ਅਸਤਰ ਉੱਤੇ ਛਪੀ ਮੂਰਤੀ-ਕਲਾ ਦੀ ਤਸਵੀਰ ਵਿਚ ਰਾਜਾ ਸੁਧੋਦਨ ਦੇ ਦਰਬਾਰ ਦਾ ਉਹ ਦ੍ਰਿਸ਼ ਹੈ ਜਿਸ ਵਿਚ ਤਿੰਨ ਭਵਿੱਖ-ਦਰਸ਼ਕ ਭਗਵਾਨ ਬੁੱਧ ਦੀ ਮਾਂ, ਮਹਾਰਾਣੀ ਮਾਇਆ ਦੇ ਸੁਫਨੇ ਦੀ ਵਿਆਖਿਆ ਕਰ ਰਹੇ ਹਨ। ਉਹਨਾਂ ਦੇ ਹੇਠਾਂ ਇਸ ਵਿਆਖਿਆ ਨੂੰ ਲਿਖਣ ਵਾਲਾ ਵਿਅਕਤੀ ਬੈਠਾ ਹੈ। ਭਾਰਤ ਵਿਚ ਮਿਲਦੀ ਲਿਖਣ-ਕਲਾ ਦੀ ਇਹ ਸੰਭਵ ਤੌਰ ਉੱਤੇ ਸਭ ਤੋਂ ਪ੍ਰਾਚੀਨ ਨਿਸ਼ਾਨੀ ਹੈ।

ਨਾਗਾਰਜੁਨਕੌਂਡਾ, ਦੂਜੀ ਸਦੀ ਈਸਵੀ

ਰਾਸ਼ਟਰੀ ਸੰਗ੍ਰਹਿਆਲਾ, ਨਵੀਂ ਦਿੱਲੀ ਦੇ ਧੰਨਵਾਦ-ਸਹਿਤ

ਸਾਹਿਤ ਅਕਾਦੇਮੀ ਵੱਲੋਂ ਸਨਮਾਨਿਤ ਹਿੰਦੀ ਨਾਵਲ

# ਨੀਲਾ ਚੰਦ


ਲੇਖਕ

ਸ਼ਿਵਪ੍ਰਸਾਦ ਸਿੰਘ

ਅਨੁਵਾਦਕ

ਗੁਰਬਚਨ ਸਿੰਘ ਭੁੱਲਰ





ਸਾਹਿਤ ਅਕਾਦੇਮੀ

**Neela Chand** : Punjabi translation by Gurbachan Singh Bhullar of Shiv Prasad Singh's Akademi award-winning novel in Hindi. Sahitya Akademi, New Delhi



**ਸਾਹਿਤ ਅਕਾਦੇਮੀ**

**ਮੁੱਖ ਦਫ਼ਤਰ**

ਰਵਿੰਦਰ ਭਵਨ, 35, ਫ਼ੀਰੋਜ਼ਸ਼ਾਹ ਮਾਰਗ, ਨਵੀਂ ਦਿੱਲੀ 110 001

ਵਿਕਰੀ ਵਿਭਾਗ : ਸੁਆਤੀ, ਮੰਦਰ ਮਾਰਗ, ਨਵੀਂ ਦਿੱਲੀ 110 001

**ਖੇਤਰੀ ਦਫ਼ਤਰ**

ਜੀਵਨਤਾਰਾ ਬਿਲਡਿੰਗ, ਚੌਥੀ ਮੰਜ਼ਿਲ, 23 ਏ/44 ਐਕਸ,
ਡਾਇਮੰਡ ਹਾਰਬਰ ਰੋਡ, ਕਲਕੱਤਾ 700 053

304-305, ਅੰਨਾ ਸਲਾਈ, ਤੇਨਾਮਪੇਟ, ਚੇਨੱਈ 600 018

172, ਮੁੰਬਈ ਮਰਾਠੀ ਗ੍ਰੰਥ ਮੰਗ੍ਰਹਾਲਯ ਮਾਰਗ,
ਦਾਦਰ, ਮੁੰਬਈ 400 014

ਏ ਡੀ ਏ ਰੰਗਮੰਦਰ, 109, ਜੇ. ਸੀ. ਮਾਰਗ, ਬੰਗਲੌਰ 560 002

ISBN 81-260-0153-4

**ਪ੍ਰਿੰਟਰਜ਼** : ਵੈੱਲਵਿਸ਼ ਪਬਲਿਸ਼ਰਜ,
ਪੀਤਮਪੁਰਾ, ਦਿੱਲੀ 110 034

# ਤਤਕਰਾ

# ਕੇਵਲ ਇਕ ਮਿੰਟ

"ਕੀ ਤੂੰ ਸੰਨਿਆਸੀ ਹੋ ਗਿਆ?"

ਇਕ ਗੂੜ੍ਹੇ ਮਿੱਤਰ ਨੇ ਚਿੱਠੀ ਲਿਖੀ। ਮੈਂ ਹਸਦਾ ਰਿਹਾ, ਕਿਉਂਕਿ ਇਕ ਦਹਾਕੇ ਦੀ ਲੰਮੀ ਪੀੜ ਕੀ ਹੁੰਦੀ ਹੈ, ਉਹਨਾ ਨੂੰ ਸ਼ਾਇਦ ਪਤਾ ਨਹੀ ਸੀ। ਹੋਵੇ ਵੀ ਤਾ ਉਹ ਉਰਦੂ ਅਫਸਾਨਾ-ਨਿਗਾਰਾ, ਮੰਟੋ, ਕ੍ਰਿਸ਼ਨ ਚੰਦਰ, ਖ੍ਵਾਜਾ ਅਹਿਮਦ ਅੱਬਾਸ, ਇਸਮਤ ਚੁਗਤਾਈ ਵਰਗੇ ਇਕ ਦੂਜੇ ਨਾਲ ਜੁੜੇ ਹੋਏ, ਗੂੜ੍ਹੇ ਦੋਸਤ, ਸਹਿਯਾਤਰੀ ਦੇ ਰੂਪ ਵਿਚ ਸਾਹਮਣੇ ਨਹੀਂ ਆਏ। ਇਸਲਈ ਇਸ ਬਾਰੇ ਕੁਝ ਕਹਿਣਾ ਬੇਕਾਰ ਹੈ ਕਿ ਮੈਂ ਪੂਰੇ ਇਕ ਦਹਾਕੇ ਤੱਕ ਚੁੱਪ ਕਿਉਂ ਧਾਰ ਰੱਖੀ। ਨਾ ਤਾਂ ਕਿਸੇ ਸਾਹਮਣੇ ਪੀੜ-ਪਰੁੰਚੇ ਦਿਲ ਦਾ ਦੁੱਖ ਰੋਇਆ ਅਤੇ ਨਾ ਆਪਣੀ ਇਕੋ-ਇਕ ਲੜਕੀ ਦੀ ਮੌਤ ਨੂੰ ਹੀ ਭੁਲਾ ਸਕਿਆ। ਜਦੋਂ ਦਿੱਲੀ ਵਿਚ *ਗਲੀ* ਦਾ ਉਦਘਾਟਨ ਹੋਇਆ ਤਾਂ ਮਰਾ ਉਹੋ ਦੋਸਤ ਸੀ ਜਿਸਨੇ ਪੁੱਛਿਆ, "*ਗਲੀ* ਤਾ ਆਈ, ਅੱਗੇ ਦਾ ਕਾਰਜ-ਕ੍ਰਮ ਕੀ ਹੈ ?"

ਕਾਸੀ ਵਰਗੇ ਪ੍ਰਾਚੀਨ ਸਹਿਰ ਸੰਬੰਧੀ ਤਿੰਨ ਨਾਵਲ ਲਿਖ ਰਿਹਾ ਹਾ, ਤਾ ਵੀ ਮੈਂ ਚੁੱਪ ਹਾ।

"ਕੀ ਤੁਹਾਨੂੰ ਲਾਰੈਂਸ ਡੂਰਾਲ ਦੇ ਨਾਵਲ, ਜੋ ਅਲੈਗਜਾਂਡਰੀਆ ਬਾਰੇ ਲਿਖੇ ਗਏ ਹਨ, ਸੱਚ-ਮੁੱਚ ਬਹੁਤ ਚੰਗੇ ਲਗਦੇ ਹਨ ?" ਮੇਰੇ ਕਾਸ਼ੀ-ਵਾਸੀ ਮਿੱਤਰ ਡਾ. ਰਾਮਕੀਰਤੀ ਸੁਕਲ ਨੇ ਪੁੱਛਿਆ।

ਮੈਂ ਕਿਹਾ, "ਲਾਰੈਂਸ ਡੂਰਾਲ ਦੀ ਅਲੈਗਜਾਂਡਰੀਆ-ਚੌਕੜੀ ਆਪਣੇ ਵੱਲ ਨਹੀਂ ਖਿੱਚਦੀ ਕਿਉਂਕਿ ਉਹ ਨਾਵਲ ਇਤਿਹਾਸਕ ਵੇਰਵਿਆ ਨਾਲ ਭਰੇ ਰਿਪੋਰਤਾਜ ਦੀ ਸ਼ੈਲੀ ਵਿਚ ਲਿਖੇ ਗਏ ਹਨ। ਮੇਰੀ ਕਾਸੀ-ਤਿੱਕੜੀ ਸਭਿਆਚਾਰ, ਆਚਾਰ-ਵਿਚਾਰ ਅਤੇ ਸੱਚੇ ਵਾਤਾਵਰਨ ਵਿਚ ਭਿੱਜ ਕੇ ਲਿਖੀ ਗਈ ਹੈ। ਮੇਰੀ ਆਪਣੀ ਸਲਾਹ ਇਹ ਰਹੀ ਹੈ ਕਿ ਜੇ ਸਹੀ ਕਾਸੀ ਦੇਖਣੀ ਹੈ ਤਾਂ ਤਿੰਨਾਂ ਨਾਵਲਾਂ ਵਿਚ ਤਿੰਨ ਅਜਿਹੇ ਸਮੇਂ ਚੁਣਨੇ ਹੋਣਗੇ ਜੋ ਕਾਸੀ ਦੀ ਜਨਤਾ ਨੂੰ, ਸਮਾਜ ਨੂੰ ਪੂਰੀ ਤਰ੍ਹਾ ਭਿਆਨਕ ਉਥਲ-ਪੁਥਲ ਨਾਲ ਅਜਿਹਾ ਰਿੜਕ ਦੇਣ ਕਿ ਸਭ ਤੋਂ ਹੇਠਲੇ ਵਰਗ ਦੇ ਸਰਬ-ਤ੍ਰਿਸਕਾਰੇ ਚੰਡਾਲਾਂ ਅਤੇ ਡੂਮਾਂ ਤੋਂ ਲੈ ਕੇ ਮਹਿਮਾਸ਼ਾਲੀ ਬ੍ਰਾਹਮਣਾਂ, ਰਾਜ-ਪੁਰਸ਼ਾਂ, ਮਹਾਜਨਾ ਅਤੇ ਸੇਠਾਂ ਤੱਕ ਨੂੰ ਨੰਗੇ ਖੜ੍ਹੇ ਕਰ ਦੇਣ। ਉਥਲ-ਪੁਥਲ ਦਾ ਕੀ ਮਤਲਬ ? ਮਤਲਬ ਇਹ ਕਿ ਜਦੋਂ ਸਮਾਜਿਕ ਸੰਘਰਸ਼ ਹੁੰਦਾ ਹੈ ਤਾ ਮਲਾਹਾਂ, ਘਾਟੀਆਂ, ਪੱਤਲਾਂ ਚੱਟਣ ਵਾਲੇ, ਨੀਚ ਬਿਰਤੀ ਵਾਲੇ ਲੋਕਾਂ ਦੀ ਭਾਸ਼ਾ, ਉਹਨਾਂ ਦੇ ਰਹਿਣ-ਸਹਿਣ ਇਉਂ ਗੱਡਮੱਡ ਹੋ ਜਾਂਦੇ ਹਨ ਕਿ ਹੇਠਲੀ ਗਾਦ ਉਪਰਲੇ ਵਰਨਾ ਦੀ ਭਾਸਾ ਨੂੰ ਛੂਹਣ ਲਗਦੀ

ਹੈ ਅਤੇ ਇਕ ਨਵੀਂ ਭਾਸ਼ਾ ਸਾਮੰਤਸ਼ਾਹੀ ਦੇ ਵਿਰੁੱਧ ਲੜਨ ਵਾਲਿਆਂ ਦੇ ਰੋਹ ਨਾਲ ਜੁੜ ਕੇ ਨਵਾਂ ਵਾਤਾਵਰਨ ਸਿਰਜਣ ਲਗਦੀ ਹੈ। ਮੈਂ ਉਸ ਗਾਦ ਨਾਲ ਵੀ ਬਹੁਤ ਸੰਘਣਾ ਜੁੜਿਆ ਹਾਂ ਅਤੇ ਸ਼ੋਸ਼ਿਤਾਂ ਨੂੰ ਚਿਟ-ਕਪੜੀਏ ਬਣ ਕੇ ਠੱਗਣ ਵਾਲੇ ਲੋਕਾਂ ਨਾਲ ਵੀ।

*ਗਲੀ* ਨੂੰ ਕੁਝ ਵਿਦਵਾਨ ਬੁਰਜੀ ਉਤੇ ਬੈਠ ਕੇ ਲਿਖਿਆ ਗਿਆ ਨਾਵਲ ਕਹਿੰਦੇ ਹਨ। ਮੈਂ ਪਿਛਲੇ ਚਾਲੀ ਸਾਲਾਂ ਤੋਂ ਕਾਸੀ ਵਿਚ ਹਾਂ। ਇਕ ਹਫ਼ਤੇ ਲਈ ਮਹਿਮਾਨ ਬਣ ਕੇ ਆਉਣ-ਜਾਣ ਵਾਲਿਆਂ ਤੋਂ ਜਦੋਂ ਇਹ ਸੁਣਦਾ ਹਾਂ ਤਾਂ ਜ਼ੋਰ-ਜ਼ੋਰ ਦੀ ਹਸਦਾ ਹਾਂ। ਮੇਰੇ ਮਕਾਨ ਦੇ ਪਿੱਛੇ ਵਾਲੇ ਫ਼ਲੈਟ ਵਿਚ ਡਾ. ਰਾਣਾ ਪੀ.ਬੀ. ਸਿੰਘ ਆਏ। ਮੈਨੂੰ ਨਹੀਂ ਸੀ ਪਤਾ ਕਿ ਕਾਸ਼ੀ ਦੇ ਰਹੱਸ ਨੂੰ ਜਾਣਨ ਲਈ ਲੋਕ *ਗਲੀ* ਵਾਸਤੇ ਪ੍ਰਕਾਸ਼ਕਾਂ ਜਾਂ ਪੁਸਤਕ-ਵਿਕਰੇਤਾਵਾਂ ਵੱਲ ਭਜਦੇ ਹਨ। ਮੈਂ ਇਹ ਜਾਣਦਾ ਹਾਂ ਕਿ ਉਹ ਨਹੀਂ ਮਿਲ ਰਹੀ, ਕਿਉਂਕਿ ਤੀਜੀ ਛਾਪ ਵੀ ਸਮਾਪਤ ਹੋ ਗਈ ਸੀ ਅਤੇ ਚੌਥੀ ਛਪ ਰਹੀ ਸੀ। ਰਾਣਾ ਨੇ ਮੈਨੂੰ ਚਾਹ ਲਈ ਬੁਲਾਇਆ। ਅਸੀਂ ਗੱਲਬਾਤ ਕਰ ਹੀ ਰਹੇ ਸੀ ਕਿ ਇਕ ਬਦੇਸਣ ਆ ਗਈ।

ਰਾਣਾ ਨੇ ਮੇਰੇ ਵੱਲ ਇਸ਼ਾਰਾ ਕਰ ਕੇ ਕਿਹਾ, "ਡਾਇਨਾ, ਇਹ ਹਨ ਤੇਰੇ ਮਨ-ਪਸੰਦ ਨਾਵਲਕਾਰ ਸ਼ਿਵਪ੍ਰਸਾਦ ਸਿੰਘ।" ਡਾਇਨਾ ਦੀ ਖੁਸ਼ੀ ਦੀ ਕੋਈ ਸੀਮਾ ਨਾ ਰਹੀ। ਉਹ ਬੋਲੀ, "ਕਿਤਾਬ ਤਾਂ ਬਾਜ਼ਾਰ ਵਿਚ ਕਿਤੇ ਹੈ ਹੀ ਨਹੀਂ, ਪਰ ਉਹਦੇ ਰਚਨਾਕਾਰ ਨੂੰ ਦੇਖ ਕੇ ਮੈਂ ਖ਼ੁਸ਼ੀ ਨਾਲ ਖਿੜ-ਖਿੜ ਹੱਸਣਾ ਅਤੇ ਮਸਤ ਹੋ ਕੇ ਨੱਚਣਾ ਚਾਹੁੰਦੀ ਹਾ।"

ਰਾਣਾ ਦੇ ਘਰ ਚਾਹ ਪੀ ਕੇ ਮੈਂ ਆਪਣੇ ਫਲੈਟ ਵਿਚ ਆਇਆ ਅਤੇ ਬਹੁਤ ਫਰੋਲਾ-ਫਰਾਲੀ ਤੋਂ ਮਗਰੋਂ *ਗਲੀ* ਦੀ ਇਕ ਪੁਰਾਣੀ ਕਾਪੀ ਮਿਲ ਗਈ।

ਮੈਂ ਚੁੱਪ-ਚਾਪ ਬੈਠਾ ਸੀ ਕਿ ਡਾਇਨਾ ਬੋਲੀ, "ਅੱਛਾ, ਚਲਦੀ ਹਾਂ। ਨਸਮਕਾਰ ਸ੍ਰੀਮਾਨ ਜੀ!"

ਮੈਂ ਆਖਿਆ, "ਡਾਇਨਾ, ਤੁਸੀਂ ਇਕ ਪਲ ਰੁਕੋ।" *ਗਲੀ* ਦੀ ਕਾਪੀ ਲੈ ਕੇ ਮੈਂ ਗਿਆ ਅਤੇ ਬੋਲਿਆ, "ਇਹ ਹੈ *ਗਲੀ ਆਗੇ ਮੁੜਤੀ ਹੈ* ਦੀ ਇਕ ਕਾਪੀ, ਸਿਰਫ਼ ਤੁਹਾਡੇ ਲਈ।"

"ਰਾਣਾ, ਰਾਣਾ, ਰਾਣਾ!" ਉਹ ਆਪ-ਮੁਹਾਰੀ ਬੋਲੀ, "ਮੈਂ ਤਾਂ ਖੱਟ ਗਈ, ਇਹ ਦੇਖੋ ਮੈਨੂੰ *ਗਲੀ* ਮਿਲ ਗਈ!"

ਡਾਇਨਾ ਕਾਸ਼ੀ ਵਿਖੇ ਆਪਣੀ ਪੁਸਤਕ *ਬਨਾਰਸ: ਦਿ ਸਿਟੀ ਆਫ਼ ਲਾਈਟ* ਲਈ ਪੁਰਸਕਾਰ ਲੈਣ ਆਈ ਸੀ। ਮੈਂ ਕਿੰਨੀਆਂ ਬੁਰਜੀਆਂ ਉੱਤੇ ਹਾਂ ਜਾਂ ਉਹ ਹਨ ਜੋ ਪੌੜੀਆਂ ਉੱਤਰ ਕੇ ਗੰਗਾਜਲ ਛੂੰਹਦਿਆਂ ਛਿੱਟਾ ਦੇਣ ਨਾਲ ਆਪਣੇ ਆਪ ਨੂੰ ਪਵਿੱਤਰ ਹੋ ਗਏ ਸਮਝਣ ਲਗਦੇ ਹਨ, ਮੈਨੂੰ ਇਹਦੀ ਭੋਰਾ ਵੀ ਚਿੰਤਾ ਨਹੀਂ। ਜੇ ਉਹ ਚਾਹੁਣ ਤਾਂ ਰਾਣਾ ਦਾ ਅੰਗਰੇਜ਼ੀ ਲੇਖ 'ਏ ਸਟਡੀ ਇਨ ਲਿਟਰੇਰੀ ਜਿਉਗ੍ਰਾਫ਼ੀ, ਰੀਵੀਲਡ ਇਨ *ਗਲੀ ਆਗੇ ਮੁੜਤੀ ਹੈ*' ਪੜ੍ਹ ਲੈਣ। ਇਹ ਹਿੰਦੀ ਵਿਚ ਅਨੁਵਾਦ ਹੋ ਕੇ *ਗਲੀ* ਦੇ ਪਿੱਛੇ ਅੰਤਿਕਾ ਵਾਂਗ ਆ ਰਿਹਾ ਹੈ। ਇਹ ਦੁੱਧ ਦਾ ਦੁੱਧ ਅਤੇ ਪਾਣੀ ਦਾ ਪਾਣੀ ਨਿਖੇੜ ਦੇਵੇਗਾ। ਖੂਹ ਦੇ ਡੱਡੂ ਆਪਣੀ ਛਾਲ ਨਾਲ ਸਮੁੰਦਰ ਲੰਘਣ ਦੇ ਦਾਅਵੇ ਕਰਦੇ ਹਨ। ਫ਼ਤਵਾ ਦੇਣਾ ਬੇਲੋੜਾ ਹੈ।

# ਨੀਲਾ ਚੰਦ

ਮੇਰੇ ਨਾਲ ਸਦਾ ਹੀ ਕੋਈ ਨਾ ਕੋਈ ਦੁਖਾਤ ਜੁੜ ਜਾਂਦਾ ਹੈ। ਸਮਾਜਿਕ-ਸਭਿਆਚਾਰਿਕ ਵਾਤਾਵਰਨ ਲਈ ਮੈਂ ਵਿਦਿਆਰਥੀ ਕ੍ਰਾਂਤੀ, ਅੰਗਰੇਜੀ ਹਟਾਓ ਅੰਦੋਲਨ ਅਤੇ 1967 ਦੇ ਬੇਮਿਸਾਲ ਹੜ੍ਹਾਂ ਨੂੰ ਚੁਣਿਆ ਤਾਂ ਇਹਦਾ ਕਾਰਨ ਇਹੋ ਸੀ ਕਿ ਵਿਦਿਆਰਥੀ ਅੰਦੋਲਨ ਅਤੇ ਹੜ੍ਹਾਂ ਵਿਚ ਕਾਸ਼ੀ ਮੁਸ਼ਕੀਆਂ ਹੋਈਆਂ ਗੰਦੀਆਂ ਨਾਲੀਆਂ ਨਾਲ ਭਰ ਜਾਵੇਗੀ ਪਰ ਫਲੈਪ ਉੱਤੇ ਵਿਦਿਆਰਥੀ ਅੰਦੋਲਨ ਉੱਤੇ ਬੇਲੋੜਾ ਜ਼ੋਰ ਦੇ ਦਿੱਤੇ ਜਾਣ ਕਾਰਨ ਲੋਕਾਂ ਨੇ ਸਮਝ ਲਿਆ ਕਿ ਇਹ ਨੌਜਵਾਨਾਂ ਦੇ ਕਰੋਧ ਬਾਰੇ ਲਿਖਿਆ ਗਿਆ ਨਾਵਲ ਹੈ।

ਮੈਂ ਮੱਧਕਾਲ ਦੀ ਉਹ ਕਾਸ਼ੀ ਦੇਖਣੀ ਚਾਹੁੰਦਾ ਸੀ ਜੋ ਬਦੇਸੀ ਹਮਲਾਵਰਾਂ ਤੋਂ ਪਹਿਲਾ ਸੀ। ਮੈਂ ਇਸੇ ਅਨੁਸਾਰ ਕੋਈ ਅਜਿਹਾ ਸਮਾਂ ਲੱਭਣਾ ਸੀ ਜਿਸਨੇ ਤ੍ਰਿਸੂਲ ਨੂੰ ਵੀ ਹਿਲਾ ਦਿੱਤਾ ਹੋਵੇ, ਜਿਥੇ ਡੌਰੂ ਦੀ ਡਗ-ਡਗ, ਡਗ-ਡਗ ਦੇ ਵਿਚਕਾਰ ਨੰਦੀਸ਼ਵਰ ਦੇ ਵਿਜੈਲਿੰਗ ਨੇ ਵਿਸ਼ਾਲ ਸਤੰਭ ਵਾਂਗ ਧਰਤੀ ਅਤੇ ਆਕਾਸ਼ ਨੂੰ ਜੋੜ ਦਿੱਤਾ ਹੋਵੇ। ਅਜਿਹਾ ਸਮਾਂ ਮਿਲ ਗਿਆ ਜਦੋਂ ਕਰਨ ਕਲਚੁਰੀ ਨੇ ਦੇਵ ਵਰਮਾ ਚੰਦੇਲ ਦੀ ਹੱਤਿਆ ਕੀਤੀ। ਪੂਰੀ ਜੁਝੌਤੀ ਨੂੰ ਦਰੜ ਕੇ ਕਰਨਮੇਰੂ ਭਵਨ ਵਿਚ ਆਪਣੇ ਭੱਟਾਂ ਦੁਆਰਾ ਨਵਾਂ ਉਸਤਤ-ਗਾਨ ਸੁਣਿਆ, ਭਾਵ ਕਾਲੰਜਰ ਦੇ ਅਧਿਕਾਰੀ ਦਾ ਕਾਲ! ਗਾਹੜਵਾਲ ਤਾਂ ਕਰਨ ਦੇ ਪਿਤਾ ਗਾਂਗੇਅ ਦੱਤ ਦੇ ਜ਼ਮਾਨੇ ਤੋਂ ਹੀ ਮਨ ਮਸੋਸ ਕੇ ਰਹਿ ਗਏ, ਕਿਉਂਕਿ ਉਹਨਾ ਨੇ ਲੋੜੀਂਦੇ ਘੋੜਿਆਂ ਅਤੇ ਸਵਾਰਾ ਨਾਲ ਆਪਣੇ ਆਪ ਨੂੰ ਲੈਸ ਨਹੀ ਸੀ ਕੀਤਾ। ਲਕਸ਼ਮੀ ਕਰਨ ਨੇ ਆਪਣੇ ਪਿਤਾ ਵਾਂਗ ਹੀ ਗਾਹੜਵਾਲਾ ਨੂੰ ਮਾਮੂਲੀ ਸਾਮੰਤ ਮੰਨ ਕੇ ਸਦਾ ਦਬਾਈ ਰਖਿਆ। ਇਹ ਉਸ ਸਮੇਂ ਦੀ ਕਾਸ਼ੀ ਹੈ, ਭਾਵ 1060 ਈਸਵੀ ਦੀ।

ਮਤਸਿਉਦਰੀ ਤੋਂ ਨਿਕਲੀ ਮੰਦਾਕਿਨੀ ਨਦੀ ਬ੍ਰਹਮਨਾਲ ਤੋਂ ਹੁੰਦੀ ਹੋਈ ਚਕਰਪੁਸ਼ਕਰਿਨੀ ਕੋਲ ਗੰਗਾ ਵਿਚ ਮਿਲ ਜਾਂਦੀ ਸੀ। ਸੋ ਚਕਰਪੁਸ਼ਕਰਿਨੀ ਤੋਂ ਲੈ ਕੇ ਉੱਤਰ ਵੱਲ ਬ੍ਰਾਹਮਣਾਂ ਦੀ ਬਸਤੀ ਸੀ। ਉਥੇ ਹਾਲਤ ਕੀ ਸੀ—ਇਹ ਜਾਣਨਾ ਹੋਵੇ ਤਾ ਹੇਮ ਚੰਦਰ ਵਰਗੇ ਆਚਾਰੀਆ ਤੋਂ ਪੁੱਛਣਾ ਚਾਹੀਦਾ ਹੈ, ਜਿਸਨੇ ਲਿਖਿਆ ਸੀ, "ਕਾਸ਼ੀ ਠਕਾਨਾਂ ਨਗਰੀ"। ਇਹਨਾਂ ਠੱਗ ਲੋਕਾਂ ਵਿਚ ਘਾਟੀਏ ਵੀ ਰਹੇ ਹੋਣਗੇ।

ਕਾਸ਼ੀ ਵਿਚ ਰਾਜਘਾਟ ਦੇ ਨੇੜੇ ਦੀ ਖੁਦਾਈ ਤੋਂ ਕਈ ਅਜਿਹੀਆਂ ਗੱਲਾਂ ਦਾ ਪਤਾ ਲਗਦਾ ਹੈ ਕਿ ਇਥੇ ਘੁਮਿਆਰ, ਨਾਈ ਤੇ ਤਰਖਾਣ ਸਨ ਅਤੇ ਛੋਟੇ-ਛੋਟੇ ਜ਼ੇਵਰ ਬਣਾਉਣ ਵਾਲੇ ਕਾਰੀਗਰ ਸਨ ਜਿਨ੍ਹਾਂ ਨੇ ਘੋਰ ਕੰਗਾਲੀ ਛੁਪਾਏ ਬਿਨਾ ਆਪਣੇ ਪੁਸ਼ਤੈਨੀ ਸੋਨ-ਸ਼ਿਲਪ ਨੂੰ ਜੀਵਤ ਰੱਖਿਆ। ਉਹਨਾਂ ਦੀ ਛੋਟੀ ਜਿਹੀ ਧੌਂਕਣੀ ਲਈ ਚਾਹੀਦਾ ਸੀ ਲੱਕੜ ਦਾ ਚਾਰਕੋਲ, ਭਾਵ ਅਧਬੁਝਿਆ ਕੋਲਾ। ਲੁਹਾਰਾਂ ਦੀਆਂ ਵੱਡੀਆ-ਵੱਡੀਆ ਧੌਂਕਣੀਆ ਵਿਚ ਵੀ, ਸੰਭਵ ਹੈ, ਚਾਰਕੋਲ ਹੀ ਬਲਦਾ ਰਿਹਾ ਹੋਵੇਗਾ। ਸਵਾਮੀਆਂ ਅਤੇ ਕਲਾਕਾਰਾਂ ਵਿਚਕਾਰ ਹੁੰਦੇ ਸਨ ਦਲਾਲ। ਉਹ ਘਟੋ-ਘੱਟ ਪੱਚੀ ਫ਼ੀਸਦੀ ਤਾਂ ਹੜੱਪ ਹੀ ਜਾਦੇ ਸਨ ਅਤੇ ਉਹਨਾਂ ਨੂੰ ਵੱਡੀਆਂ ਦੁਕਾਨਾਂ ਤੋਂ ਦਲਾਲੀ ਲਈ ਮਾਸਕ ਸੌ-ਪੰਜਾਹ ਤਾਂ ਬਝੇ ਹੋਏ ਹੁੰਦੇ ਹੀ ਸਨ। ਰਾਜਘਾਟ ਦੀ ਖੁਦਾਈ ਵਿਚੋਂ ਨਕਲੀ ਰੰਗ-ਬਰੰਗੇ ਮੋਤੀਆਂ ਦੇ ਏਨੇ ਢੇਰ ਨਿੱਕਲੇ ਹਨ ਕਿ ਲਗਦਾ ਹੈ, ਮਨਿਹਾਰਾਂ ਦਾ ਇਹ ਪੇਸ਼ਾ ਸੀ ਅਤੇ ਸੰਭਵ ਹੈ, ਉਹ ਇਹਨਾਂ ਨੂੰ ਬਣਾਉਂਦੇ ਵੀ ਸਨ। ਮਨਿਹਾਰਨਾਂ

ਚੂੜੀਆਂ, ਲਾਖ ਦੇ ਬਣੇ ਮਣਕਿਆਂ ਤੇ ਮਣੀਆ ਦੀਆ ਮਾਲਾਵਾਂ ਥੋਕ ਦੇ ਹਿਸਾਬ ਵੇਚ ਦਿੰਦੀਆਂ ਸਨ, ਜਿਨ੍ਹਾਂ ਨਾਲ ਕਾਸ਼ੀ ਦੀ ਫੂਲਗਲੀ ਭਰੀ ਰਹਿੰਦੀ ਸੀ।

ਘੁਮਿਆਰਾਂ ਦਾ ਸ਼ਿਲਪ ਜਿੰਨਾ ਮਹਾਨ ਸੀ, ਉਹ ਰੋਜ਼ੀ-ਰੋਟੀ ਲਈ ਓਨਾ ਹੀ ਨਖਿੱਧ ਸੀ। ਦੋ ਕਾਰਸ਼ਿਕ ਵਿਚ ਇਕ ਕੋੜੀ, ਭਾਵ ਵੀਹ ਕਸੋਰੇ ਪ੍ਰਾਪਤ ਹੁੰਦੇ ਸਨ। ਉਹਨਾਂ ਉੱਤੇ ਉੱਕਰੀਆਂ ਗਈਆ ਫੁੱਲ-ਪੱਤੀਆਂ ਨੂੰ ਲੋਕ ਮਠਿਆਈ ਖਾ ਕੇ ਜਾਂ ਦੁੱਧ ਪੀ ਦੇ ਦੁਕਾਨ ਦੇ ਹੇਠਾ ਵਗਾਹ ਮਾਰਦੇ ਸਨ। ਅਵਿਮੁਕਤ ਭੱਟਾਰਕ ਲਿਖੇ ਵਾਲੇ ਗੋਲ ਸਿੱਕਿਆਂ ਨੂੰ ਦੇਖ ਕੇ ਜਾਣਿਆ ਜਾ ਸਕਦਾ ਹੈ ਕਿ ਅਵਿਮੁਕਤ ਭੱਟਾਰਕ ਦੇ ਘੇਰੇ ਦੇ ਅੰਦਰ ਅਨੇਕ ਸ਼ਿਵ ਮੰਦਰ ਰਹੇ ਹੋਣਗੇ।

ਗਵਾਲ ਸ੍ਰੇਣੀ ਨੂੰ ਪੂਰੀ ਤਰ੍ਹਾਂ ਉਜਾਗਰ ਕਰਨ ਵਾਲਾ ਗ੍ਰੰਥ ਹੈ 'ਉਕਤੀ ਵਿਅਕਤੀ ਪ੍ਰਕਰਣ' ਜਿਸ ਵਿਚ ਗਊਆ ਦੇ ਰੰਭਣ, ਵੱਛੇ-ਵੱਛੀਆਂ ਦੀਆਂ ਤਿੱਖੀਆ ਆਵਾਜ਼ਾਂ ਅਤੇ ਇਹਦੇ ਨਾਲ ਹੀ ਮੱਝਾ-ਗਊਆਂ ਨੂੰ ਪਸਮਾਉਣ ਦਾ ਵੀ ਚਿਤਰਨ ਹੈ। ਇਹ ਗ੍ਰੰਥ ਮੱਧਕਾਲੀ ਕਾਸ਼ੀ ਦੀ ਸਮਾਜਿਕ ਹਾਲਤ ਨੂੰ ਖੋਲ੍ਹ ਕੇ ਅੱਖਾਂ ਸਾਹਮਣੇ ਰੱਖ ਦਿੰਦਾ ਹੈ। ਮੈਂ ਜਤਨ ਕੀਤਾ ਹੈ ਕਿ ਵੱਖ-ਵੱਖ ਹਾਟਕਾਂ, ਸ਼੍ਰੇਣੀਆਂ, ਆਦਿ ਦੇ ਸ਼ੁਰੂ ਵਿਚ ਹਰੇਕ ਨਵੇ ਉਪ-ਖੰਡ ਦੀ ਉਪਰਲੀ ਪੰਗਤੀ ਵਿਚ ਪੁਰਾਣੀ ਕਾਸ਼ਿਕਾ ਦਾ ਇਕ ਟੁਕੜਾ ਜੋੜ ਦੇਵਾਂ ਤਾਂ ਜੋ ਉਸ ਸ੍ਰੇਣੀ ਦੀ ਹਾਲਤ ਸਪੱਸ਼ਟ ਹੋ ਜਾਵੇ।

ਖੁਦਾਈ ਵਿਚੋਂ ਪ੍ਰਾਪਤ ਹੋਏ ਵਣਵਾਸੀ ਸ਼੍ਰੇਣੀ ਦੇ ਠੱਪੇ ਦਸਦੇ ਹਨ ਕਿ ਇਹ ਸ਼੍ਰੇਣੀ ਬਹੁਤ ਫੈਲੀ ਹੋਈ ਹੋਵੇਗੀ, ਕਿਉਂਕਿ ਲੱਕੜ ਫੂਕ ਕੇ ਤਿਆਰ ਕੀਤਾ ਗਿਆ ਕੋਲਾ ਛੋਟੇ-ਛੋਟੇ ਜੌਹਰੀਆ ਤੋਂ ਇਲਾਵਾ ਹੋਰ ਕੌਣ ਖਰੀਦਣਾ ਚਾਹੇਗਾ। ਪੱਤਲਾ, ਡੂਨੇ, ਦਾਤਨਾਂ, ਗੂੰਦ, ਚਿਰੌਂਜੀ, ਦਵਾਈਆ ਦੇ ਕੰਮ ਆਉਣ ਵਾਲੀਆਂ ਜੜੀਆਂ-ਬੂਟੀਆ—ਵਿੰਧਿਆਚਲ ਤੋਂ ਲੈ ਕੇ ਸੈਦਪੁਰ ਦੇ ਅੰਦਰ ਤੱਕ ਦੇ ਖੇਤਰ ਵਿਚ ਕੋਈ ਹੋਰ ਨਗਰ ਨਹੀਂ ਸੀ ਜੋ ਇਹਨਾ ਚੀਜ਼ਾਂ ਨੂੰ ਖਰੀਦੇ। ਸੋ ਵਣਵਾਸੀ ਸ਼੍ਰੇਣੀ ਦਾ ਬਹੁਤ ਵਿਸਤ੍ਰਿਤ ਵਰਨਣ ਕੀਤਾ ਗਿਆ ਹੈ। ਤੁਸੀਂ ਪੁੱਛੋਗੇ ਕਿ ਇਸ ਵਾਰ ਗੰਗਾ ਅਤੇ ਸ਼ਮਸ਼ਾਨ-ਘਾਟਾਂ ਦਾ ਤੁਸੀਂ ਗਹਿਰਾਈ ਵਿਚ ਡੁੱਬ ਕੇ ਚਿਤਰਨ ਕਿਉ ਨਹੀਂ ਕੀਤਾ। ਵੀਰ ਮੇਰਿਓ, ਗੰਗਾ ਨੂੰ ਮੈਂ *ਗਲੀ* ਵਿਚ ਵੀਹ ਰੰਗਾ ਵਿਚ ਡੁੱਬੀ ਦਿਖਾਇਆ ਹੈ। ਇਹ ਰੰਗ ਕੇਵਲ ਦੋ ਘੰਟਿਆਂ ਲਈ ਬੁਰਜੀ ਉੱਤੇ ਬੈਠਣ ਵਾਲਾ ਨਹੀਂ ਦੇਖ ਸਕਦਾ। ਆਦਮੀਆਂ ਅਤੇ ਪਸ਼ੂਆ ਦੀਆਂ ਲਾਸ਼ਾਂ ਅੱਜ ਵੀ ਗੰਗਾ ਵਿਚ ਸੜੀਆਂ ਹੋਈਆ, ਬਦਬੂਦਾਰ ਮਾਹੌਲ ਵਿਚ ਸਾਹ ਲੈਣ ਵਾਲਿਆ ਨੂੰ ਬਹੁਤ ਬੋਝਲ ਲਗਦੀਆਂ ਹਨ। ਗੰਗਾ ਦੇ ਚਿਤਰ ਅਤੇ ਰੰਗੀਨ ਪਾਰਦਰਸ਼ੀ ਰੂਪ ਨੂੰ ਦੇਖ ਕੇ ਗੁਰੂਦੇਵ ਦ੍ਵਿਵੇਦੀ ਜੀ ਨੇ ਲਿਖਿਆ ਸੀ, "ਤੂੰ ਕਾਸ਼ੀ ਦੀਆਂ ਏਨੀਆਂ ਛਵੀਆਂ ਚਿਤਰੀਆਂ ਹਨ, ਤਾਂ ਵੀ ਗੰਗਾ ਦੀਆਂ ਛਵੀਆਂ ਜੋਰੋ-ਜ਼ੋਰੀ ਮਨ ਨੂੰ ਖਿਚਦੀਆਂ ਹਨ।"

ਮੈਂ *ਗਲੀ* ਵਿਚ ਕੇਵਲ 19-20 ਰੰਗਾਂ ਵਿਚ ਵਗਦੀ ਗੰਗਾ ਨੂੰ ਬੰਨ੍ਹ ਸਕਿਆ। ਮੈਂ ਗਿਣਤੀ ਨਹੀਂ ਕੀਤੀ। ਹਾਂ, ਚੌਵੀ ਘੰਟੇ ਧੁੱਪ, ਚਾਨਣੀ, ਮੱਸਿਆ, ਹੜ੍ਹ, ਆਦਿ ਵਿਚ ਠਾਠਾਂ ਮਾਰਦੀ ਗੰਗਾ ਦੇ ਚਿਤਰ ਜ਼ਰੂਰ ਪੇਸ਼ ਕੀਤੇ ਹਨ। ਹੁਣ ਰਾਣਾ ਆਪਣੇ ਲੇਖ ਵਿਚ ਲਿਖਦੇ ਹਨ ਕਿ ਲੇਖਕ ਨੇ 20 ਨਹੀਂ, 27 ਰੰਗਾਂ ਵਿਚ ਡੁੱਬੀ ਗੰਗਾ ਨੂੰ ਦੇਖਿਆ ਹੈ।

ਹੁਣ ਮੈਂ ਤੁਹਾਡੇ ਅਤੇ *ਨੀਲਾ ਚੰਦ* ਦੇ ਵਿਚਕਾਰ ਹੋਰ ਬਹੁਤਾ ਸਮਾਂ ਖਲੋਣਾ ਨਹੀਂ ਚਾਹਾਂਗਾ। ਕੇਵਲ ਦੋ ਵਾਕ ਧੰਨਵਾਦ ਵਜੋਂ ਕਹਿ ਰਿਹਾ ਹਾਂ।

ਮੈਂ ਉਹਨਾਂ ਸਭਨਾਂ ਦਾ ਰਿਣੀ ਹਾਂ ਜਿਨ੍ਹਾਂ ਤੋਂ ਮਦਦ ਲਈ ਗਈ ਹੈ। 'ਵਾਰਾਣਸੀ ਵੈਭਵ', 'ਕਾਸ਼ੀ ਕਾ ਇਤਿਹਾਸ', 'ਕਾਸ਼ੀ ਖੰਡ', 'ਕੁਟੱਨੀਮਤਮ', 'ਸਕੰਦ ਪੁਰਾਣ' ਦਾ ਕਾਸ਼ੀ ਖੰਡ, ਵਿਸ਼ੁਧਾਨੰਦ ਪਾਠਕ ਦਾ 'ਉੱਤਰ ਭਾਰਤ ਕਾ ਰਾਜਨੀਤਿਕ ਇਤਿਹਾਸ' ਅਤੇ ਡਾ. ਅਰਜੁਨ ਦਾਸ ਕੇਸਰੀ ਦੇ 'ਕਰਮਾ' ਦੇ ਦੋ ਗੀਤ—ਇਹਨਾਂ ਦੀ ਮੈਂ ਵਰਤੋਂ ਕੀਤੀ ਹੈ। ਮੇਰੇ ਤਿੰਨ ਸ਼ਿਸ਼ਾਂ, ਭਾਵ ਡਾ: ਖਿਮਾ ਸ਼ੰਕਰ ਪਾਂਡੇ, ਡਾ. ਵਿਜੈ ਨਾਰਾਇਣ ਸਿੰਘ ਅਤੇ ਵਿੰਦੂ ਦੂਬੇ (ਆਰ.ਏ.) ਨੇ ਸਾਰੀ ਕੱਟ-ਵੱਢ ਵਿਚੋਂ ਇਹਨੂੰ ਪ੍ਰੈੱਸ-ਕਾਪੀ ਵਜੋਂ ਤਿਆਰ ਕੀਤਾ, ਉਹਨਾਂ ਨੂੰ ਮੇਰੀ ਅਸ਼ੀਰਵਾਦ। ਸ੍ਰੀ ਅਸ਼ੋਕ ਮਹੇਸ਼ਵਰੀ ਨੇ ਇਸ ਨਾਵਲ ਨੂੰ ਸੁਹਣੇ ਰੂਪ ਵਿਚ ਪ੍ਰਕਾਸ਼ਿਤ ਕੀਤਾ ਅਤੇ ਡਾ. ਮਾਹੇਸ਼ਵਰ ਨੇ ਇਹਦੀ ਨਿਗਰਾਨੀ ਕੀਤੀ; ਸਭ ਨੂੰ ਨਮਸਕਾਰ।

ਫੇਰ ਮਿਲਣ ਦੀ ਆਸ ਨਾਲ,
**ਸ਼ਿਵਪ੍ਰਸਾਦ ਸਿੰਘ**

ਮੱਸਿਆ ਦੀ ਕਾਲੀ ਰਾਤ ਹੌਲੀ-ਹੌਲੀ ਸੰਘਣੀ ਹੁੰਦੀ ਜਾ ਰਹੀ ਸੀ। ਉਹ ਗਾੜ੍ਹੇ ਹਨੇਰੇ ਵਿਚ ਖਜੂਰਾਹੋ ਦੇ ਰਾਜ-ਭਵਨ ਵਿਚੋ ਉੱਚੀਆ ਹੋ ਰਹੀਆ ਅਗਨੀ ਦੀਆਂ ਲਾਟਾਂ ਦਾ ਦ੍ਰਿਸ਼ ਦੇਖ ਰਿਹਾ ਸੀ। ਅਠਾਈ ਸਾਲਾਂ ਦਾ ਨੌਜਵਾਨ ਸੀ ਉਹ। ਜੰਗਲੀ ਝਾੜੀਆਂ, ਮਲ੍ਹਿਆਂ, ਕਰੀਰਾ, ਕਰੰਦਿਆ ਨਾਲ ਢਕੇ ਹੋਏ ਉਸ ਟਿੱਬੇ ਉੱਤੇ ਗਰਦਨ ਲਟਕਾਈ ਉਹ ਇਕ ਹੱਥ ਦੀ ਮੁੱਠੀ ਦੂਜੇ ਹੱਥ ਦੀ ਹਥੇਲੀ ਉਤੇ ਮਾਰ ਰਿਹਾ ਸੀ ਅਤੇ ਇਕ ਪਾਸਿਓਂ ਦੂਜੇ ਪਾਸੇ ਤੱਕ ਚੱਕਰ ਕੱਟ ਰਿਹਾ ਸੀ। ਉਹਨੇ ਜਿਵੇਂ ਆਪਣੇ ਆਪ ਨੂੰ ਹੀ ਕਿਹਾ, "ਸਭ ਕੁਛ ਮਲੀਆਮੇਟ, ਬਰਬਾਦ...!"

ਦਗਦੇ ਲੋਹੇ ਦੇ ਰੰਗ ਦੀ ਪਿੱਠ-ਭੂਮੀ ਵਿਚ ਖਲੋਤੇ ਖਜੂਰਾਹੋ ਦੇ ਲੋਕ-ਪ੍ਰਸਿੱਧ ਮੰਦਰਾ ਦੇ ਕਲਸ ਹੋਰ ਵੀ ਸਿਆਹ ਲੱਗ ਰਹੇ ਸਨ। ਅੱਜ ਭਗਵਾਨ ਗੁੱਸੇ ਸੀ। ਲਾਟਾਂ ਹੋਰ ਵੀ ਉੱਚੀਆ ਹੁੰਦੀਆ ਹੋਈਆਂ ਸੁਨਹਿਰੀ-ਤਾਂਬਈ ਆਭਾ ਨਾਲ ਭੈ ਦਾ ਮਾਹੌਲ ਸਿਰਜ ਰਹੀਆਂ ਸਨ। ਨੌਜਵਾਨ ਦੇ ਸੁੰਗੜੇ ਹੋਏ ਮੱਥੇ ਉੱਤੇ ਕਰੋਧ ਸੀ, ਨਿਰਾਸ਼ਾ ਸੀ ਅਤੇ ਆਦਿਕਾਲ ਤੋਂ ਮਾਨਵੀ ਅੰਤਹਿਕਰਨ ਵਿਚ ਛੁਪੀ ਹੋਈ ਭਿਅੰਕਰ ਬਦਲੇ ਦੀ ਭਾਵਨਾ ਸੀ। ਉਹਦੇ ਪੈਰਾਂ ਵਿਚ ਵਚਿੱਤਰ ਕਾਬਾ ਸੀ।

ਟਿੱਬੇ ਦੇ ਨੇੜੇ ਘੋੜੇ ਦੀਆਂ ਟਾਪਾਂ ਦੀ ਆਵਾਜ਼ ਉੱਚੀ ਹੋਈ। ਦੋ ਜਣੇ ਬੜੇ ਗਹੁ ਨਾਲ ਚਾਰ-ਚੁਫੇਰੇ ਦੇਖਦੇ ਹੋਏ ਧੀਰੇ-ਧੀਰੇ ਟਿੱਬੇ ਉੱਤੇ ਚੜ੍ਹ ਰਹੇ ਸਨ। "ਧੁਨੀਆਂ ਦਾ ਵੀ ਇਕ ਭੰਵਰਜਾਲ ਹੁੰਦਾ ਹੈ", ਨੌਜਵਾਨ ਨੇ ਉਹਨਾਂ ਵੱਲ ਦੇਖ ਕੇ ਮੂੰਹ-ਹੀ-ਮੂੰਹ ਵਿਚ ਕਿਹਾ। ਅੱਜ ਉਹਨੇ ਪਹਿਲੀ ਵਾਰ ਅਨੁਭਵ ਕੀਤਾ ਕਿ ਚੱਕਰਦਾਰ ਲਹਿਰਾਂ ਕੇਵਲ ਜਲ ਵਿਚ ਹੀ ਨਹੀਂ ਹੁੰਦੀਆ, ਕੇਵਲ ਮਨ ਵਿਚ ਹੀ ਨਹੀਂ ਹੁੰਦੀਆ, ਸਨਾਟੇ ਵਿਚ ਵੀ ਹੁੰਦੀਆਂ ਹਨ। ਉਹ ਲਾਟਾ ਵਿਚਲੀਆ ਇਹਨਾ ਚੱਕਰਦਾਰ ਲਹਿਰਾਂ ਨੂੰ ਦੇਖ ਰਿਹਾ ਸੀ, ਜਿਨ੍ਹਾਂ ਦੀ ਲਪੇਟ ਵਿਚ ਉਹਦਾ ਸਭ ਕੁਛ, ਜੋ ਵੀ ਉਹਦਾ ਆਪਣਾ ਅਤੇ ਨਿੱਜੀ ਲੱਗਣ ਵਾਲਾ ਸੀ, ਗੁਆਚ ਗਿਆ ਸੀ।

"ਰਾਜਕੁਮਾਰ !" ਗਠੀਲੇ ਸਰੀਰ ਅਤੇ ਮਜ਼ਬੂਤ ਬਾਹਾਂ ਵਾਲਾ, ਪੱਕੀ ਉਮਰ ਦਾ ਨਵਾ ਆਇਆ ਆਦਮੀ ਹੌਲੀ-ਹੌਲੀ ਚਲਦਾ ਹੋਇਆ ਉਸ ਵਿਅਕਤੀ ਦੇ ਕੋਲ ਪੁੱਜਿਆ। "ਰਾਜਕੁਮਾਰ !" ਉਹ ਕੰਬਦੇ ਹੋਏ ਬੋਲਾਂ ਵਿਚ ਬੋਲਿਆ, "ਸਭ ਕੁਛ ਮਹਾਂਕਾਲ ਨੂੰ ਸਮਰਪਿਤ ਕਰ ਦਿਓ।" ਉਹਨੇ ਰਾਜਕੁਮਾਰ ਦੇ ਮੋਢੇ ਉਤੇ ਆਪਣੀ ਹਥੇਲੀ ਰੱਖ ਦਿੱਤੀ, "ਮੈਨੂੰ ਡੁੱਬ ਮਰਨਾ ਚਾਹੀਦਾ ਸੀ। ਪਰ ਸ਼ਾਇਦ ਅਜੇ ਵੀ ਕੁਛ ਹੋਰ ਹੋਣ ਵਾਲਾ ਹੈ। ਇਹ ਸੋਚ ਕੇ ਮੇਰੇ ਅੰਦਰ ਦਾ ਅੰਤਰਯਾਮੀ ਬੋਲ ਰਿਹਾ ਹੈ, 'ਇਹ ਆਰੰਭ ਹੈ।' ਮੈਂ ਰਣ-ਖੇਤਰ ਵਿਚੋਂ ਤੁਹਾਨੂੰ ਮਿੱਥੇ ਹੋਏ ਸਥਾਨ ਉੱਤੇ ਚਲੇ ਜਾਣ ਲਈ ਜ਼ੋਰ ਦਿੱਤਾ। ਇਸ ਨਾਲ ਤੁਹਾਡੇ

ਅੰਦਰ ਹੋਣ ਵਾਲੀ ਪ੍ਰਤਿਕਿਰਿਆ ਤੋਂ ਮੈਂ ਜਾਣੂ ਹਾ । ਮੈਂ ਅਜਿਹਾ ਇਸਲਈ ਕੀਤਾ ਕਿ ਮੈਨੂੰ ਲਗਦਾ ਹੈ ਕਿ ਅਜੇ ਉਹ ਸਮਾਂ ਨਹੀ ਆਇਆ ਜਿਸਨੂੰ ਆਪਣੀ ਮੁੱਠੀ ਵਿਚ ਬੰਦ ਕਰ ਕੇ ਤੁਸੀਂ ਹਜ਼ਾਰਾ ਅਨੁਭਵਾ ਦੇ ਸੰਘਣੇ ਜੰਗਲ ਵਿਚ ਗੁਆਚ ਜਾਣ ਲਈ ਵਿਆਕੁਲ ਹੋ ।"

"ਸੈਨਾਪਤੀ", ਨੌਜਵਾਨ ਬੋਲਿਆ."ਮੈਂ ਸਰਾਪਿਆ ਹੋਇਆ ਹਾ । ਮੇਰੇ ਨਾਲ ਜੁੜੇ ਹੋਏ ਸਭ ਲੋਕ ਇਸੇ ਦਿਨ ਦੀ ਉਡੀਕ ਕਰ ਰਹੇ ਸਨ । ਅਸਲ ਵਿਚ ਉਹ ਜਿਉਂ ਨਹੀਂ ਰਹੇ ਸਨ. ਜਿਉਣ ਦਾ ਨਾਟਕ ਕਰ ਰਹੇ ਸਨ । ਤੁਸੀ ਰਣ-ਖੇਤਰ ਵਿਚ ਹੱਥ ਜੋੜ ਕੇ ਕਿਹਾ, 'ਕਦੀ-ਕਦੀ ਬਦਲਾ ਲੈਣ ਲਈ ਪਿੱਛੇ ਵੀ ਹਟਣਾ ਪੈਂਦਾ ਹੈ. ਰਾਜਕੁਮਾਰ, ਮੈਂ ਚੰਦਰਾਤਰੇਅ ਵੰਸ ਦੀ ਕੀਰਤੀ ਦੀ ਸਹੁੰ ਦੇ ਕੇ ਕਹਿ ਰਿਹਾ ਹਾਂ, ਤੁਸੀ ਮੁੜ ਜਾਓ' ।"

ਰਾਜਕੁਮਾਰ ਬੋਲਿਆ. "ਗੋਪਾਲ ਭੱਟ, ਮੇਰੇ ਉੱਤੇ ਪੂਰਵਜਾਂ ਦੀ ਸਹੁੰ ਦਾ ਕੋਈ ਪ੍ਰਭਾਵ ਨਹੀ ਸੀ ਪਿਆ. ਪਰ ਜਦੋਂ ਤੁਸੀ ਭਾਬੀ-ਜੂ ਨੂੰ ਸੁਰਖਿਅਤ ਸਥਾਨ ਉੱਤੇ ਲੈ ਜਾਣ ਲਈ ਜੋਰ ਦਿੱਤਾ ਤਾ ਮੇਰੇ ਸਾਹਮਣੇ ਹੋਰ ਕੋਈ ਰਾਹ ਨਾ ਰਹਿ ਗਿਆ । ਮੈਨੂੰ ਕੁਕਰਮੀਆ ਵਾਗ ਆਪਣੀ ਸੈਨਾ ਨੂੰ ਖੇਰੂੰ-ਖੇਰੂੰ ਹੁੰਦੀ ਦੇਖ ਕੇ ਵੀ ਅਨ-ਆਰੀਆ ਵਾਂਗ ਮੂੰਹ ਛੁਪਾ ਕੇ ਰਾਜ-ਭਵਨ ਵਿਚ ਆਉਣਾ ਪਿਆ । ਮੈਨੂੰ ਇਸ ਗੱਲ ਦੀ ਚਿੰਤਾ ਨਹੀ ਕਿ ਮੈਨੂੰ ਰਣਭੂਮੀ ਛੱਡ ਕੇ ਆਉਣਾ ਚਾਹੀਦਾ ਸੀ ਜਾ ਨਹੀ. ਕਿਉਂਕਿ ਜੇ ਮੈਂ ਨਾ ਆਇਆ ਹੁੰਦਾ ਤਾ ਆਪਣੇ ਜੀਵਨ ਦੇ ਸਰਬੋਤਮ ਨੂੰ ਦੇਖ ਵੀ ਨਾ ਸਕਦਾ ।"

"ਤੁਸੀ ਕੀਹਦੇ ਬਾਰੇ ਕਹਿੰ ਰਹੇ ਹੋ. ਰਾਜਕੁਮਾਰ ?"

"ਮੈਂ ਜਦੋਂ ਕਾਇਰਾ ਵਾਗ ਰਣਵਾਸ ਦੇ ਦੁਆਰ ਉੱਤੇ ਪੁਜਿਆ ਤਾ ਮੈਂ ਪਹਿਰੇਦਾਰਾ ਦੀਆਂ ਝਪਕਦੀਆ ਹੋਈਆ ਅੱਖਾ ਵਿਚ ਇਕ ਅਜੀਬ ਕਿਸਮ ਦੀ ਜੜ੍ਹਤਾ ਦੇਖੀ । ਦੁਆਰ ਖੁੱਲ੍ਹਿਆ ਅਤੇ ਮੈਂ ਅੰਦਰ ਪੁੱਜ ਗਿਆ । ਮੈਂ ਉਸ ਸਮੇਂ ਦੀ ਹਾਲਤ ਦਾ ਵਰਨਣ ਨਹੀ ਕਰ ਸਕਾਗਾ, ਸੈਨਾਪਤੀ । ਅੰਦਰਲੇ ਵਿਹੜੇ ਵਿਚ ਚਿਤਾ ਚਿਣੀ ਹੋਈ ਸੀ ।

"ਮੈਂ ਉਹਨਾ ਦੇ ਚਰਨਾ ਉੱਤੇ ਡਿਗ ਪਿਆ, 'ਭਾਬੀ-ਜੂ, ਇਹ ਤੁਸੀ ਕੀ ਕਰ ਰਹੇ ਹੋ?'

" 'ਮੇਰੇ ਨੇੜੇ ਨਾ ਆ. ਕੀਰਤ'. ਉਹਨਾ ਨੇ ਇਕ ਅਨੋਖੀ ਮੁਸਕਰਾਹਟ ਨਾਲ ਭਿੱਜੇ ਹੋਏ ਬੁੱਲ੍ਹਾ ਦੇ ਕਾਂਬੇ ਨੂੰ ਕਿਵੇਂ ਰੋਕਣਾ ਚਾਹਿਆ ਹੋਵੇਗਾ, ਮੈਂ ਇਹਦਾ ਅੰਦਾਜ਼ਾ ਵੀ ਨਹੀ ਲਾ ਸਕਦਾ, ਸੈਨਾਪਤੀ । ਉਹਨਾ ਨੇ ਕਿਹਾ. 'ਮੈਂ ਰਣਵਾਸ ਦੀ ਛੱਤ ਤੇ ਦੇਖਿਆ ਕਿ ਵੈਰੀ ਦੀ ਸੈਨਾ ਧੀਰੇ-ਧੀਰੇ ਨੇੜੇ ਹੀ ਨੇੜੇ ਆਉਂਦੀ ਜਾ ਰਹੀ ਸੀ । ਮੇਰੇ ਪਤੀ ਆਪਣੀ ਚੌਕੀ ਉੱਤੇ ਅੱਖਾ ਬੰਦ ਕਰੀ ਬੈਠੇ ਸਨ । ਤਦੋਂ ਹੀ ਕਲਚੁਰੀ ਸੈਨਕਾ ਨੇ ਉਹਨਾ ਨੂੰ ਘੇਰ ਲਿਆ । ਮਨੁੱਖ ਦੀ ਹੱਤਿਆ ਤੋਂ ਵੀ ਵੱਡਾ ਇਕ ਹੋਰ ਸੱਚ ਹੁੰਦਾ ਹੈ ਜੋ ਆਮ ਕਰਕੇ ਅਣਕਹਿਆ ਰਹਿ ਜਾਂਦਾ ਹੈ । ਚੰਦੇਲਾ ਦੀ ਪਾਰਸਮਣੀ ਦੀਆ ਗਾਥਾਵਾ ਪ੍ਰਸਿੱਧ ਸਨ । ਸੋ ਸੈਨਕ ਮਹਲ ਦੇ ਅੰਦਰ ਵੜਨ ਲਈ ਜੀਅ-ਤੋੜ ਜਤਨ ਕਰ ਰਹੇ ਸਨ ।' ਰਣਵਾਸ ਦੀਆ ਦਾਸੀਆਂ ਧਾਹਾਂ ਮਾਰ ਰਹੀਆ ਸਨ । ਪਹਿਰੇਦਾਰ ਭਾਬੀ-ਜੂ ਦੇ ਚਾਰੇ ਪਾਸੇ ਘੇਰਾ ਬਣਾ ਕੇ ਦ੍ਰਿੜ੍ਹਤਾ ਨਾਲ ਖਲੋਤੇ ਸਨ ।

" 'ਅਜੇ ਵੀ ਸਮਾ ਸੀ', ਫੇਰ ਉਹੀ ਮੁਸਕਰਾਹਟ. 'ਮੈਂ ਰਣਵਾਸ ਦੇ ਪਹਿਰੇਦਾਰਾਂ ਨੂੰ ਭੇਜ ਕੇ ਆਪਣੇ ਪਤੀ ਦੇ ਲਹੂ-ਭਿੱਜੇ ਸੀਸ ਅਤੇ ਧੜ ਮੰਗਵਾ ਲਏ ।'

"ਮੈਂ ਆਖਿਆ, 'ਇਹ ਤਾ ਹੋਇਆ ਭਾਬੀ-ਜੂ, ਪਰ...ਇਹ ਸਭ ਬਹੁਤ ਅਜੀਬ ਲੱਗ ਰਿਹਾ ਹੈ । ਤੁਹਾਡੀ ਪ੍ਰੇਰਨਾ ਨਾਲ ਮੇਰੇ ਵੱਡੇ ਵੀਰ ਪਿਛਲੇ ਦਸ ਸਾਲਾ ਤੋਂ ਸਮਾਂ ਕੱਟ ਰਹੇ ਸਨ । ਮੈਂ ਇਹ ਸਭ ਦੇਖ ਰਿਹਾ ਸੀ । ਪਰ ਮੈਨੂੰ ਵਿਸ਼ਵਾਸ ਸੀ ਕਿ ਜਦੋਂ ਤੱਕ ਤੁਸੀਂ ਹੋ, ਤਦ ਤੱਕ ਚਿੰਤਾ ਵਾਲੀ ਕੋਈ ਗੱਲ ਨਹੀ । ਤੇ ਮੈਨੂੰ ਦੱਸੇ ਬਿਨਾ ਹੀ ਤੁਸੀਂ ਚਿਤਾ ਲਈ ਲੱਕੜ, ਚੰਦਨ, ਕਪੂਰ, ਘਿਓ ਸਭ ਕੁਝ ਮੰਗਵਾ ਕੇ ਰੱਖ ਲਿਆ ਅਤੇ ਇਹ ਸਤੀ-ਬਸਤਰ ਵੀ ਮਹੋਬਾ ਤੋਂ ਮੰਗਵਾ ਲਏ ਹੋਣਗੇ ਤੁਸੀ !'

"ਭਾਬੀ ਫੇਰ ਹੱਸ ਕੇ ਬੋਲੀ, 'ਹਾ ਕੀਰਤ, ਮੈਂ ਪਹਿਲਾਂ ਹੀ ਸਭ ਕੁਛ ਮੰਗਵਾ ਕੇ ਰੱਖ ਲਿਆ ਸੀ । ਮੈਂ ਜਾਣਦੀ ਸੀ, ਇਹ ਸਭ ਕੁਝ ਵਾਪਰੇਗਾ । ਜਿਸ ਰਾਜ ਦਾ ਰਾਜਾ ਗੁਪਤਚਰਾ ਨੂੰ ਮਿਲਣ ਲਈ ਵੀ ਸਮਾ ਨਾ ਕੱਢ ਸਕੇ, ਉਹਨੂੰ ਇਹ ਸਭ ਭੋਗਣਾ ਹੀ ਪਵੇਗਾ ।'

" 'ਪਰ ਭਾਬੀ-ਜੂ, ਤੁਸੀਂ ਮੈਨੂੰ ਕੀਹਦੇ ਹਵਾਲੇ ਕਰ ਕੇ ਜਾ ਰਹੇ ਹੋ ?...ਮੈਂ ਅਨਾਥ ਹੋ ਜਾਵਾਂਗਾ, ਭਾਬੀ-ਜੂ...'

"ਉਹ ਮੁਸਕਰਾ ਪਏ, 'ਕੰਦਾਰੀਆ ਮਹਾਂਕਾਲੇਸ਼ਵਰ ਦੇ ਹਵਾਲੇ ! ਮੈਨੂੰ ਪੂਰਾ ਵਿਸ਼ਵਾਸ ਹੈ, ਕੀਰਤ, ਕਿ ਤੂੰ ਸ੍ਵਰਗੀ ਭੁਵਨਾ ਦੇਵੀ ਦੀ ਆਤਮਾ ਨੂੰ ਸ਼ਾਂਤੀ ਦੇਵੇਂਗਾ, ਜਿਸਨੂੰ ਮੈਂ ਵਚਨ ਦਿੱਤਾ ਸੀ ।'

"ਆਪਣੀ ਸੈਨਾ ਦੇ ਹਾਰ ਜਾਣ ਜਾਂ ਰਾਜਧਾਨੀ ਦੇ ਅਗਨੀ ਦੀਆਂ ਲਾਟਾ ਵਿਚ ਘਿਰ ਜਾਣ ਦਾ ਮੈਨੂੰ ਕੋਈ ਦੁੱਖ ਨਹੀਂ ਹੈ, ਗੋਪਾਲ ਭੱਟ । ਮੈਂ ਤਾ ਭਾਬੀ-ਜੂ ਦੇ ਅੰਤਹਿਕਰਨ ਦੀ ਨੁਹਾਰ ਬਾਰੇ ਸੋਚ ਕੇ ਹੈਰਾਨ-ਪ੍ਰਸੰਨ ਹੋ ਰਿਹਾ ਹਾ ਕਿ ਉਹਨਾ ਦੀਆਂ ਨਸਾ ਵਿਚ ਕਿਸ ਕਿਸਮ ਦਾ ਬਲ ਸੀ ਕਿ ਉਹ ਵਰਤਮਾਨ ਨੂੰ ਦੇਖ ਸਕਦੇ ਸਨ, ਅਤੀਤ ਨੂੰ ਭਲੀਭਾਤ ਜਾਣਦੇ ਸਨ ਅਤੇ ਭਵਿੱਖ ਨੂੰ ਪੂਰੀ ਤਰ੍ਹਾਂ ਸਮਝਦੇ ਸਨ !

"ਉਹ ਬੋਲੇ, 'ਸਮਾ ਨਹੀ ਹੈ ਕੀਰਤ, ਤੂੰ ਚਲਿਆ ਜਾ । ਤੈਨੂੰ ਮੈਂ ਪੁੱਤਰ ਵਾਗ ਪਾਲਿਆ ਹੈ । ਰਾਜਰਾਣੀ ਜਦੋਂ ਵੀ ਉਦਾਸ ਹੁੰਦੇ ਸਨ, ਸਿਰਫ ਇਕ ਗੱਲ ਕਹਿੰਦੇ ਸਨ, ਕੁੜੀਏ, ਕੁਝ ਅਜਿਹਾ ਕਰ ਕਿ ਤੂੰ ਮਾ ਬਣ ਸਕੇ । ਰਾਜਾ ਦੇਵ ਵਰਮਾ ਦੇ ਬੇਔਲਾਦ ਹੋਣ ਦਾ ਦੁੱਖ ਮੇਰੇ ਦਿਲ ਵਿਚ ਸੂਲ ਵਾਂਗ ਚੁਭ ਰਿਹਾ ਹੈ । ਆਪਣੇ ਪਾਕਰਮ ਨਾਲ ਇਸ ਰਾਜ ਨੂੰ ਸ੍ਰੀ ਹਰਸ਼ ਦੇਵ ਵਰਮਾ ਨੇ ਸੁਤੰਤਰ ਬਣਾਇਆ । ਰਾਜ-ਰਾਜੇਸ਼ਵਰ ਧੰਗ ਦੇਵ ਅਨੇਕ ਵਾਰ ਬਾਹਰਲੇ ਵੈਰੀਆਂ ਦੇ ਹਮਲੇ ਦੀ ਖ਼ਬਰ ਮਿਲਦਿਆ ਹੀ ਪੂਰੀ ਸੈਨਾ ਲੈ ਕੇ ਸਿੰਧੂ ਨਦੀ ਦੇ ਕੋਲ ਉਦਭਾਂਡ ਪਹੁੰਚ ਜਾਦੇ ਸਨ । ਉਹਨਾ ਦੇ ਜਸਵਾਨ ਪੁੱਤਰ ਰਾਜ-ਰਾਜੇਸ਼ਵਰ ਗੰਡ ਦੇਵ ਨੇ ਯਮਿਨੀ ਹਮਲੇ ਨੂੰ ਪਿਛਾੜਨ ਲਈ ਉੱਤਰਾਪਥ ਦੇ ਦੁਆਰ ਉੱਤੇ ਸਥਿਤ ਸ਼ਾਹੀ ਰਾਜੇ ਦੇ ਸੱਦੇ ਉੱਤੇ ਪੂਰੇ ਸੈਨਾ-ਬਲ ਨੂੰ ਰਾਜਕੁਮਾਰ ਵਿਦਿਆਧਰ ਦੇਵ ਦੀ ਅਗਵਾਈ ਵਿਚ ਭੇਜ ਦਿੱਤਾ ਸੀ । ਰਾਜਪੂਤਾਂ ਦੀ ਸੰਘ-ਬੱਧ ਰਖਿਆ ਪ੍ਰਣਾਲੀ ਨੂੰ ਦੇਖ ਕੇ ਵੈਰੀ ਕੰਬ ਉਠਿਆ ਸੀ । ਕਰਨ ਦੇ ਪਿਤਾ ਗਾਗੇਅ ਦੇਵ ਅਤੇ ਭੋਜ ਪਰਮਾਰ, ਆਦਿ ਸਭ ਰਾਜ-ਰਾਜੇਸ਼ਵਰ ਪਰਮ-ਭੱਟਾਰਕ

ਵਿਦਿਆਧਰ ਦੇਵ ਦੇ ਚਰਨਾ ਵਿਚ ਸ਼ਿਸਾ ਵਾਂਗ ਬੈਠ ਕੇ ਆਪਣੇ ਆਪ ਨੂੰ ਧੰਨ ਸਮਝਦੇ ਸਨ।' ਉਹੋ ਚੰਦੇਲ ਸਾਮਰਾਜ ਆਪਣੇ ਧੁਰੇ ਤੋਂ ਉੱਤਰ ਕੇ ਬਿਖਰਨ ਲਗਿਆ ਹੈ ਅਤੇ ਉਹੋ ਲੋਕ ਹੀ ਹੁਣ ਦੇਵ ਵਰਮਾ ਦੀ ਨਿਰਬਲ ਅਤੇ ਉਦਾਸੀਨ ਮਨੋਸਥਿਤੀ ਦੇਖ ਕੇ ਸਾਡੇ ਵੈਰੀ ਹੋ ਚੁੱਕੇ ਹਨ... ।'

" 'ਮੈਂ ਉਹਨਾਂ ਦਾ ਆਦਰ ਕਰਦੀ ਹੋਈ ਆਖਦੀ, ਮਾਤੇਸ਼ਵਰੀ, ਮੇਰੀ ਗੁਸਤਾਖ਼ੀ ਮਾਫ ਕਰਨਾ। ਕੀ ਇਹ ਜ਼ਰੂਰੀ ਹੈ ਕਿ ਰਾਜ-ਗੱਦੀ ਉੱਤੇ ਜੇਠੇ ਵਿਅਕਤੀ ਦਾ ਅਯੋਗ ਪੁਤਰ ਹੀ ਬੈਠੇ ? ਮੈਂ ਆਪਣੀ ਹੋਣੀ ਨੂੰ ਪਛਾਣਦੀ ਹਾਂ। ਮੈਂ ਕੀਰਤ ਨੂੰ ਆਪਣੇ ਪੁੱਤਰ ਤੋਂ ਵੀ ਵਧੀਕ ਮਮਤਾ ਨਾਲ ਪਾਲਿਆ ਹੈ। ਇਹੋ ਹੀ ਆਸ ਦਾ ਕੇਂਦਰ ਹੈ, ਕਲਿਆਣ ਦਾ ਸਾਧਨ ਹੈ, ਮੌਸਿਆ ਲਈ ਚੰਦਰਮਾ ਹੈ....'

"ਮਾਤੇਸ਼ਵਰੀ ਭੁਵਨਾ ਦੇਵੀ ਕਹਿੰਦੇ, 'ਸੁਣ ਕੁੜੀਏ, ਮੈਂ ਤਾਂ ਹੁਣ ਤੁਹਾਨੂੰ ਛੱਡ ਕੇ ਜਾਣ ਵਾਲੀ ਹਾ। ਵੰਸ਼ ਦਾ ਉਧਾਰ ਸਿਰਫ ਤੇਰੇ ਹੱਥੋਂ ਹੀ ਹੋ ਸਕੇਗਾ। ਚੰਦਰਾਤਰੇਅ ਵੰਸ਼ ਦੇ ਮਾਣ-ਸਤਿਕਾਰ ਦੀ ਰਾਖੀ ਕਰਨਾ ਅਤੇ ਚੰਦੇਲਾਂ ਦੇ ਗੌਰਵ ਨਾਲ ਲਿਸਕਦੇ ਪੂਰੇ ਸਾਮਰਾਜ ਦੀ ਰਾਖੀ ਦਾ ਜਤਨ ਕਰਨਾ ਤੇਰੇ ਉੱਤੇ ਛੱਡ ਰਹੀ ਹਾਂ !'

"ਇਸ ਪਿਛੋਂ ਰਾਜਰਾਣੀ ਭੁਵਨਾ ਦੇਵੀ ਕੇਵਲ ਦੋ ਸਾਲ ਜੀਵਤ ਰਹੇ। ਆਪਣੇ ਪੂਰੇ ਰਾਜ-ਕਾਲ ਵਿਚ ਰਾਜਾ ਦੇਵ ਵਰਮਾ ਨੇ ਸਿਰਫ਼ ਇਕ ਕੰਮ ਕੀਤਾ—ਭੁਵਨਾ ਦੇਵੀ ਦੀ ਬਰਸੀ ਸਮੇਂ ਅਭਿਮਨਿਊਂ ਨਾ ਦੇ ਬ੍ਰਾਹਮਣ ਨੂੰ ਇਕ ਪਿੰਡ ਦਾ ਦਾਨ। ਭੁਵਨਾ ਦੇਵੀ ਚੰਦੇਲਾਂ ਦੀ ਕੀਰਤੀ ਦੀ ਰਖਵਾਲੀ ਸੀ। ਇੱਕ ਵਾਰ ਲਛਮਣ ਮੰਦਰ ਵਿਚ ਸਥਾਪਿਤ ਵਿਸ਼ਨੂੰ ਭਗਵਾਨ ਦੀ ਬੇਮਿਸਾਲ ਅਤੇ ਵਿਲੱਖਣ ਮੂਰਤੀ ਵੱਲ ਸੰਕੇਤ ਕਰਕੇ ਕਹਿਣ ਲੱਗੇ, 'ਕੀਰਤ, ਲਛਮਣ ਮੰਦਰ ਦੀ ਇਸ ਮੂਰਤੀ ਦੀ ਕਹਾਣੀ ਜਾਣਦਾ ਹੈ ?'

"ਮੈਂ ਉੱਤਰ ਦਿੱਤਾ, 'ਨਹੀਂ ਮਾ।'

"ਭੁਵਨਾ ਦੇਵੀ ਨੇ ਕਿਹਾ, 'ਤਾ ਸੁਣ। ਇਸ ਮੂਰਤੀ ਨੂੰ ਪ੍ਰਨਾਮ ਕਰ। ਇਸ ਕਰਕੇ ਨਹੀਂ ਕਿ ਇਹ ਤ੍ਰਿਭੁਵਨ ਦੇ ਪਾਲਕ ਵਿਸਨੂੰ ਦੀ ਬੈਕੁੰਠ ਮੂਰਤੀ ਹੈ, ਸਗੋਂ ਇਸ ਲਈ ਕਿ ਇਸ ਮੂਰਤੀ ਨਾਲ ਚੰਦਰਾਤਰੇਅ ਵੰਸ਼ ਦੀ ਦਿਗਵਿਜੈ ਦੀ ਕਹਾਣੀ ਵੀ ਜੁੜੀ ਹੋਈ ਹੈ। ਇਹ ਤੇਰੇ ਵੰਸ਼ ਦੀ ਵਿਜੈ-ਦਾਤੀ ਹੈ। ਤੇਰੇ ਵਡਿੱਕੇ ਪ੍ਰਥਮ ਸਮਰਾਟ ਮਹਾਰਾਜ ਯਸ਼ੋਵਰਮਾ ਨੇ ਹੇਰੰਬ-ਪਾਲ ਦੇ ਪੁੱਤਰ ਹੈਅਪਤਿ ਦੇਵਪਾਲ ਤੋਂ ਬੈਕੁੰਠ ਦੀ ਇਹ ਮੂਰਤੀ ਪ੍ਰਾਪਤ ਕੀਤੀ ਸੀ। ਪਹਿਲਾਂ-ਪਹਿਲ ਇਹ ਭੋਟਨਾਥ ਨਾ ਦੇ ਰਾਜੇ ਨੇ ਕੈਲਾਸ਼ ਪਰਬਤ ਤੋਂ ਪ੍ਰਾਪਤ ਕੀਤੀ ਸੀ।'

"ਰਾਜ-ਭਵਨ ਦਾ ਦੁਆਰ ਟੁੱਟ ਚੁਕਿਆ ਸੀ। ਭੈ-ਸੂਚਕ ਰੌਲਾ ਵਧਦਾ ਜਾਂਦਾ ਸੀ। ਭਾਬੀ-ਜੂ ਨੇ ਭਾਈ ਦੇਵ ਵਰਮਾ ਦੀ ਲਾਸ਼ ਚਿਤਾ ਉਤੇ ਰੱਖ ਦਿਤੀ ਅਤੇ ਹਸਦੇ ਹੋਏ ਉਹਨਾ ਦੇ ਸਿਰ ਕੋਲ ਪਦਮ-ਆਸਨ ਵਿਚ ਬੈਠ ਗਏ। ਉਹਨਾ ਨੇ ਚਿਤਾ ਵਿਚ ਪਾਈ ਸਮੱਗਰੀ ਨੂੰ ਏਨੀ ਛੇਤੀ ਅੱਗ ਲਾਈ ਕਿ ਮੈਂ ਦੇਖ ਵੀ ਨਾ ਸਕਿਆ। ਚਿਤਾ ਪ੍ਰਚੰਡ ਲਾਟਾਂ ਵਿਚ ਘਿਰ ਗਈ। ਮੇਰਾ ਸਭ ਕੁਝ ਲੁਟਿਆ ਗਿਆ, ਸੈਨਾਪਤੀ। ਮੇਰੇ ਜੀਵਨ ਵਿਚ ਸਿਰਫ਼ ਇਕ ਭਾਬੀ-ਜੂ ਹੀ ਸਨ ਜਿਨ੍ਹਾਂ ਨੂੰ ਮੈਂ ਆਪਣੀ ਜਾਂ ਰਾਜ ਦੀ ਮੁਸੀਬਤ ਦਾ ਹਾਲ ਦੱਸ ਸਕਦਾ ਸੀ।"

"ਮੈਂ ਉਹਨਾਂ ਦੇ ਮਨੋਬਲ ਨੂੰ ਜਾਣਦਾ ਹਾਂ, ਰਾਜਨ।" ਗੋਪਾਲ ਭੱਟ ਦੀਆਂ ਅੱਖਾਂ ਭਰ ਆਈਆਂ। ਉਹਨਾਂ ਨੇ ਹਥੇਲੀ ਨਾਲ ਅੱਖਾਂ ਪੂੰਝੀਆਂ ਅਤੇ ਬੋਲੇ, "ਬਹੂਰਾਣੀ ਨੂੰ ਮੈਂ ਬਹੁਤ ਨੇੜਿਉਂ ਦੇਖਿਆ ਸੀ। ਮੈਂ ਤਾਂ ਦੇਵ ਵਰਮਾ ਦੇ ਭਾਗਾਂ ਦੀ ਵਡਿਆਈ ਕਰਦਾ ਹਾਂ ਕਿ ਉਹਨਾਂ ਨੂੰ ਇਹੋ ਜਿਹੀ ਅਰਧਾਂਗਨੀ ਮਿਲੀ। ਚੰਦੇਲਾਂ ਦੀ ਪਰੰਪਰਾ ਵਿਚ ਇਕ ਤੋਂ ਵੱਧ ਪਤਨੀਆਂ ਰੱਖਣਾ ਰਿਸ਼ੀ-ਵਿਰੋਧੀ ਆਚਰਨ ਮੰਨਿਆ ਜਾਂਦਾ ਹੈ। ਬਹੂਰਾਣੀ ਨੇ ਆਪਣੀ ਪੂਰੀ ਵਾਹ ਨਾਲ ਦੇਵ ਵਰਮਾ ਦੀ ਸਹਾਇਤਾ ਕੀਤੀ। ਉਹਨਾਂ ਨੂੰ ਸਮਝਾਇਆ, ਮਨਾਇਆ ਅਤੇ ਜਿਸ ਰਾਹ ਉਹ ਪਏ ਹੋਏ ਸਨ, ਉਹਤੋਂ ਮੋੜਨ ਦਾ ਜਤਨ ਕੀਤਾ। ਪਰ ਜੋ ਭਾਗ-ਲੇਖ ਸੀ, ਉਹ ਅੱਜ ਵਾਪਰ ਹੀ ਗਿਆ। ਰਾਜਨ, ਹੁਣ ਇਸ ਸਾਮਰਾਜ ਦੀ ਰਖਿਆ ਦੀ ਜ਼ਿੰਮੇਵਾਰੀ ਤੁਹਾਡੇ ਮੋਢਿਆਂ ਉੱਤੇ ਆ ਪਈ ਹੈ..."

"ਤੁਸੀਂ ਗ਼ਲਤ ਸੰਬੋਧਨ ਨਾ ਕਰੋ, ਸੈਨਾਪਤੀ। ਮੈਂ ਰਾਜਨ ਨਹੀਂ, ਕੇਵਲ ਪਰਿਵਾਰ ਦਾ ਇਕ ਜੀਅ ਹਾਂ।"

ਇਸ ਸਮੇਂ ਤੱਕ ਟਿੱਬੇ ਉੱਤੇ ਕਈ ਜਣੇ ਆ ਚੁੱਕੇ ਸਨ ਅਤੇ ਖੜ੍ਹੇ-ਖੜ੍ਹੇ ਇਹ ਗੱਲ-ਬਾਤ ਸੁਣ ਰਹੇ ਸਨ। ਅਮਾਤਿਐ ਵਤਸ ਰਾਜ, ਅਨੰਤ ਅਤੇ ਕਾਇਸਥ ਮਾਹੇਸਵਰ। ਸਾਰੇ ਇਕੱਠੇ ਹੀ ਬੋਲ ਪਏ, "ਅਸੀਂ ਅੱਜ ਹੀ, ਹੁਣੇ, ਤੁਹਾਡਾ ਰਾਜ-ਤਿਲਕ ਕਰਾਂਗੇ, ਕੁਮਾਰ।"

"ਕੀਹਦਾ ਰਾਜ-ਤਿਲਕ ਕਰੋਗੇ ਤੁਸੀਂ ਲੋਕ ?" ਕੀਰਤੀ ਵਰਮਾ ਬੋਲੇ, "ਜੈਜਾਕਭੁਕਤੀ ਦੇ ਹਾਰੇ ਹੋਏ, ਮਿੱਧੇ ਹੋਏ ਪੱਥਰਾਂ ਦਾ, ਇਸ ਵਣ-ਪ੍ਰਦੇਸ ਦਾ ?....ਨਹੀਂ, ਨਹੀਂ, ਸੈਨਾਪਤੀ। ਮੈਂ ਹਾਰ ਮੰਨਣ ਵਾਲਾ ਨਹੀਂ। ਮੈਂ ਭੇਸ ਬਦਲ-ਬਦਲ ਕੇ ਸੰਪੂਰਨ ਉੱਤਰਾਪਥ ਦੇ ਵੱਖ-ਵੱਖ ਨਗਰਾਂ ਵਿਚ ਤੁਹਾਡੀ ਸਲਾਹ ਨਾਲ ਘੁੰਮ ਚੁਕਿਆ ਹਾਂ। ਮੈਨੂੰ ਅਜੇ ਇਹ ਮੌਕਾ ਨਹੀਂ ਮਿਲਿਆ ਕਿ ਆਪਣੇ ਦਿਲ ਦੀਆਂ ਗੱਲਾਂ ਤੁਹਾਨੂੰ ਸੁਣਾਵਾਂ। ਪਰ ਅੱਜ ਦੀ ਘਟਨਾ ਨੂੰ ਦੇਖਦਿਆਂ ਸਲਾਹ ਕਰੋ ਕਿ ਕਰਨਾ ਕੀ ਹੈ।"

ਅਜੇ ਇਹ ਗੱਲਬਾਤ ਹੋ ਹੀ ਰਹੀ ਸੀ ਕਿ ਇਕਦਮ ਸਾਰੇ ਜਣੇ ਭੈਭੀਤ ਹੋ ਗਏ। ਖਜੁਰਾਹੋ ਦੇ ਮੰਦਰਾਂ ਵਿਚੋਂ ਵੀ ਇਕ-ਅੱਧ ਅਗਨੀ ਦੀਆਂ ਲਾਟਾਂ ਵਿਚ ਘਿਰ ਗਿਆ ਸੀ। "ਕੀ ਇਹ ਸਭ ਸਾਡੀ ਵਿਰਾਸਤ ਨਹੀਂ ?" ਕੀਰਤੀ ਵਰਮਾ ਦੁਮੇਲ ਤੋਂ ਪਾਰ ਨਜ਼ਰਾਂ ਗੱਡੀ ਬੋਲ ਰਹੇ ਸਨ, "ਮੈਂ ਉੱਤਰਾਪਥ ਦੇ ਸਿੰਘਦੁਆਰ ਉੱਤੇ ਜਾ ਖੜ੍ਹਿਆ ਹਾਂ। ਮੈਂ ਦੇਖਿਆ ਹੈ ਕਿ ਅਨਹੋਣੀ ਹੋਣ ਵਾਲੀ ਹੈ। ਤੁਹਾਡੇ ਵਿਚੋਂ ਕੋਈ ਵੀ ਉਥੇ ਜਾਂਦਾ ਤਾਂ ਇਸ ਹੋਣੀ ਦੀ ਸੂਚਨਾ ਲੈ ਕੇ ਹੀ ਮੁੜਦਾ, ਕਿਉਂਕਿ ਇਹ ਇਕ ਵਿਸ਼ੇਸ਼ ਕਾਲ-ਖੰਡ ਦਾ ਚੱਕਰ ਹੈ ਜੋ ਅੰਤਿਮ ਉਚਾਈ ਨੂੰ ਛੂਹ ਕੇ ਹੇਠਾਂ ਵੱਲ ਤਿਲ੍ਹਕ ਰਿਹਾ ਹੈ। 'ਬਿਕਰਮੀ ਸੰਮਤ ਇਕ ਹਜ਼ਾਰ ਸਤਵੰਜਾ', ਮੈਂ ਉਸ ਜਾਗ੍ਰਿਤ ਵਿਅਕਤੀ ਦੇ ਮੂੰਹੋਂ ਸੁਣਿਆ। ਉਹਨਾਂ ਨੇ ਕਿਹਾ, 'ਹੁਣ ਇਤਿਹਾਸ ਆਪਣੀ ਧੁਰ-ਸੀਮਾ ਨੂੰ ਛੂਹ ਰਿਹਾ ਹੈ। ਭਾਰਤਵਰਸ਼, ਜਿਸਨੂੰ ਮੁੱਖ ਤੌਰ ਉਤੇ ਆਰੀਆਵਰਤ ਕਿਹਾ ਜਾਂਦਾ ਰਿਹਾ ਹੈ, ਭਾਵ ਆਰੀਆਵਰਤ ਦੀ ਚੇਤਨਾ ਨਾਲ ਗਠਿਤ ਮਨ-ਮਸਤਕ ਵਾਲੇ ਰਾਸ਼ਟਰਕੁਲ ਉਸ ਤੋਂ ਪੂਰੀ ਤਰ੍ਹਾਂ ਅਭਿੱਜ ਨਹੀਂ ਹਨ, ਜੋ ਕੁਝ ਉੱਤਰ-ਪੱਛਮ ਵਿਚ ਹੋ ਰਿਹਾ ਹੈ। ਇਹ ਓਹੀ ਵਰ੍ਹਾ ਹੈ ਜਿਸ ਵਿਚ ਮਹਿਮੂਦ ਨੇ ਗ਼ਜ਼ਨੀ ਉੱਤੇ ਹਮਲਾ ਕੀਤਾ ਅਤੇ ਆਪਣੇ ਭਾਈ ਤੋਂ ਸੱਤਾ ਖੋਹ ਲਈ। ਪਿਛਲੇ ਹਜ਼ਾਰਾਂ ਸਾਲਾਂ ਦੇ ਇਤਿਹਾਸ ਵਿਚ, ਜਾਂ ਇਉਂ ਕਹਿ ਲਵੋ

ਕਿ ਜਨਮੇਜੈ ਪਾਰੀਕਸ਼ਿਤ ਤੋਂ ਲੈ ਕੇ ਹੁਣ ਤੱਕ ਭਾਰਤੀਆਂ ਦੀ ਇਕ ਅਨੁਪਮ ਪਰੰਪਰਾ ਰਹੀ ਹੈ ਕਿ ਉਹ ਆਪਣੇ ਆਪ ਨੂੰ ਆਰੀਆ ਕਹਿਣ ਅਤੇ ਸਮਿਰਤੀਆ ਵਿਚ ਦੱਸੇ ਹੋਏ ਵਿਧੀ-ਵਿਧਾਨ ਦੇ ਅਨੁਰੂਪ ਆਰੀਆਵਰਤ ਦੇ ਸਭਿਆਚਾਰ ਦੀ ਰਾਖੀ ਕਰਨ' ।"

ਸਭ ਲੋਕ ਪੂਰੇ ਧਿਆਨ ਨਾਲ ਸੁਣ ਰਹੇ ਸਨ ।

"ਉਹ ਰਹੱਸਮਈ ਬੋਲਾਂ ਨਾਲ ਬੋਲੇ, 'ਕੀਰਤ, ਇਸ ਦੇਸ ਵਿਚ ਯੂਨਾਨੀ ਆਏ, ਸ਼ੱਕ ਆਏ, ਕੁਸ਼ਾਨ ਆਏ, ਹੂਣ ਆਏ ਅਤੇ ਸਭ ਦਾ ਲਹੂ ਘੁਲਦਾ-ਮਿਲਦਾ ਰਿਹਾ। ਆਰੀਆਵਰਤ ਨੇ ਇਹਨਾ ਬਦੇਸੀਆਂ ਨੂੰ ਆਪਣੀ ਜਾਗ੍ਰਿਤ ਰਾਸ਼ਟਰਵਰਤੀ ਚੇਤਨਾ ਦੇ ਬਲ ਨਾਲ ਆਪਣੇ ਵਿਚ ਲੀਨ ਕਰ ਲਿਆ। ਪਰ ਹੁਣ ਇਕ ਨਵਾਂ ਚੱਕਰ ਸ਼ੁਰੂ ਹੋਣ ਵਾਲਾ ਹੈ। ਸੰਪੂਰਨ ਮੱਧ ਏਸ਼ੀਆ, ਯੂਰਪ, ਆਦਿ ਮਹਾਂਦੀਪਾ ਨੂੰ ਜੜਾਂ ਤੋਂ ਹਿਲਾ ਦੇਣ ਵਾਲੀ ਇਕ ਪ੍ਰਚੰਡ ਸ਼ਕਤੀ ਦਾ ਉਦੈ ਹੋਇਆ ਹੈ ਜੋ ਯੁਧ ਦੇ ਭਾਰਤੀ ਆਦਰਸ਼ਾਂ ਨੂੰ ਸ੍ਵੀਕਾਰ ਨਹੀਂ ਕਰਦੀ। ਸਾਡਾ ਸੰਸਕਾਰ ਸੀ ਬ੍ਰਾਹਮਣਾ ਦੀ ਰਖਿਆ, ਧਰਮ-ਸਥਾਨਾਂ ਨੂੰ, ਮੰਦਰਾਂ ਨੂੰ ਨਾ ਛੇੜਨਾ। ਯੁੱਧ ਵਿਚ ਬਾਲ, ਬਿਰਧ ਅਤੇ ਇਸਤਰੀਆਂ ਨੇ ਨਿਰਭੈ ਘੁੰਮਦੇ ਰਹਿਣਾ। ਕਿਸਾਨ ਖੇਤੀ ਦੇ ਕੰਮ ਕਰਦੇ ਰਹਿੰਦੇ। ਯੁੱਧ ਹੁੰਦੇ ਰਹਿੰਦੇ। ਦਿਨ ਵੈਰੀਆਂ ਦੀ ਲੜਾਈ ਵਿਚ ਬਤੀਤ ਹੁੰਦੇ। ਰਾਤ ਦੋਵਾਂ ਸੈਨਾਵਾਂ ਲਈ ਵਿਸਰਾਮ ਦਾ ਸਮਾ ਮੰਨੀ ਜਾਂਦੀ। ਹੁਣ ਇਹ ਸਭ ਨਹੀਂ ਹੋਵੇਗਾ। ਇਹਨੂੰ ਤੁਰਕਾਂ ਨੇ ਧਰਮ-ਯੁੱਧ ਦਾ ਨਾ ਦਿੱਤਾ ਹੈ। ਉਹ ਆਪਣੇ ਰਾਹ ਦੀ ਕਿਸੇ ਵੀ ਰੁਕਾਵਟ ਨੂੰ ਬਰਦਾਸ਼ਤ ਨਹੀ ਕਰਨਗੇ। ਨਗਰ, ਪਿੰਡ, ਸਭ ਉਹਨਾਂ ਦੇ ਧਾਰਮਿਕ ਜਨੂੰਨ ਦੀ ਭੇਟ ਚੜ੍ਹਨਗੇ। ਮੰਦਰ ਢਹਿਣਗੇ, ਭਵਨ ਫੂਕ ਦਿੱਤੇ ਜਾਣਗੇ। ਵਹਿਸ਼ੀ ਤੁਰਕ ਸੈਨਕ ਸੁੰਦਰ ਮੁਟਿਆਰਾਂ ਨਾਲ ਵਿਆਹ ਕਰ ਲੈਣਗੇ ਜਾਂ ਉਹਨਾਂ ਨੂੰ ਰਖੇਲਾ ਬਣਾ ਲੈਣਗੇ। ਬਾਕੀ ਲੋਕ ਗਜ਼ਨੀ ਅਤੇ ਮੱਧ ਏਸ਼ੀਆ ਦੇ ਬਾਜ਼ਾਰਾਂ ਵਿਚ ਨੀਲਾਮ ਕਰ ਦਿੱਤੇ ਜਾਣਗੇ। ਸਾਡੇ ਸਾਹਮਣੇ ਦੋ ਹੀ ਰਾਹ ਹਨ—ਜਾ ਤਾ ਲੜਦਿਆ ਹੋਇਆਂ ਸ਼ਹੀਦੀਆਂ ਪਾਓ ਜਾ ਉਹਨਾ ਦਾ ਧਰਮ ਪ੍ਰਵਾਨ ਕਰ ਕੇ ਉਹਨਾ ਦੇ ਸਹਾਰੇ ਜੀਵਨ ਕੱਟੋ' ।"

ਗੋਪਾਲ ਭੱਟ ਨੇ ਪੁਛਿਆ, "ਇਹਨਾਂ ਤੋਂ ਬਚਣ ਦਾ ਕੋਈ ਉਪਾਅ ਹੈ, ਰਾਜਕੁਮਾਰ ? ਇਹ ਤਾ ਦੇਸ ਦੀ ਹਿੱਕ ਉੱਤੇ ਭਾਰੀ ਮਾਰੂ ਸੱਟ ਹੋਵੇਗੀ। ਕੀ ਇਸ ਜਾਗ੍ਰਿਤ ਪੁਰਸ਼ ਨੇ ਹੋਰ ਕੁਝ ਵੀ ਕਿਹਾ ਸੀ ?"

ਕੀਰਤੀ ਵਰਮਾ ਬੋਲੇ, "ਹਾ, ਉਹਨਾਂ ਨੇ ਕਿਹਾ.....ਪਰ ਜੋ ਕੁਝ ਕਿਹਾ, ਉਹ ਅਸੀਂ ਕਰ ਨਹੀਂ ਸਕਾਂਗੇ। ਪ੍ਰਤਿਹਾਰਾਂ ਦੇ ਸਾਮਰਾਜ ਦੇ ਖੇਰੂੰ-ਖੇਰੂੰ ਹੋਣ ਮਗਰੋਂ ਜੋ ਤਾਕਤਾ ਉੱਤਰੀ ਭਾਰਤ ਵਿਚ ਉੱਭਰੀਆ ਹਨ, ਉਹ ਵਿਨਾਸ਼ ਉਤੇ ਸਿਰਜਨ ਦੀਆਂ ਥੋਥੀਆ ਕੋਸ਼ਿਸ਼ਾਂ ਕਰ ਰਹੀਆਂ ਹਨ। ਉਹਨਾ ਸਾਹਮਣੇ, ਰਾਸ਼ਟਰ, ਸਭਿਆਚਾਰ ਅਤੇ ਕਲਾ ਦਾ ਕੋਈ ਮਹੱਤਵ ਨਹੀਂ ਹੈ। ਉਹ ਛੋਟੇ-ਛੋਟੇ ਰਾਜਾਂ ਵਿਚ ਵੰਡੀਆਂ ਹੋਈਆਂ ਹਨ। ਉਹਨਾਂ ਲਈ ਆਰੀਆਵਰਤ ਦੇ ਗੌਰਵ ਦੀ ਰਾਖੀ ਕਰਨਾ ਕੋਈ ਕਾਰਜ ਨਹੀਂ ਹੈ। ਕੇਵਲ ਵਿਅਕਤੀਗਤ ਹੰਕਾਰ ਨੂੰ ਤ੍ਰਿਪਤ ਕਰਨ ਲਈ ਉਹ ਪਰਸਪਰ ਯੁੱਧ ਵਿਚ ਉਲਝੀਆਂ ਹੋਈਆਂ ਹਨ। ਇਸਦਾ ਕੇਵਲ ਇਕੋ ਹੀ ਬਦਲ ਹੈ। ਉਹ ਇਹ ਕਿ ਜਾ ਤਾ ਸਮੁੱਚੇ ਆਰੀਆਵਰਤ ਵਿਚ ਇਕ ਨਵਾਂ ਸਾਮਰਾਜ ਬਣੇ ਜਾਂ ਸਭ ਰਾਜਵੰਸ਼ ਮਿਲ ਕੇ ਇਕ ਅਟੁੱਟ ਸੰਘ ਦਾ ਨਿਰਮਾਣ ਕਰਨ ਜੋ ਅੱਜ

ਦੀਆਂ ਹਾਲਤਾਂ ਵਿਚ ਸੰਭਵ ਨਹੀ ਲਗਦਾ।"

ਅਨੰਤ ਬੋਲੇ, "ਪਰ ਰਾਜਨ, ਕੀ ਚੰਦੇਲ ਕੁਲਭੂਸ਼ਨ ਵਿਦਿਆਧਰ ਦੇਵ ਨੇ ਅਜਿਹਾ ਹੀ ਜਤਨ ਨਹੀਂ ਸੀ ਕੀਤਾ ? ਕੀ ਇਹ ਸੱਚ ਨਹੀਂ ਹੈ ਕਿ ਗਜ਼ਨੀ ਦੇ ਵਹਿਸ਼ੀ ਸਾਮਰਾਜ ਦੇ ਹਮਲੇ ਨੂੰ ਪਿਛਾੜਨ ਲਈ ਮਹਾਰਾਜ ਗੰਡ ਦੇਵ ਨੇ ਸਾਹੀ ਰਾਜਾ ਆਨੰਦ ਪਾਲ ਦੇ ਸੱਦੇ ਉੱਤੇ ਪੱਛਮ-ਉੱਤਰ ਦੁਆਰ ਦੀ ਰਾਖੀ ਲਈ ਵਿਦਿਆਧਰ ਦੇਵ ਦੀ ਅਗਵਾਈ ਵਿਚ ਰਾਜਪੂਤ ਸੰਘ ਨੂੰ ਮਹਿਮੂਦ ਦਾ ਰਾਹ ਰੋਕਣ ਲਈ ਭੇਜਿਆ ? ਕੀ ਇਸ ਯੁੱਧ ਲਈ ਭਾਰਤੀ ਇਸਤਰੀਆ ਨੇ ਆਪਣੇ ਜ਼ੇਵਰ ਵੇਚ ਕੇ ਰਾਜ-ਕੁਲਾ ਦੇ ਸੰਘ ਦੀ ਸਹਾਇਤਾ ਨਹੀਂ ਸੀ ਕੀਤੀ ?"

"ਅਮਾਤਿਐ ਅਨੰਤ !" ਕੀਰਤੀ ਵਰਮਾ ਨੇ ਕਿਹਾ, "ਉਹਦਾ ਨਤੀਜਾ ਕੀ ਹੋਇਆ? ਸੀਮਾ ਉੱਤੇ ਰਾਜਪੂਤ ਸੰਘ ਦੀ ਸੈਨਾ ਹਮਲੇ ਦੀ ਉਡੀਕ ਵਿਚ ਡਟੀ ਰਹੀ। ਫੇਰ ਸਭ ਪੱਖੋਂ ਟੁੱਟੇ ਹੋਏ ਮਨੋਬਲ ਵਾਲੇ ਸੈਨਕਾਂ ਲਈ ਵਾਸਤਵਿਕ ਹਮਲਾ ਏਨਾ ਭਾਰੀ ਹੋ ਨਿਬੜਿਆ ਕਿ ਉਹ ਬਿਖਰ ਹੀ ਗਏ। ਸਾਡਾ ਸਭਿਆਚਾਰ ਸਾਨੂੰ ਸਿਖਾਉਂਦਾ ਹੈ ਕਿ ਧੋਖਾ ਨਾ ਦਿਓ। ਪਰ ਕੀ ਇਹ ਵੀ ਕਿਤੇ ਲਿਖਿਆ ਹੈ ਕਿ ਹਮਲਾਵਰ ਦੇ ਹਮਲੇ ਦੀ ਉਡੀਕ ਕਰਨੀ ਚਾਹੀਦੀ ਹੈ ਅਤੇ ਆਪਣੀ ਸੈਨਕ ਸ਼ਕਤੀ ਨੂੰ ਖੇਰੂੰ-ਖੇਰੂੰ ਹੋਣ ਲਈ ਵਹਿਸ਼ੀਆਂ ਸਾਹਮਣੇ ਝੋਕ ਦੇਣਾ ਚਾਹੀਦਾ ਹੈ ? ਕੀ ਇਹ ਰਣਨੀਤੀ ਨਹੀਂ ਕਿ ਹਮਲਾਵਰ ਨੂੰ ਚੜ੍ਹਾਈ ਕਰਨ ਦਾ ਮੌਕਾ ਦੇਣ ਤੋਂ ਪਹਿਲਾਂ ਹੀ ਉਸ ਉੱਤੇ, ਉਹਦੀ ਰਾਜਧਾਨੀ ਉੱਤੇ, ਉਹਦੇ ਸੈਨਕ ਟਿਕਾਣਿਆਂ ਉੱਤੇ ਸਿੱਧੇ ਟੁੱਟ ਪੈਣਾ ਚਾਹੀਦਾ ਹੈ ? ਰਖਿਆਤਮਕ ਯੁੱਧ ਤੋਂ ਇਲਾਵਾ ਕੁਝ ਕਰ ਸਕਣ ਦੀ ਸਮਰੱਥਾ ਸਾਡੇ ਰਾਜ ਵੰਸ਼ਾਂ ਵਿਚ ਹੈ ਨਹੀਂ।"

ਸੈਨਾਪਤੀ ਗੋਪਾਲ ਭੱਟ ਬੋਲਿਆ, "ਪਰ ਰਾਜਨ ! ਮੈਂ ਪਰਮ-ਭੱਟਾਰਕ ਵਿਦਿਆਧਰ ਦੇਵ ਦੀ ਸੈਨਾ ਵਿਚ ਇਕ ਖੰਡ ਸੈਨਾ-ਨਾਇਕ ਦੀ ਹੈਸੀਅਤ ਵਿਚ ਹਿੱਸਾ ਲਿਆ ਸੀ। ਕਨੌਜ ਦੇ ਰਾਜਾ ਰਾਜਪਾਲ ਨੇ ਹਮਲਾਵਰਾਂ ਨੂੰ ਅੱਗੇ ਵਧਣ ਲਈ ਰਾਹ ਦੇ ਦਿੱਤਾ। ਵਿਦਿਆਧਰ ਦੇਵ ਨੇ ਇਹ ਗੱਲ ਸੁਣੀ ਤਾਂ ਭਾਰਤ ਦੇ ਬੂਹੇ ਦਾ ਕੁੰਡਾ ਖੋਲ੍ਹ ਦੇਣ ਲਈ ਰਾਜਪਾਲ ਨੂੰ ਲਾਅਨਤ ਦਿੱਤੀ ਅਤੇ ਦੋਵਾਂ ਵਿਚ ਸੰਘਰਸ਼ ਹੋ ਗਿਆ। ਗਵਾਲੀਅਰ ਦੇ ਸਾਮੰਤ ਅਰਜੁਨ ਕਛਵਾਹੇ ਨੇ ਰਾਜਪਾਲ ਦੀ ਧੌਣ ਦੀ ਹੱਡੀ ਭੰਨ ਕੇ ਉਹਨੂੰ ਮਾਰ ਦਿੱਤਾ। ਇਸ ਘਟਨਾ ਤੋਂ ਨਾਰਾਜ਼ ਹੋ ਕੇ ਮਹਿਮੂਦ ਪਹਿਲਾਂ ਨਾਲੋਂ ਦੁਗਣੀ ਸ਼ਕਤੀ ਨਾਲ ਚੱਲ ਪਿਆ ਅਤੇ ਸਮੁੱਚੇ ਉੱਤਰੀ ਭਾਰਤ ਨੂੰ ਦਰੜਦਾ ਹੋਇਆ ਚੰਦੇਲਾਂ ਨਾਲ ਆ ਟਕਰਾਇਆ। ਇਹਤੋਂ ਇਲਾਵਾ ਹੋਰ ਕੋਈ ਰਾਜ ਅਜਿਹਾ ਹੈ ਹੀ ਨਹੀਂ ਸੀ ਜੋ ਉਹਨੂੰ ਰੋਕ ਸਕਦਾ। ਤਿੰਨ ਦਿਨ ਤੱਕ ਗਵਾਲੀਅਰ ਦੇ ਦੁਰਗ ਲਈ ਯੁੱਧ ਹੁੰਦਾ ਰਿਹਾ। ਅੰਤ ਨੂੰ ਦੁਰਗ ਵੈਰੀ ਦੇ ਹੱਥ ਚਲਿਆ ਗਿਆ। ਅਰਜੁਨ ਕਛਵਾਹੇ ਦੇ ਹੱਥੋਂ ਗਵਾਲੀਅਰ ਨਿੱਕਲ ਗਿਆ। ਫੇਰ ਮਹਿਮੂਦ ਨੇ ਕਾਲੰਜਰ ਘੇਰ ਲਿਆ। ਇਹ ਪਹਿਲੀ ਘਟਨਾ ਸੀ ਕਿ ਮਹਿਮੂਦ ਚੰਦੇਲਾਂ ਨਾਲ ਸੰਧੀ ਲਈ ਮਜਬੂਰ ਹੋਇਆ। ਕਾਲੰਜਰ ਦੇ ਅਟੁੱਟ ਗੜ੍ਹ ਵਿਚੋਂ ਮਹਾਰਾਜ ਪਰਮ-ਭੱਟਾਰਕ ਵਿਦਿਆਧਰ ਦੇਵ ਨੇ ਤਿੰਨ ਸੌ ਮਦਮਸਤ ਹਾਥੀਆਂ ਨੂੰ, ਜਿਨ੍ਹਾਂ ਦੀਆਂ ਖਾਖਾਂ ਵਿਚੋਂ ਸ਼ਰਾਬ ਚਿਉਂ ਰਹੀ ਸੀ ਅਤੇ ਸੁਗੰਧੀ ਨਾਲ ਵਿਆਕੁਲ ਕਾਲੇ ਭੌਰੇ ਚਾਰੇ ਪਾਸੀਂ ਘੁੰਮ ਰਹੇ ਸਨ, ਮਹਿਮੂਦ ਦੀ ਫੌਜ ਵੱਲ ਭਜਾ ਦਿੱਤਾ। ਦਤ ਨੇ ਚਣੌਤੀ-ਭਰੇ ਸ਼ਬਦਾ ਵਿਚ ਮਹਿਮੂਦ ਨੂੰ ਕਿਹਾ, 'ਇਹਨਾਂ ਹਾਥੀਆਂ

ਨੂੰ ਤੁਸੀਂ ਫੜਵਾ ਲਓ।' ਮਹਿਮੂਦ ਬਹੁਤ ਖੁਸ ਹੋਇਆ ਅਤੇ ਤੁਰਕ ਸੈਨਕਾਂ ਨੇ ਕਮਾਲ ਦੀ ਸੂਰਬੀਰਤਾ ਦਰਸਾਉਂਦਿਆ ਉਹ ਹਾਥੀ ਵੱਸ ਵਿਚ ਕਰ ਲਏ। ਮਹਿਮੂਦ ਡਰ ਰਿਹਾ ਸੀ ਕਿ ਕਿਤੇ ਇਸ ਦੁਰਗਮ ਪ੍ਰਦੇਸ਼ ਵਿਚੋਂ ਨਿਕਲਣ ਦਾ ਰਾਹ ਬੰਦ ਨਾ ਹੋ ਜਾਵੇ। ਇਸ ਲਈ ਉਹਨੇ ਵਿਦਿਆਧਰ ਦੇਵ ਨੂੰ ਪੰਦਰਾ ਹੋਰ ਦੁਰਗਾ ਦਾ ਪ੍ਰਬੰਧ ਵੀ ਸੁਗਾਤ ਵਜੋਂ ਦੇ ਦਿਤਾ ਅਤੇ ਮੋਤੀ, ਰਤਨ, ਆਦਿ ਵਡਮੁੱਲੀਆ ਚੀਜ਼ਾ ਭੇਜੀਆ।"[2]

"ਠੀਕ ਹੈ ਸੈਨਾਪਤੀ, ਜੋ ਹੋਇਆ, ਉਹਤੋਂ ਸਿਖਿਆ ਲੈਣੀ ਚਾਹੀਦੀ ਸੀ। 'ਸਾਰਾ ਉੱਤਰੀ ਭਾਰਤ ਨਸਟ ਹੋਵੇਗਾ', ਉਸ ਪੁਰਸ਼ ਨੇ ਕਿਹਾ ਸੀ। 'ਉੱਤਰੀ ਭਾਰਤ ਦੀ ਰਾਖੀ ਨਾ ਹੋ ਸਕੇ, ਤਾਂ ਘੱਟੋ-ਘੱਟ ਦੱਖਣ ਨੂੰ ਹੀ ਬਚਾਇਆ ਜਾ ਸਕਦਾ ਹੈ। ਤੇ ਇਹ ਜ਼ਿੰਮੇਵਾਰੀ ਪਰਮਾਰ ਰਾਜਾ ਭੋਜ, ਕਲਚੁਰੀ ਲਕਸ਼ਮੀ ਕਰਨ ਅਤੇ ਚੰਦੇਲ ਰਾਜਾ ਦੀ ਹੈ ਕਿ ਤੁਰਕਾਂ ਨੂੰ ਵਿੰਧਿਆ ਪਾਰ ਨਾ ਕਰਨ ਦੇਣ।' ਏਨਾ ਆਖ ਕੇ ਉਹ ਚੁੱਪ ਹੋ ਗਏ।

"ਮੈਂ ਪੁੱਛਿਆ, 'ਕੀ ਗੱਲ ਹੈ ਆਰੀਆ ?' ਕੁਝ ਪਲ ਉਹ ਖਾਲੀ ਆਕਾਸ਼ ਵੱਲ ਦੇਖਦੇ ਰਹੇ। 'ਤੂੰ ਬਹੁਤ ਛੇਤੀ ਖਜੂਰਾਹੋ ਮੁੜ ਜਾ, ਪੁੱਤਰ। ਮੈਂ ਦੇਖ ਰਿਹਾ ਹਾਂ ਕਿ ਕੋਈ ਬਹੁਤ ਬੁਰੀ ਹੋਣੀ ਬਿਜਲੀ ਵਾਂਗ ਤੇਰੇ ਰਾਜ ਉੱਤੇ ਫਿਰ ਰਹੀ ਹੈ। ਉਹ ਕਦੋਂ ਟੁੱਟ ਪਵੇ, ਮੈਨੂੰ ਨਹੀ ਪਤਾ। ਤੂੰ ਜੇ ਕੁਝ ਕਰਨਾ ਚਾਹੇਂ ਤਾ ਦੱਖਣੀ ਭਾਰਤ ਦੀ ਸੀਮਾ ਨੂੰ ਇਸ ਪ੍ਰਕ੍ਰਾਰ ਬੰਦ ਕਰ ਦੇਣਾ ਕਿ ਯਮਨੀ ਅੱਗੇ ਨਾ ਵਧ ਸਕਣ—ਜਿਵੇਂ ਤੇਰੇ ਪੁਰਖੇ ਅਤੇ ਦੇਸ ਉੱਤੇ ਆਪਣਾ ਸਭ ਕੁਝ ਨਿਛਾਵਰ ਕਰਨ ਵਾਲੇ ਆਸਥਾਵਾਨ ਰਾਜ-ਰਾਜੇਸ਼ਵਰ ਵਿਦਿਆਧਰ ਨੇ ਕੀਤਾ ਸੀ...'

" 'ਹੁਣ ਜਾਓ, ਕੰਦਾਰੀਆ ਮਹ ਦਵ ਸਾਹਮਣੇ ਮੇਰੇ ਵੱਲੋਂ ਪ੍ਰਨਾਮ ਕਹਿ ਦੇਣਾ।' ਉਹਨਾ ਨੇ ਆਪਣਾ ਝੋਲਾ-ਕੰਬਲ ਚੁੱਕਿਆ ਅਤੇ ਚੱਲ ਪਏ।"

"ਫੇਰ....", ਸਭ ਲੋਕ ਬੋਲ ਪਏ, "ਕੀ ਕੀਤਾ ਜਾਵੇ ?"

ਆਉਣ ਵਾਲਾ ਬੋਲਿਆ, "ਸੋਚਣ ਦੀ ਲੋੜ ਨਹੀਂ ਹੈ, ਸੈਨਾਪਤੀ। ਛੇਤੀ ਤੋਂ ਛੇਤੀ ਕੁਮਾਰ ਕੀਰਤੀ ਵਰਮਾ ਦਾ ਰਾਜ-ਤਿਲਕ ਕਰੋ ਅਤੇ ਛੇਤੀ ਤੋਂ ਛੇਤੀ ਇਹ ਸਥਾਨ ਛੱਡ ਦਿਓ।"

ਗੋਪਾਲ ਨੇ ਕਿਹਾ, "ਕ੍ਰਿਸ਼ਨ ਮਿਸਰ, ਏਨਾ ਚਿਰ ਕਿਉਂ ਲਾ ਦਿੱਤਾ ਤੁਸੀਂ ?"

"ਮੈਂ ਕਰਨ ਦੀ ਵਿਨਾਸ-ਲੀਲ੍ਹਾ ਦੇਖ ਕੇ ਆ ਰਿਹਾ ਹਾ, ਸੈਨਾਪਤੀ ! ਉਹਨੇ ਪੂਰੇ ਮਹਿਲ ਨੂੰ ਮਲੀਆਮੇਟ ਕਰ ਦਿੱਤਾ ਹੈ। ਉਹਦੀ ਵਿਜੈ-ਵਾਹਿਨੀ ਨੇ ਸਭ ਕੁਝ ਲੁੱਟ ਲਿਆ ਹੈ। ਉਹਦੀ ਸੈਨਾ ਨੇ ਸ੍ਰੇਸ਼ਠੀਆ ਅਤੇ ਮੰਦਰਾ ਦੇ ਜ਼ੇਵਰ, ਰਤਨ, ਆਦਿ ਧੱਕੇ ਨਾਲ ਖੋਹਦਿਆ ਜੇਜਾਕਭੁਕਤੀ ਵਿਚ ਚਾਰ-ਚੁਫੇਰੇ ਕਹਿਰ ਮਚਾ ਦਿੱਤਾ ਹੈ।"

"ਕਰਨ ਵੀ ਤਾ ਆਪਣੇ ਆਪ ਨੂੰ ਆਰੀਆ ਹੀ ਕਹਿੰਦਾ ਹੈ ਨਾ, ਮਿਸਰ ਜੀ ? ਉਹ ਵੀ ਮਾਹੇਸ਼ਵਰ ਹੈ।"

"ਇਹ ਸਭ ਉਹਨੇ ਹੂਣਾ ਤੋਂ ਸਿੱਖਿਆ ਹੈ, ਰਾਜਨ ! ਉਹਦੀ ਹੂਣ ਰਾਜਰਾਣੀ ਆਵਲ ਦੇਵੀ ਪਟਰਾਣੀ ਹੈ, ਯਸ ਕਰਨ ਦੀ ਮਾ ! ਆਪਣੀ ਸੁੰਦਰਤਾ ਬਾਰੇ ਅਭਿਮਾਨ ਦੀ ਭਰੀ ਹੋਈ ਰੂਪ-ਹੰਕਾਰੀ। ਉਹਨੂੰ ਖੁਸ਼ ਕਰਨ ਲਈ ਕਰਨ ਦੇ ਕਿਸੇ ਚਾਪਲੂਸ ਸਾਮੰਤ ਦੇ ਅਧੀਨ ਕੰਮ ਕਰਨ ਵਾਲੇ ਰੋਡਾ ਨਾ ਦੇ ਇਕ ਕਵੀ ਨੇ ਕਰਨ ਦੇ ਰਣਵਾਸ ਬਾਰੇ ਇਕ ਕਵਿਤਾ

ਲਿਖੀ ਹੈ। ਉਹਨੂੰ ਸ਼ਿਲਾ ਉੱਤੇ ਲਿਖਵਾ ਕੇ ਕਰਨ ਨੇ ਧਾਰਾ ਦੇ ਨੇੜੇ ਹੁਣ ਬਸਤੀ ਵਿਚ ਸਥਾਪਿਤ ਕਰਵਾਇਆ ਹੈ। ਇਹ ਲੋਕ-ਬੋਲੀ ਵਿਚ ਲਿਖਿਆ ਕਾਵਿ ਹੈ। ਰਣਵਾਸ ਦੀ ਹਰੇਕ ਰਾਣੀ ਨੇ ਆਪਣੇ ਦੇਸ ਦਾ ਨਾ ਲੈਂਦਿਆ ਆਪਣੀਆ-ਆਪਣੀਆ ਵਿਸ਼ੇਸ਼ਤਾਵਾ ਦੱਸੀਆਂ ਹਨ।"

ਅਨੰਤ ਬੋਲਿਆ, "ਵਾਹ ! ਕਰਨ ਡਾਹਰੀਆ ਨੇ ਤਾ ਆਪਣੇ ਪਿਤਾ ਨੂੰ ਵੀ ਮਾਤ ਪਾ ਦਿੱਤਾ। ਸ੍ਰੀ ਗਾਗੇਅ ਕਲਚੁਰੀ ਨੇ ਵੈਰੀਆਂ ਤੋਂ ਹਾਰ ਖਾ ਕੇ ਪਰਿਆਗ ਵਿਚ ਆਪਣੀਆ ਸੌ ਰਾਣੀਆ ਨਾਲ ਜਲ-ਸਮਾਧੀ ਲੈ ਲਈ ਸੀ।"

"ਮੈਂ ਉਜੜੇ ਹੋਏ ਮਲੀਆਮੇਟ ਨਗਰ ਵਿਚੋਂ ਆ ਰਿਹਾ ਹਾ। ਰਹੱਸ ਜਾਣੇ ਬਿਨਾਂ ਰਣਨੀਤੀ ਬਣਾਉਣਾ ਮੂਰਖਤਾ ਹੈ", ਕ੍ਰਿਸ਼ਨ ਮਿਸ਼ਰ ਲੰਮਾ ਸਾਹ ਲੈ ਕੇ ਬੋਲੇ।

"ਰਾਜਪੂਤਾ ਨੂੰ ਮਰਯਾਦਾ ਅਤੇ ਗੌਰਵ ਉੱਤੇ ਮਰ-ਮਿਟਣਾ ਆਉਂਦਾ ਹੈ. ਇਹ ਮੰਨ ਕੇ ਤੁਰਨ ਨਾਲ ਹੁਣ ਕੰਮ ਨਹੀਂ ਚੱਲਣਾ। ਇਕ ਨਵੀਂ ਪਰੰਪਰਾ ਦੀ ਖੋਜ ਕਰਨੀ ਪਵੇਗੀ। ਮੈਂ ਪੁਛਦਾ ਹਾਂ, ਯੁੱਧ ਲੜ ਰਹੇ ਰਾਜਾ ਦੇਵ ਵਰਮਾ ਦੀ ਪਿੱਠ ਵਿਚ ਛੁਰਾ ਕਿਉਂ ਮਾਰਿਆ ਗਿਆ ? ਬਹੂਰਾਣੀ ਨੂੰ ਸਤੀ ਬਣਨ ਲਈ ਕੀਹਨੇ ਮਜਬੂਰ ਕੀਤਾ ? ਕੰਦਾਰੀਆ ਮਹਾਂਦੇਵ ਅਤੇ ਹੋਰ ਮੰਦਰਾ ਦੀ ਸੰਪਤੀ ਨੂੰ ਲੁੱਟਣਾ, ਕੀ ਇਹ ਆਰੀਆ ਚਰਿਤਰ ਹੈ ?"

ਸਾਰੇ ਜਣੇ ਬੋਲੇ. "ਹੁਣ ਦੇਰ ਨਹੀਂ ਹੋਣੀ ਚਾਹੀਦੀ. ਸੈਨਾਪਤੀ। ਇਹ ਸਥਾਨ ਸੁਰਖਿਅਤ ਨਹੀਂ ਹੈ।"

ਅਮਾਤਿਐ ਗੋਪਾਲ ਨੇ ਆਪਣੀ ਤਲਵਾਰ ਕੱਢ ਲਈ। ਤੇਜ਼ ਧਾਰ ਉੱਤੇ ਸੱਜੇ ਹੱਥ ਦੀ ਅਨਾਮਿਕ ਉਂਗਲ ਨੂੰ ਦੱਬਿਆ। ਲਹੂ ਵਿਚ ਭਿੱਜੀ ਉਂਗਲੀ ਨਾਲ ਕੀਰਤੀ ਵਰਮਾ ਦੇ ਮੱਥੇ ਉਤੇ ਤਿਲਕ ਲਾਉਂਦੇ ਹੋਏ ਬੋਲੇ, "ਮਹਾਰਾਜ ਕੀਰਤੀ ਵਰਮਾ. ਇਹ ਬ੍ਰਾਹਮਣ ਦਾ ਲਹੂ ਹੈ। ਮੈਂ ਆਪਣੇ ਪੂਰਵਜਾਂ ਦੀ ਸਹੁੰ ਖਾ ਕੇ ਕਹਿੰਦਾ ਹਾ. ਰਾਜਨ ! ਜਦੋਂ ਤੱਕ ਇਸ ਚੇਦੀਕੁਲ-ਕਲੰਕ ਹੈਹੈਵੰਸੀ ਕਰਨ ਡਾਹਰੀਆ ਦੀ ਸੈਨਾ ਨੂੰ ਉਸੇ ਪ੍ਰਕਾਰ ਮਲੀਆਮੇਟ ਨਾ ਕਰ ਦਿੱਤਾ ਜਿਵੇਂ ਭਗਵਾਨ ਪਰਸ਼ੂਰਾਮ ਨੇ ਇਸ ਵੰਸ਼ ਦੇ ਆਦਿ-ਸੰਸਥਾਪਕ ਸਹਿਸਰਬਾਹੂ ਅਰਜੁਨ ਨੂੰ ਕੁਹਾੜੇ ਨਾਲ ਵੱਢ-ਵੱਢ ਕੇ ਪੂਰੀ ਧਰਤੀ ਨੂੰ ਭੈ-ਮੁਕਤ ਕੀਤਾ ਸੀ. ਤਦ ਤੱਕ ਮੇਰਾ ਵਿਸਰਾਮ-ਸਥਾਨ ਘੋੜੇ ਦੀ ਕਾਠੀ ਉੱਤੇ ਹੀ ਹੋਵੇਗਾ। ਮੈਂ ਵੀ ਮਾਹਿਸ਼ਮਤੀ ਨੂੰ ਫੂਕ ਦੇਵਾਂਗਾ। ਕਿਸੇ ਅਪਰਾਧੀ ਲਈ ਤਰਸ ਦਿਖਾਉਣਾ ਕਾਇਰਤਾ ਹੈ। ਹੁਣ ਤ੍ਰਿਪੁਰੀ ਬਚ ਨਹੀਂ ਸਕਦੀ।" ਸੈਨਾਪਤੀ ਗੋਪਾਲ ਨੇ ਅੱਗੇ ਕਿਹਾ, "ਰਾਜਨ, ਮੈਂ ਯੁੱਧ ਵਿਚ ਹਾਰ ਕੇ ਜਦੋਂ ਮੁੜ ਰਿਹਾ ਸੀ. ਤਦ ਮੇਰੇ ਮਨ ਵਿਚ ਇਕ ਪ੍ਰਸ਼ਨ ਉੱਠਿਆ।"

ਕੀਰਤੀ ਵਰਮਾ ਨੇ ਪੁੱਛਿਆ, "ਉਹ ਪ੍ਰਸ਼ਨ ਕੀ ਹੈ ?"

"ਇਹੋ ਕਿ ਤੁਹਾਨੂੰ ਜੈਜਾਕਭੁਕਤੀ ਛੱਡ ਕੇ ਬਾਹਰ ਜਾਣਾ ਪਵੇਗਾ।"

"ਬਾਹਰ ਜਾਣ ਨਾਲ ਕੀ ਹੋਵੇਗਾ, ਸੈਨਾਪਤੀ ! ਕੀ ਆਪਣੀ ਪਰਜਾ ਨੂੰ ਕਰਨ ਦੇ ਸੈਨਕਾਂ ਦੇ ਹਵਾਲੇ ਕਰਦਿਆ ਮੈਂ ਆਪਣੀ ਭੈੜ ਆਪਣੇ ਅੱਖੀਂ ਦੇਖਣਾ ਚਾਹੁੰਦਾ ਹਾਂ ? ਮੈਂ ਵੀ ਮਰ ਜਾਣਾ ਚਾਹੁੰਦਾ ਹਾ।"

ਸ਼੍ਰੀ ਕ੍ਰਿਸ਼ਨ ਮਿਸ਼ਰ ਬੋਲੇ, "ਇਹ ਰਣਨੀਤੀ ਦਾ ਅੰਗ ਹੈ. ਮਹਾਰਾਜ। ਤੁਹਾਨੂੰ ਵੈਰੀ

ਤੋਂ ਉਸ ਸਮੇਂ ਤੱਕ ਦੂਰ ਰਹਿਣਾ ਚਾਹੀਦਾ ਹੈ ਜਦੋਂ ਤੱਕ ਉਹਨੂੰ ਉਹਦੇ ਅਪਰਾਧ ਦਾ ਦੰਡ ਨਾ ਦੇ ਦਿੱਤਾ ਜਾਵੇ।"

ਕੀਰਤੀ ਵਰਮਾ ਉਦਾਸੀਨ ਭਾਵ ਨਾਲ ਬੋਲੇ, "ਕਿਥੇ ਚੱਲਣਾ ਹੋਵੇਗਾ ?"

ਸੈਨਾਪਤੀ ਬੋਲਿਆ, "ਤੁਸੀਂ ਤਾਰਾ ਚੜ੍ਹਨ ਸਮੇਂ ਕਾਸ਼ੀ ਲਈ ਚੱਲ ਪਵੋ। ਮੈਂ ਬਹੁਤ ਪਹਿਲਾਂ ਪ੍ਰਧਾਨ-ਅਮਾਤਿਐ ਪ੍ਰਭਾਸ਼ ਦੀ ਦੈਨੰਦਿਨੀ ਦੇਖੀ ਸੀ। ਪ੍ਰਭਾਸ ਦੇ ਤੁੱਲ ਕੋਈ ਵੀ ਵਿਅਕਤੀ ਉਸ ਸਮੇਂ ਉੱਤਰਾਪਥ ਵਿਚ ਨਹੀਂ ਸੀ। ਉਹਨਾਂ ਨੇ ਤੁਹਾਡੇ ਪੂਰਵਜਾਂ ਦੀ ਸੇਵਾ ਕੀਤੀ ਸੀ। ਚਾਰ ਪੀੜ੍ਹੀਆਂ ਤੋਂ ਮੰਤਰੀਂਦਰ ਪ੍ਰਭਾਸ ਦੇ ਵੰਸ਼ਜ ਹੀ ਚੰਦੇਲ ਰਾਜਲਕਸ਼ਮੀ ਨੂੰ ਸਥਿਰ ਕਰਨ ਲਈ ਲਹੂ ਦੀ ਆਹੂਤੀ ਦਿੰਦੇ ਰਹੇ ਹਨ। ਕੂਟਨੀਤੀ ਦੇ ਗਿਆਤਾ ਅਜਿਹੇ ਉੱਤਮ ਵੰਸ਼ ਵਿਚ ਅਨੰਤ ਦਾ ਜਨਮ ਹੋਇਆ ਹੈ। ਉਹ ਤੁਹਾਡੇ ਲਈ ਸਭ ਕੁਛ ਕਰਨ ਵਾਸਤੇ ਹਾਜ਼ਰ ਹਨ।"

"ਪਰ ਅਸੀਂ ਸਭ ਕਰਾਂਗੇ ਕੀ ?"

"ਮੈਨੂੰ ਆਪਣੇ ਨਿੱਜੀ ਗੁਪਤਚਰਾਂ ਤੋਂ ਪਤਾ ਲਗਿਆ ਹੈ ਕਿ ਕਰਨ ਨੇ ਆਪਣੀ ਸਾਰੀ ਸੈਨਾ ਜੈਜਾਕਭੁਕਤੀ ਨੂੰ ਨਸਟ-ਭ੍ਰਸ਼ਟ ਕਰਨ ਲਈ ਛੱਡ ਦਿੱਤੀ ਹੈ ਅਤੇ ਆਪ ਉਹ ਪੰਜ ਸੌ ਘੋੜ-ਸਵਾਰਾ ਨਾਲ ਵਾਰਾਨਸੀ ਵੱਲ ਚੱਲ ਪਿਆ ਹੈ।"

ਅਨੰਤ ਬੋਲਿਆ, "ਮੈਂ ਤਿਆਰ ਹਾਂ। ਮੈਂ ਕੀ ਕਰਨਾ ਹੈ, ਮੈਨੂੰ ਇਹ ਵੀ ਪਤਾ ਹੈ। ਮੇਰੀ ਸਲਾਹ ਹੈ ਕਿ ਸਾਡੇ ਨਾਲ ਸ਼੍ਰੀ ਕ੍ਰਿਸ਼ਨ ਮਿਸਰ ਵੀ ਚੱਲਣ। ਹੁਣ ਅਜਿਹਾ ਸਮਾ ਹੈ, ਉੱਤਰਾਪਥ ਵਿਚ ਥੋੜੇ ਜਿਹੇ ਰਾਜ-ਵੰਸਾਂ ਅਤੇ ਬ੍ਰਾਹਮਣਾਂ ਨੂੰ ਛੱਡ ਕੇ ਲੋਕ ਸੰਸਕ੍ਰਿਤ ਛੱਡ ਚੁੱਕੇ ਹਨ। ਲੋਕਾਂ ਦੀ ਮਿਲਵਰਤਨ ਤੋਂ ਬਿਨਾਂ ਅਸੀ ਕਾਸ਼ੀ ਵਿਚ ਕੀ ਕਰ ਸਕਾਂਗੇ ?"

ਸ਼੍ਰੀ ਕ੍ਰਿਸ਼ਨ ਮਿਸ਼ਰ ਨੇ ਕਿਹਾ, "ਠੀਕ ਹੈ ਭਾਈ, ਮੈਂ ਵੀ ਤਿਆਰ ਹਾ। ਮੈਂ ਬੋਲੀਆਂ ਦਾ ਗਿਆਤਾ ਤਾ ਨਹੀਂ ਹਾਂ ਪਰ ਪਿਛਲੇ ਦਸ ਸਾਲਾਂ ਤੋਂ ਬਾਹਰ ਦਾ ਜੀਵਨ ਦੇਖਦਿਆ ਮੈਂ ਅਨੁਭਵ ਕੀਤਾ ਹੇ ਕਿ ਸਾਨੂੰ ਕੰਮ-ਚਲਾਊ ਢੰਗ ਨਾਲ ਬੋਲੀਆ ਦਾ ਗਿਆਨ ਹੋਣਾ ਹੀ ਚਾਹੀਦਾ ਹੈ। ਮੈਂ ਰਾਜਾ ਦੇਵ ਵਰਮਾ ਅੱਗੇ ਬੇਨਤੀ ਕੀਤੀ ਸੀ ਕਿ ਭੋਜ ਪਰਮਾਰ, ਗਾਂਗੇਅ ਕਲਚੁਰੀ ਅਤੇ ਚਾਲੂਕਿਅ ਭੀਮ ਦੇ ਰਾਜ-ਦਰਬਾਰਾ ਵਿਚ ਇਹ ਮੁਕਾਬਲਾ ਚੱਲ ਰਿਹਾ ਹੈ ਕਿ ਵੱਧ ਤੋਂ ਵੱਧ ਕਲਾਕਾਰ, ਕਵੀ, ਨਾਟਕਕਾਰ, ਸ਼ਿਲਪੀ ਅਤੇ ਬੁੱਤ-ਘਾੜੇ ਉਹਨਾ ਦੀਆ ਰਾਜਧਾਨੀਆ ਵਿਚ ਵਸ ਜਾਣ। ਸਾਡੇ ਹਾਲਤ ਵੱਖਰੀ ਹੀ ਹੈ। ਪਤਾ ਨਹੀਂ ਕਿੰਨੇ ਕਲਾਕਾਰ ਅਤੇ ਸ਼ਿਲਪੀ, ਜਿਨ੍ਹਾ ਨੇ ਖਜੂਰਾਹੋ ਵਿਚ ਭਾਰਤੀ ਸਭਿਆਚਾਰ ਦੇ ਸਭ ਤੋਂ ਅਨਮੋਲ ਕੇਂਦਰ ਦਾ ਵਿਕਾਸ ਕੀਤਾ, ਰਾਜਧਾਨੀ ਛੱਡ ਕੇ ਚਲੇ ਗਏ। ਸੱਚ ਤਾ ਇਹ ਹੈ ਕਿ ਮਹਾਰਾਜ ਦੇਵ ਵਰਮਾ ਦੀ ਉਦਾਸੀਨਤਾ ਕਾਰਨ ਮੈਂ ਵੀ ਬਾਹਰ ਚਲਿਆ ਗਿਆ, ਪਰ ਮਨ ਇਥੇ ਹੀ ਅਟਕਿਆ ਰਿਹਾ।"

ਅਮਾਤਿਐ ਵਤਸਰਾਜ ਬੋਲੇ, "ਪਰ ਮੇਰਾ ਇਕ ਸ਼ੰਕਾ ਹੈ। ਜਦੋਂ ਕਰਨ ਵਾਰਾਨਸੀ ਹੀ ਜਾ ਰਿਹਾ ਹੈ ਤਾ ਕੀ ਇਹ ਸਮਝਦਾਰੀ ਹੋਵੇਗੀ ਕਿ ਮਹਾਰਾਜ ਕੀਰਤੀ ਵਰਮਾ ਨੂੰ ਅਤੇ ਉਹਨਾਂ ਦੇ ਸਾਥੀਆਂ ਨੂੰ ਵੀ ਉਥੇ ਹੀ ਭੇਜਿਆ ਜਾਵੇ ?"

"ਹਾ ਅਮਾਤਿਐ। ਪਰ ਇਸ ਸਵਾਲ ਦਾ ਜਵਾਬ ਮੇ ਨਹੀਂ ਦੇ ਰਿਹਾ ਹਾਂ। ਮੈਂ ਤਾ ਧੰਗ

ਦੇਵ ਦੇ ਪ੍ਰਧਾਨ-ਅਮਾਤਿਐ ਪ੍ਰਭਾਸ ਦੀ ਦੈਨੰਦਿਨੀ ਦੇਖ ਕੇ ਕਹਿ ਰਿਹਾ ਹਾ ਕਿ ਸ਼ੱਤਰੂ ਤੋਂ ਬਚਣ ਦਾ ਸਭ ਤੋਂ ਉੱਤਮ ਸਥਾਨ ਉਹੋ ਹੈ ਜਿਥੇ ਸ਼ੱਤਰੂ ਦਾ ਨਿਵਾਸ ਹੋਵੇ। ਤੁਸੀਂ ਸਭ ਇਥੇ ਹੀ ਬੈਠੋ। ਥੋੜ੍ਹਾ ਆਰਾਮ ਕਰ ਲਵੋ। ਕੱਲ੍ਹ ਸੂਰਜ ਚੜ੍ਹਨ ਤੋਂ ਕੁਝ ਸਮਾਂ ਪਹਿਲਾਂ ਮੈਂ ਇਥੇ ਹੀ ਆਵਾਂਗਾ ਅਤੇ ਸ਼ੱਤਰੂ ਦੀ ਹਿੱਲ-ਜੁਲ ਦੇਖ ਕੇ ਪੂਰੀ ਵਿਉਂਤ ਉਤੇ ਨਵੇਂ ਸਿਰਿਉਂ ਨਜ਼ਰ ਮਾਰ ਲਵਾਂਗੇ।" ਇਹ ਆਖ ਕੇ ਸੈਨਾਪਤੀ ਗੋਪਾਲ ਆਪਣੇ ਘੋੜੇ ਉੱਤੇ ਬੈਠ ਗਏ ਅਤੇ ਸੋਚਦੇ ਹੋਏ ਨਗਰ ਵੱਲ ਤੁਰ ਪਏ।

ਕੀਰਤੀ ਵਰਮਾ ਨੂੰ ਲੱਖ ਜਤਨ ਕਰਨ ਉੱਤੇ ਵੀ ਨੀਂਦ ਨਹੀਂ ਆਈ। ਉਹ ਟਿੱਬੇ ਉੱਤੇ ਇਕ ਪੱਧਰਾ ਸਥਾਨ ਲੱਭ ਕੇ ਸੌਣ ਦਾ ਜਤਨ ਕਰ ਰਹੇ ਸਨ। ਉਹ ਦੇਖ ਰਹੇ ਸਨ—ਇਕ ਚਿਤਾ ਦੀਆਂ ਲਾਟਾਂ ਵਿਚਕਾਰ ਦੇਵ ਵਰਮਾ ਦੀ ਲਾਸ਼, ਸਿਰਹਾਣੇ ਬੈਠੀ ਭਾਬੀ-ਜੂ.....

ਬਹੁਤ ਜਤਨ ਕਰਨ ਉੱਤੇ ਵੀ ਉਹ ਇਸ ਦ੍ਰਿਸ਼ ਤੋਂ ਵੱਖ ਨਹੀਂ ਹੋ ਸਕੇ। ਮਚਦਾ ਹੋਇਆ ਨਗਰ, ਉੱਚੀ ਉਠਦੀ ਜਵਾਲਾ, ਚੀਕਦੇ ਹੋਏ ਲੋਕ, ਤਿੜ-ਤਿੜ ਕਰਦੀਆਂ ਲਾਟਾਂ ! ਉਹਨਾਂ ਨੇ ਪਾਸਾ ਬਦਲਿਆ। 'ਅੱਜ ਰਾਹ ਦੱਸਣ ਵਾਲਾ ਪਰ-ਹਿਤੂ ਵੈਸ਼ਵਾਨਰ ਆਪਣੇ ਅਨੁਸਰਨ ਕਰਨ ਵਾਲਿਆਂ ਨੂੰ ਭੁੱਲ ਗਿਆ ਹੈ।' ਪਤਾ ਨਹੀਂ ਕਿਉਂ ਕੀਰਤੀ ਵਰਮਾ ਨੂੰ ਮਾਤਾ ਭੁਵਨਾ ਦੇਵੀ ਦੀ ਝਲਕ ਵਾਰ-ਵਾਰ ਅਸ਼ਾਂਤ ਕਰ ਰਹੀ ਸੀ। ਜਾਤ-ਪਾਤ, ਸਾਮੰਤ-ਚਾਕਰ, ਸੈਂਕੜੇ ਪ੍ਰਕਾਰ ਵੰਡੇ ਹੋਏ ਲੋਕ ਕੀ ਕਰ ਸਕਣਗੇ। ਕੀ ਇਹ ਜਰਜਰ ਢਾਂਚਾ ਤੁਰਕਾਂ ਦੇ ਅਟੁੱਟ ਸੰਗਠਨ ਅਤੇ ਧਾਰਮਿਕ ਜਨੂੰਨ ਨੂੰ ਰੋਕ ਸਕੇਗਾ ?

ਮਾਤਾ ਦੀ ਯਾਦ ਆਉਂਦਿਆਂ ਹੀ ਕੀਰਤੀ ਵਰਮਾ ਦੀਆਂ ਅੱਖਾਂ ਭਰ ਆਈਆਂ। ਉਹਨਾਂ ਨੇ ਬਹੁਤ ਜਤਨ ਕੀਤਾ ਕਿ ਭਾਈ ਦੇਵ ਵਰਮਾ ਰਾਜ-ਕਾਜ ਨੂੰ ਸਚਿਆਰੇ ਢੰਗ ਨਾਲ ਚਲਾਉਣ ਪਰ ਦੇਵ ਵਰਮਾ ਤਾਂ ਅਧਿਆਤਮਿਕ ਭੁਲਾਂਦਰਿਆਂ ਵਿਚ ਏਨੇ ਉਲਝੇ ਹੋਏ ਸਨ ਕਿ ਉਹਨਾ ਨੂੰ ਪਰਜਾ-ਪਾਲਨ ਤੇ ਅਨੁਸ਼ਾਸਨ ਦਾ ਅਤੇ ਸੀਮਾ ਉੱਤੇ ਘਾਤ ਲਾਈਂ ਬੈਠੇ ਹੋਏ ਵੈਰੀਆ ਦਾ ਕੋਈ ਧਿਆਨ ਹੀ ਨਹੀਂ ਸੀ। "ਮੈਂ ਭਾਬੀ-ਜੂ ਨੂੰ ਕਿਹਾ ਸੀ, 'ਮੈਂ ਤਾਂ ਉੱਤਰਾਪਥ ਦੀ ਯਾਤਰਾ ਉੱਤੇ ਜਾ ਰਿਹਾ ਹਾਂ, ਤੁਸੀਂ ਇਹਨਾ ਨੂੰ ਸੰਭਾਲੋ'।" ਦੇਵ ਵਰਮਾ ਨੂੰ ਸਮਝਾਉਣ ਵਾਲਾ ਕੋਈ ਨਹੀਂ ਸੀ।

"ਭਾਬੀ-ਜੂ ਅਜਿਹੀ ਮੁਸਕਰਾਹਟ ਵਿਚ ਗੁਆਚ ਗਏ ਜਿਸ ਵਿਚ ਮੈਂ ਪਹਿਲੀ ਵਾਰ ਨਿਰਾਸ਼ਾ ਦੀ ਝਲਕ ਦੇਖੀ, 'ਪਰਜਾ ਚੜ੍ਹਦੇ ਸੂਰਜ ਨੂੰ ਪ੍ਰਨਾਮ ਕਰਦੀ ਹੈ, ਡੁਬਦੇ ਨੂੰ ਨਹੀਂ। ਤੁਰਕ ਸਾਮੰਤ ਨਵੇਂ ਚੜ੍ਹੇ ਸੂਰਜ ਹਨ। ਭਾਰਤੀ ਸਾਮੰਤਸ਼ਾਹੀ ਦਾ ਅੰਤ ਨੇੜੇ ਹੈ।' ਉਹਨਾਂ ਦੀਆਂ ਡੁੱਬ-ਡੁੱਬ ਭਰੀਆ ਅੱਖਾ ਸਭ ਕੁਛ ਕਹਿ ਰਹੀਆਂ ਸਨ। ਉਪਰੋਂ ਕੁਝ ਹੋਰ, ਅੰਤਹਿਕਰਨ ਤੋਂ ਕੁਝ ਹੋਰ—ਉਹ ਸਦਾ ਇਸੇ ਪ੍ਰਕਾਰ ਮੁਸਕਰਾਇਆ ਕਰਦੇ ਸਨ। ਪਰ ਅੱਜ ਉਹ ਆਪਣੇ ਆਪ ਨੂੰ ਛੁਪਾ ਨਹੀਂ ਸਕੇ।"

"ਕੀਰਤ, ਕੀ ਤੈਨੂੰ ਸੰਸਕ੍ਰਿਤ ਦਾ ਉਹ ਸ਼ਲੋਕ ਯਾਦ ਹੈ ?"

"ਕਿਹੜਾ ਭਾਬੀ-ਜੂ ?"

"ਬਈ, ਉਹੋ ਹੀ, ਜਿਸ ਵਿਚ ਕਿਹਾ ਗਿਆ ਹੈ—ਰੋਗੀ, ਚਿਰ-ਪਰਵਾਸੀ, ਪਰ-ਅੰਨ-ਭੋਜੀ, ਪਰਾਏ ਧਨ ਉੱਤੇ ਪਲਣ ਵਾਲੇ ਦਾ ਜੋ ਜੀਵਨ ਹੈ, ਉਹ ਮਰਨ ਵਰਗਾ ਹੈ

ਅਤੇ ਜੋ ਮਰਨ ਹੈ, ਉਹ ਵਿਸਰਾਮ ਹੈ।"

ਕੀਰਤ ਨੇ ਕਿਹਾ ਸੀ, "ਭਾਬੀ-ਜੂ, ਤੁਹਾਨੂੰ ਇਉਂ ਨਹੀਂ ਸੋਚਣਾ ਚਾਹੀਦਾ।"

"ਕਿਉਂ ? ਭਲਾ ਕਿਉਂ ਨਾ ਸੋਚਾਂ ?"

"ਇਸ ਲਈ ਕਿ ਤੁਸੀਂ ਸ਼ਲੋਕ ਦਾ ਜੋ ਅਰਥ ਕੀਤਾ ਹੈ, ਉਹਦੇ ਕਿਸੇ ਵੀ ਹਿੱਸੇ ਨੂੰ ਮੇਰੇ ਭਰਾਤਾ ਉੱਤੇ ਲਾਗੂ ਨਹੀਂ ਕੀਤਾ ਜਾ ਸਕਦਾ। ਉਹਨਾਂ ਦੀ ਜੋ ਗ਼ਲਤੀ ਸੀ, ਉਹ ਸੀ ਰਾਜਪ੍ਰਬੰਧ ਵਿਚ ਰੁਚੀ ਨਾ ਲੈਣਾ। ਉਹ ਏਨੇ ਸਿੱਧੇ ਸਨ ਕਿ ਸਮਝਦੇ ਸਨ, ਵੈਰੀ ਉਹਨਾਂ ਦੀ ਨਿਰਪੱਖਤਾ ਕਾਰਨ ਉਹਨਾਂ ਨੂੰ ਰਾਜਨੀਤਕ ਉਲਝਣਾਂ ਵਿਚ ਨਹੀਂ ਫਸਾਏਗਾ। ਨਿਰਪੱਖਤਾ ਅਤੇ ਸਹਿਹੋਂਦ ਉਹਨਾਂ ਦੀ ਰਾਜਨੀਤੀ ਦੇ ਮੂਲ-ਆਧਾਰ ਸਨ। ਉਹ ਮੰਨਦੇ ਸਨ ਕਿ ਜੇ ਮੈਂ ਕਿਸੇ ਵੰਸ਼ ਦੀ ਸੀਮਾ ਉੱਤੇ ਹਮਲਾ ਨਹੀਂ ਕਰਦਾ, ਤਾਂ ਮੇਰੀ ਰਾਜ-ਸੀਮਾ ਉੱਤੇ ਵੀ ਹਮਲਾ ਨਹੀਂ ਹੋਵੇਗਾ। ਇਹ ਦੋਵੇਂ ਸ਼ਬਦ ਉਹਨਾਂ ਦੀ ਸ਼ਖਸੀਅਤ ਨੂੰ ਭਰਮ-ਭੁਲੇਖੇ ਦੇ ਝੂਲੇ ਵਿਚ ਝੂਟੇ ਦਿੰਦੇ ਰਹੇ ਅਤੇ ਉਹ ਆਪਣੀ ਅੰਤਰ-ਆਤਮਾ ਦੀ ਡੂੰਘਾਈ ਵਿਚ ਗੁਆਚ ਗਏ। ਉਹ ਕੇਵਲ ਧਿਆਨ ਅਤੇ ਸਮਾਧੀ ਦੀ ਖੋਜ ਵਿਚ ਸਨ। ਉਹਨਾਂ ਨੂੰ ਇਹ ਵੀ ਪਤਾ ਨਹੀਂ ਸੀ ਕਿ ਅੱਖਾਂ ਬੰਦ ਕਰ ਕੇ ਬੈਠੇ ਰਹਿਣ ਨਾਲ ਕੁਝ ਨਹੀਂ ਮਿਲਦਾ। ਸਿੱਧੇ ਅਤੇ ਸਰਲ ਰਹਿ ਕੇ ਜੀਵਨ ਜਿਉਣ ਵਾਲਿਆਂ ਦੀ ਮੁੱਠ ਵਿਚੋਂ ਰਾਜ-ਸੱਤਾ ਉਸੇ ਪ੍ਰਕਾਰ ਸਰਕ ਜਾਂਦੀ ਹੈ ਜਿਵੇਂ ਬੰਦ ਮੁੱਠੀ ਵਿਚੋਂ ਰੇਤ। ਅਹਿੰਸਾ ਵੈਰੀਆ ਨਾਲ ਘਿਰੇ ਹੋਏ ਵਿਅਕਤੀ ਲਈ ਨਹੀਂ ਹੁੰਦੀ। ਮੱਛਰਾਂ ਨੂੰ ਨਾ ਮਾਰਨਾ ਧਰਮ ਹੈ ਕਿਉਂਕਿ ਅਸੀਂ ਅਹਿੰਸਾ ਵਿਚ ਵਿਸ਼ਵਾਸ ਰਖਦੇ ਹਾਂ। ਪਰ ਇਹ ਪਹਿਲੇ ਦਰਜੇ ਦੀ ਮੂਰਖਤਾ ਹੈ। ਉਹਨਾ ਨੇ ਅਹਿੰਸਾ ਨੂੰ ਰਾਜ-ਧਰਮ ਬਨਾਉਣ ਦਾ ਜਤਨ ਕੀਤਾ। ਖਜੁਰਾਹੋ ਦੇ ਜੈਨ ਮੰਦਰ ਇਸ ਗੱਲ ਦਾ ਸਬੂਤ ਹਨ।"

ਭਾਬੀ-ਜੂ ਬੋਲੇ, "ਦੇਖੋ ਕੀਰਤ ! ਇਹ ਮੇਰੀ ਭਵਿੱਖਬਾਣੀ ਤਾਂ ਨਹੀਂ ਹੈ, ਕੇਵਲ ਮਨ ਦੇ ਅੰਦਰ ਉੱਠਣ ਵਾਲਾ ਇਕ ਭੈ ਹੈ ਕਿ ਚਕਰਵਰਤੀ ਚੰਦੇਲਾਂ ਦੇ ਰਾਜ ਦਾ ਵਿਨਾਸ ਨੇੜੇ ਹੈ। ਮੈਂ ਆਪਣੇ ਪਤੀ ਨੂੰ ਬਹੁਤ ਸਮਝਾਇਆ। ਪਰ ਉਹ ਤਿਆਗੀ ਹੋਣ ਦਾ ਸੰਕਲਪ ਲੈ ਚੁੱਕੇ ਸਨ।"

ਭੁਵਨਾ ਦੇਵੀ ਉਸ ਕਮਰੇ ਦੇ ਦੁਆਰ ਉਤੇ ਖਲੋਤੀ ਭਾਬੀ-ਜੂ ਅਤੇ ਮੇਰੀ ਵਾਰਤਾ ਪਤਾ ਨਹੀਂ ਕਦੋਂ ਤੋਂ ਸੁਣ ਰਹੇ ਸਨ। ਉਹ ਬੋਲੇ, "ਬਹੂ, ਤੂੰ ਆਪਣੇ ਪਤੀ ਬਾਰੇ ਜੋ ਸੋਚਿਆ ਹੈ, ਉਹ ਗ਼ਲਤ ਤਾਂ ਨਹੀਂ ਹੈ, ਪਰ ਸ਼ਾਸਤਰ-ਵਿਰੋਧੀ ਜ਼ਰੂਰ ਹੈ। ਚੰਦੇਲਾਂ ਦੀ ਰਾਜ-ਲਕਸ਼ਮੀ ਜੇ ਡੋਲ ਜਾਵੇਗੀ ਤਾਂ ਉਹਨਾਂ ਹੀ ਕਾਰਨਾਂ ਕਰਕੇ ਜਿਨ੍ਹਾਂ ਬਾਰੇ ਰਿਸ਼ੀ ਚੰਦਰਾਤਰੇਅ ਨੇ ਦੱਸਿਆ ਸੀ। ਉਹਨਾਂ ਨੇ ਕਿਹਾ ਸੀ ਕਿ ਇਹ ਵੰਸ਼ ਤਦ ਤੱਕ ਫੁਲੇ-ਫਲੇਗਾ ਜਦੋਂ ਤੱਕ ਇਸ ਵੰਸ਼ ਦੇ ਲੋਕ ਸ਼ਰਾਬ ਨਹੀਂ ਪੀਣਗੇ, ਬ੍ਰਹਮ-ਹੱਤਿਆ ਨਹੀਂ ਕਰਨਗੇ, ਨਾਜਾਇਜ਼ ਸੰਬੰਧ ਨਹੀਂ ਜੋੜਨਗੇ ਅਤੇ ਨਾਂ ਦੇ ਅੰਤ ਉੱਤੇ ਵਰਮਾ ਲਿਖਣਾ ਛੱਡ ਨਹੀਂ ਦੇਣਗੇ। ਇਹਨਾ ਵਿਚ ਅਸਲ ਵਿਚ ਤਿੰਨ ਹੀ ਸ਼ਰਤਾਂ ਸਨ। ਮੇਰੇ ਪੁੱਤਰ ਦੇਵ ਵਰਮਾ ਨੇ ਇਹਨਾਂ ਵਿਚੋਂ ਕੋਈ ਵੀ ਵਚਨ ਤੋੜਿਆ ਨਹੀਂ। ਉਹਨੇ ਰਿਸ਼ੀ ਦੇ ਚਾਰਾਂ ਸ਼ਾਸਤਰ-ਅਨੁਸਾਰੀ ਵਚਨਾ ਨੂੰ ਨਿਭਾਇਆ ਹੈ। ਜਿਸ ਦਿਨ ਇਹ ਸ਼ਾਸਤਰ-ਅਨੁਸਾਰੀ ਵਚਨ ਟੁੱਟਣਗੇ, ਚੰਦੇਲਾਂ ਦਾ ਅਜਿੱਤ ਦੁਰਗ ਕਾਲੰਜਰ ਵੀ ਇਹਨਾਂ ਦੀ ਰਾਖੀ ਨਹੀਂ ਕਰ ਸਕੇਗਾ।"

ਭੁਵਨਾ ਦੇਵੀ ਜਿਸ ਤੇਜ਼ੀ ਨਾਲ ਕਮਰੇ ਵਿਚ ਆਏ ਸਨ, ਉਸੇ ਤੇਜ਼ੀ ਨਾਲ ਹੀ ਬਾਹਰ ਨਿਕਲ ਗਏ।

ਘੋੜਾ ਆ ਕੇ ਟਿੱਬੇ ਦੇ ਹੇਠਾਂ ਰੁਕ ਗਿਆ। ਉਹਦੀਆਂ ਟਾਪਾਂ ਨਾਲ ਸੰਨਾਟੇ ਦੇ ਅੰਦਰ ਇਕ ਵਚਿੱਤਰ ਕਿਸਮ ਦਾ ਕਾਂਬਾ ਛਿੜ ਰਿਹਾ ਸੀ।

ਸੈਨਾਪਤੀ ਗੋਪਾਲ ਬੋਲੇ, "ਮਹਾਰਾਜ, ਇਹ ਰਹੇ ਤਿੰਨਾਂ ਲਈ ਬੁੰਦੇਲਖੰਡੀ ਯਾਤਰੀਆਂ ਵਾਲੇ ਬਸਤਰ। ਤੁਸੀਂ ਇਹਨਾਂ ਨੂੰ ਪਹਿਣ ਲਵੋ।"

ਸਭ ਲੋਕ ਤਿਆਰ ਹੋ ਗਏ ਤਾਂ ਸੈਨਾਪਤੀ ਗੋਪਾਲ ਭੱਟ ਨੇ ਕਿਹਾ, "ਰਾਜਨ ! ਇਹ ਅਤਿਅੰਤ ਗੁਪਤ ਮੋਹਰਬੰਦ ਪੱਤਰ ਹੈ। ਇਹ ਤੁਸੀਂ ਮਤਸਿਉਦਰੀ ਦੇ ਤੱਟ ਉਤੇ ਸਥਿਤ ਨੰਦੀਸ਼ਵਰ ਮੰਦਰ ਦੇ ਪਾਸ਼ੂਪਤਾਚਾਰੀਆ ਬ੍ਰਿਸ਼ਧ੍ਵਜ ਨੂੰ ਦੇ ਦੇਣਾ। ਇਹ ਕੰਮ ਤੁਸੀਂ ਆਪ ਹੀ ਕਰਨਾ। ਤੁਸੀਂ ਆਪਣੇ-ਆਪਣੇ ਘੋੜੇ ਲੈ ਜਾਓ। ਹਾਂ, ਮੇਰੇ ਮਨ ਵਿਚ ਇਹ ਸੋਚ ਕੇ ਜ਼ਰੂਰ ਹਲਚਲ ਹੋਈ ਕਿ ਕੀ ਪ੍ਰਚੰਡ ਨੂੰ ਕਾਸ਼ੀ ਲੈ ਜਾਣਾ ਚਾਹੀਦਾ ਹੈ ਜਾਂ ਨਹੀਂ।"

ਕੀਰਤੀ ਵਰਮਾ ਨੇ ਕਿਹਾ, "ਸੈਨਾਪਤੀ ! ਜੇ ਤੁਸੀਂ ਚਾਹੁੰਦੇ ਹੋ ਤਾਂ ਮੈਂ ਇਹਨੂੰ ਇਥੇ ਹੀ ਛੱਡ ਜਾਣ ਲਈ ਤਿਆਰ ਹਾਂ।"

"ਤੁਸੀਂ ਤਾਂ ਤਿਆਰ ਹੋ, ਪਰ ਕਰਨ ਦੇ ਸੈਨਕ ਇਸ ਕਿਸਮ ਦੇ ਘੋੜੇ ਨੂੰ ਕਿਲੇ ਉੱਤੇ ਬੱਝਿਆ ਛੱਡ ਜਾਣਗੇ ? ਸੁਣੋ ਅਨੰਤ, ਮੈਂ ਤੈਨੂੰ ਸਹੁੰ ਚੁਕਵਾ ਰਿਹਾ ਹਾਂ। ਤੇਰੇ ਪੂਰਵਜ ਪ੍ਰਭਾਸ ਦਾ ਜਨਮ ਅੰਗਿਰਾ ਰਿਸ਼ੀ ਦੇ ਵਿਚਾਰਾਂ ਅਤੇ ਨਿਆਇ-ਦਰਸ਼ਨ ਦੇ ਪ੍ਰਵਰਤਕ ਅਕਸ਼ਪਾਦ ਗੌਤਮ ਦੀ ਪਰੰਪਰਾ ਵਿਚ ਹੋਇਆ ਸੀ। ਨਵੀਨ ਕੌਟਲਿਆ ਦੀ ਪਦਵੀ ਪਾਉਣ ਵਾਲੇ, ਧੰਗ ਦੇਵ ਦੇ ਪ੍ਰਧਾਨ-ਅਮਾਤਿਐ ਪ੍ਰਭਾਸ ਦਾ ਸਮੁੱਚਾ ਤਪ ਤੈਨੂੰ ਲਲਕਾਰ ਰਿਹਾ ਹੈ। ਉੱਠ ਅਤੇ ਦਿਖਾ ਦੇ ਕਿ ਬ੍ਰਹਮ-ਸ਼ਤਰੀ ਪਰੰਪਰਾ ਵਿਚੋਂ ਪੈਦਾ ਹੋਏ ਬਹਾਦਰਾਂ ਨੂੰ ਮਹਾ-ਮ੍ਰਿਤੂ ਦਾ ਸੰਕਟ ਵੀ ਡੁਲਾ ਨਹੀਂ ਸਕੇਗਾ !"

ਅਨੰਤ ਦੇ ਹੱਥ ਜੋੜ ਕੇ ਕਿਹਾ, "ਸੈਨਾਪਤੀ ਦੀ ਆਗਿਆ ਸਿਰ-ਮੱਥੇ ! ਸਾਡੇ ਵੰਸ ਦਾ ਹਰੇਕ ਵਿਅਕਤੀ ਪੀੜ੍ਹੀਆਂ ਤੋਂ ਇਸ ਸਾਮਰਾਜ ਦਾ ਲੂਣ ਖਾਂਦਾ ਆਇਆ ਹੈ। ਅੱਜ ਪੂਰਵਜਾਂ ਦਾ ਰਿਣ ਉਤਾਰਨ ਦਾ ਸਮਾਂ ਆ ਹੀ ਗਿਆ। ਮੈਂ ਪਰਮ-ਪ੍ਰਸੰਨ ਹਾਂ, ਸੈਨਾਪਤੀ !"

ਕ੍ਰਿਸ਼ਨ ਮਿਸ਼ਰ ਬੋਲੇ, "ਠੀਕ ! ਠੀਕ !"

"ਮਿਸ਼ਰਜੀ, ਇਕ ਗੱਲ ਤੁਹਾਡੇ ਨਾਲ ਵੀ।"

ਕ੍ਰਿਸ਼ਨ ਮਿਸ਼ਰ ਬੋਲੇ, "ਕਹੋ ਸੈਨਾਪਤੀ !"

"ਕੀ ਤੁਹਾਨੂੰ ਪੱਕਾ ਪਤਾ ਲਗਿਆ ਹੈ ਕਿ ਕਰਨ ਕਿਸ ਰਾਹ ਵਾਰਾਨਸੀ ਆ ਰਿਹਾ ਹੈ ?"

"ਮੈਂ ਤੁਹਾਨੂੰ ਪੁੱਛਣ ਹੀ ਵਾਲਾ ਸੀ ਕਿ ਤੁਸੀ ਮੇਰੇ ਮਨ ਦੀ ਗੱਲ ਜਾਣ ਗਏ। ਇਹ ਤਾਂ ਪਤਾ ਹੀ ਹੈ ਕਿ ਖਜੁਰਾਹੋ ਤੋਂ ਵਾਰਾਨ਼ਸੀ ਜਾਣ ਦੇ ਤਿੰਨ ਮਾਰਗ ਹਨ। ਪਹਿਲਾ ਜੋ ਸ਼ਾਂਤੀ ਅਤੇ ਆਨੰਦ ਦੀ ਸਥਿਤੀ ਵਿਚ ਅਪਣਾਇਆ ਜਾਂਦਾ ਹੈ। ਉਹ ਹੈ ਖਜੁਰਾਹੋ ਤੋਂ ਮਹੋਬਾ,

ਉਥੋਂ ਲੰਮੇ ਮਾਰਗ ਉਤੇ ਤੁਰਦਿਆਂ ਕਾਨਿਆਕੁਬਜ ਅਤੇ ਉਥੋਂ ਪਰਿਆਗ, ਕੰਤਿਤ, ਵਿੰਧਿਆਚਲ, ਮੀਰਜਾਪੁਰ, ਚਰਣਾਦਰੀ ਤੇ ਵਾਰਾਨਸੀ।"

"ਜੀ ਹਾਂ।"

ਗੋਪਾਲ ਭੱਟ ਨੇ ਕਿਹਾ, "ਮੈਨੂੰ ਪੱਕਾ ਪਤਾ ਲਗਿਆ ਹੈ ਕਿ ਕਰਨ ਅਤੇ ਉਹਦੇ ਘੋੜ-ਸਵਾਰ ਸਭ ਤੋਂ ਘੱਟ ਦੂਰੀ ਵਾਲਾ ਰਾਹ ਫੜ ਰਹੇ ਹਨ, ਭਾਵ ਖਜੂਰਾਹੋ ਤੋਂ ਪੰਨਾ, ਕਾਲੰਜਰ, ਚਿਤਰਕੂਟ, ਕੰਤਿਤ, ਵਿੰਧਿਆਚਲ, ਚਰਣਾਦਰੀ ਅਤੇ ਵਾਰਾਨਸੀ।"

ਕ੍ਰਿਸ਼ਨ ਮਿਸ਼ਰ ਨੇ ਕਿਹਾ, "ਤਾਂ ਅਸੀਂ ਤੀਜੇ ਰਾਹ ਜਾਵਾਂਗੇ, ਭਾਵ ਖਜੂਰਾਹੋ ਤੋਂ ਸ਼ੋਣ ਨਦੀ ਦੇ ਨਾਲ-ਨਾਲ ਬਿਲਹਿਰੀ, ਬੁਖਾਰਾ, ਦੇਵਰਾਜ ਨਗਰ, ਸਿੰਘਾਵਲ, ਆਭੀਰਪੁਰਾ, ਚਰਣਾਦਰੀ ਅਤੇ ਵਾਰਾਨਸੀ।"

ਗੋਪਾਲ ਭੱਟ ਨੇ ਕਿਹਾ, "ਹਾਂ, ਅਨੰਤ, ਇਹ ਥੋੜ੍ਹੇ ਜਿਹੇ ਦਰੰਮ ਹਨ। ਇਹ ਰਖ ਲੈ। ਖ਼ਜ਼ਾਨਾ ਤਾ ਲੁੱਟਿਆ ਹੀ ਗਿਆ।"

ਅਨੰਤ ਨੇ ਥੈਲੀ ਲੈ ਲਈ। ਕੀਰਤੀ ਵਰਮਾ ਦੇ ਮੱਥੇ ਵਿਚ ਚੱਕਰ-ਆਕਾਰ ਜੋਤੀ ਘੁੰਮ ਰਹੀ ਸੀ।

ਉਹ ਮਨ-ਹੀ-ਮਨ ਬੋਲਿਆ, "ਅੱਜ ਸਭ ਕੁਝ ਬਿਗਾਨਾ ਹੋ ਗਿਆ।"

ਗੋਪਾਲ ਭੱਟ ਨੇ ਕੀਰਤੀ ਵਰਮਾ ਨੂੰ ਗਲਵੱਕੜੀ ਵਿਚ ਲੈ ਲਿਆ।

"ਮੈਂ ਇਕ ਆਦੇਸ਼ ਵੀ ਦੇਣ ਲਗਿਆ ਹਾਂ, ਸੈਨਾਪਤੀ ! ਸ਼੍ਰੀਵਾਸਤਵ ਮਾਹੇਸ਼ਵਰ, ਅੱਜ ਤੋਂ ਤੁਸੀਂ ਕਾਲੰਜਰ ਦੁਰਗ ਦੇ ਰਖਵਾਲੇ ਬਣਾਏ ਗਏ। ਤੁਸੀਂ ਕੁਸ਼ਲ ਵਿਅਕਤੀ ਹੋ। ਤੁਸੀਂ ਉਸ ਦੁਰਗ ਨੂੰ, ਭਾਵੇਂ ਕਿਵੇਂ ਵੀ ਹੋਵੇ, ਵੈਰੀ ਤੋਂ ਬਚਾਉਣਾ।"

"ਜੋ ਆਗਿਆ, ਮਹਾਰਾਜ।" ਮਾਹੇਸ਼ਵਰ ਉੱਠ ਕੇ ਚੱਲ ਪਿਆ।

ਤਿੰਨੇ ਆਪਣੇ ਘੋੜਿਆਂ ਉਤੇ ਚੜ੍ਹੇ ਅਤੇ ਹਨੇਰੀ ਰਾਤ ਦੇ ਅੰਤਲੇ ਪਹਿਰ ਵਿਚ ਚੱਲ ਪਏ।

ਘੋੜੇ ਸਰਪਟ ਭੱਜੇ ਜਾ ਰਹੇ ਸਨ। ਟਿੱਬਿਆਂ, ਪਹਾੜੀਆਂ, ਝਾੜੀਆ ਵਿਚ ਟਾਪਾ ਦੀ ਆਵਾਜ਼ ਉੱਭਰ ਰਹੀ ਸੀ। ਬਿਰਛਾਂ ਦੀਆਂ ਨੀਵੀਆ ਲਟਕਦੀਆਂ ਡਾਹਣੀਆਂ ਸਿਰ ਨੂੰ ਛੂਹ ਜਾਂਦੀਆਂ। ਗਿਆ ਸਭ ਕੁਝ। 'ਹੁਣ ਇਹਨਾਂ ਬਿਰਛ-ਬੂਟਿਆਂ ਦੇ ਪਿਆਰ ਦਾ ਕੀ ਕੀਤਾ ਜਾਵੇ', ਕੀਰਤੀ ਵਰਮਾ ਨੇ ਸੋਚਿਆ। 'ਭਾਬੀ-ਜੂ ਤੋਂ ਬਿਨਾਂ ਖਜੂਰਾਹੋ ਵਿਚ ਰਹਿਣਾ ਵੀ ਤਾਂ ਸੰਭਵ ਨਹੀਂ ਸੀ। ਹਰ ਰਾਤ ਚਿਤਾ ਦੀਆ ਬਲਦੀਆਂ ਹੋਈਆਂ ਲਾਟਾ !' ਥੋੜ੍ਹਾ ਅੱਗੇ, ਹੋਰ ਅੱਗੇ ਇਕ ਮੁਟਿਆਰ ਦੇ ਬੋਲ ਸਮੁੱਚੇ ਮਾਹੌਲ ਨੂੰ ਝੰਜੋੜਦੇ ਹੋਏ ਉੱਚੇ ਉੱਠੇ:

ਹੰਸਾ ਫਿਰਤ ਵਿਪਤ ਕੇ ਮਾਰੇ ਅਪਨੇ ਦੇਸ ਨਿਨਾਰੇ।
ਅਬ ਕਾ ਬੈਠੇ ਤਾਲ ਤਲਈਆਂ ਛੋੜੇ ਸਮੁਦ ਕਿਨਾਰੇ।
ਅਪਨੇ ਦੇਸ ਨਿਨਾਰੇ.... ਅਪਨੇ ਦੇਸ ਨਿਨਾਰੇ....

ਕੀਰਤੀ ਵਰਮਾ ਦੀਆਂ ਅੱਖਾਂ ਵਿਚ ਅੱਥਰੂ ਭਰ ਆਏ।

ਉਧਰ ਸੈਨਾਪਤੀ ਗੋਪਾਲ ਘੋੜ-ਸਵਾਰਾ ਨੂੰ ਤਦ ਤੱਕ ਜਾਂਦੇ ਹੋਏ ਦੇਖਦਾ ਰਿਹਾ, ਜਦੋਂ ਤੱਕ ਉਹ ਵਣਾਂ ਵਿਚ ਅਲੋਪ ਨਹੀਂ ਹੋ ਗਏ।

ਗੋਪਾਲ ਵਿਲਕ ਪਿਆ, "ਮਾਂ ਸ਼ਾਰਦੇ, ਇਸ ਰਾਜ ਦਾ ਉਧਾਰ ਕਰੋ। ਤੁਸੀਂ ਚੰਦੇਲਾਂ ਦੇ ਦੱਖਣੀ ਦੁਆਰ ਉੱਤੇ ਸਥਿਤ ਉਹਨਾ ਦੀ ਕੁਲਦੇਵੀ ਹੋ। ਅੱਜ ਤੱਕ ਮਾਤਰਗ੍ਰਹਿ ਨੂੰ ਪਾਰ ਕਰਨਾ ਕਲਚੁਰੀ ਜਾਂ ਕਿਸੇ ਹੋਰ ਲਈ ਅਸੰਭਵ ਰਿਹਾ ਹੈ। ਦੱਖਣੀ ਅਤੇ ਉੱਤਰੀ, ਦੋਵੇਂ ਹੀ ਸੀਮਾਵਾਂ ਉਤੇ ਹਮਲੇ ਹੋ ਰਹੇ ਹਨ। ਕਿਥੇ ਜਾਈਏ ਮਾਂ ! ਮੇਰੀ ਲਾਜ ਬਚਾ ਲਵੋ, ਦੇਵੀ !" ਉੱਤਰ ਦੁਆਰ ਉੱਤੇ ਸਥਿਤ ਵਿੰਧਿਆਵਾਸਿਨੀ ਨੂੰ ਉਹਨਾਂ ਨੇ ਯਾਦ ਕੀਤਾ। ਉਹੋ ਪ੍ਰਾਰਥਨਾ ਵਾਲੀ ਸੁਰ, ਉਹੋ ਸੰਕਟ ਸਮੇਂ ਦੀ ਯਾਦ !

"ਮਾਤਾਓ, ਜੇ ਗੋਪਾਲ ਜੀਵਤ ਰਿਹਾ ਤਾਂ ਕੇਵਲ ਤੁਹਾਡੀ ਅਸ਼ੀਰਵਾਦ ਲਈ ਪੂਰੇ ਰਾਜ ਦੀ ਪੈਦਲ ਪ੍ਰਕਰਮਾ ਕਰਦਾ ਹੋਇਆ ਤੁਹਾਡੇ ਦਰਸ਼ਨ ਕਰੇਗਾ।" ਉਹਨਾਂ ਨੇ ਹਥੇਲੀ ਨਾਲ ਅੱਖਾਂ ਪੂੰਝੀਆਂ। ਘੋੜਾ ਉਹਨਾਂ ਦੇ ਮਨ ਦੀ ਸਮੁੱਚੀ ਬਿਹਬਲਤਾ ਨੂੰ ਸਮਝ ਰਿਹਾ ਸੀ। ਉਹ ਸਵੇਰ ਦੀ ਲਾਲਿਮਾ ਵਿਚ ਧੀਮੇ-ਧੀਮੇ ਤਰ ਪਿਆ।

1

# ਕਾਰਤਿਕ ਪੂਰਨਿਮਾ

ਪੂਰਬੀ ਆਕਾਸ ਵਿਚ ਲੋਅ ਲੱਗ ਚੁੱਕੀ ਸੀ। ਰਾਤ ਦੇ ਅੰਤਿਮ ਪਹਿਰ ਵਿਚ ਤਿੰਨ ਘੋੜ-ਸਵਾਰ ਗੰਗਾ ਦੇ ਕੰਢੇ ਆ ਕੇ ਖੜ੍ਹੇ ਹੋ ਗਏ। ਹਨੇਰੇ ਦਾ ਪਤਲਾ ਬਸਤਰ ਉੱਤੇ ਲੈ ਕੇ ਗੰਗਾ ਦੀਆਂ ਲਹਿਰਾਂ ਅਲਸਾਈਆਂ ਹੋਈਆਂ ਅਬੋਲ ਪਈਆਂ ਸਨ।

ਸਾਹਮਣੇ ਨਦੀ ਦੇਖ ਕੇ ਘੋੜੇ ਰੁਕ ਗਏ।

ਇਕ ਘੋੜ-ਸਵਾਰ, ਜੋ ਉਹਨਾਂ ਦੀ ਅਗਵਾਨੀ ਕਰ ਰਿਹਾ ਸੀ, ਹੱਥ ਜੋੜ ਕੇ ਗੰਗਾ ਦੀਆਂ ਲਹਿਰਾਂ ਨੂੰ ਅਤੇ ਉਹਨਾਂ ਤੋਂ ਪਾਰ ਵਸੇ ਵਾਰਾਨਸੀ ਦੇ ਅਰਧਚੱਕਰ-ਆਕਾਰ ਭਵਨਾ ਨੂੰ ਧਿਆਨ ਨਾਲ ਦੇਖ ਰਿਹਾ ਸੀ। ਸਫੈਦ-ਅਸਫ਼ੈਦ। ਮਨ ਦੇ ਧੁਰ ਅੰਦਰ ਉਭਰਦੀਆਂ ਹੋਈਆ ਭਾਵਨਾਵਾ ਦਾ ਵੀ ਤਾਂ ਇਹੀ ਰੰਗ ਹੈ। ਨਿਰਵਾਸਿਤ, ਆਪਣੀ ਧਰਤੀ ਤੋਂ ਦੂਰ ਦੁੱਖਾਂ ਤੇ ਕਸ਼ਟਾ ਦੇ ਤਣਾਅ ਅਤੇ ਉਹਨਾਂ ਦੇ ਅੰਤਰਦੂੰਦ ਵਿਚ ਵੀ ਤਾ ਇਹੀ ਰੰਗ ਹੈ ਸਮੇਂ-ਅਨੁਕੂਲ। ਸਫੈਦ-ਅਸਫੈਦ।

ਸ਼ਿਵ ਦੇ ਰੂਪ ਨੇ, ਜੋ ਉਹਦੀਆਂ ਅੱਖਾਂ ਵਿਚ ਵਸਿਆ ਸੀ, ਅਤੇ ਜੋਤੀ-ਲਿੰਗਾਂ ਦੇ ਦਰਸ਼ਨ ਨੇ ਕੇਵਲ ਇਕ ਤਸਵੀਰ ਉਭਾਰੀ ਸੀ—ਪ੍ਰਕਾਸ਼ ਸਤੰਭ, ਆਕਾਸ਼ ਛੂੰਹਦੇ, ਮਣੀਆ ਦੇ ਬਣੇ ਲਿਸ਼ਕਦੇ ਰੰਗ ਵਾਲੇ, ਹਿਮਾਲਾ ਜਹੇ ਉੱਚੇ ਸਿਖਰ।

ਪਰ ਪਤਾ ਨਹੀਂ ਕਿਉਂ ਉਹ ਝਿਲਮਿਲ ਕਰਦੀਆਂ ਗੰਗਾ ਦੀਆਂ ਲਹਿਰਾਂ ਦੀ ਕਾਲਸ ਵਿਚ ਵੀ ਆਪਣੀ ਅੰਤਰਵੇਦਨਾ ਨੂੰ ਪ੍ਰਗਟ ਹੁੰਦੇ ਦੇਖ ਇਕ ਅਦਭੁਤ ਸ਼ਾਂਤੀ ਅਨੁਭਵ ਕਰ ਰਿਹਾ ਸੀ।

ਨੀਲ-ਕੰਠ, ਲਾਲ-ਰੰਗ, ਧੂੰਏਂ ਦੇ ਰੰਗ ਵਿਚ ਮਿਸ਼ਰਤ, ਸੱਪ ਦਾ ਬ੍ਰਹਮ-ਸੂਤਰ ਪਹਿਨੇ ਹੋਏ ਸ਼ਿਵ। ਇਹ ਦ੍ਰਿਸ਼ ਉਹਦੇ ਮਾਨਸਿਕ ਜਗਤ ਵਿਚ ਵਚਿੱਤਰ ਪ੍ਰਕਾਰ ਦੇ ਭਾਵ ਸਿਰਜ ਰਿਹਾ ਸੀ ਅਤੇ ਥੱਕੇ ਹੋਏ ਮਨ ਤੇ ਨਿਢਾਲ ਤਨ ਨੂੰ ਮਮਤਾ ਨਾਲ ਪਲੋਸ ਰਿਹਾ ਸੀ।

"ਕੀਰਤ !"

ਉਹ ਤ੍ਰਭਕ ਪਿਆ। ਉਹਨੂੰ ਸਪੱਸ਼ਟ ਸੁਣਾਈ ਦਿੱਤਾ: "ਜੋ ਹੋਣਾ ਸੀ, ਹੋ ਗਿਆ। ਜੇ ਤੇਰੇ ਮਨ ਵਿਚ ਮੇਰੇ ਪ੍ਰਤੀ ਕੁਝ ਵੀ ਸ਼ਰਧਾ, ਮਮਤਾ ਬਚੀ ਹੈ ਤਾਂ ਤੂੰ ਨਿਰਾਸ਼ਾ ਦੇ ਕਾਲੇ ਰੰਗ ਨਾਲੋਂ ਆਪਣੇ ਆਪ ਨੂੰ ਵੱਖ ਕਰ ਲੈ। ਸਾਹਮਣੇ ਪੂਰਬੀ ਦੁਮੇਲ ਵੱਲ ਦੇਖ..."

ਕੀਰਤ ਤ੍ਰਭਕ ਪਏ। "ਭਾਬੀ-ਜੂ, ਤੁਸੀਂ ਮੈਨੂੰ ਹਨੇਰੇ ਵਿਚ ਛੱਡ ਦਿੱਤਾ। ਮੇਰੇ ਮਨ ਵਿਚ ਕੇਵਲ ਇਕ ਰੰਗ ਵਸਿਆ ਹੈ। ਉਹ ਹੈ ਕਾਲਿਮਾ, ਪ੍ਰਕਾਸ਼ਹੀਣ ਅਨੰਤਤਾ।"

"ਨਹੀਂ ਕੀਰਤ, ਜੋ ਸਾਹਮਣੇ ਹੈ, ਉਹ ਕਾਲਿਮਾ ਨਹੀਂ ਹੈ। ਸਿਰਫ ਸਫੈਦ ਹੈ। ਸਿਰ ਤੋਂ ਪੈਰਾ ਤੱਕ ਸਫੇਦ। ਤੇ ਡੂੰਘਾਈ ਏਨੀ ਕਿ ਤੂੰ ਥਾਹ ਵੀ ਨਹੀਂ ਪਾ ਸਕਦਾ। ਜਦੋਂ ਸਫੈਦ ਅਥਾਹ ਹੁੰਦਾ ਹੈ ਤਾਂ ਸਾਉਲਾ ਦਿਖਾਈ ਦਿੰਦਾ ਹੈ। ਹੁਣ ਦੇਖ, ਧਿਆਨ ਨਾਲ ਦੇਖ ਗੰਗਾ ਵੱਲ..."

ਕੇਵਲ ਅੱਧੀ ਘੜੀ ਵਿਚ ਗੰਗਾ ਦਾ ਰੰਗ ਬਦਲ ਗਿਆ ਸੀ। ਨੀਲਾ-ਸੰਧੂਰੀ। ਜਿਵੇਂ ਕੇਸਰੀ ਸਾੜ੍ਹੀ ਪਹਿਣ ਕੇ ਗੰਗਾ ਸਿਵ ਨੂੰ ਮਿਲਣ ਲਈ ਵਿਆਕੁਲ ਹੋਵੇ। ਉਹਨੇ ਪੂਰਬੀ ਦੁਮੇਲ ਵੱਲ ਦੇਖਿਆ। ਪਤਲੇ ਬੱਦਲਾਂ ਦੇ ਖ਼ੁਸ਼ਕ ਟੋਟਿਆਂ ਵਿਚੋਂ ਚਾਰਾਂ ਦਿਸ਼ਾਵਾ ਨੂੰ ਚਾਨਣਾ ਕਰਦਾ ਤਪਦੇ ਹੋਏ ਸੋਨੇ ਵਰਗਾ ਸੂਰਜ ਨਿੱਕਲ ਚੁਕਿਆ ਸੀ।

"ਰਾਜਘਾਟ...ਰਾਜਘਾਟ...."

ਕੰਢੇ ਉਤੇ ਕਤਾਰ ਬਣਾਈ ਕਿਸ਼ਤੀਆਂ ਖੜ੍ਹੀਆ ਸਨ। ਖੇਵਟ ਯਾਤਰੀਆ ਨੂੰ ਛੇਤੀ ਤੋਂ ਛੇਤੀ ਉਸ ਪਾਰ ਉਤਾਰ ਦੇਣ ਦਾ ਵਿਸਵਾਸ ਬੰਨ੍ਹਾਉਂਦੇ ਹੋਏ ਆਪਣੀ-ਆਪਣੀ ਕਿਸਤੀ ਉੱਤੇ ਬੈਠਣ ਲਈ ਜੋਰ ਦੇ ਰਹੇ ਸਨ।

ਅਨੰਤ ਨੇ ਕੀਰਤੀ ਵਰਮਾ ਤੋਂ ਪੁਛਿਆ, "ਹੁਣ ਕੀ ਕਰੀਏ ਮਹਾਰਾਜ ? ਚਾਨਣ ਵਿਚ ਗੰਗਾ ਪਾਰ ਕਰਨਾ, ਉਹ ਵੀ ਘੋੜਿਆ ਨਾਲ, ਸੁਰਖਿਅਤ ਨਹੀ ਲਗਦਾ।"

ਕੀਰਤ ਹਸਦੇ ਹੋਏ ਬੋਲੇ, "ਸੁਣ ਅੰਤੂ, ਅੱਜ ਤੋਂ ਨਾ ਮੈਂ ਕੀਰਤੀ ਵਰਮਾ ਅਤੇ ਨਾ ਤੂੰ ਅਮਾਤਿਐ ਅਨੰਤ ! ਬੱਸ, ਇਕ ਕੀਰਤ, ਦੂਜਾ ਅੰਤੂ।"

"ਤੇ ਤੀਜਾ ?" ਕ੍ਰਿਸਨ ਮਿਸਰ ਬੋਲੇ।

"ਤੁਸੀਂ ਤਾ ਪਤਾ ਨਹੀ ਕਿੰਨੀ ਵਾਰ ਆਪਣਾ ਦੇਸੀ ਨਾਂ ਸੁਣਾ ਕੇ ਜਨਪਦਾਂ ਵਿਚ ਚਰਚਾ ਦਾ ਵਿਸਾ ਬਣ ਚੁੱਕੇ ਹੋ, ਕਨਈਆ ਮਿੱਸਰ !" ਤੇ ਤਿੰਨੇ ਜੋਰ-ਜ਼ੋਰ ਦੀ ਹੱਸ ਪਏ।

"ਕੋਈ ਵੱਡੀ ਕਿਸਤ਼ੀ ਨਹੀ ਦਿਸਦੀ, ਕੀਰਤ, ਜਿਸ ਉਤੇ ਘੋੜਿਆ ਸਮੇਤ ਅਸੀ ਉਸ ਪਾਰ ਰਾਜਘਾਟ ਉੱਤਰ ਸਕੀਏ।"

ਸੂਰਜ ਥੋੜ੍ਹਾ ਹੋਰ ਉੱਤੇ ਆ ਚੁੱਕਿਆ ਸੀ। ਸੁਨਹਿਰੀ ਰੰਗ ਵਿਚ ਡੁੱਬੇ ਭਵਨਾ ਨੂੰ ਦੇਖ ਕੇ ਲਗਦਾ ਸੀ ਜਿਵੇਂ ਇਹ ਕੋਈ ਪਿਛਲੇ ਜਨਮ ਦੀ ਦੇਖੀ ਹੋਈ ਸੁਫਨ-ਨਗਰੀ ਹੋਵੇ !

ਅੰਤੂ ਬੋਲਿਆ, "ਔਹ ਦੇਖੋ ਕਨਈਆ ਮਿੱਸਰਜੀ, ਇਕ ਵੱਡੀ-ਸਾਰੀ ਕਿਸ਼ਤੀ ਰਾਜਘਾਟ ਤੋਂ ਇਧਰ ਆ ਰਹੀ ਹੈ। ਕੀਹਨੇ ਭੇਜੀ ਹੈ ? ਕਿਉ ਆ ਰਹੀ ਹੈ ਇਹ ?"

ਕਿਸਤੀ ਕੰਢੇ ਉਤੇ ਆ ਕੇ ਰੁਕੀ। ਉਸ ਵਿਚ ਦੋ ਖੇਵਟ ਸਨ ਅਤੇ ਇਕ ਪਰਨਾ ਲਪੇਟੇ ਹੋਏ ਕਾਸੀ ਦੇ ਸਭਿਆਚਾਰ ਦਾ ਐਲਾਨ ਕਰਦਾ ਹੋਇਆ ਮਸਤਮੌਲਾ।

ਉਹਨੇ ਘੋੜਿਆ ਨਾਲ ਖੜ੍ਹੇ ਤਿੰਨਾ ਯਾਤਰੀਆਂ ਨੂੰ ਧਿਆਨ ਨਾਲ ਦੇਖਿਆ। ਫੇਰ ਉਹ ਮੁਸਕਰਾਇਆ, "ਕਹੋ ਜੀ ਕਨਈਆ ਮਿੱਸਰ, ਤੁਸੀਂ ਮੈਨੂੰ ਪਛਾਣਿਆ ਨਹੀਂ।"

"ਉਇ, ਭਾਈ ਰੱਜੂਕ, ਤੁਸੀਂ ਹੋ !"

ਕਨਈਆ ਮਿੱਸਰ ਦੇ ਚਿਹਰੇ ਉਤੇ ਬੜੀ ਮਧੁਰ ਹਾਸੀ ਖਿੜ ਰਹੀ ਸੀ। ਰੱਜੂਕ ਕਿਸ਼ਤੀ ਵਿਚੋਂ ਉੱਤਰ ਕੇ ਕੀਰਤੀ ਵਰਮਾ ਵੱਲ ਹੋ ਲਿਆ।

"ਰਾਜਨ ! ਦਿਲ ਨਾ ਛੱਡੋ। ਜੋ ਬੀਤ ਗਿਆ, ਉਹਨੂੰ ਭੁੱਲ ਜਾਓ। ਮੇਰੀ ਤੁਹਾਡੇ ਨਾਲ

ਕਦੀ ਮੁਲਾਕਾਤ ਨਹੀਂ ਹੋਈ। ਉਮਰ ਵੀ ਸਤਵੰਜਾ ਸਾਲ ਦੀ ਹੋ ਗਈ। ਜਦੋਂ ਤੁਹਾਡੇ ਪੁਰਖੇ ਵਿਦਿਆਧਰ ਦੇਵ ਛੁਪ ਕੇ ਕਾਸ਼ੀ ਵਿਚ ਅਗਿਆਤਵਾਸ ਕਰਦੇ ਸਨ, ਤਦ ਤੋਂ ਮੈਂ ਉਹਨਾਂ ਦੇ ਸਹਿਯੋਗੀ ਵਾਂਗ ਕਾਰਜ ਕਰਦਾ ਆਇਆ ਹਾਂ। ਮੈਂ ਤੁਹਾਡਾ ਚਿਹਰਾ ਦੇਖ ਕੇ ਹੀ ਜਾਣ ਗਿਆ ਕਿ ਤੁਸੀਂ ਕੌਣ ਹੋ।"

ਕੀਰਤ ਬੋਲੇ, "ਫੇਰ ਤਾਂ ਆਰੀਆ ਰੱਜੁਕ, ਪਤਾ ਨਹੀਂ ਇਸ ਨਗਰੀ ਵਿਚ ਕਿੰਨੇ ਲੋਕ ਤੁਹਾਡੇ ਵਰਗੇ ਹੋਣਗੇ ਜੋ ਚਿਹਰਾ ਦੇਖ ਕੇ ਮੈਨੂੰ ਪਛਾਣ ਲੈਣਗੇ।"

"ਪਰ ਜੇ ਉਹਨਾਂ ਨੇ ਵੀ ਤੁਹਾਡੇ ਪਿਤਾਮਾ ਨੂੰ ਚੱਕਰਪੁਸ਼ਕਰਿਨੀ ਵਿਚ ਅਸ਼ਨਾਨ ਕਰ ਕੇ ਮਣੀਕਰਣਿਕਾ ਘਾਟ ਉੱਤੇ ਪਿੰਡ-ਦਾਨ ਦਿੰਦੇ, ਜੰਗਲਾਂ ਵਿਚ ਬਾਟੀਆਂ ਅਤੇ ਗੋਹਲਾ ਖਾਂਦੇ ਦੇਖਿਆ ਹੋਵੇ। ਵਿਦਿਆਧਰ ਦੇਵ ਨੂੰ ਚੂਰਮਾ ਖਾਣਾ ਬਹੁਤ ਚੰਗਾ ਲਗਦਾ ਸੀ। ਉਹ ਹੱਸ ਕੇ ਕਿਹਾ ਕਰਦੇ ਸਨ, 'ਗਾਹੜਵਾਲ ਰੱਜੁਕ, ਮੈਂ ਅਨੇਕ ਵਾਰ ਤੁਹਾਨੂੰ ਬੇਨਤੀ ਕੀਤੀ ਹੈ ਕਿ ਖਜੂਰਾਹੋ ਜਾਂ ਮਹੋਬਾ, ਜੋ ਪਸੰਦ ਹੋਵੇ, ਪਰਿਵਾਰ ਸਮੇਤ ਉਥੇ ਚਲੇ ਚੱਲੋ।' ਤੇ ਮੈਂ ਹੱਥ ਜੋੜ ਕੇ ਪ੍ਰਾਰਥਨਾ ਕਰਦਾ ਕਿ ਰਾਜਨ, ਜੇ ਮੈਂ ਇਥੋਂ ਚਲਿਆ ਚੱਲੂੰ ਤਾਂ ਤੁਹਾਨੂੰ ਰਾਜਕੀ ਛਲ-ਕਪਟ ਅਤੇ ਗੁਪਤਚਰਾਂ ਦੀ ਭੀੜ ਤੋਂ ਕੌਣ ਬਚਾਵੇਗਾ ? ਉਹ ਹਸਦੇ, 'ਤੁਹਾਡੇ ਬਾਰੇ ਅਮਾਤਿਐ ਮਹੀਪਾਲ ਠੀਕ ਹੀ ਕਹਿੰਦੇ ਹਨ ਕਿ ਜੋ ਕੁਛ ਕਾਸ਼ੀ ਵਿਚ ਚੰਗਾ ਹੈ, ਉਹ ਸਭ ਰੱਜੁਕ ਗਾਹੜਵਾਲ ਵਿਚ ਮਿਲੇਗਾ ਅਤੇ ਜੋ ਕੁਝ ਭੈੜਾ ਹੈ, ਉਹ ਸਾਰੇ ਦਾ ਸਾਰਾ ਕਾਸ਼ੀ ਨਰੇਸ ਕਲਚੁਰੀ ਗਾਂਗੇਅ ਦੇਵ ਵਿਚ ਸਾਕਾਰ ਹੈ'।"

"ਆਰੀਆ, ਮੈਂ ਮਹੀਪਾਲ ਦਾ ਪੁੱਤਰ ਅਨੰਤ ਹਾਂ। ਮੈਂ ਪਿਤਾ ਜੀ ਦੀ ਡਾਇਰੀ ਫਰੋਲ ਰਿਹਾ ਸੀ। ਉਸ ਵਿਚ ਕਾਸ਼ੀ ਦੇ ਕੇਵਲ ਇਕ ਵਿਅਕਤੀ ਦਾ ਹੀ ਨਾਂ ਹੈ—ਰੱਜੁਕ ਗਾਹੜਵਾਲ ਦਾ। ਉਸ ਵਿਚ ਵੱਖ-ਵੱਖ ਰਾਜਧਾਨੀਆਂ ਬਾਰੇ ਬਹੁਤ ਕੁਛ ਲਿਖਿਆ ਹੋਇਆ ਹੈ।"

ਰੱਜੁਕ ਗਾਹੜਵਾਲ ਮੁਸਕਰਾਏ, "ਵਾਹ ! ਤੂੰ ਮਹੀਪਾਲ ਦਾ ਪੁੱਤਰ ਹੈਂ ! ਬੇਟੇ, ਪੂਰੇ ਉੱਤਰਾਪਥ ਵਿਚ ਕੇਵਲ ਚੰਦੇਲ ਰਾਜ ਹੀ ਅਪਵਾਦ ਹੈ। ਉਥੇ ਸ਼ੁਰੂ ਤੋਂ ਹੀ, ਭਾਵ ਧੰਗ ਦੇਵ, ਗੰਡ ਦੇਵ ਅਤੇ ਵਿਦਿਆਧਰ ਦੇਵ ਦੇ ਪ੍ਰਧਾਨ-ਅਮਾਤਿਐ ਪ੍ਰਭਾਸ, ਸ਼ਿਵਨਾਗ ਅਤੇ ਮਹੀਪਾਲ ਹੋਏ। ਭਾਵ ਰਾਜਾ ਕਸ਼ੱਤਰੀ ਸਨ ਅਤੇ ਅਮਾਤਿਐ ਬ੍ਰਾਹਮਣ। ਹੁਣ ਇਹ ਤਰੇ ਗੁਣਾਂ-ਔਗੁਣਾਂ, ਸਮਰੱਥਾ-ਅਸਮਰੱਥਾ ਅਤੇ ਨੀਤੀ-ਅਨੀਤੀ ਤੇ ਕੂਟਨੀਤੀ ਦੀ ਪਰਖ ਦੀ ਘੜੀ ਹੈ। ਤੂੰ ਕਸੌਟੀ ਉੱਤੇ ਖਰਾ ਉੱਤਰਦਾ ਹੈਂ, ਜਾਂ ਨਹੀਂ, ਇਹ ਭਵਿੱਖ ਦੱਸੇਗਾ। ਹਾਂ, ਮੈਂ ਜੋ ਕੁਛ ਸੁਣਿਆ ਹੈ, ਉਹ ਵੀ ਕਹਿ ਦਿਆਂ ਕਿ ਗੱਦੀ-ਧਾਰੀ ਪੀੜ੍ਹੀ ਨੇ ਸੁਖ ਜਾਂ ਦੁਖ ਵਿਚ ਕਦੀ ਵੀ ਮਹਾਂ-ਅਮਾਤਿਆਂ ਦੀ ਪੀੜ੍ਹੀ ਨੂੰ ਤਿਆਗਿਆ ਨਹੀਂ ਅਤੇ ਮਹਾਂ-ਅਮਾਤਿਆਂ ਦੀ ਪੀੜ੍ਹੀਆਂ ਨੇ ਵੀ ਵੰਸ਼ ਦੇ ਉਤਾਰ-ਚੜ੍ਹਾਅ ਵਿਚ ਸਦਾ ਆਪਣੀ ਮਾਲਕ-ਭਗਤੀ ਹੀ ਦਰਸਾਈ ਹੈ।"

ਰੱਜੁਕ ਨੇ ਖੇਵਟਾਂ ਨੂੰ ਕੁਝ ਕਿਹਾ। ਕਿਸ਼ਤੀ ਇਕਦਮ ਘਾਟ ਨਾਲ ਲਾ ਦਿੱਤੀ ਗਈ। ਤੱਟ ਤੋਂ ਕਿਸ਼ਤੀ ਵਿਚ ਚੜ੍ਹਨ ਲਈ ਲੱਕੜ ਦੇ ਫੱਟੇ ਰੱਖ ਦਿੱਤੇ ਗਏ ਤਾਂ ਜੋ ਘੋੜੇ ਸੌਖਿਆਂ ਹੀ ਕਿਸ਼ਤੀ ਵਿਚ ਪੁੱਜ ਸਕਣ। ਸਵਾਰੀਆਂ ਅਤੇ ਘੋੜਿਆਂ ਨੂੰ ਲੈ ਕੇ ਕਿਸ਼ਤੀ ਕਾਸ਼ੀ ਨਗਰੀ ਵੱਲ ਚੱਲ ਪਈ।

ਕੀਰਤ ਬਹੁਤ ਚੁੱਪ ਸਨ। ਉਹਨਾ ਨੇ ਮਾਤਾ ਗੰਗਾ ਨੂੰ ਮਨ-ਹੀ-ਮਨ ਪ੍ਰਨਾਮ ਕੀਤਾ।

ਗੰਗਾ ਅਤੇ ਸ਼ਿਵ ਦਾ ਅਜਿਹਾ ਸੁਮੇਲ ਗੰਗੋਤਰੀ ਤੋਂ ਲੈ ਕੇ ਗੰਗਾ ਸਾਗਰ ਤੱਕ ਕਿਤੇ ਵੀ ਨਹੀਂ ਹੈ। ਗੰਗਾ ਆਪਣੇ ਵਹਿਣ ਵਿਚ ਸ਼ਿਵ ਨੂੰ ਸਮੇਟੀ ਪ੍ਰਸੰਨ ਕਲਕਲ ਕਰਦੀ ਖਿੜ-ਖਿੜ ਹੱਸ ਰਹੀ ਹੈ। ਉਹ ਰੁਦਰ-ਰੂਪ ਹੈ, ਸ਼ਿਵਤਵ ਦੇਣ ਵਾਲੀ ਹੈ। ਗੰਗਾ ਅਤੇ ਸ਼ਿਵ ਦੀ ਇਹ ਜੋੜੀ, ਇਹ ਮਿਥੁਨ, ਇਹ ਪਰਸਪਰ ਗਲਵੱਕੜੀ ਹੋਰ ਕਿਥੇ ਮਿਲੇਗੀ ? ਵਿਸ਼ਵ ਦਾ ਏਨਾ ਪ੍ਰਾਚੀਨ ਨਗਰ ਅਤੇ ਉੱਤਰਵਾਹਿਨੀ ਗੰਗਾ ਦੀ ਇਹ ਅਲੌਕਿਕ ਸੁੰਦਰਤਾ ਵੀ ਕੀਰਤ ਦੇ ਮਨ ਨੂੰ ਸ਼ਾਂਤੀ ਨਹੀਂ ਦੇ ਰਹੇ। ਹਲਕੇ ਗੇਰੂਏ ਸੱਪ ਦੀ ਕੁੰਜ ਵਰਗੇ ਚਮਕਦਾਰ ਹੌਲੀ ਜਿਹੀ ਫੂਕ ਨਾਲ ਵੀ ਉੱਡ ਜਾਣ ਵਾਲੇ ਪਾਰਦਰਸ਼ੀ ਬਸਤਰ ਵਿਚ ਲਿਪਟੀ ਕਾਸ਼ੀ ਨਗਰੀ ਉਹਨਾ ਨੂੰ ਵਾਰ-ਵਾਰ ਭੌਤਿਕ ਵਾਤਾਵਰਨ ਤੋਂ ਵੱਖ ਕਰਨ ਦਾ ਜਤਨ ਕਰ ਰਹੀ ਸੀ, ਪਰ ਕੀਰਤ ਸਨ ਕਿ ਉਹਨਾਂ ਦੇ ਮਨੋ-ਮਸਤਕ ਵਿਚ ਜੈਜਾਕਭੁਕਤੀ ਦੇ ਪਹਾੜੀ ਖੇਤਰ ਹੀ ਡੁੱਬ-ਉੱਭਰ ਰਹੇ ਸਨ। ਭਾਂਤ-ਭਾਂਤ ਦੇ ਬਿਰਛਾ ਨਾਲ ਢਕੇ ਮਾਰਗ ਉਹਨ ਦੀਆਂ ਅੱਖਾਂ ਦੇ ਸਾਹਮਣੇ ਆ ਵਿਛਦੇ ਸਨ। ਜਦੋਂ ਉਹ ਘੋੜੇ ਦੀ ਪਿੱਠ ਉੱਤੇ ਬੈਠੇ ਆ ਰਹੇ ਸਨ, ਉਹਨਾਂ ਦੇ ਮੋਢਿਆਂ ਨੂੰ, ਮੱਥੇ ਨੂੰ, ਬੁੰਦੇਲਖੰਡੀ ਪਗੜੀ ਨੂੰ, ਗੱਲ੍ਹਾਂ ਨੂੰ ਛੂਹ ਲੈਣ ਵਾਲੇ ਛੋਟੇ-ਛੋਟੇ ਬਿਰਛਾ ਨੂੰ ਉਹ ਕਿਵੇਂ ਭੁੱਲ ਸਕਦੇ ਹਨ ! ਤੁਰਦੇ ਸਮੇਂ ਬੁੰਦੇਲੀ ਮੁਟਿਆਰ ਨੇ ਜੋ ਲੋਕਗੀਤ ਗਾਇਆ ਸੀ, ਉਹ ਹੁਣ ਵੀ ਬੁੱਲ੍ਹਾਂ ਉਤੇ ਆ ਜਾਂਦਾ ਹੈ:

ਹੰਸਾ ਫਿਰਤ ਵਿਪਤ ਕੇ ਮਾਰੇ...ਵਿਪਤ ਕੇ ਮਾਰੇ...

"ਨਹੀਂ, ਮੈਨੂੰ ਇਹ ਰੁਮਾਨੀ ਰੇਸ਼ਮੀ ਜਾਲ ਨਹੀਂ ਚਾਹੀਦਾ। ਮੈਂ ਕਠੋਰ ਸੱਚ ਭੋਗਣਾ ਚਾਹੁੰਦਾ ਹਾਂ। ਸੁਣਿਆ ਹੈ, ਇਹ ਨਗਰੀ ਤ੍ਰਿਸੂਲ ਉਤੇ ਸਥਿਤ ਹੈ। ਮੈਂ ਤ੍ਰਿਸੂਲ ਨੂੰ ਧਾਰਨ ਕਰਨ ਵਾਲੀ ਵਾਸਤਵਿਕ ਪਹਾੜੀ ਉੱਤੇ ਪੈਰ ਰੱਖ ਕੇ ਸਮਝਣਾ ਚਾਹੁੰਦਾ ਹਾ ਕਿ ਅਧਿਆਤਮਕ ਕਲਪਨਾ ਅਤੇ ਭੌਤਿਕ ਸੱਚ ਵਿਚੋਂ ਕੌਣ ਸ੍ਰੇਸ਼ਠ ਹੈ।"

ਰੱਜੁਕ ਗਾਹੜਵਾਲ ਬੋਲੇ, "ਕੀ ਸੋਚ ਰਹੇ ਹੋ ? ਅੱਧੀ ਘੜੀ ਵਿਚ ਤੁਹਾਨੂੰ ਰਾਹ ਦੀ ਥਕਾਵਟ ਮਿਟਾਉਣ ਦਾ ਅਵਸਰ ਮਿਲ ਜਾਵੇਗਾ। ਤੁਸੀਂ ਇਸ ਨਗਰੀ ਦੀ ਜੀਵਨਧਾਰਾ ਨੂੰ, ਇਹਦੀ ਸੁੰਦਰਤਾ ਅਤੇ ਕਰੂਪਤਾ ਨੂੰ ਪਛਾਣੋ। ਰਾਜਨ ! ਕਾਹਲ ਵਿਚ ਕੋਈ ਨਿਰਣਾ ਲੈਣ ਦਾ ਜਤਨ ਨਾ ਕਰੋ।"

ਕੀਰਤ ਮੁਸਕਰਾਏ, 'ਆਰੀਆ ਰੱਜੁਕ, ਮੈਂ ਸਮਝ ਗਿਆ ਕਿ ਮੇਰੇ ਪਿਤਾਮਾ ਵਿਦਿਆਧਰ ਦੇਵ ਨੂੰ ਵੱਸ ਵਿਚ ਕਰਨ ਵਾਲੀ ਕਿਹੜੀ ਸ਼ਕਤੀ ਤੁਹਾਡੇ ਕੋਲ ਹੈ। ਤੁਸੀਂ ਬਾਹਰੋਂ ਜਿੰਨੇ ਸਰਲ ਦਿਸਦੇ ਹੋ, ਅੰਦਰੋਂ ਓਨੇ ਹੀ ਡੂੰਘੇ ਹੋ।"

ਵਰੁਨਾ-ਗੰਗਾ ਸੰਗਮ ਤੋਂ ਪੰਜਾਹ ਹੱਥ ਦੂਰ ਗੰਗਾ ਦੇ ਕੰਢੇ ਕਿਸ਼ਤੀ ਖੜੀ ਕਰ ਦਿੱਤੀ ਗਈ। ਸਾਰੇ ਜਣੇ ਉੱਤਰ ਆਏ। ਚਾਰੇ ਪਾਸੇ ਸ਼ਾਂਤੀ ਸੀ। ਅੱਗੇ-ਅੱਗੇ ਰੱਜੁਕ, ਪਿੱਛੇ-ਪਿੱਛੇ ਤਿੰਨੇ ਘੋੜ-ਸਵਾਰ ਗਾਹੜਵਾਲ ਨਰਪਤਿ ਚੰਦਰ ਦੇਵ ਦੀ ਉਸਾਰੀ ਹੋਈ ਧਰਮਸ਼ਾਲਾ ਦੇ ਦੁਆਰ ਕੋਲ ਰੁਕੇ। 'ਬਿਹਾਰੀ, ਉਇ ਬਿਹਾਰੀ !' ਰੱਜੁਕ ਨੇ ਆਵਾਜ਼ਾਂ ਮਾਰੀਆਂ। ਅੰਦਰੋਂ ਜੋ ਆਦਮੀ ਬਾਹਰ ਆਇਆ, ਉਹ ਸ਼ਾਇਦ ਗੰਭੀਰ ਹੋਣਾ ਜਾਂ ਬੇਮਤਲਬ ਬਾਹਰਮਖੀ ਹੋਣਾ

ਜਾਣਦਾ ਹੀ ਨਹੀਂ ਸੀ। ਉਹਦਾ ਚਿਹਰਾ ਇਕਦਮ ਸਪਾਟ ਸੀ।

"ਕੀ ਆਗਿਆ ਹੈ, ਆਰੀਆ ?"

"ਦੇਖ, ਇਹ ਮੇਰੇ ਸੰਬੰਧੀ ਯਾਤਰਾ ਨੂੰ ਨਿੱਕਲੇ ਹਨ। ਪਹਿਲਾ ਤਾਂ ਤੂੰ ਘੋੜ-ਪਾਲਾਂ ਨੂੰ ਆਖ ਦੇ ਕਿ ਇਹਨਾਂ ਤਿੰਨਾਂ ਘੋੜਿਆਂ ਨੂੰ ਨੁਆਹ ਕੇ ਦਾਣੇ-ਤੂੜੀ ਦਾ ਪ੍ਰਬੰਧ ਕਰਨ। ਫੇਰ ਤੂੰ ਉਪਰ ਵਾਲੇ ਵੱਡੇ ਕਮਰੇ ਵਿਚ ਤਿੰਨ ਬਿਸਤਰੇ ਲਾ ਦੇ। ਧਿਆਨ ਨਾਲ ਸੁਣ ਲੈ, ਜੇ ਇਹਨਾ ਨੂੰ ਭੋਰਾ-ਭਰ ਵੀ ਕਸ਼ਟ ਹੋਇਆ ਤਾਂ..."

"ਤਾਂ ਤੁਸੀਂ ਮੇਰੀ ਰਗੜਾਈ ਕਰੋਗੇ", ਉਹ ਮੁਸਕਰਾਇਆ।

"ਹਾ।"

"ਪਰ ਬਾਲਣ-ਪਾਣੀ ?" ਉਹ ਚੁੱਪ ਹੋ ਗਿਆ।

"ਲੈ ਇਹ ਦਰੰਮ ਹੈ", ਰੱਜੁਕ ਨੇ ਕਿਹਾ।

ਬਿਹਾਰੀ ਨੇ ਦਰੰਮ ਲੈ ਲਿਆ। ਰੱਜੁਕ ਚਲਿਆ ਗਿਆ। ਉਹ ਤਿੰਨਾਂ ਘੋੜ-ਸਵਾਰਾਂ ਵੱਲ ਮੂੰਹ ਕਰ ਕੇ ਬੋਲਿਆ, "ਜੋ ਝੂਠ ਬੋਲੇ, ਉਹ ਗੰਗਾ ਨ੍ਹਾਵੇ।"

ਕਨਈਆ ਮਿੱਸਰ ਬੋਲੇ, "ਠੀਕ ਕਹਿ ਰਹੇ ਹੋ, ਬਿਹਾਰੀ, ਜੋ ਸੱਚ ਬੋਲਦਾ ਹੈ, ਉਹ ਤਾ ਇਉਂ ਹੁੰਦਾ ਹੈ ਜਿਵੇਂ ਗੰਗਾ ਅਸ਼ਨਾਨ ਕਰ ਕੇ ਆਇਆ ਹੋਵੇ।"

ਅੰਤੂ ਬੋਲਿਆ, "ਭਾਈ, ਤੁਸੀਂ ਵਿਅੰਗ ਨਾ ਕਰੋ। ਅਸੀਂ ਸੱਚ-ਮੁੱਚ ਗੰਗਾ ਨ੍ਹਾਉਣ ਜਾਣਾ ਚਾਹੁੰਦੇ ਹਾ। ਪਰ ਸਾਡੇ ਕੋਲ ਬਸਤਰ ਨਹੀਂ ਹਨ।"

ਉਹ ਚੁੱਪ-ਚਾਪ ਵੱਡੇ ਕਮਰੇ ਵਿਚ ਗਿਆ ਅਤੇ ਤਿੰਨ ਧੋਤੀਆਂ, ਤਿੰਨ ਚਾਦਰਾ ਅਤੇ ਤਿੰਨ ਪਰਨੇ ਲੈ ਕੇ ਆ ਗਿਆ।

ਤਿੰਨਾਂ ਨੂੰ ਬਸਤਰ ਦਿੰਦੇ ਸਮੇਂ ਉਹ ਮੁਸਕਰਾਇਆ ਅਤੇ ਦਰੰਮ ਦਿਖਾ ਕੇ ਬੋਲਿਆ, "ਹੁਣ ਜਾ ਕੇ ਗਰਮ-ਗਰਮ ਪੂਰੀਆਂ ਲੈ ਕੇ ਆਉਂਦਾ ਹਾਂ।"

ਕਨਈਆ ਮਿੱਸਰ ਹੱਸੇ, "ਹਾਂ, ਭਾਈ ਜਾ। ਪੂਰੀਆਂ ਹੀ ਖੁਆ ਦੇ। ਨਗਰ ਵਿਚ ਬਣੀਆ-ਬਣਾਈਆ ਮਿਲ ਜਾਣਗੀਆਂ। ਸੰਧਿਆ-ਵੇਲੇ ਤੇਰੇ ਹੱਥ ਦਾ ਬਣਿਆ ਹੋਇਆ ਖਾਵਾਂਗੇ।"

ਬਿਹਾਰੀ ਚਲਿਆ ਗਿਆ। ਉਹਦੇ ਸਪਾਟ ਚਿਹਰੇ ਉੱਤੇ ਕੋਈ ਵੀ ਭਾਵ ਨਹੀਂ ਸੀ।

ਤਿੰਨੇ ਘੋੜ-ਸਵਾਰ ਖਾ-ਪੀ ਕੇ ਬਿਸਤਰਿਆ ਵਿਚ ਪਏ ਸਨ। "ਬਈ ਕਨਈਆ ਮਿੱਸਰ", ਰੱਜੁਕ ਨੇ ਉਹਨਾਂ ਦੀ ਬਾਂਹ ਫੜ ਕੇ ਜਗਾਇਆ, "ਸੰਧਿਆ ਹੋਣ ਹੀ ਵਾਲੀ ਹੈ, ਉੱਠੋ ਉੱਠੋ।"

ਗੱਲਬਾਤ ਸੁਣ ਕੇ ਕੀਰਤ ਅਤੇ ਅੰਤੂ ਵੀ ਜਾਗ ਪਏ।

"ਕਿਸੇ ਨੂੰ ਮਿਲਣਾ ਹੈ, ਸ੍ਰੀਮਾਨ ?"

ਕੀਰਤ ਬੋਲੇ, "ਹਾਂ, ਜ਼ਰਾ ਮਤਸਿਉਦਰੀ ਦੇ ਕੰਢੇ ਚੱਲਣਾ ਹੈ।"

"ਤਾ ਚੱਲੋ, ਉਥੇ ਪਹੁੰਚਦਿਆਂ-ਪਹੁੰਚਦਿਆਂ ਸੰਧਿਆ ਹੋ ਜਾਵੇਗੀ।"

## 2

ਚਾਰੇ ਜਣੇ ਪੈਦਲ ਚੱਲ ਪਏ। ਵਰੁਣਾ ਨਦੀ ਉੱਤੇ ਕਿਸ਼ਤੀਆਂ ਜੋੜ ਕੇ ਇਕ ਕੰਮ-ਚਲਾਊ ਪੁਲ ਬਣਾ ਲਿਆ ਗਿਆ ਸੀ। ਵਰੁਣਾ-ਗੰਗਾ ਸੰਗਮ ਉੱਤੇ ਸਥਿਤ ਮੰਦਰਾਂ ਦੇ ਕਲਸ ਸੰਧਿਆ-ਕਾਲ ਦੇ ਸੂਰਜ ਦੀਆਂ ਰੱਤੀਆਂ ਕਿਰਨਾਂ ਵਿਚ ਨ੍ਹਾਤੇ ਹੋਏ ਲੱਗ ਰਹੇ ਸਨ। ਰਾਹ ਘਾਹ ਤੋਂ ਰਹਿਤ ਅਤੇ ਤਿਲ੍ਹਕਣੇ ਸਨ। ਮੁੱਖ ਰਾਹਾਂ ਉੱਤੇ ਕੰਕਰ ਵਿਛਾਏ ਹੋਏ ਸਨ। ਤੇ ਸਾਹਮਣੇ ਸੀ ਮਤਸਿਉਦਰੀ।

ਅੰਤੂ ਬੋਲਿਆ, "ਵਾਹ, ਕਿੰਨੀ ਸੁੰਦਰਤਾ ਹੈ !"

ਚਾਰੇ ਅੱਗੇ ਵਧੇ। ਉਹਨਾਂ ਦੇ ਪੈਰਾਂ ਦੀ ਬਿੜਕ ਸੁਣ ਕੇ ਸਾਰਸ-ਜੋੜੀ ਉੱਚੀ-ਉੱਚੀ ਬੋਲਦੀ ਹੋਈ ਉੱਡ ਗਈ ਅਤੇ ਉੱਚੇ ਮੰਦਰਾਂ ਦੇ ਕਲਸਾਂ ਦੇ ਵਿਚਕਾਰ ਇਕ ਤਿਰਛੀ ਰੇਖਾ ਬਣਾਉਂਦੀ ਹੋਈ ਨੀਲੇ ਦੁਮੇਲ ਵਿਚ ਲੀਨ ਹੋ ਗਈ।

"ਕਾਸ਼ੀ ਦੇ ਵਿਚਕਾਰ ਸਥਿਤ ਇਹ ਝੀਲ ਤਾਂ ਮੈਨੂੰ ਪ੍ਰਕਿਰਤੀ ਦੀ ਸਰਬ-ਸ੍ਰੇਸ਼ਠ ਸੁਗਾਤ ਵਰਗੀ ਲੱਗ ਰਹੀ ਹੈ", ਅੰਤੂ ਨੇ ਕਿਹਾ। ਕੀਰਤ ਕੁਝ ਨਹੀਂ ਬੋਲੇ।

"ਕੀ ਸੋਚ ਰਹੇ ਹੋ, ਸ਼੍ਰੀਮਾਨ ?" ਅੰਤੂ ਨੇ ਕਿਹਾ। ਉਹਨੂੰ ਲੱਗ ਰਿਹਾ ਸੀ ਕਿ ਕੀਰਤ ਲੋੜ ਤੋਂ ਵੱਧ ਗੰਭੀਰ ਹੋ ਗਏ ਹਨ। ਇਸਲਈ ਉਹਨਾ ਨੂੰ ਅੰਤਹਿਕਰਨ ਦੀ ਅਸੀਮ ਡੂੰਘਾਈ ਵਿਚ ਡੁੱਬਣ ਤੋਂ ਪਹਿਲਾਂ ਭੌਤਿਕ ਪੱਧਰ ਉੱਤੇ ਲਿਆਉਣਾ ਜ਼ਰੂਰੀ ਹੈ।

ਸਾਹਮਣੇ ਸੀ ਨੰਦੀਸ਼ਵਰ ਦਾ ਮੰਦਰ। ਉਹ ਨਾਗਰ ਸ਼ੈਲੀ ਵਿਚ ਬਣਿਆ ਇਕ ਅਦਭੁਤ, ਵਿਸਾਲ ਅਤੇ ਬੰਧਨ-ਮੁਕਤ ਸ਼ਿਲਪ ਦਾ ਨਮੂਨਾ ਸੀ। ਸਿਰ ਉੱਤੇ ਚਮਕਦਾਰ ਆਮਲਕ ਸੀ। ਉਹਦੇ ਉੱਤੇ ਕਲਸ ਸੀ ਅਤੇ ਉਹਦੇ ਸਿਖਰ ਉੱਤੇ ਧ੍ਰਜ-ਦੰਡ। ਗੇਰੂਏ ਰੰਗ ਦੀ ਪਤਾਕਾ ਹਵਾ ਦੇ ਹਲਕੇ ਜਿਹੇ ਬੁੱਲੇ ਨਾਲ ਹੀ ਹਿੱਲ ਰਹੀ ਸੀ। ਮੰਦਰ ਦੇ ਗਰਭਗ੍ਰਹਿ ਦੇ ਉਪਰ ਨਾਗਰ ਸੈਲੀ ਵਿਚ ਵਿਮਾਨ ਬਣਿਆ ਹੋਇਆ ਸੀ। ਵੱਡੇ-ਵੱਡੇ ਚਿਕਣੇ ਥੰਮ੍ਹਾ ਉੱਤੇ ਬਣਿਆ ਵਿਸ਼ਾਲ ਮੰਡਪ ਸੀ। ਉਸ ਵਿਚ ਦੀਵਾਰਾਂ ਦੇ ਨਾਲ ਦੇਵੀਆ-ਦੇਵਤਿਆਂ ਦੀਆਂ ਮੂਰਤੀਆਂ ਸਨ ਜੋ ਅਤਿਅੰਤ ਬੰਧਨ-ਮੁਕਤ ਮਿਥੁਨ ਮੁਦਰਾ ਵਿਚ ਬਣੀਆ ਹੋਈਆ ਸਨ।

ਕੀਰਤ ਨੇ ਕਿਹਾ, "ਮਿਸ਼ਰ ਜੀ, ਤੁਸੀ ਜ਼ਰਾ ਪੁੱਛੋ ਕਿ ਪਾਸ਼ੂਪਤਾਚਾਰੀਆ ਬ੍ਰਿਸ਼ਧ੍ਰਜ ਕਦੋਂ ਮਿਲਣਗੇ। ਉਹਨਾਂ ਦੇ ਸੰਧਿਆ-ਵੰਦਨ ਵਿਚ ਬਾਧਾ ਨਾ ਪਵੇ, ਇਸ ਗੱਲ ਦਾ ਧਿਆਨ ਰੱਖਣਾ।"

ਸ਼੍ਰੀਕ੍ਰਿਸ਼ਨ ਮਿਸ਼ਰ ਮੰਦਰ ਦੇ ਨੇੜੇ ਸਥਿਤ ਭਵਨ ਵੱਲ ਚਲੇ ਗਏ। ਮੰਦਰ ਦੇ ਅੰਦਰ ਫ਼ਰਸ਼ ਅਤਿਅੰਤ ਚਮਕਦਾਰ ਨੀਲੇ-ਪੀਲੇ ਪੱਥਰਾਂ ਨੂੰ ਤਰਾਸ਼ ਕੇ ਅਤ ਕਲਾਤਮਿਕ ਢੰਗ ਨਾਲ ਜੋੜ ਕੇ ਬਣਾਇਆ ਗਿਆ ਸੀ।

ਸਾਹਮਣੇ ਇਕ ਪੁਜਾਰੀ ਦਿਖਾਈ ਦਿੱਤਾ।

"ਆਰੀਆ, ਕੀ ਤੁਸੀਂ ਦੱਸ ਸਕਦੇ ਹੋ, ਪਾਸ਼ੂਪਤਾਚਾਰੀਆ ਸਾਨੂੰ ਦਰਸਨ ਦੇ ਸਕਣਗੇ ?"

ਪੁਜਾਰੀ ਨੇ ਪੁੱਛਿਆ, "ਤੁਹਾਡੀ ਪਛਾਣ ?"

"ਇਹ ਤਾ ਗੁਪਤ ਹੈ, ਸ੍ਰੀਮਾਨ, ਪਰ ਤੁਸੀ ਏਨਾ ਕਹਿ ਸਕਦੇ ਹੋ ਕਿ ਅਸੀਂ ਬੁੰਦੇਲਖੰਡੀ ਯਾਤਰੀ ਘੁੰਮਦ-ਫਿਰਦੇ ਆ ਰਹ ਹਾ।"

ਪੁਜਾਰੀ ਬੋਲਿਆ, "ਠੀਕ ਹੈ. ਤੁਸੀ ਦੋ ਪਲ ਇਥ ਰੁਕੋ, ਮੈਂ ਪਤਾ ਕਰ ਕੇ ਆਉਂਦਾ ਹਾਂ।"

ਕ੍ਰਿਸਨ ਮਿਸ਼ਰ ਮੰਡਪ ਦੀਆਂ ਦੀਵਾਰਾ ਦੇ ਨਾਲ ਲੱਗੀਆ ਹੋਈਆ ਮੂਰਤੀਆ ਨੂੰ ਦਖ ਕ ਬੋਲ, "ਇਹ ਤਾ ਖਜੂਰਾਹੋ ਦੇ ਕੰਦਾਰੀਆ ਮੰਦਰ ਦੀਆਂ ਮੂਰਤੀਆ ਨਾਲ ਮਿਲਦੀਆਂ-ਜੁਲਦੀਆ ਹਨ।"

"ਅਜੇ ਓਹ ਸੰਧਿਆ ਲਈ ਬੈਠੇ ਹਨ. ਸ੍ਰੀਮਾਨ। ਤੁਹਾਨੂੰ ਥੋੜ੍ਹੀ ਉਡੀਕ ਕਰਨੀ ਪਵੇਗੀ।"

ਕ੍ਰਿਸ਼ਨ ਮਿਸ਼ਰ ਨੇ ਕੀਰਤ ਨੂੰ ਦਸਿਆ ਕਿ ਅਜੇ ਕੁਝ ਸਮਾ ਲੱਗੇਗਾ।

ਚਾਰੇ ਜਣੇ ਮਤਸਿਉਦਰੀ ਦੇ ਕੰਢੇ ਇਕ ਸਾਫ ਥਾ ਦੇਖ ਕੇ ਬੈਠ ਗਏ।

ਕੀਰਤ ਨੇ ਕਿਹਾ. "ਕਹੋ ਅੰਤੂ. ਕੀ ਜੇਜਾਕਭੁਕਤੀ ਦੇ ਜਾਬਾਲੀਪੁਰ ਦੇ ਨੇੜੇ ਨਰਮਦਾ ਦੇ ਧੂੰਆਧਾਰ ਝਰਨੇ ਦੀ ਸੁੰਦਰਤਾ ਮਤਸਿਉਦਰੀ ਤੋਂ ਘੱਟ ਹੈ ? ਕੀ ਸੰਘਣੇ ਜੰਗਲ ਅਤੇ ਪਹਾੜੀਆ ਦੇ ਵਿਚਕਾਰ ਸ਼ੋਣਭੱਦਰ ਦੀਆਂ ਨਿੱਤਰੀਆ ਹੋਈਆ ਧਾਰਾਵਾ ਇਸ ਝੀਲ ਤੋ ਘੱਟ ਹਨ ? ਕੀ ਮਰਕਤ ਦੀਆ ਪਹਾੜੀਆਂ ਉੱਤੇ ਉੱਚੀਆਂ ਝਾਲਾ ਵਗਾਉਣ ਵਾਲਾ ਚਚਾਈ ਝਰਨਾ ਭੁੱਲਣ ਵਾਲੀ ਚੀਜ਼ ਹੈ ?"

ਅੰਤੂ ਨੇ ਕਿਹਾ, "ਮੇਰਾ ਇਹ ਭਾਵ ਨਹੀਂ ਸੀ. ਸ੍ਰੀਮਾਨ ! ਮੈਂ ਤਾ ਤੁਹਾਨੂੰ ਥੋੜ੍ਹਾ ਪ੍ਰਕਿਰਤੀ ਦੇ ਨੇੜੇ ਕਰਨ ਲਈ ਇਹ ਸਭ ਕੁਛ ਕਿਹਾ ਸੀ।"

"ਮੈਂ ਜਾਣਦਾ ਹਾ ਅੰਤੂ ਕਿ ਤੁਸੀਂ ਮੈਨੂੰ ਵੇਦਨਾ ਦੀ ਅੰਨ੍ਹੀ ਗੁਫ਼ਾ ਵਿਚੋਂ ਬਾਹਰ ਕੱਢਣ ਲਈ ਸਭ ਕੁਛ ਕਰ ਰਹੇ ਹੋ, ਪਰ ਮੈਂ ਆਪਣੀਆ ਅੱਖਾ ਦੇ ਸਾਹਮਣੇ ਬਲਦੀ ਹੋਈ ਉਸ ਚਿਤਾ ਨੂੰ ਭੁਲਾ ਸਕਣ ਤੋਂ ਅਸਮਰਥ ਹਾ।" ਵਾਤਾਵਰਨ ਅਚਾਨਕ ਗੰਭੀਰ ਹੋ ਗਿਆ।

ਮਤਸਿਉਦਰੀ ਦੇ ਤੱਟ ਉੱਤੇ ਚਾਰੇ ਵਿਅਕਤੀ ਬੈਠੇ ਹੋਏ ਸਨ। ਮਨ ਦਾ ਭਾਰ ਹੌਲਾ ਹੋਇਆ ਅਤੇ ਕੀਰਤ ਨੇ ਮਤਸਿਉਦਰੀ ਨੂੰ ਅਪਣੱਤ-ਭਰੀਆ ਨਜ਼ਰਾਂ ਨਾਲ ਦੇਖਣਾ ਸ਼ੁਰੂ ਕੀਤਾ। ਸੱਚਮੁੱਚ ਉਹ ਸ਼ਿਵ ਦੇ ਆਨੰਦ-ਵਣ ਦੀ ਦਰਪਨਮਾਲਾ ਸੀ। ਉਸ ਝੀਲ ਦੇ ਚਾਰਾ ਕੰਢਿਆ ਉਤੇ ਬਣ ਮੰਦਰਾ ਵਿਚ ਪ੍ਰਕਾਸਿਤ ਛੋਟੇ-ਛੋਟੇ ਦੀਪ ਪਾਣੀ ਵਿਚ ਝਿਲਮਿਲਾ ਰਹੇ ਸਨ। ਪੂਰਨਮਾਸੀ ਦਾ ਚੰਦ ਚੜ੍ਹ ਰਿਹਾ ਸੀ ਅਤੇ ਸ਼ੋਭਾ-ਚੱਕਰ ਨਾਲ ਚਮਕਦੇ ਚੰਦਰ-ਮੰਡਲ ਦਾ ਪ੍ਰਕਾਸ਼ ਪੂਰੀ ਨਗਰੀ ਨੂੰ ਜਿਵੇਂ ਸੁਨਹਿਰੀ ਮਹੀਨ ਜਾਲੀਦਾਰ ਵਸਤਰ ਨਾਲ ਕੱਜ ਰਿਹਾ ਸੀ।

ਮਤਸਿਉਦਰੀ ਜਲ ਦੀ ਡੂੰਘਾਈ ਕਾਰਨ ਨੀਲੀ ਲਗਦੀ ਸੀ ਅਤੇ ਕਦੀ-ਕਦੀ ਹੀ ਅਜਿਹਾ ਹੁੰਦਾ ਸੀ ਕਿ ਗੰਗਾ ਦਾ ਜਲ ਚੱਕਰਪੁਸ਼ਕਰਿਨੀ ਤੋਂ ਹੁੰਦਾ ਹੋਇਆ ਮੰਦਾਕਿਨੀ ਦੇ ਕੰਢਿਆਂ ਨੂੰ ਤੋੜ ਕੇ ਆਪਣੇ ਪਰਮ-ਪਿਆਰੇ ਨੰਦੀਸ਼ਵਰ ਸ਼ਿਵ ਨਾਲ ਮਿਲਣ ਲਈ ਉੱਛਲ ਪੈਂਦਾ ਸੀ। ਮਤਸਿਉਦਰੀ ਬਾਰੇ ਇਹ ਪ੍ਰਸਿੱਧ ਸੀ ਕਿ ਹੜ੍ਹ ਦੇ ਦਿਨਾਂ ਵਿਚ ਜਦੋਂ ਉਹ ਗੰਗਾ-ਜਲ ਨਾਲ ਭਰ ਜਾਂਦੀ ਸੀ. ਤਾਂ ਉਹ ਪਵਿੱਤਰਤਾ ਅਤੇ ਪ੍ਰਕਿਰਤਿਕ ਸ਼ਿੰਗਾਰ ਦਾ ਅਦੁਭੁਤ

ਸੁਮੇਲ ਪੇਸ਼ ਕਰਦੀ ਸੀ। ਦੇਵ-ਸ਼੍ਰੋਮਣੀ ਸ਼ਿਵ ਨੇ ਆਪਣੀ ਪਤਨੀ ਗੌਰੀ ਨੂੰ ਕਿਹਾ ਸੀ, "ਜਦੋਂ ਗੰਗਾ ਅਤੇ ਮਤਸਿਉਦਰੀ ਦਾ ਮਿਲਨ ਹੁੰਦਾ ਹੈ, ਪ੍ਰਾਣਵੱਲਭੇ, ਤਾਂ ਉਹ ਦੇਵਤਾਵਾਂ ਲਈ ਵੀ ਅਲੱਭ ਹੁੰਦਾ ਹੈ।"

ਜਦੋਂ ਮਤਸਿਉਦਰੀ ਗੰਗਾ-ਜਲ ਨਾਲ ਭਰ ਕੇ ਕੰਢਿਆਂ ਦੇ ਉਤੋਂ ਦੀ ਵਗਣ ਨੂੰ ਹੋ ਜਾਂਦੀ, ਤਦ ਉਹਦਾ ਜਲ ਇਕ ਛੋਟੀ ਜਿਹੀ ਨਦੀ ਵਿੱਚ ਹੁੰਦਾ ਹੋਇਆ ਵਰੁਣਾ ਵਿਚ ਪੈਣ ਲਗਦਾ ਸੀ।

ਇਸ ਦੌਰਾਨ ਰੱਜੁਕ ਗਾਹੜਵਾਲ ਏਨਾ ਸਮਾਂ ਬਿਲਕੁਲ ਚੁੱਪ ਰਹੇ।

ਕੀਰਤ ਬੋਲੇ, "ਕਹੋ ਆਰੀਆ ਰੱਜੁਕ, ਸਾਥੋਂ ਕੋਈ ਅਪਰਾਧ ਹੋ ਗਿਆ ? ਤੁਸੀਂ ਏਨੇ ਚੁੱਪ ਕਿਉਂ ਹੋ ?"

ਰੱਜੁਕ ਨੇ ਕਿਹਾ, "ਅਪਰਾਧ ਨਹੀਂ, ਸ੍ਰੀਮਾਨ ! ਹਾਂ, ਮੈਂ ਕੁਝ ਢਿੱਲਾ-ਢਿੱਲਾ ਮਹਿਸੂਸ ਕਰ ਰਿਹਾ ਹਾਂ। ਅੱਜ ਉਹ ਸਭ ਯਾਦਾਂ ਜਾਗ੍ਰਿਤ ਹੋ ਗਈਆ ਹਨ ਜੋ ਮੇਰੇ ਜੀਵਨ ਦੀਆਂ ਅਨਮੋਲ ਨਿਧੀਆਂ ਹਨ।"

"ਮੈਂ ਸਮਝ ਨਹੀਂ ਸਕਿਆ, ਆਰੀਆ", ਕੀਰਤ ਨੇ ਉਹਨਾਂ ਦੀਆਂ ਅੱਖਾ ਵਿਚ ਸਿੱਧਾ ਝਾਕਦਿਆਂ ਕਿਹਾ। "ਤੁਸੀਂ ਪ੍ਰਸੰਨ-ਚਿੱਤ ਹੋ ਕੇ ਬੈਠੋ। ਆਪਣੀ ਪੀੜ ਨੂੰ ਇਕਦਮ ਜੜੋਂ ਪੁੱਟ ਕੇ ਸੁੱਟ ਦਿਓ। ਇਹੋ ਬੇਨਤੀ ਹੈ।"

ਕੀਰਤ ਨੇ ਕੁਝ ਸੋਚਦਿਆਂ ਰੱਜੁਕ ਗਾਹੜਵਾਲ ਦੀਆਂ ਅੱਖਾਂ ਵੱਲ ਦੇਖਿਆ। ਉਹ ਅਤਿਅੰਤ ਚਮਕੀਲੀਆਂ ਅਤੇ ਹੰਝੂਆਂ ਨਾਲ ਭਰੀਆਂ ਹੋਈਆਂ ਸਨ। ਕੀਰਤ ਕੰਬ ਉੱਠਿਆ। ਉਹਨਾਂ ਨੇ ਇਸ ਪ੍ਰਸੰਗ ਨੂੰ ਬਦਲਣ ਦੇ ਉਦੇਸ਼ ਨਾਲ ਪੁੱਛਿਆ, "ਕਹੋ ਆਰੀਆ, ਇਕ ਪ੍ਰਸ਼ਨ ਮੈਂ ਕਰਨਾ ਚਾਹੁੰਦਾ ਹਾਂ। ਪਰ ਸ਼ਾਇਦ ਇਹ ਸਥਾਨ ਉਹਦੇ ਲਈ ਉਚਿਤ ਨਾ ਹੋਵੇ।"

ਰੱਜੁਕ ਹੱਸੇ. "ਤੁਸੀ ਨਿਸਚਿੰਤ ਮਨ ਨਾਲ ਪੁੱਛੋ। ਜਿੰਨੀ ਸੁਰਖਿਅਤ ਵਰੁਣਾ ਪਾਰ ਦੀ ਧਰਮਸ਼ਾਲਾ ਹੈ, ਉਨਾਂ ਹੀ ਸੁਰਖਿਅਤ ਨੰਦੀਸ਼ਵਰ ਦਾ ਵਿਹੜਾ ਹੈ।"

"ਤੁਹਾਨੂੰ ਕਿਵੇਂ ਪਤਾ ਲਗਿਆ ਕਿ ਅਸੀਂ ਤਿੰਨ ਘੋੜ-ਸਵਾਰ ਅੱਜ ਸਵੇਰੇ ਗੰਗਾ ਦੇ ਪੂਰਬੀ ਤੱਟ ਉੱਤੇ ਖੜ੍ਹੇ ਮਿਲਾਂਗੇ ?"

"ਮੈਂ ਜਾਣਦਾ ਸੀ, ਸ੍ਰੀਮਾਨ, ਕਿ ਇਹ ਪ੍ਰਸ਼ਨ ਤੁਸੀ ਅੱਜ ਮੈਨੂੰ ਕਦੀ-ਨਾ-ਕਦੀ ਕਰੋਗੇ। ਪਰ ਤੁਸੀਂ ਜਦੋਂ ਚੁੱਪ ਰਹੇ ਤਾ ਮੈਂ ਆਪਣੇ-ਆਪ ਹੀ ਸਭ ਕੁਝ ਸਪੱਸ਼ਟ ਕਰ ਕੇ ਕਹਿ ਦੇਣਾ ਨਹੀਂ ਸਿਖਿਆ ਹੋਇਆ। ਤੁਹਾਨੂੰ ਨਹੀਂ ਪਤਾ ਕਿ ਪਿਛਲੀ ਰਾਤ ਨੂੰ ਇਕ ਉਠਨੀ-ਸਵਾਰ ਮੇਰੇ ਘਰ ਆਇਆ। ਉਹਨੇ ਖਜੂਰਾਹੋ ਦੇ ਪਤਨ ਦਾ ਸਮਾਚਾਰ ਦਿੱਤਾ ਅਤੇ ਸੈਨਾਪਤੀ ਗੋਪਾਲ ਦਾ ਸੰਦੇਸ਼ ਵੀ। ਗੋਪਾਲ ਮੇਰਾ ਬਚਪਨ ਦਾ ਮਿੱਤਰ ਹੈ। ਰਾਜਨ, ਜਦੋਂ ਅਸੀਂ ਪਰਮ ਭੱਟਾਰਕ ਵਿਦਿਆਧਰ ਦੇਵ ਦੀ ਅਗਵਾਈ ਵਿਚ ਕਨੌਜ ਦੇ ਰਾਜੇ ਰਾਜਪਾਲ ਨੂੰ ਸਜ਼ਾ ਦੇਣ ਲਈ ਚੱਲੇ ਤਾਂ ਮੈਨੂੰ ਗਾਹੜਵਾਲ-ਨਰੇਸ਼ ਚੰਦਰ ਦੇਵ ਨੇ ਕਿਹਾ, "ਵਿਦਿਆਧਰ ਦੇਵ ਨੂੰ ਮੇਰਾ ਪ੍ਰਨਾਮ ਕਹਿਣਾ, ਰੱਜੁਕ, ਅਤੇ ਉਹਨੂੰ ਇਹ ਭੋਜ-ਪੱਤਰ ਵੀ ਦੇ ਦੇਣਾ: ਜਿਸ ਪ੍ਰਕਾਰ

ਵਿੰਧਿਆਚਲ ਪਰਬਤ ਸਦਾ ਹਰੇ-ਭਰੇ ਬਿਰਛਾਂ ਨੂੰ ਧਾਰਨ ਕਰਦਾ ਹੈ, ਉਸੇ ਪ੍ਰਕਾਰ ਖੁਸ਼ਕ ਬਿਰਛਾਂ ਨੂੰ ਵੀ ਧਾਰਨ ਕਰਦਾ ਹੈ। ਇਸੇ ਤਰ੍ਹਾਂ ਵੱਡੇ ਆਦਮੀ ਆਪਣੇ ਸੰਪਰਕ ਵਿਚ ਆਉਣ ਵਾਲੇ ਹਰ ਮਨੁੱਖ ਨੂੰ ਧਾਰਨ ਕਰਦੇ ਹਨ।

"ਤੁਸੀਂ ਤਾਂ ਜਾਣਦੇ ਹੀ ਹੋ ਕਿ ਕਲਚੁਰੀ ਗਾਂਗੇਅ ਦੇਵ ਨੇ ਤੁਰਕ ਹਮਲੇ ਤੋਂ ਪਹਿਲਾਂ ਗੰਗਾ-ਘਾਟੀ ਉੱਤੇ ਕਬਜ਼ਾ ਕਰ ਲਿਆ ਸੀ ਅਤੇ ਕਾਸੀ ਉੱਤੇ ਆਪਣਾ ਅਧਿਕਾਰ ਸਥਾਪਿਤ ਕਰ ਲਿਆ ਸੀ। ਉਹਨੇ ਗਾਹੜਵਾਲ ਵੰਸ ਨੂੰ ਇਉਂ ਦਬੋਚ ਲਿਆ ਸੀ ਕਿ ਚਰਣਾਦਰੀ ਦੁਰਗ ਅਤੇ ਕੰਤਿਤ ਦੇ ਸੀਮਤ ਖੇਤਰਾਂ ਵਿਚ ਰਹਿਣ ਤੋਂ ਇਲਾਵਾ ਗਾਹੜਵਾਲਾਂ ਲਈ ਕੋਈ ਚਾਰਾ ਹੀ ਨਹੀਂ ਰਹਿ ਗਿਆ। ਮੈਂ ਵਿਦਿਆਧਰ ਦੇਵ ਨੂੰ ਭੋਜ-ਪੱਤਰ ਉੱਤੇ ਲਿਖਿਆ ਹੋਇਆ ਇਹ ਸੰਦੇਸ਼ ਦਿੱਤਾ ਅਤੇ ਉਹਨਾਂ ਨੇ ਇਕਰਾਰ ਕੀਤਾ ਕਿ ਜਿਵੇਂ ਵੀ ਹੋਵੇ, ਉਹ ਕਾਸ਼ੀ ਉੱਤੋਂ ਗਾਂਗੇਅ ਦੇਵ ਦੇ ਅਧਿਕਾਰ ਨੂੰ ਸਮਾਪਤ ਕਰਨਗੇ। ਪਰ ਮੰਦ ਭਾਗ ਕਿ ਉਹਨਾਂ ਦਾ ਦਿਹਾਂਤ ਹੋ ਗਿਆ। ਤੁਰਕ ਸੈਨਾਪਤੀ ਨਿਆਲਤਗੀਨ ਨੇ ਕੇਵਲ ਪੰਜ ਸੌ ਘੋੜ-ਸਵਾਰ ਲੈ ਕੇ ਕਾਸ਼ੀ ਉੱਤੇ ਧਾਵਾ ਬੋਲਿਆ। ਉਹਦੇ ਸੈਨਕਾਂ ਨੇ ਸੁਨਿਆਰਾਂ ਅਤੇ ਸ੍ਰੇਸਠੀਆਂ, ਬਜਾਜਾਂ ਅਤੇ ਅਸੁਰਖਿਅਤ ਮੰਦਰਾਂ ਤੋਂ ਧਨ-ਸੰਪਤੀ ਲੁੱਟ ਲਈ। ਤੁਰਕਾ ਨੇ ਪਹਿਲੀ ਵਾਰ ਅਤਰ ਦੀਆਂ ਸ਼ੀਸ਼ੀਆਂ ਦੇਖੀਆਂ! ਉਹਨਾਂ ਨੂੰ ਲੁੱਟ ਕੇ ਅਤੇ ਕੱਪੜਿਆਂ ਉਤੇ ਅਨਾੜੀਆਂ ਵਾਂਗ ਡੋਲ੍ਹ-ਡਾਲ੍ਹ ਕੇ ਚਾਰ ਪਹਿਰਾਂ ਪਿਛੋਂ ਉਹ ਉਸੇ ਤੇਜ਼ੀ ਨਾਲ ਮੁੜ ਗਏ, ਜਿਸ ਤੇਜ਼ੀ ਨਾਲ ਆਏ ਸਨ।[3]

"ਕਾਸ਼ੀਨਰੇਸ਼ ਦਾ ਉਸਤਤੀ ਨਾਂ ਧਾਰਨ ਕਰਨ ਵਾਲੇ ਕਲਚੁਰੀ ਗਾਂਗੇਅ ਦੇਵ ਦੇ ਪ੍ਰਤਾਪ ਨੂੰ, ਵਿਕਰਮਾਜੀਤ ਦੀ ਉਪਾਧੀ ਨੂੰ ਦਰੜ ਕੇ ਉਹ ਚਲੇ ਗਏ। ਤੁਰਕ ਹਮਲਿਆਂ ਵਿਚ ਹਾਰ ਕੇ ਗਾਂਗੇਅ ਦੇਵ ਨੇ ਅਤਿਅੰਤ ਸਰਮ ਕਾਰਨ ਆਪਣੀਆ ਸੌ ਰਾਣੀਆਂ ਨਾਲ ਪਰਿਆਗ ਵਿਖੇ ਅਕਸ਼ੈਵਟ ਦੇ ਨੇੜੇ ਗੰਗਾ ਵਿਚ ਸਮਾਧੀ ਲੈ ਲਈ। ਇਸ ਦੌਰਾਨ ਚੰਦਰ ਦੇਵ ਨੇ ਕਾਸੀ ਨੂੰ ਆਪਣੇ ਰਾਜ ਵਿਚ ਮਿਲਾਇਆ ਅਤੇ ਉਹੋ ਸਥਿਤੀ ਹੁਣ ਵੀ ਹੈ। ਪਰ ਉਹਦੇ ਪ੍ਰਚੰਡ ਸ਼ੱਤਰੂ ਲਕਸ਼ਮੀ ਕਰਨ ਨੇ ਕਾਸ਼ੀ ਨੂੰ ਕੇਂਦਰ ਬਣਾ ਕੇ ਪੂਰਬ ਵਿਚ ਆਪਣੀਆਂ ਜਿੱਤਾਂ ਨਾਲ ਸਮੁੱਚੇ ਪੂਰਬਾਂਚਲ ਨੂੰ ਆਪਣੇ ਅਧੀਨ ਕਰ ਲਿਆ। ਚੰਦਰ ਦੇਵ ਨੂੰ ਇਕ ਸਾਮੰਤ ਤੋਂ ਵੀ ਹੀਣ ਅਤੇ ਅਣਗੌਲਿਆ ਜੀਵਨ ਬਤੀਤ ਕਰਨਾ ਪੈ ਰਿਹਾ ਹੈ, ਕਿਉਂਕਿ ਕਾਸ਼ੀ ਦਾ ਅਸਲੀ ਸ਼ਾਸਕ ਤਾਂ ਲਕਸ਼ਮੀ ਕਰਨ ਹੀ ਹੈ।"

ਪੁਜਾਰੀ ਨੇ ਕਿਹਾ, "ਆਓ ਤੁਸੀਂ, ਆਚਾਰੀਆਸ਼੍ਰੀ ਤੁਹਾਡੀ ਉਡੀਕ ਕਰ ਰਹੇ ਹਨ।"

ਚਾਰੇ ਜਣੇ ਮੰਦਰ ਨਾਲ ਲਗਦੇ ਵਿਸ਼ਾਲ ਉੱਜਲੇ ਭਵਨ ਦੇ ਮੁੱਖ ਦੁਆਰ ਵਿਚੋਂ ਹੁੰਦੇ ਹੋਏ ਅੱਗੇ ਵਧੇ। ਦੁਆਰ ਉੱਤੇ ਦੋਵੇਂ ਪਾਸੀਂ ਇਕ-ਇਕ ਨਾਗਾ ਸ਼ੈਵ ਸੰਨਿਆਸੀ ਤ੍ਰਿਸ਼ੂਲ ਲਈ ਖੜੇ ਸਨ।

ਅੰਤੂ ਨੇ ਕਿਹਾ, "ਰਾਜਨ, ਤੁਸੀਂ ਇਕੱਲੇ ਜਾਓ। ਜੇ ਲੋੜ ਪਈ ਤਾ ਸਾਨੂੰ ਵੀ ਬੁਲਾ ਲੈਣਾ।"

ਕੀਰਤ ਪੌੜੀਆਂ ਲੰਘ ਕੇ ਦੋਮੰਜ਼ਲੇ ਉਤੇ ਪੁੱਜੇ। ਸਾਰਾ ਮਾਹੌਲ ਧੂਫ਼ ਦੇ ਸੁਗੰਧਿਤ ਧੂੰਏਂ ਨਾਲ ਭਰਿਆ ਹੋਇਆ ਸੀ।

ਵਿਚਕਾਰਲੀ ਚੌਂਕੀ ਉੱਤੇ ਬਹੁਤ ਹੀ ਕੀਮਤੀ ਕਾਲੀਨ ਸੀ ਜਿਸ ਉੱਤੇ ਸੁਨਹਿਰੀ ਰੰਗ ਦਾ ਕੱਪੜਾ ਵਿਛਿਆ ਹੋਇਆ ਸੀ। ਪੱਕੀ ਉਮਰ ਦੇ ਇਕ ਗੌਰਵਸ਼ਾਲੀ, ਨਰੋਏ ਅਤੇ ਫੁਰਤੀਲੇ ਆਦਮੀ ਕੀਰਤ ਦੇ ਸਾਹਮਣੇ ਸਨ। ਉਹਨਾਂ ਦੀ ਠੋਡੀ ਰੋਮਾਂ ਤੋਂ ਅਤਿਅੰਤ ਸੱਖਣੀ ਸੀ ਅਤੇ ਸਿਰ ਉੱਤੇ ਗੇਰੂਏ ਰੰਗ ਦਾ ਰੇਸ਼ਮੀ ਕੱਪੜਾ ਬੰਨ੍ਹਿਆ ਹੋਇਆ ਸੀ।

"ਆਓ ਵਤਸ !" ਇਕ ਭਾਰੀ-ਗੋਰੀ ਗੰਭੀਰ ਆਵਾਜ਼ ਕਮਰੇ ਵਿਚ ਗੂੰਜ ਉੱਠੀ।

ਕੀਰਤ ਨੇ ਝੁਕ ਕੇ ਉਹਨਾਂ ਦੇ ਚਰਨ ਛੂਹੇ। ਆਚਾਰੀਆ ਨੇ ਸਿਰ ਉਤੇ ਹੱਥ ਰੱਖ ਕੇ ਅਸ਼ੀਰਵਾਦ ਦਿੱਤੀ।

ਕੀਰਤ ਨੇ ਚੌਂਕੀ ਦੇ ਨੇੜੇ ਰੱਖੀ ਪੀੜ੍ਹੀ ਉੱਤੇ ਬੈਠਦਿਆਂ ਉਹ ਮੋਹਰਬੰਦ ਪੱਤਰ ਆਚਾਰੀਆ ਦੇ ਹੱਥਾਂ ਵਿਚ ਦੇ ਦਿੱਤਾ।

ਇਕ ਪਲ ਆਚਾਰੀਆ ਉਸ ਮੋਹਰਬੰਦ ਪੱਤਰ ਨੂੰ ਦੇਖਦੇ ਰਹੇ। ਉਹਨਾਂ ਨੇ ਤਿਰਛੀ ਨਜ਼ਰ ਨਾਲ ਕੀਰਤ ਨੂੰ ਦੇਖਿਆ। ਫੇਰ ਉਹਨਾਂ ਨੇ ਲਫ਼ਾਫ਼ਾ ਖੋਲਿਆ ਅਤੇ ਪੱਤਰ ਕੱਢ ਲਿਆ।

ਜਿਉਂ-ਜਿਉਂ ਉਹ ਪੱਤਰ ਪੜ੍ਹਦੇ ਗਏ, ਉਹਨਾ ਦੇ ਚਿਹਰੇ, ਮੱਥੇ ਅਤੇ ਭਵਾਂ ਵਿਚ ਤਣਾਉ ਆਉਂਦਾ ਗਿਆ। ਪੱਤਰ ਪੜ੍ਹ ਕੇ ਉਹ ਝਟਕੇ ਨਾਲ ਚੌਂਕੀ ਉੱਤੋਂ ਉੱਠੇ ਅਤੇ ਕੀਰਤ ਨੂੰ ਜ਼ੋਰ ਨਾਲ ਫੜ ਕੇ ਆਪਣੀ ਗਲਵੱਕੜੀ ਵਿਚ ਲੈ ਲਿਆ. "ਕੀਰਤ. ਕੀ ਹਾਲਤ ਬਣਾ ਰੱਖੀ ਹੈ, ਬੇਟੇ ! ਤੈਨੂੰ ਅਜਿਹੇ ਕੱਪੜੇ ਪਹਿਨਣੇ ਪਏ ? ਤੇਰੀ ਦਾੜ੍ਹੀ ਕਿਵੇਂ ਵਧੀ ਹੋਈ ਹੈ। ਮੁੱਖ-ਮੰਡਲ ਉੱਤੇ ਸਦਾ ਬਿਰਾਜਨ ਵਾਲੀ ਹਾਸੀ ਕਿਥੇ ਗਈ ?"

ਕੀਰਤ ਨੇ ਝਿਜਕਦਿਆ ਕਿਹਾ, "ਆਚਾਰੀਆ, ਇਹ ਸਭ ਆਪਣੇ ਕਰਮਾ ਦਾ ਫਲ ਹੈ। ਮੇਰੀ ਜੇਜਾਕਭੁਕਤੀ ਨਸ਼ਟ ਹੋ ਗਈ। ਉਹਦੀ ਚਿੰਤਾ ਨਹੀਂ। ਮੇਰਾ ਸਾਰਾ ਖ਼ਜ਼ਾਨਾ ਲੁੱਟਿਆ ਗਿਆ। ਉਹਦੀ ਵੀ ਮੈਨੂੰ ਪਰਵਾਹ ਨਹੀਂ। ਭਾਈ ਦੇਵ ਵਰਮਾ ਦੀ ਹੱਤਿਆ ਕਰ ਦਿੱਤੀ ਗਈ। ਕੋਈ ਗੱਲ ਨਹੀ। ਪਰ ਜਦੋਂ ਮੈਂ ਭਾਬੀ-ਜੂ ਨੂੰ ਚਿਤਾ ਉਤੇ ਭਾਈ ਦੀ ਲਾਸ਼ ਕੋਲ ਬੈਠੇ ਦੇਖਿਆ !. ਮੈਂ ਕੁਝ ਕਹਿੰਦਾ, ਇਹਤੋਂ ਪਹਿਲਾਂ ਹੀ ਉਹਨਾਂ ਨੇ ਢੇਰਾਂ ਦੇ ਢੇਰ ਸਮੱਗਰੀ ਨੂੰ ਅੱਗ ਲਾ ਲਈ ਅਤੇ ਜੇਜਾਕਭੁਕਤੀ ਦਾ ਭਾਗ ਸਮਾਪਤ ਹੋ ਗਿਆ।"

"ਬੇਟੇ. ਤੂੰ ਮੈਨੂੰ ਪਛਾਣਦਾ ਤਾਂ ਨਹੀਂ ਹੋਵੇਂਗਾ ?"

"ਨਹੀਂ ਆਚਾਰੀਆ।"

"ਬਿਕਰਮੀ ਸੰਮਤ 1097 ਨੂੰ ਵਸਾਖ ਵਿਚ ਚੰਦੇਲ ਰਾਜਬਹੂ ਭੁਵਨਾ ਦੇਵੀ, ਭਾਵ ਤੇਰੇ ਮਾਤਾਸ਼੍ਰੀ ਦਾ ਸੱਦਾ ਪ੍ਰਵਾਨ ਕਰ ਕੇ ਅਸੀਂ ਪਿਤਾ-ਪੁੱਤਰ ਖਜੁਰਾਹੋ ਗਏ ਸੀ। ਭੁਵਨਾ ਦੇਵੀ ਨੇ ਰਾਜ-ਰਾਜੇਸ਼ਵਰ ਵਿਦਿਆਧਰ ਦੇਵ ਦੀ ਆਏ ਦਿਨ ਡਿਗਦੀ ਸਿਹਤ ਨੂੰ ਦੇਖ ਕੇ ਇੱਕੀ ਦਿਨਾਂ ਤੱਕ ਅਖੰਡ ਸ਼ਤਰੁਦਰੀ ਅਤੇ ਰੁਦਰ-ਅਭਿਸ਼ੇਕ ਦੀ ਮਨੌਤੀ ਕੀਤੀ ਸੀ। ਮੇਰੇ ਪਿਤਾਸ਼੍ਰੀ ਰਿਤਧ੍ਵਜ ਭੁਵਨਾ ਦੇਵੀ ਨੂੰ ਪੁੱਤਰੀ ਵਾਂਗ ਮੰਨਦੇ ਸਨ।

"ਪਰਮ-ਭੱਟਾਰਕ ਕੰਦਾਰੀਆ ਮਹਾਂਕਾਲੇਸ਼ਵਰ ਦੇ ਮੰਦਰ ਦੇ ਵਿਸ਼ਾਲ ਮੰਡਪ ਦੇ ਸਾਹਮਣੇ

ਚੰਦੋਆ ਸਜਾ ਦਿੱਤਾ ਗਿਆ। ਇਕ ਸੌ ਅੱਠ ਵੈਦਿਕ ਕਰਮਕਾਂਡੀ ਬ੍ਰਾਹਮਣਾਂ ਨੇ ਅਨੁਸ਼ਠਾਨ ਆਰੰਭ ਕੀਤਾ! ਪਿਤਾ ਜੀ ਦੇ ਆਦੇਸ਼ ਅਨੁਸਾਰ ਰਾਜ-ਰਾਜੇਸ਼ਵਰ ਵਿਦਿਆ ਧਰ ਦੇਵ ਨੂੰ ਮੰਡਪ ਦੇ ਸਾਹਮਣੇ ਕੁਸ਼-ਘਾਹ ਉੱਤੇ ਵਿਛਾਏ ਗਏ ਬਿਸਤਰੇ ਉੱਤੇ ਪਾ ਦਿੱਤਾ ਗਿਆ। ਇਕਠੇ ਅਨੇਕ ਕੰਠਾਂ ਵਿਚੋਂ ਲੈਅ-ਭਰੇ ਢੰਗ ਨਾਲ ਉੱਚੀਆ ਹੋਣ ਵਾਲੀਆ ਰਿਚਾਵਾਂ ਨਾਲ ਮੰਦਰ ਗੂੰਜਣ ਲਗਿਆ। ਜੋ ਰਿਚਾ ਬੋਲੀ ਜਾਦੀ, ਉਹ ਮੰਦਰ ਨਾਲ ਟਕਰਾ ਕੇ ਦੁਬਾਰਾ ਗੂਜਣ ਲਗਦੀ। ਗੁਫ਼ਾਵਾਂ ਵਿਚ ਖੇਡੇ ਜਾਣ ਵਾਲੇ ਨਾਟਕਾਂ ਵਿਚ, ਜਿਨ੍ਹਾਂ ਵਿਚ ਧੀਰੇ ਜਿਹੇ ਬੋਲੇ ਜਾਣ ਵਾਲੇ ਸ਼ਬਦ ਦੂਰ ਤੱਕ ਪਹੁੰਚ ਜਾਂਦੇ ਹਨ, ਮੈਂ ਅਜਿਹਾ ਹੁੰਦਾ ਦੇਖਿਆ ਸੀ। ਹੁਣ ਮੰਦਰ ਵਿਚ ਵੀ ਉਸੇ ਸ਼ੈਲੀ ਦਾ ਅਨੁਸਰਨ ਹੋ ਰਿਹਾ ਸੀ।"

ਬ੍ਰਿਸ਼ਧ੍ਰਜ ਬੋਲੇ, "...ਖੈਰ, ਛੱਡੋ ਇਹ ਗਲ, ਜਦੋਂ ਮੈਂ ਖਰਜੂਰਵਾਹ ਵਿਚ ਗਿਆ ਸੀ ਤਾਂ ਤੂੰ ਪੰਜ-ਸੱਤ ਸਾਲ ਦਾ ਬਾਲਕ ਸੀ। ਤੂੰ ਰੁਦਰ-ਅਭਿਸ਼ੇਕ ਦੇ ਸਮੇਂ ਆ ਕੇ ਮੇਰੀ ਗੋਦ ਵਿਚ ਬੈਠ ਜਾਂਦਾ ਸੀ। ਵੈਦਿਕ ਬ੍ਰਾਹਮਣ ਥੋੜ੍ਹੇ ਅਸੰਤੁਸ਼ਟ ਵੀ ਹੁੰਦੇ. ਪਰ ਮੇਰੇ ਪਿਤਾਸ਼੍ਰੀ ਕਹਿੰਦੇ, ਇਹ ਚੰਦੇਲ ਵੰਸ਼ ਦਾ ਸਕੰਦਗੁਪਤ ਹੈ। ਇਹ ਜੋ ਕਰੇ, ਇਹਨੂੰ ਕਰਨ ਦਿਓ।"

"ਤੁਹਾਡੇ ਪਿਤਾਸ਼੍ਰੀ ਨੇ ਬਹੁਤ ਠੀਕ ਕਿਹਾ ਸੀ, ਆਚਾਰੀਆ, ਮੈਂ ਸਕੰਦਗੁਪਤ ਹੀ ਹਾਂ। ਸਕੰਦ ਨੇ ਹੂਣਾਂ ਦੇ ਹਮਲੇ ਨੂੰ ਰੋਕਣ ਲਈ ਸਿੰਧੂ ਨਦੀ ਦੇ ਨੇੜੇ ਆਪਣੀ ਸਦਾ-ਜੇਤੂ ਸੈਨਾ ਨੂੰ ਬੜੀ ਚਤੁਰਾਈ ਨਾਲ ਬੀੜਿਆ। ਪਰ ਰਾਤ ਨੂੰ ਹੂਣਾਂ ਦੀ ਭਿਆਨਕ ਸਾਜ਼ਿਸ਼ ਕਾਰਨ ਮਾਗਧ ਸੈਨਾ ਦੇ ਡੇਰੇ ਵਿਚ ਨਦੀ ਦਾ ਜਲ ਪਰਲੋ-ਕਾਰੀ ਹੜ੍ਹ ਵਾਂਗ ਆ ਵੜਿਆ ਅਤੇ ਪਾਟਲੀਪੁੱਤਰ ਦਾ ਇਹ ਰਾਜਕੁਮਾਰ ਹੂਣਾਂ ਦੀ ਛਲ-ਭਰੀ ਲੜਾਈ ਵਿਚ ਹਾਰ ਗਿਆ। ਕਿਸੇ ਤਰ੍ਹਾਂ ਜਲ-ਕਰੋਪ ਤੋਂ ਬਚ ਸਕਿਆ ਅਤੇ ਆਪਣੇ ਮਨ ਅੰਦਰ ਅਸੀਮ ਸ਼ਰਮਿੰਦਗੀ, ਹਾਰ, ਵੇਦਨਾ ਅਤੇ ਪੀੜ ਦਾ ਭਾਵ ਲੈ ਕੇ ਕਾਸ਼ੀ ਜਨਪਦ ਦੇ ਭਿਤਰੀ ਨਾਂ ਦੇ ਸਥਾਨ ਉੱਤੇ ਉਹਨੇ ਰਾਤ ਬਿਤਾਈ।"

"ਬੇਟੇ, ਇਉਂ ਨਿਰਾਸ਼ ਹੋਣਾ ਠੀਕ ਨਹੀਂ ਹੈ!" ਆਚਾਰੀਆ ਬ੍ਰਿਸ਼ਧ੍ਰਜ ਬੋਲੇ, "ਇਸ ਵੰਸ਼ ਦਾ ਪੁਨਰ-ਉਥਾਨ ਤੇਰੇ ਹੱਥੋਂ ਹੀ ਹੋਣਾ ਹੈ। ਨੀ ਲੀਆਂ ਅੱਖਾਂ ਵਾਲੇ ਮਹਾਂ-ਰਾਜੇਸ਼ਵਰ ਵਿਦਿਆਧਰ ਦੀ ਆਤਮਾ ਤੈਨੂੰ ਲਲਕਾਰ ਰਹੀ ਹੈ।"

ਆਚਾਰੀਆ ਬ੍ਰਿਸਧ੍ਰਜ ਕੁਛ ਹੋਰ ਕਹਿੰਦੇ, ਇਹਤੋਂ ਪਹਿਲਾਂ ਕੀਰਤ ਦਾ ਮੁੱਖ-ਮੰਡਲ ਸੂਹਾ ਹੋ ਗਿਆ। ਅੱਖਾਂ ਵਿਚ ਅਸੀਮ ਦ੍ਰਿੜ੍ਹਤਾ ਦੀ ਚਮਕ ਉੱਭਰ ਆਈ। "ਆਚਾਰੀਆ, ਤੁਸੀਂ ਮੇਰੇ ਉੱਤੇ ਵਿਅੰਗ ਕਸਣੇ ਛੱਡ ਦਿਓ। ਖਜੂਰਾਹੋ ਤੋਂ ਲ ਕੇ ਕਾਸ਼ੀ ਤੱਕ ਮੇਰੇ ਜਿੰਨੇ ਵੀ ਸ਼ੁਭਚਿੰਤਕ ਹਨ, ਉਹ ਸਭ ਇਹੋ ਗੱਲ ਕਰਦ ਹਨ। ਵਿਦਿਆਧਰ ਦੇਵ, ਵਿਦਿਆਧਰ ਦੇਵ ਸੁਣਦਾ-ਸੁਣਦਾ ਮੈ ਅੱਕ ਗਿਆ ਹਾਂ। ਮੇਰੇ ਪਿਤਾਮਾ ਵਿਦਿਆਧਰ ਦੇਵ ਸੰਪੂਰਨ ਉੱਤਰਾਪਥ ਦੇ ਸਮਰਾਟ ਸਨ। ਉਦੂਭਾਡ ਤੋਂ ਲੈ ਕੇ ਪਾਟਲੀਪੁੱਤਰ ਤੱਕ ਅਤੇ ਹਿਮਾਲਾ ਦੀਆਂ ਉੱਚੀਆਂ ਕਤਾਰਾਂ ਤੋਂ ਲੈ ਕੇ ਵਿੰਧਿਆ-ਮੇਖ਼ਲਾ ਤਕ ਉਹਨਾ ਦਾ ਨਿਰੰਤਰ ਸਾਮਰਾਜ ਸੀ ਅਤੇ ਮੈਂ ਲਿਤਾੜਿਆ ਹੋਇਆ, ਹਾਰਿਆ ਹੋਇਆ, ਅਪਮਾਨਿਤ, ਇਕੱਲਾ ਅਤੇ ਬੇਸਹਾਰਾ ਵਿਅਕਤੀ ਹਾਂ।"

ਬ੍ਰਿਸ਼ਧ੍ਰਜ ਦੀਆਂ ਅੱਖਾਂ ਵਿਚ ਪਤਲੀ ਜਿਹੀ ਸਿੱਲ੍ਹ ਆ ਗਈ। ਉਹਨਾਂ ਨੇ ਕੀਰਤ ਦੇ ਸਿਰ ਨੂੰ ਪਲੋਸਦਿਆਂ ਹੋਇਆਂ ਕਿਹਾ, "ਬੇਟੇ, ਮੈ ਸੰਨਿਆਸੀ ਹਾਂ। ਮੇਰੇ ਪਿਤਾਸ਼੍ਰੀ ਨੇ ਬਹੁਤ

ਜਤਨ ਕੀਤਾ ਕਿ ਮੈਂ ਵਿਆਹ ਕਰਾਂ, ਪਰ ਮੈਂ ਕਿਸੇ ਵੀ ਵਿਅਕਤੀ ਨਾਲ ਮਾਨਸਿਕ ਧਰਾਤਲ ਉੱਤੇ ਜੁੜਨਾ ਨਹੀਂ ਸੀ ਚਾਹੁੰਦਾ। ਪਰਿਵਾਰ ਮੋਹ ਦਾ ਹੀ ਦੂਜਾ ਨਾ ਹੈ। ਮੈਂ ਤੇਰੀ ਪੀੜ ਸਮਝ ਰਿਹਾ ਹਾਂ। ਪਰ ਮੇਰਾ ਇਕ ਆਦੇਸ਼ ਹੈ। ਕੀ ਤੂੰ ਉਹਨੂੰ ਅਸੀਕਾਰ ਕਰ ਦੇਵੇਂਗਾ ?"

ਕੀਰਤ ਇਕ ਪਲ ਕੁਝ ਸੋਚਦਾ ਰਿਹਾ। ਫੇਰ ਉਹ ਬੋਲਿਆ, "ਕੀ ਆਦੇਸ਼ ਹੈ ?"

"ਤੈਨੂੰ ਇਸੇ ਸਮੇਂ ਭਰਾਤਾ ਅਤੇ ਭਰਜਾਈ ਨੂੰ ਪਿੰਡਦਾਨ ਦੇਣਾ ਹੋਵੇਗਾ। ਇਸ ਕਾਰਜ ਨੂੰ ਸਮਾਪਤ ਕਰ ਕੇ ਅੱਧੀ ਰਾਤ ਤੋਂ ਥੋੜ੍ਹਾ ਪਹਿਲਾਂ ਰੁਦਰ-ਅਭਿਸ਼ੇਕ ਕਰਨਾ ਹੋਵੇਗਾ।"

"ਆਚਾਰੀਆ, ਮੈਂ ਕਹਿ ਚੁੱਕਿਆ ਹਾ, ਮੇਰੇ ਜ਼ਖ਼ਮਾਂ ਨੂੰ ਨਾ ਛੇੜੋ। ਜਿਸ ਆਦਮੀ ਕੋਲ ਬ੍ਰਾਹਮਣਾਂ ਨੂੰ ਦੇਣ ਲਈ ਕੁਝ ਵੀ ਨਹੀਂ ਹੈ, ਜੋ ਸਾਧਨ-ਹੀਣ ਅਤੇ ਨਿਰਧਨ ਹੈ, ਅਜਿਹੇ ਵਿਅਕਤੀ ਤੋਂ ਤੁਸੀਂ ਆਸ ਕਰਦੇ ਹੋ ਕਿ ਉਹ ਕਰਮਕਾਂਡ ਕਰੇ, ਪਿੰਡਦਾਨ ਕਰੇ ਅਤੇ ਰੁਦਰ-ਅਭਿਸ਼ੇਕ ਕਰੇ ?"

ਬ੍ਰਿਸ਼ਧ੍ਰਜ ਮੁਸਕਰਾਏ, "ਆ ਮੇਰੇ ਨਾਲ।"

ਉਹ ਚੌਂਕੀ ਤੋਂ ਉੱਠੇ ਅਤੇ ਉਸ ਕਮਰੇ ਦੇ ਨਾਲ ਲਗਦੇ ਕਮਰੇ ਵਿਚ ਕੀਰਤ ਨੂੰ ਆਪਣੀ ਬਾਂਹ ਵਿਚ ਵਲ ਕੇ ਲੈ ਗਏ। ਉਹਨਾਂ ਨੇ ਬਲਦੇ ਹੋਏ ਦੀਵੇ ਵਿਚ ਘਿਉ ਪਾ ਕੇ ਉਹਦੀ ਬੱਤੀ ਉਗਾਸੀ। ਸਾਹਮਣੇ ਚੰਦਨ ਦੀ ਬਣੀ ਇਕ ਬਹੁਮੁੱਲੀ ਪੇਟੀ ਸੀ। ਉਹਨੂੰ ਤਾਲਾ ਲਗਿਆ ਹੋਇਆ ਸੀ। ਆਪਣੇ ਜਨਿਊ ਨਾਲ ਬੱਝੀ ਹੋਈ ਚਾਬੀ ਨਾਲ ਉਹਨੂੰ ਖੋਲ੍ਹਦਿਆਂ ਉਹ ਬੋਲੇ, "ਇਸ ਪੇਟੀ ਨੂੰ ਧਿਆਨ ਨਾਲ ਦੇਖ। ਸਹਿਸਰਾ ਸੋਨ-ਦਰੰਮ, ਕਾਰਸ਼ਾਪਣ, ਜ਼ੇਵਰ, ਵਡਮੁੱਲੇ ਰਤਨ ਅਤੇ ਮਣੀਮੁਕਤਾ, ਆਦਿ ਨਾਲ ਇਹ ਭਰੀ ਹੋਈ ਹੈ। ਕੀ ਇਹ ਤੇਰੇ ਕਿਸੇ ਕੰਮ ਨਹੀਂ ?"

ਕੀਰਤ ਨੇ ਕਿਹਾ, "ਆਰੀਆ, ਮੈਂ ਮੰਦਰ ਦਾ ਧਨ ਨਹੀਂ ਲੈ ਸਕਦਾ।"

"ਮੰਦਰ ਦਾ ਧਨ, ਜੋ ਵੱਡੀਆਂ-ਵੱਡੀਆਂ ਲੋਹ-ਪੇਟੀਆ ਵਿਚ ਭਰਿਆ ਹੋਇਆ ਹੈ, ਮੰਦਰ ਦੇ ਅੰਦਰਲੇ ਕਮਰੇ ਵਿਚ ਰਖਿਆ ਹੋਇਆ ਹੈ। ਇਹ ਪੇਟੀ ਮੇਰੇ ਪਿਤਾਸ਼੍ਰੀ ਨੂੰ ਰਾਜ ਰਾਜੇਸ਼ਵਰ ਵਿਦਿਆਧਰ ਦੇਵ ਨੇ ਦਿੱਤੀ ਸੀ। ਧਨ ਦਾ ਕੋਈ ਮੁੱਲ ਨਹੀਂ ਹੁੰਦਾ, ਵਤਸ। ਉਹ ਤਾ ਬਿਪਤਾ ਦੇ ਸਮੇ ਲਈ ਵਧੀਆ ਬਚਾਊ ਸਾਧਨ ਮੰਨਿਆ ਜਾਂਦਾ ਹੈ। ਤੇਰੀ ਮਾਤਾ ਰਾਜੇਸ਼ਵਰੀ ਭੁਵਨਾ ਦੇਵੀ ਨੇ ਇਕ ਬਹੁਤ ਹੀ ਵਧੀਆ ਗੱਲ ਕਹੀ ਸੀ। ਮੇਰੇ ਪਿਤਾ ਨੇ ਏਨਾ ਧਨ ਦੇਖ ਕੇ ਅਸੀਕਾਰ ਕਰਦਿਆਂ ਕਿਹਾ ਸੀ, 'ਰਾਜਨ, ਅਸੀਂ ਲੋਕ ਧਨ-ਲੋਭੀ ਨਹੀਂ ਹਾਂ। ਅਸੀਂ ਕੇਵਲ ਸ਼ਰਧਾਲੂ ਰਾਜਵੰਸ਼ ਦੀ ਸੁਹਿਰਦਤਾ ਦੇ ਸਹਾਰੇ ਜਿਉਂਦੇ ਹਾਂ। ਭਗਤੀ ਉੱਤੇ ਰੀਝਦੇ ਹਾਂ ਅਤੇ ਸਨੇਹ ਦੇ ਸਾਹਮਣੇ ਝੁਕਦੇ ਹਾ।'

"ਭੁਵਨਾ ਦੇਵੀ ਦੇ ਕਿਹਾ, 'ਆਚਾਰੀਆ, ਤੁਸੀਂ ਚੰਦੇਲਾਂ ਦੀ ਪਾਰਸਮਣੀ ਦੀ ਚਰਚਾ ਤਾਂ ਜ਼ਰੂਰ ਸੁਣੀ ਹੋਵੇਗੀ। ਅਸੀਂ ਆਪਣੇ ਸਰੀਰ ਦੇ ਲੋਹੇ ਨੂੰ ਪਾਰਸਮਣੀ ਨਾਲ ਨਹੀਂ, ਅਧਿਆਤਮਕ ਪੁਰਸ਼ਾਂ ਦੇ ਚਰਨ ਛੂਹ ਕੇ ਸੋਨਾ ਬਣਾਇਆ ਹੈ। ਨਾਲੇ ਇਹ ਕਥਨ ਵੀ ਤਾਂ ਹੈ: ਜਿਸਨੇ ਨਾ ਦਾਨ ਕੀਤਾ ਅਤੇ ਨਾ ਭੋਗ ਕੀਤਾ, ਉਸ ਸੰਪਦਾ ਦੀ ਕੇਵਲ ਤੀਜੀ ਗਤੀ ਹੁੰਦੀ ਹੈ, ਭਾਵ ਵਿਨਾਸ਼।'

"ਉਸ ਸਮੇਂ ਰਾਜੇਸ਼ਵਰ ਵਿਦਿਆਧਰ ਨੇ ਆਪਣੇ ਪੱਤਰ ਅਤੇ ਨੂੰਹ ਨੂੰ ਬੁਲਾਇਆ।

ਉਹਨਾਂ ਨੇ ਆਪਣੇ ਬਹੂ ਅਤੇ ਬੇਟੇ ਨੂੰ ਹੱਥ ਜੋੜ ਕੇ ਖੜ੍ਹਾ ਦੇਖਦਿਆ ਪੁੱਛਿਆ, 'ਬਹੂ ! ਕੀ ਤੁਹਾਥੋਂ ਕੋਈ ਅਪਰਾਧ ਹੋ ਗਿਆ ? ਕੀ ਗੱਲ ਹੈ ਕਿ ਪਾਸ਼ੂਪਤਾਚਾਰੀਆ ਰਿਤਧ੍ਰਜ ਅਤੇ ਬ੍ਰਿਸ਼ਧ੍ਰਜ, ਦੋਵੇਂ ਕੁਝ ਚੁੱਪ ਜਿਹੇ ਹਨ ?'

"ਰਾਜਕੁਮਾਰ ਵਿਜੈ ਪਾਲ ਨੇ ਕਿਹਾ, 'ਆਰੀਆ, ਅਨੁਸਠਾਨ ਤੋਂ ਪਹਿਲਾਂ ਤੁਹਾਡੀ ਨੂੰਹ ਨੇ ਪੂਜਣਯੋਗ ਆਚਾਰੀਆ ਰਿਤਧ੍ਰਜ ਅਤੇ ਉਹਨਾਂ ਦੇ ਪੁੱਤਰ ਬ੍ਰਿਸ਼ਧ੍ਰਜ ਨੂੰ ਪੁਰੋਹਿਤ ਦੇ ਰੂਪ ਵਿਚ ਮੰਨਿਆ ਸੀ, ਉਹ ਦੱਛਣਾ ਸ੍ਵੀਕਾਰ ਨਹੀਂ ਕਰ ਰਹੇ।'

" 'ਕੀ ?'

"ਉਹ ਹੱਥ ਜੋੜ ਮੇਰੇ ਪਿਤਾ ਦੇ ਚਰਨਾਂ ਨੂੰ ਛੂਹ ਕੇ ਬੋਲੇ, 'ਵਿਜੈ, ਇਹ ਪੇਟੀ ਲੈ ਜਾਓ। ਕੇਵਲ ਚੰਦੇਲਾਂ ਦੀ ਮਿਹਨਤ ਦਾ ਫਲ, ਮੁੜ੍ਹਕੇ-ਭਿੱਜੇ ਹੱਥਾ ਨਾਲ ਪ੍ਰਾਪਤ ਹੋਇਆ ਜੋ ਕੁਝ ਹੋਵੇ, ਉਹ ਲਿਆਓ।' ਰਾਜਕੁਮਾਰ ਵਿਜੈ ਪਾਲ ਨੇ ਪੇਟੀ ਉਠਾਈ ਅਤੇ ਖਜ਼ਾਨੇ ਵਾਲੇ ਕਮਰੇ ਵਿਚ ਚਲੇ ਗਏ।

"ਅੱਧੀ ਘੜੀ ਮਗਰੋਂ ਉਹ ਪਹਿਲਾਂ ਵਾਲੀ ਪੇਟੀ ਤੋਂ ਵੀ ਵੱਡੀ ਪੇਟੀ ਲੈ ਕੇ ਆਏ।

"ਵਿਦਿਆਧਰ ਦੇਵ ਨੇ ਕਿਹਾ, 'ਖੋਲ੍ਹੋ, ਪਹਿਲਾਂ ਮੈਂ ਦੇਖ ਲਵਾਂ।' ਉਹਨਾਂ ਨੇ ਮੇਰੇ ਪਿਤਾ ਦੇ ਸਾਹਮਣੇ ਸਿਰ ਝੁਕਾ ਕੇ ਕਿਹਾ, 'ਆਰੀਆ, ਮੈਂ ਜਾਣਦਾ ਹਾ ਕਿ ਇਹ ਦੱਛਣਾ ਤੁਹਾਡੇ ਯੋਗ ਨਹੀਂ ਹੈ। ਨਾ ਕਦੀ ਹੋ ਹੀ ਸਕਦੀ ਹੈ। ਇਹਨੂੰ ਵਿਦਿਆਧਰ ਵੱਲੋਂ ਛੋਟੀ ਜਿਹੀ ਭੇਟ ਸਮਝੋ।'

"ਮੇਰੇ ਪਿਤਾਸ਼੍ਰੀ ਰਿਤਧ੍ਰਜ ਨੇ ਉਹਨਾਂ ਨੂੰ ਗਲਵੱਕੜੀ ਵਿਚ ਲੈ ਲਿਆ। ਬੋਲੇ, 'ਰਾਜਨ, ਰਿਤਧ੍ਰਜ ਨੇ ਪੁਰੋਹਿਤੀ ਦੀ ਕਮਾਈ ਕਦੀ ਨਹੀਂ ਖਾਧੀ। ਪਰ ਅੱਜ ਮੈਂ ਆਪਣਾ ਸੰਕਲਪ ਤੋੜ ਕੇ ਤੁਹਾਡੀ ਭੇਟ ਸ੍ਵੀਕਾਰ ਕਰਦਾ ਹਾਂ ਕਿਉਂਕਿ ਇਹ ਸਾਤਵਿਕ ਦਾਨ ਹੈ'।"

ਕੀਰਤ ਚੁੱਪ ਰਿਹਾ। ਉਹ ਆਚਾਰੀਆ ਬ੍ਰਿਸ਼ਧ੍ਰਜ ਦੇ ਚਿਹਰੇ ਨੂੰ ਦੇਖਦਾ ਰਿਹਾ। ਆਚਾਰੀਆ ਨੇ ਇਕ ਨਾਗਾ ਸੈਨਕ ਨੂੰ ਬੁਲਾਇਆ ਅਤੇ ਕਿਹਾ, "ਜਾਓ, ਬਾਹਰ ਖੜ੍ਹੇ ਤਿੰਨਾਂ ਯਾਤਰੀਆ ਨੂੰ ਬੁਲਾ ਲਿਆਓ।"

## 3

ਸਵੇਰ-ਸਾਰ। ਊਸ਼ਾ ਦਾ ਸੰਧੂਰੀ ਚਾਨਣ ਖਜੁਰਾਹੋ ਸਿਉਦਰੀ ਝੀਲ ਉੱਤੇ ਮਹੀਨ ਸੁਨਹਿਰੀ ਬਸਤਰ ਵਾਂਗ ਵਿਛਿਆ ਹੋਇਆ ਸੀ। ਮੰਦਰਾਂ ਦੀਆਂ ਸਿਖਰਾਂ ਵਿਚੋਂ ਉੱਡੇ ਕਬੂਤਰ ਅੰਬਰ ਦੀ ਨੀਲੱਤਣ ਵਿਚ ਗੁਆਚ ਗਏ। ਝੀਲ ਦੇ ਘੱਟ ਡੂੰਘੇ ਪਾਣੀ ਵਿਚ ਜਲ-ਬਨਸਪਤੀ ਦੇ ਵਿਚਕਾਰ ਸਫ਼ੈਦ ਹੰਸਾਂ ਦੇ ਜੋੜੇ ਕਲੋਲਾਂ ਕਰਦੇ ਹੋਏ ਘੁੰਮ ਰਹੇ ਸਨ। ਉਹਨਾਂ ਦੀਆਂ ਲੱਤਾਂ ਲਾਲ ਅਤੇ ਖੰਭ ਦੁੱਧ ਤੋਂ ਵੀ ਵੱਧ ਚਿੱਟੇ ਸਨ। ਇਹ ਰਾਜਹੰਸ ਕੱਤੇ ਅਤੇ ਮੱਘਰ ਦੇ ਮਹੀਨਿਆਂ ਵਿਚ ਹਿਮਾਲਾ ਤੋਂ ਉੱਤਰ ਕੇ ਉੱਤਰੀ ਭਾਰਤ ਦੇ ਸਰੋਵਰਾਂ, ਜਲ-ਭੰਡਾਰਾਂ ਅਤੇ ਝੀਲਾਂ ਵਿਚ ਵਸ ਜਾਂਦੇ ਸਨ ਅਤੇ ਸਰਦੀ ਸਮਾਪਤ ਹੁੰਦਿਆਂ ਹੀ ਆਪਣੇ ਪਰਬਤੀ ਸਥਾਨਾਂ ਵੱਲ ਵਿਦਾ ਹੋ ਜਾਂਦੇ ਸਨ।

ਅਨੰਤ ਝੀਲ ਦੇ ਕੰਢੇ ਉੱਤੇ ਖੜ੍ਹਾ ਇਹ ਅਦਭੁਤ ਦ੍ਰਿਸ਼ ਦੇਖ ਰਿਹਾ ਸੀ।

"ਇਸ ਪ੍ਰਕਾਰ ਸਮਾ ਗੁਆਉਣਾ ਠੀਕ ਨਹੀਂ ਹੈ", ਕਿਸੇ ਨੇ ਉਹਦੇ ਅੰਤਹਿਕਰਨ ਨੂੰ ਖੁਰਚਦਿਆਂ ਕਿਹਾ। "ਕੀ ਪ੍ਰਭਾਸ ਮੰਤਰੀਂਦਰ ਦੇ ਪਰਿਵਾਰਕ ਜਸ ਨੂੰ ਇਕ ਬੁਲਬੁਲੇ ਵਾਂਗ ਪਲ-ਭਰ ਵਿਚ ਨਸ਼ਟ ਹੁੰਦਾ ਦੇਖਣਾ ਚਾਹੁੰਦਾ ਹੈਂ।"

"ਨਹੀਂ, ਨਹੀਂ", ਉਹਨੇ ਝੀਲ ਦੇ ਕੰਢੇ ਤੋਂ ਪਾਣੀ ਲੈ ਕੇ ਆਪਣਾ ਮੂੰਹ ਧੋਤਾ ਅਤੇ ਮੰਦਾਕਿਨੀ ਨਦੀ ਨੂੰ ਪਾਰ ਕਰ ਕੇ ਕਰਨਮੇਰੂ ਦੇ ਦੁਆਰ ਉੱਤੇ ਖੜ੍ਹਾ ਹੋ ਗਿਆ।

ਤਾਂ ਇਹ ਹੈ ਕਰਨਮੇਰੂ। ਕਾਸ਼ੀ ਦਾ ਸਭ ਤੋਂ ਵੱਧ ਗੌਰਵਸ਼ਾਲੀ ਅਤੇ ਪ੍ਰਸਿੱਧ ਮਹਾ-ਮੰਦਰ !

ਮੰਦਰ ਪੰਜਾਹ ਹੱਥ ਉੱਚਾ ਸੀ। ਵਿੰਧਿਆਚਲ ਦੇ ਲਾਲ ਚਿਕਨੇ ਪੱਥਰਾ ਦੇ ਬਣੇ ਇਸ ਮੰਦਰ ਦਾ ਨਿਰਮਾਣ ਦਰਾਵੜ ਕਲਾ ਦਾ ਤੇਜੱਸਵੀ ਉਦਾਹਰਨ ਸੀ। ਗਰਭਗ੍ਰਿਹ ਬਹੁਤ ਹੀ ਬਰੀਕੀ ਨਾਲ ਲਿਸ਼ਕਾਏ ਹੋਏ ਪੱਥਰ ਦੇ ਟੁਕੜਿਆਂ ਦਾ ਬਣਿਆ ਹੋਇਆ ਸੀ। ਉਪਰਲਾ ਭਾਗ, ਜੀਹਨੂੰ ਵਿਮਾਨ ਕਹਿੰਦੇ ਹਨ, ਸਿੱਧਾ ਪਰਬਤੀ ਚੋਟੀ ਵਾਂਗ ਹੇਠੋਂ ਚੌੜਾ ਅਤੇ ਉਪਰੋਂ ਨੁਕੀਲੇ ਢੰਗ ਦਾ ਬਣਿਆ ਹੋਇਆ ਸੀ। ਉਹਦੀਆਂ ਕਈ ਮੰਜ਼ਲਾਂ ਸਨ। ਇਸ ਵਿਚ ਛੇ ਪਰਤਦਾਰ ਸੁੰਦਰ ਸਿਖਰਾ ਦੇ ਵਿਚਕਾਰ ਕੇਂਦਰੀ ਮੰਦਰ ਦੀ ਉਚਾਈ ਪੰਜਾਹ ਹੱਥ ਸੀ ਅਤੇ ਮੱਥੇ ਉੱਤੇ ਗੁੰਬਦ ਦੀ ਸਥਾਪਨਾ ਕੀਤੀ ਗਈ ਸੀ। ਰਗੜੇ ਹੋਏ ਲਾਲ-ਪੀਲੇਂ ਪੱਥਰ ਜੋੜ ਕੇ ਫਰਸ਼ ਬਣਿਆ ਹੋਇਆ ਸੀ। ਦੀਵਾਰਾਂ ਨਾਲ ਲੱਗੀਆਂ ਹੋਈਆਂ ਅਨੇਕ ਮੂਰਤੀਆਂ ਸਨ ਜੋ ਬਹੁਤਾ ਕਰਕੇ ਜੋੜਿਆਂ ਦੇ ਰੂਪ ਵਿਚ ਸਨ। ਇਸ ਦੀ ਚਾਰ-ਦੀਵਾਰੀ ਬਹੁਤ ਉੱਚੀ ਸੀ ਅਤੇ ਵਿਸਾਲ ਖੇਤਰ ਨੂੰ ਘੇਰਦੀ ਸੀ। ਚਾਰੇ ਖੂੰਜਿਆਂ ਉੱਤੇ ਚਾਰ ਮੰਦਰ ਸਨ ਅਤੇ ਵਿਸ਼ਾਲ ਗੋਪੁਰਮ ਸੀ। ਅਤਿਅੰਤ ਲਿਸ਼ਕਦੇ ਥੰਮ੍ਹਾਂ ਉੱਤੇ ਵੇਲ-ਬੂਟੇ ਅਤੇ ਫੁੱਲ-ਪੱਤੀਆਂ ਬਣੀਆ ਹੋਈਆਂ ਸਨ। ਵਿਚਕਾਰਲੇ ਥੰਮ੍ਹ ਦੀ ਚੌੜਾਈ ਕੁਝ ਵਧੀਕ ਸੀ। ਉਸ ਉੱਤੇ ਕਾਮਦੇਵ ਦੀ ਅਤਿਅੰਤ ਸੁੰਦਰ ਮੂਰਤ ਸੀ। ਹੱਥ ਵਿਚ ਪ੍ਰੇਮ-ਬਾਣ ਚਲਾਉਣ ਲਈ ਧਨੁਸ। ਅਨੰਤ ਉਸ ਮੂਰਤੀ ਨੂੰ ਦੇਖਦਾ ਰਿਹਾ। "ਕੀ ਇਹ ਕਰਨ ਦਾ ਪ੍ਰਤੀਕ ਹੈ ? ਕੀ ਇਸ ਪੱਕੀ ਉਮਰ ਵਿਚ ਵੀ ਉਹ ਨਗਨ ਸਰੀਰਾ ਦੇ ਜਾਗਦੇ ਸੁਫਨਿਆਂ ਦਾ ਸ਼ਿਕਾਰ ਹੈ ?"

ਚਾਰੇ ਪਾਸਿਆਂ ਦੀਆਂ ਦੀਵਾਰਾਂ ਭਾਂਤ-ਭਾਤ ਦੀਆਂ ਵੇਲਾਂ ਨਾਲ ਸਜੀਆਂ ਹੋਈਆ ਸਨ। ਦੀਵਾਰਾਂ ਨੂੰ ਘਸਾ ਕੇ ਉਹਨਾ ਉੱਤੇ ਪੌਰਾਣਿਕ ਦੇਵੀਆਂ-ਦੇਵਤਿਆ ਦੇ ਚਿੱਤਰ ਉੱਕਰੇ ਗਏ ਸਨ।

ਕਰਨਮੇਰੂ ਦੇ ਸੰਬੰਧ ਵਿਚ ਇਕ ਇਤਿਹਾਸਕ ਲੋਕ-ਕਥਾ ਸੀ। ਕਰਨ ਜੀਵਨ ਦੇ ਚਾਰਾ ਪੁਰਸ਼ਾਰਥਾਂ ਦੀ ਸਿੱਧੀ ਵਿਚ ਸਦਾ ਹੀ ਲੀਨ ਰਹਿੰਦਾ ਸੀ। ਉਹਨੇ ਆਪਣੀ ਜਵਾਨੀ ਵਿਚ ਸੰਪੂਰਨ ਉੱਤਰਾਪਥ ਨੂੰ ਗਾਹ ਲਿਆ ਸੀ। ਸੈਂਕੜੇ ਰਾਜਿਆਂ ਅਤੇ ਰਾਜੇਸਵਰਾ ਨੇ ਆਪਣੇ-ਆਪਣੇ ਘੁੰਗਰਾਲੇ ਵਾਲਾਂ ਵਿਚ ਗੁੰਦੇ ਮੰਦਾਰ ਫੁੱਲਾਂ ਨਾਲ ਉਹਦੇ ਪੈਰ ਸ਼ਿੰਗਾਰੇ ਸਨ। ਉਹ ਇਕ ਸਫਲ ਸੈਨਾ-ਨਾਇਕ, ਕੂਟਨੀਤੀ ਦਾ ਨਿਪੁੰਨ ਅਤੇ ਕਲਾ ਦਾ ਰਖਵਾਲਾ ਸੀ।

ਉਹ ਕੇਵਲ ਧਾਰਾ ਦੇ ਲੋਕ-ਪਿਆਰੇ ਨਰੇਸ਼ ਭੋਜ ਦੀ ਕੀਰਤੀ ਤੋਂ ਨਿਰੰਤਰ ਖਿਝਦਾ-ਮਚਦਾ ਰਹਿੰਦਾ ਸੀ। ਉਹਦੇ ਦਰਬਾਰ ਵਿਚ ਇਕ ਤੋਂ ਇਕ ਵਧ ਕੇ ਕਵੀ, ਭੱਟ, ਸੰਗੀਤਕਾਰ,

ਬੁੱਤ-ਘਾੜੇ, ਸ਼ਿਲਪੀ ਆਦਿ ਆਉਂਦੇ ਰਹੇ। ਕਰਨ ਨੇ ਉਹਨਾ ਦਾ ਉਚਿਤ ਆਦਰ ਕਰ ਕੇ ਉਹਨਾਂ ਦੇ ਰੁਜ਼ਗਾਰ ਦਾ ਪ੍ਰਬੰਧ ਕੀਤਾ ਅਤੇ ਉਹਨਾ ਨੂੰ ਉਤਸ਼ਾਹਿਤ ਕਰਨ ਲਈ ਸੋਨੇ ਦੀਆਂ ਮੋਹਰਾਂ ਤੇ ਪਿੰਡ ਦਿੱਤੇ।

ਪਰ ਲੱਖ ਜਤਨ ਕਰਨ ਉੱਤੇ ਵੀ ਭਾਰਤ ਦੇ ਅੰਤਹਿਕਰਨ ਵਿਚ ਸਥਾਪਿਤ ਭੋਜ ਦੀ ਮੂਰਤ ਨੂੰ ਉਹ ਧੁੰਦਲੀ ਨਾ ਕਰ ਸਕਿਆ। ਉਹਨੇ ਬਹੁਤ ਜਤਨ ਕੀਤਾ ਕਿ ਭੋਜ ਨੂੰ ਹਰਾ ਕੇ ਉਹਦਾ ਮਾਣ ਮਿੱਟੀ ਵਿਚ ਰੋਲਾ, ਪਰ ਭੋਜ ਕੇਵਲ ਨਿਸਕਿਰਿਆ ਕਵੀ ਜਾਂ ਰਚਨਾਕਾਰ ਨਹੀਂ ਸੀ। ਉਹ ਚੰਗੀ ਤਰ੍ਹਾਂ ਜਾਣਦਾ ਸੀ ਕਿ ਸੋਨੇ ਦੀ ਬਣੀ ਹੋਈ ਕਨਕ-ਸਭਾ ਕੋਈ ਅਰਥ ਨਹੀਂ ਰਖਦੀ ਜਦੋਂ ਤੱਕ ਉਹਦੀ ਰਾਖੀ ਲਈ ਢੁਕਵੇਂ ਪ੍ਰਬੰਧ ਨਾ ਕੀਤੇ ਜਾਣ। ਉਹਨੇ ਆਤਮ-ਕੇਂਦਰਿਤ, ਕਲਪਨਾ-ਲੋਕ ਵਿਚ ਵਿਚਰਨ ਵਾਲੇ ਕਥਿਤ ਸਰਸਵਤੀ-ਪੁੱਤਰਾਂ ਨੂੰ ਅਥਾਹ ਦਾਨ ਦੇ ਕੇ ਉਹਨਾਂ ਨੂੰ ਖੂਹ ਦੇ ਡੱਡੂ ਵਾਂਗ ਜਿਉਣ ਦੀ ਆਜ਼ਾਦੀ ਦੇ ਦਿੱਤੀ ਸੀ। ਉਹਨੇ ਪੱਕੀ ਉਮਰ ਵਿਚ ਆਪ ਪਰਮਾਰ ਸੈਨਾ ਦੀ ਅਗਵਾਈ ਕਰਦਿਆ ਕਾਸ਼ੀ ਦੇ ਪੂਰਬ ਦੇ ਇਲਾਕਿਆਂ ਉੱਤੇ ਆਪਣਾ ਅਧਿਕਾਰ ਜਮਾ ਲਿਆ ਸੀ। ਭੋਜਪੁਰੀ ਬੋਲੀ ਆਦਿਵਾਸੀਆਂ, ਕਿਸਾਨਾਂ ਅਤੇ ਸੈਨਕਾ ਦੇ ਸਹਿਜ ਸੰਬੰਧ ਨਾਲ ਨਿਖਰੀ ਅਤੇ ਉਹ ਬਹੁਤ ਦੂਰ ਤੱਕ ਦੇ ਵਸੇ ਹੋਏ ਇਲਾਕਿਆਂ ਵਿਚ ਛਾ ਗਈ।

ਇਕ ਵਾਰ ਭੋਜ ਦੀ ਸਰਗਰਮੀ ਦੇਖ ਕੇ ਕਰਨ ਏਨਾ ਗੁੱਸੇ ਵਿਚ ਆਇਆ ਕਿ ਉਹਨੇ ਆਪਣੇ ਰਾਜਦੂਤ ਭੋਜ ਕੋਲ ਭਜੇ। ਕਨਕਸਾਲਾ ਵਿਚ ਭੋਜ ਦਾ ਦਰਬਾਰ ਸਜਿਆ ਹੋਇਆ ਸੀ। ਦੂਤਾਂ ਨੇ ਪ੍ਰਨਾਮ ਕੀਤਾ ਅਤੇ ਬੋਲੇ, "ਰਾਜਨ, ਸਾਨੂੰ ਕਾਸ਼ੀ-ਨਰੇਸ਼, ਪਰਮ-ਭਟਾਰਕ ਰਾਜਾਧਿਰਾਜ ਲਕਸਮੀ ਕਰਨ ਨੇ ਆਗਿਆ ਦਿੱਤੀ ਹੈ ਕਿ..."

ਦੂਤ ਚੁੱਪ ਹੋ ਗਏ। ਭੋਜ ਉਹਨਾਂ ਵੱਲ ਦੇਖ ਕੇ ਮੁਸਕਰਾਇਆ, ਕਿਉਂਕਿ ਉਹ ਜਾਣਦਾ ਸੀ ਕਿ ਕੁੱਤੇ ਦਾ ਕੱਟਣਾ ਅਤੇ ਚੱਟਣਾ ਦੋਵੇਂ ਹੀ ਕਸ਼ਟਦਾਇਕ ਹੁੰਦੇ ਹਨ। "ਕਹੋ, ਕਹੋ", ਉਹ ਬੋਲਿਆ।

ਪ੍ਰਧਾਨ-ਰਾਜਦੂਤ ਬੋਲਿਆ, "ਰਾਜਨ, ਰਾਜ-ਰਾਜੇਸ਼ਵਰ ਲਕਸ਼ਮੀ ਕਰਨ ਨੇ ਕਿਹਾ ਹੈ ਕਿ ਤੁਹਾਡੀ ਰਾਜਧਾਨੀ ਵਿਚ ਤੁਹਾਡੇ ਉਸਾਰੇ ਹੋਏ ਇਕ ਸੌ ਚਾਰ ਮੰਦਰ ਹਨ। ਏਨੇ ਹੀ ਤੁਹਾਡੇ ਗੀਤ-ਪ੍ਰਬੰਧ ਅਤੇ ਉਸਤਤ-ਗਾਨ ਹਨ। ਇਸਲਈ ਚਤੁਰੰਗ ਸੈਨਾ ਦੀ ਲੜਾਈ ਵਿਚ ਜਾਂ ਦ੍ਵੰਦਯੁੱਧ ਵਿਚ, ਚਾਰਾਂ ਵਿਧਾਵਾਂ ਦਾ ਸ਼ਾਸਤਰਾਰਥ ਕਰਨ ਵਿਚ ਜਾਂ ਤਿਆਗ ਵਿਚ ਮੈਨੂੰ ਜਿੱਤ ਕੇ ਇਕ ਸੌ ਪੰਜ ਉਸਤਤ-ਗਾਨਾ ਦੇ ਪਾਤਰ ਬਣੋ, ਨਹੀਂ ਤਾਂ ਤੁਹਾਨੂੰ ਜਿੱਤ ਕੇ ਮੈਂ ਇਕ ਸੌ ਸੈਂਤੀ ਰਾਜਾਵਾਂ ਦਾ ਸਵਾਮੀ ਬਣਾਂਗਾ।"

ਇਹ ਸਭ ਸੁਣ ਕੇ ਅਤਿਅੰਤ ਗਨਿਮਰ ਅਤੇ ਸਾਹਿਤ ਦੀ ਕੋਮਲਤਾ ਵਿਚ ਜਿਉਣ ਵਾਲੇ ਭੋਜ ਦੇਵ ਦਾ ਮੁੱਖ-ਮੰਡਲ ਕਰੋਧ ਨਾਲ ਲਾਲ ਹੋ ਗਿਆ। ਲੱਜਾ ਦੇ ਸਾਹ-ਘੁਟੇਵੇਂ ਨਾਲ ਉਹਨਾਂ ਦੇ ਗਲ ਵਿਚ ਪਈ ਵਿਜ-ਦਾਤੀ ਮਾਲਾ ਜਿਵੇਂ ਕੁਮਲਾ ਗਈ। ਭੋਜ ਨੇ ਕਿਹਾ, "ਕਾਸ਼ੀ-ਨਰੇਸ਼ ਦੀ ਯੋਗਤਾ ਦੇ ਸਾਹਮਣੇ ਮੈਂ ਹਾਰ ਮੰਨਦਾ ਹਾਂ, ਪਰ ਮੇਰੀ ਵੀ ਇਕ ਚੁਣੌਤੀ ਹੈ। ਮੈਂ ਅਵੰਤੀ ਵਿਚ ਅਤੇ ਕਰਨ ਦੇਵ ਵਾਰਾਨਸੀ ਵਿਚ ਇਕ ਨਿਸਚਿਤ ਸਮੇਂ ਅਤੇ ਲਗਨ ਨੂੰ ਕਾਰਜ ਆਰੰਭ ਕਰਦਿਆ ਪੰਜਾਹ ਹੱਥ ਉੱਚੇ ਮੰਦਰ ਦੀ ਉਸਾਰੀ ਕਰੀਏ। ਜਿਸਦਾ ਮੰਦਰ

ਪਹਿਲਾਂ ਬਣ ਜਾਵੇ ਅਤੇ ਕਲਸ-ਧ੍ਰਜਾ-ਰੋਪਨ, ਆਦਿ ਹੋ ਜਾਵੇ, ਉਹਦੇ ਕੋਲ ਹਾਰਿਆ ਹੋਇਆ ਰਾਜਾ ਛਤਰ, ਚੌਰ ਆਦਿ ਛੱਡ ਕੇ ਨੰਗੇ ਹਾਥੀ ਉੱਤੇ ਬੈਠ ਕੇ ਪੁੱਜੇ।"

ਜਦੋਂ ਰਾਜਦੂਤਾ ਨੇ ਕਰਨ ਨੂੰ ਇਹ ਬੇਨਤੀ ਕੀਤੀ ਤਾਂ ਅੰਦਰੋਂ ਕਰੋਧ ਕਰਦਿਆਂ ਹੋਇਆਂ ਵੀ ਭੋਜ ਦੀ ਚੁਣੌਤੀ ਉਹਨੇ ਸ੍ਵੀਕਾਰ ਕਰ ਲਈ ਅਤੇ ਇਸ ਪ੍ਰਕਾਰ ਭੋਜ ਨੂੰ ਫੇਰ ਬੇਇੱਜ਼ਤ ਅਤੇ ਪਦ-ਵਿਰਵਾ ਕਰਨ ਦੇ ਮੌਕੇ ਸੰਬੰਧੀ ਉਹ ਸੰਤੁਸ਼ਟ ਹੋ ਗਿਆ।

ਮੰਦਰ ਦੀ ਨੀਂਹ ਪੁੱਟੀ ਜਾ ਰਹੀ ਸੀ ਤਾਂ ਕਰਨ ਨੇ ਭਵਨ-ਨਿਰਮਾਤਾ ਸੂਤਰਧਾਰਾਂ ਤੋਂ ਪੁੱਛਿਆ, "ਇਕ ਦਿਨ ਵਿਚ ਸੂਰਜ ਚੜ੍ਹਨ ਤੋਂ ਸੂਰਜ ਛਿਪਣ ਤੱਕ ਕਿੰਨਾ ਕੰਮ ਕੀਤਾ ਜਾ ਸਕਦਾ ਹੈ ?"

ਸ਼ਿਲਪੀਆਂ ਨੇ ਚੌਦਸ ਦੇ ਛੁੱਟੀ ਵਾਲੇ ਦਿਨ ਧਰਤੀ ਤੋਂ ਕਲਸ ਤੱਕ ਸੱਤ ਹੱਥ ਉੱਚੇ ਗਿਆਰਾਂ ਮੰਦਰ ਸੂਰਜ ਚੜ੍ਹਨ ਤੋਂ ਸੂਰਜ ਛਿਪਣ ਤੱਕ ਉਸਾਰ ਕੇ ਦਿਖਾ ਦਿੱਤੇ। ਇਸ ਸਭ ਕੁਝ ਨਾਲ ਖ਼ੁਸ਼ ਅਤੇ ਸੰਤੁਸ਼ਟ ਹੋ ਕੇ ਕਰਨ ਨੇ ਉਸ ਸਮੇਂ ਹੀ ਆਪਣੇ ਮੰਦਰ ਉੱਤੇ ਕਲਸ ਸਥਾਪਿਤ ਕਰਵਾ ਦਿੱਤਾ ਅਤੇ ਆਪਣੀ ਪ੍ਰਤਿੱਗਿਆ ਪੂਰੀ ਕਰਨ ਲਈ ਭੋਜ ਨੂੰ ਸੱਦਾ ਦੇ ਦਿੱਤਾ। ਭੋਜ ਦੇ ਮੰਦਰ ਦਾ ਅਜੇ ਬਨੇਰਾ ਹੀ ਬੰਨ੍ਹਿਆ ਜਾ ਰਿਹਾ ਸੀ। ਉਸ ਸਮੇਂ ਮਾਲਵਾ ਮੰਡਲ ਦਾ ਸ਼ਾਸਕ ਰਾਜਾ ਭੋਜ ਆਪਣੀ ਪ੍ਰਤਿਗਿਆ ਭੰਗ ਹੋਣ ਦੇ ਡਰ ਨਾਲ ਕਨਕਸ਼ਾਲਾ ਵਿਚ ਜਾ ਕੇ ਉਦਾਸ-ਨਿਰਾਸ਼ ਬੈਠ ਗਿਆ।[4]

ਕਰਨਮੇਰੂ ਦੀ ਸ਼ਾਨ ਦੇਖ ਕੇ ਅਨੰਤ ਇਮਾਰਤ ਵੱਲ ਵਧਿਆ। ਉਥੇ ਇਕ ਬਿਰਧ ਪਹਿਰੇਦਾਰ ਬੈਠਾ ਸੀ।

ਅਨੰਤ ਨੇ ਕਿਹਾ, "ਆਰੀਆ !"

"ਕੀ ਗੱਲ ਹੈ ?" ਪਹਿਰੇਦਾਰ ਬੋਲਿਆ। ਉਹਦੇ ਸਾਹਮਣੇ ਵਾਲੇ ਦੰਦ ਟੁੱਟੇ ਹੋਏ ਸਨ ਅਤੇ ਜੀਭ ਥਥਲਾਉਂਦੀ ਸੀ।

"ਰਾਜ-ਰਾਜੇਸਵਰ ਕਰਨ ਦੇਵ ਦਾ ਦਰਬਾਰ ਕਦੋਂ ਲੱਗੇਗਾ ? ਮੈਂ ਇਕ ਪ੍ਰਦੇਸੀ ਹਾਂ, ਆਰੀਆ, ਅਤੇ ਰੋਜ਼ੀ ਦੀ ਭਾਲ ਵਿਚ ਨਿਕਲਿਆ ਹਾਂ।"

"ਅੱਛਾ, ਅੱਛਾ, ਤੈਨੂੰ ਨੌਕਰੀ ਚਾਹੀਦੀ ਹੈ !" ਬਿਰਧ ਜ਼ੋਰ-ਜ਼ੋਰ ਦੀ ਹੱਸ ਪਿਆ।

ਉਹਦੇ ਮੂੰਹ ਵਿਚੋਂ ਨਿੱਕਲੇ ਥੁੱਕ ਨੂੰ ਆਪਣੀਆ ਗੱਲ੍ਹਾਂ ਤੋਂ ਪੂੰਝਦਾ ਹੋਇਆ ਅਨੰਤ ਬੋਲਿਆ, "ਤੁਹਾਨੂੰ ਤਾਂ ਰਾਜਾ ਜਾਣਦੇ ਹੀ ਹੋਣਗੇ, ਆਰੀਆ ?"

"ਜਾਣ-ਪਛਾਣ ਨਹੀਂ ਪੁੱਤਰ, ਮੈਂ ਉਹਨਾ ਨੂੰ ਜਨਮ ਤੋਂ ਪੰਘੂੜੇ ਵਿਚ ਝੂਟ ਦੇਣ ਦੇ ਨਾਲ-ਨਾਲ ਸਭ ਕੁਝ ਸਿਖਾਇਆ ਵੀ ਹੈ। ਡਾਹਲ ਦੇ ਰਾਜਾ ਗੰਗ ਦੇਵ ਜਦੋਂ ਪੂਰਬ ਦੀ ਚੜ੍ਹਾਈ ਜਿੱਤ ਕੇ ਕਾਸ਼ੀ ਜੀ ਪੁੱਜੇ ਤਾ ਇਥੇ ਉਹ ਮਹਿਲ ਵਿਚ ਠਹਿਰੇ। ਕਰਨ ਡਾਹਰੀਆ ਦੀ ਮਾਂ ਸਿੱਧ-ਜੋਗਣ ਸੀ। ਗੁਰੂ ਗੋਰਖ ਦੀ ਚੇਲੀ ਸੀ ਉਹ। ਉਹਨੇ ਜੋਤਸ਼ੀ ਬੁਲਾਏ ਅਤੇ ਪੁੱਛਿਆ।"

ਅਨੰਤ ਨੇ ਆਪਣੇ ਮੂੰਹ ਨੂੰ ਕੱਪੜੇ ਨਾਲ ਪੂੰਝਦਿਆ ਬਿਰਧ ਦੇ ਮੂੰਹੋਂ ਲਗਾਤਾਰ ਨਿਕਲ ਰਹੇ ਥੁੱਕ ਤੋਂ ਬਚਣ ਦਾ ਯਤਨ ਕੀਤਾ ਅਤੇ ਕਿਹਾ, "ਕੀ ਪੁਛਿਆ, ਆਰੀਆ ?"

"ਹਾ ਪੁੱਤਰ, ਉਹਨੇ ਪੁਛਿਆ ਕਿ ਕਿਸ ਸਮੇ ਜੰਮਣ ਨਾਲ ਲੜਕਾ ਤਿੰਨਾਂ ਜਗਤਾਂ ਦਾ ਰਾਜਾ ਬਣੇਗਾ ? ਉਹ ਜੋਤਸ਼ੀ ਲੋਕ ਬੋਲੇ, 'ਜਦੋਂ ਸ਼ੁਭ ਗ੍ਰਹਿ ਇਕ, ਚਾਰ, ਸੱਤ ਤੇ ਦਸ ਵਿਚ ਹੋਣਗੇ ਅਤੇ ਪਾਪ ਗ੍ਰਹਿ ਤਿੰਨ, ਛੇ ਤੇ ਗਿਆਰਾਂ ਵਿਚ ਹੋਣਗੇ, ਤਾਂ ਉਸ ਵੇਲੇ ਜੰਮਿਆ ਲੜਕਾ ਸਮਰਾਟ ਬਣੇਗਾ।' ਅਸੀਂ ਤਾਂ ਭਾਈ ਅਜਿਹਾ ਕਦੇ ਨਹੀਂ ਦੇਖਿਆ। ਰਾਣੀ ਨੇ ਆਪਣੇ ਗਰਭ ਨੂੰ ਉਤਾਹ ਖਿੱਚ ਲਿਆ। ਫੇਰ ਉਹਨੇ ਸੋਲਾਂ ਪਹਿਰਾਂ ਪਿੱਛੋਂ ਰਾਜਾ ਕਰਨ ਨੂੰ ਜਨਮ ਦਿੱਤਾ। ਰਾਣੀ ਤਾਂ ਭਾਈ ਮਰ ਗਈ। ਇਹ ਕਰਨ ਰਾਜਾ ਚਕਰਵਰਤੀ ਹੋ ਹੀ ਗਿਆ।[5] ਰਾਜਾ ਗੰਗ ਦੇਵ ਬੋਲੇ, ਬਿਰਜੂ ਸਿੰਘ, ਕਿਸੇ ਅਜਿਹੀ ਮੁਟਿਆਰ ਦਾ ਨਾ ਦੱਸ ਜੀਹਨੂੰ ਹੁਣੇ-ਹੁਣੇ ਪੁੱਤਰ ਹੋਇਆ ਹੋਵੇ ਅਤੇ ਉਹ ਸਾਡੇ ਕਰਨ ਨੂੰ ਆਪਣਾ ਦੁੱਧ ਪਿਆਵੇ। ਮੈਂ ਕਿਹਾ, ਰਾਜਾ, ਅਜਿਹੀ ਇਸਤਰੀ ਲੱਭਣ ਕਿੱਥੇ ਜਾਣਾ ਹੈ। ਅਜੇ ਤਾ ਮਹੀਨਾ ਪਹਿਲਾਂ ਮੇਰੇ ਹੀ ਪੁੱਤਰ ਹੋਇਆ ਹੈ। ਉਹ ਰਾਜਕੁਮਾਰ ਨੂੰ ਆਪਣੇ ਬੇਟੇ ਤੋਂ ਵੀ ਵੱਧ ਮੰਨੇਗੀ। ਤਦ ਤੋਂ ਭਾਈ ਅਸੀਂ ਨੌਕਰ ਤੋਂ ਉੱਚੇ ਉੱਠ ਕੇ ਗੰਗ ਰਾਜਾ ਦੇ ਭਾਈ ਹੋ ਗਏ।"

ਅਨੰਤ ਆਸ ਕਰਦਿਆਂ ਬੋਲਿਆ, "ਸਾਡੇ ਲਈ ਕੁਛ ਕਰੋਗੇ ਤੁਸੀਂ ?"

"ਤੂੰ ਕਿਥੋਂ ਦਾ ਰਹਿਣ ਵਾਲਾ ਹੈਂ ?"

"ਮੈਂ ਤਾਂ ਕਨੌਜ ਦਾ ਰਹਿਣ ਵਾਲਾ ਹਾਂ", ਆਰੀਆ ਅਨੰਤ ਨੇ ਉਸ ਬਿਰਧ ਦੇ ਪੈਰ ਛੂਹ ਕੇ ਕਿਹਾ। "ਮੇਰੀ ਰੋਜ਼ੀ ਦਾ ਸਵਾਲ ਹੈ, ਆਰੀਆ, ਮੈਂ ਸਹੁੰ ਖਾ ਕੇ ਕਹਿੰਦਾ ਹਾਂ ਕਿ ਰਾਜ-ਰਾਜੇਸ਼ਵਰ ਕਰਨ ਦੇਵ ਕੋਲ ਮੇਰੇ ਜਿਹਾ ਘੋੜ-ਸਵਾਰ, ਖੜਗਧਾਰੀ ਅਤੇ ਨਮਕ-ਹਲਾਲ ਹੋਰ ਕੋਈ ਨਹੀ ਹੋਣਾ।"

"ਇਹ ਗੱਲ ਹੈ ?" ਬਿਰਧ ਨੇ ਕਿਹਾ। "ਅੱਧੀ ਘੜੀ ਠਹਿਰ, ਬਈ।" ਬਿਰਧ ਚੁਗਾਠ ਤੋਂ ਉਠਿਆ। "ਤੇਰੇ ਵਰਗਾ ਮੇਰਾ ਬੇਟਾ ਵੀ ਸੀ। ਅਸੀਂ ਲੋਕ ਰਾਜਪੂਤ ਹਾਂ। ਸੋ ਮਰਨਾ-ਜਿਉਣਾ ਤਾਂ ਲਗਿਆ ਹੀ ਰਹਿੰਦਾ ਹੈ।" ਬਿਰਧ ਨੇ ਆਪਣੀਆਂ ਅੱਖਾ ਪੂੰਝੀਆਂ, "ਅੰਦਰ ਨਾ ਆਉਣ ਦੇਈਂ ਕਿਸੇ ਨੂੰ। ਜਾਤ ਕੀ ਹੈ ਤੇਰੀ ?"

"ਉਹੋ, ਰਾਜਪੂਤ।"

"ਅੱਛਾ, ਅੱਛਾ।"

'ਆਰੀਆ, ਆਰੀਆ' ਕਹਿਣ ਨਾਲ ਅਤੇ ਚਰਨ-ਸਪਰਸ਼ ਨਾਲ ਖੁਸ਼ ਹੋ ਕੇ ਬਿਰਧ ਅੰਦਰ ਗਿਆ। ਕੁਛ ਸਮੇਂ ਮਗਰੋ ਉਹ ਪਰਤ ਆਇਆ, "ਆ ਭਈ ਅਸੀਂ ਤੇਰਾ ਕੰਮ ਕਰਾ ਦਿੱਤਾ। ਰਾਜਾ ਥੋੜ੍ਹੇ ਸਮੇਂ ਮਗਰੋਂ ਤੈਨੂੰ ਮਿਲਣਗੇ।"

ਸੂਰਜ ਅੰਬਰ ਉੱਤੇ ਡਾਂਗ-ਭਰ ਉਚਾ ਹੋ ਚੁਕਿਆ ਸੀ। ਤਿੱਖੀਆਂ ਅਤੇ ਪਾਰਦਰਸੀ ਕਿਰਨਾਂ ਮਹਿਲ ਨੂੰ ਹੋਰ ਵੀ ਸਫ਼ੇਦ ਬਣਾ ਰਹੀਆਂ ਸਨ।

"ਪਤਾ ਨਹੀਂ ਕੀਰਤ ਸਿੰਘ ਕਿਥੇ ਹੋਣਗੇ ! ਮੈਂ ਬਿਨਾਂ ਕਹੇ ਹੀ ਇਥੇ ਆ ਗਿਆ।"

ਅਨੰਤ ਨੇ ਅੰਬਰ ਵੱਲ ਦੇਖਿਆ। ਨੀਲੇ ਗਗਨ ਵਿਚ ਅਡੋਲ ਖੰਭਾਂ ਵਾਲੀਆਂ ਇੱਲ੍ਹਾਂ ਘੁੰਮ ਰਹੀਆਂ ਸਨ। ਖਜੂਰਾਹੋ ਤੋਂ ਵਾਰਾਨਸੀ ਆਉਂਦਿਆਂ ਇਕ ਦਿਨ ਕੀਰਤ ਸਿੰਘ ਦੇ ਮਾਨਸਿਕ ਤਣਾਓ ਨੂੰ ਘੱਟ ਕਰਨ ਦੇ ਉਦੇਸ਼ ਨਾਲ ਅੰਬਰ ਵਿਚ ਇਸ ਪ੍ਰਕਾਰ ਚੱਕਰ ਕਟਦੀ ਹੋਈ

ਇਕ ਇੱਲ੍ਹ ਨੂੰ ਦੇਖ ਕੇ ਉਹ ਬੋਲਿਆ ਸੀ, "ਰਾਜਨ, ਤੁਸੀਂ ਕੀ ਤੁੱਛ ਪੰਛੀਆਂ ਵੱਲ ਦੇਖ ਰਹੇ ਹੋ। ਤੁਹਾਡਾ ਜਨਮ ਮਹਾਨ ਕੁਲ ਵਿਚ ਹੋਇਆ ਹੈ ਜਿਸਦਾ ਮਾਣ-ਸਨਮਾਣ ਰਾਜਿਆ ਅਤੇ ਰਿਸ਼ੀਆਂ ਨੇ ਵਾਰ-ਵਾਰ ਕੀਤਾ ਹੈ। ਕੀ ਤੁਸੀ ਇਸ ਘੁੰਮਦੀ ਹੋਈ ਇੱਲ੍ਹ ਨੂੰ ਨਹੀਂ ਦੇਖ ਰਹੇ ?"

"ਮਤਲਬ ?" ਕੀਰਤੀ ਵਰਮਾ ਨੇ ਪੁਛਿਆ !

"ਤੁਹਾਨੂੰ ਇਸੇ ਪ੍ਰਕਾਰ ਉੱਪਰ, ਹੋਰ ਉੱਪਰ ਨੀਲੇ ਗਗਨ ਨੂੰ ਛੂਹ ਲੈਣ ਦੀ ਉਮੰਗ ਜਗਾਉਣੀ ਚਾਹੀਦੀ ਹੈ", ਅਮਾਤਿਐ ਅਨੰਤ ਬੋਲਿਆ।

"ਇਹ ਮੇਰਾ ਰਾਜ-ਚਿੰਨ੍ਹ[6] ਨਹੀਂ ਹੈ ਅਨੰਤ। ਮੈਂ ਉੱਪਰ, ਹੋਰ ਉੱਪਰ ਉਠਦਾ ਜਾਵਾ, ਇਹ ਤੇਰੀ ਸ਼ੁਭ-ਇੱਛਾ ਹੈ। ਪਰ ਮੈਂ ਸੋਚ ਰਿਹਾ ਹਾਂ ਕਿ ਖਜੂਰਾਹੋ ਦੇ ਰਣ-ਖੇਤਰ ਵਿਚ ਟੁੱਕੇ-ਵੱਢੇ ਮੇਰੇ ਸੈਨਕਾ ਦੀਆਂ ਲਾਸ਼ਾਂ ਉੱਤੇ ਵੀ ਇਹ ਇਸੇ ਪ੍ਰਕਾਰ ਚੱਕਰ ਕੱਟ ਰਹੀਆਂ ਹੋਣਗੀਆਂ। ਮੈਂ ਗਿਰਝਾਂ, ਕਾਂਵਾ ਅਤੇ ਇੱਲ੍ਹਾਂ ਨੂੰ ਘਿਰਣਾ ਕਰਦਾ ਹਾਂ।"

ਕੀਰਤੀ ਵਰਮਾ ਨੇ ਧਨੁਸ਼ ਉਤੇ ਬਾਣ ਚਾੜ੍ਹਿਆ ਅਤੇ ਇਹਤੋਂ ਪਹਿਲਾਂ ਕਿ ਅਨੰਤ ਉਹਨਾ ਨੂੰ ਰੋਕਦਾ, ਬਾਣ ਛੁੱਟ ਚੁਕਿਆ ਸੀ। ਮਰੀ ਹੋਈ ਇਲ੍ਹ ਖ਼ੂਨ ਨਾਲ ਲਥਪਥ ਸਾਹਮਣੇ ਆ ਡਿੱਗੀ।

ਸੂਰਜ ਅੰਬਰ ਵਿਚ ਹੋਰ ਉੱਚਾ ਹੋ ਗਿਆ ਸੀ। ਚਾਰੇ ਪਾਸੇ ਸ਼ਾਂਤੀ ਸੀ। ਤਦੇ ਇਕਦਮ ਤੁਰ੍ਹੀ ਦੀ ਆਵਾਜ਼ ਗੂੰਜਣ ਲੱਗੀ। ਕਈ ਘੋੜ-ਸਵਾਰ ਕਰਨ ਦੇ ਸਭਾ-ਭਵਨ ਦੇ ਸਾਹਮਣੇ ਘੋੜੇ ਰੋਕ ਕੇ ਹੇਠਾਂ ਉੱਤਰੇ। ਇਹਨਾ ਵਿਚੋਂ ਕਈ ਪ੍ਰਤਿਹਾਰੀ ਸਨ। ਉਹਨਾ ਨੇ ਧੋਤੀਆਂ ਲਾਗੜ ਬਣਾ ਕੇ ਪਹਿਣੀਆ ਹੋਈਆਂ ਸਨ। ਸਰੀਰਾ ਦੇ ਉਪਰਲੇ ਹਿੱਸਿਆਂ ਉੱਤੇ ਢਿੱਲੇ ਅੰਗਰਖੇ ਸਨ ਜੋ ਲੱਕ ਤੋਂ ਚੌੜੇ ਕਮਰਬੰਦਾਂ ਨਾਲ ਕਸੇ ਹੋਏ ਸਨ। ਉੱਤੇ ਕਵਚ ਸਨ। ਉਹਨਾਂ ਦੀਆ ਰੰਗ-ਬਿਰੰਗੀਆਂ ਪਗੜੀਆਂ ਉਹਨਾਂ ਦੇ ਅੰਦਰਲੇ ਸਾਹਸ ਅਤੇ ਗੌਰਵ ਦਾ ਜਿਵੇ ਐਲਾਨ ਕਰ ਰਹੀਆਂ ਸਨ।

ਸੈਨਕਾ ਨੇ ਪੂਰਾ ਰਾਜ-ਭਵਨ ਘੇਰ ਲਿਆ। ਪ੍ਰਤਿਹਾਰ, ਮਹਾਂ-ਪ੍ਰਤਿਹਾਰੀ ਦੁਆਰ ਉੱਤੇ ਨੰਗੀਆਂ ਤਲਵਾਰਾਂ ਲੈ ਕੇ ਖੜੇ ਗਏ।

ਅਨੰਤ ਥੋੜ੍ਹੀ ਦੂਰ ਤੋਂ ਸਭਾ-ਭਵਨ ਵਿਚ ਪ੍ਰਵੇਸ ਕਰਦੇ ਹੋਏ ਅੰਗ-ਰਖਿਅਕਾ ਵੱਲ ਦੇਖਦਾ ਰਿਹਾ। ਦੁਆਰ ਤੋਂ ਉਹਨੇ ਇਕ ਵਿਸ਼ਾਲ ਸਭਾ-ਭਵਨ ਦੇਖਿਆ। ਦੀਵਾਰਾ ਨਾਲ ਲੱਗੇ ਹੋਏ ਆਸਨਾ ਉੱਤੇ ਵੱਖ-ਵੱਖ ਦਰਜਿਆ ਦੇ ਲੋਕ, ਅਮਾਤਿਐ, ਸੈਨਾ-ਨਾਇਕ, ਆਦਿ ਬਿਰਾਜਮਾਨ ਸਨ।

ਤੁਰ੍ਹੀ ਦੀ ਆਵਾਜ਼ ਅਬੋਲਤਾ ਨੂੰ ਚੀਰਦੀ ਹੋਈ ਫੇਰ ਗੂੰਜ ਉੱਠੀ। ਭਵਨ ਦੇ ਅੰਦਰਲੇ ਦੁਆਰ ਵਿਚੋਂ ਰਾਜ-ਰਾਜੇਸਵਰ ਲਕਸਮੀ ਕਰਨ ਨੇ ਸਭਾ-ਭਵਨ ਵਿਚ ਪ੍ਰਵੇਸ਼ ਕੀਤਾ। ਸਾਰੇ ਸਾਮੰਤ, ਮੰਡਲੇਸ਼ਵਰ ਅਤੇ ਉੱਚ-ਪਦ-ਅਧਿਕਾਰੀ ਖੜ੍ਹੇ ਹੋ ਗਏ। ਕਰਨ ਦੇਵ ਵਿਚਕਾਰ ਬਣੇ ਹੋਏ ਇਕ ਸੋਨ-ਸਿੰਘਾਸਨ ਉੱਤੇ ਬੈਠ ਗਏ। ਸਭਾ ਵਿਚ ਹਾਜ਼ਰ ਸਭ ਲੋਕ ਆਪਣੇ-ਆਪਣੇ ਸਥਾਨਾਂ ਉੱਤੇ ਬੈਠ ਗਏ। ਕਰਨ ਦੇ ਸਭਾ-ਭਵਨ ਵਿਚ ਠਾਠ-ਬਾਠ ਅਤੇ ਹੁਲਾਸ ਦਾ ਇਕ ਅਜਿਹਾ ਮਿਲਵਾਂ ਵਾਤਾਵਰਨ ਸੀ ਜਿਹੋ ਜਿਹਾ ਅਨੰਤ ਨੇ ਅਜੇ ਤੱਕ ਨਹੀਂ ਸੀ

ਦੇਖਿਆ। ਉਹਦੇ ਸਰੀਰ ਦਾ ਲਹੂ ਗਰਮ ਹੋ ਕੇ ਨਾੜਾਂ ਵਿਚ ਤੇਜ਼-ਤੇਜ਼ ਵਗਣ ਲਗਿਆ। ਉਹਨੇ ਆਪਣੇ ਕਮਰਬੰਦ ਨਾਲ ਝੂਲਦੀ ਤਲਵਾਰ ਦੇਖੀ। ਉਹਨੇ ਆਪਣੇ ਪੂਰਵਜ ਅੰਗੀਰਾ ਅਤੇ ਗੌਤਮ ਨੂੰ ਮਨ-ਹੀ-ਮਨ ਪ੍ਰਨਾਮ ਕੀਤਾ। 'ਅੱਜ ਤੇਰੀ ਪਰਖ ਹੈ, ਵਤਸ !' ਉਹਨੂੰ ਲਗਿਆ ਕਿ ਮਹਾ-ਅਮਾਤਿਐ ਪ੍ਰਭਾਸ ਦੀ ਆਤਮਾ ਉਹਦੀ ਅੰਤਰ-ਚੇਤਨਾ ਨੂੰ ਝੰਜੋੜ ਰਹੀ ਸੀ।

ਭੱਟਾਂ ਨੇ ਉਸਤਤ-ਗਾਨ ਆਰੰਭ ਕੀਤਾ। ਸੰਪੂਰਨ ਭਾਰਤ ਨੂੰ ਆਪਣੀ ਅਜਿੱਤ ਸੈਨਾ ਨਾਲ ਝੁਕਾ ਦੇਣ ਵਾਲੇ ਸੱਤਵੇਂ ਚਕਰਵਰਤੀ ਪਰਮ-ਭੱਟਾਰਕ ਕਾਲੰ ਕਾਲੰਜਰਾ- ਧਿਪਤਿਐ, ਤ੍ਰਿਕਲਿੰਗਾਧਿਪਤਿਐ...

"ਕਾਲੰਜਰਾਧਿਪਤੀ ਦਾ ਕਾਲ !"

ਅਨੰਤ ਨੂੰ ਲਗਿਆ ਕਿ ਉਹਦਾ ਸਰੀਰ ਫਰ ਤਪਣ ਲਗਿਆ ਹੈ। ਉਹਦੇ ਮੱਥੇ ਉੱਤੇ ਮੁੜ੍ਹਕੇ ਦੀਆ ਬੂੰਦਾਂ ਝਲਕਣ ਲੱਗੀਆ ਹਨ। ਉਹਨੇ ਕੱਪੜੇ ਨਾਲ ਆਪਣੇ ਮੁੱਖ-ਮੰਡਲ ਨੂੰ ਧੀਰੇ-ਧੀਰੇ ਪੂੰਝਿਆ। ਤਦ ਹੀ ਭਜਦੇ ਹੋਏ ਬਿਰਜੂ ਸਿੰਘ ਉਹਨੂੰ ਲਭਦੇ ਹੋਏ ਆਏ, "ਵਤਸ, ਰਾਜਾ ਹੁਣ ਤੈਨੂੰ ਬੁਲਾਉਣ ਹੀ ਵਾਲੇ ਹਨ। ਦੇਖ ਬਈ, ਸਾਡੀ ਨੱਕ ਹੁਣ ਤੇਰੇ ਹੱਥ ਹੈ।"

ਅਨੰਤ ਬੋਲਿਆ, "ਤੁਸੀਂ ਯਕੀਨ ਰੱਖੋ ਆਰੀਆ, ਮੈਂ ਤਿਆਰ ਹਾਂ।"

ਤਦੇ ਹੀ ਉੱਚੀ ਅਤੇ ਗੰਭੀਰ ਆਵਾਜ ਸੁਣਾਈ ਦਿੱਤੀ, "ਬਾਹਰ ਖੜ੍ਹੇ ਨੌਜਵਾਨ ਨੂੰ ਬੁਲਾਓ।"

ਸੈਨਕਾ ਦੇ ਇਕ ਟੋਲੇ ਨੇ ਉਹਨੂੰ ਘੇਰ ਲਿਆ। ਉਹ ਨੰਗੀਆਂ ਤਲਵਾਰਾ ਦੇ ਘੇਰੇ ਵਿਚ ਧੀਰੇ-ਧੀਰੇ ਤੁਰਦਾ ਹੋਇਆ ਸਿੰਘਾਸਨ ਦੇ ਕੋਲ ਪੁੱਜਿਆ। ਉਹਨੇ ਝੁਕ ਕੇ ਕਰਨ ਦੇਵ ਨੂੰ ਪ੍ਰਨਾਮ ਕੀਤਾ। ਕਰਨ ਪੱਕੀ ਉਮਰ ਦਾ, ਨਰੋਏ ਸਰੀਰ ਵਾਲਾ, ਜਚਵਾਂ ਵਿਅਕਤੀ ਸੀ। ਬੜੀ ਹਉਮੈ ਨਾਲ ਇਕ ਲੱਤ ਨੂੰ ਤਿਰਛੀ ਕਰ ਕੇ ਦੂਜੀ ਉਤੇ ਰਖਦਿਆ ਉਹ ਇਉਂ ਬੈਠਾ ਸੀ ਜਿਵੇਂ ਸੰਪੂਰਨ ਬ੍ਰਹਿਮੰਡ ਦਾ ਰਾਜਾਧਿਰਾਜਾ ਹੋਵੇ। ਅਨੰਤ ਨੇ ਉਹਦੀਆਂ ਇਕ-ਟੱਕ ਦੇਖਦੀਆ ਅੱਖਾਂ ਵਿਚ ਅੱਖਾਂ ਪਾ ਦਿੱਤੀਆਂ। ਕਰਨ ਗੰਭੀਰ ਹੋ ਗਿਆ।

"ਨੌਜਵਾਨ", ਉਹਦਾ ਬੋਲ ਕੰਦਰ ਵਿਚ ਬੁਕਦੇ ਸ਼ੇਰ ਵਰਗਾ ਸੀ, "ਤੂੰ ਇਥੇ ਕਿਸ ਲਈ ਆਇਆ ਹੈਂ ?"

"ਰੋਜ਼ੀ ਲਈ, ਰਾਜਨ !"

"ਤੂੰ ਸਾਡੇ ਅੰਗ-ਰਖਿਅਕ ਬਿਰਜੂ ਸਿੰਘ ਜਦੂਆਣੀ ਨੂੰ ਕਿਹਾ ਸੀ ਕਿ ਤੂੰ ਦ੍ਵੰਦਯੁੱਧ ਵਿਚ, ਤਲਵਾਰ ਚਲਾਉਣ ਵਿਚ ਮੇਰੇ ਸਾਮਰਾਜ ਦੇ ਕਿਸੇ ਵੀ ਸਰਬ-ਸ੍ਰੇਸ਼ਠ ਯੋਧਾ ਨਾਲ ਟੱਕਰ ਲੈਣ ਲਈ ਤਿਆਰ ਹੈਂ ?"

"ਹਾਂ, ਰਾਜਨ।"

"ਜੇ ਤੂੰ ਸਚਮੁੱਚ ਖੜਗਯੁੱਧ ਲਈ ਕਿਸੇ ਨੂੰ ਵੀ ਚੁਣੌਤੀ ਦੇ ਸਕਦਾ ਹੈਂ ਤਾਂ ਕੀ ਕਾਰਨ ਹੈ ਕਿ ਤੈਨੂੰ ਰੋਜ਼ੀ ਲਈ ਇਥੇ ਆਉਣਾ ਪਿਆ ਹੈ ?"

"ਰਾਜਨ", ਅਨੰਤ ਨੇ ਨਿਮਰਤਾ ਨਾਲ ਕਿਹਾ, "ਮੇਰੀ ਪਤਨੀ ਨੇ ਇਕ ਦੋਹਾ ਸੁਣਾਇਆ

ਸੀ, ਜੀਹਦਾ ਭਾਵ ਤੁਹਾਨੂੰ ਬੇਨਤੀ-ਸਰੂਪ ਕਹਿ ਰਿਹਾ ਹਾਂ: 'ਜਿਥੇ ਖੜਗ ਦਾ ਧੰਦਾ ਚਲਦਾ ਹੋਵੇ, ਹੇ ਪ੍ਰੀਤਮ ਉਸ ਦੇਸ ਵੱਲ ਚੱਲੋ। ਇਥੇ ਤਾਂ ਯੁੱਧ ਦਾ ਸੋਕਾ ਪੈ ਗਿਆ ਹੈ; ਯੁੱਧ ਤੋਂ ਬਿਨਾਂ ਇਹ ਸਰੀਰ ਕਦੀ ਨਰੋਆ ਨਹੀਂ ਕਹਿ ਸਕੇਗਾ '।"

"ਹੂੰ, ਤਾਂ ਤੂੰ ਯੁੱਧ ਦੇ ਸੋਕੇ ਕਾਰਨ ਆਪਣੀ ਪਤਨੀ ਦੀ ਪ੍ਰੇਰਨਾ ਨਾਲ ਕਲਚੁਰੀ ਦਰਬਾਰ ਵਿਚ ਹਾਜ਼ਰ ਹੋਇਆ ਹੈਂ !"

ਅਨੰਤ ਨੇ ਸ੍ਰੀਕਾਰ-ਭਾਵ ਨਾਲ ਆਪਣੀ ਗਰਦਨ ਝੁਕਾ ਦਿੱਤੀ।

"ਮੈਂ ਅੱਜ ਹੀ ਸਭਾ-ਭਵਨ ਵਿਚ ਤੇਰੀਆਂ ਥੋਥੀਆਂ ਅਤੇ ਦੰਭੀ ਗੱਲਾਂ ਦਾ ਨਿਰਣਾ ਕਰ ਦੇਣਾ ਚਾਹੁੰਦਾ ਹਾਂ", ਉਹ ਫੇਰ ਸੇਰ ਵਾਂਗ ਬੁਕਿਆ।

"ਮੈਂ ਧੰਨਵਾਦੀ ਹਾਂ, ਰਾਜਨ", ਉਹਨੇ ਦ੍ਰਿੜ੍ਹਤਾ ਨਾਲ ਕਿਹਾ, "ਮੈਂ ਕਵਚ ਨਹੀਂ ਪਹਿਨਿਆ ਹੋਇਆ, ਪਹਿਨਾਂਗਾ ਵੀ ਨਹੀਂ।" ਉਹਨੇ ਆਪਣਾ ਅੰਗਰਖਾ ਖੋਲ੍ਹ ਕੇ ਆਪਣਾ ਸੀਨਾ ਦਿਖਾਉਂਦਿਆ ਕਿਹਾ। "ਰਾਜ-ਰਾਜੇਸ਼ਵਰ ਕਰਨ ਦੇਵ, ਮੈਂ ਕਿਸੇ ਨਿਰਦੋਸ਼ ਸੈਨਕ ਦੀ ਹੱਤਿਆ ਨਹੀਂ ਕਰਨੀ ਚਾਹੁੰਦਾ, ਇਸ ਲਈ ਮੈਂ ਤੁਹਾਨੂੰ ਬੇਨਤੀ ਕਰਦਾ ਹਾਂ ਕਿ ਦ੍ਵੰਦਯੁੱਧ ਲਈ ਤੁਸੀਂ ਆਪਣੇ ਸਰਬੋਤਮ ਯੋਧੇ ਨੂੰ ਹੀ ਬੁਲਾਓ।"

"ਮਹਾਰਾਜ, ਇਸ ਦੰਭੀ ਅਤੇ ਘੁਮੰਡੀ ਦੇ ਬੋਲ ਮੈਂ ਇਕ ਪਲ ਵੀ ਸੁਣਨ ਦੀ ਹਾਲਤ ਵਿਚ ਨਹੀਂ ਹਾ। ਤੁਸੀਂ ਆਗਿਆ ਦਿਓ। ਮੈਂ ਇਸੇ ਸਭਾ-ਭਵਨ ਵਿਚ ਇਹਦੀ ਧੌਣ ਲਾਹ ਕੇ ਰੱਖ ਦੇਵਾਂ", ਅਸ਼ਵਗੰਧ ਨੇ ਕਿਹਾ।

ਅਨੰਤ ਮੁਸਕਰਾਇਆ।

ਪ੍ਰਧਾਨ-ਸੈਨਾਪਤੀ ਅਸ਼ਵਗੰਧ ਨੇ ਕਿਹਾ, "ਮੈਂ ਵੀ ਕਵਚ ਉਤਾਰ ਦਿੰਦਾ ਹਾਂ।"

"ਪਰ ਅਸ਼ਵਗੰਧ, ਤੇਰੀ ਭੈਣ ਆਵਲ ਦੇਵੀ ਮੇਰੇ ਨਾਲ ਗੁੱਸੇ ਹੋ ਜਾਵੇਗੀ। ਮੈਨੂੰ ਪਤਾ ਹੈ, ਤੂੰ ਕਲਚੁਰੀ ਸੈਨਾ ਦਾ ਸਰਬ-ਸ੍ਰੇਸ਼ਠ ਯੋਧਾ ਹੈਂ, ਪਰ..."

ਅਸ਼ਵਗੰਧ ਦਾ ਚਪਟਾ ਨੱਕ ਅਤੇ ਮੋਟੇ ਬੁੱਲ੍ਹ ਕਰੋਧ ਨਾਲ ਕੰਬਣ ਲੱਗੇ। ਉਹ ਬੋਲਿਆ, "ਮੈਂ ਮਹਾਰਾਣੀ ਨੂੰ ਏਨੀ ਦੁਰਬਲ ਨਹੀਂ ਮੰਨਦਾ।"

"ਠੀਕ ਹੈ, ਅਸ਼ਵਗੰਧ", ਕਰਨ ਦੇਵ ਦੀਆਂ ਤਿੱਖੀਆ ਅੱਖਾ ਵਿਚ ਚਮਕ ਅਤੇ ਬੁੱਲ੍ਹਾ ਉਤੇ ਮੁਸਕਰਾਹਟ ਸੀ।

ਅਸ਼ਵਗੰਧ ਉਥੇ ਪਈਆ ਪੀੜ੍ਹੀਆ ਨੂੰ ਉਲੰਘਦਾ ਹੋਇਆ ਪਾਗ਼ਲ ਸਾਨ੍ਹ ਵਾਗ ਅਨੰਤ ਵੱਲ ਝਪਟਿਆ।

ਅਨੰਤ ਨੇ ਇਕ ਛਾਲ ਲਾਈ ਅਤੇ ਜਿਥੇ ਉਹ ਖੜ੍ਹਾ ਸੀ, ਉਥੇ ਅਸਵਗੰਧ ਤਲਵਾਰ ਸਮੇਤ ਚੁਫਾਲ ਡਿੱਗ ਪਿਆ। ਸਭਾ-ਭਵਨ ਵਿਚ ਸੰਨਾਟਾ ਛਾ ਗਿਆ।

ਦੋਵੇਂ ਯੋਧੇ ਤਲਵਾਰਾਂ ਲੈ ਕੇ ਆਹਮਣੇ-ਸਾਹਮਣੇ ਖੜ੍ਹੇ ਹੋ ਗਏ। ਉਹ ਇਕ ਦੂਜੇ ਵੱਲ ਹਿੰਸਕ ਸ਼ੇਰਾ ਵਾਂਗ ਦੇਖ ਰਹੇ ਸਨ। ਦੋਵਾ ਨੇ ਖਾੜੇ ਵਾਂਗ ਮੋਕਲੇ ਥਾਂ ਉੱਤੇ ਚੱਕਰ ਵਿਚ ਘੁੰਮਦਿਆਂ ਬਚਾਉ ਕਰਨ ਵਾਲੀਆਂ ਅਤੇ ਸੱਟ ਮਾਰਨ ਵਾਲੀਆ ਮੁਦਰਾਵਾਂ ਵਿਚ ਵਾਰ ਕਰਨੇ ਸ਼ੁਰੂ ਕਰ ਦਿੱਤੇ। ਅਨੰਤ ਜਾਣਦਾ ਸੀ ਕਿ ਜੇ ਅੱਧੀ ਘੜੀ ਤੱਕ ਇਸੇ ਤਰ੍ਹਾ ਚੱਕਰ ਵਿਚ ਘੁੰਮਦੇ ਰਹੇ ਤਾਂ ਝੋਟੇ ਵਾਂਗ ਮਾਸ ਨਾਲ ਲੱਦਿਆ ਅਸ਼ਵਗੰਧ ਥੱਕ ਜਾਵੇਗਾ। ਤਲਵਾਰ ਦੇ

ਬੱਤੀ ਹੱਥਾ ਦਾ ਪ੍ਰਦਰਸਨ ਇਸ ਯੁੱਧ ਵਿਚ ਬੇਕਾਰ ਸੀ। ਅਨੰਤ ਦੇ ਪਿਤਾ ਮਹੀਪਾਲ ਨੇ ਆਪ ਉਹਨੂੰ ਖੜਗ ਵਾਹੁਣ ਦਾ ਅਭਿਆਸ ਕਰਵਾਇਆ ਸੀ। "ਅੰਤੂ", ਮਹੀਪਾਲ ਨੇ ਕਿਹਾ ਸੀ, "ਤੂੰ ਇਕ ਹੱਥ ਅਜਿਹਾ ਜਾਣਦਾ ਹੈ ਜੋ ਅਕੱਟ ਹੈਂ, ਭਾਵ ਸ਼ੈਨਪਾਤ।"

ਤਲਵਾਰਾਂ ਇਕ ਦੂਜੀ ਨਾਲ ਟਕਰਾ ਕੇ ਅਜੀਬ ਆਵਾਜ਼ਾ ਕੱਢ ਰਹੀਆ ਸਨ। ਭਾਂਤ-ਭਾਂਤ ਦੇ ਦਾਅ ਸਭਾ-ਸਦਨ ਦੇ ਲੋਕ ਸਾਹ ਰੋਕ ਕੇ ਦੇਖ ਰਹੇ ਸਨ। ਅਸ਼ਵਗੰਧ ਹੰਂਕਣ ਲਗਿਆ ਸੀ ਕਿ ਅਨੰਤ ਉਤਾਂਹ ਉਛਲਿਆ ਅਤੇ ਸੈਨਪਾਤ ਦੀ ਮੁਦਰਾ ਵਿਚ ਉਹਨੇ ਅਸ਼ਵਗੰਧ ਉੱਤੇ ਪੈਰਾਂ ਦਾ ਅਜਿਹਾ ਵਾਰ ਕੀਤਾ ਕਿ ਇਕ ਪਲ ਵਿਚ ਹੀ ਅਸ਼ਵਗੰਧ ਦੀ ਤਲਵਾਰ ਦੋ ਟੋਟੇ ਹੋ ਗਈ। ਧਰਤੀ ਉਤੇ ਡਿੱਗੇ ਅਸ਼ਵਗੰਧ ਦੀ ਧੌਣ ਉਤੇ ਵਾਰ ਕਰਨ ਲਈ ਅਨੰਤ ਨੇ ਆਪਣੀ ਤਲਵਾਰ ਉੱਚੀ ਚੁੱਕੀ ਹੀ ਸੀ ਕਿ ਕਰਨ ਚੀਕ ਪਿਆ, "ਰੁਕ ਜਾ, ਰੁਕ ਜਾ !"

ਅਨੰਤ ਨੇ ਬੜੀ ਫੁਰਤੀ ਨਾਲ ਆਪਣੀ ਤਲਵਾਰ ਨੂੰ ਰੋਕਣ ਦਾ ਜਤਨ ਕੀਤਾ, ਤਾ ਵੀ ਅਸਵਗੰਧ ਦੀ ਧੌਣ ਉਤ ਡੂੰਘੀ ਝਰੀਟ ਲੱਗ ਹੀ ਗਈ। ਅਸ਼ਵਗੰਧ ਦਾ ਧੜ ਲਹੂ ਨਾਲ ਰੰਗਿਆ ਗਿਆ।

"ਰਾਜਨ, ਖਿਮਾ ਕਰਨਾ, ਮੈਂ ਤੁਹਾਡੀ ਆਗਿਆ ਦਾ ਪਾਲਨ ਤਾ ਕੀਤਾ, ਪਰ ਹਲਕੀ ਝਰੀਟ ਲੱਗ ਹੀ ਗਈ।"

ਵਾਤਾਵਰਨ ਗੰਭੀਰ ਹੋ ਗਿਆ। ਕਰਨ ਦੇਵ ਨੂੰ ਅਸ਼ਵਗੰਧ ਦੀ ਹਾਰ ਨੇ ਕਰੋਧ ਚੜ੍ਹਾ ਦਿੱਤਾ। ਪਰ ਇਹ ਰਾਜਕੀ ਗੁਣਾ ਨਾਲ ਭਰਪੂਰ ਅਜਿਹਾ ਵਿਅਕਤੀ ਸੀ ਜੋ ਯੋਧਿਆ ਦੀ ਇੱਜ਼ਤ ਕਰਨੀ ਜਾਣਦਾ ਸੀ। ਉਹ ਅਨੰਤ ਨੂੰ ਇਕ-ਟਕ ਨਜ਼ਰਾਂ ਨਾਲ ਦੇਖਦਾ ਹੋਇਆ ਬੋਲਿਆ, "ਨੌਜਵਾਨ, ਤੂੰ ਮੇਰੇ ਸੈਨਾਪਤੀ ਨੂੰ ਹਾਰ ਦੇ ਦਿੱਤੀ ਅਤੇ ਘਾਇਲ ਕਰ ਦਿੱਤਾ, ਪਰ ਮੈਂ ਤੇਰੀ ਵਿਜੈ ਉੱਤੇ ਵਧਾਈ ਦੇਣੋਂ ਆਪਣੇ ਆਪ ਨੂੰ ਰੋਕ ਨਹੀਂ ਸਕਦਾ। ਮੈਂ ਅੱਜ ਤੱਕ ਅਜਿਹਾ ਖੜਗਯੁੱਧ ਨਹੀਂ ਦੇਖਿਆ। ਤੂੰ ਸ਼ੈਨਪਾਤ ਦੀ ਅਦੁਤੀ ਮੁਦਰਾ ਦਾ ਪ੍ਰਦਰਸ਼ਨ ਕੀਤਾ ਹੈ। ਇਹਨੂੰ ਅਭਿਆਸ ਨਾਲ ਹੀ ਸਿਖਿਆ ਜਾਂਦਾ ਹੈ। ਮੇਰੇ ਪਿਤਾ ਗਾਂਗੇਅ ਦੇਵ ਕਿਹਾ ਕਰਦੇ ਸਨ ਕਿ ਸ਼ੈਨਪਾਤ ਦਾ ਜਾਣਕਾਰ ਸੰਪੂਰਨ ਆਰੀਆਵਰਤ ਵਿਚ ਕੇਵਲ ਇਕ ਵਿਅਕਤੀ ਹੈ। ਉਹ ਹੈ ਚੰਦੇਲ ਵਿਦਿਆਧਰ। ਇਸ ਬਾਰੇ, ਸੁਣਿਆ ਹੈ, ਪੁਰਾਣਾਂ ਵਿਚ ਚਰਚਾ ਮਿਲਦੀ ਹੈ, ਪਰ ਵਿਹਾਰਕ ਜਾਣਕਾਰੀ ਰੱਖਣ ਵਾਲਾ ਕੋਈ ਆਚਾਰੀਆ ਹੁਣ ਮਿਲਦਾ ਨਹੀਂ।"

"ਮੈਂ ਅਦੁਤੀ ਯੋਧੇ ਰਾਜ-ਰਾਜੇਸ਼ਵਰ ਲਕਸ਼ਮੀ ਕਰਨ ਦੇਵ ਤੋਂ ਇਹ ਸੁਣ ਕੇ ਹੈਰਾਨ ਹਾ ਅਤੇ ਉਹਨਾਂ ਦੇ ਯੋਧਾ-ਪ੍ਰੇਮ ਦਾ ਧੰਨਵਾਦੀ ਹਾਂ।"

"ਤੂੰ ਇਕ ਕੰਮ ਕਰ", ਕਰਨ ਦੇਵ ਬੋਲੇ, "ਸੈਨਾ-ਨਾਇਕ ਅਸ਼ਵਗੰਧ ਆਪਣੇ ਫੱਟ ਉਤੇ ਮੱਲ੍ਹਮ ਲੁਆਉਣ ਗਏ ਹਨ। ਮੁੜਦੇ ਹੀ ਹੋਣਗੇ।...ਲਉ, ਆ ਵੀ ਗਏ। ਤੂੰ ਇਹਨਾ ਨਾਲ ਹੱਥ ਮਿਲਾ ਅਤੇ ਖਿਮਾ ਮੰਗ ਲੈ।"

"ਖਿਮਾ ? ਅਜਿਹਾ ਕੀ ਅਪਰਾਧ ਹੋ ਗਿਆ ਰਾਜਨ?"

"ਅਪਰਾਧ ਨਹੀਂ, ਵਿਹਾਰ-ਕੁਸ਼ਲਤਾ ਦੀ ਇਹੋ ਮੰਗ ਹੈ। ਅਸ਼ਵਗੰਧ ਤੈਥੋਂ...ਹਾਂ, ਕੀ ਨਾ ਹੈ ਤੇਰਾ ?"

"ਅੰਤੂ ਸਿੰਘ।"

"ਅਸ਼ਵਗੰਧ, ਤੁਸੀਂ ਅੰਤੂ ਸਿੰਘ ਨਾਲ ਹੱਥ ਮਿਲਾਉ।"

ਅਸਵਗੰਧ ਦੀਆਂ ਅੱਖਾਂ ਵਿਚ ਲਾਲੀ ਸੀ। ਉਹ ਸਭਾ-ਭਵਨ ਵਿਚ ਤ੍ਰਿਸਕਾਰੇ ਅਤੇ ਹਾਰੇ ਹੋਏ ਵਿਅਕਤੀ ਵਾਂਗ ਖੜ੍ਹਾ ਸੀ। ਅਨੰਤ ਆਪ ਉਹਦੇ ਕੋਲ ਗਿਆ ਅਤੇ ਬੋਲਿਆ, "ਸੈਨਾਪਤੀ, ਮੈਂ ਤੁਹਾਥੋਂ ਖਿਮਾ ਮੰਗਦਾ ਹਾ, ਕਿਉਂਕਿ ਜਤਨ ਕਰਨ ਉੱਤੇ ਵੀ ਉੱਚਾ ਉਠਿਆ ਹੱਥ ਮੈਂ ਰੋਕ ਨਾ ਸਕਿਆ।"

ਅਸ਼ਵਗੰਧ ਨੇ ਹੱਥ ਮਿਲਾਇਆ ਅਤੇ ਬਣਾਉਟੀ ਜਿਹਾ ਮੁਸਕਰਾ ਕੇ ਬੋਲਿਆ, "ਰਾਜ-ਰਾਜੇਸ਼ਵਰ ਕਰਨ ਦੇਵ ਦੀ ਵਿਜੈ-ਵਾਹਿਨੀ ਦਾ ਤੂੰ ਮਾਂਝੀ ਬਣ ਸਕਦਾ ਹੈਂ, ਅੰਤੂ। ਤੈਨੂੰ ਕਰਨ ਦੇਵ ਯਕੀਨਨ ਹੀ ਪੁਰਸਕਾਰ ਦੇਣਗੇ। ਮੈਂ ਉਹਨਾਂ ਨੂੰ ਪ੍ਰਾਰਥਨਾ ਕਰਦਾ ਹਾ ਕਿ ਇਸ ਨੌਜਵਾਨ ਨੂੰ ਉਤਸ਼ਾਹ ਦਿੱਤਾ ਜਾਵੇ।"

ਰਾਜ-ਰਾਜੇਸ਼ਵਰ ਕਰਨ ਦੇਵ ਨੇ ਕਿਹਾ, "ਤੂੰ ਮੇਰਾ ਪ੍ਰਧਾਨ-ਅੰਗ-ਰਖਿਅਕ ਥਾਪਿਆ ਜਾਂਦਾ ਹੈਂ। ਤੂੰ ਜਦੋਂ ਵੀ ਲੋੜ ਹੋਵੇ, ਅੰਦਰਲੇ ਕਮਰੇ ਵਿਚ ਵੀ ਆ-ਜਾ ਸਕਦਾ ਹੈ।"

ਕਰਨ ਦੇਵ ਨੇ ਸੇਵਕ ਭੇਜ ਕੇ ਇਕ ਅਦੁਤੀ ਵਡਮੁੱਲੀ ਸਾਲ ਮੰਗਵਾਈ। ਉਹਦੀਆਂ ਕੰਨੀਆ ਉਤੇ ਹੰਸਾਂ ਦੇ ਜੋੜੇ ਪ੍ਰੇਮ-ਕਲੋਲ ਕਰਦੇ ਹੋਏ ਕੱਢੇ ਗਏ ਸਨ। ਪੂਰੀ ਸ਼ਾਲ ਨੂੰ ਹੀ ਅਦਭੁਤ ਕਲਾ ਦੇ ਕਸੀਦੇ ਨਾਲ ਸਜਾਇਆ ਹੋਇਆ ਸੀ। ਬਰੀਕ ਉੱਨ ਦੀ ਬਣੀ ਇਸ ਸ਼ਾਲ ਦੀ ਛੱਬ ਦੇਖਿਆਂ ਹੀ ਬਣਦੀ ਸੀ।

"ਲੈ ਅੰਤੂ, ਮੇਰੇ ਸਾਮੰਤ ਨੇ ਕਸ਼ਮੀਰ ਦੀ ਬਣੀ ਹੋਈ ਇਹ ਸ਼ਾਲ ਭੇਟ ਕੀਤੀ ਸੀ। ਆ ਇਧਰ।"

ਅਨੰਤ ਕਰਨ ਦੇਵ ਕੋਲ ਜਾ ਕੇ ਖੜ੍ਹਾ ਹੋ ਗਿਆ। ਉਹਨਾਂ ਨੇ ਊਨੀ ਸਾਲ ਉਹਦੇ ਮੋਢਿਆ ਉੱਤੇ ਪਾਉਂਦਿਆਂ ਕਿਹਾ, "ਕਲਚੁਰੀ ਵੰਸ ਵੱਲੋਂ ਮੈਂ ਇਹ ਸਾਲ ਤੈਨੂੰ ਦੇ ਰਿਹਾ ਹਾ ਅਤੇ ਇਹ ਹੈ ਖੜਗ।" ਉਹਨਾਂ ਨੇ ਆਪਣੇ ਕਮਰਬੰਦ ਨਾਲ ਲਟਕਦੇ ਹੋਏ ਵਿਸੇਸ ਖੜਗ ਨੂੰ, ਜਿਸਦਾ ਮੁੱਠਾ ਬਹੁਮੁੱਲ ਰਤਨਾ ਨਾਲ ਜੜਿਆ ਹੋਇਆ ਸੀ, ਅਨੰਤ ਵੱਲ ਵਧਾਉਂਦਿਆ ਕਿਹਾ, "ਉਪ-ਸੈਨਾਪਤੀ ਅੰਤੂ ਦੀ ਜੈ !"

ਅਨੰਤ ਬੇਹੱਦ ਨਿਮਰਤਾ ਨਾਲ ਬੋਲਿਆ, "ਰਾਜਨ, ਮੈਂ ਇਸ ਸਨਮਾਨ ਦੇ ਯੋਗ ਨਹੀਂ ਹਾ। ਪਰ ਤੁਸੀਂ ਉਦਾਰਤਾ ਦਿਖਾ ਕੇ ਜੋ ਕਾਰਜ ਮੈਨੂੰ ਸੌਂਪਿਆ ਹੈ, ਉਹਨੂੰ ਮੈਂ ਵਾਜਬਤਾ, ਨਿਆਂ ਅਤੇ ਨੀਤੀਵਾਨਤਾ ਨਾਲ ਨਿਭਾਵਾਂਗਾ। ਮੈਨੂੰ ਇਕ ਪਖਵਾੜੇ ਦੀ ਛੁੱਟੀ ਦੇ ਦਿਓ, ਤਾ ਜੋ ਮੈਂ ਆਪਣੀ ਪਤਨੀ ਨੂੰ ਲੈ ਆਵਾਂ।"

ਕਰਨ ਹੱਸਿਆ, "ਪਤਨੀ ਦਾ ਵਿਛੋੜਾ ਸਤਾ ਰਿਹਾ ਹੈ, ਅੰਤੂ ?"

"ਤੁਸੀਂ ਮੈਥੋ ਹਰ ਤਰ੍ਹਾਂ ਵੱਡੇ ਹੋ। ਮੇਰੇ ਵਰਗੇ ਪਤਾ ਨਹੀਂ ਕਿੰਨੇ ਸੇਵਕ ਹਨ ਤੁਹਾਡੇ। ਇਸ ਲਈ ਸਪੱਸ਼ਟ ਤਾ ਨਹੀਂ ਕਹਿ ਸਕਾਂਗਾ, ਰਾਜਨ, ਪਰ ਮੈਂ ਜਦੋਂ ਵੀ ਅੱਖਾ ਬੰਦ ਕਰਦਾ ਹਾਂ, ਉਹਦੀ ਤਸਵੀਰ ਸਾਹਮਣੇ ਆ ਜਾਂਦੀ ਹੈ। ਇਹ ਸਮਾਚਾਰ ਸੁਣ ਕੇ ਉਹ ਕਿੰਨੀ ਪ੍ਰਸੰਨ ਹੋਵੇਗੀ, ਮੈਂ ਕਹਿ ਨਹੀ ਸਕਦਾ।"

"ਤੇਰੀ ਛੁੱਟੀ ਦੀ ਬੇਨਤੀ ਪ੍ਰਵਾਨ", ਕਰਨ ਹੱਸੇ। "ਮੇਰੇ ਵੱਲੋਂ ਉਹਨੂੰ ਇਹ ਕਹਿਣਾ:

ਪ੍ਰੇਮੀਆਂ ਵਿਚਕਾਰ ਭਾਵੇਂ ਲੱਖ ਕੋਹਾਂ ਦੀ ਵਿੱਥ ਪੈ ਜਾਵੇ ਅਤੇ ਉਹ ਭਾਵੇਂ ਸੌ ਵਰ੍ਹੇ ਮਗਰੋਂ ਵੀ ਮਿਲਣ, ਤਾਂ ਵੀ ਉਹਨਾ ਦੇ ਦਿਲਾਂ ਵਿਚ ਇਕ ਦੂਜੇ ਲਈ ਉਹੋ ਹੀ ਸਥਾਨ ਬਣਿਆ ਰਹਿੰਦਾ ਹੈ।"

ਕਰਨ ਦੇਵ ਨੇ ਆਪਣੇ ਖਜ਼ਾਨੇ ਦੇ ਪ੍ਰਬੰਧਕ ਵੱਲ ਸੰਕੇਤ ਕੀਤਾ, "ਅੰਤੂ ਨੂੰ ਰਾਹ ਦੇ ਖਰਚ ਲਈ ਇਕ ਸੌ ਦਰੰਮ ਦ ਦਿੱਤੇ ਜਾਣ।"

ਖਜ਼ਾਨੇ ਦਾ ਪ੍ਰਬੰਧਕ ਮੰਦਰ ਨਾਲ ਲਗਦੇ ਰਾਜ-ਭਵਨ ਵੱਲ ਗਿਆ ਅਤੇ ਦਰੰਮਾਂ ਦੀ ਥੈਲੀ ਕਰਨ ਦੇਵ ਦੇ ਹੱਥਾ ਵਿਚ ਦੇ ਦਿੱਤੀ।

"ਲੈ ਅੰਤੂ, ਮੈਂ ਬੜੀ ਵਿਆਕੁਲਤਾ ਨਾਲ ਤੇਰੀ ਉਡੀਕ ਕਰਾਗਾ।"

ਅਨੰਤ ਨੇ ਕਰਨ ਨੂੰ ਝੁਕ ਕੇ ਪ੍ਰਨਾਮ ਕੀਤਾ ਅਤੇ ਸਭਾ-ਜਨਾਂ ਵੱਲ ਅਭਿਨੰਦਨੀ ਮੁਦਰਾ ਵਿਚ ਹੱਥ ਹਿਲਾਉਂਦਾ ਹੋਇਆ ਸਭਾ-ਭਵਨ ਵਿਚੋਂ ਬਾਹਰ ਆ ਗਿਆ।

ਪ੍ਰਮੁੱਖ ਦੁਆਰ ਉੱਤੇ ਦੁਆਰਪਾਲਾਂ ਕੋਲ ਬਿਰਜੂ ਸਿੰਘ ਜਦੂਵੰਸ਼ੀ ਖੜ੍ਹੇ ਸਨ।

ਅਨੰਤ ਨੇ ਉਹਨਾ ਦੇ ਚਰਨ ਛੂਹਣੇ ਚਾਹੇ ਤਾਂ ਬਿਰਧ ਨੇ ਹੱਥ ਫੜ ਲਏ ਅਤੇ ਉਹਨੂੰ ਛਾਤੀ ਨਾਲ ਲਾਉਂਦਿਆ ਕਿਹਾ, "ਵਾਹ ਬੇਟਾ, ਅੱਜ ਸਾਡਾ ਜੀਵਨ ਸਾਰਥਕ ਹੋ ਗਿਆ। ਮੈਂ ਇਸ ਕਿਸਮ ਦੀ ਤਲਵਾਰਬਾਜੀ ਪਹਿਲੀ ਵਾਰ ਦੇਖੀ।"

"ਇਹ ਸਭ ਤੁਹਾਡੀ ਅਸੀਰਵਾਦ ਨਾਲ ਹੋਇਆ, ਆਰੀਆ!"

"ਜਿਉਂਦਾ ਰਹਿ ਵਤਸ, ਅੱਜ ਮੈਂ ਤੈਨੂੰ ਆਪਣੇ ਘਰ ਲੈ ਜਾਵਾਂਗਾ। ਚੱਲੇਂਗਾ ਨਾ ?"

"ਤੁਸੀਂ ਵੀ ਕਿਹੋ ਜਿਹੀ ਗੱਲ ਕਰਦੇ ਹੋ, ਆਰੀਆ। ਮੈਂ ਤੁਹਾਡੇ ਪੁੱਤਰ ਵਰਗਾ ਹਾਂ। ਤੁਸੀ ਕਿਹਾ ਸੀ ਕਿ ਯੁੱਧ ਵਿਚ ਤੁਹਾਡਾ ਪੁੱਤਰ ਸੂਰਜਮੰਡਲ ਤੋੜ ਕੇ ਮੁਕਤ ਹੋਇਆ ਸੀ, ਮੈਂ ਉਸ ਯੋਧਾ ਦੇ ਰੂਪ ਵਿਚ ਤੁਹਾਨੂੰ ਪ੍ਰਨਾਮ ਕਰਦਾ ਹਾਂ।"

ਬਿਰਜੂ ਸਿੰਘ ਦੀਆ ਅੱਖਾਂ ਵਿਚੋਂ ਅੱਥਰੂ ਛਲਕ ਪਏ। ਉਹਨਾ ਨੇ ਆਪਣੀਆ ਹਿਝਕੀਆਂ ਦਬਾਉਂਦਿਆ ਕਿਹਾ, "ਬਈ, ਮੰਦਾਕਿਨੀ ਨਦੀ ਤਾ ਜਾਣਦਾ ਹੀ ਹੋਵੇਂਗਾ। ਮਛੋਦਰੀ ਝੀਲ ਵਿਚੋ ਨਿੱਕਲੀ ਹੈ ਉਹ। ਉਹਦੇ ਸੱਜੇ ਪਾਸੇ ਗੁਵਾਲਪੱਲੀ ਹੈ। ਕਿਸੇ ਤੋ ਵੀ ਪੁੱਛੇਂਗਾ ਤਾਂ ਸਾਡੇ ਘਰ ਛੱਡ ਆਵੇਗਾ।"

"ਮੈਂ ਤਾਂ ਪਰਸੋਂ ਸਵੇਰੇ ਹੀ ਚਲਿਆ ਜਾਵਾਗਾ! ਕੱਲ੍ਹ ਸਾਮ ਨੂੰ ਤੁਹਾਡੇ ਘਰ ਆਵਾਗਾ।"

"ਅੱਛਾ", ਬਿਰਜੂ ਸਿੰਘ ਨੇ ਧੋਤੀ ਨਾਲ ਚਿਹਰਾ ਪੂੰਝਿਆ ਅਤੇ ਸਭਾ-ਭਵਨ ਵੱਲ ਚਲੇ ਗਏ।

ਨੰਦੀਸ਼ਵਰ ਮੰਦਰ ਦੇ ਦੁਆਰ ਉੱਤੇ ਉਹ ਪਹੁੰਚਿਆ ਹੀ ਸੀ ਕਿ ਬਾਹਰ ਖੜ੍ਹੇ ਹੋਏ ਇਕ ਨੌਜਵਾਨ ਨੇ ਉਹਦਾ ਰਾਹ ਰੋਕ ਲਿਆ, "ਤੁਹਾਡੇ ਸਹਿਯਾਤਰੀ ਵਰੁਣਾ ਦੇ ਪਾਰ ਧਰਮਸਾਲਾ ਵਿਚ ਤੁਹਾਡੀ ਉਡੀਕ ਕਰ ਰਹੇ ਹਨ।"

"ਤੁਸੀਂ ਕੌਣ ਹੋ ?"

"ਘਬਰਾਓ ਨਹੀਂ। ਕਰਨ ਦੇਵ ਦੇ ਉਪ-ਸੈਨਾਪਤੀ ਦੇ ਅਨੁਸਾਰ ਹੀ ਸੁਆਗਤ ਹੋਵੇਗਾ।"

ਅਨੰਤ ਦਾ ਚਿਹਰਾ ਲਾਲ ਹੋ ਗਿਆ। ਨੌਜਵਾਨ ਹੱਸਿਆ, "ਇਹ ਹੈ ਤੁਹਾਡਾ ਘੋੜਾ। ਤੁਸੀਂ ਉੱਥੇ ਪਹੁੰਚੋ, ਮੈਂ ਪੈਦਲ ਆ ਰਿਹਾ ਹਾ।"

ਅਨੰਤ ਨੇ ਆਪਣਾ ਘੋੜਾ ਪਲੋਸਿਆ ਅਤੇ ਉਹਨੂੰ ਥਾਪੀ ਦਿੱਤੀ। ਉਹ ਥਬੂਕੀ ਮਾਰ ਕੇ ਉਸ ਉੱਤੇ ਸਵਾਰ ਹੋ ਗਿਆ। ਘੋੜਾ ਧੀਰੇ-ਧੀਰੇ ਚੱਲ ਰਿਹਾ ਸੀ। ਅਨੰਤ ਦੀ ਅੰਤਰ-ਆਤਮਾ ਵਿਚ ਕੋਈ ਸ਼ੰਕਾ ਸੀ, ਜੋ ਉਹਦੀ ਹਸਤੀ ਨੂੰ ਆਪਣੇ ਨਾਗਵਲ ਵਿਚ ਲਪੇਟ ਰਿਹਾ ਸੀ। ਕੀ ਰਾਜਾ ਮੇਰੇ ਨਾਲ ਗੁੱਸੇ ਹੈ? ਕਨਈਆ ਮਿੱਸਰ, ਰੱਜੁਕ ਗਾਹੜਵਾਲ ਮੇਰੀ ਇਸ ਪਹਿਲ ਨੂੰ, ਸੰਭਵ ਹੈ, ਵੱਖਰੇ ਰੂਪ ਵਿਚ ਦੇਖ ਰਹੇ ਹੋਣ। ਕੀ ਮੈਂ ਕੂਟਨੀਤਕ ਖੇਤਰ ਦਾ ਜੋ ਸੀਮਾ-ਉਲੰਘਣ ਕੀਤਾ ਹੈ, ਉਹ ਭਵਿੱਖ ਲਈ ਹਾਨੀਕਾਰਕ ਹੈ ? ਉਹਦਾ ਸਰੀਰ ਤਪਣ ਲੱਗ ਪਿਆ। ਉਹਦਾ ਘੋੜਾ ਵਰੁਣਾ ਪਾਰ ਕਰ ਕੇ ਧਰਮਸ਼ਾਲਾ ਵੱਲ ਤੁਰਿਆ ਜਾ ਰਿਹਾ ਸੀ। ਉਹਨੇ ਲਗਾਮ ਖਿੱਚੀ। ਘੋੜਾ ਰੁਕ ਗਿਆ।

ਧਰਮਸ਼ਾਲਾ ਦੇ ਉਪਰਲੇ ਕਮਰੇ ਵਿਚ ਤਿੰਨੇ ਜਣੇ ਬੈਠੇ ਸਨ। ਉਹਨੇ ਸਭ ਨੂੰ ਪ੍ਰਨਾਮ ਕੀਤਾ।

"ਆਓ ਸੈਨਾਪਤੀ", ਰੱਜੁਕ ਨੇ ਮੁਸਕਰਾਉਂਦਿਆਂ ਆਖਿਆ, "ਤਾਂ ਤੁਸੀਂ ਵਿਦਿਆਧਰ ਦੇਵ ਨੂੰ ਦਾਅ ਉੱਤੇ ਲਾ ਹੀ ਦਿੱਤਾ !"

"ਕੀ ਮੈਂ ਅਪਰਾਧ ਕੀਤਾ, ਆਰੀਆ ?" ਉਹ ਕੀਰਤ ਸਿੰਘ ਵੱਲ ਦੇਖਦਿਆਂ ਬੋਲਿਆ, "ਮੈਂ ਸਮਝ ਨਹੀਂ ਸਕਿਆ ਕਿ ਮੇਰਾ ਅਪਰਾਧ ਕੀ ਹੈ ?"

"ਅਪਰਾਧ ਦਾ ਨਿਰਣਾ ਤਾਂ ਰਾਜ-ਰਾਜੇਸ਼ਵਰ ਕੀਰਤ ਸਿੰਘ ਕਰਨਗੇ, ਅਨੰਤ, ਮੈਂ ਤਾਂ ਕੇਵਲ ਇੰਨਾ ਹੀ ਕਹਿ ਰਿਹਾ ਹਾਂ ਕਿ ਤੇਰੇ ਪਿਤਾ ਮਹੀਪਾਲ ਨੂੰ ਵਿਦਿਆਧਰ ਦੇਵ ਨੇ ਪੁਰਾਣਾਂ ਵਿਚ ਲਿਖੇ ਖੜਗ ਵਾਹੁਣ ਦੇ ਬੱਤੀ ਹੱਥ ਆਪ ਸਿਖਾਏ ਸਨ। ਦੂਰ ਨਹੀਂ, ਇਸੇ ਦਾਰੂਵਣ ਵਿਚ, ਜੰਗਲੀ ਝਾੜੀਆਂ ਅਤੇ ਸੰਘਣੇ ਬਿਰਛਾਂ ਨਾਲ ਢਕੇ ਹੋਏ ਪਥਰੀਲੇ ਇਲਾਕੇ ਵਿਚ, ਜੋ ਨਗਰ ਤੋਂ ਬਿਲਕੁਲ ਕੱਟਿਆ ਹੋਇਆ ਹੈ, ਮੈਂ ਅਤੇ ਮਹੀਪਾਲ ਨੇ ਨਾਲ-ਨਾਲ ਇਕ ਮਹੀਨੇ ਤੱਕ ਖੜਗ ਵਾਹੁਣ ਦਾ ਅਭਿਆਸ ਕੀਤਾ ਸੀ। ਲਗਾਤਾਰ ਹੋਣ ਵਾਲੇ ਯੁੱਧਾਂ ਵਿਚ ਅਸੀਂ ਕਦੀ ਵੀ ਸ਼ੈਨਪਾਤ ਦੀ ਵਰਤੋਂ ਨਹੀ ਕੀਤੀ, ਕਿਉਂਕਿ ਅਸੀਂ ਸਹੁੰ ਖਾਧੀ ਹੋਈ ਸੀ ਕਿ ਕੇਵਲ ਤੁਰਕਾਂ ਦੇ ਵਿਰੁੱਧ ਹੀ ਇਹਦੀ ਵਰਤੋਂ ਕੀਤੀ ਜਾ ਸਕਦੀ ਹੈ। ਇਹ ਚੰਦੇਲਾ ਅਤੇ ਗਾਹੜਵਾਲਾਂ ਦੀ ਸਾਂਝੀ ਰਣਸ਼ੈਲੀ ਦਾ ਅਤਿਅੰਤ ਗੁਪਤਾ ਦਾਅ ਸੀ। ਜਦੋਂ ਕਰਨ ਨੇ ਆਪਣੇ ਪਿਤਾ ਦੀ ਗੱਲ ਦੁਹਰਾਉਂਦਿਆ ਕਿਹਾ ਕਿ ਸ਼ੈਨਪਾਤ ਦੀ ਕਲਾ ਵਿਚ ਕੇਵਲ ਇਕ ਵਿਅਕਤੀ ਹੀ ਪ੍ਰਬੀਨ ਸੀ, ਉਹ ਸੀ ਚੰਦੇਲ ਵਿਦਿਆਧਰ, ਤੈਨੂੰ ਉਸੇ ਪਲ ਸੋਚ ਲੈਣਾ ਚਾਹੀਦਾ ਸੀ ਕਿ ਕੀ ਕਰਨਾ ਹੈ, ਕੀ ਨਹੀਂ ਕਰਨਾ !"

"ਕਿਉਂ ਅਨੰਤ", ਕੀਰਤ ਸਿੰਘ ਬੋਲੇ, "ਉਹ ਲੋਕ ਤੈਨੂੰ ਜੇ ਵਿਦਿਆਧਰ ਦੇਵ ਨਾਲ ਜੋੜਨ ਵਿਚ ਸਫਲ ਹੋ ਗਏ ਤਾ ਤੇਰਾ ਜੀਵਨ ਸੰਕਟ ਵਿਚ ਪੈ ਸਕਦਾ ਹੈ। ਮੈਂ ਤੇਰੀ ਕਰਨੀ ਨੂੰ ਅਪਰਾਧ ਨਹੀਂ ਮੰਨਦਾ ਕਿਉਂਕਿ ਵੈਰੀ ਦੇ ਸਾਹਮਣੇ ਉਸਤਤ-ਗਾਨਾਂ ਦੇ ਬੋਲਾਂ ਵਿਚ 'ਕਾਲੰ ਕਾਲੰਜਰਾਧਿਪਤਿਐ' ਸੁਣ ਕੇ ਤੂੰ ਆਪਣੇ ਆਪ ਨੂੰ ਰੋਕ ਨਹੀ ਸਕਿਆ ਹੋਵੇਂਗਾ।"

ਅਨੰਤ ਸਿੱਧਾ ਕੀਰਤ ਸਿੰਘ ਕੋਲ ਪੁੱਜਿਆ ਅਤੇ ਉਹਨਾਂ ਦੀ ਬੁੱਕਲ ਵਿਚ ਡਿੱਗ

ਪਿਆ। "ਰਾਜਨ, ਮੈਂ ਕਰੋਧ ਨਾਲ ਠਾਠਾ ਮਾਰਦੇ ਲਹੂ-ਵੇਗ ਨੂੰ ਰੋਕ ਨਾ ਸਕਿਆ। ਮੈਨੂੰ ਲੱਗ ਰਿਹਾ ਸੀ ਕਿ ਜੇ ਮੈਂ ਇਸੇ ਪ੍ਰਕਾਰ ਖੜਾ ਰਿਹਾ ਤਾਂ ਕਰੋਧ ਦੇ ਕਾਰਨ ਮੇਰੀਆਂ ਨਾੜਾਂ ਪਾਟ ਜਾਣਗੀਆਂ।"

"ਠੀਕ ਹੋ ਜਾ ਅਨੰਤ", ਕੀਰਤ ਨੇ ਉਹਦੇ ਮੱਥੇ ਉੱਤੇ ਆਪਣੀ ਹਥੇਲੀ ਰਖਦਿਆਂ ਕਿਹਾ, "ਮੈਂ ਇਹਨੂੰ ਸੁਭਾਵਿਕ ਅਤੇ ਸਹਿਜ ਮੰਨਦਾ ਹਾਂ। ਪਰ ਤੇਰਾ ਕਾਰਜ ਉਲਝ ਜ਼ਰੂਰ ਗਿਆ!"

"ਰਾਜਨ, ਇਹ ਅਪਰਾਧ ਖਿਮਾ ਕਰ ਦਿਓ। ਆਰੀਆ ਰੱਜੁਕ, ਤੁਸੀਂ ਮੇਰੇ ਪਿਤਾ ਸਮਾਨ ਹੋ। ਮੈਂ ਬੇਨਤੀ ਕਰਦਾ ਹਾਂ ਕਿ ਮੈਨੂੰ ਤੁਹਾਡਾ ਜੋ ਸਨੇਹ ਮਿਲਦਾ ਰਿਹਾ ਹੈ, ਜੋ ਮੇਰੀ ਧਰੋਹਰ ਵੀ ਹੈ, ਮੈਂ ਉਹਤੋਂ ਵਿਰਵਾ ਨਾ ਕੀਤਾ ਜਾਵਾਂ। ਬਾਲਾਂ ਵਰਗੀ ਬੇ-ਧਿਆਨੀ ਕਾਰਨ ਜੋ ਅਪਰਾਧ ਹ ਚੁਕਿਆ ਹੈ, ਉਹਦੇ ਲਈ ਮੈਂ ਸ਼ਰਮਿੰਦਾ ਹਾਂ।"

ਰੱਜੁਕ ਗਾਹੜਵਾਲ ਨੇ ਉੱਠ ਕੇ ਅਨੰਤ ਦੀ ਪਿੱਠ ਥਪਥਪਾਈ ਅਤੇ ਉਹਦੀਆਂ ਅੱਖਾਂ ਵਿਚ ਝਾਕਦੇ ਹੋਏ ਬੋਲੇ, "ਤੂ ਕੱਲ੍ਹ ਗੁਵਾਲਪੱਲੀ ਜਾ ਰਿਹਾ ਹੈਂ। ਉਥੇ ਤੂੰ ਬਣਾਉਟੀ ਸੰਘਣੀ ਦਾੜ੍ਹੀ ਲਾ ਕੇ ਜਾਣਾ ਹੋਵੇਗਾ, ਕਿਉਂਕਿ ਅੱਧੇ ਤੋਂ ਵੱਧ ਗਵਾਲ ਪਰਵਾਰ ਗਾਹੜਵਾਲ ਨਰੇਸ਼ ਨੂੰ ਹੀ ਕਾਸ਼ੀਨਰੇਸ਼ ਮੰਨਦੇ ਹਨ, ਬਾਕੀ ਕਰਨ ਨਾਲ ਬਿਰਜੂ ਸਿੰਘ ਕਾਰਨ ਹੀ ਜੁੜੇ ਹੋਏ ਹਨ। ਤੈਨੂੰ ਕੋਈ ਖ਼ਤਰਾ ਤਾ ਨਹੀਂ ਹੈ, ਪਰ ਜੇ ਹੋਵੇ ਵੀ, ਤਾ ਮੇਰੇ ਅੰਗ-ਰਖਿਅਕ ਪਾਰਸ ਦੇਵ ਯਦੂਵੰਸ਼ੀ ਛਾਂ ਵਾਂਗ ਤੇਰੇ ਨਾਲ ਰਹਿਣਗੇ।"

"ਪਾਰਸ", ਰੱਜੁਕ ਗਾਹੜਵਾਲ ਬੋਲੇ, "ਆ ਜਾਓ ਬਈ। ਇਹ ਹਨ ਕੀਰਤ ਸਿੰਘ, ਕਨਈਆ ਮਿੱਸਰ ਅਤੇ ਇਹਨਾਂ ਨੂੰ ਤੂੰ ਜਾਣਦਾ ਹੀ ਹੈ, ਅੰਤੂ ਸਿੰਘ।"

"ਹਾਂ ਆਰੀਆ, ਮੈਂ ਇਹਨਾ ਨੂੰ ਚੰਗੀ ਤਰ੍ਹਾਂ ਜਾਣਦਾ ਹਾ।"

ਅਨੰਤ ਨੇ ਪਾਰਸ ਦੀਆਂ ਅੱਖਾਂ ਵਿਚ ਲਿਸ਼ਕਦੀ ਹੋਈ ਚਮਕ ਅਤੇ ਤਣੀਆ ਹੋਈਆਂ ਭਵਾਂ ਦੇਖ ਕੇ ਹੇਠਲਾ ਬੁੱਲ ਦੰਦਾਂ ਨਾਲ ਦੱਬਿਆ ਅਤੇ ਕਮਰੇ ਤੋਂ ਬਾਹਰ ਆ ਗਿਆ।

## 4

## ਮੱਘਰ-ਤੀਜ

ਕੀਰਤ ਨੂੰ ਕੱਲ੍ਹ ਰਾਤ ਨੀਂਦ ਨਹੀਂ ਆਈ। ਉਹ ਅਮਾਤਿਐ ਅੰਤੂ ਦੀ ਬਚਗਾਨਾ ਹਰਕਤ ਕਾਰਨ ਦੁਖੀ ਸਨ। ਉਹ ਵਰੁਣਾ ਪਾਰ ਦੀ ਧਰਮਸ਼ਾਲਾ ਵਿਚੋਂ ਨਿੱਕਲ ਕੇ ਗੰਗਾ ਕਿਨਾਰੇ ਟਹਿਲ ਰਹੇ ਸਨ।

ਅਜੇ ਸੂਰਜ ਚੜ੍ਹਨ ਵਿਚ ਸਮਾਂ ਸੀ। ਗੰਗਾ ਤਾਂ ਇਕ ਅੰਦਰ ਵੀ ਵਗਦੀ ਹੈ। ਕੀਰਤ ਨੇ ਕੰਕਰ ਚੁੱਕਿਆ ਅਤੇ ਗੰਗਾ ਵਿਚ ਵਗਾਹ ਮਾਰਿਆ। ਲਹਿਰਾਂ ਉੱਠੀਆ ਅਤੇ ਚੱਕਰ ਬਣੇ। ਭੰਵਰ ਵਾਂਗ ਉਠਦਾ ਪਾਣੀ ਤਟ ਨਾਲ ਟਕਰਾਉਣ ਲਗਿਆ।

ਵਿਅਕਤੀ, ਪਰਵਾਰ, ਸਮਾਜ, ਦੇਸ, ਵਿਸ਼ਵ-ਸਭ ਕੁਛ ਬੱਝਿਆ ਹੈ ਇਸ ਚੱਕਰ ਦੇ

ਵਿਚ। ਪਤਾ ਨਹੀਂ ਕਿੰਨੇ ਟਕਰਾਓ ਹੋ ਰਹੇ ਹਨ। ਆਦਿਕਾਲ ਤੋਂ ਅੱਜ ਤੱਕ ਉਭਾਰ ਤੇ ਨਿਘਾਰ, ਹਾਰ ਤੇ ਜਿੱਤ, ਹੋਂਦ ਬਣਾਈ ਰੱਖਣ ਲਈ ਹਿੰਸਾ ਤੇ ਜਵਾਬੀ ਹਿੰਸਾ, ਵਾਰ ਤੇ ਜਵਾਬੀ ਵਾਰ ਦੇ ਇਸ ਚੱਕਰਵਿਊ ਵਿਚ ਵਿਅਕਤੀ ਦੀ ਹੋਂਦ ਕੀ ਹੈ, ਉਹ ਤਾਂ ਇਕ ਕਿਣਕਾ ਹੈ। ਪਰ ਕਿਣਕੇ ਨੂੰ ਕਿਣਕਾ ਮੰਨ ਕੇ ਤ੍ਰਿਸਕਾਰਨ ਨਾਲ ਸਮੱਸਿਆ ਸੁਲਝਦੀ ਨਹੀਂ। ਕੁਝ ਅਜਿਹਾ ਹੈ ਜੋ ਦੇਖਿਆ ਵੀ ਅਨਦੇਖਿਆ ਹੋ ਜਾਂਦਾ ਹੈ। ਕਿਸੇ ਚੁੰਬਕੀ ਸ਼ਕਤੀ ਦਾ ਅਗਿਆਤ ਸੰਬੰਧ ਹੈ ਜਾਂ ਬੰਧਨ ਹੈ ਕਿ ਸਾਰੀ ਵਿਸ਼ਵ-ਚੇਤਨਾ ਇਕ ਲੈਅ ਵਿਚ ਬੱਝ ਰਹੀ ਹੈ।

ਘਾਟ ਉੱਤੇ ਸਥਿਤ ਸ਼ਾਨਦਾਰ ਗ੍ਰਹਿਆਂ, ਮੰਦਰਾਂ, ਆਦਿ ਦੀਆਂ ਪੌੜੀਆਂ ਨੂੰ ਛੂਹਣ ਵਾਲੀ ਗੰਗਾ ਪਰਾਧੀਨ ਲਗਦੀ ਹੈ। ਉਹਨਾਂ ਨੂੰ ਯਾਦ ਹੈ ਕਿ ਪਹਿਲੀ ਵਾਰ ਜਦੋਂ ਗੰਗਾ ਨੂੰ ਦੇਖਿਆ ਸੀ ਤਾਂ ਉਹ ਕਾਲੀ ਅਤੇ ਧੂੰਏਂ ਵਰਗੇ ਰੰਗ ਦੀ ਪ੍ਰਤੀਤ ਹੋ ਰਹੀ ਸੀ। ਉਹਨਾਂ ਦੇ ਮਨ ਦੇ ਅੰਦਰਲਾ ਦ੍ਵੰਦ ਲਗਾਤਾਰ ਸੰਘਰਸ਼ ਕਰਦਾ ਹੋਇਆ ਪੂਰੀ ਸ਼ਖਸੀਅਤ ਨੂੰ ਝੰਜੋੜ ਰਿਹਾ ਸੀ।

ਨਹੀਂ, ਮੈਂ ਇਸ ਮਲੀਨ ਵਾਤਾਵਰਨ ਤੋਂ ਹਾਰ ਕੇ ਅਧਿਆਤਮ ਦੇ ਖੋਖਲੇ ਮਾਇਆਜਾਲ ਵਿਚ ਬੱਝਣ ਲਈ ਤਿਆਰ ਨਹੀ ਹਾਂ।

ਏਨੇ ਨੂੰ ਕੁਛ ਘੋੜਿਆਂ ਦੇ ਭੱਜਣ ਦੀ ਆਵਾਜ਼ ਸੁਣ ਕੇ ਉਹ ਪਿੱਛੇ ਵੱਲ ਦੇਖਣ ਲੱਗੇ। ਆਦਿਕੇਸ਼ਵ ਮੰਦਰ ਵਿਚੋਂ ਚੀਕਣ-ਕੂਕਣ ਦੀਆਂ ਆਵਾਜ਼ਾਂ ਉੱਚੀਆਂ ਹੋ ਰਹੀਆਂ ਸਨ। ਉਹ ਵਰੁਣਾ ਸੰਗਮ ਉੱਤੇ ਸਥਿਤ ਕੇਸ਼ਵ ਮੰਦਰ ਵੱਲ ਭੱਜੇ। ਉਹ ਪੂਰੇ ਬੁੰਦੇਲਖੰਡੀ ਵੇਸ ਵਿਚ ਸਨ। ਢਿੱਲਾ ਅੰਗਰਖਾ, ਸਫੈਦ ਧੋਤੀ ਅਤੇ ਕਮਰਕਸੇ ਨਾਲ ਝੂਲਦੀ ਹੋਈ ਤਲਵਾਰ।

ਸਾਹਮਣਿਓਂ ਤਿੰਨ-ਚਾਰ ਘੋੜ-ਸਵਾਰ ਨਿੱਕਲੇ। ਗੋਡਿਆਂ ਤੱਕ ਲਟਕਣ ਵਾਲੇ ਗੇਰੂਏ ਰੰਗ ਦੇ ਅੰਗਰਖੇ, ਨੀਲੇ ਰੰਗ ਦੀਆਂ ਧੋਤੀਆਂ, ਗੰਜੇ ਸਿਰ, ਕਮਰਕਸਿਆਂ ਨਾਲ ਲਟਕਦੀਆਂ ਹੋਈਆਂ ਤਲਵਾਰਾਂ—ਇਹ ਸਭ ਕੀ ਹੈ!

ਬੁੱਧ-ਭਿਖਸ਼ੂਆਂ ਦੀ ਇਹ ਹਰਕਤ ਦੇਖ ਕੇ ਉਹ ਦੁਬਿਧਾ ਵਿਚ ਖਲੋਤੇ ਰਹੇ। ਤਦੇ ਹੀ ਅਤਿਅੰਤ ਮੁੱਲਵਾਨ ਸਫੈਦ ਘੋੜੇ ਉੱਤੇ ਚੜ੍ਹਿਆ ਇਕ ਆਦਮੀ ਹਨੇਰ ਵਿਚੋਂ ਨਿਕਲਣ ਵਾਲੇ ਪ੍ਰੇਤ ਵਾਂਗ ਪ੍ਰਗਟ ਹੋਇਆ। ਉਹਦਾ ਸੰਪੂਰਨ ਸਰੀਰ ਤੇਲ-ਚੋਪੜੇ ਮਲੇਛ ਵਾਂਗ ਬਦਬੂ ਮਾਰ ਰਿਹਾ ਸੀ। ਦੋਵਾਂ ਗੱਲ੍ਹਾਂ ਉੱਤੇ ਮਾਸ ਫੁਲਿਆ ਹੋਇਆ ਸੀ। ਉਹਦੇ ਸਰੀਰ ਨਾਲ ਲੱਗੀ ਹੋਈ ਇਕ ਮੁਟਿਆਰ ਰੱਸੀਆਂ ਨਾਲ ਬੰਨ੍ਹੀ ਹੱਥ-ਪੈਰ ਮਾਰ ਰਹੀ ਸੀ। ਉਹਦੇ ਵਾਲ ਖੁੱਲ੍ਹੇ ਸਨ ਅਤੇ ਉਹਦੇ ਮੋਢਿਆਂ ਉੱਤੇ ਲਹਿਰਾ ਰਹੇ ਸਨ।

"ਪ੍ਰਚੰਡ!" ਕੀਰਤ ਪਹਾੜੀ ਕਿਰਾਤਾਂ ਦੀ ਤੁਰ੍ਹੀ ਵਰਗੀ ਆਵਾਜ਼ ਵਿਚ ਕੂਕੇ, "ਪ੍ਰਚੰਡ! ਪ੍ਰਚੰਡ!" ਮੂੰਹ ਦੁਆਲੇ ਦੋਵੇਂ ਹਥੇਲੀਆਂ ਜੋੜ ਕੇ ਬੁਲਾਉਣ ਦਾ ਇਹ ਢੰਗ ਉਹਨਾਂ ਨੇ ਉਦਭਾਡ ਤੋਂ ਸਿਖਿਆ ਸੀ। ਤੁਰ੍ਹੀ ਵਾਂਗ ਤਿੱਖੀ ਆਵਾਜ਼ ਨਾਲ ਆਲੇ-ਦੁਆਲੇ ਦੇ ਸੁੰਨਸਾਨ ਇਲਾਕੇ ਕੰਬਣ ਲੱਗੇ। ਪ੍ਰਚੰਡ ਨੇ ਇਕ ਦਝੋਕਾ ਮਾਰਿਆ ਅਤੇ ਗਲ ਵਿਚ ਬੰਨ੍ਹੀ ਰੱਸੀ ਤੁੜਾ ਕੇ ਕੀਰਤ ਵੱਲ ਭੱਜਿਆ। ਕੀਰਤ ਨੇ ਪ੍ਰਚੰਡ ਦੀ ਪਿੱਠ ਉੱਤੇ ਪਿਆਰ ਨਾਲ ਦੋ ਥਪਕੀਆਂ ਦਿੱਤੀਆਂ। ਘੋੜੇ ਦੇ ਨਾ ਤਾਂ ਪਿੱਠ ਉੱਤੇ ਕਾਠੀ ਸੀ ਅਤੇ ਨਾ ਮੂੰਹ ਵਿਚ ਲਗਾਮ।

ਕੀਰਤ ਨੇ ਜ਼ੋਰ ਨਾਲ ਥਥੂਕੀ ਮਾਰੀ ਅਤੇ ਪ੍ਰਚੰਡ ਦੀ ਪਿੱਠ ਉੱਤੇ ਬੈਠ ਗਏ। ਸਾਹਮਣੇ ਜਾਂਦੇ ਹੋਏ ਸਫ਼ੈਦ ਘੋੜੇ ਨੂੰ ਪ੍ਰਚੰਡ ਨੇ ਦੇਖ ਲਿਆ ਸੀ। ਅੱਡੀ ਦੇ ਧੀਮੇ ਜਿਹੇ ਸਪਰਸ਼ ਨੇ ਉਹਨੂੰ ਜਿਵੇਂ ਸਾਰੀ ਹਾਲਤ ਦਾ ਗਿਆਨ ਕਰਵਾ ਦਿੱਤਾ ਸੀ।

ਦੋਵਾਂ ਘੋੜਿਆਂ ਵਿਚ ਮੁਕਾਬਲਾ ਸ਼ੁਰੂ ਹੋਇਆ। ਪ੍ਰਚੰਡ ਨੇੜੇ ਹੀ ਨੇੜੇ ਹੁੰਦਾ ਗਿਆ। ਸਾਹਮਣੇ ਵਾਲੇ ਜੰਗਲ ਵਿਚ ਵੜਨ ਤੋਂ ਪਹਿਲਾ ਉਹ ਸਫੈਦ ਘੋੜੇ ਦੇ ਬਰਾਬਰ ਜਾ ਪਹੁੰਚਿਆ।

ਤਿੰਨ ਘੋੜ-ਸਵਾਰ ਕੀਰਤ ਨੂੰ ਘੇਰ ਕੇ ਚਿਹਰਿਆ ਨੂੰ ਕਰੂਪ ਬਣਾਉਂਦੇ ਹੋਏ ਮਦਿਰਾ ਦੀ ਲਾਲੀ ਵਿਚ ਡੁੱਬੀਆਂ ਹੋਈਆ ਅੱਖਾਂ ਨੂੰ ਵਚਿੱਤਰ ਢੰਗ ਨਾਲ ਨਚਾਉਂਦਿਆਂ ਹੱਲਾ ਬੋਲ ਕੇ ਝਪਟ ਪਏ। ਪ੍ਰਚੰਡ ਵਿਚਕਾਰ ਸੀ ਅਤੇ ਅੱਗੋਂ ਪਿੱਛੋਂ, ਦੋਵੇਂ ਪਾਸਿਉਂ ਹਮਲਾ ਤੇਜ਼ ਹੁੰਦਾ ਜਾ ਰਿਹਾ ਸੀ। ਤਦੇ ਹੀ ਕੀਰਤ ਦਾ ਸੰਕੇਤ ਮਿਲਿਆ ਅਤੇ ਹਿਣਕਦੇ ਹੋਏ ਪ੍ਰਚੰਡ ਨੇ ਆਪਣੇ ਦੋਵੇਂ ਅਗਲੇ ਪੈਰ ਚੁੱਕ ਕੇ ਦਿਓ-ਕੱਦ ਬਜਰਯਾਨੀ ਦੇ ਘੋੜੇ ਉੱਤੇ ਰੱਖ ਦਿੱਤੇ। ਉਸੇ ਪਲ ਕਰਾਲੰਦਰ ਦਾ ਸਾਧਿਆ ਹੋਇਆ ਹੱਥ ਪਿਆ ਅਤੇ ਬਜਰਯਾਨੀ ਦੇ ਮੋਢੇ ਨੂੰ ਲਾਹੁੰਦੀ ਹੋਈ ਤਲਵਾਰ ਘੋੜੇ ਦੇ ਪੁੜੇ ਵਿਚ ਖੁੱਭ ਗਈ। ਭੈਭੀਤ ਹੋਏ ਬਾਕੀ ਘੋੜ-ਸਵਾਰ ਜੰਗਲ ਵਿਚ ਭੱਜ ਗਏ ਅਤੇ ਅੱਖ ਓਹਲੇ ਹੋ ਗਏ।

"ਬੋਲਦਾ ਕਿਉਂ ਨਹੀਂ, ਤੂੰ ਕੌਣ ਹੈਂ ?" ਬਜਰਯਾਨੀ ਗੱਜਿਆ।

"ਮੈਂ ਤੇਰਾ ਕਾਲ ਹਾਂ !" ਕੀਰਤ ਨੇ ਉਹਦੇ ਜਭਾੜੇ ਉੱਤੇ ਤਿੱਖਾ ਵਾਰ ਕੀਤਾ।

"ਤੂੰ ਮੈਨੂੰ ਨਹੀਂ ਜਾਣਦਾ। ਮੈਂ ਅਨੇਕ ਸਿੱਧੀਆ ਪ੍ਰਾਪਤ ਕੀਤੀਆਂ ਹੋਈਆ ਹਨ। ਤੂੰ ਮੇਰੇ ਧਾਰਮਿਕ ਕਰਤੱਵ ਵਿਚ ਵਿਘਨ ਪਾ ਰਿਹਾ ਹੈਂ। ਮੈਂ ਚਾਹਾਂ ਤਾਂ ਤੈਨੂੰ ਭਸਮ ਕਰ ਸਕਦਾ ਹਾਂ।"

"ਮੈਂ ਤੇਰੇ ਧਾਰਮਿਕ ਕਰਤੱਵ ਵਿਚ ਕੋਈ ਵਿਘਨ ਨਹੀਂ ਪਾਇਆ। ਤੂੰ ਇਕ ਅਨਾਥ ਬੇਸਹਾਰਾ ਮੁਟਿਆਰ ਨੂੰ ਧੱਕੇ ਨਾਲ ਅਗਵਾ ਕਰ ਕੇ ਭੱਜ ਰਿਹਾ ਸੈਂ, ਕੀ ਇਹ ਧਾਰਮਿਕ ਕਰਤੱਵ ਹੈ ? ਏਨੀਆਂ ਸਿੱਧੀਆ ਹਨ ਤੇਰੇ ਕੋਲ ਤਾਂ ਆਪਣੀ ਵੱਢੀ ਹੋਈ ਬਾਂਹ ਜੋੜ ਲੈ।"

"ਤੂੰ ਅਬੋਧ ਹੈਂ ਬਾਲਕ !" ਉਹ ਫੇਰ ਗੱਜਿਆ। "ਇਹ ਕੋਈ ਸਾਧਾਰਨ ਮੁਟਿਆਰ ਨਹੀਂ। ਇਹ ਬੱਤੀ ਲਛਣਾ ਦੀ ਧਾਰਨੀ ਮਹਾਮੁਦਰਾ ਹੈ। ਇਹਦੇ ਖਿੜੇ ਹੋਈ ਸਫੇਦ ਕਮਲ ਵਰਗੇ ਗੋਰੇ ਰੰਗ ਨੂੰ ਦੇਖ। ਅਜਿਹੀ ਸੋਨ-ਕੇਸੀ ਨਾਰੀ ਕੇਵਲ ਨਿਰੋਲ ਆਰੀਆ ਵੰਸ਼ਾ ਵਿਚ ਹੀ ਪੈਦਾ ਹੁੰਦੀ ਹੈ। ਇਹਦੀਆ ਨਰੋਈਆ, ਤਣੀਆ ਹੋਈਆ ਛਾਤੀਆਂ ਨੂੰ ਦੇਖ। ਤੂੰ ਕਦੀ ਖਜੂਰਾਹੋ ਗਿਆ ਹੈਂ, ਬਾਲਕ ? ਉਥੇ ਜਾ ਕੇ ਕੰਦਾਰੀਆ ਮੰਦਰ ਦੀ ਬਾਹਰਲੀ ਦੀਵਾਰ ਉੱਤੇ ਬਣੀ ਹੋਈ ਕੰਡਾ ਕੱਢ ਰਹੀ ਨਾਇਕਾ ਨੂੰ ਦੇਖ। ਫੇਰ ਤੈਨੂੰ ਪਤਾ ਲੱਗੇਗਾ ਕਿ ਇਹਦੇ ਪੱਟ ਕਿੰਨੇ ਗੋਲ ਹੋਏ, ਕੇਲੇ ਦੇ ਤਣੇ ਵਾਂਗ ਲਗਦੇ ਹਨ। ਇਹ ਮੁਟਿਆਰ ਪਦਮਨੀ ਹੈ, ਮੂਰਖ, ਪਦਮਨੀ। ਭੌਰਿਆ ਦੀਆ ਡਾਰਾਂ ਇਹਦੇ ਮੁੱਖ-ਮੰਡਲ ਦੁਆਲੇ ਮੰਡਲਾਉਂਦੀਆ ਰਹਿੰਦੀਆਂ ਹਨ। ਭੈ ਨਾਲ ਇਹਦੇ ਮੱਥੇ ਉੱਤੇ ਜੋ ਸਫ਼ੇਦ ਕਣ ਝਲਕ ਰਹੇ ਹਨ, ਉਹਨਾਂ ਵਿਚੋਂ ਕਸਤੂਰੀ ਦੀ ਸੁਗੰਧੀ ਉੱਠ ਰਹੀ ਹੈ। ਮੂਰਖਾ, ਇਹਦੀ ਖਾਤਰ ਆਪਣੇ ਪ੍ਰਾਣ ਕਿਉਂ ਗਵਾਉਣਾ ਚਾਹੁੰਦਾ

ਹੈਂ ! ਦੇਖ, ਮੇਰੇ ਸਹਾਇਕ ਘੋੜ-ਸਵਾਰ ਮਹਾਂਵਣ ਤੋਂ ਚੱਲ ਚੁੱਕੇ ਹਨ । ਉਹਨਾਂ ਦੇ ਘੋੜਿਆਂ ਦੇ ਪੌੜਾਂ ਦੀ ਆਵਾਜ਼ ਸੁਣ । ਇਹ ਨੀਲ-ਤਾਰਾ ਹੈ, ਤੈਨੂੰ ਖਾ ਜਾਵੇਗੀ । ਭੱਜ ਜਾ ਇਥੋਂ ।"

ਕੀਰਤ ਨੇ ਬਜਰਯਾਨੀ ਦੇ ਜਭਾੜੇ ਉੱਤੇ ਇਕ ਹੋਰ ਮੁੱਕਾ ਮਾਰਿਆ । ਉਹਦੇ ਦੋ ਦੰਦ ਮੂੰਹ ਤੋਂ ਬਾਹਰ ਡਿੱਗ ਪਏ । "ਲੈ, ਇਹਨਾਂ ਉਤੇ ਕੋਈ ਸਤੂਪ ਬਣਾ ਲੈਣਾ ।" ਕੀਰਤ ਟੁੱਟੇ ਹੋਏ ਦੰਦਾਂ ਨੂੰ ਬਜਰਯਾਨੀ ਦੇ ਹੱਥ ਵਿਚ ਦਿੰਦਾ ਹੋਇਆ ਬੋਲਿਆ ।

"ਇਹਦੇ ਸਹਿਯੋਗ ਤੋਂ ਬਿਨਾਂ ਮੇਰੀ ਸਾਧਨਾ ਪੂਰੀ ਨਹੀਂ ਹੋ ਸਕਦੀ । ਮੈਂ ਕਿਸੇ ਵੀ ਹਾਲਤ ਵਿਚ ਇਸ ਮੁਟਿਆਰ ਨੂੰ ਛੱਡ ਨਹੀਂ ਸਕਦਾ । ਮੈਂ ਤਿੰਨ ਮਹੀਨਿਆਂ ਤੱਕ ਇਹਨੂੰ ਸਵੇਰੇ, ਮੂੰਹ-ਹਨੇਰੇ ਕੇਸ਼ਵ ਮੰਦਰ ਜਾਂਦੀ ਹੋਈ ਦੇਖਦਾ ਰਿਹਾ ਹਾਂ । ਅੰਤ ਨੂੰ ਮੈਂ ਇਹਨੂੰ ਕਾਬੂ ਕਰਨ ਵਿਚ ਸਫਲ ਹੋਇਆ । ਤੂੰ ਸਿੱਧਾ ਹੋ ਕੇ ਭੱਜ ਜਾ, ਨਹੀਂ ਤਾਂ ਭਿਖਸ਼ੂਆਂ ਦੇ ਪਹੁੰਚਣ ਨਾਲ ਹੀ ਮੇਰੇ ਅਨੁਆਈਆਂ ਦਾ ਟੋਲਾ ਤੇਰੇ ਉੱਤੇ ਟੁੱਟ ਪਵੇਗਾ", ਬਜਰਯਾਨੀ ਬੋਲਿਆ ।

ਕੀਰਤ ਨੇ ਝਟਕੇ ਨਾਲ ਤਲਵਾਰ ਦਾ ਇਕੋ ਵਾਰ ਕਰ ਕੇ ਮੁਟਿਆਰ ਨੂੰ ਬੰਨ੍ਹਣ ਵਾਲੀ ਰੱਸੀ ਵੱਢ ਦਿੱਤੀ ਅਤੇ ਉਹਨੂੰ ਖਿੱਚਦੇ ਹੋਏ ਪ੍ਰਚੰਡ ਕੋਲ ਪੁੱਜੇ । ਮੂੰਹ ਤੋਂ ਕੱਪੜਾ ਹਟਾਉਂਦਿਆ ਹੀ ਉਹ ਅੱਖ ਝਪਕੇ ਬਿਨਾ ਮੁਟਿਆਰ ਵੱਲ ਦੇਖਣ ਲੱਗੇ । ਅੱਜ ਤੱਕ ਅਜਿਹੀ ਸੁੰਦਰਤਾ ਉਹਨਾ ਨੇ ਕਦੀ ਨਹੀਂ ਸੀ ਦੇਖੀ । ਕੇਤਕੀ ਦੇ ਫੁੱਲ ਵਾਂਗ ਸੁਨਹਿਰੀ ਰੰਗ, ਗੱਲ੍ਹਾਂ ਉੱਤੇ ਸਹਿਜ ਝਲਕਣ ਵਾਲੇ ਲਹੂ ਦੀ ਆਭਾ, ਅੱਖਾਂ ਵਿਚ ਇਕ ਰਹੱਸਮਈ ਗਹਿਰਾਈ, ਸੰਕਟ ਵਿਚ ਸੰਜਮ ਦੀ ਅਜਿਹੀ ਸ਼ਕਤੀ । ਤਦੇ ਹੀ ਮਹਾਂਵਣ ਵਿਚੋਂ ਘੋੜਿਆਂ ਦੇ ਸੁੰਮਾਂ ਦੀ ਟਪ-ਟਪ ਵਾਤਾਵਰਨ ਨੂੰ ਕੰਬਾਉਂਦੀ ਸੁਣਾਈ ਦਿੱਤੀ । ਧੂੜ ਦਾ ਬੱਦਲ ਕੀਰਤ ਨੇ ਵੀ ਦੇਖਿਆ । ਉਹਨਾਂ ਨੇ ਇਕ ਝਟਕੇ ਨਾਲ ਮੁਟਿਆਰ ਨੂੰ ਫੜਿਆ । "ਤੂੰ ਘੋੜੇ ਉਤੇ ਚੜ੍ਹ ਜਾ", ਕੀਰਤ ਨੇ ਹੱਥ ਦਾ ਇਸ਼ਾਰਾ ਕੀਤਾ ਅਤੇ ਮੁਟਿਆਰ ਪ੍ਰਚੰਡ ਉਤੇ ਸਵਾਰ ਹੋ ਗਈ ।

"ਪ੍ਰਚੰਡ !"

ਕੀਰਤ ਦੇ ਹਲਕੇ ਜਿਹੇ ਸਪਰਸ਼ ਨਾਲ ਘੋੜਾ ਕਮਾਨੋ ਨਿੰਕਲੇ ਤੀਰ ਵਾਂਗ ਕੇਸਵ ਮੰਦਰ ਵੱਲ ਭੱਜ ਪਿਆ । ਸਾਹਮਣਿਉਂ ਵੀਹ-ਪੱਚੀ ਘੋੜ-ਸਵਾਰ ਆ ਰਹੇ ਸਨ ।

"ਮੇਰੇ ਪਿਤਾ-ਸਰੂਪ ਆ ਰਹੇ ਹਨ", ਮੁਟਿਆਰ ਬੋਲੀ ।

"ਕੀ ਨਾ ਹੈ ?"

"ਰੱਜੁਕ ਗਾਹੜਵਾਲ ।"

"ਹੂੰ", ਕੀਰਤ ਨੇ ਕਿਹਾ ।

ਬਜਰਯਾਨੀ ਦੇ ਲਹੂ ਦੇ ਛਿੱਟਿਆ ਨਾਲ ਕੀਰਤ ਦਾ ਅੰਗਰਖਾ ਪਲੀਤ ਹੋ ਗਿਆ ਸੀ । ਉਹ ਨੰਗੀ ਤਲਵਾਰ ਨੂੰ, ਜੋ ਲਹੂ ਨਾਲ ਨ੍ਹਾਤੀ ਹੋਈ ਸੀ, ਝੰਡੇ ਵਾਂਗ ਉੱਚਾ ਚੁੱਕੀ ਜਾ ਰਹੇ ਸਨ । ਅੱਗੇ-ਪਿੱਛੇ ਦੋਵਾਂ ਪਾਸਿਆਂ ਤੋਂ ਘੋੜ-ਸਵਾਰ ਨੇੜੇ ਹੀ ਨੇੜੇ ਹੁੰਦੇ ਜਾ ਰਹੇ ਸਨ ।

ਤਦੇ ਹੀ ਰੱਜੁਕ ਗਾਹੜਵਾਲ ਸੈਨਕਾ ਨਾਲ ਆ ਪਹੁੰਚੇ । ਉਹਨਾ ਨੇ ਪ੍ਰਚੰਡ ਦੀ ਨੰਗੀ ਪਿੱਠ ਉੱਤੇ ਸਵਾਰ ਕੀਰਤ ਅਤੇ ਆਪਣੀ ਧੀ ਨੂੰ ਦੇਖਿਆ ।

ਕੀਰਤ ਨੇ ਘੋੜਾ ਰੋਕਿਆ। ਉਹਨਾ ਨੇ ਕੁੜੀ ਨੂੰ ਸਹਾਰਾ ਦੇ ਕੇ ਹੇਠਾਂ ਉਤਾਰਿਆ।

"ਮੈਂ ਬਹੁਤ ਹੀ ਧੰਨਵਾਦੀ ਹਾਂ, ਸ੍ਰੀਮਾਨ। ਅੱਧੀ ਘੜੀ ਪਹਿਲਾ ਕੇਸ਼ਵ ਮੰਦਰ ਦੇ ਪੁਜਾਰੀ ਨੇ ਸਾਨੂੰ ਸਮਾਚਾਰ ਦਿੱਤਾ ਕਿ ਕੁਝ ਘੋੜ-ਸਵਾਰਾ ਨੇ, ਜਿਨ੍ਹਾਂ ਨੇ ਗੇਰੂਏ ਬਸਤਰ ਪਾਏ ਹੋਏ ਸਨ, ਗੋਮਤੀ ਦਾ ਅਪਹਰਨ ਕਰ ਲਿਆ ਹੈ। ਮੈਂ ਤੁਰਤ ਘੋੜ-ਸਵਾਰਾਂ ਨੂੰ ਹੁਕਮ ਦਿੱਤਾ ਕਿ ਜਿਵੇਂ ਵੀ ਹੋਵੇ, ਮਹਾਂਵਣ ਦੀ ਸੀਮਾ ਵਿਚ ਵੜਨ ਤੋਂ ਪਹਿਲਾਂ-ਪਹਿਲਾਂ ਫੜਨਾ ਜ਼ਰੂਰੀ ਹੈ। ਅੱਜ ਤੁਸੀਂ ਮੇਰੀ ਇੱਜ਼ਤ ਬਚਾ ਲਈ, ਰਾਜਨ।"

"ਆਰੀਆ, ਸੋਚ-ਵਿਚਾਰ ਕੇ ਬੋਲੋ। ਮੈਂ ਤੁਹਾਡਾ ਪੁੱਤਰ-ਸਮਾਨ ਸੇਵਕ ਹਾਂ। 'ਰਾਜਨ' ਆਖ ਕੇ ਤੁਸੀਂ ਮੈਨੂੰ ਸ਼ਰਮਿੰਦਾ ਨਾ ਕਰੋ।"

ਰੱਜੁਕ ਨੇ ਗਰਦਨ ਝੁਕਾ ਲਈ। ਉਹ ਸਬਦ ਜਿਸਨੂੰ ਉਹ ਅਵਚੇਤਨ ਵਿਚ ਧਾਰਨ ਕਰੀ ਫਿਰਦੇ ਸਨ, ਉੱਛਲ ਕੇ ਸ਼ੁਕਰਾਨੇ ਕਾਰਨ ਸਪੱਸਟ ਬੋਲ ਬਣ ਕੇ ਫੁੱਟ ਪਏ। ਗੋਮਤੀ ਕੀਰਤ ਵੱਲ ਇਕ-ਟਕ ਦੇਖ ਰਹੀ ਸੀ। ਉਹਨੇ ਆਰੀਆ ਰੱਜੁਕ ਦਾ ਹੱਥ ਫੜ ਕੇ ਕਿਹਾ, "ਜੇ ਅੱਜ ਇਹ ਨਾ ਹੁੰਦੇ ਤਾ ਮੈਂ ਬਜਰਯਾਨੀਆ ਦੀ ਹਨੇਰੀ ਕੰਦਰ ਵਿਚ ਗੁਆਚ ਗਈ ਹੁੰਦੀ। ਮੇਰਾ ਸਭ ਕੁਝ ਲੁਟਿਆ ਗਿਆ ਹੁੰਦਾ। ਅਜਿਹਾ ਯਮਰਾਜ ਵਾਂਗ ਭਿਆਨਕ ਅਤੇ ਸ਼ਰਾਬੀ, ਦੁਰਗੰਧ ਮਾਰਦਾ ਵਿਅਕਤੀ ਮੈਂ ਕਦੀ ਨਹੀਂ ਦੇਖਿਆ-ਸੁਣਿਆ।"

ਬਜਰਯਾਨੀਆਂ ਵੱਲੋਂ ਆਏ ਘੋੜ-ਸਵਾਰਾ ਨੇ ਦੇਖਿਆ ਕਿ ਵੀਹ-ਪੱਚੀ ਘੋੜ-ਸਵਾਰ ਕੀਰਤ ਦੇ ਦੁਆਲੇ ਖਲੋਤੇ ਸਨ ਤਾਂ ਉਹ ਭੈਭੀਤ ਹੋ ਕੇ ਪਿੱਛੇ ਨੂੰ ਭੱਜੇ। ਰੱਜੁਕ ਦੇ ਘੋੜ-ਸਵਾਰਾਂ ਨੇ ਉਹਨਾਂ ਦਾ ਪਿੱਛਾ ਕੀਤਾ ਅਤੇ ਉਹ ਰਿਸੀ ਪੱਤਨ ਦੇ ਜੰਗਲਾਂ ਵਿਚ ਗੁਆਚ ਗਏ।

"ਆਰੀਆ", ਕੀਰਤ ਨੇ ਦੇਖਿਆ ਕਿ ਬਿਹਾਰੀ ਦੀਆਂ ਅੱਖਾਂ ਵਿਚ ਇਕ ਖਾਸ ਚਮਕ ਸੀ, "ਮੈਂ ਤੁਹਾਡਾ ਕਿਨ੍ਹਾਂ ਸਬਦਾ ਵਿਚ ਧੰਨਵਾਦ ਕਰਾ। ਤੁਸੀਂ ਹੈਰਾਨ ਹੋਵੋਗੇ ਕਿ ਧਰਮਸ਼ਾਲਾ ਦਾ ਸੇਵਕ ਨਾਗਰ ਭਾਸ਼ਾ ਬੋਲ ਰਿਹਾ ਹੈ!"

"ਬਿਹਾਰੀ", ਰੱਜੁਕ ਬੋਲੇ, "ਤੂੰ ਕੀ ਬਕ ਰਿਹਾ ਹੈਂ! ਜਾ, ਸ਼੍ਰੀਮਾਨ ਦੇ ਬਸਤਰ ਕਢਵਾ ਅਤੇ ਇਹਨਾਂ ਨੂੰ ਨੁਆਹ-ਧੁਆ। ਮੈਂ ਅੱਧੀ ਘੜੀ ਵਿਚ ਇਥੇ ਆ ਰਿਹਾ ਹਾਂ।"

"ਆਰੀਆ ਕੀਰਤ", ਰੱਜੁਕ ਬੋਲੇ, "ਮੈਂ ਕੰਨਿਆ ਨੂੰ ਰਣਵਾਸ ਪੁਜਦੀ ਕਰ ਕੇ ਆਉਂਦਾ ਹਾ।"

"ਠੀਕ ਹੈ ਆਰੀਆ", ਕੀਰਤ ਨੇ ਤਿਰਛੀ ਨਜ਼ਰ ਨਾਲ ਦੇਖਦਿਆਂ ਕਿਹਾ,"ਇਹ ਸਭ ਗੱਲਾਂ ਗਾਹੜਵਾਲ ਨਰੇਸ਼ ਨਾਲ ਨਾ ਕਰਨੀਆ।"

ਆਪਣੇ ਸੁਨਹਿਰੀ ਵਾਲ ਇਕ ਝਟਕੇ ਨਾਲ ਮੋਢਿਆਂ ਉੱਤੇ ਲਹਿਰਾਉਂਦਿਆਂ ਗੋਮਤੀ ਨੇ ਹੌਲੇ ਜਿਹੇ ਕਿਹਾ, "ਮੈਂ ਧੰਨਵਾਦੀ ਹਾਂ!"

ਕੀਰਤ ਉਹਨਾ ਦੋਵਾ ਨੂੰ ਗਾਹੜਵਾਲ ਦੁਰਗ ਵੱਲ ਜਾਂਦੇ ਦਖਦੇ ਰਹੇ। ਉਹਨਾਂ ਨੇ ਇਕ ਲੰਮਾ ਸਾਹ ਲਿਆ ਅਤੇ ਧਰਮਸ਼ਾਲਾ ਵੱਲ ਮੁੜ ਪਏ।

"ਆਰੀਆ, ਮੈਂ ਅਜਿਹਾ ਦ੍ਰਿਸ਼ ਕਦੀ ਨਹੀਂ ਦੇਖਿਆ", ਬਿਹਾਰੀ ਬੋਲਿਆ। "ਤੁਹਾਡੇ

ਬੁਲਾਵੇ ਦੀ ਆਵਾਜ਼ ਜਦੋਂ ਗੂੰਜਣ ਲੱਗੀ, ਪ੍ਰਚੰਡ ਹਿਣਕਦਾ ਹੋਇਆ ਆਪਣੇ ਗਲ ਦੀ ਰੱਸੀ ਤੁੜਾਉਣ ਲਈ ਹਝੋਕੇ ਉੱਤੇ ਹਝੋਕਾ ਮਾਰਨ ਲਗਿਆ। ਤੇ ਰੱਸੀ ਟੁਟਦਿਆ ਹੀ ਉਹ ਹਿਰਨ ਵਾਂਗ ਛਾਲਾਂ ਮਾਰਦਾ ਭੱਜਿਆ। ਮੈਂ ਇਹਦੇ ਪਿੱਛੇ-ਪਿੱਛੇ ਭੱਜਿਆ। ਪਰ ਇਹ ਏਨਾ ਤੇਜ਼ ਜਾ ਰਿਹਾ ਸੀ ਕਿ ਮੈਂ ਇਹਦਾ ਪਿੱਛਾ ਕਰ ਹੀ ਨਾ ਸਕਿਆ। ਆਦਿਕੇਸ਼ਵ ਮੰਦਰ ਵਿਖੇ ਪੁੱਜਿਆ। ਉਥੇ ਇਕ ਛੱਪਰ ਵਿਚ ਛੁਪੀ ਹੋਈ ਦੱਖਣ ਤੋਂ ਆਈ ਦੇਵਦਾਸੀ ਮੀਨਾਕਸ਼ੀ ਨੇ ਦੱਸਿਆ ਕਿ ਕੁਝ ਸਮਾਂ ਪਹਿਲਾਂ ਗੇਰੂਏ ਕੱਪੜਿਆਂ ਵਾਲੇ ਘੋੜ-ਸਵਾਰ ਰਾਜਕੁਮਾਰੀ ਗੋਮਤੀ ਦਾ ਅਪਹਰਨ ਕਰ ਕੇ ਭੱਜ ਗਏ ਹਨ। ਰਾਜਨ, ਅਜਿਹੀ ਮੁਸੀਬਤ ਦੀ ਤਾ ਮੈਂ ਕਲਪਨਾ ਵੀ ਨਹੀਂ ਸੀ ਕੀਤੀ। ਜਦੋਂ ਮਹਿਮੂਦ ਵਿਦਿਆਧਰ ਚੰਦੇਲ ਨੂੰ ਦੰਡ ਦੇਣ ਲਈ ਕਾਨਿਆਕੁਬਜ ਦੇ ਰਾਹ ਅਗੇ ਵਧਿਆ ਤਾ ਗੋਮਤੀ ਦੇ ਪਿਤਾ ਸੋਮੇਸ਼ਵਰ ਦੇਵ ਨੇ ਉਹਦਾ ਰਾਹ ਰੋਕਣ ਦਾ ਜਤਨ ਕੀਤਾ ਸੀ, ਪਰ ਅਸਫਲ ਰਹੇ।

"ਅਸੀਂ ਲੋਕ ਕਾਨਿਆਕੁਬਜ ਦੇ ਨੇੜੇ ਇਕ ਗੜ੍ਹੀ ਵਿਚ ਚਲੇ ਗਏ। ਕਈ ਸਾਲ ਉਥੇ ਛੁਪੇ ਰਹੇ। ਉਥੇ ਹੀ ਗੋਮਤੀ ਦਾ ਜਨਮ ਹੋਇਆ। ਜਨਮ ਦੇ ਕੇ ਮਹਾਰਾਣੀ ਚਲੀ ਗਈ। ਬਿਰਧ ਰਾਜਾ ਸੋਮੇਸ਼ਵਰ ਕਾਨਿਆਕੁਬਜ ਉੱਤੇ ਚਾਰੇ ਪਾਸਿਉਂ ਹੋਣ ਵਾਲੇ ਹਮਲਿਆਂ ਵਿਚ ਹਾਰਿਆ-ਹੁਟਿਆ ਜੀਵਨ ਬਤੀਤ ਕਰਦੇ ਰਹੇ। ਆਪਣੀ ਮੌਤ ਦੇ ਸਮੇਂ ਮੇਰੀ ਗੋਦ ਵਿਚ ਬੱਚੀ ਪਾਉਂਦੇ ਹੋਏ ਉਹਨਾਂ ਨੇ ਕਿਹਾ, 'ਇਹਨੂੰ ਕਾਸ਼ੀ ਲੈ ਜਾਓ। ਉਥੇ ਰੱਜੁਕ ਗਾਹੜਵਾਲ ਨੂੰ ਸੌਂਪ ਦੇਣਾ। ਕਹਿਣਾ, ਇਹ ਉਹਨਾ ਦੀ ਧਰੋਹਰ ਹੈ।' ਰਾਜਨ, ਗੋਮਤੀ ਪ੍ਰਤਿਹਾਰ ਵੰਸ਼ ਦੀ ਨਿਸ਼ਾਨੀ ਹੈ। ਉਹ ਦੁੱਖਾਂ ਨਾਲ ਲੜਨ ਜਾਣਦੀ ਹੈ। ਮੈਂ ਉਹਦਾ ਸੇਵਕ ਹਾ।"

"ਤੇਰਾ ਅਸਲ ਨਾ ਕੀ ਹੈ, ਬਿਹਾਰੀ ?" ਕੀਰਤ ਨੇ ਪੁੱਛਿਆ।

"ਨਾਂ ਜਾਣ ਕੇ ਕੀ ਕਰੋਗੇ, ਆਰੀਆ", ਉਹਨੇ ਕੀਰਤ ਵੱਲ ਦੇਖਦਿਆ ਕਿਹਾ। "ਜਦੋ ਭਾਗਾ ਦੀ ਗਤੀ ਉਲਟੀ ਦਿਸ਼ਾ ਵਿਚ ਮੁੜਦੀ ਹੈ ਤਾ ਸਾਹਮਣੇ ਕੇਵਲ ਦੁੱਖ ਹੁੰਦਾ ਹੈ, ਅਪਾਰ ਦੁੱਖ। ਸਭ ਕੁਛ ਭੁਰ-ਭੁਰ ਕੇ ਟੁਟ ਜਾਦਾ ਹੈ। ਵਿਅਕਤਿਤਵ ਦਾ ਕੋਈ ਵੀ ਅੰਸ਼ ਨਹੀ ਬਚਦਾ। ਮੁਲੰਮੇ ਵਾਗ ਜੋ ਕੁਝ ਚਿਪਕਿਆ ਹੁੰਦਾ ਹੈ, ਲਹਿ ਜਾਦਾ ਹੈ। ਕਲਪਨਾਵਾਂ ਬਿਖਰ ਜਾਦੀਆ ਹਨ। ਆਸਾਵਾ ਮੁਰਝਾ ਜਾਦੀਆ ਹਨ। ਤਦ ਕੇਵਲ ਇਕ ਸੱਚ ਬਚਦਾ ਹੈ--ਮੌਤ, ਮਹਾਕਾਲ !"

"ਤੁਸੀਂ ਸੱਚ ਕਹਿੰਦੇ ਹੋ, ਆਰੀਆ !" ਕੀਰਤ ਨੇ ਪਹਿਲੀ ਵਾਰ ਜਾਣਿਆ ਕਿ ਜੋ ਕੁਛ ਉਪਰੋ-ਉਪਰੋਂ ਦਿਸਦਾ ਹੈ, ਉਹ ਕੇਵਲ ਦਿਖਾਵਾ ਹੈ, ਕੁੰਜ ਹੈ। ਜੋ ਜਾਣਨ ਦੇ ਯੋਗ ਹੈ, ਉਹ ਅੰਦਰਲੇ ਨਾਲ ਇਸ ਪ੍ਰਕਾਰ ਜੁੜਿਆ ਹੁੰਦਾ ਹੈ ਕਿ ਉਹਨੂੰ ਉਤਾਹ ਲਿਆਉਣ ਵਿਚ ਅਸਹਿ ਪੀੜ ਹੁੰਦੀ ਹੈ। ਬਿਹਾਰੀ ਹੁਣ ਤੱਕ ਇਕ ਸੇਵਕ ਸੀ, ਹੁਣ ਉਹ ਜੀਵਨ ਦੀ ਗਹਿਰਾਈ ਵਿਚ ਡੁੱਬਿਆ ਰਹਿਣ ਵਾਲਾ ਇਕ ਕਰਮਯੋਗੀ ਹੈ।

"ਤਾਂ ਤੁਸੀਂ ਮੈਨੂੰ ਨਾਂ ਜਾਣਨ ਦੇ ਯਗ ਵੀ ਨਹੀ ਸਮਝਦੇ ?"

"ਰਾਜਨ, ਤੁਸੀ ਗੱਲ ਨੂੰ ਇਉਂ ਨਾ ਲਵੋ। ਮੇਰਾ ਨਾਂ ਜੁਬੋਧ ਪ੍ਰਤਿਹਾਰ ਹੈ। ਮੈਨੂੰ ਕਾਨਿਆ-ਕੁਬਜ ਦੇ ਲੋਕ ਇਕ ਕਵੀ ਦੇ ਰੂਪ ਵਿਚ ਜਾਣਦੇ ਰਹੇ ਹਨ। ਪਰ ਮੈਂ ਹਮੇਸ਼ਾ ਇਸ ਸਾਜ਼ਿਸ਼ ਨੂੰ ਤੋੜਦਾ ਰਿਹਾ ਹਾਂ। ਕੀ ਕਵੀ ਮਿਥਿਆ ਨੂੰ ਸ਼ਾਬਦਿਕ ਅਡੰਬਰ ਵਿਚ ਪੇਸ਼ ਕਰਨ ਵਾਲਾ

ਕੋਈ ਮਸਖ਼ਰਾ ਹੈ ? ਕੀ ਉਹ ਆਪਣੇ ਚਾਰ-ਚੁਫੇਰੇ ਜੋ ਵਾਪਰ ਰਿਹਾ ਹੈ, ਉਹਨੂੰ ਪੋਚ-ਪਾਚ ਕੇ, ਝੂਠ ਨੂੰ ਸੁੰਦਰ ਭਾਡੇ ਵਿਚ ਰੱਖ ਕੇ ਪੇਸ਼ ਕਰਨ ਵਾਲਾ ਬਹੁਰੂਪੀਆ ਹੈ ? ਆਰੀਆਵਰਤ ਵਿਚ ਬਘਿਆੜ ਘੁੰਮ ਰਹੇ ਹਨ। ਪ੍ਰਤਿਹਾਰ ਸਾਮਰਾਜ ਦੇ ਥੇਹਾਂ ਉੱਤੇ ਅਨੇਕ ਰਾਜ-ਵੰਸ਼ ਟੁਕੜੇ ਲਈ ਜੀਭਾਂ ਲਮਕਾਈ ਫਿਰਦੇ ਹਨ। ਰਾਜਾ ਲੋਕ ਭੋਗ-ਵਿਲਾਸ ਵਿਚ, ਧਾਰਮਿਕ ਲੋਕ ਅੰਤਰ-ਚੇਤਨਾ ਦੇ ਸੁਫਨੀਲੇ ਲੋਕ ਵਿਚ ਮਗਨ ਹੋ ਰਹੇ ਹਨ। ਚਾਪਲੂਸ ਕਵੀ ਇਕ ਪਿੰਡ ਦਾ ਦਾਨ ਪ੍ਰਾਪਤ ਕਰਦਿਆਂ ਹੀ ਨਿਪੁੰਸਕ ਰਾਜਿਆ ਦੀ ਝੂਠੀ ਉਸਤਤ ਰਾਹੀ ਉਹਨਾਂ ਨੂੰ ਲੋਰੀਆਂ ਸੁਣਾ-ਸੁਣਾ ਕੇ ਸੰਵਾ ਰਹੇ ਹਨ। ਧਰਮ-ਸਥਾਨਾਂ, ਮੰਦਰਾਂ, ਵਿਹਾਰਾਂ, ਸੰਘਾ ਨੂੰ ਭੂਮੀਦਾਨ ਸਦਾ-ਸਦਾ ਲਈ ਦਿੱਤੇ ਜਾ ਰਹੇ ਹਨ ਅਤੇ ਕਿਸਾਨ, ਮਜ਼ਦੂਰ, ਵਣ-ਵਾਸੀ, ਸਭ ਅੰਨ ਲਈ ਦਿਨ-ਰਾਤ ਹਾਹਾਕਾਰ ਕਰ ਰਹੇ ਹਨ। ਇਹ ਸਭ ਕੀ ਹੈ ?"

ਏਨੇ ਨੂੰ ਰੱਜੁਕ ਗਾਹੜਵਾਲ ਆ ਕੇ ਦੁਆਰ ਉੱਤੇ ਖਲੋ ਗਏ। ਕੀਰਤ ਉਹਨਾ ਨੂੰ ਦੇਖ ਕੇ ਆਪਣੇ ਆਸਨ ਤੋਂ ਉੱਠਣ ਹੀ ਲੱਗੇ ਸਨ ਕਿ ਰੱਜੁਕ ਉਹਨਾਂ ਨੂੰ ਜੱਫੀ ਵਿਚ ਲੈ ਕੇ ਉਥੇ ਹੀ ਬੈਠ ਗਏ।

"ਤੁਸੀ ਮੈਨੂੰ ਅੱਜ ਆਪਣਾ ਖਰੀਦਿਆ ਹੋਇਆ ਦਾਸ ਬਣਾ ਲਿਆ ਹੈ, ਰਾਜਨ !" ਰੱਜੁਕ ਬੋਲੇ, "ਸੁਬੋਧ ਨੇ ਆਪਣੀ ਕਹਾਣੀ ਸੁਣਾ ਹੀ ਦਿੱਤੀ ਹੋਵੇਗੀ, ਇਸ ਲਈ ਹੁਣ ਅਤੀਤ ਦੀਆ ਭੁੱਲ-ਭਲਈਆ ਵਿਚ ਜਾਣ ਦੀ ਲੋੜ ਨਹੀਂ। ਅੱਜ ਤੋਂ ਵੀਹ-ਬਾਈ ਸਾਲ ਪਹਿਲਾ ਵਾਲੇ ਰੱਜੁਕ ਦੀ ਪ੍ਰੇਤ-ਆਤਮਾ ਨੂੰ ਮੈਂ ਬੁਲਾਉਣਾ ਨਹੀ ਚਾਹੁੰਦਾ। ਵਿਦਿਆਧਰ ਦੇਵ ਦੀ ਸੈਨਾ ਨਾਲ ਮੈਂ ਅਤੇ ਗੋਪਾਲ ਭੱਟ, ਦੋਵੇਂ ਗਏ ਸੀ। ਇਹ ਸਭ ਮੈਂ ਤਹਾਨੂੰ ਦੱਸ ਹੀ ਚੁੱਕਿਆ ਹਾਂ। ਉਸ ਸਮੇ ਕਾਨਿਆਕੁਬਜ ਵਿਚ ਕੇਵਲ ਇਕ ਵਿਅਕਤੀ ਅਜਿਹਾ ਮਿਲਿਆ ਜੋ ਸਭ ਕੁਝ ਮਿਟ ਜਾਣ, ਨਸਟ ਹੋ ਜਾਣ ਤੋਂ ਮਗਰੋਂ ਵੀ ਪੀੜ-ਮੁਕਤ ਭਾਵ ਨਾਲ ਹਸਦਾ ਰਿਹਾ। ਕਦੀ ਵੀ, ਘੋਰ ਦਲਿੱਦਰ ਵਿਚ ਵੀ ਅਧੀਨਗੀ ਦਾ ਪ੍ਰਦਰਸ਼ਨ ਨਹੀ ਕੀਤਾ। ਉਹ ਸਨ ਸਾਮੰਤ ਸੋਮੇਸਵਰ।

"ਸੋਮੇਸ਼ਵਰ ਨੇ ਕਿਹਾ ਸੀ, 'ਰੱਜੁਕ ਦੇਵ, ਉੱਤਰਾਪਥ ਦਾ ਪ੍ਰਤਿਹਾਰ ਸਾਮਰਾਜ ਅੱਜ ਨਸਟ ਹੋ ਗਿਆ। ਮੈਂ ਵਿਦਿਆਧਰ ਦੇਵ ਨੂੰ ਇਹਦੇ ਲਈ ਦੋਸ਼ੀ ਨਹੀਂ ਮੰਨਦਾ। ਉਹਨਾਂ ਨੇ ਜੇ ਸੱਤਰੂ ਨੂੰ ਖੁੱਲ੍ਹਾ ਮਾਰਗ ਦੇਣ ਦੇ ਅਪਰਾਧ ਨੂੰ ਅਪਮਾਨ ਅਤੇ ਅਨ-ਆਰੀਆ ਕਾਇਰਤਾ ਦਾ ਨਾ ਦਿੱਤਾ, ਤਾ ਇਹ ਠੀਕ ਹੀ ਸੀ। ਪਰ ਵਿਦਿਆਧਰ ਦੇਵ ਕੀ ਤੁਰਕਾਂ ਦੇ ਹਮਲੇ ਤੋਂ ਆਰੀਆਵਰਤ ਨੂੰ ਬਚਾ ਸਕਣਗੇ ? ਕੀ ਉਹ ਗੰਗਾ ਘਾਟੀ ਦੇ ਲਹਿਲਹਾਉਂਦੇ ਹੋਏ ਉਪਜਾਊ ਮੈਦਾਨਾ ਉੱਤੇ ਅੱਖਾ ਗੱਡੀ ਬੈਠੇ ਸੀਮਾ ਪਾਰ ਦੇ ਵਹਿਸ਼ੀਆ ਨੂੰ ਰੋਕ ਸਕਣਗੇ ? ਅੱਜ ਅਸੀਂ ਦੋ ਪਾਸਿਉਂ ਹਮਲਿਆ ਨਾਲ ਕਮਜ਼ੋਰ ਹੋ ਰਹੇ ਹਾਂ। ਇਕ ਪਾਸੇ ਬਦੇਸੀ ਹਨ ਜੋ ਸਭ ਕੁਝ ਲੁੱਟ ਕੇ ਆਪਣਾ ਖ਼ਜ਼ਾਨਾ ਭਰ ਰਹੇ ਹਨ। ਦੂਜੇ ਪਾਸੇ ਦੇਸੀ ਹਨ ਜੋ ਆਪਣੇ ਹੰਕਾਰ ਨੂੰ ਸਤੁੰਸ਼ਟ ਕਰਨ ਲਈ ਇਕ ਦੂਜੇ ਦੇ ਖ਼ੂਨ ਦੇ ਤਿਹਾਏ ਹੋ ਗਏ ਹਨ। ਬਦੇਸੀ ਲੁੱਟੀ ਹੋਈ ਦੌਲਤ ਨਾਲ ਇਕ ਨਵੀਂ ਸਭਿਅਤਾ ਨੂੰ ਜਨਮ ਦੇਣਗੇ। ਲੁੱਟੀ ਹੋਈ ਪੂੰਜੀ ਨਾਲ ਉਹ ਆਪਣੀ ਜਾਤੀ ਨੂੰ ਸੰਗਠਿਤ ਕਰ ਕੇ ਪੂਰੇ ਆਰੀਆਵਰਤ ਵਿਚ ਨਵੇਂ ਸਾਮਰਾਜ ਦਾ ਨਿਰਮਾਣ ਕਰਨਗੇ ਅਤੇ ਅਸੀਂ ਆਪਣੇ ਹੱਠ ਕਾਰਨ ਸਦੀਆਂ ਤੱਕ ਦਾਸਾ ਵਾਂਗ ਉਹਨਾ ਦੀ ਚਾਕਰੀ ਕਰਨ

ਲਈ ਮਜਬੂਰ ਹੋਵਾਗੇ'।" ਰੱਜੁਕ ਨੇ ਲੰਮਾ ਸਾਹ ਲਿਆ।

"ਛੱਡੋ ਆਰੀਆ, ਜੋ ਹੋਣਾ ਹੋਵੇਗਾ, ਉਹਦੇ ਲਈ ਅਸੀਂ ਆਪ ਜਵਾਬਦੇਹ ਹਾਂ। ਅੱਜ ਗਾਹੜਵਾਲ-ਨਰੇਸ਼ ਚੰਦਰ ਦੇਵ, ਉਹਨਾ ਦੇ ਪੁੱਤਰ ਅਤੇ ਪੋਤਰੇ ਅਤਿਅੰਤ ਵਿਆਕੁਲਤਾ ਨਾਲ ਤੁਹਾਡੀ ਉਡੀਕ ਕਰ ਰਹੇ ਹਨ।"

"ਹੁਣੇ ਚੱਲਣਾ ਹੈ ?" ਕੀਰਤ ਨੇ ਪੁੱਛਿਆ।

"ਹਾਂ, ਉਹਨਾ ਨੂੰ ਇਕ ਪਲ ਦੀ ਦੇਰ ਵੀ ਅਸਹਿ ਹੋ ਰਹੀ ਹੈ।"

ਕੀਰਤ ਨੇ ਬਸਤਰ ਧਾਰਨ ਕੀਤੇ ਅਤੇ ਰੱਜੁਕ ਗਾਹੜਵਾਲ ਕੋਲ ਪਹੁੰਚ ਕੇ ਬੋਲੇ, "ਤੁਸੀਂ ਪਤਾ ਨਹੀ ਕੀ ਕਿਹਾ ਹੋਵੇਗਾ ਆਰੀਆ, ਪਰ ਮੈਂ ਤਾਂ ਬਿਗਾਨੇ ਵੱਸ ਹਾਂ ਅਤੇ ਕੰਦਾਰੀਆ ਮਹਾਂਦੇਵ ਨੂੰ ਬੇਨਤੀ ਕਰ ਰਿਹਾ ਹਾਂ ਕਿ ਤੁਹਾਡੇ ਸ਼ਬਦਾਂ ਅਤੇ ਆਪਣੇ ਕਾਰਜਾਂ ਨਾਲ ਉਦਾਰ ਗਾਹੜਵਾਲ ਕੁਲ ਨੂੰ ਆਪਣਾ ਧੰਨਵਾਦ ਦੇ ਸਕਾਂ।"

"ਆਰੀਆ, ਤੁਹਾਨੂੰ ਪ੍ਰਚੰਡ ਨਾਲ ਚੱਲਣਾ ਪਵੇਗਾ।"

"ਕਿਉਂ ?"

"ਕਿਉਂਕਿ ਕਰਨ ਦਾ ਦੂਤ ਘੜੀ-ਭਰ ਪਹਿਲਾਂ ਜਾ ਕੇ ਨਰਪਤਿ ਚੰਦਰ ਦੇਵ ਨੂੰ ਧਮਕਾ ਗਿਆ ਹੈ ਕਿ ਕੋਈ ਉਹਨਾਂ ਦਾ ਵਡਮੁੱਲਾ ਸਫੈਦ ਘੋੜਾ ਚੋਰੀ ਕਰ ਕੇ ਲੈ ਗਿਆ ਸੀ, ਜੀਹਨੂੰ ਉਹਨਾਂ ਦੇ ਸੈਨਕ ਚਾਰੇ ਪਾਸੀਂ ਲੱਭ ਰਹੇ ਸਨ। ਘੋੜਾ ਤਾਂ ਮਿਲਿਆ ਪਰ ਇਕ ਵਚਿੱਤਰ ਗੱਲ ਦੇਖਣ ਵਿਚ ਆਈ।"

"ਕਿਹੜੀ ਗੱਲ ?" ਕੀਰਤ ਨੇ ਪੁੱਛਿਆ।

"ਇਹੋ ਕਿ ਉਸ ਉੱਤੇ ਸਵਾਰ ਦਿਓ-ਕੱਦ ਬਜਰਯਾਨੀ ਤਾਂਤ੍ਰਿਕ ਦੇ ਮੋਢੇ ਨੂੰ ਖੜਗ ਦੇ ਇਕੋ ਵਾਰ ਨਾਲ ਵੱਖ ਕਰਦਿਆਂ ਕਿਸੇ ਨੇ ਘੋੜੇ ਦੀ ਪਿੱਠ ਉੱਤੇ ਅਜਿਹੀ ਸੱਟ ਮਾਰੀ ਹੈ ਜੋ ਹੈਰਾਨੀਜਨਕ ਹੈ। ਘੋੜੇ ਨੂੰ ਰਾਜ਼ੀ ਹੋਣ ਵਿਚ ਕਈ ਮਹੀਨੇ ਲੱਗ ਜਾਣਗੇ।"

ਕੀਰਤ ਮੁਸਕਰਾਏ ਅਤ ਪ੍ਰਚੰਡ ਨਾਲ ਨੇੜੇ ਹੀ ਸਥਿਤ ਦੁਰਗ ਵੱਲ ਚੱਲ ਪਏ।

ਗੰਗਾ ਦੇ ਪੱਛਮੀ ਤੱਟ ਉੱਤ ਬਣਿਆ ਇਹ ਇਕ ਅਤਿਅੰਤ ਮਜ਼ਬੂਤ ਦੁਰਗ ਸੀ। ਇਹਦੇ ਤਿੰਨ ਪਾਸੇ ਬਹੁਤ ਉਚੀਆ-ਉਚੀਆ ਦੀਵਾਰਾਂ ਸਨ। ਪ੍ਰਵੇਸ-ਦੁਆਰ ਅਤਿਅੰਤ ਉੱਚੀ ਡਾਟ ਦੇ ਕਾਰਨ ਸਭ ਦਾ ਧਿਆਨ ਖਿਚਦਾ ਸੀ। ਅੰਦਰ ਬਹੁਤ ਹੀ ਸ਼ਾਨਦਾਰ ਰਾਜ-ਭਵਨ ਸੀ। ਉਹ ਦੋ ਭਾਗਾਂ ਵਿਚ ਵੰਡਿਆ ਹੋਇਆ ਸੀ। ਅੰਦਰਲਾ ਹਿੱਸਾ ਅਤੇ ਬਾਹਰਲਾ ਹਿੱਸਾ। ਬਾਹਰਲੇ ਹਿੱਸੇ ਤੱਕ ਪਹੁੰਚਣ ਵਾਲੇ ਮਾਰਗ ਦੇ ਵਿਚਕਾਰ ਫ਼ਵਾਰੇ ਸਨ ਅਤੇ ਉਹ ਦੂਰੋਂ ਇਕ ਸੁਫਨੀਲੀ ਇਮਾਰਤ ਜਾਪਦੀ ਸੀ। ਭਵਨ-ਸਮੂਹ ਵਿਚ ਅਟਾਰੀਆ ਦੇ ਵਿਚਕਾਰ ਵਿਸ਼ਾਲ ਚੋਤਰਾ ਸੀ। ਦੁਰਗ ਵਿਚ ਹੀ ਸੈਨਾ ਦਾ ਡੇਰਾ ਸੀ। ਦੁਆਰ ਉੱਤੇ ਨੰਗੀਆਂ ਤਲਵਾਰਾ ਲਈਂ ਪਹਿਰੇਦਾਰ ਘੁੰਮ ਰਹੇ ਸਨ।

ਰੱਜੁਕ ਰੁਕ ਗਏ। ਉਹਨਾਂ ਨੇ ਇਕ ਪਹਿਰੇਦਾਰ ਨੂੰ ਕਿਹਾ, "ਜਾਓ, ਰਾਜ-ਰਾਜੇਸਵਰ ਨੂੰ ਕਹੋ ਕਿ ਉਹਨਾਂ ਦੇ ਮਹਿਮਾਨ ਆ ਗਏ ਹਨ।"

ਸਮਾਚਾਰ ਸੁਣਦਿਆਂ ਹੀ ਰਾਜ-ਰਾਜੇਸ਼ਵਰ ਚੰਦਰ ਦੇਵ, ਮਦਨ ਚੰਦਰ ਅਤੇ ਉਹਦੇ ਪੁੱਤਰ ਗੋਵਿੰਦ ਚੰਦਰ ਬਾਹਰਲੇ ਦੁਆਰ ਉੱਤੇ ਆ ਖਲੋਤੇ। ਕੀਰਤ ਝੁਕ ਕੇ ਨਰਪਤਿ ਚੰਦਰ ਦੇਵ

ਦ ਚਰਨ ਛੂਹਣਾ ਚਾਹੁੰਦੇ ਸਨ ਕਿ ਉਹਨਾ ਨੇ ਦੋਵੇਂ ਹੱਥ ਫੜ ਕੇ ਉਹਨਾ ਨੂੰ ਛਾਤੀ ਨਾਲ ਲਾ ਲਿਆ।

"ਜਿਉਂਦੇ ਰਹੋ ਵਤਸ", ਰਾਜਾ ਚੰਦਰ ਦੇਵ ਦੀਆ ਅੱਖਾ ਛਲਕ ਪਈਆ। ਕਰਨ ਅਤੇ ਉਹਦੇ ਪਿਤਾ ਗਾਂਗੇਅ ਦੇਵ ਦੇ ਅਤਿਆਚਾਰਾ ਦੀ ਯਾਦ ਸੱਜਰੀ ਹੋ ਗਈ।

ਕੀਰਤ ਨੇ ਝੁਕ ਕੇ ਚਾਲੀ-ਬਿਆਲੀ ਸਾਲ ਦੀ ਉਮਰ ਦੇ ਮਦਨ ਚੰਦਰ ਨੂੰ ਪ੍ਰਨਾਮ ਕੀਤਾ। ਰਾਜ-ਪੋਤਰੇ ਗੋਵਿੰਦ ਨੇ ਕੀਰਤ ਨੂੰ ਪ੍ਰਨਾਮ ਕੀਤਾ। ਦੋਵੇਂ ਇਕ ਦੂਜੇ ਨੂੰ ਚਿਰ ਤੱਕ ਦੇਖਦੇ ਰਹੇ।

"ਆਰੀਆ, ਤੁਸੀਂ ਘੋੜਾ ਬੁਲਾਉਣ ਦੀ ਇਹ ਵਿਦਿਆ ਕਿਥੋ ਸਿੱਖੀ ?" ਗੰਭੀਰ ਸੁਭਾਅ ਦੇ ਪੰਦਰਾ-ਸਾਲਾ ਯੁਵਰਾਜ ਗੋਵਿੰਦ ਨੇ ਪੁਛਿਆ।

"ਕਿਉਂ ਯੁਵਰਾਜ ?" ਕੀਰਤ ਬੋਲੇ, "ਕੀਹਨ ਕਿਹਾ ਕਿ ਮੈਂ ਘੋੜਾ ਬੁਲਾਉਣ ਦੀ ਵਿਦਿਆ ਜਾਣਦਾ ਹਾ ? ਜੇ ਮੈਂ ਅਜਿਹਾ ਗੁਣੀ ਹੁੰਦਾ ਤਾ ਨਿਰਧਨਾਂ ਵਾਗ ਇਧਰ-ਉਧਰ ਮਾਰਿਆ-ਮਾਰਿਆ ਨਾ ਫਿਰਦਾ।"

ਗੋਵਿੰਦ ਚੰਦਰ ਗੰਭੀਰ ਹੋ ਗਿਆ, "ਤੁਸੀ ਮਾਰੇ-ਮਾਰੇ ਨਹੀਂ ਫਿਰ ਰਹੇ ਹੋ, ਰਾਜਨ ! ਤਸੀਂ ਗਾਹੜਵਾਲ ਰਾਜਵੰਸ ਦੇ ਮਹਿਮਾਨ ਹੋ। ਤੁਸੀਂ ਅੱਜ ਉਹ ਕਰ ਦਿਖਾਇਆ ਹੈ ਜੀਹਨੂੰ ਅਸੀਂ ਕਦੀ ਭੁੱਲ ਨਹੀਂ ਸਕਦੇ। ਰਾਜਕੁਮਾਰੀ ਭੈਣ ਗੋਮਤੀ ਦੀ ਰਖਿਆ ਲਈ ਅਸੀਂ ਜੀਵਨ-ਭਰ ਤੁਹਾਡੇ ਰਿਣੀ ਰਹਾਗੇ।"

"ਅਸੀਂ ਬਹੁਤ ਹੀ ਸੰਕਟ ਵਿਚ ਹਾ, ਵਤਸ", ਨਰਪਤਿ ਚੰਦਰ ਦੇਵ ਬੋਲੇ। "ਇਹੋ ਸਭ ਕਰਨ ਨੂੰ ਕਾਸ਼ੀ-ਨਰੇਸ਼ ਕਹਿ ਕੇ ਉਹਦਾ ਜਸ ਗਾਉਂਦੇ ਹਨ।"

"ਪਰ ਆਰੀਆ", ਕੀਰਤ ਬੋਲੇ, "ਮਰੇ ਪੂਰਵਜਾ ਦੇ ਸਿਲਾਲੇਖਾ, ਮੰਦਰਾ ਵਿਚ ਉੱਕਰੀਆ ਲਿਖਤਾ ਅਤੇ ਸਾਮੰਤਾ ਦੇ ਦਾਨ-ਪੱਤਰਾਂ ਤੱਕ ਵਿਚ ਕਾਸ਼ੀ-ਨਰਸ਼ ਸਿਰਫ ਗਾਹੜਵਾਲਾ ਨੂੰ ਹੀ ਸ੍ਰੀਕਾਰ ਕੀਤਾ ਗਿਆ ਹੈ। ਅਸੀ ਸਿਰਫ ਤੁਹਾਨੂੰ ਹੀ ਕਾਸ਼ੀ-ਨਰੇਸ਼ ਮੰਨਦੇ ਹਾ।"

"ਤੂੰ ਰੱਜੁਕ ਗਾਹੜਵਾਲ ਦੇ ਸਨੇਹ ਦਾ ਬੰਨ੍ਹਿਆ ਕਾਸੀ ਆਇਆ ਹੈਂ। ਪਰ ਮੈਨੂੰ ਸਭ ਕੁਛ ਪਤਾ ਹ ਕਿ ਕਿਸ ਛਲ ਰਾਹੀ ਰਾਜ-ਰਾਜੇਸਵਰ ਦੇਵ ਵਰਮਾ ਦੀ ਹੱਤਿਆ ਕੀਤੀ ਗਈ ਅਤੇ ਕਿਸ ਪ੍ਰਕਾਰ ਕਲਚੁਰੀ ਸੈਨਾਵਾ ਨ ਖਜੂਰਾਹੋ ਦੇ ਭਵਨ ਫੂਕ ਦਿੱਤੇ।"

ਕੀਰਤ ਚੁੱਪ ਰਹੇ। ਤਦੇ ਗੋਵਿੰਦ ਚੰਦਰ ਬੋਲੇ, "ਆਰੀਆ, ਆਪਣੇ ਘੋੜ-ਸਵਾਰ ਸੈਨਕਾਂ ਦੇ ਕਈ ਮਹੀਨਿਆਂ ਦੇ ਲਗਾਤਾਰ ਜਤਨਾ ਤੋਂ ਮਗਰੋਂ ਵੀ ਸਾਡਾ ਘੋੜਾ ਰਿਪੁੰਜੈ ਵੱਸ ਵਿਚ ਨਹੀ ਆ ਰਿਹਾ! ਮੈਂ ਗਾਂਧਾਰ ਦੇ ਵਪਾਰੀ ਨੇ ਇਕ ਹਜ਼ਾਰ ਕਾਰਸ਼ਾਪਣ ਦੇ ਕੇ ਉਹ ਖਰੀਦਿਆ ਸੀ। ਕੀ ਤੁਸੀ..."

ਮਦਨ ਚੰਦਰ ਹੱਸ ਪਏ, "ਗੋਵਿੰਦ ਵੀ ਇਕ ਵਚਿੱਤਰ ਮੁੰਡਾ ਹੈ, ਆਰੀਆ। ਇਹਨੂੰ ਜਿਸ ਚੀਜ਼ ਦੀ ਰੱਟ ਲੱਗ ਜਾਦੀ ਹੈ, ਉਹਨੂੰ ਕੀਤੇ ਬਿਨਾ ਸ਼ਾਤ ਨਹੀਂ ਰਹਿ ਸਕਦਾ।"

"ਗਾਹੜਵਾਲ ਵੰਸ਼ ਦੀ ਕੀਰਤੀ-ਪਤਾਕਾ ਲਹਿਰਾਉਣ ਵਾਲੇ ਗੋਵਿੰਦ ਦੇ ਪ੍ਰਸ਼ਨ ਉਹਨਾਂ ਦੇ ਉੱਜਲੇ ਭਵਿੱਖ ਵੱਲ ਸੰਕੇਤ ਕਰ ਰਹੇ ਹਨ। ਇਹਨਾਂ ਦੀਆਂ ਧਨੁਸ਼ ਵਰਗੀਆ ਭਵਾਂ ਇਹਨਾ ਦੇ ਸਮਰਾਟ ਹੋਣ ਦਾ ਐਲਾਨ ਹਨ। ਰਾਜਨ, ਤੁਸੀਂ ਚਿੰਤਾ ਨਾ ਕਰੋ।"

ਗੋਵਿੰਦ ਮੁਸਕਰਾਇਆ, "ਤੁਸੀਂ ਦੇਹ-ਚਿੰਨ੍ਹਾਂ ਦੀ ਵਿਦਿਆ ਵੀ ਜਾਣਦੇ ਹੋ, ਆਰੀਆ ?"

"ਨਹੀਂ ਗੋਵਿੰਦ, ਉਦਭਾਂਡ ਵਿਚ ਮੈਨੂੰ ਇਕ ਯੋਗੀ ਮਿਲ ਗਏ ਸਨ। ਉਹਨਾਂ ਦੀਆਂ ਬਹੁਤ ਸਾਰੀਆਂ ਗੱਲਾਂ ਮੈਂ ਸੁਣੀਆਂ। ਕੁਛ ਠੀਕ ਲੱਗੀਆਂ, ਕੁਛ ਨਹੀਂ। ਉਹਨਾਂ ਦੀ ਜੋ ਗੱਲ ਬਹੁਤ ਚੰਗੀ ਲੱਗੀ, ਉਹ ਸੀ ਪੁਰਸ਼-ਲੱਛਣ ਦੀ। ਧਨੁਸ਼-ਆਕਾਰ ਭਵਾ ਦੀ ਗੱਲ ਵੀ ਉਹਨਾਂ ਨੇ ਹੀ ਦੱਸੀ ਸੀ। ਮੈਂ ਜੋਤਿਸ਼, ਦੇਹ-ਚਿੰਨ੍ਹਾਂ ਦੀ ਵਿਦਿਆ, ਸਗਨ-ਅਪਸਗਨ ਕੁਛ ਵੀ ਨਹੀਂ ਮੰਨਦਾ। ਮੈਂ ਮੰਨਦਾ ਹਾਂ ਕਿ ਵਿਅਕਤੀ ਦੀ ਦ੍ਰਿੜ੍ਹ ਇੱਛਾ-ਸ਼ਕਤੀ ਦੇ ਅੱਗੇ ਇਹ ਸਭ ਪਖੰਡਬਾਜ਼ੀ ਫਜ਼ੂਲ ਦੀ ਬਕਵਾਸ ਲਗਦੀ ਹੈ।

"ਮੈਂ ਵੀ ਮਾਣਕ, ਮੋਤੀ, ਪੁਖਰਾਜ, ਪੰਨੇ, ਹੀਰੇ, ਨੀਲਮ, ਆਦਿ ਦੀਆਂ ਅੰਗੂਠੀਆ ਦਿਨਾਂ ਅਨੁਸਾਰ ਪਹਿਣਿਆ ਕਰਦਾ ਸੀ। ਇਹ ਸਿਖਿਆ ਰਾਜਵੰਸ਼ ਦੇ ਵਿਅਕਤੀਆਂ ਨੂੰ ਜਨਮ ਤੋਂ ਹੀ ਦੇ ਦਿੱਤੀ ਜਾਂਦੀ ਰਹੀ ਹੈ। ਸੈਨਾ-ਸੰਚਾਲਨ ਲਈ ਢੁਕਵੀਂ ਮਹੂਰਤ ਦੀ ਉਡੀਕ ਕਰਨ ਵਿਚ ਪਤਾ ਨਹੀਂ ਕਿੰਨੇ ਰਾਜਵੰਸ਼ ਡੁੱਬ ਗਏ। ਮੇਰੇ ਕੋਲ ਗਿਆਰਾਂ-ਮੁਖੀ ਰੁਦਰਾਕਸ਼ ਦੀ ਮਾਲਾ ਵੀ ਹੈ। ਮੇਰੇ ਪਿਤਾਮਾ ਵਿਦਿਆਧਰ ਦੇਵ ਨੇ ਨਿਪਾਲ ਦੇ ਸਾਮੰਤ ਤੋਂ ਪ੍ਰਾਪਤ ਕੀਤੀ ਸੀ। ਮੈ ਭਾਬੀ-ਜੂ ਦੀ ਚਿਤਾ ਵਿਚ ਉਹ ਵੀ ਅਰਪਿਤ ਕਰ ਦਿੱਤੀ। ਮੈਂ ਹੁਣ ਖਾਲਮ-ਖਾਲੀ ਹਾ।"

"ਯੁਵਰਾਜ", ਰੱਜੁਕ ਬੋਲੇ, "ਤੁਸੀਂ ਅਤਿਥੀ-ਸਤਿਕਾਰ ਵੀ ਕਰੋਗੇ ਕਿ ਕੇਵਲ ਪ੍ਰਸ਼ਨ ਹੀ ਕਰਦੇ ਰਹੋਗੇ ?"

"ਖਿਮਾ ਕਰਨਾ, ਆਰੀਆ !" ਗੋਵਿੰਦ ਹੱਸਿਆ ਅਤੇ ਉਹਨੇ ਤਾੜੀ ਵਜਾਈ। ਅੰਦਰੋਂ ਦਾਸੀਆਂ ਭਾਂਤ-ਭਾਂਤ ਦੇ ਪਕਵਾਨਾਂ ਦੀਆਂ ਥਾਲੀਆ ਲੈ ਆਈਆ। ਸਾਹਮਣੇ ਵਿਛੇ ਕਾਲੀਨ ਉੱਤੇ ਪੰਜੇ ਵਿਅਕਤੀ ਬੈਠ ਗਏ।

ਭੋਜਨ ਮਗਰੋਂ ਗੋਵਿੰਦ ਨੇ ਕਿਹਾ, "ਆਰੀਆ, ਤੁਸੀਂ ਰਿਪੁੰਜੈ ਬਾਰੇ ਕੀ ਸੋਚਿਆ ?"

"ਸੋਚਣਾ ਕੀ ਹੈ, ਗੋਵਿੰਦ", ਕੀਰਤ ਬੋਲੇ, "ਮੈਂ ਉਹਨੂੰ ਕਾਬੂ ਕਰ ਸਕਦਾ ਹਾਂ। ਪਰ ਪਹਿਲਾ ਤੁਸੀਂ ਘੋੜ-ਸਵਾਰੀ ਦੀ ਨਿਪੁੰਨਤਾ ਦਿਖਾਓ।"

"ਮੈਂ ਕੀ ਕਰਨਾ ਹੋਵੇਗਾ ?"

"ਤੂੰ ਉਸ ਘੋੜੇ ਉੱਤੇ ਬੈਠ ਕੇ ਮੇਰੇ ਪ੍ਰਚੰਡ ਨਾਲ ਸੈਂਕੜੇ ਚੱਕਰ-ਆਕਾਰ ਪਰਕਰਮਾ ਕਰਨੀਆਂ ਹੋਣਗੀਆਂ।"

"ਤਾਂ ਚੱਲੀਏ ?"

"ਹਾਂ, ਚਲੋ।"

ਗੋਵਿੰਦ ਚੰਦਰ ਏਨਾ ਉਤਸ਼ਾਹਿਤ ਸੀ ਕਿ ਉਹ ਘੋੜ-ਸਵਾਰ ਸੈਨਾ ਦੀ ਇਕ ਪੂਰੀ ਟੋਲੀ ਨਾਲ ਮਹਾਵਣ ਵੱਲ ਚੱਲ ਪਿਆ। ਮਹਾਂਵਣ ਗਾਹੜਵਾਲਾਂ ਦੇ ਦੁਰਗ ਦੇ ਬਿਲਕੁਲ ਨਾਲ ਲਗਦਾ ਸੀ। ਚਾਰੇ ਪਾਸੀਂ ਭਾਂਤ-ਭਾਂਤ ਦੇ ਬਿਰਛ ਕੰਧ ਵਾਂਗ ਖਲੋਤੇ ਸਨ। ਉਹਨਾ ਦੀ ਸੰਘਣਾਈ ਨੂੰ ਹੋਰ ਵੀ ਸੰਘਣੀ ਬਣਾਉਣ ਵਾਲੀਆਂ ਵੇਲਾਂ ਸਰਕੜਿਆਂ ਜਿਹੇ ਲੰਮੇ ਘਾਹ

ਦੀਆਂ ਵਿਰਲਾਂ ਨੂੰ ਢਕ ਰਹੀਆ ਸਨ । ਇਹਨਾਂ ਪ੍ਰਕਿਰਤਿਕ ਵੇਲਾਂ-ਬੂਟਿਆਂ ਨਾਲ ਘਿਰੇ ਹੋਏ ਮਹਾਂਵਣ ਦੇ ਅੰਦਰ ਮਹਾਦੇਵ ਖੂਹ ਤੋਂ ਲੈ ਕੇ ਲਾਟ ਭੈਰੋਂ ਤੱਕ ਅਤੇ ਵਰੁਣਾ ਤਟ ਤੋਂ ਕਪਾਲਮੋਚਨ ਤੋਂ ਲੈ ਕੇ ਸੰਗਮੇਸਵਰ ਤੱਕ ਵਿਸ਼ਾਲ ਮੈਦਾਨ ਸੀ, ਜਿਸਦੀ ਮਿੱਟੀ ਮੁੱਦਤਾਂ ਤੋਂ ਅਣਛੋੜੀ ਪਈ ਸੀ । ਸਭ ਲੋਕ ਉਥੇ ਪੁੱਜ ਕੇ ਰੁਕ ਗਏ । ਨਰਪਤਿ ਚੰਦਰ ਦੇਵ, ਮਦਨ ਚੰਦਰ ਅਤੇ ਰੱਜੁਕ ਇਕੱਠੇ ਖੜ੍ਹੇ ਹੋ ਗਏ । ਵੀਹ ਘੋੜ-ਸਵਾਰ ਚਾਰੇ ਪਾਸਿਆਂ ਤੋਂ ਤਲਵਾਰਾਂ ਕੱਢ ਕੇ ਕਿਸੇ ਵੀ ਦੁਰਘਟਨਾ ਨੂੰ ਰੋਕਣ ਲਈ ਤਤਪਰ ਸਨ । ਰਿਪੁੰਜੈ ਬਹੁਤ ਹੀ ਉੱਤਮ ਗੁਣਾਂ ਵਾਲਾ ਬਹੁਮੁੱਲਾ ਘੋੜਾ ਸੀ । ਦੋ ਵਿਅਕਤੀ ਉਹਦੀ ਗਰਦਨ ਨਾਲ ਬੰਨ੍ਹੀ ਹੋਈ ਲੰਮੀ ਰੱਸੀ ਫੜ ਕੇ ਉਹਨੂੰ ਲੈ ਆਏ ।

ਕੀਰਤ ਕੋਲ ਉਤਸ਼ਾਹ-ਭਰਪੂਰ ਗੋਵਿੰਦ ਆਇਆ, "ਹੁਣ ਕੀ ਕਰਨਾ ਹੋਵੇਗਾ, ਆਰੀਆ ?"

"ਜੋ ਕਰਨਾ ਹੈ, ਉਹਨੂੰ ਦੇਖਦਾ ਜਾ । ਪਰ ਤੂੰ ਮੈਨੂੰ ਆਰੀਆ-ਆਰੀਆ ਆਖ ਕੇ ਅਪਮਾਨਿਤ ਨਾ ਕਰ । ਰਾਜੇਸ਼ਵਰ ਚੰਦਰ ਮੇਰੇ ਪਿਤਾਮਾ ਵਿਦਿਆਧਰ ਤੋਂ ਵੀਹ ਵਰ੍ਹੇ ਛੋਟੇ ਹੋਣਗੇ । ਤੇਰੇ ਪਿਤਾ ਮੇਰੇ ਪਿਤਾ ਤੋ ਪੰਦਰਾਂ ਸਾਲ ਛੋਟੇ ਹਨ ਅਤੇ ਤੂੰ ਮੈਥੋਂ ਦਸ ਸਾਲ ਛੋਟਾ ਹੈਂ । ਸੋ ਤੂੰ ਮੈਨੂੰ ਆਪਣਾ ਵੱਡਾ ਭਾਈ ਸਮਝ, ਫੇਰ ਹੀ ਮੈਂ ਤੈਨੂੰ ਘੋੜਾ ਵੱਸ ਕਰਨਾ ਸਿਖਾਵਾਂਗਾ ।"

"ਮੈਨੂੰ ਪ੍ਰਵਾਨ ਹੈ", ਗੋਵਿੰਦ ਦਾ ਮੁੱਖ-ਮੰਡਲ ਚਮਕਣ ਲੱਗਿਆ । "ਭਾਈ-ਜੂ ਹੁਣ..."

ਕੀਰਤ ਹੱਸ ਪਏ ।

ਉਹਨਾਂ ਨੇ ਆਪ ਲਗਾਮ ਮੰਗਵਾਈ ਅਤੇ ਰਿਪੁੰਜੈ ਦਾ ਮੂੰਹ-ਮੱਥਾ ਪਲੋਸਿਆ । ਘੋੜਾ ਇਸ ਨਵੇਂ ਵਿਅਕਤੀ ਵੱਲ ਇਕ-ਟੱਕ ਦੇਖ ਰਿਹਾ ਸੀ । ਕੀਰਤ ਨੇ ਘੋੜੇ ਦੀ ਗਰਦਨ ਅਤੇ ਕੰਨਾਂ ਨੂੰ ਥਪਥਪਾਇਆ ਅਤੇ ਉਹਦੇ ਮੂੰਹ ਵਿਚ ਲੋਹੇ ਦਾ ਕੰਡਿਆਲਾ ਪਾ ਦਿਤਾ । ਉਹਨਾਂ ਨੇ ਰਿਪੁੰਜੈ ਦੀ ਕਾਠੀ ਉਤਰਵਾ ਦਿੱਤੀ । ਉਹਨੂੰ ਲਗਾਮ ਦੇ ਸਹਾਰੇ ਲਿਆ ਕੇ ਮੈਦਾਨ ਦੇ ਵਿਚਕਾਰ ਖੜ੍ਹਾ ਕਰ ਦਿੱਤਾ ।

"ਪ੍ਰਚੰਡ !"

ਨਾਂ ਸੁਣ ਕੇ ਕੀਰਤ ਦਾ ਘੋੜਾ ਰਿਪੁੰਜੈ ਦੇ ਪਾਸੇ ਨਾਲ ਆ ਕੇ ਖੜ੍ਹਾ ਹੋ ਗਿਆ । ਕੀਰਤ ਥਬੂਕੀ ਮਾਰ ਕੇ ਪ੍ਰਚੰਡ ਉੱਤੇ ਸਵਾਰ ਹੋਏ ਅਤੇ ਰਿਪੁੰਜੈ ਦੀ ਲਗਾਮ ਫੜ ਕੇ ਆਪਣੀਆ ਕਸੀਆ ਹੋਈਆ ਲੱਤਾ ਨਾਲ ਪ੍ਰਚੰਡ ਨੂੰ ਨਿਅੰਤ੍ਰਤ ਕਰਦਿਆਂ ਉਹਨਾ ਨੇ ਦੌੜ ਆਰੰਭ ਕਰ ਦਿੱਤੀ । ਰਿਪੁੰਜੈ ਲਈ ਇਹ ਨਵਾਂ ਅਨੁਭਵ ਸੀ । ਉਹ ਪ੍ਰਚੰਡ ਦੇ ਨਾਲ ਭੱਜਣ ਲਗਿਆ । ਇਹ ਉਹਦੀ ਅੱਜ ਤਕ ਦੇ ਜੀਵਨ ਦੀ ਪਹਿਲੀ ਦੌੜ ਸੀ । ਅੱਠਵਾਂ ਚੱਕਰ ਆਰੰਭ ਹੋ ਗਿਆ । ਕੀਰਤ ਪ੍ਰਚੰਡ ਤੋਂ ਉੱਤਰੇ ਅਤੇ ਰਿਪੁੰਜੈ ਦੀ ਪਿੱਠ ਉੱਤੇ ਸਵਾਰ ਹੋ ਗਏ । ਦੋਵੇਂ ਘੋੜੇ ਤੇਜ਼ ਰਫ਼ਤਾਰ ਨਾਲ ਇਕੱਠੇ ਭੱਜ ਰਹੇ ਸਨ । ਇਕ ਮੌਕਾ ਅਜਿਹਾ ਵੀ ਆਇਆ ਕਿ ਵਿਗੜਿਆ ਘੋੜਾ ਕੀਰਤ ਨੂੰ ਸੁਟਣ ਲਈ ਅਗਲੇ ਦੋਵੇਂ ਪੈਰ ਚੁੱਕ ਕੇ ਹਿਣਕਣ ਲਗਿਆ । ਤਦੇ ਹੀ ਉਹਨਾ ਨੇ ਇਕ ਪੈਰ ਰਿਪੁੰਜੈ ਉੱਤੇ ਅਤੇ ਦੂਜਾ ਪ੍ਰਚੰਡ ਉੱਤੇ ਰੱਖ ਕੇ ਦੋਵਾਂ ਨੂੰ ਨਾਲੋ-ਨਾਲ ਚੱਲਣ ਲਈ ਮਜਬੂਰ ਕੀਤਾ । ਅਤਿਅੰਤ ਔਖੀਆਂ ਵਿਧੀਆਂ ਦੀ ਦੌੜ ਵਿਚ ਰਿਪੁੰਜੈ ਨੇ ਆਪਣੀ ਪਰਾਧੀਨਤਾ ਸ੍ਵੀਕਾਰ ਕਰ ਲਈ । ਉਹ ਮੁੜ੍ਹਕੋ-ਮੁੜ੍ਹਕੀ ਹੋ

ਰਿਹਾ ਸੀ। ਕੀਰਤ ਨੇ ਰਿਪੁੰਜੈ ਉੱਤੇ ਸਵਾਰ ਹੋ ਕੇ ਪ੍ਰਚੰਡ ਤੋਂ ਬਿਨਾਂ ਦੋ ਚੱਕਰ ਹੋਰ ਲਾਏ। ਘੋੜੇ ਨੂੰ ਗੋਵਿੰਦ ਦੇ ਸਾਹਮਣੇ ਰੋਕਦਿਆਂ ਉਹਨਾਂ ਨੇ ਕਿਹਾ, "ਅਗੇ ਵਧ ਗੋਵਿੰਦ ! ਥਬੂਕੀ ਮਾਰ ਕੇ ਰਿਪੁੰਜੈ ਉੱਤੇ ਸਵਾਰ ਹੋਣਾ ਹੈ। ਡਰਨ ਦੀ ਕੋਈ ਗੱਲ ਨਹੀਂ। ਤੂੰ ਚਾਬਕ ਦੀ ਵਰਤੋਂ ਬਿਲਕੁਲ ਨਹੀਂ ਕਰਨੀ।"

ਕੀਰਤ ਪ੍ਰਚੰਡ ਉੱਤੇ ਸਵਾਰ ਹੋ ਗਏ। ਰਿਪੁੰਜੈ ਦੀ ਲਗਾਮ ਉਹਨਾ ਦੇ ਹੱਥ ਵਿਚ ਸੀ। ਗੋਵਿੰਦ ਰਿਪੁੰਜੈ ਦੀ ਪਿੱਠ ਉੱਤੇ ਚੜ੍ਹ ਗਿਆ। ਘੋੜੇ ਨੇ ਗਰਦਨ ਮੋੜ ਕੇ ਇਸ ਨਵੇਂ ਸਵਾਰ ਨੂੰ ਸੁੱਟਣ ਦੀ ਤਤਪਰਤਾ ਦਿਖਾਈ।

"ਲੱਤਾਂ ਘੁੱਟ ਰੱਖ", ਕੀਰਤ ਨੇ ਕਿਹਾ ਅਤੇ ਰਿਪੁੰਜੈ ਦੀ ਲਗਾਮ ਨੂੰ ਇਉਂ ਝਟਕਾ ਦਿੱਤਾ ਕਿ ਉਹਦੇ ਜਬਾੜੇ ਵੱਢੇ ਜਾਣ ਲੱਗੇ ਸਨ।

ਦੋਵੇਂ ਘੋੜੇ ਫੇਰ ਚੱਕਰ ਵਿਚ ਭੱਜਣ ਲੱਗੇ। ਇਸ ਪ੍ਰਕਾਰ ਕਈ ਚੱਕਰ ਲਾ ਕੇ ਕੀਰਤ ਨੇ ਪ੍ਰਚੰਡ ਅਤੇ ਰਿਪੁੰਜੈ, ਦੋਵਾਂ ਨੂੰ ਨਰਪਤਿ ਚੰਦਰ ਦੇਵ ਦੇ ਸਾਹਮਣੇ ਰੋਕ ਦਿੱਤਾ।

"ਅਦਭੁਤ ਹੈ, ਵਤਸ", ਕਾਸੀ-ਨਰੇਸ਼ ਨੇ ਆਖਿਆ, "ਇਸ ਪ੍ਰਕਾਰ ਦਾ ਘੋੜਾ-ਚਾਲਨ ਮੈਂ ਨਹੀਂ ਦੇਖਿਆ।" ਸਭ ਦੇ ਚਿਹਰਿਆਂ ਉੱਤੇ ਪ੍ਰਸੰਨਤਾ ਦੇ ਭਾਵ ਸਨ। ਗੋਵਿੰਦ ਨੇ ਝੁਕ ਕੇ ਕੀਰਤ ਦੇ ਪੈਰ ਛੂਹ ਲਏ, "ਭਾਈ-ਜੂ, ਤੁਸੀਂ ਤਾ ਅਸੰਭਵ ਨੂੰ ਸੰਭਵ ਬਣਾ ਦਿੱਤਾ। ਅੱਜ ਮੈਂ ਜਾਣਿਆ ਕਿ ਅਗਲੇ ਯੁੱਧ ਚਤੁਰੰਗ ਸੈਨਾ ਨਾਲ ਨਹੀਂ, ਕੇਵਲ ਘੋੜ-ਸਵਾਰ ਸੈਨਾ ਨਾਲ ਹੀ ਲੜੇ ਜਾਣਗੇ।"

## 5

ਸ਼ਾਮ ਹੋ ਰਹੀ ਸੀ। ਕੀਰਤ ਧਰਮਸਾਲਾ ਦੇ ਉਪਰਲੇ ਕਮਰੇ ਵਿਚ ਅਧ-ਲੇਟੇ ਪਤਾ ਨਹੀ ਕਿਥੇ ਨਜ਼ਰਾ ਗੱਡੀ ਸੋਚ ਰਹੇ ਸਨ। ਪਿਛਲੇ ਤਿੰਨ ਦਿਨਾ ਵਿਚ ਹੀ ਉਹਨਾ ਨੇ ਜਾਣ ਲਿਆ ਕਿ ਕਾਸੀ ਜਿੰਨੀ ਲੰਮੀ-ਚੌੜੀ ਹੈ, ਓਨੀ ਡੂੰਘੀ ਵੀ ਹੈ। ਇਹ ਸ਼ਿਵ-ਬਰਾਤ ਦੇ ਬਵੰਜਾ ਬੀਰਾ ਦੀ ਰਾਜਧਾਨੀ ਹੈ। ਉਹ ਨਿਰੰਤਰ ਰੁੱਝੇ ਰਹਿਣ ਕਾਰਨ ਪ੍ਰਸੰਨ ਸਨ, ਕਿਉਂਕਿ ਉਹਨਾ ਨੂੰ ਹਨੇਰੇ ਤੋਂ ਡਰ ਲਗਦਾ ਸੀ। ਜਦੋਂ ਵੀ ਉਹ ਕਾਲੀ ਰਾਤ ਨੂੰ ਯਾਦ ਕਰਦੇ, ਉਹਨਾ ਦੇ ਮਾਨਵ-ਨੇਤਰਾਂ ਸਾਹਮਣੇ ਕੇਵਲ ਇਕੋ ਦ੍ਰਿਸ਼ ਉੱਭਰਦਾ—ਚਿਤਾ ਦੀਆ ਲਾਟਾਂ, ਮਹਿਲ ਦੇ ਉੱਤੋਂ ਦੀ ਵਧ-ਵਧ ਜਾਦੀ ਅਗਨੀ। ਉਹ ਵੀ ਵਚਿੱਤਰ ਦੀਵਾਲੀ ਸੀ। ਉਹ ਗੰਭੀਰ ਹੋ ਗਏ। ਤਦੇ ਹੀ ਸੁਬੋਧ ਦੇਵ ਗਰਮ ਦੁੱਧ ਲੈ ਆਏ।

"ਰਾਜਨ", ਉਹਨਾ ਨੇ ਕੀਰਤ ਦੇ ਸਾਹਮਣੇ ਕਟੋਰਾ ਰਖਦਿਆਂ ਕਿਹਾ, "ਤੁਸੀਂ ਆਪਣੀ ਅੰਤਰ-ਆਤਮਾ ਨੂੰ ਏਨਾ ਕਸ਼ਟ ਕਿਉ ਦੇ ਰਹੇ ਹੋ ?"

"ਆਓ ਸੁਬੋਧ ਆਰੀਆ। ਮੈਂ ਫੈਸਲਾ ਕੀਤਾ ਹੈ ਕਿ ਅਨਜਾਣੇ ਵਿਚ ਜੋ ਅਪਰਾਧ ਹੋਇਆ, ਉਹਦੇ ਲਈ ਖਿਮਾ ਮੰਗ ਲਵਾ ਅਤੇ ਆਰੀਆ ਰੰਜੁਕ ਨੂੰ ਕਹਾ ਕਿ ਉਹ ਕਿਸੇ ਹੋਰ ਵਿਅਕਤੀ ਨੂੰ ਮੇਰੇ ਸਹਿਯੋਗੀ ਵਜੋਂ ਨਿਯੁਕਤ ਕਰਨ। ਮੈਂ ਹਾਥੀ ਨੂੰ ਹਲ ਜੋੜਨ ਦਾ ਅਪਰਾਧ ਨਹੀਂ ਕਰਾਂਗਾ। ਜੋ ਹੋ ਚੁਕਿਆ, ਉਹੋ ਹੀ ਏਨਾ ਭਾਰੀ ਹੈ ਕਿ ਸੰਭਾਲਿਆ ਨਹੀਂ ਜਾਦਾ।"

ਸੁਬੋਧ ਦੇਵ ਚੁੱਪਚਾਪ ਖੜ੍ਹੇ ਰਹੇ। ਉਹਨਾ ਦੀਆ ਅੱਖਾ ਦੀਵਾਰ ਦੇ ਕਿਸੇ ਬਿੰਦੂ ਉੱਤੇ ਜਾ ਟਿਕੀਆ ਸਨ।

"ਭਾਵ ਮੈ ਏਨਾ ਅਯੋਗ ਹਾਂ ਕਿ ਤੁਹਾਡੀ ਸਹਾਇਤਾ ਵੀ ਨਹੀਂ ਕਰ ਸਕਦਾ।"

"ਤੁਸੀਂ ਸਹਾਇਤਾ ਨਹੀਂ, ਚਾਕਰੀ ਕਰ ਰਹੇ ਹੋ ! ਪਤਾ ਨਹੀਂ, ਆਰੀਆ ਰੱਜੁਕ ਨੂੰ ਕੀ ਸੁੱਝੀ ਕਿ ਧਰਮਸ਼ਾਲਾ ਦੀ ਵਿਵਸਥਾ ਤੁਹਾਨੂੰ ਸੌਂਪ ਦਿੱਤੀ ! ਇਹ ਤਾ ਅਨਿਆ ਹੈ।"

"ਆਰੀਆ ਨੇ ਮੈਨੂੰ ਠੀਕ ਅਤੇ ਉਚਿਤ ਕਾਰਜ ਸੌਂਪਿਆ ਹੈ। ਮੈਂ ਧਰਮਸਾਲਾ ਦਾ ਵਿਵਸਥਾਪਕ ਨਹੀ, ਮਹਾਵਣ ਤੋਂ ਗਾਹੜਵਾਲਾਂ ਉੱਤੇ ਹੋਣ ਵਾਲੇ ਹਮਲਿਆਂ ਦਾ ਸਾਖੀ ਅਤੇ ਪਹਿਰੇਦਾਰ ਹਾਂ। ਮੈਂ ਇਥੇ ਨਾ ਹੁੰਦਾ ਤਾਂ ਪਤਾ ਨਹੀਂ ਕਿੰਨੇ ਨਿਰਦੋਸ਼ ਨੌਜਵਾਨਾਂ ਅਤੇ ਮੁਟਿਆਰਾਂ ਦਾ ਅਪਹਰਨ ਹੋ ਗਿਆ ਹੁੰਦਾ। ਹੁਣ ਤਕ ਤਾ ਲੋਕ ਪੈਦਲ ਆ ਕੇ ਇਹ ਸਭ ਕਰਦੇ ਸਨ, ਹੁਣ ਘੋੜ-ਸਵਾਰ ਬਣ ਕੇ ਆਉਂਦੇ ਹਨ। ਇਹਨਾ ਦੀ ਗਿਣਤੀ ਵਿਚ ਨਿਰੰਤਰ ਵਾਧਾ ਹੋ ਰਿਹਾ ਹੈ। ਇਹ ਸਾਧਕ ਨਹੀਂ, ਕਾਮੀ ਅਤੇ ਉਗਰਵਾਦੀ ਹਨ।"

"ਇਹਨਾਂ ਕੋਲ ਮਦਿਰਾ, ਮਾਸ, ਮੱਛੀ, ਮੁਦਰਾ ਅਤੇ ਮੈਥੁਨ ਲਈ ਧਨ ਕਿਥੋਂ ਆਉਂਦਾ ਹੈ ?" ਕੀਰਤ ਨੇ ਪੁੱਛਿਆ।

"ਇਹ ਸਭ ਰਹੱਸ ਜਿਹਾ ਹੈ, ਰਾਜਨ", ਸੁਬੋਧ ਨੇ ਕਿਹਾ। "ਮੈਨੂੰ ਤਾ ਲਗਦਾ ਹੈ ਕਿ ਪੂਰਬਾਂਚਲ ਉੱਤੇ ਅਧਿਕਾਰ ਜਮਾਉਣ ਦੀ ਇਹ ਕੋਈ ਗੁਪਤ ਸਾਜ਼ਿਸ਼ ਹੈ। ਮੈਨੂੰ ਕੁਝ ਸਮਾਚਾਰ ਅਜਿਹੇ ਵੀ ਮਿਲੇ ਹਨ ਕਿ ਕਾਸ਼ੀ ਦੇ ਕੁਝ ਮੰਨੇ-ਪ੍ਰਮੰਨੇ ਲੋਕ ਵੀ ਇਸ ਵਿਚ ਸਾਮਲ ਹਨ।"

"ਭਾਵ ਰਿਸ਼ੀਪੱਤਨ ਦਾ ਬੇਮਿਸਾਲ ਸਾਧਨਾ-ਸਥਾਨ ਹੁਣ ਨਾਗਰ ਲੋਕਾ ਲਈ ਕਾਮੀ ਭੋਗ-ਵਿਲਾਸ ਦਾ ਕੇਂਦਰ ਬਣ ਗਿਆ ਹੈ।"

"ਮੈਂ ਤੁਹਾਥੋਂ ਕੁਝ ਵੀ ਛੁਪਾਉਣਾ ਨਹੀ ਚਾਹੁੰਦਾ। ਪਰ ਇਹ ਗੱਲ ਤੁਸੀਂ ਆਪਣੇ ਤੱਕ ਹੀ ਰੱਖਣਾ। ਕਰਨ ਦੀ ਸੈਨਾ ਦੇ ਕਈ ਸੈਨਕ, ਨਾਇਕ ਆਦਿ ਭਿਖਸ਼ੂ ਬਸਤਰ ਪਹਿਣ ਕੇ ਇਸ ਚੱਕਰ-ਪੂਜਾ ਵਿਚ ਸਾਮਲ ਹੁੰਦੇ ਹਨ। ਮੈਂ ਸਮਝਦਾ ਹਾ ਕਿ ਇਹ ਤੱਥ ਗੁਪਤ ਹੀ ਰਖਿਆ ਜਾਵੇ। ਅੱਜ ਦੀ ਘਟਨਾ ਕਾਰਨ ਕਰਨ ਨੂੰ ਨਿਸਚਿਤ ਹੀ ਸੰਦੇਹ ਹੋਇਆ ਹੋਵੇਗਾ ਕਿ ਇਸ ਤਰ੍ਹਾਂ ਨਾਲ ਬਜਰਯਾਨੀ ਦੇ ਧੜ ਅਤੇ ਘੋੜੇ ਦੀ ਪਿੱਠ ਉੱਤੇ ਖੜਗ ਦੇ ਇਕੋ ਝਟਕੇ ਨਾਲ ਵਾਰ ਕਰਨ ਵਾਲਾ ਕੋਈ ਅਦਭੁਤ ਯੋਧਾ ਹੀ ਹੋਵੇਗਾ। ਅਜਿਹੇ ਖੜਗ-ਚਾਲਕ ਕਰਨ ਕੋਲ ਹਨ ਜਾ ਨਹੀਂ, ਪਰ ਉਹ ਚੁੱਪ ਬੈਠਣ ਵਾਲਾ ਵਿਅਕਤੀ ਨਹੀਂ ਹੈ। ਮੇਰੀ ਸਲਾਹ ਹੈ...", ਸੁਬੋਧ ਦੇਵ ਚੁੱਪ ਹੋ ਗਏ।

"ਕੀ ਸਲਾਹ ਹੈ ਤੁਹਾਡੀ ? ਤੁਸੀਂ ਕੁਝ ਆਖ ਰਹੇ ਸੀ, ਆਰੀਆ", ਕੀਰਤ ਨੇ ਗੰਭੀਰ ਹੁੰਦਿਆਂ ਕਿਹਾ, "ਤੁਸੀਂ ਬੇਝਿਜਕ ਕਹੋ।"

"ਮੈਨੂੰ ਲਗਦਾ ਹੈ ਕਿ ਤੁਹਾਨੂੰ ਅਤੇ ਪ੍ਰਚੰਡ ਨੂੰ ਧਰਮਸ਼ਾਲਾ ਛੱਡ ਕੇ ਕਿਸੇ ਸੁਰਖਿਅਤ ਸਥਾਨ ਉੱਤੇ ਚਲੇ ਜਾਣਾ ਚਾਹੀਦਾ ਹੈ।"

ਇਸੇ ਸਮੇਂ ਦਰਵਾਜ਼ੇ ਉੱਤੇ ਖਟਖਟ ਹੋਈ। ਸਾਹਮਣੇ ਕਨਈਆ ਮਿੱਸਰ ਖੜ੍ਹੇ ਸਨ। ਉਹਨਾ ਦੇ ਬਸਤਰ ਮੈਲੇ ਹੋਏ ਪਏ ਸਨ। ਪਗੜੀ ਢਿੱਲੀ ਹੋਈ ਪਈ ਸੀ ਅਤੇ ਕੰਨਾ ਤੋਂ ਵੀ ਹੇਠਾ

ਢਿਲਕ ਆਈ ਸੀ। ਉਹਨਾਂ ਦੀ ਆਵਾਜ਼ ਕੰਬ ਰਹੀ ਸੀ।

"ਰਾਜਨ", ਉਹਨਾਂ ਨੇ ਆਪਣੇ ਸ਼ਬਦਾਂ ਵਿਚ ਬਹੁਤ ਜ਼ੋਰ ਭਰ ਕੇ ਆਖਿਆ, "ਅੱਜ ਅੱਧੀ ਰਾਤ ਨੂੰ ਤੁਸੀਂ ਮੇਰੇ ਨਾਲ ਚੱਲਣਾ ਹੋਵੇਗਾ।"

"ਕਿਥੇ ?"

"ਅੱਜ ਭੱਦਰਵਣ ਵਿਚ ਸ਼ਾਕਤ ਤਾਂਤ੍ਰਿਕਾਂ ਦਾ ਬਹੁਤ ਵੱਡਾ ਉਤਸਵ ਹੋ ਰਿਹਾ ਹੈ। ਉਹ ਪੂਰਾ ਖੇਤਰ ਹਨੇਰੇ ਵਿਚ ਡੁੱਬੇ ਹੋਏ ਲੋਕਾਂ ਦੇ ਭਾਂਤ-ਭਾਂਤ ਦੇ ਕੋਝੇ ਕਾਰਜਾਂ ਨੂੰ ਛੁਪਾਉਣ ਦਾ ਅੱਡਾ ਹੈ।"

"ਤੁਸੀਂ ਦਿਨੇ ਹੀ ਮਦਿਰਾ-ਪਾਨ ਕੀਤਾ ਹੈ ?" ਕੀਰਤ ਬੋਲੇ। "ਤੁਹਾਡਾ ਇਹ ਵਿਹਾਰ ਆਰੀਆਂ ਲਈ ਉੱਚਿਤ ਨਹੀਂ ਹੈ।"

"ਰਾਜਨ, ਕਨਈਆ ਮਿੱਸਰ ਆਪਣੇ ਆਪ ਨੂੰ ਆਰੀਆ ਕਹਾਉਣ ਲਈ ਕਿਸੇ ਦਾ ਚਰਨ-ਚੁੰਮਨ ਕਰਨ ਵਾਲਾ ਚਾਪਲੂਸ ਨਹੀਂ ਹੈ। ਖਜੂਰਾਹੋ ਹੋਵੇ ਜਾ ਕਾਸ਼ੀ, ਜਾਂ ਹੋਰ ਕੋਈ ਵੀ ਸਥਾਨ, ਉਥੇ ਮੇਰੇ ਜਾਣ ਦੀ ਪ੍ਰੇਰਨਾ ਦੇ ਪਿਛੇ ਮੇਰੇ ਅੰਦਰ ਦੇ ਸੱਚ ਦੀ ਪੁਕਾਰ ਹੁੰਦੀ ਹੈ। ਇਕ ਅਜਿਹੀ ਪ੍ਰੇਰਨਾ ਹੁੰਦੀ ਹੈ ਜੀਹਦੇ ਲਈ ਮੈਂ ਆਰੀਆ-ਅਨਆਰੀਆ, ਬ੍ਰਾਹਮਣ-ਸ਼ੂਦਰ, ਸ਼ੁੱਧ-ਮਿੱਸੇ, ਮਦਿਰਾ-ਦੁੱਧ, ਆਦਿ ਵਿਚ ਫਰਕ ਨਹੀਂ ਕਰਦਾ।"

"ਅੱਛਾ !" ਕੀਰਤ ਮੁਸਕਰਾਏ। "ਮੈਂ ਤਾਂ ਉਸੇ ਦਿਨ ਸਮਝ ਲਿਆ ਸੀ, ਆਰੀਆ, ਕਿ ਤੁਹਾਡਾ ਕਾਇਆ -ਕਲਪ ਹੋ ਗਿਆ ਹੈ। ਹੁਣ ਅਤਿਅੰਤ ਵਿਕਟ ਅਤੇ ਔਖੀ ਸਥਿਤੀ ਵਿਚ ਤੁਸੀਂ ਕਰਨ ਦੀ ਹੂਣ ਰਾਣੀ ਆਵਲ ਦੇਵੀ ਦੀ ਸੁੰਦਰਤਾ ਦੀ ਮਹਿਮਾ ਗਾਈ ਹੈ। ਤੁਸੀਂ ਉਹਦੇ ਕੱਪੜੇ ਵਿਚ ਛਿਪੇ ਨਿਤੰਭਾਂ ਅਤੇ ਚੋਲੀ ਵਿਚੋਂ ਉੱਭਰੀਆਂ ਛਾਤੀਆਂ ਦਾ ਵਰਣਨ ਕੀਤਾ ਹੈ। ਪਤਾ ਨਹੀਂ, ਮੇਰੇ ਦੂਜੇ ਅਮਾਤਿਆ ਨੂੰ ਇਹ ਕਿਵੇਂ ਲਗਿਆ, ਪਰ ਮੈਨੂੰ ਇਹ ਸਮਝਦਿਆ ਚਿਰ ਨਹੀਂ ਲਗਿਆ ਕਿ ਤੁਹਾਡੀ ਲੰਮੀ ਯਾਤਰਾ ਨੇ ਤੁਹਾਨੂੰ ਪੂਰੀ ਤਰ੍ਹਾਂ ਬਦਲ ਦਿੱਤਾ ਹੈ। ਤੁਸੀਂ ਰਾਸ਼ਟਰ ਦੀ ਆਤਮਾ ਦੇ ਬੁਲਾਰੇ ਹੋ। ਜੇ ਤੁਹਾਨੂੰ ਲਗਦਾ ਹੈ ਕਿ ਰਹੱਸ ਅਤੇ ਕਾਲੇ ਜਾਦੂ ਵਿਚੋਂ ਹੀ ਸੱਚ ਦੀ ਪ੍ਰਾਪਤੀ ਹੋਵੇਗੀ, ਤਾ ਤੁਹਾਨੂੰ ਮੈ ਰੋਕਣਾ ਨਹੀਂ ਚਾਹੁੰਦਾ। ਪਰ ਕਨਈਆ ਮਿੱਸਰ, ਜ਼ਰਾ ਨਸ਼ੇ ਵਿਚੋਂ ਬਾਹਰ ਆ ਕੇ ਆਪਣੀ ਅੰਤਰ-ਆਤਮਾ ਤੋਂ ਪੁੱਛੋ ਕਿ ਬਦੇਸੀ ਤੰਤਰ ਨੂੰ ਸ੍ਵੀਕਾਰ ਕਰ ਕੇ , ਸਗੋਂ ਉਹਨਾਂ ਲੋਕਾ ਦੇ ਹੱਥਾ ਵਿਚ ਆਪਣੇ ਆਪ ਨੂੰ ਵੇਚ ਕੇ ਆਧੁਨਿਕਤਾ ਦਾ ਰਾਗ ਅਲਾਪਣ ਵਾਲੇ ਮਹਾਨ ਹੁੰਦੇ ਹਨ ਜਾਂ ਆਪਣੀ ਧਰਤੀ ਨਾਲ ਜੁੜੇ ਹੋਏ, ਪਰਜਾ ਅਤੇ ਸਾਧਾਰਨ ਲੋਕਾ ਦੇ ਜੀਵਨ ਵਿਚ ਰਚੇ-ਵਸੇ, ਉਹਨਾ ਦੇ ਦੁਖ-ਸੁਖ ਅਤੇ ਸੰਘਰਸ਼ ਵਿਚ ਹਿੱਸਾ ਲੈਣ ਵਾਲੇ ?"

"ਮੈ ਤੁਹਾਡੇ ਨਾਲ ਬਹਿਸ ਕਰਨ ਨਹੀਂ ਆਇਆ, ਰਾਜਨ", ਕਨਈਆ ਮਿੱਸਰ ਨੇ ਹੱਥ ਜੋੜ ਕੇ ਕਿਹਾ। "ਜੇ ਤੁਸੀਂ ਨਹੀਂ ਚੱਲ ਸਕਦੇ ਤਾ ਅਨੰਤ ਨੂੰ ਹੀ ਭੇਜ ਦਿਓ, ਕਿਉਂਕਿ ਉਥੇ ਖੂਨ-ਖਰਾਬੇ ਦਾ ਵੀ ਡਰ ਹੈ।"

"ਸੱਚ ਦੀ ਖੋਜ ਕਰਨ ਚੱਲੇ ਹੋ, ਆਰੀਆ", ਸੁਬੋਧ ਦੇਵ ਨੇ ਕਿਹਾ, "ਤਾਂ ਉਹਤੋਂ ਡਰਦੇ ਕਿਉਂ ਹੋ ? ਤੁਹਾਨੂੰ ਆਪਣੀ ਆਤਮਾ ਦੀ ਪੁਕਾਰ ਉੱਤੇ ਅਡੋਲ ਰਹਿਣਾ ਚਾਹੀਦਾ ਹੈ। ਤੁਹਾਨੂੰ ਕਿਸੇ ਰਾਜਾ-ਮਹਾਰਾਜਾ ਦਾ ਆਸਰਿਤ ਹੋ ਕੇ ਰਹਿਣ ਦੀ ਲਾਲਸਾ ਨੂੰ ਸਾਤ ਕਰਨਾ ਪਵੇਗਾ।"

"ਉਇ ਬਿਹਾਰੀ, ਹੂੰ....ਤਾ ਤੂੰ ਵੀ ਹੋਰ ਭੇਸ ਵਿਚ ਛੁਪਿਆ ਹੋਇਆ ਸੀ।" ਕਨਈਆ ਮਿੱਸਰ ਨੇ ਚਿਹਰੇ ਨੂੰ ਵਟਦਿਆਂ ਕਿਹਾ। "ਕੀ ਖਜੁਰਾਹੋ ਦੇ ਮੰਦਰਾਂ ਦੀਆਂ ਜੁੱਟ ਮੂਰਤੀਆਂ ਅਤੇ ਉਹਨਾਂ ਦੀ ਨਗਨ ਕਾਮੁਕਤਾ ਪਰਜਾ ਨੂੰ ਦਿਖਾਉਣ ਲਈ ਹੈ ? ਕੀ ਇਹ ਪਰਜਾ ਪਾਲਨ ਲਈ ਹੈ ?"

"ਅੱਛਾ ਮਿੱਸਰ ਜੀ", ਸੁਬੋਧ ਨੇ ਪੁਛਿਆ, "ਤੁਸੀਂ ਭੁਵਨੇਸ਼ਵਰ ਗਏ ਹੋਵੋਗੇ, ਕੋਨਾਰਕ ਗਏ ਹੋਵੋਗੇ, ਪੁਰੀ ਗਏ ਹੋਵੋਗੇ, ਇਲੋਰਾ ਗਏ ਹੋਵੋਗੇ..."

"ਹਾਂ, ਹਾਂ, ਮੈਂ ਗਿਆ ਹਾਂ। ਤੂੰ ਕਹਿਣਾ ਕੀ ਚਾਹੁੰਦਾ ਹੈਂ ?" ਕਨਈਆ ਮਿੱਸਰ ਵਿਅੰਗ-ਭਾਵ ਨਾਲ ਬੋਲਿਆ। "ਕੱਲ੍ਹ ਤੱਕ ਭੋਜਨ ਬਣਾਉਂਦਾ ਸੀ, ਅੱਜ ਮੈਨੂੰ ਭਾਸਨ ਝਾੜਨ ਲੱਗਿਆ ਹੈਂ ? ਤੇਰੇ ਵਰਗੇ ਚਾਪਲੂਸ ਅਤੇ ਕਥਿਤ ਮੂਰਤੀ-ਨਿਪੁੰਨ ਨੂੰ ਕਨਈਆ ਮਿੱਸਰ ਓਥੇ ਰਖਦਾ ਹੈ।"

"ਮਿੱਸਰ ਜੀ", ਸੁਬੋਧ ਨੇ ਕਿਹਾ, "ਤੁਹਾਨੂੰ ਸੰਸਕ੍ਰਿਤ ਆਉਂਦੀ ਹੈ ਅਤੇ ਸੁਣਿਆ ਹੈ, ਤੁਸੀਂ ਬੋਲੀਆਂ ਦੇ ਵੀ ਗਿਆਤਾ ਹੋ। ਤੇ ਸਭ ਤੋਂ ਵੱਡੀ ਗੱਲ, ਤੁਸੀਂ ਘੁੰਮੱਕੜ ਵੀ ਰਹੇ ਹੋ। ਇਸ ਲਈ ਮੈਂ ਤੁਹਾਡੇ ਨਾਲ ਬਹਿਸ ਨਹੀਂ ਕਰਨੀ ਚਾਹੁੰਦਾ। ਪਰ ਉੱਤਰਾਪਥ ਦੇ ਪੱਛਮੀ ਕੰਢੇ ਉੱਤੇ ਮੈਂ ਵੀ ਗਿਆ ਹਾਂ। ਅੱਜ ਵੀ ਯੂਨਾਨੀਆਂ ਦੇ ਵੰਸ਼ਜ ਧੁਰ ਪੱਛਮ-ਉੱਤਰ ਵਿਚ ਵਸੇ ਹੋਏ ਹਨ। ਮੇਰੇ ਆਸਰਾਦਾਤਾ ਸੋਮੇਸ਼ਵਰ ਦੇਵ ਪ੍ਰਤਿਹਾਰ ਸਾਮਰਾਜ ਕਾਲ ਵਿਚ ਕਈ ਵਾਰ ਉਥੇ ਗਏ। ਇਕ ਯੂਨਾਨੀ ਨੇ ਦੱਸਿਆ ਕਿ ਅਫ਼ਰੋਦੀਤੀ, ਵੀਨਸ ਆਦਿ ਦੇ ਮੰਦਰਾਂ ਉੱਤੇ ਸਭ ਪਾਸੇ ਮਿਥੁਨ ਮੂਰਤੀਆਂ ਹਨ। ਤੇ ਸ੍ਰੀਮਾਨ ਜਦੋਂ ਸਮਾਜ ਵਿਚ ਸ਼ਾਕਤ, ਕਾਪਾਲਿਕ ਅਤੇ ਭੋਗ-ਲਾਲਸਾ ਵਿਚ ਡੁੱਬੇ ਹੋਏ ਨਾਗਰ ਬੁੱਧੀਜੀਵੀ ਪੈਦਾ ਹੋਣ ਲਗਦੇ ਹਨ ਤਾਂ ਮੂਰਤੀ-ਕਲਾ ਵਿਚ ਵੀ ਉਹਨਾਂ ਦੇ ਮਨੋਰੰਜਨ ਲਈ ਸਰਸਵਤੀ ਦੀ ਥਾਂ ਨਾਰੀ ਨੂੰ ਪ੍ਰਵੇਸ਼ ਮਿਲਦਾ ਹੈ।"

"ਤੂੰ ਅਜੇ ਬੱਚਾ ਹੈਂ। ਤੈਨੂੰ ਪਤਾ ਨਹੀਂ ਕਿ ਕੀ ਦੋਸ਼ ਹੈ ਅਤੇ ਕੀਹਦਾ ਦੋਸ਼ ਹੈ !" ਮਿੱਸਰ ਜੀ ਬੋਲੇ।

"ਇਹ ਦੋਸ਼ ਵਾਤਾਵਰਨ ਦੇ ਬਦਲਣ ਕਾਰਨ ਆਇਆ। ਕਾਲੀਦਾਸ ਦੀਆਂ ਕਾਵਿ-ਰਚਨਾਵਾਂ ਦੀਆਂ ਮੋਰਛਲ-ਧਾਰਨੀਆਂ, ਮੰਦਰਾਂ ਦੀਆਂ ਦੇਵਦਾਸੀਆਂ ਅਤੇ ਧਨੀ ਗੱਭਰੂਆਂ ਨੂੰ ਵੱਸ ਵਿਚ ਕਰ ਲੈਣ ਵਾਲੀਆਂ ਗਣਿਕਾਵਾਂ ਨੇ ਅਚਾਨਕ ਕਿਥੋਂ ਅਵਤਾਰ ਧਾਰ ਲਿਆ ? ਕੀ ਕਾਰਨ ਹੈ ਕਿ ਉੱਤਰ ਭਾਰਤ ਵਿਚ ਜਦੋਂ ਇਹ ਮੰਦਰ ਬਣ ਰਹੇ ਸਨ, ਉਸੇ ਸਮੇਂ ਕਸ਼ਮੀਰ-ਨਰੇਸ਼ ਜਿਆਪੀੜ ਦੇ ਆਸ਼ਿਤ ਦਾਮੋਦਰ ਪੰਡਿਤ 'ਕੁੱਟਨੀਮਤਮ', 'ਕਸ਼ੇਮੰਦਰ ਸਮੈ ਮਾਤ੍ਰਿਕਾ', 'ਦੇਸ਼ੋਪਦੇਸ਼', 'ਕਲਾਵਿਲਾਸ' ਆਦਿ ਕਾਮ-ਸ਼ਾਸਤਰੀ ਗ੍ਰੰਥ ਲਿਖ ਰਹੇ ਸਨ ?"

ਸੁਬੋਧ ਦੀਆਂ ਅੱਖਾਂ ਵਿਚ ਜਿਵੇਂ ਨਸ਼ਾ ਤਰ ਗਿਹਾ ਸੀ। ਕਨਈਆ ਮਿੱਸਰ ਨੇ ਉਧਰ ਨਜ਼ਰ ਕੀਤੀ, ਪਰ ਉਹਦੀ ਦ੍ਰਿੜ੍ਹਤਾ ਨੂੰ ਦੇਖ ਕੇ ਚੁੱਪ ਹੋ ਗਏ।

"ਰਾਜਨ, ਜੇ ਤੁਸੀਂ ਆਪ ਨਹੀਂ ਚੱਲ ਸਕਦੇ ਤਾਂ ਅਨੰਤ ਨੂੰ ਹੀ ਭੇਜ ਦਿਓ। ਕਿਥੇ ਹੈ ਉਹ ? ਕੱਲ ਰਾਤ ਇਥੇ ਆਇਆ ਹੀ ਨਹੀਂ।"

"ਮੈਨੂੰ ਆਪ ਨਹੀਂ ਪਤਾ ਕਿ ਉਹ ਕਿਥੇ ਹੈ। ਪਰ ਏਨਾ ਜਾਣਦਾ ਹਾਂ ਕਿ ਉਹਦਾ ਚੱਕਰ-ਪੂਜਾ ਨਾਲ ਕੋਈ ਵਾਸਤਾ ਨਹੀਂ।"

"ਠੀਕ ਹੈ। ਕੋਈ ਵੀ ਨਾ ਚੱਲੋ। ਮੈਂ ਇਕੱਲਾ ਹਾਂ, ਇਕੱਲਾ ਰਹਾਂਗਾ ਅਤੇ ਇਕੱਲਾ ਹੀ ਮਰਾਂਗਾ। ਰਾਜਨ ! ਮੈਂ ਸਦਾ ਲਈ ਵਿਦਾ ਮੰਗਦਾ ਹਾਂ। ਮੇਰਾ ਦਿਹਾਂਤ ਹੋ ਜਾਵੇ ਤਾਂ ਅੰਤਿਮ ਸੰਸਕਾਰ ਕਰਵਾ ਦੇਣਾ। ਮੇਰੇ ਅਪਰਾਧਾਂ ਨੂੰ ਖਿਮਾ ਕਰ ਦੇਣਾ।"

ਕਨਈਆ ਮਿੱਸਰ ਚਲੇ ਗਏ।

ਕੀਰਤ ਕੁਝ ਪਲ ਚੁੱਪ ਰਹੇ। ਉਹਨਾਂ ਨੇ ਸੁਬੋਧ ਦੇਵ ਵੱਲ ਸੰਕੇਤ ਕਰਦਿਆਂ ਕਿਹਾ, "ਕੀ ਤੁਸੀਂ ਦੱਸ ਸਕਦੇ ਹੋ ਕਿ ਭੱਦਰਵਣ ਕਿੱਧਰ ਹੈ ?"

"ਤੁਸੀਂ ਇਹਨਾਂ ਗੱਲਾਂ ਨਾਲ ਪ੍ਰੇਸ਼ਾਨ ਨਾ ਹੋਵੋ, ਰਾਜਨ। ਮੈਂ ਕਾਸ਼ੀ ਦੇ ਕਣ-ਕਣ ਤੋਂ ਜਾਣੂ ਹਾਂ," ਸੁਬੋਧ ਨੇ ਕਿਹਾ। "ਸ਼ਾਕਤ ਤਾਂਤ੍ਰਿਕਾਂ ਦੇ ਉਤਸਵ ਨਾਲ ਤੁਹਾਡਾ ਕੋਈ ਸੰਬੰਧ ਨਹੀਂ ਹੋ ਸਕਦਾ। ਮੈਂ ਤੁਹਾਨੂੰ ਕਿਹਾ ਸੀ ਕਿ ਇਸ ਕਾਮੁਕਤਾ ਦੇ ਪਿੱਛੇ ਕਾਸ਼ੀ ਨੂੰ ਛਲਾਵੇ ਵਿਚ ਪਾਉਣ ਵਾਲੀ ਰਾਜ-ਸੱਤਾ ਦਾ ਹੱਥ ਹੈ।"

"ਕ੍ਰਿਸ਼ਨ ਮਿਸਰ ਜੋ ਵੀ ਕਰਨ, ਮੈਂ ਉਹਨਾ ਦੀ ਰਾਖੀ ਕਰਾਂਗਾ। ਮੈਂ ਆਪਣੇ ਪੂਰਵਜਾਂ ਦੇ ਮਾਰਗ ਤੋਂ ਥਿੜਕ ਨਹੀਂ ਸਕਦਾ।"

"ਜੇ ਤੁਹਾਡਾ ਫੈਸਲਾ ਇਹੋ ਹੈ ਤਾਂ ਮੈਨੂੰ ਵੀ ਨਾਲ ਚੱਲਣ ਦਿਓ", ਸੁਬੋਧ ਦੇਵ ਨੇ ਕੀਰਤ ਦੇ ਸਿਰ ਨੂੰ ਪਲੋਸਦਿਆਂ ਹੋਇਆਂ ਕਿਹਾ। "ਤੁਸੀਂ ਚਾਹੋ ਜਾਂ ਨਾ ਚਾਹੋ, ਪਤਾ ਨਹੀਂ ਕਿਹੜੀ ਹੋਣੀ ਹੈ ਜੋ ਤੁਹਾਨੂੰ ਵਾਰ-ਵਾਰ ਘੇਰ ਲੈਂਦੀ ਹੈ। ਤੁਸੀਂ ਚਿੰਤਾ-ਮੁਕਤ ਰਹੋ, ਆਰੀਆ।"

ਅਨੰਤ ਨੰਦੀਸਵਰ ਮੰਦਰ ਵਿਚ ਕੀਰਤ ਲਈ ਰੱਖੇ ਹੋਏ ਕਮਰੇ ਵਿਚ ਪਿਆ ਰਿਹਾ। ਉਹਦਾ ਸਾਰਾ ਸਰੀਰ ਮੱਚ ਰਿਹਾ ਸੀ। ਉਹਨੂੰ ਉਥੇ ਰਹਿੰਦਿਆਂ ਸੋਲਾਂ ਪਹਿਰ ਬੀਤ ਚੁੱਕੇ ਸਨ। ਪਰ ਉਹ ਪ੍ਰਾਸਚਿਤ ਵਜੋਂ ਨਿਰਜਲਾ ਇਕਾਦਸ਼ੀ ਦਾ ਵਰਤ ਸਾਧੇ ਬੈਠਾ ਸੀ। ਕਈ ਵਾਰ ਨਾਗਾ ਪਹਿਰੇਦਾਰ ਉਹਤੋਂ ਪੁੱਛ ਚੁਕਿਆ ਸੀ ਕਿ ਤੁਹਾਡੀ ਸਿਹਤ ਤਾਂ ਠੀਕ ਹੈ ਨਾ ? ਉਹਨੇ ਗਰਦਨ ਹਿਲਾ ਕੇ 'ਹਾਂ' ਕਰ ਦਿੱਤੀ ਸੀ।

ਹੁਣ ਸ਼ਾਮ ਹੋ ਰਹੀ ਸੀ। ਰੰਜੁਕ ਗਾਹੜਵਾਲ ਦੇ ਸੁਝਾਅ ਨੂੰ ਉਹ ਠੀਕ ਮੰਨਦਾ ਸੀ। ਉਹਨੇ ਬਣਾਉਟੀ ਵਾਲਾਂ ਦੀ ਸੰਘਣੀ ਦਾੜ੍ਹੀ ਲਾ ਲਈ। ਸੈਨਿਕ ਵੇਸ, ਕਮਰ ਉੱਤੇ ਲਟਕਦੀ ਹੋਈ ਅਜਿੱਤ ਖੜਗ। ਉਹ ਨੰਦੀਸ਼ਵਰ ਮੰਦਰ ਦੇ ਮੰਡਪ ਵਿਚ ਖੜ੍ਹਾ ਸੀ, 'ਦੇਵਾਂ ਦੇ ਦੇਵ, ਮੇਰੇ ਅਪਰਾਧ ਨੂੰ ਮਾਫ਼ ਕਰਨਾ। ਇਸ ਲਘੂ-ਜੀਵਨ ਦਾ ਇਹ ਪਹਿਲਾ ਦਿਨ ਹੈ ਕਿ ਮੈਂ ਆਪਣੇ ਪੂਰਵਜਾਂ ਦੇ ਬੇਮਿਸਾਲ ਗੌਰਵ ਦੀ ਰਾਖੀ ਕਰਨ ਵਿਚ ਅਸਫਲ ਹੋਇਆ ਹਾਂ। ਮੈਂ ਨਵੀਨ ਕੌਟਲਿਆ ਦੀ ਉਪਾਧੀ ਨਾਲ ਵਿਭੂਸਿਤ ਆਪਣੇ ਪੂਰਵਜ ਪ੍ਰਭਾਸ ਦੇ ਵੰਸ਼ ਦੇ ਗੌਰਵ ਦੇ ਅਨੁਰੂਪ ਆਚਰਨ ਕਰਨ ਤੋਂ ਅਸਮਰੱਥ ਰਿਹਾ ਹਾਂ।' 'ਬਾਹਰੀ ਕਰਮਾਂ ਉੱਤੇ ਕਾਬੂ ਅਤੇ ਧੁਰ-ਅੰਦਰਲੇ ਮਨ ਵਿਚੋਂ ਉੱਠਣ ਵਾਲੇ ਭਾਵਾਂ ਦੇ ਸੰਤੁਲਨ ਤੋਂ ਬਿਨਾਂ ਤੂੰ ਕੂਟ-ਨੀਤਕ ਯੁੱਧ ਜਿੱਤ ਨਹੀਂ ਸਕਦਾ', ਅੰਤਰ-ਆਤਮਾ ਦੇ ਅੰਦਰੋਂ ਉੱਠਣ ਵਾਲੀ ਇਹ ਆਵਾਜ਼ ਉਹਦੇ ਚਿਹਰੇ ਉੱਤੇ ਹਲਕੇ ਜਿਹੇ ਰੰਗਾਂ ਵਾਂਗ ਛਾ ਗਈ।

"ਜੈ ਕੰਦਾਰੀਆ !" ਉਹਨੇ ਕਿਹਾ ਅਤੇ ਮੰਡਪ ਤੋਂ ਨਿੱਕਲ ਕੇ ਮਤਸਿਉਦਰੀ ਦੇ ਤੱਟ ਉੱਤੇ ਖੜ੍ਹਾ ਹੋ ਗਿਆ। ਅੱਜ ਇਹ ਝੀਲ ਬਿਲਕੁਲ ਸ਼ਾਂਤ ਸੀ। ਪ੍ਰਕਿਰਤੀ ਦੀ ਸ਼ਾਂਤੀ ਵਿਅਕਤੀ ਦੇ ਅਵਚੇਤਨ ਨੂੰ ਸੰਵਾ ਦਿੰਦੀ ਹੈ। ਉਹਦੀ ਚੇਤਨਾ ਵਿਚ ਨਵਾ ਉਤਸ਼ਾਹ ਅਤੇ ਆਸ਼ਾ ਦਾ ਸੋਮਾ ਫੁੱਟ ਪੈਂਦਾ ਹੈ। ਉਹ ਮੰਦਾਕਿਨੀ ਨਦੀ ਦੇ ਮੋੜ ਉਥੇ ਸਥਿਤ ਗੁਵਾਲਪੱਲੀ ਦੇ ਸਾਹਮਣੇ ਖੜ੍ਹਾ ਹੋ ਗਿਆ। ਪੂਰੀ ਬਸਤੀ ਦੋ ਭਾਗਾ ਵਿਚ ਵੰਡੀ ਹੋਈ ਸੀ। ਦੱਖਣੀ ਪਾਸੇ ਦੇ ਮਕਾਨ ਆਪਣੀ ਦੁਖਦਾਈ ਸਥਿਤੀ ਦੀ ਤਸਵੀਰ ਸਨ। ਚਾਰੇ ਪਾਸੇ ਝੁੱਗੀਆ ਅਤੇ ਕੱਚੇ ਘਰ। ਕੱਚੀਆ ਕੰਧਾਂ ਸ਼ੋਰੇ ਵਾਲੀ ਮਿੱਟੀ ਦੀਆਂ ਬਣੀਆਂ ਹੋਈਆਂ ਸਨ। ਸ਼ਾਇਦ ਉਹਨਾ ਦੇ ਉਪਰਲੇ ਚਿਕਨੀ ਮਿੱਟੀ ਦੇ ਲੇਪ ਉਖੜ ਗਏ ਸਨ। ਦੀਵਾਰਾਂ ਦੇ ਵਿਚਕਾਰਲੇ ਹਿੱਸੇ ਇਉਂ ਝੁਕੇ ਹੋਏ ਸਨ ਜਿਵੇਂ ਉਹ ਇਕੋ ਧੱਕੇ ਨਾਲ ਡਿੱਗ ਪੈਣਗੀਆ। ਗੁਵਾਲਪੱਲੀ ਦੇ ਦੱਖਣੀ ਕੰਢੇ ਉੱਤੇ ਗਵਾਲਿਆ ਦੇ ਛੋਟੇ-ਛੋਟੇ ਘਰ ਸਨ। ਉਹਨਾਂ ਤੋ ਕੁਝ ਵੱਡੇ ਗਊਆ ਦੇ ਵਾੜੇ ਸਨ। ਕਿਤੇ ਵੱਛਰੂ ਰੰਭ ਰਹੇ ਸਨ। ਕਿਤੇ ਅਹੀਰ ਗਾਂਵਾਂ ਚੋਣ ਤੋ ਪਹਿਲਾ ਉਹਨਾ ਨੂੰ ਪਸਮਾ ਰਹੇ ਸਨ। ਲਗਦਾ ਸੀ, ਅਜੇ ਪਸ਼ੂਆ ਉੱਤੇ ਆਧਾਰਿਤ ਕਬੀਲਾ-ਜੀਵਨ ਹੀ ਚੱਲ ਰਿਹਾ ਹੈ। ਨਗਰ ਦੇ ਰਹਿਣ ਵਾਲੇ ਗਵਾਲਿਆ ਦਾ ਮੁੱਖ ਧੰਦਾ ਗਊ-ਪਾਲਨ ਹੀ ਸੀ। ਪਰ ਉੱਤਰੀ ਭਾਗ ਦੇ ਪੱਕੇ ਮਕਾਨਾਂ ਨੂੰ ਦੇਖ ਕੇ ਲਗਦਾ ਸੀ ਕਿ ਦੁੱਧ ਵੇਚਣ ਤੋਂ ਇਲਾਵਾ ਕੁਛ ਹੋਰ ਵੀ ਹੁੰਦਾ ਚਲਦਾ ਰਿਹਾ ਹੋਵਗਾ। ਗੁਵਾਲਪੱਲੀ ਦੇ ਪ੍ਰਵੇਸ਼-ਦੁਆਰ ਉੱਤੇ ਬੜੀ ਭੀੜ ਸੀ। ਕੋਈ ਮੇਲਾ ਜਾ ਉਤਸਵ ਹੋਵੇਗਾ, ਉਹਨੇ ਸੋਚਿਆ।

ਭੀੜ ਚੱਕਰ ਬਣਾਈ ਖਲੋਤੀ ਸੀ। ਚਾਰ ਗਵਾਲ ਮਾਲ੍ਹਕੰਗਣੀ ਦੇ ਤੇਲ ਵਿਚ ਭਿੱਜੀਆਂ, ਬਲਦੀਆ ਹੋਈਆ ਮਸ਼ਾਲਾਂ ਲਈ ਚਾਰੇ ਪਾਸੀਂ ਖਲੋਤੇ ਸਨ। ਭੀੜ ਦੇ ਵਿਚਕਾਰ ਗੂਲਰ ਦਾ ਬਿਰਛ ਸੀ। ਉਹਦੀਆ ਡਾਹਣੀਆ ਹੇਠਾਂ ਤੱਕ ਲਟਕ ਰਹੀਆ ਸਨ। ਉਹ ਭੀੜ ਨੂੰ ਚੀਰਦਾ ਹੋਇਆ ਅਗਲੀ ਕਤਾਰ ਵਿਚ ਜਾ ਖਲੋਤਾ। ਉਹਨੇ ਦੇਖਿਆ ਕਿ ਮੁਟਿਆਰਾਂ, ਬੁੱਢੀਆ, ਮੁੰਡੇ, ਕੁੜੀਆ, ਸਭ ਚੁੱਪ-ਚਾਪ ਬੈਠੇ ਸਨ। ਵਿਚਕਾਰ ਇਕ ਆਸਨ ਉੱਤੇ ਪੰਡਿਤ ਜੀ ਪ੍ਰਸੰਨਤਾ ਵਿਚ ਭਿੱਜੇ ਹੋਏ ਬਿਰਾਜਮਾਨ ਸਨ।

"ਹੁਣ ਲੜਕੀ ਨੂੰ ਲਿਆਓ !"

ਜੋ ਲੜਕੀ ਲਿਆਂਦੀ ਗਈ, ਉਹ ਚਵੀ-ਪੱਚੀ ਸਾਲ ਦੀ ਸੀ, ਗੱਠਵੇਂ ਸਰੀਰ ਵਾਲੀ ਅਜਿਹੀ ਇਸਤਰੀ ਸੀ ਜੋ ਆਪਣੀ ਸੁਤੰਤਰ ਜ਼ਿੰਦਗੀ ਲਈ ਕੁਛ ਵੀ ਕਰ ਸਕਦੀ ਸੀ। ਬੁੱਢਿਆ ਦੇ ਲੱਦੇ ਹੋਏ ਨੇਮਾ ਨੂੰ ਝੁਠਲਾਉਂਦਿਆਂ ਉਹ ਗੂਲਰ ਦੇ ਬਿਰਛ ਨਾਲ ਲੱਗ ਕੇ ਬੈਠ ਗਈ। ਪੰਡਿਤ ਨੇ ਮੰਤਰ ਪੜ੍ਹਨਾ ਸ਼ੁਰੂ ਕੀਤਾ। ਪਵਿੱਤਰ ਜਲ ਛਿੜਕਿਆ ਗਿਆ। ਅੱਖਾ ਬੰਦ ਕਰ ਕੇ ਯਕਸ਼ਰਾਜ ਵਿਰੂਪ [illegible] ਦਾ ਧਿਆਨ ਧਰਨ ਲਈ ਕਿਹਾ ਗਿਆ। ਲੜਕੀ ਇਹਨਾਂ ਰਸਮਾ ਵਿਚ ਸ਼ਰਧਾ ਨਾਲ ਹਿੱਸਾ ਲੈ ਰਹੀ ਸੀ। ਪੀਠੇ ਹੋਏ ਚੌਲਾਂ ਅਤੇ ਹਲਦੀ ਦੇ ਲੇਪ ਨਾਲ ਗੂਲਰ ਦੇ ਤਣੇ ਉੱਤੇ ਇਕ ਚਿੱਤਰ ਬਣਾਇਆ ਗਿਆ ਜੋ ਪੰਛੀ ਅਤੇ ਨਾਗ ਦੇ ਵਿਚ-ਵਿਚਾਲੇ ਦਾ ਕੋਈ ਜੀਵ ਲੱਗ ਰਿਹਾ ਸੀ।

"ਸੰਕਲਪ ਕਰੋ", ਪੰਡਿਤ ਜੀ ਬੋਲੇ। "ਮੈਂ ਪੁੱਤਰ-ਪ੍ਰਾਪਤੀ ਲਈ ਵਿਰੂਪਾਕਸ਼ ਯਕਸ਼ ਨੂੰ ਯਥਾਸੰਭਵ ਪ੍ਰਾਪਤ ਸਮੱਗਰੀਆ ਨਾਲ ਪ੍ਰਸੰਨ ਕਰਨ ਵਾਸਤੇ ਇਹ ਅਨੁਸ਼ਠਾਨ ਕਰ ਰਹੀ ਹਾਂ।"

ਲੜਕੀ ਪੰਡਿਤ ਜੀ ਦੇ ਬੋਲੇ ਹੋਏ ਵਾਕ ਗਲਤ-ਸਹੀ ਦੁਹਰਾ ਰਹੀ ਸੀ।

ਵਿਚਕਾਰ ਇਕ ਅਤਿਅੰਤ ਅਸਾਧਾਰਨ ਆਕਾਰ ਦਾ ਕਾਸ਼ੀਫਲ ਰਖਿਆ ਹੋਇਆ ਸੀ। ਚੰਦਨ, ਰੋਲੀ, ਫੁੱਲ, ਆਦਿ ਅਰਪਨ ਕਰਦਿਆਂ ਕਾਸ਼ੀਫਲ ਦੀ ਪੂਜਾ ਸਮਾਪਤ ਹੋਈ। ਪੰਡਿਤ ਨੇ ਇਕ ਤਿੱਖੀ ਛੁਰੀ ਨਾਲ ਕਾਸ਼ੀਫਲ ਦੇ ਇਕ ਵਰਗਾਕਾਰ ਹਿੱਸੇ ਨੂੰ ਵੱਖ ਕੀਤਾ ਅਤੇ ਸਰ੍ਹੋਂ ਦੇ ਤੇਲ ਨਾਲ ਭਰੇ ਹੋਏ ਮੋਟੀ ਬੱਤੀ ਵਾਲੇ ਦੀਪ ਨੂੰ ਬਾਲ ਕੇ ਉਹਦੇ ਅੰਦਰ ਰੱਖ ਦਿੱਤਾ। ਭਾਂਤ-ਭਾਂਤ ਦੇ ਪਕਵਾਨਾਂ ਦਾ ਪ੍ਰਸਾਦ ਅਰਪਿਤ ਕੀਤਾ ਗਿਆ। ਮਠਿਆਈ ਅਤੇ ਦੁੱਧ, ਘਿਉ, ਦਹੀਂ ਅਤੇ ਸ਼ੱਕਰ ਦੇ ਬਣੇ ਹੋਈ ਯਕਸ਼-ਅੰਮ੍ਰਿਤ ਦਾ ਭੋਗ ਲਾਇਆ ਗਿਆ। ਪੰਡਿਤ ਨੇ ਆਖਿਆ, "ਹੁਣ ਤੂੰ ਗੂਲਰ ਦੀ ਡਾਹਣੀ ਫੜ ਕੇ ਖੜੀ ਹੋ ਜਾ।" ਲੜਕੀ ਇਕ ਝਟਕੇ ਨਾਲ ਉੱਠੀ। ਸਰੀਰ ਨੂੰ ਕੱਜਣ ਵਾਲੇ ਢਿੱਲੇ ਬਸਤਰਾਂ ਦੀ ਚਿੰਤਾ ਕੀਤੇ ਬਿਨਾਂ ਉਹਨੇ ਉੱਛਲ ਕੇ ਡਾਹਣੀ ਫੜ ਲਈ। ਉਹਦੀਆਂ ਛਾਤੀਆਂ ਖੁੱਲ੍ਹ ਗਈਆਂ। ਭੀੜਾ ਕਪੜਾ ਉਹਦੇ ਨਿਤੰਭ ਛੁਪਾਉਣ ਵਿਚ ਅਸਫਲ ਹੋ ਰਿਹਾ ਸੀ।

"ਕੰਜਰੀ", ਉਹਦਾ ਪਤੀ ਸਾਹਮਣੇ ਆ ਕੇ ਕਰੋਧ ਨਾਲ ਕੰਬਦਾ ਹੋਇਆ ਬੋਲਿਆ, "ਤੂੰ ਮੈਨੂੰ ਪੁੱਤਰ ਦੇਵੇਂਗੀ ? ਲੁੱਚੀਏ ਰੰਨੇ, ਨੰਗਾ ਨਾਚ ਹੀ ਕਰਨਾ ਸੀ ਤਾ ਆਪਣੀ ਝੁੱਗੀ ਕੀ ਬੁਰੀ ਸੀ !"

"ਜਾ, ਜਾ, ਖੁਸਰਾ ਕਿਤੋਂ ਦਾ ! ਮੇਰੇ ਨਾਲ ਨਾ ਲੜ, ਨਹੀਂ ਤਾਂ ਤੇਰੀਆਂ ਤਿੰਨ ਪੀੜ੍ਹੀਆਂ ਪੁਣ ਦੇਵਾਂਗੀ" ਇਸਤਰੀ ਬੇਝਿਜਕ ਬੋਲੀ। "ਦਿਨ-ਭਰ ਹੱਥ-ਪੈਰ ਹਿਲਾਏ ਬਿਨਾਂ ਨਸ਼ੇ ਵਿਚ ਧੁੱਤ ਰਹਿੰਦਾ ਹੈ, ਤੇ ਕਹਿੰਦਾ ਹੈ ਆਪਣੇ ਆਪ ਨੂੰ ਮਰਦ।"

"ਹਾ ਦੇਵੀ", ਪੰਡਿਤ ਨੇ ਪੂਜਾ ਵਿਚ ਪਏ ਇਸ ਵਿਘਨ ਉੱਤੇ ਪਰਦਾ ਪਾਉਣ ਲਈ ਕਿਹਾ। "ਬਈ ਸ਼ਾਂਤ ਹੋ ਜਾਓ ਤੁਸੀ ਲੋਕ। ਹਾਂ, ਤੂੰ ਬੋਲ", ਉਹਨਾ ਨੇ ਇਸਤਰੀ ਵੱਲ ਸੰਕੇਤ ਕਰ ਕੇ ਕਿਹਾ, "ਮੈਂ ਪੁੱਤਰ-ਕਾਮਨਾ ਨਾਲ ਯਕਸ਼ਰਾਜ ਦੀ ਪੂਜਾ ਕਰਦੀ ਹਾਂ। ਉਹ ਮੇਰੀ ਮਨੋ-ਕਾਮਨਾ ਪੂਰੀ ਕਰਨ !"

ਪੂਜਾ ਸਮਾਪਤ ਹੋਈ। ਪ੍ਰਸਾਦ ਵੰਡਿਆ ਜਾਣ ਲਗਿਆ। ਯਕਸ਼ਨੀ ਦਾ ਅੰਮ੍ਰਿਤ ਚੱਖਣ ਲਈ ਭੀੜ ਲੱਗ ਗਈ ਕਿਉਂਕਿ ਲੋਕ-ਵਿਸ਼ਵਾਸ ਸੀ ਕਿ ਮੱਘਰ ਦੀ ਤੀਜ ਨੂੰ ਯਕਸ਼-ਪੂਜਾ ਦਾ ਅੰਮ੍ਰਿਤ ਚੱਖਣ ਨਾਲ ਵੰਸ ਵਿਚ ਵਾਧਾ ਹੁੰਦਾ ਹੈ।

ਪੰਡਿਤ ਇਸਤਰੀ ਨੂੰ ਬੋਲਿਆ, "ਇਸ ਕਾਸ਼ੀਫਲ ਨੂੰ ਅਤੇ ਪੱਤਲ ਉਤੇ ਰੱਖੇ ਹੋਏ ਦਹੀਂ-ਮਾਂਹ ਦੀ ਦਿਗਪਾਲ ਬਲੀ ਨੂੰ ਚੁੱਕ ਕੇ ਕਿਸੇ ਚੌਰਾਹੇ ਉੱਤੇ ਰੱਖ ਦੇ। ਖ਼ਬਰਦਾਰ ! ਪਿੱਛੇ ਮੁੜ ਕੇ ਨਾ ਦੇਖੀਂ !"

ਤਦੇ ਹੀ ਅੱਠ-ਦੱਸ ਵਿਅਕਤੀ ਉਸ ਇਸਤਰੀ ਨੂੰ ਘੇਰ ਕੇ ਖੜ੍ਹੇ ਹੋ ਗਏ। ਉਹਨਾ ਦੇ ਹੱਥਾਂ ਵਿਚ ਵੱਡੀਆ-ਵੱਡੀਆ ਡੱਫਾਂ ਸਨ। ਉਹਨਾ ਨੇ ਕੱਛੇ ਪਾਏ ਹੋਏ ਸਨ ਅਤੇ ਕਮਰਾ ਕਸੀਆਂ ਹੋਈਆਂ ਸਨ। ਉਹ ਆਪਣੇ ਉਤਸ਼ਾਹ ਦਾ ਪ੍ਰਦਰਸ਼ਨ ਕਰਨ ਲੱਗੇ। ਬਿਰਧ, ਮਾਈਆ, ਨੌਜਵਾਨ, ਮੁਟਿਆਰਾਂ, ਸਭ ਨੱਚਣ ਲੱਗੇ।

ਭੀੜ ਦੇ ਵਿਚਕਾਰ ਇਕ ਅਧੇੜ ਉਮਰ ਦਾ ਪੁਰਸ਼ ਅਤੇ ਅਧੇੜ ਉਮਰ ਦੀ ਇਸਤਰੀ, ਜਿਨ੍ਹਾਂ ਦਾ ਦਿਉਰ-ਭਾਬੀ ਵਾਲਾ ਸੰਬੰਧ ਸੀ, ਤੇਜ਼ ਗਤੀ ਨਾਲ ਮੋਰ-ਨਾਚ ਕਰਦੇ ਹੋਏ, ਸਭ

ਦਾ ਧਿਆਨ ਆਪਣੇ ਵੱਲ ਖਿੱਚ ਰਹੇ ਸਨ। ਦੋਵੇਂ ਹੱਥਾ ਨਾਲ ਸੰਭੋਗ ਸੰਬੰਧੀ ਅਸ਼ਲੀਲ ਆਕਾਰ ਬਣਾਉਂਦੇ ਹੋਏ ਪੂਰੀ ਗੁਵਾਲਪੱਲੀ ਦੇ ਮੁੰਡਿਆਂ ਦੇ ਮਨ-ਮਸਤਕ ਨੂੰ ਟੁੰਬਣ ਲੱਗੇ। ਸਭ ਲੋਕ ਇਕੱਠੇ ਹੀ ਨਾਚ ਦੇ ਪਿੜ ਵਿਚ ਕੁੱਦ ਪਏ। ਡੱਫਾਂ ਵਾਲਿਆਂ ਨੇ ਤਿੱਖੀ ਚਾਲ ਨਾਲ ਡੱਫਾਂ ਵਜਾਉਣੀਆ ਸ਼ੁਰੂ ਕਰ ਦਿੱਤੀਆ। ਰੌਲਾ, ਹੱਲਾ, ਧੰਮਾ-ਚੌਕੜੀ, ਡੱਫ....ਡੱਫ....ਡੱਫ....ਡੱਫ...ਡੱਫ...

ਅਨੰਤ ਭੀੜ ਤੋਂ ਵੱਖ ਹੋ ਕੇ ਗੁਵਾਲਪੱਲੀ ਵੱਲ ਚੱਲ ਪਿਆ। ਉਹਨੇ ਇਕ ਗਵਾਲ ਤੋਂ ਬਿਰਜੂ ਸਿੰਘ ਜਦੂਵੰਸ਼ੀ ਦਾ ਪਤਾ ਪੁੱਛਿਆ।

"ਉਹ ਪੱਲੀ ਦੇ ਉੱਤਰੀ ਪਾਸੇ ਰਹਿੰਦੇ ਹਨ।" ਗਵਾਲ ਨੇ ਘਿਰਣਾ ਦਿਖਾਉਂਦਿਆਂ ਪੁੱਛਿਆ, "ਤੁਸੀਂ ਤ੍ਰਿਪੁਰੀ ਦੇ ਰਹਿਣ ਵਾਲੇ ਹੋ ?"

"ਨਹੀਂ ਭਾਈ, ਮੈਂ ਤਾਂ ਕਨੌਜ ਦਾ ਹਾਂ।"

ਗਵਾਲ ਅਨੰਤ ਨੂੰ ਦੇਖਦਾ ਹੋਇਆ ਤੁਰ ਗਿਆ।

ਬਿਰਜੂ ਦਾ ਘਰ ਇੱਟਾਂ ਦੀ ਬਣੀ ਹੋਈ ਚਾਰ-ਦੀਵਾਰੀ ਦੇ ਅੰਦਰ ਸੀ। ਇਹ ਮਕਾਨ ਉਹਨਾ ਨੂੰ ਗਾਂਗੇਅ ਦੇਵ ਨੇ ਬਣਵਾ ਕੇ ਉਹਨਾਂ ਦੀ ਭਗਤੀ ਉਤੇ ਰੀਝ ਕੇ ਦਿੱਤਾ ਸੀ। ਚਾਰ-ਦੀਵਾਰੀ ਦੇ ਅੰਦਰ ਦੋ-ਮੰਜ਼ਲਾ ਮਕਾਨ ਸੀ ਜੋ ਪੱਕੇ ਲੇਪ ਨਾਲ ਚੰਗੀ ਤਰ੍ਹਾਂ ਲਿਪਿਆ ਹੋਇਆ ਛੋਟੇ-ਮੋਟੇ ਭਵਨ ਵਰਗਾ ਸੀ।

ਬਾਹਰਲਾ ਬੂਹਾ ਬੰਦ ਸੀ। ਅਨੰਤ ਨੇ ਉਹਦੀ ਕੁੰਡੀ ਖੜਕਾਈ।

"ਕੌਣ ਹੈ ?" ਬਿਰਜੂ ਸਿੰਘ ਨੇ ਪੁੱਛਿਆ।

"ਮੈਂ ਹਾਂ, ਆਰੀਆ, ਅਨੰਤ ਸਿੰਘ।"

"ਅੱਛਾ, ਅੱਛਾ, ਤੂੰ ਆ ਗਿਆ, ਵਤਸ।"

"ਹਾਂ, ਆਰੀਆ। ਰਾਹ ਵਿਚ ਕੋਈ ਪੂਜਾ ਹੋ ਰਹੀ ਸੀ। ਰਾਹ ਰੁਕ ਗਿਆ ਸੀ। ਸੋ ਆਉਣ ਵਿਚ ਕੁਛ ਦੇਰ ਹੋ ਗਈ।"

"ਕੋਈ ਗੱਲ ਨਹੀਂ। ਗੁਵਾਲ ਲੋਕ ਮੌਜੀ ਹੁੰਦੇ ਹਨ, ਵਤਸ। ਉਹਨਾਂ ਲੋਕਾਂ ਦਾ ਉਤਸਵ ਸਦਾ ਚਲਦਾ ਹੀ ਰਹਿੰਦਾ ਹੈ। ਠੀਕ ਗੱਲ ਹੈ ਵਤਸ, ਸਾਨੂੰ ਸਵੇਰੇ ਹੀ ਦੱਸਿਆ ਗਿਆ ਸੀ ਕਿ ਅੱਜ ਜੱਛ-ਪੂਜਾ ਹੋਵੇਗੀ।"

"ਆਰੀਆ, ਮੈਂ ਸਮਝ ਨਹੀਂ ਸਕਿਆ", ਅਨੰਤ ਨੇ ਹੱਥ ਜੋੜ ਕੇ ਕਿਹਾ। "ਤੁਹਾਡਾ ਘਰ ਪੁੱਛਣ ਉੱਤੇ ਇਕ ਗਵਾਲ ਗੱਭਰੂ ਮੈਨੂੰ ਵਿਅੰਗ ਨਾਲ ਦੇਖਣ ਲਗਿਆ। ਮੈਨੂੰ ਬੜਾ ਅਜੀਬ ਲਗਿਆ। ਤੁਸੀਂ ਪੂਰੀ ਤਰ੍ਹਾਂ ਭੀਸ਼ਮ ਪਤਾਮਾ ਵਰਗੇ ਵਿਅਕਤੀ ਇਥੇ ਨਿਵਾਸ ਕਰਦੇ ਹੋ, ਓਪਰਿਆ ਵੱਲੋਂ ਤੁਹਾਡੇ ਬਾਰੇ ਪੁੱਛੇ ਜਾਣ ਉੱਤੇ ਲੋਕ ਚਿੜਦੇ ਕਿਉਂ ਹਨ ? ਇਸ ਅਨਾਦਰ ਦਾ ਕਾਰਨ ਕੀ ਹੋ ਸਕਦਾ ਹੈ ?"

"ਗੱਲ ਇਹ ਹੈ ਅੰਤੂ, ਮੈਨੂੰ ਕਹਿਣਾ ਵੀ ਚਾਹੀਦਾ ਹੈ ਜਾਂ ਨਹੀਂ। ਇਥੇ ਦ੍ਵੰਦ ਚੱਲ ਰਿਹਾ ਹੈ ਮੇਰੇ ਮਨ ਵਿਚ। ਇਥੇ ਗੁਵਾਲਪੱਲੀ ਵਿਚ ਵੰਡਵਾਰਾ ਹੋ ਗਿਆ ਹੈ, ਵਤਸ। ਮੰਦਾਕਿਨੀ ਦੇ ਨੇੜੇ ਰਹਿਣ ਵਾਲੇ ਦੱਖਣ-ਪੱਟੀ ਦੇ ਲੋਕ ਚੰਦਰ ਦੇਵ ਨੂੰ ਕਾਸ਼ੀ ਦਾ ਰਾਜਾ ਮੰਨਦੇ ਹਨ। ਬਾਕੀ ਰਹੇ ਉੱਤਰ-ਪੱਟੀ ਦੇ ਗੁਵਾਲ, ਉਹ ਸਾਡੇ ਕਾਰਨ ਕਰਨ ਦੇਵ ਦੇ ਭਗਤ

ਹਨ । ਉਹਨਾਂ ਨੂੰ ਹੀ ਕਾਸ਼ੀ ਦਾ ਰਾਜਾ ਕਹਿੰਦੇ ਹਨ ।"

"ਇਹ ਚੰਦਰ ਦੇਵ ਕੌਣ ਹੈ, ਆਰੀਆ ?" ਅਨੰਤ ਬੋਲਿਆ । "ਕੀ ਕਾਸ਼ੀ ਵਿਚ ਦੋ ਰਾਜੇ ਹਨ ?"

"ਉਇ, ਕਰਨ ਦੇਵ ਦੀ ਕਿਰਪਾ ਹੈ ਕਿ ਚੰਦਰ ਦੇਵ ਦਾ ਪਰਿਵਾਰ ਕਾਸੀ ਵਿਚ ਰਹਿੰਦਾ ਹੈ । ਨਹੀਂ ਤਾਂ ਅਜਿਹੇ ਨਿਰਲੱਜ ਨੂੰ ਪਤਾ ਨਹੀਂ ਕਦੋਂ ਦਾ ਭਜਾ ਦਿੱਤਾ ਗਿਆ ਹੁੰਦਾ । ਉਹ ਆਪਣੇ ਆਪ ਨੂੰ ਚਕਰਵਰਤੀ ਸਮਝਦਾ ਹੈ । ਕਾਸ਼ੀ ਜੀ ਦਾ ਰਾਜਾ ਕੀ ਹੋਇਆ ਜਿਵੇਂ ਸ਼ਿਵਜੀ ਦਾ ਅਵਤਾਰ ਹੋ ਗਿਆ । ਭਵਨ ਵਿਚੋਂ ਨਿੱਕਲਦਾ ਹੈ ਤਾ ਮੂਰਖ ਜਨਤਾ ਹਰ-ਹਰ ਮਹਾਂਦੇਵ ਕਰਦੀ ਹੈ । ਸਾਡਾ ਕਰਨ ਰਾਜਾ ਮਨ ਦਾ ਹਮੀਰ ਹੈ, ਹਾ !"

"ਕੀ ਕਿਹਾ ਤੁਸੀਂ ?" ਅਨੰਤ ਹੈਰਾਨ ਹੋਣ ਦਾ ਦਿਖਾਵਾ ਕਰਦਾ ਹੋਇਆ ਬੋਲਿਆ, "ਇਹ ਹਮੀਰ ਕੌਣ ਹੈ, ਆਰੀਆ ?"

"ਤੂੰ ਹਮੀਰ ਨੂੰ ਨਹੀਂ ਜਾਣਦਾ, ਵਤਸ ?" ਬਿਰਜੂ ਬੋਲੇ । "ਹਮੀਰ ਇਕ ਭਾਰੀ ਯੋਧਾ ਹੈ । ਉਹ ਤੁਰਦਾ ਹੈ ਤਾਂ ਧਰਤੀ ਹਿਲਦੀ ਹੈ । ਵੱਡੇ- ਵੱਡੇ ਬਿਰਛ ਉਹਦੇ ਤੁਰਨ ਨਾਲ ਉੱਖੜ ਜਾਂਦੇ ਹਨ । ਉਹ ਹਨੇਰੀ ਹੈ, ਤੂਫਾਨ ਹੈ । ਉਹ ਜਿਥੇ ਜਾਂਦਾ ਹੈ, ਉਹਦੇ ਨਾਲ-ਨਾਲ ਪਰਲੋ ਤੁਰਦੀ ਹੈ । ਪਿੰਡ ਫੂਕ ਦਿੰਦਾ ਹੈ, ਨਗਰ ਉਜਾੜ ਦਿੰਦਾ ਹੈ । ਮੰਦਰ ਤੋੜ ਦਿੰਦਾ ਹੈ, ਖਜ਼ਾਨੇ ਲੁੱਟ ਲੈਂਦਾ ਹੈ । ਬੜਾ ਖੂਨ-ਖਰਾਬਾ ਮਚਾਉਂਦਾ ਹੈ । ਜਦੋਂ ਉਹਦੇ ਮਨ ਵਿਚ ਸ਼ਾਂਤੀ ਆਉਂਦੀ ਹੈ ਤਾ ਉਹ ਮੁੜ ਕੇ ਆਪਣੀ ਕੰਦਰਾ ਵਿਚ ਚਲਿਆ ਜਾਂਦਾ ਹੈ । ਉਹ ਬਾਘ ਹੈ ਬਾਘ । ਸ਼ੇਰ-ਬੱਬਰ !"

"ਅੱਛਾ ?" ਅਨੰਤ ਚਹਿਕਿਆ । "ਮੈਂ ਵੀ ਉਹਦੇ ਦਰਸਨ ਕਰਨੇ ਚਾਹੁੰਦਾ ਹਾਂ, ਆਰੀਆ ।"

"ਘਬਰਾ ਨਾ, ਵਤਸ", ਬਿਰਜੂ ਬੋਲੇ, "ਸੁਣਿਆ ਹੈ, ਛੇਤੀ ਹੀ ਆਉਣ ਵਾਲਾ ਹੈ । ਪਿਛਲੀ ਵਾਰ, ਕਿਹੜਾ ਜੰਗਲੀ ਰਾਜਾ ਹੈ, ਕੀ ਨਾਂ ਹੈ ਉਹਦਾ, ਹੂੰ...ਹਾਂ...ਵਿਦਿਆਧਰ", ਬਿਰਜੂ ਸਿੰਘ ਚੇਤੇ ਉੱਤੇ ਜ਼ੋਰ ਪਾ ਕੇ ਬੋਲ ਰਹੇ ਸਨ, "ਵਿੱਜੇ, ਵਿੱਜੇ, ਉਹੋ ਰੋਕ ਸਕਿਆ ਉਹਨੂੰ । ਸੁਣਿਆ ਹੈ, ਕਾਲਿੰਜਰ ਦੇ ਦੁਰਗ ਦਾ ਰਾਜਾ ਹੈ ਵਿੱਜੇ । ਉਹ ਦੁਰਗ ਕੋਈ ਤੋੜ ਨਹੀਂ ਸਕਦਾ, ਪਰ ਸਾਡੇ ਰਾਜਾ ਕਰਨ ਨੇ ਵਿੱਜੇ ਦੇ ਵੰਸ਼ ਦਾ ਝੰਜਟ ਹੀ ਮੁਕਾ ਦਿੱਤਾ । ਅੱਜ-ਕੱਲ੍ਹ ਡਾਹਰੀਆ ਸੈਨਾ ਵਿੱਜੇ ਦੇ ਰਾਜ ਨੂੰ ਚੂੰਡ ਰਹੀ ਹੈ ।"

ਅਨੰਤ ਦਾ ਸਰੀਰ ਇਕਦਮ ਜਿਵੇਂ ਮੱਚਣ ਲਗ ਪਿਆ । ਉਹਦੇ ਚਿਹਰੇ ਉੱਤੇ ਸੰਧੂਰੀ ਰੰਗ ਚੜ੍ਹ-ਉੱਤਰ ਰਿਹਾ ਸੀ । ਪਰ ਉਹ ਆਪਣੇ ਆਪ ਨੂੰ ਬੜੇ ਜਤਨਾ ਨਾਲ ਰੋਕ ਰਿਹਾ ਸੀ, ਸ਼ਾਂਤ ਹੋਣ ਦਾ ਨਾਟਕ ਕਰ ਰਿਹਾ ਸੀ ।

ਅਨੰਤ ਬੋਲਿਆ, "ਮੈਂ ਕੱਲ੍ਹ ਸਵੇਰੇ ਹੀ ਚਲਿਆ ਜਾਵਾਂਗਾ । ਮੇਰੇ ਬਾਰੇ ਰਾਜ-ਰਾਜੇਸਵਰ ਕਰਨ ਦੇਵ ਕੁਛ ਕਹਿ ਰਹੇ ਸਨ ?"

"ਹਾਂ ਬਈ, ਕਹਿੰਦੇ ਸਨ", ਬਿਰਜੂ ਸਿੰਘ ਬੋਲੇ । "ਕਲ੍ਹ ਰਾਜਾ ਬੜੇ ਕਰੋਧ ਵਿਚ ਸਨ । ਉਹਨਾ ਦਾ ਦੁੱਧ ਵਰਗਾ ਸਫੈਦ, ਬਗਲੇ ਦੇ ਖੰਭ ਵਰਗਾ ਉਜਲਾ ਇਕ ਘੋੜਾ ਹੈ । ਬਹੁਤ ਸਾਰਾ ਸੋਨਾ ਦੇ ਕੇ ਖਰੀਦਿਆ ਸੀ । ਉਹਨੂੰ ਕੋਈ ਬਜਰਯਾਨੀ ਚੋਰੀ ਕਰ ਕੇ

ਲੈ ਗਿਆ। ਉਹ ਘੋੜਾ ਤਾਂ ਮਿਲ ਗਿਆ, ਪਰ ਰਾਜਾ ਦਾ ਮਨ ਅਸ਼ਾਂਤ ਹੋ ਗਿਆ। ਉਹ ਕਹਿਣ ਲੱਗਾ ਕਿ ਮੋਟੇ-ਤਕੜੇ ਬਜਰਯਾਨੀ ਨੂੰ ਕਿਸੇ ਨੇ ਤਲਵਾਰ ਨਾਲ ਅਜਿਹਾ ਮਾਰਿਆ ਕਿ ਉਹਦਾ ਸੱਜਾ ਮੋਢਾ ਵਢਦੀ ਹੋਈ ਤਲਵਾਰ ਘੋੜੇ ਦੇ ਪੁੜਿਆ ਵਿਚ ਚਾਰ ਉਂਗਲ ਧਸ ਗਈ ਹੋ।"

'ਕਰਾਲਦਰ !' ਅਨੰਤ ਮਨ-ਹੀ-ਮਨ ਬੋਲਿਆ, 'ਰਾਜੇਸਵਰ ਕੀਰਤ ਤੋਂ ਬਿਨਾਂ ਉੱਤਰਾਪਥ ਵਿਚ ਕੋਈ ਦੂਜਾ ਵਿਅਕਤੀ ਨਹੀਂ ਹੈ ਜੋ ਤਲਵਾਰ ਇਉਂ ਵਾਹ ਸਕੇ। ਇਹਦੇ ਲਈ ਘੋੜ ਅਤੇ ਤਲਵਾਰ ਦਾ ਦੁਰਲੱਭ ਸੰਤੁਲਨ ਚਾਹੀਦਾ ਹੈ।'

"ਕੀ ਸੋਚਣ ਲਗਿਆ, ਵਤਸ ?"

"ਕੁਛ ਨਹੀਂ, ਆਰੀਆ। ਮੈਂ ਵੀ ਉਹ ਘੋੜਾ ਦੇਖਣਾ ਚਾਹੁੰਦਾ ਸੀ। ਪਰ ਹੁਣ ਤਾਂ ਔਖੀ ਗੱਲ ਹੈ। ਮੈਂ ਕੱਲ੍ਹ ਹੀ ਜਾਣਾ ਹੈ।"

"ਹਾਂ, ਵਤਸ। ਰਾਜਾ ਆਪ ਵੀ ਕਹਿ ਰਹੇ ਸਨ ਕਿ ਅੰਤੂ ਸੈਨਾਪਤੀ ਹੁੰਦੇ ਤਾਂ ਪਤਾ ਲਗਦਾ ਕਿ ਇਹ ਕਿਵੇਂ ਹੋਇਆ। ਇਸ ਨਗਰ ਵਿਚ ਅਜਿਹਾ ਯੋਧਾ ਕਿਥੋਂ ਆਇਆ।"

"ਬਹੂ, ਦੇਖ ਤੇਰੇ ਦਿਉਰ ਜੀ ਆਏ ਹਨ", ਬਿਰਜੂ ਨੇ ਕਿਹਾ।

ਵਿਹੜੇ ਵਿਚੋਂ ਛੱਜ ਨਾਲ ਕੋਈ ਅਨਾਜ ਛੰਡਣ ਦੀ ਆਵਾਜ਼ ਆ ਰਹੀ ਸੀ। ਬਿਰਜੂ ਸਿੰਘ ਦੇ ਬੁਲਾਉਣ ਉੱਤੇ ਉਹਨਾਂ ਦੀ ਬਹੂ ਘੁੰਡ ਕੱਢ ਕੇ ਆ ਗਈ। ਉਹਦੇ ਨਾਲ ਉਹਦਾ ਪੰਜ ਸਾਲ ਦਾ ਪੁੱਤਰ ਵੀ ਸੀ।

ਅਨੰਤ ਨੇ ਬੱਚੇ ਨੂੰ ਬੁਲਾਇਆ, "ਬੇਟੇ, ਮੈਂ ਤੇਰਾ ਚਾਚਾ ਹਾਂ। ਤੇਰੇ ਬਾਬਾ ਦਾ ਰਿਣ ਕਿਵੇਂ ਉਤਾਰ ਸਕਾਂਗਾ, ਇਹੋ ਸੋਚ ਰਿਹਾ ਹਾਂ ਦੋ ਦਿਨਾਂ ਤੋਂ।" ਉਹਨੇ ਲੜਕੇ ਨੂੰ ਗੋਦ ਵਿਚ ਲੈ ਲਿਆ। "ਕੀ ਨਾਂ ਹੈ, ਪੁੱਤਰ ?"

"ਦੇਵਪਾਲ ਜਦੂਵੰਸੀ", ਲੜਕਾ ਖਿੜ ਕੇ ਬੋਲਿਆ। "ਤੁਸੀਂ ਇਥੇ ਰੋਜ਼ ਹੀ ਆਇਆ ਕਰੋਗੇ ਨਾ ? ਮੇਰੇ ਬਾਪੂ ਤਾਂ ਰੁਸ ਕੇ ਕਿਤੇ ਚਲੇ ਗਏ।"

ਬਿਰਜੂ ਦੀ ਨੂੰਹ ਧਾਹਾਂ ਮਾਰ ਕੇ ਰੋ ਪਈ। "ਨਾ ਉਹ ਲੜਾਈ ਵਿਚ ਜਾਂਦੇ, ਨਾ ਇਹ ਸਭ ਹੁੰਦਾ। ਸਾਡੀ ਸੁਣਦਾ ਹੀ ਕੌਣ ਹੈ ! ਰਾਜਵਾਲਪੱਲੀ ਦਾ ਇਹ ਪੱਕਾ ਘਰ ਕਿਸ ਕੰਮ ਆਵੇਗਾ ? ਜਦੋਂ ਭੋਗਣ ਵਾਲਾ ਹੀ ਨਹੀ ਰਿਹਾ ਤਾਂ ਰਾਜਾ-ਰਾਣੀ ਦਾ ਝੂਠਾ ਪ੍ਰਪੰਚ ਬੇਕਾਰ ਹੈ। ਕੀ ਅਸੀ ਹੋਰਾਂ ਵਾਂਗ ਮਿਹਨਤ-ਮਜ਼ਦੂਰੀ ਕਰ ਕੇ ਜ਼ਿੰਦਗੀ ਬਤੀਤ ਨਾ ਕਰ ਸਕਦੇ ?"

ਅਨੰਤ ਨੇ ਆਪਣੇ ਅੰਗਰਖੇ ਵਿਚੋਂ ਸੋਨੇ ਦਾ ਦਰੰਮ ਕੱਢ ਕੇ ਲੜਕੇ ਨੂੰ ਦਿੱਤਾ। ਬਹੂ ਦੀ ਗੱਲ ਸੁਣ ਕੇ ਬਿਰਜੂ ਸਿੰਘ ਨੂੰ ਜਿਵੇਂ ਲਕਵਾ ਮਾਰ ਗਿਆ ਹੋਵੇ। "ਬਹੂ, ਤੂੰ ਹੀ ਠੀਕ ਹੈ। ਅਸੀ ਹੀ ਗਲਤ ਕੰਮ ਕਰਦੇ ਰਹੇ। ਅਸੀਂ ਅੱਧੀ ਪੱਟੀ ਦੇ ਗੁਵਾਲਾਂ ਨੂੰ ਕਰਨ ਰਾਜਾ ਨੂੰ ਆਖ ਕੇ ਨੌਕਰੀ ਦੁਆਈ। ਰਾਜਾ ਨੇ ਮੇਰੀ ਮਿੰਨਤ ਤੋਂ ਬਿਨਾਂ ਸਾਡੇ ਬੇਟੇ ਨੂੰ ਨਾਇਕ ਬਣਾਇਆ। ਸਾਨੂੰ ਕੀ ਪਤਾ ਸੀ ਕਿ ਸਾਡੇ ਭਾਗਾਂ ਵਿਚ ਇਹ ਸਭ ਲਿਖਿਆ ਹੈ।"

ਧਾਹਾਂ ਮਾਰਦੀ ਬਹੂ ਨੂੰ ਧਰਵਾਸ ਦਿੰਦੇ ਹੋਏ ਬਿਰਧ ਸਹੁਰੇ ਨੇ ਕਿਹਾ, "ਹੁਣ ਚੁੱਪ ਕਰ ਜਾ। ਆਪਣੇ ਦਿਉਰ ਨੂੰ ਕੁਝ ਖੁਆ-ਪਿਆ।"

*"ਕੀ ਖੁਆਵਾਂ", ਬਹੂ ਬੋਲੀ। "ਚੌਲ ਰਿੰਨ੍ਹ ਰਹੀ ਹਾਂ। ਕੋਈ ਸਾਗ-ਸਬਜ਼ੀ ਨਹੀਂ। ਕੁਛ ਵੀ ਨਹੀਂ। ਜੇ ਤੁਸੀਂ ਨਿਉਂਦਾ ਦਿੱਤਾ ਸੀ ਤਾਂ ਸਾਨੂੰ ਕਹਿਣਾ ਤਾ ਸੀ !"*

ਬਿਰਜੂ ਸਿੰਘ ਚੁੱਪ ਹੋ ਗਏ। ਉਹਨਾਂ ਦੇ ਚਿਹਰੇ ਉੱਤੇ ਉਦਾਸੀ ਸੀ। "ਤੈਨੂੰ ਕੀ ਕਹਿਣਾ, ਬਹੂ, ਅਸੀਂ ਹੀ ਭਾਗਾਂ ਦੇ ਮਾਰੇ ਹੋਏ ਹਾਂ। ਬੋਲ, ਦੁੱਧ ਤਾ ਹੈ ਨਾ ?"

"ਹਾਂ।"

"ਤਾਂ ਸਾਡੇ ਸੈਨਾਪਤੀ ਨੂੰ ਦੁੱਧ-ਚੌਲ ਖੁਆ", ਬਿਰਜੂ ਖਿੜ-ਖਿੜ ਹੱਸ ਪਏ। ਇਸ ਹਾਸੀ ਵਿਚ ਬਨਾਰਸੀ ਮਸਤੀ ਨਹੀ, ਹੋਣੀ ਦੇ ਵਿਅੰਗ ਦੀ ਕਾਲਿਮਾ ਸੀ। ਉਹਨਾਂ ਦਾ ਚਿਹਰਾ ਕਾਲਾ ਹੋ ਗਿਆ ਸੀ। ਅੱਖਾ ਅੰਦਰ ਧਸ ਗਈਆਂ ਸਨ। ਉਹ ਅਚਾਨਕ ਥੱਕੇ-ਹਾਰੇ ਜੁਆਰੀ ਵਰਗੇ ਲੱਗਣ ਲੱਗੇ ਸਨ।

"ਤੁਸੀਂ ਕਸ਼ਟ ਨਾ ਕਰੋ, ਆਰੀਆ", ਅੰਤੂ ਬੋਲਿਆ। "ਅਸੀ ਆਪਣੀ ਜਨਮ-ਭੂਮੀ ਜਾ ਕੇ ਇਕ ਪਖਵਾੜੇ ਦੇ ਅੰਦਰ ਇਥੇ ਆ ਜਾਵਾਂਗੇ। ਫੇਰ ਮੈ ਭਾਬੀ ਜੀ ਨੂੰ ਅਤੇ ਤੁਹਾਨੂੰ ਬੁਲਾ ਕੇ ਮੂੰਹ ਮਿੱਠਾ ਕਰਵਾਵਾਂਗਾ। ਤੁਸੀਂ ਦੇਵਪਾਲ ਜਦੂਵੰਸ਼ੀ ਨੂੰ ਜ਼ਰੂਰ ਲਿਆਉਣਾ।" ਅਨੰਤ ਨੇ ਬਿਰਜੂ ਸਿੰਘ ਦੇ ਚਰਨ ਛੂਹੇ ਅਤੇ ਬਹੂ ਨੂੰ ਪ੍ਰਨਾਮ ਕਰਦਾ ਹੋਇਆ ਬੂਹਿਉਂ ਬਾਹਰ ਹੋ ਕੇ ਦੱਖਣੀ ਪੱਟੀ ਵੱਲ ਚੱਲ ਪਿਆ।

"ਕਹੋ ਸੈਨਾਪਤੀ", ਪਾਰਸ ਦੇਵ ਸਾਹਮਣੇ ਖੜ੍ਹਾ ਸੀ। "ਦੱਖਣ-ਪੱਟੀ ਦੀ ਦੀਨਤਾ ਦਾ ਕਾਰਨ ਜਾਣ ਲਿਆ ਨਾ ਤੁਸੀਂ ? ਉਹਦੀ ਬਹੂ ਠੀਕ ਕਹਿੰਦੀ ਸੀ। ਇਹ ਸਭ ਕਰਮ-ਦੋਸ਼ ਹੈ। ਆਪਣੇ ਪੁਰਖਿਆ ਦੇ ਵਿਰੁੱਧ ਆਚਰਨ ਕਰਨ ਵਾਲ ਬਿਰਜੂ ਜਦੂਵੰਸੀ ਦੇ ਭਾਗ ਹੀ ਉਹਦੀ ਬਹੂ ਦੀ ਹੋਣੀ ਬਣ ਗਏ ਹਨ। ਇਹ ਸਹੀ ਹੈ ਕਿ ਦੱਖਣ-ਪੱਟੀ ਦੇ ਲੋਕਾਂ ਨੂੰ ਤਨਖ਼ਾਹ ਵਜੋ ਕੋਈ ਬੱਝਵੀ ਰਕਮ ਨਹੀਂ ਮਿਲਦੀ। ਇਸੇ ਕਾਰਨ ਦੁੱਧ-ਪਾਣੀ ਵੇਚ ਕੇ ਉਹ ਕਿਵੇਂ-ਨਾ-ਕਿਵੇ ਗੁਜ਼ਾਰਾ ਕਰਦ ਹਨ। ਪਰ ਦੱਖਣ-ਪੱਟੀ ਭੁੱਖੀ ਮਰ ਜਾਵੇਗੀ, ਤਾਂ ਵੀ ਨਰਪਤਿ ਚੰਦਰ ਦੇਵ ਦਾ ਸਾਥ ਨਹੀਂ ਛੱਡੇਗੀ।"

ਦੋਵੇਂ ਨਾਲ-ਨਾਲ ਤੁਰਦੇ ਹੋਏ ਮੰਦਾਕਿਨੀ ਨਦੀ ਦੇ ਕੋਲ ਆ ਗਏ।

"ਮੈਂ ਤਾ ਬੜੀ ਵਚਿੱਤਰ ਸਥਿਤੀ ਵਿਚ ਫਸ ਗਿਆ ਹਾਂ, ਅਮਾਤਿਅ", ਪਾਰਸ ਦੇਵ ਬੋਲਿਆ। "ਕੱਲ੍ਹ ਰੱਜੁਕ ਆਰੀਆ ਕਹਿ ਰਹੇ ਸਨ ਕਿ ਅਨੰਤ ਲਈ ਕਿਸੇ ਮੁਟਿਆਰ ਦਾ ਪ੍ਰਬੰਧ ਕਰੋ। ਜੇ ਮੈਂ ਤੁਹਾਡਾ ਵਿਆਹ ਹੀ ਕਰਵਾ ਦੇਵਾਂ ਤਾ..."

"ਬਈ ਨਹੀਂ ਪਾਰਸ ਦੇਵ, ਅਜਿਹਾ ਨਾ ਕਰੀ। ਮੈ ਘਰ-ਗ੍ਰਹਿਸਤੀ ਤੋਂ ਬਹੁਤ ਘਬਰਾਉਂਦਾ ਹਾਂ।"

"ਤਾ ਤੁਸੀਂ ਸੋਚ-ਵਿਚਾਰੇ ਬਿਨਾਂ ਕਰਨ ਦੇ ਸਾਹਮਣੇ ਇਹ ਕਿਉਂ ਕਹਿ ਦਿੱਤਾ ? ਤੁਹਾਡੇ ਲਈ ਬ੍ਰਾਹਮਣੀ ਤਾ ਮਿਲਣੋਂ ਰਹੀ, ਕੋਈ ਗਣਿਕਾ ਹੀ ਲਿਆ ਦਿਆ ?"

"ਮੇਰੇ ਯਾਰ, ਮੈਂ ਅੰਗਿਰਾ ਗੋਤਮ ਦੀ ਪਰੰਪਰਾ ਦਾ ਬ੍ਰਾਹਮਣ ਹਾਂ। ਮੇਰੇ ਨਾਲ ਗਣਿਕਾ ਦਾ ਕੀ ਮੇਲ ? ਮੈਂ ਰਾਜ-ਰਾਜੇਸ਼ਵਰ ਕੀਰਤ ਅਤੇ ਗੋਪਾਲ ਭੱਟ ਦੇ ਸਾਹਮਣੇ ਕੀ ਮੂੰਹ ਦਿਖਾਵਾਂਗਾ ?"

"ਅੱਛਾ, ਅੰਤੂ ਸਿੰਘ", ਪਾਰਸ ਦੇਵ ਬੋਲਿਆ, "ਮੈਂ ਮੁੜ ਰਿਹਾ ਹਾਂ। ਜਿਥੇ ਜਾਣਾ ਹੋਵੇ,

ਅੱਗੇ-ਪਿੱਛੇ ਦੇਖਦੇ ਹੋਏ ਜਾਣਾ। ਤੁਸੀ ਸਭ ਤਲਵਾਰ ਲਟਕਾ ਕੇ ਚੱਲਣ ਲਗਦੇ ਹੋ। ਨੱਕ ਦੀ ਸੇਧ ਵਿਚ ਦੇਖਦੇ ਹੋ। ਆਪਣੇ ਰਾਹ ਦੇ ਆਸੇ-ਪਾਸੇ ਝਾੜਾ, ਮਲ੍ਹਿਆਂ, ਵੈਰੀਆ, ਮਿੱਤਰਾਂ, ਰੋਕਾਂ-ਰੁਕਾਵਟਾਂ ਦਾ ਕੋਈ ਧਿਆਨ ਨਹੀਂ ਰਖਦੇ। ਕਾਸੀ ਅਰਾਜਕਤਾ ਨਾਲ ਪੀੜਿਤ ਹੈ, ਅਮਾਤਿਐ। ਸਾਵਧਾਨ ਹੋ ਕੇ ਤੁਰਿਆ ਕਰੋ।"

"ਧੰਨਵਾਦ ਭਾਈ", ਅਨੰਤ ਨੇ ਉਹਦਾ ਹੱਥ ਪਲੋਸਦਿਆ ਹੋਇਆਂ ਕਿਹਾ। "ਮੈਂ ਤੇਰੇ ਬਾਰੇ ਗਲਤ ਧਾਰਨਾ ਬਣਾ ਲਈ ਸੀ, ਮਾਫ ਕਰਨਾ।"

## 6

ਅਨੰਤ ਵਰੁਣਾ ਦੇ ਪਾਰ ਸਥਿਤ ਧਰਮਸਾਲਾ ਵੱਲ ਚੱਲ ਪਿਆ। ਉਹਦਾ ਮਨ ਭੰਵਰਜਾਲ ਵਿਚ ਪਈ ਕਿਸ਼ਤੀ ਵਾਂਗ ਡਾਵਾਂਡੋਲ ਸੀ। ਪਤਾ ਨਹੀਂ, ਰਾਜੇਸ਼ਵਰ ਕੀਰਤ ਸਿੰਘ ਕਿਸ ਹਾਲਤ ਵਿਚ ਹੋਣਗੇ। ਬਿਰਜੂ ਦੀਆਂ ਗੱਲਾਂ ਤੋਂ ਲਗਦਾ ਹੈ ਕਿ ਕਰਨ ਬਹੁਤ ਅਸ਼ਾਂਤ ਹਨ। ਉਹਦੇ ਗੁਪਤਚਰ ਚਾਰੇ ਪਾਸੀਂ ਘੁੰਮਣ ਲੱਗੇ ਹਨ। ਉਹ ਥੋੜ੍ਹੇ ਸਮੇਂ ਲਈ ਦੁਬਿਧਾ ਵਿਚ ਭਾਵੇਂ ਪੈ ਗਿਆ ਹੋਵੇ, ਪਰ ਦੂਹਰੀਆਂ ਚਿੰਤਾਵਾਂ ਵਿਚ ਕੁਝ-ਨਾ-ਕੁਝ ਸੰਕੇਤ ਤਾਂ ਮਿਲ ਹੀ ਗਿਆ ਹੋਵੇਗਾ। ਉਹਨੇ ਕੂਟਨੀਤੀ ਲਈ ਜੋ ਪਹਿਲ ਕੀਤੀ, ਉਹ ਪਹਿਲਾ ਵਿਵੇਕਹੀਣ ਕਦਮ ਸੀ। ਤੇ ਹੁਣ ਰਾਜੇ ਨੇ ਉਹਦੇ ਘੋੜੇ ਉੱਤੇ ਇਸ ਪ੍ਰਕਾਰ ਦਾ ਵਾਰ ਕੀਤਾ ਹੈ ਜੋ ਅਸਾਧਾਰਨ ਸੈਨਕ ਤੋਂ ਵੀ ਸੰਭਵ ਨਹੀਂ। ਪਤਾ ਨਹੀ, ਇਸ ਦੌਰਾਨ ਕੀ ਕੁਛ ਵਾਪਰ ਗਿਆ ਹੋਵੇਗਾ ਜਾਂ ਵਾਪਰਨ ਵਾਲਾ ਹੋਵੇਗਾ।

ਚਿੰਤਾ ਵਿਚ ਡੁੱਬੇ ਹੋਏ ਅਨੰਤ ਨੇ ਚਾਲ ਤੇਜ਼ ਕਰ ਦਿੱਤੀ। ਉਹਨੇ ਵਰੁਣਾ ਦੇ ਕੰਮ-ਚਲਾਊ ਪੁਲ ਨੂੰ ਪਾਰ ਕੀਤਾ ਅਤੇ ਧਰਮਸ਼ਾਲਾ ਦੀਆਂ ਪੌੜੀਆਂ ਨੂੰ ਲੰਘਦਾ ਹੋਇਆ ਉਸ ਕਮਰੇ ਵੱਲ ਵਧਿਆ ਜਿਸ ਵਿਚ ਪੰ ਤ ਸਿੰਘ ਦੇ ਹੋਣ ਦੀ ਸੰਭਾਵਨਾ ਸੀ। ਉਹਨੇ ਬੰਦ ਦਰਵਾਜ਼ਾ ਖੜਕਾਇਆ। ਬੂਹਾ ਸੁਬੋਧ ਦੇਵ ਨੇ ਖੋਲ੍ਹਿਆ, "ਆਓ, ਆਰੀਆ, ਰਾਜੇਸ਼ਵਰ ਕੀਰਤ ਸਿੰਘ ਨੂੰ ਚਿੰਤਾ ਦੇ ਮਕੜੀ-ਜਾਲੇ ਤੋਂ ਖ ਉਣ ਦਾ ਜਤਨ ਕੇਵਲ ਤੁਸੀ ਹੀ ਕਰ ਸਕਦੇ ਹੋ।" ਅਨੰਤ ਹੈਰਾਨੀ ਨਾਲ ਸੁਬੋਧ ਦੇਵ ਵੱਲ ਦੇਖਦਾ ਰਿਹਾ।

"ਘਬਰਾਓ ਨਹੀਂ, ਮੈਂ ਤੁਹਾਡਾ ਸੇਵਕ ਬਿਹਾਰੀ ਹੀ ਹਾਂ।"

ਕੀਰਤ ਸਿੰਘ ਬਿਸਤਰੇ ਉੱਤੇ ਸਿਰਹਾਣੇ ਦਾ ਸਹਾਰਾ ਲਈ ਅਧ-ਲੇਟੇ ਜਿਹੇ ਪਏ ਹੋਏ ਸਨ।

"ਆਓ ਅਨੰਤ", ਉਹਨਾ ਨੇ ਹੌਲੇ ਜਿਹੇ ਕਿ ।

ਅੱਜ ਉਹਨਾਂ ਦਾ ਮੁੱਖ-ਮੰਡਲ ਪੂਰੇ ਗ੍ਰਹਿਣ ਵਾਲੇ ਬੇਨੂਰ ਚੰਦਰਮਾ ਵਰਗਾ ਲੱਗ ਰਿਹਾ ਸੀ।

"ਕੀ ਗੱਲ ਹੈ, ਰਾਜਨ ?" ਅਨੰਤ ਉਹਨਾ ਦੇ ਪਲੰਘ ਦੇ ਨੇੜੇ ਰੱਖੀ ਪੀੜ੍ਹੀ ਉੱਤੇ ਬੈਠ ਗਿਆ। "ਮੈਂ ਸਵੇਰੇ-ਸਵੇਰੇ ਹੋਈ ਘਟਨਾ ਤੋਂ ਜਾਣੂ ਹਾਂ। ਬਿਰਜੂ ਸਿੰਘ ਨੇ ਦੱਸਿਆ ਕਿ ਕਰਨ ਦੇਵ ਬਹੁਤ ਚਿੰਤਾਤੁਰ ਹਨ।"

"ਮੈਂ ਅੱਜ ਦੀ ਘਟਨਾ ਕਾਰਨ ਚਿੰਤਾਤੁਰ ਨਹੀਂ ਹਾਂ, ਅਨੰਤ। ਮੈਂ ਜਾਣਦਾ ਹਾਂ ਕਿ ਸ਼ੱਤਰੀ ਨੂੰ, ਉਹ ਵੀ ਰਾਜ-ਨਿਕਾਲੇ ਵਾਲਾ ਜੀਵਨ ਬਿਤਾਉਣ ਲਈ ਮਜਬੂਰ ਵਿਅਕਤੀ ਨੂੰ ਮੌਤ ਦੇ ਸਾਹਮਣੇ ਲਈ ਸਦਾ ਤਿਆਰ ਰਹਿਣਾ ਚਾਹੀਦਾ ਹੈ। ਮੈਂ ਤਾਂ ਆਪਣੇ ਲੋਕਾਂ ਦੇ ਕਦਾਚਾਰ ਕਾਰਨ ਦੁਖੀ ਹਾਂ। ਜਿਨ੍ਹਾਂ ਨੂੰ ਮੈਂ ਆਪਣਾ ਹਿਤੂ ਅਤੇ ਸਹਾਇਕ ਸਮਝਦਾ ਸੀ, ਉਹ ਵੀ ਮੇਰਾ ਅਪਮਾਨ ਕਰ ਰਹੇ ਹਨ ਅਤੇ ਮੈਂ ਉਹਨਾਂ ਦੇ ਵਿਹਾਰ ਉੱਤੇ ਅੰਦਰ-ਹੀ-ਅੰਦਰ ਧੁਖਦੇ ਰਹਿਣ ਤੋਂ ਇਲਾਵਾ ਕੁਛ ਵੀ ਕਰ ਨਹੀਂ ਸਕਦਾ।"

"ਮੈਂ ਤੁਹਾਡਾ ਮਤਲਬ ਸਮਝ ਨਹੀਂ ਸਕਿਆ, ਰਾਜਨ", ਅਨੰਤ ਹਾੜ੍ਹੇ ਕੱਢਣ ਵਰਗੇ ਰੋਣ-ਹਾਕੇ ਬੋਲਾ ਵਿਚ ਬੋਲਿਆ। "ਕੀ ਮੈਂ ਅੱਜ ਕੋਈ ਅਜਿਹਾ ਕਾਰਜ ਕੀਤਾ ਹੈ ਜਿਸ ਨਾਲ ਤੁਹਾਡੀ ਅੰਤਰ-ਆਤਮਾ ਨੂੰ ਠੋਹਕਰ ਲੱਗੀ ਹੈ ?"

"ਮੈਂ ਦਸਦਾ ਹਾਂ, ਆਰੀਆ ਅਨੰਤ", ਸੁਬੋਧ ਦੇਵ ਬੋਲੇ। "ਖਿਮਾ ਕਰਨਾ, ਮੈਂ ਰਾਜਾ ਅਤੇ ਉਹਨਾਂ ਦੇ ਅਮਾਤਿਐ ਵਿਚ ਬੋਲਣ ਦੀ ਗੁਸਤਾਖ਼ੀ ਕਰ ਰਿਹਾ ਹਾਂ। ਮੈਨੂੰ ਅਜਿਹਾ ਇਸ ਲਈ ਕਰਨਾ ਪੈ ਰਿਹਾ ਹੈ ਕਿ ਰਾਜਾ ਆਪਣੀ ਪੀੜ ਕਦੀ ਕਿਸੇ ਨੂੰ ਕਹਿਣਗੇ ਨਹੀਂ। ਮੈਂ ਇਹਨਾਂ ਦੀ ਸ਼ਖਸੀਅਤ ਨੂੰ ਥੋੜ੍ਹਾ-ਬਹੁਤ ਦੇਖਿਆ ਹੈ ਅਤੇ ਜਾਣਦਾ ਹਾਂ ਕਿ ਇਹ ਚੁੱਪ ਰਹਿ ਕੇ ਸਭ ਕੁਛ ਅੰਦਰ-ਹੀ-ਅੰਦਰ ਪਚਾ ਲੈਣਗੇ।"

"ਛੱਡੋ ਇਹ ਸਭ", ਕੀਰਤ ਨੇ ਸੁਬੋਧ ਵੱਲ ਸੰਕੇਤ ਕਰਦਿਆ ਕਿਹਾ। "ਅਨੰਤ ਦਾ ਮੂੰਹ ਮੁਰਝਾਇਆ ਪਿਆ ਹੈ। ਲਗਦਾ ਹੈ ਇਹਨਾ ਨੇ ਕੁਝ ਖਾਧਾ-ਪੀਤਾ ਨਹੀ। ਕੀ ਗੱਲ ਹੈ, ਅੰਤੂ ?"

"ਮੈਂ ਬਿਲਕੁਲ ਠੀਕ ਹਾਂ। ਬੱਸ, ਮੈਂ ਦੋ ਦਿਨਾ ਤੱਕ ਉਪਵਾਸ ਰੱਖ ਕੇ ਆਪਣੇ ਕੀਤੇ ਹੋਏ ਅਪਰਾਧ ਦਾ ਪ੍ਰਾਸਚਿਤ ਕੀਤਾ ਹੈ।"

"ਸੁਬੋਧ ਦੇਵ ਇਹਨਾ ਨੂੰ ਰਸੋਈ ਵਿਚ ਲੈ ਜਾਓ ਅਤੇ ਖੁਆ-ਪਿਆ ਕੇ ਬ੍ਰਹਮ-ਹੱਤਿਆ ਦੇ ਦੋਸ਼ ਤੋਂ ਮੁਕਤ ਹੋ ਜਾਓ।"

ਅਨੰਤ ਅਤੇ ਸੁਬੋਧ ਦੋਵੇਂ ਹੀ ਹੱਸਣ ਲੱਗ ਅਤੇ ਪੌੜੀਆਂ ਉੱਤਰ ਕੇ ਹੇਠਾਂ ਆ ਗਏ।

ਅਨੰਤ ਦੀ ਭੁੱਖ ਮਰ ਗਈ ਸੀ। ਉਹ ਤਿਹਾਇਆ ਸੀ। ਉਹਨੂੰ ਜਲ ਦੇਖ ਕੇ ਤ੍ਰੇਹ ਪ੍ਰਤੀਤ ਹੋਈ। ਪਰ ਉਹ ਉਹਨੂੰ ਵੀ ਦਬਾ ਗਿਆ। ਸੁਬੋਧ ਦੇਵ ਨੇ ਸਵੇਰ ਤੋਂ ਲੈ ਕੇ ਹੁਣ ਤੱਕ ਦੀਆਂ ਸਾਰੀਆਂ ਗੱਲਾਂ ਸੁਣਾ ਦਿੱਤੀਆਂ। ਉਹ ਉਹਨਾਂ ਨੂੰ ਭੋਜਨ ਪਰੋਸਦੇ ਜਾਂਦੇ ਸਨ ਅਤੇ ਕਹਾਣੀ ਅੱਗੇ ਵਧਦੀ ਜਾਂਦੀ ਸੀ। ਜਦੋਂ ਅਨੰਤ ਨੇ ਕਨਈਆ ਮਿੱਸਰ ਬਾਰੇ ਸਾਰੀਆਂ ਗੱਲਾਂ ਸੁਣ ਲਈਆਂ ਤਾਂ ਬੋਲਿਆ, "ਮੈਂ ਹੀ ਉਸ ਨੀਚ ਨੂੰ ਨਾਲ ਲੈ ਚੱਲਣ ਲਈ ਸੈਨਾਪਤੀ ਗੋਪਾਲ ਭੱਟ ਨੂੰ ਜ਼ੋਰ ਦਿੱਤਾ ਸੀ।"

ਦੋਵੇਂ ਜਣੇ ਉਪਰਲੇ ਕਮਰੇ ਵਿਚ ਆ ਗਏ।

"ਮੈਂ ਉਹਨੂੰ ਦੰਡ ਦਿੱਤੇ ਬਿਨਾ ਚੈਨ ਨਹੀ ਲੈ ਸਕਾਂਗਾ, ਰਾਜਨ", ਅਨੰਤ ਦਾ ਮੁੱਖ-ਮੰਡਲ ਸੂਹਾ ਹੁੰਦਾ ਜਾ ਰਿਹਾ ਸੀ। "ਉਹ ਗਿਆ ਹੈ ਸ਼ਾਕਤਾ ਦਾ ਉਤਸਵ ਦੇਖਣ ਤਾਂ ਜਾਵੇ। ਅਸੀਂ ਉਸ ਬਲੀ-ਪਸ਼ੂ ਨੂੰ ਛੁਡਾਉਣ ਦਾ ਜਤਨ ਨਹੀ ਕਰਾਂਗੇ।"

"ਨਹੀ ਅਨੰਤ, ਅਜਿਹਾ ਕਰਨਾ ਠੀਕ ਨਹੀਂ ਹੋਵੇਗਾ। ਹੋ ਸਕਦਾ ਹੈ, ਕ੍ਰਿਸ਼ਨ ਮਿਸ਼ਰ ਨੇ ਜੋ ਕੁਝ ਕਿਹਾ, ਉਹ ਮਦਿਰਾ ਦਾ ਪ੍ਰਭਾਵ ਹੀ ਹੋਵੇ। ਤੇ ਜੇ ਕੋਈ ਕਿਸੇ ਰਾਜੇ ਨਾਲ ਸੰਬੰਧ ਨਹੀ ਰੱਖਣਾ ਚਾਹੁੰਦਾ ਤਾ ਉਹਨੂੰ ਇਸ ਸਾਮੰਤੀ ਯੁੱਗ ਦਾ ਬਹੁਤ ਹੀ ਕ੍ਰਾਂਤੀਕਾਰੀ ਵਿਅਕਤੀ ਮੰਨਣਾ ਪਵੇਗਾ। ਕ੍ਰਿਸ਼ਨ ਮਿਸ਼ਰ ਨੂੰ ਬਚਾਉਣ ਲਈ ਮੈ ਸਭ ਕੁਛ ਕਰਾਗਾ। ਅਜੇ ਘੜੀ, ਦੋ ਘੜੀ ਦੀ ਦੇਰ ਹੈ। ਅੱਧੀ ਰਾਤ ਨੂੰ ਉਥੇ ਸ਼ਾਕਤ ਕਾਪਾਲਿਕ ਪੂਜਾ-ਅਰਚਨਾ ਕਰਨਗੇ। ਕ੍ਰਿਸ਼ਨ ਮਿਸ਼ਰ ਕਹਿ ਰਹੇ ਸਨ ਕਿ ਖ਼ੂਨ-ਖਰਾਬੇ ਦਾ ਸ਼ੱਕ ਹੈ। ਸੁਬੋਧ ਦੇਵ ਮੇਰਾ ਮਾਰਗ-ਦਰਸ਼ਨ ਕਰਨਗੇ। ਮੈਂ ਉਹਨਾਂ ਨੂੰ ਕਾਸ਼ੀ ਵਿਸ਼ਵੇਸ਼ਵਰ ਦਾ ਪ੍ਰਸਾਦ ਮੰਨਦਾ ਹਾ। ਉਹਨਾ ਨੂੰ ਕਾਸ਼ੀ ਵਿਚ ਰਹਿੰਦਿਆਂ ਪੂਰੇ ਅਠਾਈ ਸਾਲ ਹੋ ਗਏ। ਉਹ ਪ੍ਰਤਿਹਾਰਾ ਦੇ ਮੰਡਲੇਸ਼ਵਰ ਸੋਮੇਸ਼ਵਰ ਦੇਵ ਦੇ ਅਤਿਅੰਤ ਵਿਸਵਾਸਯੋਗ ਵਿਅਕਤੀ ਹਨ। ਉਹਨਾਂ ਨੇ ਆਰੀਆਵਰਤ ਦੀ ਹੋਣੀ ਦੇਖ ਕੇ ਕਾਵਿ ਦੇ ਸਥਾਨ ਉਤੇ ਕਿਰਪਾਨ ਗ੍ਰਹਿਣ ਕੀਤੀ ਹੈ। ਤੂੰ ਦੋ ਦਿਨਾਂ ਤੋਂ ਪਸਚਾਤਾਪ ਵਿਚ ਤਪਦਾ ਰਿਹਾ ਹੈਂ। ਤੂੰ ਆਰਾਮ ਕਰ ਲੈ। ਤਦ ਤੱਕ ਮੈਂ ਕਾਪਾਲਿਕ ਪੂਜਾ ਦਾ ਮਹਾ-ਉਤਸਵ ਦੇਖ ਲਵਾ।"

"ਇਹ ਨਹੀਂ ਹੋ ਸਕਦਾ, ਰਾਜਨ। ਮੈਂ ਕਿਸੇ ਵੀ ਹਾਲਤ ਵਿਚ ਭੱਦਰਵਣ ਵਿਚ ਤੁਹਾਨੂੰ ਇਕੱਲਿਆ ਨਹੀਂ ਜਾਣ ਦੇਵਾਂਗਾ। ਤੁਸੀਂ ਇਹਨੂੰ ਬਾਲ-ਹੱਠ ਕਹਿ ਸਕਦੇ ਹੋ। ਮੈਂ ਜਾਵਾਂਗਾ ਅਤੇ ਇਕੱਲਾ ਜਾਵਾਂਗਾ।"

"ਇਹ ਤਾਂ ਅਸੰਭਵ ਹੈ, ਅਮਾਤਿਐ। ਮੈ ਕ੍ਰਿਸ਼ਨ ਮਿਸ਼ਰ ਦਾ ਰਿਣੀ ਹਾ। ਮੈ ਤਾ ਜਾਣਾ ਹੀ ਹੈ।"

"ਤਾਂ ਮੈ ਵੀ ਚੱਲਾਂਗਾ।"

ਕਿਸ਼ਤੀ ਕੇਦਾਰੇਸ਼ਵਰ ਵੱਲ ਚੱਲ ਪਈ। ਉੱਤਰ ਵਾਹਿਨੀ ਅੱਜ ਦੱਖਣ-ਮੂਰਤੀ ਬਣ ਗਈ ਸੀ। ਅੱਧੀ ਰਾਤ ਨੂੰ ਕਾਲੇ ਕੇਸਾ ਵਿਚ ਆਪਣੇ ਗੋਰੇ ਚਿਹਰੇ ਨੂੰ ਛੁਪਾਈ ਵਗਦੀ ਜਾ ਰਹੀ ਸੀ, ਵਗਦੀ ਹੀ ਜਾ ਰਹੀ ਸੀ। ਕੀਰਤ ਦਾ ਮਨ ਇਕ ਡੂੰਘੀ ਵੇਦਨਾ ਨਾਲ ਰਿੜਕਿਆ ਜਾ ਰਿਹਾ ਸੀ। ਥੋੜ੍ਹੇ-ਥੋੜ੍ਹੇ ਸੁਨਿਹਰੀ ਕ ਾ ਵਿਚ ਢਕਿਆ ਗੋਮਤੀ ਦਾ ਚਿਹਰਾ ਯਾਦ ਆ ਰਿਹਾ ਸੀ, ਜਿਸ ਉੱਤੇ ਅਚਾਨਕ ਆਈ ਬਿਪਤਾ ਦਾ ਲਸ-ਮਾਤਰ ਵੀ ਪ੍ਰਭਾਵ ਨਹੀਂ ਸੀ। ਘੋਰ ਸੰਕਟ ਵਿਚ ਪਈ ਅਬਲਾ ਨਹੀ ਸੀ ਉਹ। ਬੇਵੱਸ ਤਾ ਸੀ, ਪਰ ਅਡੋਲ ਸੀ।

ਰਾਜਘਾਟ ਤੋਂ ਕਿਸ਼ਤੀ ਜਿਉ-ਜਿਉ ਅੱਗੇ ਵਧਦੀ ਗਈ, ਸਭ ਦੇ ਮਨਾਂ ਨੂੰ ਗੰਗਾ ਦੇ ਧਨੁਸ਼-ਆਕਾਰ ਤਟ-ਮੰਦਰਾ, ਭਵਨਾਂ ਅਤੇ ਨੈਗਮਿਕ ..ਠੀਆ ਦੀਆ ਉੱਚੀਆਂ ਅਟਾਰੀਆ ਦੀ ਧੁਆਖੀ ਲਾਲ ਛਵੀ ਨਾਲ ਬੇਸੁਧ ਕਰਦੀ ਚਲੀ ਗਈ।

ਕੀਰਤ ਨੂੰ ਸੁਬੋਧ ਦੇਵ ਨੇ ਦਸਿਆ ਸੀ ਕਿ ਕੇਦਾਰੇਸਵਰ ਘਾਟ ਉੱਤੇ ਕਿਸ਼ਤੀ ਰੋਕ ਦਿੱਤੀ ਜਾਵੇਗੀ। ਅੱਗੇ ਦੇ ਘਾਟ ਉੱਚੇ ਹਨ। ਸੋ ਉਥੇ ਉੱਤਰ ਜਾਣ ਵਿਚ ਸੌਖ ਨਹੀਂ ਹੋਵੇਗੀ।

ਤਿੰਨ ਸਾਲ ਪਹਿਲਾ ਜਦੋਂ ਭਾਬੀ-ਜੂ ਅਤੇ ਗੋਪਾਲ ਭੱਟ ਤੋਂ ਆਗਿਆ ਲੈ ਕੇ ਕੀਰਤ

ਨੇ ਹਿਮਾਲਾ ਕੇਦਾਰੇਸ਼ਵਰ ਦੀ ਯਾਤਰਾ ਕੀਤੀ ਸੀ ਜਾਂ ਇਉਂ ਕਿਹਾ ਜਾਵੇ ਕਿ ਆਪਣੀ ਲੰਮੀ ਯਾਤਰਾ ਦੇ ਇਕ ਪੜਾਅ ਵਾਂਗ ਜਦੋਂ ਉਹ ਉਥੇ ਰੁਕੇ ਸਨ ਤਾਂ ਹਿਮਾਲਾ ਦੀਆਂ ਉੱਚੀਆਂ ਬਰਫ਼-ਕੱਜੀਆਂ ਪਰਬਤ-ਲੜੀਆਂ ਨੂੰ ਦੇਖ ਕੇ ਉਹਨਾਂ ਨੇ ਸ਼ਿਵ ਦੇ ਗੂੰਜਵੇਂ ਹਾਸੇ ਦਾ ਅਨੁਭਵ ਕੀਤਾ ਸੀ।

ਲਗਦਾ ਹੈ ਕਿ ਸਥਿਰ ਨਿਰਮਲਤਾ ਕੇਵਲ ਮਨ ਦੇ ਹੁਲਾਸ ਦਾ ਹੀ ਪ੍ਰਗਟਾਵਾ ਹੈ। ਰਾਜ-ਭਵਨ ਵਿਚ ਅਲਸਾਏ ਵਿਸਰਾਮ ਸਮੇਂ ਕੀਰਤ ਦੇ ਮਨ ਵਿਚ ਅਜਿਹੇ ਸੈਂਕੜੇ ਸ਼ੰਕੇ ਉਠਦੇ ਰਹਿੰਦੇ। ਸ਼ਿਵ ਸਫ਼ੈਦ ਕਿਉਂ ਹੈ ? ਰੁਦਰ ਨੀਲਾ ਕਿਉਂ ਹੈ ? ਖਜੁਰਾਹੋ ਦੇ ਮੰਦਰ ਗੇਰੂ-ਰੰਗੀ ਧ੍ਵਜਾ ਲਹਿਰਾਉਂਦੇ ਹੋਏ ਨੀਲੀ-ਸੂਹੀ ਪਿੱਠ-ਭੂਮੀ ਨੂੰ ਹੋਰ ਵੀ ਗਹਿਰੀ ਕਾਲਿਮਾ ਵਿਚ ਡੋਬ ਦਿੰਦੇ ਹਨ। ਸ਼ਿਵ ਤਦ ਉਹਨੂੰ ਗੋਰ-ਸਫ਼ੈਦ ਨਹੀਂ, ਨੀਲੇ-ਸੂਹੇ ਲਗਦੇ. ਸਫ਼ੈਦ, ਪੀਲੇ ਅਤੇ ਸੂਹੇ। ਸ਼ਿਵ ਨਾਲ ਕਿਉਂ ਏਨੇ ਵਿਰੋਧੀ ਰੰਗ ਜੁੜੇ ਹੋਏ ਹਨ ? ਕਿਥੇ ਗੋਰੀ-ਚਿੱਟੀ ਆਭਾ ਅਤੇ ਕਿਥੇ ਨੀਲਾ-ਸੂਹਾ ਰੰਗ !

ਕੇਦਾਰੇਸ਼ਵਰ ਕੋਲ ਕਿਸ਼ਤੀ ਪਹੁੰਚਣ ਹੀ ਵਾਲੀ ਸੀ। ਕੀਰਤ ਦੀਆਂ ਨਜ਼ਰਾਂ ਸਾਹਮਣੇ ਇਕ ਅਸੀਮ, ਪੀਲੀ ਭਾਹ ਮਾਰਦੀਆਂ ਜਟਾਵਾਂ ਨਾਲ ਕੱਜੇ ਹੋਏ ਨੀਲਕੰਠ ਭਗਵਾਨ ਸ਼ਿਵ ਦੀ ਮੂਰਤ ਉੱਭਰਨ ਲੱਗੀ।

"ਸਰਬਸਰੂਪ, ਨੀਲ ਸ਼ਿਖੰਡਧਾਰੀ ਭਗਵਾਨ ਵਿਰੂਪਾਕਸ਼ ਸ਼ਿਵ ਹੱਥੀਂ ਦੇਵਤਿਆਂ ਦੇ ਹੀ ਨਹੀਂ, ਸਗੋਂ ਸ਼ਬਦਾਂ ਦੀ ਵਰਤੋਂ ਕਰਨ ਵਾਲੇ ਚੇਤਨ ਪ੍ਰਾਣੀ-ਮਾਤਰ ਦੇ ਪਿਤਾ ਬ੍ਰਹਮਾ ਮਾਰੇ ਗਏ।"

ਸ਼ਿਵ ਨੇ ਬ੍ਰਹਮਾ ਦੀ ਹੱਤਿਆ ਇਸ ਲਈ ਕੀਤੀ ਸੀ ਕਿ ਉਹਨਾਂ ਨੇ ਵਿਸ਼ਵ ਦੀ ਬਾਗਦੇਵੀ ਅਤੇ ਆਪਣੀ ਪੁੱਤਰੀ ਸਰਸਵਤੀ ਨਾਲ ਅਯੋਗ ਪ੍ਰੇਮ ਦਾ ਪ੍ਰਦਰਸ਼ਨ ਕੀਤਾ। ਸ਼ਬਦ ਜਦੋਂ ਸੱਚ ਨੂੰ ਛੱਡ ਕੇ ਝੂਠ ਵੱਲ ਜਾਂਦੇ ਹਨ, ਤਾਂ ਉਹਨਾਂ ਦੀ ਵਰਤੋਂ ਕਰਨ ਵਾਲੇ ਨੂੰ ਉਹਨਾਂ ਦੇ ਨਿਘਾਰ ਲਈ ਦੰਡ ਮਿਲਣਾ ਸੁਭਾਵਿਕ ਹੁੰਦਾ ਹੈ। ਕੀਰਤ ਨੇ ਅੰਬਰ ਵਿਚ ਜਗਮਗਾਉਂਦੇ ਚੰਦਰਮਾ ਵੱਲ ਦੇਖਿਆ। ਕਾਲੀ ਨੀਲੱਤਣ ਵਿਚ ਲਿਸ਼ਕਦੇ ਹੋਏ ਤਾਰਿਆਂ ਨੂੰ ਦੇਖ ਕੇ ਉਹਦੇ ਚੇਤੇ ਵਿਚ ਲੱਖੇ ਕ੍ਰਿਸ਼ਨ ਮਿਸ਼ਰ ਦੀ ਮੂਰਤ ਉੱਭਰ ਆਈ !

"ਹੇ ਭਗਵਾਨ, ਇਹ ਸਭ ਕੀ ਹੋਣ ਵਾਲਾ ਹੈ !" ਉਹ ਮੂੰਹ ਵਿਚ ਹੀ ਬੋਲੇ। "ਜਗਤ ਦੇ ਕਾਰਨ-ਸਰੂਪ ਭਗਵਾਨ ਸ਼ਿਵ ਨੂੰ ਨਮਸਕਾਰ, ਸੰਘਾਰਕਰਤਾ ਰੁਦਰ ਨੂੰ ਨਮਸਕਾਰ, ਨੀਲ-ਜਟਾਧਾਰੀ, ਨਾਗਨ-ਮੁਕਟਧਾਰੀ ਨੂੰ ਨਮਸਕਾਰ. ਕਾਲੇ ਸਿੰਗਾਂ ਵਾਲੇ, ਸਾਨ੍ਹ ਦੇ ਰੂਪ ਵਾਲੇ ਕੇਦਾਰੇਸ਼ਵਰ ਨੀਲ ਰੁਦਰ ਨੂੰ ਨਮਸਕਾਰ, ਜੀਹਤੋਂ ਘੋੜੇ ਉਪਜੇ, ਖੱਚਰ ਪੈਦਾ ਹੋਏ ਅਤੇ ਚਾਰੇ ਪਾਸੇ ਨੱਸਣ ਵਾਲੇ ਗਧੇ ਪੈਦਾ ਹੋਏ. ਉਸ ਨੀਲ-ਜਟਾਧਾਰੀ ਕੇਦਾਰੇਸ਼ਵਰ ਨੂੰ ਨਮਸਕਾਰ !"

ਘੋੜੇ, ਖੱਚਰ, ਗਧੇ...

ਸਾਨ੍ਹ-ਆਕਾਰ ਕੇਦਾਰੇਸ਼ਵਰ...

"ਇਹ ਸਭ ਕੀ ਹੈ ?"

ਕਿਸਤੀ ਕੰਢੇ ਉੱਤੇ ਲੱਗ ਗਈ। ਸਭ ਤੋਂ ਪਹਿਲਾ ਸੁਬੋਧ ਦੇਵ ਉੱਤਰੇ। ਉਹਨਾ ਨੇ ਚਾਰੇ ਪਾਸੇ ਪਸਰੇ ਘਾਟ ਨੂੰ ਘੋਖਿਆ। ਉਹਨਾ ਨੇ ਅਨੰਤ ਅਤੇ ਕੀਰਤ ਨੂੰ ਉਤਰਨ ਦਾ ਇਸ਼ਾਰਾ ਕੀਤਾ।

ਹਿਮਾਲਾ-ਸਥਿਤ ਕੇਦਾਰੇਸਵਰ ਮੰਦਰ ਵਿਚ ਵੀ ਲਿੰਗ ਨਹੀਂ ਹੈ। ਉਹਦੇ ਸਥਾਨ ਉੱਤੇ ਸਾਨ੍ਹ ਦਾ ਹੀ ਰੂਪ ਸੁਸ਼ੋਭਿਤ ਹੈ। ਸਾਨ੍ਹ ਵਿਸਵਾਮਿੱਤਰ ਦੀ ਰਚਨਾ ਦਾ ਫਲ ਹੈ। ਉਹ ਯਮ ਦੀ ਸਵਾਰੀ ਹੈ। ਯਮ ਮਹਾਕਾਲੇਸਵਰ ਦੀ ਆਗਿਆ ਨਾਲ ਹਰ ਪ੍ਰਾਣੀ ਨੂੰ ਕਰਮ-ਅਨੁਸਾਰ ਦੰਡ ਦੇਣ ਵਾਲਾ ਜ਼ੋਰਾਵਰ ਦੇਵਤਾ ਹੈ।

ਕੇਦਾਰ ਖੇਤਰ ਵਿਚ ਤਿੰਨ ਉਗਰ ਦੇਵੀਆ ਦਾ ਸਥਾਨ ਹੈ। ਚਾਮੁੰਡਾ, ਚਰਮਮੁੰਡਾ ਅਤੇ ਮਹਾਂਚੰਡਾ। ਦੁਰਗਾ, ਚਿਤਰਗਰੀਵਾ, ਦੁਆਰੇਸਵਰੀ, ਸਪਨੇਸਵਰੀ ਆਦਿ ਦੇਵੀਆਂ ਵੀ ਇਸੇ ਖੇਤਰ ਵਿਚ ਬਿਰਾਜਮਾਨ ਹਨ। ਪੱਛਮ ਦਿਸ਼ਾ ਦੀ ਰਾਖੀ ਕਰਨ ਵਾਲੀ ਚੰਡੀ ਅੰਗਾਰੇਸ਼ੀ, ਪੱਛਮ-ਦੱਖਣ ਕੋਣ ਦੀ ਚੰਡੀ ਉੱਤਰੇਸਵਰੀ, ਪੂਰਬ-ਦੱਖਣ ਕੋਣ ਦੀ ਚੰਡੀ ਅਧਕੇਸੀ ਆਪਣੀ ਪੂਰੀ ਉਗਰਤਾ ਅਤੇ ਸ਼ਕਤੀ ਲਈ ਪ੍ਰਸਿੱਧ ਹਨ।

ਸੁਬੋਧ ਦੇਵ ਵਿਸਤਾਰ-ਪੂਰਵਕ ਸਭ ਕੁਝ ਦੱਸ ਰਹੇ ਸਨ।

"ਹੁਣ ਤਾ ਕਾਸੀ ਵਿਚ ਕੇਵਲ ਮਹਾਕਾਲੀ ਦੀ ਪੂਜਾ ਹੀ ਪ੍ਰਚਲਿਤ ਹੋਵੇਗੀ, ਆਰੀਆ। ਉਹ ਵੀ ਤਾਮਸਿਕ ਜੜ੍ਹਤਾ ਨਾਲ ਪੂਰਨ।"

"ਹਾਂ ਰਾਜਨ, ਸਕਤੀ ਦੇ ਮੂੰਹਜ਼ੋਰ ਵੇਗ ਨੂੰ ਸਹਿਣ ਵਾਲੇ ਸਾਧਕ ਹੁਣ ਕਿਥੇ ਰਹੇ ! ਸਭ ਉਹਦੇ ਇਸ ਰੂਪ ਨੂੰ ਹੀ ਦੇਖਣਾ ਚਾਹੁੰਦੇ ਹਨ, ਜੀਹਨੂੰ ਕਾਪਾਲਿਕ ਮਦਿਰਾ, ਮਾਸ, ਮੈਥੁਨ ਰਾਹੀਂ ਦੇਖਣ ਅਤੇ ਦਿਖਾਉਣ ਦਾ ਦੰਭ ਲੈ ਕੇ ਤੁਰੇ ਹਨ।"

"ਮੈਂ ਆਪਣੀ ਭਾਰਤ-ਯਾਤਰਾ ਵਿਚ ਇਕ ਅਜਿਹੇ ਸਾਕਤ ਨੂੰ ਮਿਲਿਆ ਸੀ, ਜਿਨ੍ਹਾ ਨੇ ਬੜੇ ਉਦਾਸ ਮਨ ਨਾਲ ਕਿਹਾ ਸੀ ਕਿ ਪੁੱਤਰ, ਸ੍ਰਿਸਟੀ ਦੀ ਆਦਿ-ਸ਼ਕਤੀ, ਜੀਹਨੇ ਆਪਣੇ ਇਕ ਨੇਤਰ ਦੇ ਕੋਣ ਵਿਚੋਂ ਸੰਪੂਰਨ ਬ੍ਰਹਮੰਡਾ ਨੂੰ ਜਨਮ ਦਿੱਤਾ, ਜੋ ਆਪਣੇ ਚਰਨਾ ਵਿਚ ਖੇਡਦੇ ਸਹਿਸਰਾ ਬ੍ਰਹਿਮੰਡਾਂ ਨੂੰ ਗੇਂਦਾ ਵਾਂਗ ਉਛਾਲ ਦਿੰਦੀ ਹੈ, ਹੁਣ ਮਾਂ ਦੇ ਰੂਪ ਵਿਚ ਨਹੀਂ, ਭੋਗਣੀ ਦੇ ਰੂਪ ਵਿਚ ਪੂਜੀ ਜਾ ਰਹੀ ਹੈ। ਸਾਰੇ ਤੰਤਰ-ਮੰਤਰ ਝੂਠੇ ਹਨ। ਜਦੋਂ ਸ੍ਰਿਸਟੀ ਦੇ ਸੰਘਾਰਕ ਸ਼ਿਵ, ਪਾਲਕ ਵਿਸਨੂ ਅਤੇ ਸਿਰਜਕ ਬ੍ਰਹਮਾ ਮਹਾ-ਪਰਲੋ ਵਿਚ ਲੀਨ ਹੋ ਜਾਂਦੇ ਹਨ, ਤਦ ਵੀ ਉਹ ਮਣੀ-ਦੀਪ ਵਿਚ ਆਪਣੀਆਂ ਸਕਤੀਆ ਨਾਲ ਸਥਿਰ ਅਤੇ ਨਿਰੰਤਰ ਜਾਗ੍ਰਿਤ, ਸਰਬਦਰਸ਼ਕ, ਸਗਲ-ਸੁੰਦਰੀ ਦੇ ਰੂਪ ਵਿਚ ਵਿਦਮਾਨ ਰਹਿੰਦੀ ਹੈ। ਸਾਕਾਰ ਸੋਭਾ ਦੇ ਰੂਪ ਵਿਚ ਪ੍ਰਤਿਸ਼ਠਿਤ ਉਸ ਪਰਮੇਸਵਰੀ ਸੱਤਾ ਨੂੰ ਕੇਵਲ ਸਮਰਪਨ ਨਾਲ ਹੀ ਪਾਇਆ ਜਾ ਸਕਦਾ ਹੈ, ਹਉਮੈ-ਹੰਕਾਰ ਅਤੇ ਤਰਕ-ਵਿਤਰਕ ਨਾਲ ਨਹੀਂ। ਉਹਨੂੰ ਕੇਵਲ ਅੰਦਰੋ ਚੇਤੰਨ ਪਰਸ ਦੀ ਪ੍ਰਫੁੱਲਤਾ ਰਾਹੀ ਸਮੁੱਚੀ ਜੀਵਨ-ਯਾਤਰਾ ਦੀ ਸੰਚਾਲਿਕਾ ਦੇ ਰੂਪ ਵਿਚ ਦੇਖਿਆ ਜਾ ਸਕਦਾ ਹੈ। ਉਹਨੂੰ ਦਿਲ ਦੀ ਅਸੀਮ ਗਹਿਰਾਈ ਵਿਚ ਹੀ ਅਨੁਭਵ ਕੀਤਾ ਜਾ ਸਕਦਾ ਹੈ।"

ਸਾਨੂੰ ਆਪਣੀ ਧੋਖਾ ਦੇਣ ਵਾਲੀ ਬੁੱਧੀ ਦੇ ਸਥਾਨ ਉੱਤੇ ਜੀਵਨ-ਘੋੜੇ ਦੀ ਲਗਾਮ ਨੂੰ ਇਸ ਇੱਛਾ-ਸ਼ਕਤੀ ਦੇ ਹੱਥਾ ਵਿਚ ਸੌਂਪਣਾ ਹੋਵੇਗਾ। ਇਹ ਤਦ ਹੀ ਹੋਵੇਗਾ ਜਦੋਂ ਅਸੀਂ

ਮਾਨਸਿਕ ਪੱਧਰ ਉੱਤੇ ਜਿਉਂਦੇ ਹੋਏ ਕਰਮ ਤੋਂ, ਕਸ਼ਟ ਤੋਂ, ਵੇਦਨਾ ਤੋਂ, ਸੰਘਰਸ਼ ਤੋਂ ਮੂੰਹ ਨਾ ਮੋੜਨ ਦਾ ਸੰਕਲਪ ਕਰੀਏ। ਅਨੁਭਵ ਜਦੋਂ ਤੱਕ ਪ੍ਰੇਰਿਤ ਨਾ ਹੋਵੇ, ਅੰਦਰਲੇ ਨੂੰ ਪ੍ਰਗਟ ਨਾ ਕਰੇ, ਤਦ ਤੱਕ ਕਲਾ ਦਾ ਜਨਮ ਵੀ ਨਹੀਂ ਹੁੰਦਾ।

## 7

ਕੇਦਾਰੇਸ਼ਵਰ ਦੇ ਮੰਦਰ ਦੀ ਰਾਤਰੀ-ਪਰਦੱਖਣਾ ਕਰ ਕੇ ਉਹ ਭੱਦਰਵਣ ਵਿਚ ਪਗਡੰਡੀ ਦਾ ਸਹਾਰਾ ਲੈਂਦੇ ਹੋਏ ਸ਼ੰਕੁਕਰਣੇਸ਼ਵਰ ਵੱਲ ਵਧਣ ਲੱਗੇ।

"ਸ਼ੰਕੂਧਾਰਾ ਦੇ ਕੰਢੇ ਉੱਤੇ ਸਥਿਤ ਵਿਸ਼ਾਲ ਸ਼ਾਕਤ ਮੱਠ ਕਾਪਾਲਿਕਾਂ ਦਾ ਗੜ੍ਹ ਹੈ। ਮੈਨੂੰ ਪੱਕਾ ਪਤਾ ਹੈ ਕਿ ਕਰਨ ਦੇ ਸਭਾ-ਭਵਨ ਦੇ ਕਈ ਉੱਚ-ਅਧਿਕਾਰੀ ਇਸ ਉਤਸਵ ਵਿਚ ਸ਼ਾਮਲ ਹੁੰਦੇ ਹਨ। ਇਸ ਲਈ ਪੂਰੀ ਸਾਵਧਾਨੀ ਦੀ ਲੋੜ ਹੈ", ਸੁਬੋਧ ਦੇਵ ਨੇ ਹੁਸਿਆਰ ਕੀਤਾ।

ਝੋਟਾ, ਘੋੜਾ, ਖੱਚਰ, ਗਧਾ, ਵੱਡੇ ਕੰਨਾਂ ਵਾਲੇ ਪਸੂ-ਪੰਛੀ ਅਤੇ ਪਾਸੂਪਤ। ਅਸ਼ਵ-ਮਹਿਸਿਕਾ, ਭਾਵ ਸਦੀਵੀ ਦੁਸ਼ਮਣੀ ਦੇ ਪ੍ਰਤੀਕ ਝੋਟੇ ਅਤੇ ਘੋੜੇ। ਕੀਰਤ ਦੀ ਬੁੱਧੀ ਚਕਰਾਉਣ ਲੱਗੀ।

ਪਤਲੀ ਪਗਡੰਡੀ ਦੇ ਦੋਵੇਂ ਕਿਨਾਰੇ ਕੰਡੇਦਾਰ ਬਿਰਛਾਂ, ਝਾੜ-ਮਲ੍ਹਿਆਂ ਆਦਿ ਨਾਲ ਭਰੇ ਹੋਏ ਸਨ। ਸਾਵਧਾਨੀ ਤੋਂ ਬਿਨਾ ਤੁਰਦਿਆਂ ਕੱਪੜੇ ਕੰਡਿਆਂ ਵਿਚ ਫਸ ਜਾਂਦੇ ਸਨ। ਸੁਬੋਧ ਦੇਵ ਦੇ ਕਹਿਣ ਉੱਤੇ ਕੀਰਤ ਨੇ ਛੋਟੇ ਜੁੱਤਿਆਂ ਦੀ ਥਾਂ ਵੱਡੇ ਜੁੱਤੇ ਪਹਿਣ ਲਏ ਸਨ। ਬਾਘ ਦੇ ਚਮੜੇ ਦਾ ਬਣਿਆ ਗੋਡਿਆਂ ਤੱਕ ਨੂੰ ਢਕ ਲੈਣ ਵਾਲਾ ਇਹ ਜੁੱਤਾ ਘੋੜ-ਸਵਾਰਾਂ ਲਈ ਜ਼ਰੂਰੀ ਹੁੰਦਾ ਸੀ। ਉਹਨਾ ਦੀ ਨਜਰ ਸੁਬੋਧ ਦੇਵ ਦੇ ਪੈਰਾਂ ਵੱਲ ਗਈ।

"ਕਿਉਂ ਆਰੀਆ, ਤੁਸੀ ਨੰਗੇ ਪੈਰੀਂ ਜਾਓਗੇ ?" ਕੀਰਤ ਬੋਲੇ।

"ਰਾਜਨ, ਮੇਰੀ ਚਿੰਤਾ ਨਾ ਕਰੋ", ਸੁਬੋਧ ਨੇ ਕਿਹਾ। "ਪਿਛਲੇ ਵੀਹ ਸਾਲਾਂ ਤੋਂ ਮੈਂ ਚਮੜੇ ਦੇ ਬਣੇ ਜੁੱਤੇ ਪਹਿਣਨੇ ਛੱਡ ਚੁੱਕਿਆ ਹਾਂ। ਦੇਖੋ ਇਹ ਮੇਰੀਆਂ ਪਾਤਲੀਆਂ ਦੇ ਅੱਟਣ। ਮੇਰੇ ਪੈਰਾਂ ਵਿਚ ਕੰਡੇ ਚੁਭ ਨਹੀ ਸਕਦੇ। ਉਹ ਟਕਰਾ ਕੇ ਟੁੱਟ ਜਾਂਦੇ ਹਨ। ਪਿਛਲੇ ਪੱਚੀ ਸਾਲਾਂ ਦੇ ਜੀਵਨ ਵਿਚ ਅੰਤਰੀਵ ਅਤੇ ਬਾਹਰਲੇ, ਭਾਵ ਦੋਵਾਂ ਪੈਰਾਂ ਦੇ ਹੇਠਾਂ ਕਦੀ ਕੰਡੇ ਚੁਭੇ ਹੀ ਨਹੀਂ।"

"ਇਹ ਵੀ ਇਕ ਤਪੱਸਿਆ ਹੈ", ਕੀਰਤ ਬੋਲੇ। "ਕਿਥੇ ਕੋਮਲ ਭਾਵਾਂ ਵਿਚ ਜਿਉਣ ਵਾਲਾ ਕਵੀ ਅਤੇ ਕਿਥੇ ਸਭ ਕੁਛ ਤਿਆਗ ਕੇ ਨਿਰਲੇਪ ਰਹਿਣ ਵਾਲਾ ਆਤਮ-ਸੰਤੋਖੀ। ਸਾਧਣ ਨਾਲ ਸਭ ਸਾਧਿਆ ਜਾਂਦਾ ਹੈ। ਸਭ ਉਸ ਇੱਛਾ-ਸ਼ਕਤੀ ਦੀ ਖੇਡ ਹੈ। ਇਹਨੂੰ ਹਸਦੇ ਹੋਏ ਖੇਡ ਸਕੀਏ ਤਾਂ ਜੀਵਨ ਭਾਰ ਨਹੀਂ ਲਗਦਾ।"

ਸਾਹਮਣੇ ਚਾਰ ਵਿਅਕਤੀ ਸ਼ੰਕੂਧਾਰਾ ਵੱਲ ਜਾਂਦੇ ਹੋਏ ਦਿਖਾਈ ਦਿੱਤੇ। ਤਿੰਨਾਂ ਨੇ ਆਪਣੀ ਗਤੀ ਤੇਜ ਕਰ ਦਿੱਤੀ ਅਤੇ ਝਾੜੀਆਂ ਤੋਂ ਬਚਦੇ ਹੋਏ ਉਹਨਾਂ ਦੇ ਨੇੜੇ ਪਹੁੰਚ

ਗਏ। ਚਾਰੇ ਅਨਜਾਣ ਵਿਅਕਤੀ ਲਾਲ ਵਸਤਰਾਂ ਨਾਲ ਸਰੀਰਾਂ ਨੂੰ ਕੱਜ ਕੇ ਤੁਰੇ ਜਾ ਰਹੇ ਸਨ।

ਦੋ ਮੁਟਿਆਰਾਂ, ਇਕ ਬਿਰਧ ਅਤੇ ਇਕ ਨੌਜਵਾਨ।

"ਕਿਉਂ ਜੀ, ਛਾਗਲੇਸਵਰ", ਬਿਰਧ ਨੇ ਕਿਹਾ, "ਕੀ ਤੂੰ ਇਹਨੂੰ ਮਹੂਏ ਦੀ ਮਦਿਰਾ ਦਾ ਭਰਪੂਰ ਸੇਵਨ ਨਹੀਂ ਕਰਵਾਇਆ ?"

"ਕਰਵਾਇਆ ਤਾਂ ਹੈ ਗੁਰੂਦੇਵ, ਪਰ ਮਹੂਏ ਦੀ ਨਹੀਂ, ਧਾਨ ਦੀ ਸੀ।"

"ਮੂਰਖ", ਗੁਰੂਦੇਵ ਨੇ ਕਿਹਾ, "ਤੂੰ ਕਦੀ ਅਕਲ ਤੋਂ ਕੰਮ ਲੈਣਾ ਤਾਂ ਸਿੱਖੇਂਗਾ ਨਹੀਂ। ਉਹ ਜੋ ਦੱਖਣੀ ਸੈਨਕ ਆਉਂਦੇ ਹਨ, ਲਾਲ ਬਸਤਰ ਪਹਿਣ ਕੇ, ਜਿਨ੍ਹਾਂ ਦੇ ਸੀਨਿਆਂ ਉੱਤੇ ਕਵਚ ਕਸਿਆ ਹੋਇਆ ਹੁੰਦਾ ਹੈ, ਉਹਨਾਂ ਨਾਲ ਮਿੱਤਰਤਾ ਕਰ ਕੇ, ਚਾਪਲੂਸੀ ਕਰ ਕੇ, ਮੁਟਿਆਰ ਭੇਟ ਕਰ ਕੇ ਤੂੰ ਅਗਨੀ ਵਰਗੇ ਪ੍ਰਭਾਵ ਵਾਲੀ ਮਦਿਰਾ ਵੀ ਪ੍ਰਾਪਤ ਨਹੀਂ ਕਰ ਸਕਦਾ ? ਪਤਾ ਨਹੀਂ ਕਿੰਨੇ ਕਾਸ਼ੀ-ਵਾਸੀ ਉੱਚ-ਪਦਾਂ ਉੱਤੇ ਪਹੁੰਚ ਗਏ। ਇਕ ਤੂੰ ਹੈਂ ਮੂਰਖ, ਜੋ ਵਧੀਆ ਮਦਿਰਾ ਵੀ ਪ੍ਰਾਪਤ ਨਹੀਂ ਕਰ ਸਕਦਾ। ਤੂੰ ਨਿਰਾ ਭੰਡ ਹੈਂ। ਇਹ ਚੱਕਰ-ਪੂਜਾ ਕੀ ਕਰ ਸਕੇਗੀ ? ਮਦਿਰਾ ਦੇ ਤੋੜੇ ਇਹ ਵਾਰ-ਵਾਰ ਪਿਸ਼ਾਬ ਕਰ ਰਹੀ ਹੈ।"

ਮੁਟਿਆਰ ਖਿੜ-ਖਿੜ ਹੱਸ ਪਈ, "ਭੰਡ ਸ਼ਿਸ਼ ਹੈ ਅਤੇ ਛੰਡ, ਭਾਵ ਨਿਪੁੰਸਕ ਗੁਰੂ।" ਉਹਨੇ ਆਪਣੀ ਕਸੀ ਹੋਈ ਚੋਲੀ ਉਤਾਰ ਦਿੱਤੀ। ਉਹਦੀਆਂ ਭਰਵੀਆਂ ਛਾਤੀਆਂ ਚੰਦਰਮਾ ਦੀ ਮੱਧਮ ਲੋਅ ਵਿਚ ਵੀ ਸਪੱਸ਼ਟ ਦਿਖਾਈ ਦੇ ਰਹੀਆਂ ਸਨ। ਉਹ ਨਾਗਰੰਗਾਂ ਦੇ ਫਲ ਵਰਗੀਆਂ ਸਨ। ਇਕ ਵਚਿੱਤਰ ਪ੍ਰਕਾਰ ਦੀ ਮੁਦਰਾ ਬਣਾਉਂਦਿਆਂ ਉਹਨੇ ਆਪਣੇ ਸਰੀਰ ਨੂੰ ਇਉਂ ਮਰੋੜਿਆ ਜਿਵੇਂ ਉਹ ਗੰਦੇ ਬਸਤਰ ਨੂੰ ਨਿਚੋੜ ਰਹੀ ਹੋਵੇ। ਉਹਨੇ ਲੰਮੀ ਅੰਗੜਾਈ ਲਈ ਅਤੇ ਸ਼ਿਥਲ ਸਰੀਰ ਨੂੰ ਊਨੀ ਚਾਦਰ ਵਿਚ ਲਪੇਟ ਲਿਆ।

ਕਾਪਾਲਿਕ ਮੱਠ ਬਹੁਤ ਹੀ ਢਹਿਆ-ਪੁਰਾਣਾ ਦਿੱਸ ਰਿਹਾ ਸੀ। ਲਗਦਾ ਸੀ ਜਿਵੇਂ ਵਰ੍ਹਿਆਂ ਤੋਂ ਅਣਗੌਲਿਆ ਪਿਆ ਹੋਵੇ। ਕਿਤੋਂ ਲਿਉੜ ਲਹੇ ਪਏ ਸਨ। ਕਿਤੇ ਛੋਟੀਆਂ ਇੱਟਾਂ ਇਉਂ ਝਾਕ ਰਹੀਆਂ ਸਨ ਜਿਵੇਂ ਆਪਣੇ ਭਿਆਨਕ ਮੂੰਹ ਨੂੰ ਖੋਲ੍ਹ ਕੇ ਮਰਗਮੱਛ ਜਿਹਾ ਕੋਈ ਭੁੱਖਾ ਜੰਤੂ ਸ਼ਿਕਾਰ ਦੀ ਉਡੀਕ ਕਰ ਰਿਹਾ ਹੋਵੇ। ਮੱਠ ਦੇ ਅੰਦਰਲੇ ਕਮਰੇ ਵਿਚੋਂ ਦੁਰਗੰਧ ਦੇ ਬੁੱਲੇ ਉੱਠ ਰਹੇ ਸਨ। ਉਹਨੂੰ ਸਹਿ ਸਕਣਾ ਅਸੰਭਵ ਸੀ। ਬਿਰਧ ਕਾਪਾਲਿਕ ਆਪਣੇ ਨਾਲ ਸ਼ਿਸ਼ ਅਤੇ ਦੋਵੇਂ ਮੁਟਿਆਰਾਂ ਲੈ ਕੇ ਦੁਆਰ ਉੱਤੇ ਪੁੱਜਿਆ। ਉਥੋਂ ਦੇ ਪਹਿਰੇਦਾਰ ਨੰਗੀਆਂ ਤਲਵਾਰਾਂ ਲੈ ਕੇ ਖੜ੍ਹੇ ਸਨ।

"ਮੈਂ ਹਾਂ ਬਜਰਾਨੰਦ", ਉਹਨੇ ਪਹਿਰੇਦਾਰ ਨੂੰ ਆਖਿਆ, "ਇਹ ਹੈ ਮੇਰਾ ਸ਼ਿਸ਼ ਛਾਗਲੇਸ਼ਵਰ, ਅਤੇ ਇਹ ਦੋ ਭੈਰਵੀਆਂ ਹਨ।"

"ਜਾਓ ਆਰੀਆ", ਪਹਿਰੇਦਾਰ ਨੇ, ਜੋ ਆਪ ਮਦਿਰਾ ਦੇ ਨਸ਼ੇ ਵਿਚ ਧੁੱਤ ਖਲੋਤਾ ਸੀ, ਕਿਹਾ। ਫੇਰ ਉਹਨੇ ਪੁੱਛਿਆ, "ਤੁਹਾਡੇ ਕੋਲ ਬਦੇਸੀ ਮਦਿਰਾ ਤਾਂ ਨਹੀਂ ਹੋਣੀ, ਆਰੀਆ ?"

"ਉਇ ਭਰਾਵਾ, ਅਸੀਂ ਤਾਂ ਅਣਗੌਲ ਜੀਵ ਹਾਂ। ਕਿਵੇਂ-ਨਾ-ਕਿਵੇਂ ਪੇਟ ਭਰਨ ਨੂੰ ਰੋਟੀ

ਮਿਲ ਜਾਂਦੀ ਹੈ. ਉਹੋ ਬਹੁਤ ਹੈ। ਮੱਠ ਤੋਂ ਕਦੀ-ਕਦਾਈਂ ਮਾਸ-ਭੋਜਨ ਲਈ ਤਰਲਾ-ਮਿੰਨਤ ਕਰਨੀ ਪੈਂਦੀ ਹੈ।"

ਸਾਰੇ ਜਣੇ ਅੰਦਰਲੇ ਕਮਰੇ ਵੱਲ ਵਧ ਗਏ।

"ਰਾਜਨ", ਸੁਬੋਧ ਦੇਵ ਬੋਲਿਆ, "ਮੱਠ ਦੇ ਪਿਛੇ ਦੀ ਦੀਵਾਰ ਇਕ ਥਾਂ ਤੋਂ ਮੀਂਹ ਵਿਚ ਡਿੱਗ ਪਈ ਹੈ। ਉਥੇ ਲੱਕੜ ਦਾ ਫੱਟਾ ਰਖਿਆ ਹੋਇਆ ਹੈ ਤਾਂ ਜੋ ਅੰਦਰਲਾ ਦ੍ਰਿਸ਼ ਦਿਖਾਈ ਨਾ ਦੇਵੇ। ਤੁਸੀਂ ਉਥੇ ਚਲੇ ਜਾਓ। ਅਸੀਂ ਬਾਹਰ ਵਾਲੇ ਮੁੱਖ ਦੁਆਰ ਵਿਚੋਂ ਵੜਨ ਦਾ ਜਤਨ ਕਰਾਂਗੇ।" ਇਹਤੋਂ ਪਹਿਲਾਂ ਕਿ ਕੀਰਤ ਕੁਝ ਬੋਲਦੇ, ਅਨੰਤ ਨੂੰ ਨਾਲ ਲੈ ਕੇ ਸੁਬੋਧ ਹਨੇਰੇ ਵਿਚ ਗੁਆਚ ਗਏ।

ਕੀਰਤ ਸਿੰਘ ਮੱਠ ਦੇ ਪਿਛਵਾੜੇ ਪੁੱਜੇ। ਠੀਕ ਹੀ ਉਥੇ ਲਕੜੀ ਦੇ ਫੱਟੇ ਦੀ ਵਿਰਲ ਵਿਚੋਂ ਸਾਰਾ ਦ੍ਰਿਸ਼ ਦਿਖਾਈ ਦੇ ਰਿਹਾ ਸੀ।

ਕੋਈ ਵੀਹ-ਪਚੀ ਵਿਅਕਤੀ ਚੱਕਰ ਘੱਤਾ ਕੇ ਬੈਠੇ ਹੋਏ ਸਨ। ਖੱਬੇ ਹਿੱਸੇ ਵਿਚ ਸ਼ਮਸਾਨ-ਕਾਲੀ ਦੀ ਭਿਆਨਕ ਮੂਰਤੀ ਸੀ। ਨੀਲੇ ਰੰਗ ਦੇ ਪੱਥਰਾਂ ਦੇ ਟੁਕੜਿਆਂ ਦੀ ਬਣੀ ਅਠਾਰਾਂ ਭੁਜਾਵਾਂ ਵਾਲੀ ਉਸ ਮੂਰਤੀ ਨੂੰ ਦੇਖਣ ਨਾਲ ਹੀ ਡਰ ਲਗਦਾ ਸੀ। ਓਹਦੇ ਨੇੜੇ ਦੇ ਦੋਵਾਂ ਥੰਮ੍ਹਾਂ ਉੱਤੇ ਬਾਲਾਂ ਦੀਆਂ ਖੋਪੜੀਆਂ ਵਿਚ ਪਾਈ ਚਰਬੀ ਵਿਚ ਭਿਜੀਆਂ ਮੋਟੀਆਂ ਬੱਤੀਆਂ ਮਚ ਰਹੀਆਂ ਸਨ। ਮੂਰਤੀ ਦੇ ਗਲ ਵਿਚ ਖੋਪੜੀਆਂ ਦੀ ਮਾਲਾ ਸੀ। ਕਮਰ ਉੱਤੇ ਬਾਘ ਦੇ ਚਮੜੇ ਨੂੰ ਇਸ ਪ੍ਰਕਾਰ ਲਪੇਟ ਦਿੱਤਾ ਗਿਆ ਸੀ ਕਿ ਓਹਦਾ ਅਧਾ ਭਾਗ ਨੰਗਾ ਦਿਖਾਈ ਦੇਵੇ। ਮੂਰਤੀ ਦੇ ਹੱਥਾਂ ਵਿਚ ਭਾਂਤ-ਭਾਂਤ ਦੇ ਹਥਿਆਰ ਸਨ। ਲਹੂ-ਭਿੱਜੀ ਤਲਵਾਰ ਅਤੇ ਕੁਹਾੜਾ ਕਪਾਲ-ਦੀਪਾਂ ਦੇ ਚਾਨਣ ਵਿਚ ਚਮਕ ਰਹੇ ਸਨ। ਲੰਮੀ ਲਾਲ ਰੰਗ ਦੀ ਜੀਭ ਬਾਹਰ ਨਿੱਕਲੀ ਹੋਈ ਸੀ ਅਤੇ ਪ੍ਰਚੰਡ ਕਾਲੀ ਦੇ ਰੁਦਰ ਰੂਪ ਨੂੰ ਉਜਾਗਰ ਕਰ ਰਹੀ ਸੀ।

ਚੱਕਰ-ਅਰਚਨ ਆਰੰਭ ਹੋ ਗਿਆ। ਵਿਚਕਾਰ ਮਹਾਂਭੈਰੋ ਰੁਦਰ ਸ਼ਖਰ ਆਪਣੇ ਆਸਨ ਉੱਤੇ ਬੈਠ ਹੋਏ ਸਨ। ਉਹਨਾਂ ਨੇ ਕਾਪਾਲਿਕਾਂ ਅਤੇ ਭਰਵੀਆਂ ਨੂੰ ਸੰਬੋਧਿਤ ਹੁੰਦਿਆਂ ਕਿਹਾ, "ਅੱਜ ਮੇਰਾ ਆਸਨ ਪਵਿੱਤਰ ਹੋਇਆ ਹੈ। ਦਖਣ ਦੇਸ਼ ਤੋਂ ਆਏ ਹੋਏ ਬੀਰ ਭੈਰੋਆਂ ਨੇ ਮੈਨੂੰ ਭੇਟਾ ਦੇ ਰੂਪ ਵਿਚ ਇਹ ਵਡਮੁੱਲਾ ਬਾਘ-ਚਮੜਾ ਦਿੱਤਾ ਹੈ। ਸ਼ਾਸਤਰਾਂ ਵਿਚ ਲਿਖਿਆ ਹੈ ਕਿ ਰੂੰ ਦੇ ਬਣੇ ਹੋਏ ਆਸਨ ਮੌਤ ਦੀ ਸੂਚਨਾ ਦਿੰਦੇ ਹਨ।"

ਉਹਨਾਂ ਦੀ ਗੱਲ ਸੁਣ ਕੇ ਅਨੇਕ ਸਾਧਕ ਦਿਲ ਵਿਚ ਮ੍ਰਿਤੂ ਭੈ ਦਾ ਅਨੁਭਵ ਕਰਦੇ ਹੋਏ ਇਕੱਠੇ ਹੀ ਬੋਲ ਪਏ, "ਮਹਾਂਭੈਰੋ, ਸਾਡਾ ਆਸਨ ਵੀ ਤਾਂ ਰੂੰ ਦਾ ਹੀ ਹੈ। ਤੁਸੀਂ ਸਾਡੇ ਉੱਤੇ ਕਿਰਪਾ ਕਰੋ ਅਤੇ ਸਾਡੇ ਵਰਗੇ ਕੰਗਾਲ ਸਾਧਕਾਂ ਉੱਤੇ ਚੱਕਰ ਕੱਟ ਰਹੇ ਮ੍ਰਿਤੂ ਦੇ ਭੈ ਨੂੰ ਦੂਰ ਕਰੋ।"

"ਤਥਾ-ਅਸਤੂ", ਮਹਾਂਭੈਰੋ ਬੋਲਿਆ। "ਅਗਲੀ ਚੱਕਰ-ਪੂਜਾ ਦੇ ਅਵਸਰ ਉੱਤੇ ਤੁਸੀਂ ਕੁਸ਼ ਘਾਹ ਦੇ ਆਸਨ ਲੈ ਕੇ ਆਉਣਾ। ਉਹਨੂੰ ਰੋਗਾਂ ਤੋਂ ਦੂਰ ਕਰਨ ਵਾਲਾ ਪਵਿੱਤਰ ਆਸਨ ਮੰਨਿਆ ਗਿਆ ਹੈ।"

ਚੱਕਰ-ਅਰਚਨ ਲਈ ਜੋ ਕਮਰਾ ਸੀ, ਉਸ ਵਿਚ ਅਠ ਥੰਮ ਸਨ ਅਤੇ ਹਰੇਕ ਥੰਮ

ਉਤੇ ਕਪਾਲ-ਦੀਪ ਬਲ ਰਿਹਾ ਸੀ। ਵਿਚਕਾਰ ਤਿਕੋਣੀ ਵਦੀ ਸੀ, ਜਿਸ ਵਿਚ ਅਗਨੀ ਬਲ ਰਹੀ ਸੀ। ਅਗਰ, ਰਾਲ ਅਤੇ ਚਰਬੀ ਦੇ ਹਵਨ ਨਾਲ ਵਚਿੱਤਰ ਕਿਸਮ ਦਾ ਧੂੰਆਂ ਸਾਰੇ ਵਾਤਾਵਰਨ ਵਿਚ ਭਰਨ ਲੱਗ ਪਿਆ ਸੀ। ਕੀਰਤ ਦਾ ਮਨ ਇਸ ਦੁਰਗੰਧ ਨਾਲ ਘਬਰਾ ਉੱਠਿਆ। ਉਹ ਲੱਕੜ ਦੇ ਫੱਟੇ ਦੇ ਦੂਜੇ ਪਾਸੇ ਜਾ ਕੇ ਇਸ ਭਿਆਨਕ ਪੂਜਾ ਨੂੰ ਦੇਖਣ ਲਗਿਆ। ਸਭ ਦੇ ਸਾਹਮਣੇ ਮਦਿਰਾ-ਪਾਣ ਲਈ ਖਪੜੀਆਂ ਰਖੀਆਂ ਹੋਈਆਂ ਸਨ। ਸਾਧਕ ਜੋੜੇ ਭੈਰੋ ਅਤੇ ਭੈਰਵੀਆਂ ਧਿਆਨ-ਮਗਨ ਮੁਦਰਾ ਵਿਚ ਬਿਰਾਜਮਾਨ ਸਨ।

"ਆਰੀਆ ਰੁਦਰ ਸ਼ੇਖਰ !" ਦੱਖਣ ਤੋਂ ਆਇਆ ਇਕ ਬੀਰ ਭਰੋ ਬੋਲਿਆ, "ਅਸੀਂ ਸਾਡੇ ਕੋਲ ਅੰਗੂਰਾਂ ਦੀ ਬਣੀ ਬਹੁਤ ਵਧੀਆ ਮਦਿਰਾ ਹੈ। ਅਸੀਂ ਚਾਹੁੰਦੇ ਹਾਂ ਕਿ ਸਾਡੇ ਆਨੰਦ ਨੂੰ ਸਿਖਰ ਪੁਚਾਉਣ ਲਈ ਚਕਰ-ਅਰਚਨ ਵਿਚ ਹਾਜ਼ਰ ਸਭ ਸਾਧਕ-ਸਾਧਿਕਾਵਾਂ ਇਸ ਮਦਿਰਾ-ਪਾਣ ਵਿਚ ਸ਼ਾਮਲ ਹੋਣ।"

"ਵਾਹ ! ਧੰਨ ਹੋ ਭੈਰੋ ! ਧੰਨ ਹੈ ਤੁਹਾਡੀ ਨਿਸ਼ਠਾ ! ਮੈਂ ਸਹਿਮਤੀ ਦਿੰਦਾ ਹਾਂ ਕਿ ਕਪਾਲ-ਪਾਤਰਾਂ ਵਿਚ ਯਥਾ-ਉਚਿਤ ਮਾਤਰਾ ਵਿਚ ਮਦਿਰਾ ਪਾ ਦਿੱਤੀ ਜਾਵੇ।"

ਸਭ ਲੋਕ ਤਿੱਖੀ ਮਦਿਰਾ ਦਾ ਆਨੰਦ ਲੈਂਦੇ ਹੋਏ ਨਸ਼ੇ ਵਿਚ ਝੂਮ ਉਠੇ। ਤਦੋਂ ਕੀਰਤ ਨੇ ਦੇਖਿਆ, ਤ੍ਰਿਕੋਣੀ ਵੇਦੀ ਦੇ ਕੋਲ ਕ੍ਰਿਸ਼ਨ ਮਿਸਰ ਖੋਪੜੀ ਵਿਚਲੀ ਮਦਿਰਾ ਪੀਣ ਕੇ ਪੀ ਜਾਣ ਤੋਂ ਮਗਰੋਂ ਵੀ ਅਤ੍ਰਿਪਤ ਸਨ। ਉਹਨਾਂ ਨੇ ਖੋਪੜੀ ਅੱਗੇ ਕੀਤੀ। ਉਹਨਾਂ ਦੀ ਉਤਾਵਲਤਾ ਦੇਖ ਕੇ ਮਹਾਂਭੈਰੋਂ ਰੁਦਰ ਸ਼ੇਖਰ ਨੇ ਕਿਹਾ, "ਜਿੰਨੀ ਮਦਿਰਾ ਸੀ, ਉਹ ਤਾਂ ਵੰਡੀ ਗਈ। ਸਾਧਕ, ਤੈਨੂੰ ਲਾਲਸਾ ਪ੍ਰਗਟ ਕਰਦਿਆਂ ਖਾਲੀ ਕਪਾਲ ਦਿਖਾ ਕੇ ਆਦਮੀਆਂ ਸਾਹਮਣੇ ਭੀਖ ਮੰਗਣ ਵਾਲਿਆਂ ਵਾਂਗ ਅੱਗੇ ਵੱਲ ਕਰਨ ਦਾ ਕੋਈ ਅਧਿਕਾਰ ਨਹੀਂ ਹੈ।"

"ਆਰੀਆ ਭੈਰੋਂ ! ਮੈਂ ਮਦਿਰਾ ਦਾ ਵੀ ਸਾਧਕ ਹਾਂ। ਮੈਂ ਚੱਕਰ-ਅਰਚਨ ਤੋਂ ਇਲਾਵਾ ਵੀ ਰੋਜ਼ ਬਹੁਤ ਮਦਿਰਾ ਦਾ ਸੇਵਨ ਕਰਦਾ ਹਾਂ। ਭਾਵੇਂ ਅੱਜ ਮੈਂ ਦੱਖਣ ਤੋਂ ਆਏ ਭੈਰੋ ਦੀ ਦਿੱਤੀ ਵਡਮੁੱਲੀ ਮਦਿਰਾ ਦਾ ਪਾਣ ਕੀਤਾ ਹੈ, ਪਰ ਮੇਰਾ ਨਸ਼ਾ ਖਿੜਾਉਣ ਲਈ ਥੋੜ੍ਹੀ ਹੋਰ ਪਿਆ ਦਿਓ।"

"ਮਹਾਂਭੈਰੋਂ, ਇਹ ਕੌਣ ਹੈ ?" ਤਿੰਨ ਦੱਖਣੀ ਸੈਨਕ, ਜੋ ਛਲੀਏ ਵੇਸ ਵਿਚ ਸਨ, ਬੋਲ ਪਏ। "ਇਹਨੂੰ ਅਸੀਂ ਪਹਿਲੀ ਵਾਰ ਦੇਖ ਰਹੇ ਹਾਂ। ਚੱਕਰ-ਅਰਚਨ ਦੇ ਨੇਮਾਂ ਅਨੁਸਾਰ ਤੁਹਾਥੋਂ ਆਗਿਆ ਪ੍ਰਾਪਤ ਹੋਈ ਵਾਲਾ ਸਾਧਕ ਹੀ ਇਸ ਕਮਰੇ ਵਿਚ ਆ ਸਕਦਾ ਹੈ। ਇਸ ਓਪਰੇ ਸਾਧਕ ਨੂੰ ਸੱਦਾ ਦੇਣ ਵਾਲਾ ਕੌਣ ਵਿਅਕਤੀ ਹੈ ? ਕੀਹਨੇ ਬੁਲਾਇਆ ਹੈ ਇਹਨੂੰ ?"

"ਹਾਂ ਬਈ, ਕੀਹਨੇ ਬੁਲਾਇਆ ਹੈ ਇਹਨੂੰ ?" ਰੁਦਰ ਸ਼ੇਖਰ ਘਬਰਾ ਕੇ ਬੋਲਿਆ। "ਕੌਣ ਹੈ ਤੂੰ ?"

"ਮੈਂ ਬੁਲਾਇਆ ਹੈ, ਮਹਾਂਭੈਰੋਂ", ਇਕ ਦੱਖਣੀ ਸਾਧਕ ਖੜ੍ਹਾ ਹੋ ਗਿਆ। ਉਹਨੇ ਵੀ ਲਾਲ ਬਸਤਰ ਪਹਿਣੇ ਹੋਏ ਸਨ। ਉਹਦੀ ਲਾਲ ਰੰਗ ਦੀ ਪਗੜੀ ਢਿੱਲੀ ਹੋ ਕੇ ਪੂਰੇ ਮੱਥੇ

ਨੂੰ ਢਕ ਰਹੀ ਸੀ ਅਤੇ ਲੰਮੀ ਦਾੜ੍ਹੀ ਵਿਚ ਚਿਹਰਾ ਢਕਿਆ ਹੋਇਆ ਸੀ।

"ਵਾਹ ਪ੍ਰਵਰ ਸੇਨ !" ਰੁਦਰ ਸ਼ੇਖਰ ਨੇ ਹੱਥ ਉੱਚਾ ਚੁਕਦਿਆਂ ਆਪਣੀ ਅਸ਼ੀਰਵਾਦੀ ਮੁਦਰਾ ਵਿਚ ਕਿਹਾ. "ਭੈਰੋਂ-ਗਣ, ਇਹ ਵੀ ਤੁਹਾਡੇ ਵਾਂਗ ਹੀ ਸਾਡੇ ਚੱਕਰ-ਅਰਚਨ ਦੇ ਪੁਰਾਣੇ ਭਿਆਲ ਹਨ। ਇਹਨਾ ਨੂੰ ਹੱਕ ਹੈ ਕਿ ਇਹ ਕਿਸੇ ਵੀ ਢੁਕਵੇਂ ਵਿਅਕਤੀ ਨੂੰ ਮੇਰੀ ਆਗਿਆ ਨਾਲ ਸੱਦ ਸਕਦੇ ਹਨ।"

"ਤਾਂ ਕਹੋ ਪ੍ਰਵਰ ਸੇਨ ਨੂੰ ਕਿ ਉਹ ਇਹਦੇ ਲਈ ਲੋੜੀਂਦੀ ਮਦਿਰਾ ਦਾ ਪ੍ਰਬੰਧ ਕਰਨ।"

"ਤੁਸੀਂ ਚਿੰਤਾ ਨਾ ਕਰੋ। ਮੈਂ ਇਹਨਾ ਨੂੰ ਦੇਣ ਲਈ ਅੰਗੂਰਾਂ ਦੀ ਮਦਿਰਾ ਹੀ ਲੈ ਕੇ ਆਇਆ ਹਾਂ". ਉਹਨਾ ਨੇ ਮਦਿਰਾ-ਪਾਤਰ ਵਿਚੋਂ ਕ੍ਰਿਸ਼ਨ ਮਿਸ਼ਰ ਦੇ ਹੱਥ ਵਾਲੀ ਖੋਪੜੀ ਪੂਰੀ ਤਰ੍ਹਾਂ ਭਰਦਿਆਂ ਹੋਇਆਂ ਕਿਹਾ। "ਸਾਧਕਾਂ ਵਿਚ ਮਤਭੇਦ ਠੀਕ ਨਹੀਂ। ਇਹ ਬਹੁਤ ਵਿਦਵਾਨ, ਸ਼ਾਸਤਰ-ਗਿਆਤਾ ਅਤੇ ਪ੍ਰਤਿਹਾਰ ਵੰਸ ਦੇ ਸਮਰਾਟਾਂ ਦੇ ਬ੍ਰਾਹਮਣ ਪੁਰੋਹਿਤ ਆਚਾਰੀਆ ਬੀਰ ਸਰਮਾ ਦੇ ਪੋਤਰੇ ਹਨ। ਜੇ ਤੁਸੀਂ ਲੋਕ ਇਹਨਾ ਦਾ ਆਦਰ ਨਹੀਂ ਕਰ ਸਕਦੇ ਤਾਂ ਨਾ ਸਹੀ. ਪਰ ਇਹਨਾ ਨੂੰ ਦੁਰਕਾਰਨ ਦੀ ਚੇਸਟਾ ਭਿਆਨਕ ਅਪਰਾਧ ਹੈ।"

"ਸਾਨੂੰ ਸ਼ੱਕ ਹੈ ਕਿ ਪ੍ਰਵਰ ਸੇਨ ਅਸਲੀ ਨਾਂ ਨਹੀਂ ਹੈ। ਇਹ ਕੋਈ ਗੁਪਤਚਰ ਹੈ। ਇਹਤੋਂ ਪੁੱਛੋ ਕਿ ਇਹਦੀ ਭੈਰਵੀ ਕਿਥੇ ਹੈ ?"

ਸਭ ਲੋਕ ਆਤੰਕ ਨਾਲ ਕੰਬ ਉਠੇ। ਦੱਖਣੀ ਭੈਰੋਆਂ ਨੇ ਆਪਣੀਆਂ ਤਲਵਾਰਾਂ ਧੂਹ ਲਈਆਂ। ਚੱਕਰ-ਅਰਚਨ ਵਿਚ ਹਾਜਰ ਹੋਰ ਕਿਸੇ ਕੋਲ ਕੋਈ ਸ਼ਸਤਰ ਨਹੀਂ ਸੀ। ਉਹਨਾ ਨੇ ਕ੍ਰਿਸ਼ਨ ਮਿਸਰ ਵੱਲ ਦੇਖਦਿਆਂ ਕਿਹਾ. "ਮਹਾਂਭੈਰੋ, ਸਾਡੀ ਸਭ ਦੀ ਆਗਿਆ ਹੈ ਕਿ ਇਸ ਪ੍ਰਕਾਰ ਦਾ ਉੱਚੀ ਕੁਲ ਵਿਚ ਜਨਮਿਆ, ਭਾਂਤ-ਭਾਂਤ ਦੇ ਸਾਸਤਰਾਂ ਦਾ ਗਿਆਤਾ ਪਸੂ ਪਹਿਲੀ ਵਾਰ ਮਿਲਿਆ ਹੈ। ਇਹ ਭੈਰਵੀ ਤੋਂ ਬਿਨਾ ਹੀ ਦੁਆਰ ਦੇ ਪਹਿਰੇਦਾਰਾਂ ਨੂੰ ਛਲ ਕੇ ਇਥੇ ਆਇਆ ਹੈ। ਸੋ ਇਹਨੂੰ ਬਲੀ-ਸਤੰਭ ਨਾਲ ਨੂੜ ਦਿੱਤਾ ਜਾਵੇ।"

ਪ੍ਰਵਰ ਸੇਨ ਦੱਖਣੀ ਸੈਨਕਾਂ ਨੂੰ ਅਜਿਹਾ ਨਾ ਕਰਨ ਲਈ ਸਮਝਾ-ਬੁਝਾ ਰਹੇ ਸਨ। ਪਰ ਉਹਨਾ ਨੇ ਮਿੰਨਤਾਂ-ਤਰਲੇ ਅਸ੍ਵੀਕਾਰ ਕਰਦਿਆਂ ਕ੍ਰਿਸਨ ਮਿਸ਼ਰ ਨੂੰ ਧੱਕੇ ਨਾਲ ਬਲੀ-ਸਤੰਭ ਨਾਲ ਬੰਨ੍ਹ ਦਿੱਤਾ। ਨਾਲ ਹੀ ਇਕ ਹੋਰ ਬਲੀ-ਸਤੰਭ ਨਾਲ ਇਕ ਮੋਟਾ-ਤਕੜਾ ਬੱਕਰਾ ਬੰਨ੍ਹਿਆ ਹੋਇਆ ਸੀ। ਦੱਖਣੀ ਸੈਨਕ ਮਹਾਂਭੈਰੋਂ ਦੀ ਗੱਲ ਗੌਲੇ ਬਿਨਾ ਬੋਲੇ, "ਇਹਨਾ ਦੋਵਾਂ ਪਸੂਆਂ ਨੂੰ ਬਲੀ ਲਈ ਪਵਿੱਤਰ ਕਰੋ।"

ਰੁਦਰ ਸ਼ੇਖਰ ਬੜੀ ਉਦਾਸੀਨਤਾ ਨਾਲ ਬੋਲਿਆ, "ਮੈਂ ਅਜਿਹਾ ਕਰਨ ਦੀ ਆਗਿਆ ਨਹੀਂ ਦੇ ਸਕਦਾ। ਨਰ-ਬਲੀ ਦੇ ਸਮਾਚਾਰ ਨਾਲ ਨਗਰ-ਅਧਿਕਾਰੀ, ਰਾਜਾ-ਮਹਾਰਾਜਾ, ਸੈਨਾ-ਨਾਇਕ. ਆਦਿ ਸਾਡੀ ਚੱਕਰ-ਪੂਜਾ ਉੱਤੇ ਪਾਬੰਦੀ ਲਾ ਸਕਦੇ ਹਨ।"

ਸੈਨਕ ਬੋਲੇ, "ਪਹਿਲਾ ਤੁਸੀਂ ਬੱਕਰਾ-ਬਲੀ ਤਾਂ ਦਿਓ।"

ਰੁਦਰ ਸੇਖਰ ਨੇ ਜਲ, ਸੰਧੂਰ, ਪੁਸ਼ਪ, ਗੰਧ ਅਤੇ ਦੇਵ-ਭੋਜਨ ਦੀ ਸਮੱਗਰੀ ਨਾਲ ਪਸੂ ਨੂੰ ਪਵਿੱਤਰ ਕੀਤਾ। ਇਸ ਪਿਛੋਂ ਉਹਨਾਂ ਨੇ ਕਪੂਰ ਦੀ ਟਿੱਕੀ ਬਾਲ ਕੇ ਬੱਕਰੇ ਦੇ ਦੋਵਾਂ ਸਿੰਗਾਂ ਦੇ ਵਿਚਕਾਰ ਉਹਦੀ ਸਿਰੀ ਦੇ ਉੱਤੇ ਰੱਖ ਦਿੱਤੀ।

ਦੱਖਣੀ ਸੈਨਕ ਨੇ ਤਲਵਾਰ ਦੇ ਵਾਰ ਨਾਲ ਬੱਕਰੇ ਦੇ ਸਿਰ ਨੂੰ ਧੜ ਤੋਂ ਵੱਖ ਕਰ ਦਿੱਤਾ। ਖੋਪੜੀ ਵਿਚ ਲਹੂ ਲੈ ਕੇ ਮਹਾਕਾਲੀ ਨੂੰ ਅਰਪਿਤ ਕੀਤਾ ਗਿਆ। ਉਹਨਾ ਨੇ ਕ੍ਰਿਸਨ ਮਿਸਰ ਦੇ ਮੱਥੇ ਉੱਤੇ ਵੀ ਰੋਲੀ-ਚੰਦਨ ਆਦਿ ਦਾ ਲੇਪ ਕਰ ਕੇ ਕਿਹਾ, "ਜੋ ਕੁਝ ਭਗਵਤੀ ਕਾਲੀ ਤੋਂ ਮੰਗਣਾ ਚਾਹੁੰਦਾ ਹੈਂ, ਮੰਗ ਲੈ। ਜੋ ਤੇਰੀ ਇੱਛਾ ਹੋਵੇ, ਸਾਨੂੰ ਦੱਸ ਦੇ। ਅਸੀਂ ਤੇਰੀ ਮਨੋ-ਕਾਮਨਾ ਪੂਰੀ ਕਰਨ ਦਾ ਯਥਾ-ਸੰਭਵ ਜਤਨ ਕਰਾਂਗੇ।"

"ਮੈਂ ਭਗਵਤੀ ਵਿੰਧਿਆਵਾਸਿਨੀ ਤੋਂ ਕੇਵਲ ਇਕ ਮੰਗ ਮੰਗਣਾ ਚਾਹੁੰਦਾ ਹਾਂ। ਉਹਦੀ ਆਗਿਆ ਦਿੱਤੀ ਜਾਵੇ।"

"ਹਾ, ਹਾ, ਆਗਿਆ ਹੈ। ਬੋਲ !"

"ਮੈਂ ਭੱਦਰਕਾਲੀ ਦੇ ਸੰਕੇਤ ਪੜ੍ਹ ਰਿਹਾ ਹਾ। ਕਾਸ਼ੀ ਤੇ ਸ਼ੀਘਰ ਹੀ ਮਹਿਸ਼ਾਸੁਰ ਦਾ ਪ੍ਰਤਾਪ ਨਸ਼ਟ ਹੋਵੇਗਾ। ਸ਼ੀਘਰ ਹੀ ਇਸ ਅਤਿਆਚਾਰੀ ਨਰੇਸ ਦਾ ਬੱਧ ਹੋਵੇਗਾ।"

"ਤੂੰ ਇਹ ਸਭ ਕਿਸ ਨਰੇਸ਼ ਬਾਰੇ ਕਹਿ ਰਿਹਾ ਹੈਂ, ਸ਼ੂਦਰ, ਨੀਚ ?"

"ਕੀ ਕਾਸ਼ੀ ਵਿਚ ਦੋ ਨਰੇਸ਼ ਹਨ ?"

"ਹਾ ਉਦਿ ਦੁਸਟਾ, ਹਨ। ਇਕ ਰਾਜ-ਰਾਜੇਸ਼ਵਰ, ਸਭ ਦੇ ਪੂਜਣਯੋਗ ਅਤੇ ਪਰਜੇਸਵਰ ਕਰਨ ਦੇਵ ਅਤੇ ਦੂਜਾ ਹੈ ਬੱਕਰੇ ਵਾਂਗ ਡਰਪੋਕ ਤੇ ਮਲੀਨ, ਤੁੱਛ ਚੰਦਰ ਦੇਵ। ਉਹਨੂੰ ਇਸ ਨਗਰ ਦੇ ਕੁਛ ਲੋਕ ਕਾਸ਼ੀ-ਨਰੇਸ਼ ਆਖਦੇ ਹਨ। ਤੂੰ ਇਹ ਸਭ ਕਿਸ ਨਰੇਸ਼ ਦੇ ਵਿਰੁੱਧ ਕਹਿ ਰਿਹਾ ਸੀ ? ਬੋਲ, ਬੋਲ, ਨੀਚ।"

"ਨਿਮਾਣੇ ਬੱਕਰੇ ਦੀ ਬਲੀ ਮਾ ਬਹੁਤ ਵਾਰ ਸ੍ਵੀਕਾਰ ਕਰ ਚੁੱਕੀ ਹੈ। ਹੁਣ ਮਹਿਸਾਸੁਰ ਦੀ ਬਲੀ ਚਾਹੁੰਦੀ ਹੈ।"

ਕਰੋਧੀ ਸੈਨਕਾਂ ਨੇ ਜਿਉਂ ਹੀ ਤਲਵਾਰ ਉਤਾਂਹ ਚੁੱਕੀ, ਤਦੇ ਹੀ ਬਿਜਲੀ ਵਾਂਗ ਕੜਕਦੀ ਆਵਾਜ਼ ਨਾਲ ਲੱਕੜ ਦੇ ਫੱਟੇ ਨੂੰ ਤੋੜਦੇ ਹੋਏ ਕੀਰਤ ਸਿੰਘ ਨੇ ਵਚਿੱਤਰ ਤੇਜ਼ੀ ਨਾਲ ਆਪਣੀ ਤਲਵਾਰ ਦਾ ਅਜਿਹਾ ਵਾਰ ਕੀਤਾ ਕਿ ਸੈਨਕ ਦਾ ਸਿਰ ਉਹਦੇ ਧੜ ਨਾਲੋਂ ਵੱਖ ਹੋ ਗਿਆ। "ਸਾਵਧਾਨ ! ਜੇ ਕੋਈ ਬਲੀ-ਸਤੰਭ ਕੋਲ ਆਇਆ ਤਾਂ ਉਹਦਾ ਵੀ ਇਉਂ ਹੀ ਬੱਧ ਹੋਵੇਗਾ ਜਿਵੇਂ ਇਸ ਮਲੇਛ ਦਾ ਹੋਇਆ।"

ਤਦੇ ਸਾਹਮਣੇ ਤੋਂ ਆ ਕੇ ਅਨੰਤ ਅਤੇ ਸੁਬੋਧ ਦੇਵ ਕੀਰਤ ਨੂੰ ਵਿਚਕਾਰ ਲੈ ਕੇ ਖਲੋ ਗਏ। ਦੋਵੇਂ ਕਲਚੁਰੀ ਸੈਨਕ ਭੱਜੇ। ਤਲਵਾਰ ਦੇ ਵਾਰ ਨਾਲ ਕ੍ਰਿਸਨ ਮਿਸ਼ਰ ਨੂੰ ਬਲੀ-ਬੰਧਨ ਤੋਂ ਮੁਕਤ ਕਰਦਿਆਂ ਕੀਰਤ ਨੇ ਕਿਹਾ, "ਆਈਆ ਛੇਤੀ ਕਰੋ। ਇਹ ਪ੍ਰਵਰ ਸੇਨ ਕੌਣ ਹੈ ?"

"ਚਲੋ ਬਾਹਰ, ਭੱਜ ਪਵੋ। ਮੈਂ ਸਭ ਕੁਛ ਮਗਰੋਂ ਦੱਸਾਂਗਾ। ਮੈਂ ਪਾਰਸ ਦੇਵ ਹਾਂ, ਰਾਜਨ।"

ਮੱਠ ਤੋਂ ਭਜਦਿਆ ਰਾਹ ਵਿਚਲੇ ਕੰਡਿਆਂ, ਝਾੜੀਆ ਅਤੇ ਪੈਰਾਂ ਵਿਚ ਉਲਝਣ ਵਾਲੀਆਂ ਵੇਲਾਂ ਨੂੰ ਮਿਧਦੇ ਹੋਏ ਪੰਜ ਵਿਅਕਤੀ ਗੰਗਾ ਦੇ ਕੰਢੇ ਉਤੇ ਸਥਿਤ ਕੇਦਾਰੇਸ਼ਵਰ ਮੰਦਰ ਕੋਲ ਪੁੱਜ ਗਏ।

"ਓ ਮਹਾਸੁਆ", ਸੁਬੋਧ ਦੇਵ ਘਾਟ ਦੀਆ ਪੌੜੀਆ ਤੇਜ਼ੀ ਨਾਲ ਉੱਤਰਦਿਆ ਕੰਢੇ

ਉੱਤੇ ਪੁੱਜ ਕੇ ਰੁਕ ਗਏ। ਕਿਸ਼ਤੀ ਘਾਟ ਉਤੇ ਬੱਝੀ ਹੋਈ ਸੀ ਅਤੇ ਮਹੇਸੂਆ ਸੁੱਤਾ ਪਿਆ ਸੀ।

"ਉੱਠ ਉਇ ਭਾਈ! ਜ਼ਰਾ ਛੇਤੀ ਚੱਲ, ਬੇਟੇ।"

ਆਪਣੇ ਸਿਰ ਉਤੇ ਕਿਸੇ ਦੀਆਂ ਖੁੱਭਵੀਆਂ ਉਂਗਲਾਂ ਦੇ ਸਪਰਸ਼ ਨਾਲ ਮਹੇਸੂਆ ਜਾਗ ਪਿਆ।

"ਆ ਗਏ ਤੁਸੀਂ ?"

"ਹਾਂ, ਬਈ !"

"ਤੇ ਰਾਜਾ ?"

"ਸਭ ਠੀਕ ਹੈ, ਬੇਟੇ। ਕਿਸ਼ਤੀ ਜ਼ਰਾ ਤੱਟ ਦੀਆ ਪੌੜੀਆਂ ਦੇ ਨਾਲ ਲਾ ਦੇ।"

ਕੀਰਤ, ਕ੍ਰਿਸ਼ਨ ਮਿਸ਼ਰ, ਅਨੰਤ, ਪਾਰਸ ਦੇਵ ਅਤੇ ਸੁਬੋਧ ਦੇਵ ਪੌੜੀਆ ਉਲੰਘਦੇ ਕਿਸ਼ਤੀ ਉੱਤੇ ਸਵਾਰ ਹੋ ਗਏ। ਕਿਸ਼ਤੀ ਉੱਤਰਵਾਹਿਨੀ ਗੰਗਾ ਦੀਆਂ ਚੰਚਲ ਲਹਿਰਾ ਨਾਲ ਖੇਡਦੀ ਹੋਈ ਤੁਰ ਪਈ।

"ਰਾਜਨ", ਕ੍ਰਿਸ਼ਨ ਮਿਸ਼ਰ ਬੋਲੇ, "ਮੈਂ ਆਪਣੇ ਦਿਲ ਉੱਤੇ ਪੱਥਰ ਰੱਖ ਕੇ, ਜਿਵੇਂ ਆਰੀਆ ਰੱਜੁਕ ਅਤੇ ਪਾਰਸ ਦਵ ਕਹਿੰਦੇ ਹਨ, ਸਭ ਕੁਛ ਛੁਪਾਇਆ। ਤੁਹਾਨੂੰ ਅਪਮਾਨਿਤ ਕੀਤਾ। ਛਲ-ਕਪਟੀ ਨਾਟਕ ਕਰਨਾ ਪਿਆ। ਮੈਂ ਬੇਵੱਸ ਸੀ। ਤੁਹਾਡੇ ਚਿਹਰੇ ਉੱਤੇ ਕਰੋਧ ਅਤੇ ਪ੍ਰਤੱਖ ਗਿਲਾਨੀ ਦਾ ਪਰਛਾਵਾਂ ਦੇਖ ਕੇ ਮੇਰਾ ਦਿਲ ਟੋਟੇ-ਟੋਟੇ ਹੋ ਰਿਹਾ ਸੀ। ਪਰ ਸ਼ੱਤਰੂ ਦੀ ਵਾਸਤਵਿਕ ਗਤੀਵਿਧੀ ਜਾਣਨ ਲਈ ਦੂਜਾ ਕੋਈ ਰਾਹ ਹੀ ਨਹੀਂ ਸੀ।

"ਅੱਜ ਦੇ ਚੱਕਰ-ਅਰਚਨ ਵਿਚ/ਕੇਵਲ ਦੋ ਜਣਿਆ ਨੇ ਸਾਮਲ ਹੋਣਾ ਸੀ। ਆਰੀਆ ਰੱਜੁਕ ਨੇ ਕਿਹਾ ਸੀ, ਰਾਜਾ ਨੂੰ ਉਥੇ ਜਾਣ ਤੋਂ ਕਿਸੇ ਵੀ ਢੰਗ ਨਾਲ ਰੋਕਣਾ ਸਾਡੀ ਜ਼ਿੰਮੇਵਾਰੀ ਹੈ। ਇਸ ਲਈ ਮੈਂ ਕਦਾਚਾਰ ਦਾ ਦਿਖਾਵਾ ਕੀਤਾ। ਉਹਦੇ ਲਈ ਖਿਮਾ ਕਰੋ। ਤੁਸੀ ਮੇਰੇ ਬਕਵਾਸ ਨੂੰ ਖਿਮਾ ਕਰੋ। ਮੇਰੇ ਜਿਹੇ ਅੰਤਹਿਕਰਨ ਦੀ ਘੋਰ ਕਾਲਿਮਾ ਵਿਚ ਡੁੱਬੇ ਹੋਏ ਚਰਿਤਰ-ਭ੍ਰਿਸ਼ਟ ਵਿਅਕਤੀ ਨੂੰ ਬਚਾਉਣ ਲਈ ਤੁਸੀਂ ਉਥੇ ਆ ਜਾਓਗੇ, ਇਹ ਵਿਸਵਾਸ ਨਹੀਂ ਸੀ। ਇਸ ਨਾਲ ਮੇਰਾ ਮਨ ਮੈਨੂੰ ਲਾਅਨਤ ਦੇ ਰਿਹਾ ਹੈ।"

ਕੀਰਤ ਬੋਲੇ, "ਤੁਸੀਂ ਦੁਖੀ ਨਾ ਹੋਵੋ, ਆਰੀਆ। ਮੈਨੂੰ ਤੁਹਾਡੇ ਉੱਤੇ ਸ਼ੱਕ ਨਹੀਂ ਕਰਨਾ ਚਾਹੀਦਾ ਸੀ। ਪਰ ਮੈਂ ਕੀਤਾ। ਫੇਰ ਵੀ ਨਾਤੇ ਦੀ ਜੋ ਗੁੜ੍ਹਤਾ ਰਾਜੇ ਅਤੇ ਕਲਾਕਾਰ ਦੇ ਵਿਚਕਾਰ ਹੋਣੀ ਚਾਹੀਦੀ ਹੈ, ਉਹਦੀ ਉੱਤਰਦਾਇਤਾ ਵੀ ਨਿਭਾ ਸਕਿਆ। ਮੈਂ ਅਤਿਅੰਤ ਸੰਤੁਸਟ ਹਾਂ।"

ਕਿਸ਼ਤੀ ਵਰੁਣਾ ਤੋਂ ਪਾਰ ਸਥਿਤ ਧਰਮਸਾਲਾ ਦੇ ਨੇੜੇ ਘਾਟ ਉੱਤੇ ਰੁਕ ਗਈ। ਸਭ ਲੋਕ ਕਿਸ਼ਤੀ ਤੋਂ ਉੱਤਰ ਪਏ।

ਸੁਬੋਧ ਦੇਵ ਬੋਲੇ, "ਲੈ ਬੇਟੇ ਮਹੇਸੂਆ, ਇਹ ਚਾਂਦੀ ਦਾ ਕਾਰਸ਼ਾਪਣ ਸ੍ਵੀਕਾਰ ਕਰ।"

"ਰਹਿਣ ਦਿਓ ਤੁਸੀਂ, ਮੈਨੂੰ ਬਿਗਾਨਾ ਕਿਉਂ ਮੰਨ ਰਹੇ ਹੋ ! ਜਦੋਂ ਲੋੜ ਪਵੇ, ਮਹੇਸੂਆ ਨੂੰ ਬੁਲਾ ਲੈਣਾ। ਬੁਲਾ ਲਵੋਗੇ ਨਾ ?"

"ਹਾਂ ਬੇਟੇ, ਬੁਲਾ ਲਵਾਂਗਾ।"

## 8

ਸਭ ਲੋਕ ਧਰਮਸ਼ਾਲਾ ਕੋਲ ਪੁੱਜ ਗਏ। ਉਹ ਧੀਰੇ-ਧੀਰੇ ਉੱਤਰੀ ਕਮਰੇ ਦੇ ਦੁਆਰ ਉੱਤੇ ਪਹੁੰਚੇ। ਕੀਰਤ ਨੂੰ ਦੇਖ ਕੇ ਆਰੀਆ ਰੱਜੁਕ ਅਤੇ ਗੋਵਿੰਦ, ਦੋਵੇਂ ਖੜ੍ਹੇ ਹੋ ਗਏ।

ਰੱਜੁਕ ਨੇ ਕਿਹਾ, "ਆਓ ਰਾਜਨ, ਮੇਰੀ ਸਾਰੀ ਵਿਉਂਤ ਨਿਹਫਲ ਹੋ ਗਈ। ਤੁਹਾਨੂੰ ਪ੍ਰਾਰਥਨਾ ਕਰ ਰਿਹਾ ਹਾ ਕਿ ਤੁਸੀਂ ਤੁਰਤ ਗੰਗਾ ਨੂੰ ਪਾਰ ਕਰ ਕੇ ਵਿੰਧਿਆਚਲ ਦੇ ਨੇੜੇ ਦੀ ਇਕ ਉੱਚੀ ਪਹਾੜੀ ਦੀ ਘਾਟੀ ਵਿਚ ਸਥਿਤ ਗਾਹੜਵਾਲਾਂ ਦੀ ਗੜ੍ਹੀ ਵਿਚ ਕੁਛ ਦਿਨ ਵਿਸਰਾਮ ਕਰਨ ਲਈ ਚਲੇ ਜਾਓ। ਤੁਹਾਨੂੰ ਕਾਸ਼ੀ ਆਇਆਂ ਅਜੇ ਇਕ ਸਤਵਾਰਾ ਵੀ ਨਹੀਂ ਬੀਤਿਆ ਕਿ ਪੂਰਾ ਨਗਰ ਬਹੁਤ ਜ਼ਿਆਦਾ ਗਰਮ ਹੋ ਗਿਆ ਹੈ। ਸਾਡੇ ਕੋਲ ਇਹਦਾ ਕੋਈ ਹੋਰ ਉਪਾਅ ਵੀ ਨਹੀ ਹੈ। ਤੁਸੀਂ ਸਭਨਾ ਨੇ ਸ਼ੰਕੁਧਾਰਾ ਸਥਿਤ ਮੱਠ ਵਿਚ ਕੀ ਕੀਤਾ ਹੈ, ਇਹਦੀ ਸੂਚਨਾ ਕੁਝ ਸਮਾ ਪਹਿਲਾਂ ਮੇਰਾ ਖਾਸ ਗੁਪਤਚਰ ਦੇ ਗਿਆ ਹੈ। ਤੁਸੀਂ ਜਿਸ ਸੈਨਾ-ਨਾਇਕ ਦਾ ਬੱਧ ਕੀਤਾ ਹੈ, ਉਹ ਕਰਨ ਦਾ ਬਹੁਤ ਪਿਆਰ-ਪਾਤਰ ਸੀ। ਸੋ ਕਰਨ ਦੀ ਘੋੜ-ਸਵਾਰ ਸੈਨਾ ਚਾਰੇ ਪਾਸੇ ਉਪੱਦਰ ਕਰਦੀ ਹੋਈ ਇਧਰ ਵੀ ਆ ਰਹੀ ਹੋਵੇਗੀ। ਅਸੀਂ ਹੁਣ ਯੁੱਧ ਦਾ ਐਲਾਨ ਕਰਨ ਦੀ ਹਾਲਤ ਵਿਚ ਨਹੀਂ ਹਾ।"

"ਤੁਹਾਡਾ ਆਦੇਸ਼ ਸਿਰ-ਮੱਥੇ ਹੈ, ਆਰੀਆ ਰੱਜੁਕ। ਕ੍ਰਿਸ਼ਨ ਮਿਸ਼ਰ ਦੀ ਪ੍ਰਾਣ-ਰਖਿਆ ਲਈ ਉਸ ਹੱਤਿਆ-ਤਤਪਰ ਦਾ ਬੱਧ ਕਰਨਾ ਮੇਰੇ ਵਾਸਤੇ ਜ਼ਰੂਰੀ ਹੋ ਗਿਆ ਸੀ। ਮੈਨੂੰ ਇਹ ਪਤਾ ਵੀ ਨਹੀਂ ਸੀ ਕਿ ਤੁਸੀਂ ਕੀ ਵਿਉਂਤ ਬਣਾਈ ਹੈ।"

ਰੱਜੁਕ ਬੋਲੇ, "ਖਿਮਾ ਮੰਗਦਾ ਹਾ, ਰਾਜਨ, ਸਾਨੂੰ ਵਿਸਵਾਸਯੋਗ ਸੂਤਰਾਂ ਤੋਂ ਪਤਾ ਲਗਿਆ ਸੀ ਕਿ ਸ਼ੰਕੁਧਾਰਾ ਮੱਠ ਵਿਚ ਵਾਮਾਚਾਰੀ ਸਾਧਕਾਂ ਵਿਚ ਕਰਨ ਦੇ ਕਈ ਸੈਨਾ-ਨਾਇਕ ਜਾਂਦੇ ਹਨ। ਉਹ ਸਾਡੇ ਮਹਾਰਾਜਾ ਚੰਦਰ ਦੇਵ ਦੇ ਵਿਰੁੱਧ ਲੋਕਾਂ ਨੂੰ ਭੜਕਾਉਂਦੇ ਹਨ। ਇਸ ਸਮਾਚਾਰ ਦੀ ਪ੍ਰਸ਼ਟੀ ਲਈ ਕਨਈਆ ਮਿਸਰ ਜ਼ੋਰ ਦੇ ਰਿਹਾ ਸੀ ਕਿ ਉਹਨੂੰ ਭੇਜਿਆ ਜਾਵੇ। ਸੋ ਮੈਂ ਪਾਰਸ ਦੇਵ ਨੂੰ ਨਾਲ ਲੈ ਕੇ ਉਹਨਾਂ ਦੇ ਉਥੇ ਜਾਣ ਦੀ ਗੱਲ ਪ੍ਰਵਾਨ ਕਰ ਲਈ। ਕਨਈਆ ਮਿਸਰ ਨੇ ਤੁਹਾਡਾ ਜੋ ਅਪਮਾਨ ਕੀਤਾ, ਉਹ ਇਕ ਦਿਖਾਵਾ-ਮਾਤਰ ਸੀ। ਉਹ ਅਜਿਹੇ ਵਿਹਾਰ ਲਈ ਤਿਆਰ ਨਹੀਂ ਸਨ ਹੋ ਰਹੇ। ਪਰ ਤੁਹਾਨੂੰ ਮੱਠ ਵਿਚ ਜਾਣ ਤੋਂ ਰੋਕਣ ਲਈ ਹੋਰ ਕੋਈ ਰਾਹ ਸੁੱਝ ਨਹੀਂ ਸੀ ਰਿਹਾ। ਅਸੀਂ ਜੋ ਅਪਰਾਧ ਕੀਤਾ ਹੈ, ਉਹਦੇ ਲਈ ਖਿਮਾ ਕਰਨਾ।"

ਗੋਵਿੰਦ ਬੋਲਿਆ, "ਆਰੀਆ ਰੱਜੁਕ, ਛੇਤੀ ਕਰੋ। ਸੂਰਜ ਚੜ੍ਹਨ ਤੋਂ ਪਹਿਲਾਂ ਉਸ ਸਥਾਨ ਤੱਕ ਪੁੱਜਣਾ ਜ਼ਰੂਰੀ ਹੈ।"

"ਅਸੀਂ ਬਹੁਤ ਹੀ ਅਰੋਕ-ਅਮੋੜ ਹੋਣੀ ਨਾਲ ਘਿਰ ਗਏ ਹਾਂ। ਰਾਜ-ਰਾਜੇਸ਼ਵਰ ਚੰਦਰ ਦੇਵ ਤਾਂ ਰਾਜਕੁਮਾਰ ਮਦਨ ਚੰਦਰ ਨੂੰ ਤੁਹਾਡੇ ਨਾਲ ਭੇਜਣਾ ਚਾਹੁੰਦੇ ਸਨ। ਪਰ ਯੁਵਰਾਜ ਗੋਵਿੰਦ ਨੇ ਅਜਿਹਾ ਹੱਠ ਕੀਤਾ ਕਿ ਇਹਨਾਂ ਨੂੰ ਭੇਜਣਾ ਪੈ ਰਿਹਾ ਹੈ। ਤੁਹਾਨੂੰ ਦੋਵਾਂ ਨੂੰ ਅੰਗ-ਰਖਿਅਕਾ ਤੋਂ ਬਿਨਾਂ ਵਣ ਵਿਚ ਭੇਜਣਾ ਸੰਕਟ ਦਾ ਕਾਰਨ ਹੋ ਸਕਦਾ ਹੈ।"

"ਬਾਕੀ ਗੱਲਾਂ ਫੇਰ ਕਰ ਲੈਣੀਆ, ਆਰੀਆ ਰੱਜੁਕ। ਹੁਣ ਬੇਲੋੜੀ ਦੇਰ ਨਾ ਕਰੋ।"

ਗੋਵਿੰਦ ਚੱਲ ਪਿਆ। ਕੀਰਤ ਸਿੰਘ ਨੂੰ ਬਸਤਰ ਬਦਲਣ ਲਈ ਥੋੜ੍ਹਾ ਰੁਕਣਾ ਪਿਆ।

"ਇਹ ਗਰਮ ਕੱਪੜੇ ਹਨ, ਰਾਜਨ। ਇਹ ਪਹਿਣ ਲਵੋ। ਸਰਦੀ ਵਧ ਰਹੀ ਹੈ। ਤੁਹਾਡੇ ਲਈ ਇਹ ਬਸਤਰ ਆਪ ਰਾਜੇਸ਼ਵਰ ਚੰਦਰ ਦੇਵ ਨੇ ਭੇਜੇ ਹਨ।"

"ਅਨੰਤ ਅਤੇ ਕ੍ਰਿਸ਼ਨ ਮਿਸ਼ਰ ਆਪਣੇ ਘੋੜਿਆਂ ਨਾਲ ਦੁਰਗ ਦੇ ਅੰਦਰ ਚਲੇ ਜਾਣਗੇ ਅਤੇ ਸੁਬੋਧ ਪ੍ਰਤਿਹਾਰ ਫੇਰ ਬਿਹਾਰੀ ਦੀ ਭੂਮਿਕਾ ਸੰਭਾਲ ਲੈਣਗੇ।"

ਸਭ ਲੋਕ ਧਰਮਸ਼ਾਲਾ ਛੱਡ ਕੇ ਰਾਜਘਾਟ ਵੱਲ ਚੱਲ ਪਏ। ਤੱਟ ਉਤੇ ਇਕ ਵੱਡੀ ਕਿਸ਼ਤੀ ਖੜ੍ਹੀ ਸੀ। ਫੱਟੇ ਦੀ ਸਹਾਇਤਾ ਨਾਲ ਪ੍ਰਚੰਡ ਅਤੇ ਰਿਪੁੰਜੈ, ਦੋਵੇਂ ਕਿਸ਼ਤੀ ਵਿਚ ਚੜ੍ਹਾ ਦਿਤੇ ਗਏ। ਉਹਨਾਂ ਦੇ ਨਾਲ ਹੀ ਗੋਵਿੰਦ ਚੰਦਰ ਅਤੇ ਕੀਰਤ ਵੀ ਅੱਗੇ ਵਧੇ। ਤਦੇ ਸੁਬੋਧ ਦੇਵ ਨੇ ਕੀਰਤ ਸਿੰਘ ਦੇ ਨੇੜੇ ਆ ਕੇ ਕਿਹਾ, "ਰਾਜਨ, ਇਹ ਅਤਿਅੰਤ ਗੁਪਤ ਹੈ। ਇਹਨੂੰ ਸੂਰਜ ਚੜ੍ਹਨ ਪਿਛੋਂ ਹੀ ਦੇਖਣਾ।"

ਕੀਰਤ ਨੇ ਪੱਤਰ ਲੈ ਲਿਆ। ਕਿਸ਼ਤੀ ਰਾਤ ਨੂੰ ਗੰਗਾ ਵਿਚ ਇਕੱਲੀ ਤਰਦੀ ਹੋਈ ਬਿਰਹਾ-ਮਾਰੀ ਚਕਵੀ ਵਾਂਗ ਲੱਗ ਰਹੀ ਸੀ। ਪਤਾ ਨਹੀਂ ਕਿਉਂ, ਕੀਰਤ ਦੇ ਮਾਨਸਿਕ ਜਗਤ ਵਿਚ ਉਦਾਸੀ ਦਾ ਵਾਤਾਵਰਨ ਸੰਘਣਾ ਹੁੰਦਾ ਜਾ ਰਿਹਾ ਸੀ। ਗੰਗਾ ਦੀਆਂ ਲਹਿਰਾਂ ਵਿਚ ਆਕਾਸ਼ ਦੇ ਵਿਚਕਾਰ ਸਥਿਤ ਚੰਦ ਦੀਆਂ ਕਿਰਨਾਂ ਕਾਲਿਮਾ ਨਾਲ ਪ੍ਰਕਾਸ਼ ਦੀ ਅੱਖ-ਮਚੋਲੀ ਖੇਡ ਰਹੀਆਂ ਸਨ।

ਕਿਸ਼ਤੀ ਪੂਰਬੀ ਕੰਢੇ ਦੇ ਨੇੜੇ ਹੁੰਦੀ ਜਾ ਰਹੀ ਸੀ ਕਿ ਇਕ ਤਿੱਖੀ ਦਿਲ-ਚੀਰਵੀਂ ਚੀਕ ਜਿਹੀ ਗੂੰਜ ਉੱਠੀ। ਟਟੀਹਰੀ ਦੀ ਆਵਾਜ਼ ਗੰਗਾ ਦੀਆਂ ਕਲਕਲ ਕਰਦੀਆਂ ਤਰੰਗਾਂ ਵਿਚ ਕਰੁਣਾ ਦੇ ਫੁੱਲ ਬਿਖੇਰਦੀ ਹੋਈ ਗੂੰਜਣ ਲੱਗੀ।

ਅੱਜ ਰੱਜੁਕ ਗਾਹੜਵਾਲ ਬਹੁਤ ਉਦਾਸ ਸਨ। ਸਤਵੰਜਾ ਸਾਲ ਦੀ ਉਮਰ ਹੋ ਗਈ। ਪਤਾ ਨਹੀਂ ਕਿੰਨੇ ਉਤਾਰ-ਚੜ੍ਹਾਅ ਦੇਖੇ। ਪਤਾ ਨਹੀਂ ਕਿਹੜੇ-ਕਿਹੜੇ ਕੁਕਰਮ-ਸੁਕਰਮ ਕੀਤੇ। ਪਰ ਇਹ ਫ਼ੌਲਾਦੀ ਸਰੀਰ ਬਿਲਕੁਲ ਨਾ ਲਿਫਿਆ। ਇਹਦੇ ਅੰਦਰੋਂ ਕਦੀ ਵੀ ਦੀਨਤਾ ਦੀ ਪੁਕਾਰ ਉੱਚੀ ਨਾ ਹੋਈ। ਜੀਵਨ ਦੇ ਲੰਮੇ ਮਾਰਗ ਉੱਤੇ ਚਲਦਿਆਂ ਕੁਝ ਕਲੀਆਂ ਨੇ, ਕੁਝ ਕਰੂੰਬਲਾਂ ਨੇ ਰੇਸ਼ਮੀ ਧਾਗਿਆਂ ਨਾਲ ਜਕੜਨ ਦਾ ਜਤਨ ਵੀ ਕੀਤਾ, ਪਰ ਉਹ ਸਫਲ ਨਾ ਹੋਈਆਂ।

ਕੱਤਿਤ ਵਿਚ ਉਹਨਾਂ ਦਾ ਘਰ ਹੈ। ਓਦੋਂ ਇਕ ਗ੍ਰਹਿਣੀ ਵੀ ਸੀ। ਜੀਵਨ ਦੀਆਂ ਸਭ ਨਿਰਾਸ਼ਾਵਾਂ ਪੂੰਝ ਕੇ ਪੱਲੇ ਨਾਲ ਸਿਰ ਨੂੰ ਹਵਾ ਕਰਦੀ ਹੋਈ ਸੁਨੈਨਾ ਨੂੰ ਉਹ ਕਿਵੇਂ ਭੁੱਲ ਸਕਦੇ ਹਨ ? ਭਾਵੇਂ ਪਿੰਡ ਇਕ ਬਹੁਤ ਛੋਟੀ ਇਕਾਈ ਹੈ ਅਤੇ ਉਹਨਾਂ ਦੇ ਕੁਟੰਭੀ ਚੰਦਰ ਦੇਵ ਬਹੁਤ ਵਡੇ ਜ਼ਿਮੀਦਾਰ ਸਨ, ਪਰ ਉਹਨਾਂ ਨੇ ਕਦੀ ਰੱਜੁਕ ਨੂੰ ਇਹ ਸੋਚਣ ਦੀ ਵਿਹਲ ਨਹੀਂ ਸੀ ਦਿੱਤੀ ਕਿ ਉਹਨਾਂ ਦੋਵਾਂ ਦੇ ਘਰ ਵੱਖ-ਵੱਖ ਹਨ। ਸ਼ਾਇਦ ਇਸੇ ਕਰਕੇ ਸੁਨੈਨਾ ਨੇ ਵਿਅੰਗ ਕਰਦਿਆਂ ਕਿਹਾ ਸੀ, "ਆਰੀਆ-ਪੁੱਤਰ, ਤੁਸੀਂ ਕੁੱਤੇ ਵਾਲੀ ਕਹਾਣੀ ਤਾਂ ਸੁਣੀ ਹੀ ਹੋਵੇਗੀ ?"

"ਕਿਹੜੀ ਕਹਾਣੀ ?"

"ਕੁੱਤੇ ਦੀ ਪੂਛ ਵੱਢ ਕੇ ਜਿੱਥੇ ਵੀ ਧਰਤੀ ਵਿਚ ਦੱਬ ਦਿੱਤੀ ਜਾਵੇ, ਉਥੇ ਉਹ ਜ਼ਰੂਰ ਜਾਂਦਾ ਹੈ।"

ਅਚਾਨਕ ਰੱਜੁਕ ਦਾ ਮੁੱਖ-ਮੰਡਲ ਕਰੋਧ ਨਾਲ ਲਾਲ ਹੋ ਗਿਆ ਸੀ। ਉਹਨਾਂ ਨੇ ਇਹਨਾਂ ਕਠੋਰ ਸ਼ਬਦਾਂ ਦੇ ਉੱਤਰ ਵਿਚ ਵਧੀਕ ਕਠੋਰ ਸ਼ਬਦ ਵਰਤਣੇ ਚਾਹੇ, ਪਰ ਜਾਣ-ਬੁੱਝ ਕੇ ਹੀ ਰੁਕ ਗਏ। ਭਾਵਨਾ ਅਤੇ ਸ਼ਬਦ ਦਾ ਦੁਰਲੱਭ ਸੰਯੋਗ ਕਿਸੇ-ਕਿਸੇ ਨੂੰ ਹੀ ਮਿਲਦਾ ਹੈ।

"ਦੇਵੀ, ਜੇ ਤੁਸੀਂ ਮੇਰੇ ਕੰਮਾਂ ਨਾਲ ਦੁਖੀ ਹੋ ਤਾਂ ਮੈਂ ਬਦਲਾ ਚੁਕਾਉਣ ਲਈ ਤਤਪਰ ਹਾਂ। ਜੇ ਨਹੀਂ, ਤਾਂ ਮੇਰੇ ਲਈ ਚੁਭਵੇਂ ਸ਼ਬਦਾਂ ਦੀ ਵਰਤੋਂ ਕਰ ਕੇ ਤੁਸੀਂ ਪਛਤਾਓਗੇ।"

ਸੁਨੈਨਾ ਦਾ ਅੰਦਰਲਾ ਜਾਣਦਾ ਸੀ ਕਿ ਇਹਨਾਂ ਸ਼ਬਦਾਂ ਨਾਲ ਕਿਵੇਂ ਵੀ ਮਾਨਸਿਕ ਕਸ਼ਟ ਪੁਚਾਉਣਾ ਉਹ ਨਹੀਂ ਸੀ ਚਾਹੁੰਦੀ। ਇਹ ਤਾਂ ਬੇਕਾਬੂ ਭਾਸ਼ਾ ਦਾ ਸਿੱਟਾ ਸੀ। ਹਾਂ, ਉਹ ਇਹ ਮੰਨਦੀ ਹੈ ਕਿ ਆਰੀਆ ਰੱਜੁਕ ਵਰਗੇ ਮਜ਼ਬੂਤ ਅਤੇ ਵਿਸ਼ਾਲ ਦਿਲ ਵਾਲੇ ਲੋਕ ਘਟ ਹੀ ਮਿਲਦੇ ਹਨ। ਪਰ ਉਹ ਪੇਂਡੂ ਸਖੀਆਂ ਦੀਆਂ ਟਿੱਚਰਾਂ-ਮਸ਼ਕਰੀਆਂ ਸੁਣ ਕੇ ਇਕਦਮ ਪ੍ਰਤਿਕਿਰਿਆ ਵਜੋਂ ਰੱਜੁਕ ਦੇ ਸਾਹਮਣੇ ਬੋਲ ਪਈ, "ਆਰੀਆ-ਪੁੱਤਰ, ਮੈਥੋਂ ਖਿਮਾ ਨਾ ਹੋਣ ਵਾਲਾ ਅਪਰਾਧ ਹੋਇਆ ਹੈ। ਕੰਤਿਤ ਇਕ ਛੋਟਾ ਜਿਹਾ ਪਿੰਡ ਹੈ। ਇਥੇ ਸੰਸਕਾਰ ਨਹੀਂ ਹਨ, ਵਿਚਾਰ ਨਹੀਂ ਹਨ ਅਤੇ ਸਭ ਤੋਂ ਵੱਡੀ ਗੱਲ ਇਹ ਹੈ ਕਿ ਇਥੇ ਕਿਸੇ ਦੇ ਕੀਤੇ ਉੱਤੇ ਕ੍ਰਿਤੱਗਤਾ ਪ੍ਰਗਟ ਕਰਨ ਵਾਲਾ ਕੋਈ ਨਹੀਂ ਹੈ।"

"ਭਾਵ ?"

"ਸ੍ਰੀ ਚੰਦਰ ਦੇਵ ਦੇ ਪਰਵਾਰ ਦੇ ਲੋਕ ਤੁਹਾਨੂੰ ਆਪਣੇ ਉੱਤੇ ਲੱਦਿਆ ਹੋਇਆ ਭਾਰ ਸਮਝਦੇ ਹਨ", ਸੁਨੈਨਾ ਨੇ ਆਖਿਆ।

"ਸਮਝਣ ਦੇ ਉਹਨਾਂ ਨੂੰ। ਮੈਂ ਜਾਣਦਾ ਹਾਂ ਕਿ ਰਾਜਾਂ ਦੀ ਉਸਾਰੀ ਰੱਜੁਕ ਦੇ ਭਾਗਾਂ ਵਿਚ ਨਹੀਂ ਹੈ, ਪਰ ਇਹ ਸੈਂਕੜੇ ਲੋਕਾਂ ਨੂੰ ਧਰਤੀ ਤੋਂ ਚੁੱਕ ਕੇ ਸਿੰਘਾਸਨ ਉੱਤੇ ਬਿਠਾ ਸਕਦਾ ਹੈ। ਤੇ ਦੇਵੀ, ਕੀ ਇਸ ਗੱਲ ਵਿਚ ਘੱਟ ਸ਼ਾਨ ਹੈ ਕਿ ਸੰਪੂਰਨ ਉੱਤਰਾਪਥ ਨੂੰ ਨਚਾਉਣ ਵਾਲੀਆ ਸ਼ਕਤੀਆਂ ਰੱਜੁਕ ਦੇ ਬੂਹੇ ਦਾ ਕੁੰਡਾ ਖੜਕਾ ਕੇ ਸਹਾਇਤਾ ਦੀ ਮੰਗ ਕਰਦੀਆਂ ਹਨ !"

"ਕੌਣ ਹੈ ਬਈ ?" ਘੋੜਿਆਂ ਦੀਆਂ ਕਤਾਰਾਂ ਨੇੜੇ-ਹੀ-ਨੇੜੇ ਹੁੰਦੀਆਂ ਜਾਂਦੀਆਂ ਸਨ। ਸੈਨਾਪਤੀ ਅਸ਼ਵਗੰਧ ਕਰੋਧ ਨਾਲ ਪਾਗਲਾਂ ਵਾਂਗ ਵਿਹਾਰ ਕਰਦਿਆਂ ਬੋਲਿਆ, "ਕੌਣ ਹੈ ?"

"ਤੁਸੀਂ ਕੀਹਨੂੰ ਲੱਭ ਰਹੇ ਹੋ, ਸ੍ਰੀਮਾਨ ?"

"ਰੱਜੁਕ ਨੂੰ, ਰੱਜੁਕ ਗਾਹੜਵਾਲ ਨੂੰ।"

"ਉਹ ਤਾਂ ਮੈਂ ਹੀ ਹਾਂ। ਕਹੋ ਕੀ ਹੁਕਮ ਹੈ ?"

"ਸੋ ਤੂੰ ਹੈਂ ਰੱਜੁਕ ! ਹੂੰ। ਭਲਾ ਦੱਸ ਤਾਂ ਸਹੀ, ਤੇਰੀ ਧਰਮਸ਼ਾਲਾ ਵਿਚ ਕੌਣ ਲੋਕ

ਠਹਿਰੇ ਹੋਏ ਨੇ ਅੱਜ-ਕੱਲ੍ਹ ?" ਅਸ਼ਵਗੰਧ ਬੋਲਿਆ, "ਇਕ ਸਤਵਾਰੇ ਵਿਚ ਤਿੰਨ-ਤਿੰਨ ਘਟਨਾਵਾਂ ! ਬਜਰਯਾਨੀ ਉੱਤੇ ਖੜਗ ਨਾਲ ਵਚਿੱਤਰ ਹਮਲਾ, ਭੱਦਰਵਣ ਵਿਚ ਚੱਕਰ-ਅਰਚਨ ਵਿਚ ਕਰਨ ਦੇਵ ਦੇ ਖਾਸ ਸੈਨਾ-ਨਾਇਕ ਦੀ ਹੱਤਿਆ ਅਤੇ ਸੰਪੂਰਨ ਨਗਰ ਵਿਚ ਕਾਸ਼ੀ-ਨਰੇਸ਼ ਦੀ ਪਦਵੀ ਲਈ ਉਚਿਤ ਵਿਅਕਤੀ ਦੀ ਭਾਲ, ਜਾਂ ਕਹਿ ਲਵੋ, ਕਰਨ ਦੇਵ ਦੇ ਵਿਰੁੱਧ ਜਨਤਾ ਨੂੰ ਭੜਕਾਉਣ ਦੀ ਸਾਜ਼ਿਸ਼ ।"

ਰੱਜੁਕ ਖੜ੍ਹੇ ਹੋ ਗਏ । ਉਹਨਾਂ ਦੇ ਪਿੱਛੇ ਸੀ ਪਾਰਸ ਦੇਵ ।

"ਸੈਨਾਪਤੀ । ਇਹਨਾਂ ਘਟਨਾਵਾਂ ਨਾਲ ਸਾਡਾ ਕੋਈ ਸੰਬੰਧ ਨਹੀਂ ਹੈ । ਨਰਪਤਿ ਚੰਦਰ ਦੇਵ ਜਿਸ ਸੰਧੀ ਨਾਲ ਬੱਝੇ ਹੋਏ ਹਨ, ਉਹਨੂੰ ਉਹ ਜੀਵਨ-ਭਰ ਨਿਭਾਉਣਗੇ । ਤੁਹਾਨੂੰ ਵਿਸ਼ਵਾਸ ਨਾ ਹੋਵੇ ਤਾਂ ਆਪ ਜਾ ਕੇ ਧਰਮਸ਼ਾਲਾ ਦੇਖ ਆਓ । ਆਪਣੇ ਮਨ ਨੂੰ ਤਸੱਲੀ ਦੇ ਲਵੋ ਕਿ ਤੁਹਾਡੇ ਵਲੋਂ ਦੱਸੀਆਂ ਗਈਆਂ ਤਿੰਨਾਂ ਹੀ ਘਟਨਾਵਾਂ ਵਿਚ ਗਾਹੜਵਾਲ ਕੁਲ ਦਾ ਕੋਈ ਹੱਥ ਨਹੀਂ ਹੈ ।"

"ਠੀਕ ਹੈ", ਅਸ਼ਵਗੰਧ ਨੇ ਘੋੜਾ ਮੋੜਿਆ ਅਤੇ ਘੋੜ-ਸਵਾਰ ਧਰਮਸ਼ਾਲਾ ਵੱਲ ਚੱਲ ਪਏ ।

"ਪਾਰਸ !" ਰੱਜੁਕ ਹੱਥ ਦਾ ਸਹਾਰਾ ਲਾ ਕੇ ਕੰਢੇ ਉਤੇ ਬੈਠ ਗਏ । "ਕਿਉਂ, ਤੈਨੂੰ ਨਹੀਂ ਲਗਦਾ ਕਿ ਮੈਂ ਬਹੁਤ ਥੱਕ ਗਿਆ ਹਾਂ ? ਇਸ ਸਰੀਰ ਨੇ ਕਦੀ ਸੁਖ ਵੀ ਤਾਂ ਨਹੀਂ ਭੋਗਿਆ । ਸੁਨੈਨਾ ਜਵਾਨੀ ਵਿਚ ਹੀ ਸੁਰਗ ਜਾ ਵਸੀ । ਇਸ ਲਈ ਗ੍ਰਹਿਸਥੀ ਦੇ ਝੰਜਟ ਤੋਂ ਵੀ ਦੂਰ ਹੀ ਰਿਹਾ । ਘੋੜਾ ਅਤੇ ਤਲਵਾਰ, ਇਹਨਾਂ ਦੋ ਵਸਤਾਂ ਕੋਲ ਆਪਣੇ ਜੀਵਨ ਨੂੰ ਗਿਰਵੀ ਰੱਖ ਦਿੱਤਾ ਮੈਂ । ਪਰ ਮੈਂ ਪਹਿਲਾਂ ਏਨਾ ਥੱਕਿਆ ਕਦੀ ਨਹੀਂ ਸੀ !"

"ਤੁਸੀਂ ਕੁਛ ਵੀ ਨਾ ਸੋਚੋ, ਆਰੀਆ", ਪਾਰਸ ਨੇ ਉਹਨਾਂ ਦੇ ਸਿਰ ਨੂੰ ਆਪਣੇ ਪੱਟਾਂ ਉੱਤੇ ਰੱਖ ਲਿਆ ।

"ਮੇਰਾ ਕੋਈ ਪਰਿਵਾਰ ਨਹੀਂ । ਕੋਈ ਵੰਸ਼ ਦਾ ਨਾਮਲੇਵਾ ਨਹੀਂ । ਮੈਂ ਅਤਿਆਚਾਰ ਦੇ ਸਾਹਮਣੇ ਨਾ ਕਦੀ ਝੁਕਣਾ ਸਿਖਿਆ, ਨਾ ਭੱਜਣਾ । ਪਰ ਅੱਜ ਮੈਂ ਬਹੁਤ ਡੋਲ ਰਿਹਾ ਹਾਂ ।"

"ਅਜਿਹਾ ਕੀ ਹੋਇਆ ?"

"ਅੱਜ ਗੋਵਿੰਦ ਨੇ ਮੇਰਾ ਨਿਰਾਦਰ ਕੀਤਾ ਹੈ । ਮੈਂ ਜਾਣਦਾ ਹਾਂ ਕਿ ਉਹ ਬੇਮੁਹਾਰ ਹੈ । ਉਹਨੂੰ ਆਪਣੇ ਪਿਤਾ ਦੀ ਯੋਗਤਾ ਉੱਤੇ ਵੀ ਸ਼ੱਕ ਹੈ । ਉਹ ਸੋਚਦਾ ਹੈ ਕਿ ਨਰਪਤਿ ਚੰਦਰ ਦੇਵ ਬੁੱਢੇ ਹੋ ਗਏ ਹਨ । ਉਹਨਾਂ ਨੂੰ ਰਾਜ-ਕਾਜ ਤੋਂ ਲਾਂਭੇ ਹੋ ਕੇ ਪੂਜਾ-ਪਾਠ ਕਰਨਾ ਚਾਹੀਦਾ ਹੈ । ਮਦਨ ਨੂੰ ਤਾਂ ਉਹ ਬੱਸ ਇਸ ਯੋਗ ਵੀ ਨਹੀਂ ਮੰਨਦਾ ਕਿ ਰਾਜ ਸੰਬੰਧੀ ਕੰਮਾਂ ਬਾਰੇ ਫੈਸਲਾ ਕਰਨ ਦਾ ਅਧਿਕਾਰ ਹੋਵੇ । ਮੇਰੇ ਕਹਿਣ ਉੱਤੇ ਉਹਨੇ ਸ੍ਵੀਕਾਰ ਕੀਤਾ ਕਿ ਨਰਪਤਿ ਚੰਦਰ ਦੇਵ, ਗੋਵਿੰਦ ਚੰਦਰ, ਉਹਦੀਆਂ ਦੋਵਾਂ ਮਾਤਾਵਾਂ ਅਤੇ ਰੱਜੁਕ ਗਾਹੜਵਾਲ ਦੀ ਇਕ ਪੰਚਾਇਤ ਰਾਜ ਦਾ ਪ੍ਰਬੰਧ ਸੰਭਾਲੇਗੀ ਜਿਸਦਾ ਸੰਚਾਲਨ ਗੋਵਿੰਦ ਦੇ ਹੱਥ ਹੋਵੇਗਾ । ਇਹ ਉਹਦੀ ਨੌਜਵਾਨਾਂ ਵਾਲੀ ਕਾਹਲ ਹੈ । ਮੈਂ ਇਹਨੂੰ ਰੋਕਣਾ ਨਹੀਂ ਚਾਹੁੰਦਾ । ਇਸ ਸਮੇਂ ਤਾਂ ਬਿਲਕੁਲ ਨਹੀਂ । ਪਰ ਮੈਨੂੰ ਡਰ ਹੈ ਕਿ ਰਾਜ-ਰਾਜੇਸ਼ਵਰ ਕੀਰਤ ਸਿੰਘ ਉਹਨੂੰ ਕਿਸ ਸੀਮਾ

ਤੱਕ ਸਹਿ ਸਕਣਗੇ। ਉਹ ਇਕ ਸ੍ਵੈ-ਅਭਿਮਾਨੀ, ਜੱਗ ਵਿਚ ਪੂਜਣਯੋਗ ਰਾਜ-ਪਰੰਪਰਾ ਦੀ ਸਿਖਰ ਉੱਤੇ ਬੈਠੇ ਰਾਜਵੰਸ਼ ਦੇ ਪ੍ਰਤੀਕ ਹਨ। ਗੋਵਿੰਦ ਕਿਤੇ ਉਹਨਾਂ ਨਾਲ ਭਿੜ ਨਾ ਜਾਵੇ !"

ਪਾਰਸ ਨੇ ਕਿਹਾ, "ਮੈਂ ਇਉਂ ਨਹੀਂ ਸੋਚਦਾ। ਮੈਨੂੰ ਰਾਜਾ ਨੂੰ ਨੇੜਿਉਂ ਦੇਖਣ ਦਾ ਭਾਵੇਂ ਬਹੁਤ ਘੱਟ ਮੌਕਾ ਮਿਲਿਆ ਹੈ, ਤਾ ਵੀ ਮੈਂ ਕਹਿ ਸਕਦਾ ਹਾਂ ਕਿ ਉਹਨਾਂ ਦੇ ਅੰਤਹਿਕਰਨ ਵਿਚ ਇਕ ਅਦਭੁਤ ਸੰਤੁਲਨ ਹੈ। ਉਹ ਸ੍ਵੈ-ਅਭਿਮਾਨੀ ਹਨ, ਸ੍ਵੈ-ਮੋਹ ਦੇ ਸ਼ਿਕਾਰ ਨਹੀਂ। ਉਹ ਦੂਜਿਆਂ ਹੱਥੋਂ ਛਲੇ ਜਾਣਾ ਸਹਿ ਲੈਂਦੇ ਹਨ, ਸਗੋਂ ਇਸ ਵਿਚ ਅਨੰਦ ਵੀ ਅਨੁਭਵ ਕਰਦੇ ਹਨ, ਪਰ ਉਹ ਅਜਿਹੇ ਵਿਅਕਤੀਆ ਬਾਰੇ ਵੀ ਮਨ ਵਿਚ ਕੁੜੱਤਣ ਪੈਦਾ ਨਹੀਂ ਹੋਣ ਦਿੰਦੇ। ਆਪਣਿਆਂ ਦੀ ਵਡੀ ਗ਼ਲਤੀ ਨੂੰ ਜਾਣ ਕੇ ਵੀ ਮਾਫ਼ ਕਰ ਦਿੰਦੇ ਹਨ। ਪ੍ਰਤਿਭਾਸ਼ਾਲੀ ਸਹਿਯੋਗੀਆਂ ਲਈ ਉਹ ਉਤਸ਼ਾਹ ਦੇ ਸਾਗਰ ਹਨ। ਅਨੰਤ ਦੀ ਘਟਨਾ ਬਾਰੇ ਹੀ ਸੋਚੋ ਤਾਂ ਤੁਹਾਨੂੰ ਪ੍ਰਤੀਤ ਹੋ ਜਾਵੇਗਾ ਕਿ ਤੁਹਾਡੇ ਵੱਲੋਂ ਅਤਿਅੰਤ ਤਿੱਖੇ ਸ਼ਬਦ ਸੁਣ ਕੇ ਵੀ ਅਪਰਾਧੀ ਨੂੰ ਦੰਡ ਦਿੰਦਿਆ ਉਹਨਾਂ ਦੇ ਅੰਦਰ ਸ਼ਾਂਤੀ ਸੀ; ਇਸ ਲਈ ਉਹ ਸਮਝ ਗਏ ਕਿ ਅਨੰਤ ਤੋਂ ਅਪਰਾਧ ਕਿਉਂ ਹੋਇਆ। ਕ੍ਰਿਸ਼ਨ ਮਿਸ਼ਰ ਵਾਲੀ ਘਟਨਾ ਤੋਂ ਵੀ ਇਸ ਗੱਲ ਦੀ ਪੁਸ਼ਟੀ ਹੁੰਦੀ ਹੈ। ਰਾਜਾ ਕਦੀ ਵੀ ਆਪਣੇ ਸ੍ਵੈ-ਅਭਿਮਾਨ ਨੂੰ ਉਜਾਗਰ ਨਹੀਂ ਕਰਦੇ। ਕੀਰਤ ਸਿੰਘ ਦੀ ਥਾਂ ਕੋਈ ਦੂਜਾ ਰਾਜਾ ਹੁੰਦਾ ਤਾਂ ਕ੍ਰਿਸ਼ਨ ਮਿਸ਼ਰ ਦਾ ਬੱਧ ਹੋ ਚੁਕਿਆ ਹੁੰਦਾ। ਸਾਰੇ ਨਿਰਾਦਰ ਦੇ ਕੌੜੇ ਘੁੱਟ ਪੀ ਕੇ ਉਹਨਾਂ ਦੀ ਰਖਿਆ ਕਰਨ ਲਈ ਉਸ ਘੋਰ ਵਣ ਵਿਚ ਜਾਣ ਵਾਲੇ ਨੂੰ ਤੁਸੀਂ ਕੀ ਸਮਝਦੇ ਹੋ ?"

"ਤੂੰ ਠੀਕ ਕਹਿੰਦਾ ਹੈਂ, ਪਾਰਸ। ਇਹ ਲੜਕਾ ਪਰਸਪਰ-ਵਿਰੋਧੀ ਅਕੱਟ ਗੁਣਾ ਦਾ ਰਹੱਸਮਈ ਸੁਮੇਲ ਹੈ। ਤੇਰੀ ਦ੍ਰਿਸ਼ਟੀ ਨਿਰਮਲ ਹੈ। ਤੂੰ ਸਹੀ ਥਾਂ ਉੱਤੇ ਉਂਗਲ ਰੱਖੀ ਹੈ।"

ਰੱਜੁਕ ਆਪਣੇ ਸਾਹਮਣੇ ਕਲ-ਕਲ, ਛਲਛਲ ਕਰਦੀਆਂ ਹੋਈਆਂ ਲਹਿਰਾਂ ਦਾ ਨਾਚ ਦੇਖ ਰਹੇ ਸਨ।

ਪਾਰਸ ਖੜ੍ਹਾ ਹੋ ਗਿਆ, "ਇਕ ਪਲ ਇਥੇ ਹੀ ਬੈਠਣਾ। ਹੁਣੇ ਆਉਂਦਾ ਹਾਂ।"

ਦੋਵੇਂ ਹੱਥਾਂ ਦੀਆਂ ਉਂਗਲਾਂ ਫਸਾ ਕੇ ਉਹਨਾਂ ਦੇ ਸਹਾਰੇ ਸਿਰ ਟਿਕਾਉਂਦਿਆਂ ਬੈਠਣਾ ਵੀ ਸੁਖ-ਆਸਨ ਹੀ ਹੈ।

ਕੀਰਤ ਬਾਰੇ ਸੋਚਦਿਆ-ਸੋਚਦਿਆ ਵਿਦਿਆਧਰ ਦੇਵ ਦੇ ਅੰਤਿਮ ਸੰਦੇਸ਼ ਦੀ ਯਾਦ ਨਾਲ ਉਹਨਾਂ ਦੀਆਂ ਅੱਖਾਂ ਛਲਕ ਪਈਆਂ। "ਬਿਕਰਮ ਸੰਮਤ ਇਕ ਹਜ਼ਾਰ ਸਤਾਨਵੇਂ, ਜੇਠ ਦੇ ਚਾਨਣੇ ਪੱਖ ਦੀ ਪੰਦਰਾਂ। ਮੈਂ ਸਭ ਨੂੰ ਵਰਜ ਦਿੱਤਾ ਹੈ। ਮੇਰੇ ਬਾਰੇ ਸੰਪੂਰਨ ਉੱਤਰਾਪਥ ਅੰਧਕਾਰ ਵਿਚ ਭਟਕਦਾ ਰਹੇਗਾ। ਮੈਂ ਚਾਹੁੰਦਾ ਸਾਂ ਕਿ ਤੁਹਾਨੂੰ ਵੀ ਚਿੰਤਾਤੁਰ ਨਾ ਕਰਾਂ, ਪਰ ਮਨ ਨਹੀਂ ਮੰਨਿਆ। ਮੈਂ ਕਰਨ ਦੇ ਵਿਹੁ-ਦੰਦ ਤਾਂ ਤੋੜ ਦਿੱਤੇ ਹਨ, ਪਰ ਉਹ ਫੁਕਾਰੇ ਮਾਰਦਾ ਰਹੇਗਾ। ਖਜੂਰਾਹੋ ਪਹੁੰਚਣ ਦਾ ਕਸ਼ਟ ਨਾ ਕਰਨਾ। ਤੁਹਾਡੇ ਇਥੇ ਪਹੁੰਚਣ ਤੋਂ ਪਹਿਲਾਂ ਮੈਂ ਤੁਹਾਡੇ ਸੁਫ਼ਨਿਆਂ ਵਿਚ ਆ ਜਾਵਾਂਗਾ। ਮਹਾਨ ਯੁੱਧ ਵਿਚ ਸਦਾ ਅਜਿੱਤ ਰਿਹਾ ਹਾਂ। ਇਸ ਬਿੱਫਰੇ ਹੋਏ ਸਾਗਰ ਨੂੰ ਵੀ ਇਸੇ ਪ੍ਰਕਾਰ ਪਾਰ ਕਰ ਜਾਵਾਂਗਾ। ਸ਼ਾਂਤੀ। ਵਿਦਿਆਧਰ।"

ਵਿਦਿਆਧਰ ਦੇਵ ਦੇ ਇਸ ਪੱਤਰ ਨੂੰ ਰੱਜੁਕ ਨੇ ਸੈਂਕੜੇ ਵਾਰ ਪੜ੍ਹਿਆ ਹੈ। ਇਹ ਭੋਜ-ਪੱਤਰ ਉਹਨਾਂ ਦੇ ਨੇਤਰ-ਜਲ ਨਾਲ ਪਵਿੱਤਰ ਹੁੰਦਾ ਰਿਹਾ ਹੈ। ਪਤਾ ਨਹੀਂ ਕਿਹੜੀ ਚੁੰਬਕੀ ਖਿੱਚ ਸੀ ਕਿ ਉਹ ਵਿਦਿਆਧਰ ਦੇ ਨੇੜੇ-ਹੀ-ਨੇੜੇ ਹੁੰਦੇ ਗਏ।

ਸੱਚ-ਮੁੱਚ ਇਸ ਪੱਤਰ ਦੇ ਪੁੱਜਣ ਦੇ ਦੂਜੇ ਹੀ ਦਿਨ ਗੋਪਾਲ ਭੱਟ ਕਾਸ਼ੀ ਆਏ। ਸਦਾ ਵਾਂਗ ਰੱਜੁਕ ਦੇ ਦੁਆਰ ਉੱਤੇ ਪਹੁੰਚ ਕੇ ਉਹਨਾਂ ਨੇ ਕੁੰਡੀ ਨਹੀਂ ਖੜਕਾਈ। ਧੀਮਾ ਜਿਹਾ ਧੱਕਾ ਦਿੱਤਾ ਅਤੇ ਬੂਹਾ ਖੁੱਲ੍ਹ ਗਿਆ।

ਰੱਜੁਕ ਨੇ ਗੋਪਾਲ ਭੱਟ ਦਾ ਚਿਹਰਾ ਦੇਖ ਕੇ ਹੀ ਸਮਝ ਲਿਆ ਕਿ ਵਿਦਿਆਧਰ ਦੇਵ ਨਹੀਂ ਰਹੇ। ਗੋਪਾਲ ਦਾ ਸਿਰ ਮੁੰਨਿਆ ਹੋਇਆ ਸੀ, ਅੱਖਾਂ ਨਿਰਜਿੰਦ ਸਨ ਅਤੇ ਮਨ ਵਿਚ ਅਦੁਭੁਤ ਸ਼ਾਂਤੀ ਸੀ।

"ਮੈਂ ਆਪਣੇ ਪਿਤਾ ਜੀ ਦੀ ਮ੍ਰਿਤੂ ਉੱਤੇ ਇਹ ਸਿਰ ਮੁੰਨਾਇਆ ਸੀ। ਅੱਜ ਤੱਕ ਘਰ ਵਿਚ, ਕੁਟੰਭ ਵਿਚ, ਪਰਵਾਰ ਵਿਚ ਕਈ ਲੋਕ ਮਰੇ, ਪਰ ਮੈਂ ਕਦੀ ਵੀ ਤਿਲਾਂਜਲੀ ਨਹੀਂ ਦਿੱਤੀ। ਪਰ ਰੱਜੁਕ ਭਾਈ", ਗੋਪਾਲ ਦੀ ਭੁੱਬ ਨਿੱਕਲ ਗਈ, "ਅਜਿਹੀ ਮ੍ਰਿਤੂ ਮੈਂ ਪਹਿਲਾਂ ਕਦੀ ਨਹੀਂ ਦੇਖੀ। ਰਾਜ-ਰਾਜੇਸ਼ਵਰ ਵਿਦਿਆਧਰ ਨੇ ਮੈਨੂੰ ਬੁਲਾਇਆ ਹੈ, ਇਹ ਆਗਿਆ ਲੈ ਕੇ ਦੁਆਰਪਾਲ ਆਇਆ। ਮੈਂ ਤੁਰਤ ਹੀ ਉਹਨਾਂ ਦੇ ਕਮਰੇ ਵਿਚ ਪਹੁੰਚਿਆ। ਮੌਤ ਦੇ ਬਿਸਤਰੇ ਉੱਤੇ ਪਏ ਹੋਏ ਵਿਅਕਤੀ ਦੀਆਂ ਅੱਖਾਂ ਵਿਚ ਇਸ ਕਿਸਮ ਦੀ ਜੋਤ ਸੀ ਕਿ ਮੈਂ ਸਹਿ ਨਹੀਂ ਸਕਿਆ। ਸਾਹਮਣੇ ਰਾਜਧਿਰਾਜ ਵਿਜੈਪਾਲ ਦੇਵ ਖੜ੍ਹੇ ਸਨ।"

ਵਿਦਿਆਧਰ ਬੋਲੇ, "ਗੋਪਾਲ, ਵੈਸੇ ਤਾਂ ਚੰਦੇਲ ਸੈਨਾ ਵਿਚ ਤੇਰੇ ਵਰਗੇ ਕੁਸ਼ਲ ਅਤੇ ਅਨੁਭਵੀ ਅਨੇਕ ਲੋਕ ਹਨ, ਪਰ ਜੋ ਮੈਂ ਲੱਭ ਰਿਹਾ ਸੀ, ਉਹ ਕੇਵਲ ਤੇਰੇ ਵਿਚ ਹੀ ਹੈ। ਭਾਵ ਆਸਥਾ। ਅੱਜ ਤੋਂ ਤੁਸੀਂ ਇਸ ਚਤੁਰੰਗ ਸੈਨਾ ਦੇ ਮਹਾਂ-ਸੈਨਾਪਤੀ ਥਾਪੇ ਗਏ। ਮੈਂ ਅਨੁਭਵ ਨੂੰ ਆਸਥਾ ਤੋਂ ਵੱਡੀ ਚੀਜ਼ ਨਹੀਂ ਮੰਨਦਾ। ਅਨੁਭਵ ਬਹੁਲਤਾ ਨੂੰ ਛੂਹ ਕੇ ਛਲ ਸਕਦਾ ਹੈ, ਕੁਛ ਹੋਰ ਅੱਗੇ ਵਧਣ ਦੀ ਤੇਜ਼ੀ ਧੋਖਾ ਦੇ ਸਕਦੀ ਹੈ, ਆਸਥਾ ਨਿਰੰਤਰ ਆਪਣੇ ਪ੍ਰਕਾਸ਼ ਨੂੰ, ਆਪਣੇ ਸਹੀ ਰੂਪ ਨੂੰ ਪਾਉਣ ਦੀ ਸਾਧਨਾ ਵਿਚ ਲਾਈਂ ਰਖਦੀ ਹੈ। ਤੇਰੇ ਅੰਦਰ ਮੈਂ ਇੱਛਾ-ਸ਼ਕਤੀ ਦੇਖੀ ਹੈ। ਤੂੰ ਆਪਣੀ ਹਥੇਲੀ ਖੁੱਲ੍ਹੀ ਛੱਡ ਦਿਤੀ ਹੈ ਤਾਂ ਨਿਰੰਤਰ ਵਰ੍ਹਨ ਵਾਲੀ ਪ੍ਰਭੂ ਦੀ ਕਿਰਪਾ ਵੀ ਮਿਲੇਗੀ ਹੀ। ਤੂੰ ਪੀੜ-ਮੁਕਤ ਹੈਂ, ਤੂੰ ਤਿਆਗੀ ਹੈਂ। ਇਸ ਲਈ ਤੂੰ ਚੰਦੇਲ ਸੈਨਾ ਲਈ ਵਰਦਾਨ ਹੈਂ। ਇਹ ਹੈ ਵਿਦਿਆਧਰ ਦੀ ਖੜਗ। ਇਹ ਖੜਗ, ਜਿਸਨੇ ਗਾਧਾਰ ਤੋਂ ਲੋਹਿਤ ਦਰਿਆ ਦੇ ਕਿਨਾਰੇ ਤੱਕ, ਨਾਗਰਾਜ ਹਿਮਾਲਾ ਤੋਂ ਵਿੰਧਿਆ-ਮੇਖਲਾ ਤੱਕ ਕਿਸੇ ਵੀ ਸ਼ੱਤਰੂ ਨੂੰ ਮਾਫ ਨਹੀਂ ਕੀਤਾ, ਕਿਸੇ ਦੁਖੀ ਦੀ ਵਿਥਿਆ ਸੁਣ ਕੇ ਮਿਆਨ ਵਿਚ ਨਹੀ ਪਈ ਰਹੀ, ਕਿਸੇ ਹੈਂਕੜਬਾਜ਼ ਸਾਹਮਣੇ ਝੁਕੀ ਨਹੀਂ, ਇਹ ਖੜਗ ਦੁਰਗਾ ਦਾ ਪ੍ਰਸਾਦ ਹੈ। ਇਹ ਦੁਸ਼ਟਾਂ ਦੇ ਲਹੂ, ਮਾਸ ਅਤੇ ਚਰਬੀ ਨਾਲ ਨ੍ਹਾ ਕੇ ਪਿਛਲੇ ਪੰਜਾਹ ਸਾਲਾਂ ਤੋਂ ਭਾਰਤ-ਭੂਮੀ ਉੱਤੇ ਬਿਜਲੀ ਵਾਂਗ ਚਮਕਦੀ ਰਹੀ ਹੈ। ਇਹਦੀ ਪ੍ਰਤਿਸ਼ਠਾ ਤੇਰੇ ਹੱਥ ਸੌਂਪਦਾ ਹਾਂ।"

"ਉਸ ਅਦੁਤੀ ਨੀਲ-ਰੰਗੀ ਖੜਗ ਨੂੰ, ਜਿਸਨੂੰ ਵਿਸ਼ਨੂੰ ਦੀ ਖੜਗ ਨੰਦਕ ਦੇ ਬਰਾਬਰ ਕਿਹਾ ਜਾਂਦਾ ਹੈ, ਜਿਸਦਾ ਅਗਲਾ ਹਿੱਸਾ ਵਿਲੱਖਣ ਹੀਰੇ-ਮਣੀ ਦੇ ਕਾਰਨ ਗੰਧਰਾਜ ਵਾਂਗ

ਲੱਗ ਰਿਹਾ ਸੀ, ਮੈਂ ਮੱਥੇ ਨਾਲ ਲਾ ਲਿਆ। ਉਹਦਾ ਮੁੱਠਾ ਅੱਖਾਂ ਚੁੰਧਿਆ ਦੇਣ ਵਾਲੇ ਰਤਨਾਂ ਨਾਲ ਜੜਿਆ ਹੋਇਆ ਸੀ। ਅਨਹੋਏ ਗੋਪਾਲ ਦੇ ਜੀਵਨ ਵਿਚ ਕਦੀ ਇਹ ਘੜੀ ਵੀ ਆਵੇਗੀ—ਮੈਂ ਇਹਨੂੰ ਪ੍ਰਾਪਤ ਕਰਨਾ ਤਾਂ ਦੂਰ, ਇਹਨੂੰ ਦੇਖਣ ਅਤੇ ਛੂਹਣ ਦੀ ਵੀ ਇੱਛਾ ਕਦੀ ਨਹੀਂ ਸੀ ਕੀਤੀ। ਹੁਣ ਇਹ ਮੇਰੀਆਂ ਦੋਵਾਂ ਹਥੇਲੀਆਂ ਉੱਤੇ ਟਿਕੀ ਹੋਈ ਸੀ।

"ਮੈ ਕਿਹਾ, ਗੋਪਾਲ ਇਸ ਖੜਗ ਨੂੰ ਇਕ ਧਰੋਹਰ ਸਮਝਦਾ ਹੈ, ਸਾਧਨ ਨਹੀਂ।

"ਵਿਦਿਆਧਰ ਦੇਵ ਮੁਸਕਰਾਏ, 'ਲੋੜ ਪੈਣ ਉੱਤੇ ਰੱਜੁਕ ਨੂੰ ਕਹਿਣਾ.....'। ਇਹ ਉਹਨਾਂ ਦੇ ਅੰਤਿਮ ਸ਼ਬਦ ਸਨ।"

"ਗੋਪਾਲ, ਇਹ ਸਭ ਕਦੋਂ ਹੋਇਆ ?" ਰੱਜੁਕ ਨੇ ਪੁੱਛਿਆ।

"ਅੱਜ ਉਹਨਾਂ ਦਾ ਦਸਗਿਰਾ ਹੈ।"

ਪਿਛਲੇ ਇਕ ਮਹੀਨੇ ਤੋਂ ਆਚਾਰੀਆ ਰਿਤਧ੍ਰਜ ਦੀ ਨਿਗਰਾਨੀ ਵਿਚ ਅਖੰਡ ਸ਼ਤਰੁਦਰੀ ਚੱਲ ਰਹੀ ਸੀ।

"ਰੱਜੁਕ ਆਰੀਆ, ਰੱਜੁਕ ਆਰੀਆ", ਪਾਰਸ ਉਹਨਾਂ ਦਾ ਹੱਥ ਫੜ ਕੇ ਹਿਲਾ ਰਿਹਾ ਸੀ। "ਬਸਤਰ ਉਤਾਰੋ। ਮੈਂ ਅਤੇ ਮਹੇਸੂਆ ਅੱਜ ਤੁਹਾਡੇ ਸਰੀਰ ਦੀ ਤੇਲ ਨਾਲ ਮਾਲਸ਼ ਕਰਾਂਗੇ।"

ਰੱਜੁਕ ਨਹੀਂ-ਨਹੀਂ ਕਰਦੇ ਰਹੇ, ਪਰ ਬੇਵੱਸ ਹੋ ਕੇ ਉਹਨਾਂ ਨੂੰ ਬਸਤਰ ਉਤਾਰਨੇ ਪਏ ਅਤੇ ਦੋਵੇਂ ਜਣੇ ਉਹਨਾਂ ਦੇ ਫ਼ੌਲਾਦੀ ਸਰੀਰ ਨੂੰ ਰਗੜਨ ਲੱਗੇ।

"ਗਰਦਨ ਹੇਠਾਂ ਕਰੋ", ਪਾਰਸ ਬੋਲਿਆ। "ਮੈਂ ਤੁਹਾਡੀ ਗਰਦਨ ਦੀ ਪਿਛਲੀ ਨਾੜੀ ਨੂੰ ਉਤੇਜਿਤ ਕਰ ਰਿਹਾ ਹਾਂ। ਤੁਸੀਂ ਵਾਧੂ ਦੇ ਕੰਮਾਂ ਵਿਚ ਰੁੱਝੇ ਰਹਿੰਦੇ ਹੋ। ਨਾ ਤੁਹਾਨੂੰ ਆਰਾਮ ਕਰਨ ਦੀ ਹੋਸ਼ ਹੈ ਅਤੇ ਨਾ ਖਾਣ-ਪੀਣ ਦੀ। ਸਭ ਕੁਝ ਗੜਬੜ ਹੈ। ਕਿਵੇਂ ਤੁਰੇਗਾ ਸਰੀਰ ?"

ਰੱਜੁਕ ਗਾਹੜਵਾਲ ਮੁਸਕਰਾਉਂਦੇ ਹੋਏ ਬੋਲੇ, "ਠੀਕ ਹੈ ਪਾਰਸ ਦੇਵ, ਹੁਣ ਕਿੰਨੇ ਦਿਨ ਰਹਿ ਗਏ ! ਸੁਨੈਨਾ ਗਈ, ਪਿਤਾ ਜੀ ਗਏ, ਨਿਸੁਆਰਥ ਸੁਹਿਰਦ ਵਿਦਿਆਧਰ ਦੇਵ ਗਏ। ਪਤਾ ਨਹੀਂ ਕਿੰਨੇ ਸਕੇ-ਸੰਬੰਧੀ ਗਏ !"

"ਇਹੀ ਤਾਂ ਦੋਸ਼ ਹੈ ਤੁਹਾਡਾ", ਪਾਰਸ ਦੇਵ ਨੇ ਰੱਜੁਕ ਦੀਆਂ ਦੋਵਾ ਪਲਕਾਂ ਨੂੰ ਧੀਰੇ-ਧੀਰੇ ਮਲਦਿਆਂ ਹੋਇਆਂ ਕਿਹਾ। "ਸਭ ਆਉਂਦੇ ਹਨ ਤਾਂ ਸਭ ਜਾਣਗੇ ਵੀ। ਇਹਨਾਂ ਲਈ ਚਿੰਤਾਤੁਰ ਹੋਣ ਦੀ ਕੀ ਲੋੜ ਹੈ ?"

ਰੱਜੁਕ ਚੁੱਪ ਰਹੇ। ਤੇਲ-ਮਾਲਸ਼ ਹੋ ਚੁੱਕੀ ਸੀ। ਪਾਰਸ ਨੇ ਰੱਜੁਕ ਨੂੰ ਇਕ ਧੱਕਾ ਦਿੱਤਾ ਅਤੇ ਉਹ ਧੜੱਮ ਗੰਗਾ ਵਿਚ ਕੁੱਦ ਪਏ।

"ਚਲੋ ਆਰੀਆ ! ਅੱਜ ਗੰਗਾ ਮਈਆ ਨੂੰ ਪਾਰ ਕਰ ਕੇ ਉਸ ਪਾਸੇ ਦੀ ਬਰੇਤੀ ਉਤੇ ਵਿਸਰਾਮ ਕਰਨਾ ਹੈ", ਪਾਰਸ ਗੰਗਾ ਦੀਆ ਲਹਿਰਾਂ ਨੂੰ ਚੀਰਦੇ ਹੋਏ ਬੋਲੇ।

ਰੱਜੁਕ ਦੀ ਆਤਮਾ ਵਿਚ ਸੁੱਤਾ ਹੋਇਆ ਸ਼ੇਰ ਜਾਗ ਪਿਆ ਸੀ। ਦੇਖਦਿਆਂ-ਦੇਖਦਿਆਂ ਗੰਗਾ ਦਾ ਪੂਰਬੀ ਤੱਟ ਨੇੜੇ-ਹੀ-ਨੇੜੇ ਆਉਂਦਾ ਗਿਆ।

ਸਰਦੀ ਦੀ ਧੁੱਪ ਅਤੇ ਗੰਗਾ ਪਾਰ ਦੀ ਬਰੇਤੀ, ਅਜਿਹਾ ਸੰਜੋਗ ਕਦੀ-ਕਦੀ ਹੀ ਹੁੰਦਾ ਹੈ। ਰੱਜੁਕ, ਪਾਰਸ, ਮਹੇਸੂਆ, ਸਭ ਥੱਕ ਕੇ ਰੇਤੇ ਉੱਤੇ ਲੱਤਾਂ ਪਸਾਰੀਂ ਹੌਂਕ ਰਹੇ ਸਨ।

ਰੱਜੁਕ ਬੋਲੇ, "ਕਿਉਂ ਉਇ ਮਹੇਸੂਆ, ਅੱਜ ਤੂੰ ਕਿਸ਼ਤੀ ਕਿਥੇ ਛੱਡ ਆਇਆ ? ਕੁਛ ਕਮਾਈ-ਕਮੂਦੀ ਹੋਈ ?"

ਮਹੇਸੂਆ ਹੱਸਿਆ, "ਅੱਜ ਆਪਣਾ ਉਹ ਹੈ..."

"ਉਹ ਕੀ ?"

"ਉਹੀ, ਜੀਹਨੂੰ ਸੰਸਕੀਰਤ ਵਿਚ ਪੰਡਿਤ ਲੋਕ ਅਨਧਾਏ ਕਹਿੰਦੇ ਹਨ।"

"ਅੱਛਾ, ਅੱਛਾ, ਅਨਧਿਆਇ", ਰੱਜੁਕ ਠਹਾਕਾ ਲਾ ਕੇ ਹੱਸਿਆ, "ਤਾਂ ਅੱਜ ਤੇਰੀ ਛੁੱਟੀ ਹੈ। ਪਰ ਇਹ ਸਭ ਕੁਛ ਤੂੰ ਸਿਖਿਆ ਕਿਥੋਂ ?"

"ਬ੍ਰਹਮਪੁਰੀ ਨਾਲ ਲਗਦੇ ਘਾਟਾਂ ਉੱਤੇ ਕਈ ਮੁੰਡੇ ਮੇਰੇ ਵੀ ਮਿੱਤਰ ਹਨ! ਉਹਨਾਂ ਤੋਂ ਹੀ ਸੁਣਿਆ ਸੀ ਅਨਧਾਏ।"

"ਤੂੰ ਪੜ੍ਹਦਾ ਕਿਉਂ ਨਹੀਂ ?"

ਅਚਾਨਕ ਮਹੇਸੂਆ ਗੰਭੀਰ ਹੋ ਗਿਆ, "ਕੌਣ ਪੜ੍ਹਾਵੇਗਾ ਸ਼ੂਦਰ ਨੂੰ ? ਮੈਂ ਆਪਣੇ ਬਾਪੂ ਦੇ ਸਮਝਾਉਣ ਦੇ ਬਾਵਜੂਦ ਵੀ ਹੱਠ ਫੜ ਲਿਆ ਸੀ ਕਿ ਕੁਛ ਵੀ ਹੋਵੇ, ਪੜ੍ਹਾਂਗਾ ਜ਼ਰੂਰ। ਪਰ ਬ੍ਰਹਮਪੁਰੀ ਦਾ ਕੋਈ ਵੀ ਓਝਾ ਮੈਨੂੰ ਪੜ੍ਹਾਉਣ ਲਈ ਤਿਆਰ ਨਹੀਂ ਹੋਇਆ।"

ਪਾਰਸ ਦੇਵ ਨੇ ਦੇਖਿਆ ਕਿ ਸਥਿਤੀ ਫੇਰ ਉਲਝ ਗਈ ਸੀ।

"ਆਰੀਆ, ਇਹਨਾਂ ਨੂੰ ਮਿਲੋ", ਪਾਰਸ ਦੇਵ ਨੇ ਸਾਹਮਣੇ ਮਟਕਾ ਲਈਂ ਖਲੋਤੇ ਵਿਅਕਤੀ ਨੂੰ ਦੇਖ ਕੇ ਕਿਹਾ। "ਇਹ ਹਨ ਮੇਰੇ ਛੋਟੇ ਭਾਈ ਰਾਮ ਭੱਦਰ ਯਦੁਵੰਸ਼ੀ। ਰਾਮ ਭੱਦਰ, ਇਹ ਹਨ ਮੇਰੇ ਅਤੇ ਤੇਰੇ ਪਿਤਾ-ਸਰੂਪ ਰੱਜੁਕ ਗਾਹੜਵਾਲ।"

ਨੌਜਵਾਨ ਨੇ ਮਟਕਾ ਰੱਖ ਦਿੱਤਾ। ਪਰਨੇ ਵਿਚ ਬੰਨ੍ਹੇ ਹੋਏ ਕਸੋਰੇ ਖੋਲ੍ਹੇ ਅਤੇ ਮਹੂਏ ਦੇ ਵੱਡੇ-ਵੱਡੇ ਪੱਤਿਆ ਦੀ ਬਣੀ ਹੋਈ ਪੋਟਲ ਵਿਚ ਲਪੇਟੀ ਮਠਿਆਈ ਪਰੋਸ ਦਿੱਤੀ।

"ਇਹ ਕਿਥੋਂ ਲੈ ਆਇਆ, ਰਾਮ ਭੱਦਰ ?" ਰੱਜੁਕ ਨੇ ਪੁਛਿਆ।

"ਇਹ ਤਾਂ, ਆਰੀਆ, ਸਿਰਫ਼ ਇਕ ਹੀ ਥਾਂ ਉਤੇ ਮਿਲਦੀ ਹੈ।"

"ਸਮਝ ਗਿਆ ਪੁੱਤਰਾ ! ਇਹ ਤੂੰ ਸ਼ਿਆਮੂ ਹਲਵਾਈ ਦੀ ਦੁਕਾਨ ਤੋਂ ਲਿਆਇਆ ਹੈਂ।"

"ਹਾ, ਆਰੀਆ।"

"ਉਹ ਖੋਏ ਤੋਂ ਕਮਾਲ ਦੇ ਪੇੜੇ ਬਣਾਉਂਦਾ ਹੈ", ਰੱਜੁਕ ਗਾਹੜਵਾਲ ਦੀ ਮਸਤੀ ਪਰਤ ਆਈ। ਉਹਨਾਂ ਨੇ ਕਈ ਪੇੜਿਆ ਉੱਤੇ ਹੱਥ ਸਾਫ ਕਰ ਦਿੱਤਾ।

ਪਾਰਸ ਦੇਵ ਬੋਲਿਆ, "ਹੁਣ ਜ਼ਰਾ ਰੁਕ ਜਾਓ, ਆਰੀਆ, ਹੁਣ ਇਸ ਕਸੋਰੇ ਵਿਚ ਭਰੀ ਭੰਗ ਦਾ ਸੁਆਦ ਮਾਣੋ।"

"ਤਾਂ ਤੂੰ ਅੱਜ ਰੱਜੁਕ ਦੇ ਅਤੀਤ ਨੂੰ ਮੋੜ ਲਿਆਉਣ ਦੀ ਪੱਕੀ ਧਾਰ ਲਈ ਹੈ, ਪਾਰਸ !"

9

## ਵਿੰਧਿਆਚਲ–ਮੇਖਲਾ

ਕਿਸ਼ਤੀ ਗੰਗਾ ਦੇ ਕੰਢੇ ਲੱਗੀ ਅਤੇ ਫੱਟੇ ਦੀ ਸਹਾਇਤਾ ਨਾਲ ਦੋਵੇਂ ਘੋੜੇ ਉਤਾਰ ਲਏ ਗਏ।

ਕੀਰਤ ਨੇ ਪ੍ਰਚੰਡ ਦੀ ਪਿੱਠ ਥਪਥਪਾਈ ਅਤੇ ਥਬੂਕੀ ਮਾਰ ਕ ਸਵਾਰ ਹੋ ਗਏ। ਗੋਵਿੰਦ ਉਹਨਾਂ ਦੀ ਦੇਖਾ-ਦੇਖੀ ਰਿਪੁੰਜੈ ਨੂੰ ਥਪਥਪਾ ਰਿਹਾ ਸੀ। ਉਹਨੇ ਲਗਾਮ ਖਿੱਚ ਕੇ ਚੜ੍ਹਨ ਦਾ ਜਤਨ ਕੀਤਾ ਤਾਂ ਘੋੜਾ ਅੜ ਗਿਆ। ਕਰੋਧ ਵਿਚ ਉਹਨੇ ਜ਼ੋਰ ਨਾਲ ਲਗਾਮ ਨੂੰ ਝਟਕਾ ਮਾਰਿਆ ਅਤੇ ਹਿਣਕਦਾ ਹੋਇਆ ਰਿਪੁੰਜੈ ਦੋਵਾਂ ਪਿਛਲੇ ਪੈਰਾਂ ਉੱਤੇ ਖੜਾ ਹੋ ਗਿਆ। ਬੱਸ ਉਹ ਛਾਂਟਾ ਮਾਰਨ ਹੀ ਲਗਿਆ ਸੀ ਕਿ ਕੀਰਤ ਪ੍ਰਚੰਡ ਤੋਂ ਉੱਤਰ ਪਏ।

"ਰੁਕ, ਛਾਂਟੇ ਨਾਲ ਛੂਹਣਾ ਵੀ ਨਹੀਂ", ਕੀਰਤ ਨੇ ਰਿਪੁੰਜੈ ਕੋਲ ਜਾ ਕੇ ਕਿਹਾ। ਉਹਦੀਆਂ ਦੋਵਾਂ ਖਾਖਾਂ ਵਿਚੋਂ ਖੂਨ ਨਿੱਕਲ ਆਇਆ ਸੀ। "ਤੂੰ ਇਸ ਤਰ੍ਹਾਂ ਘੋੜ-ਸਵਾਰ ਬਣੇਂਗਾ ? ਇਹ ਵੀ ਇਕ ਕਲਾ ਹੈ, ਯੁਵਰਾਜ। ਘੋੜੇ ਤੋਂ ਪਿਆਰਾ ਕੋਈ ਜਾਨਵਰ ਨਹੀਂ ਹੁੰਦਾ। ਇਹਤੋਂ ਵਧੀਕ ਸਹਾਇਕ ਕੋਈ ਸਾਥੀ ਨਹੀਂ ਮਿਲਦਾ। ਇਹਨੂੰ ਤੂੰ ਜਿਸ ਭਾਵ ਨਾਲ ਦੇਖੇਂਗਾ, ਇਹ ਉਹੋ ਜਿਹਾ ਹੀ ਹੁੰਗਾਰਾ ਭਰੇਗਾ।"

ਕੀਰਤ ਨੇ ਰਿਪੁੰਜੈ ਨੂੰ ਛੱਡ ਦਿੱਤਾ। ਉਹ ਨੇੜਲੇ ਟਿੱਬੇ ਵੱਲ ਵਧੇ। ਲੱਭਣ ਦੀ ਲੋੜ ਨਹੀਂ ਪਈ। ਅੜੂਸਾ ਦਾ ਬੂਟਾ ਮਿਲ ਗਿਆ। ਉਹਨਾਂ ਨੇ ਉਹਦੀਆਂ ਗੱਲ੍ਹਾਂ ਅਤੇ ਖਾਖਾਂ ਉਤੇ ਅੜੂਸਾ ਦਾ ਰਸ ਲਾ ਦਿੱਤਾ। ਫੇਰ ਉਹਨਾਂ ਨੇ ਰਿਪੁੰਜੈ ਦਾ ਮੂੰਹ-ਮੱਥਾ ਪਲੋਸਿਆ ਅਤੇ ਥਬੂਕੀ ਮਾਰ ਕੇ ਸਵਾਰ ਹੋ ਗਏ। "ਜਾ, ਤੂੰ ਪ੍ਰਚੰਡ ਉਤੇ ਬੈਠ", ਉਹਨਾਂ ਨੇ ਕਿਹਾ।

"ਪਤਾ ਨਹੀਂ ਇਹ ਵੀ ਮੈਨੂੰ ਚੜ੍ਹਨ ਦੇਵੇਗਾ ਕਿ ਨਹੀਂ", ਅੱਧਾ ਕਰੋਧ ਅਤੇ ਅੱਧੀ ਨਿਰਾਸ਼ਾ ਪ੍ਰਗਟ ਕਰਦਾ ਹੋਇਆ ਗੋਵਿੰਦ ਪ੍ਰਚੰਡ ਦੇ ਕੋਲ ਪੁੱਜਿਆ।

ਕੀਰਤ ਨੇ ਮੁਸਕਰਾਉਂਦਿਆਂ ਕਿਹਾ, "ਤੂੰ ਏਨੀ ਕੁ ਗੱਲ ਨਾਲ ਚਿੰਤਾਤੁਰ ਹੋ ਜਾਵੇਂਗਾ ਤਾਂ ਚਤੁਰੰਗ ਸੈਨਾ ਦਾ ਸੰਚਾਲਨ ਕਿਵੇਂ ਕਰੇਂਗਾ, ਗੋਵਿੰਦ ?"

ਗੋਵਿੰਦ ਨੇ ਥਬੂਕੀ ਮਾਰੀ ਅਤੇ ਪ੍ਰਚੰਡ ਉਤੇ ਸਵਾਰ ਹੋ ਗਿਆ। ਪ੍ਰਚੰਡ ਸੰਕੇਤ ਤੋਂ ਬਿਨਾ ਹੀ ਭੱਜ ਪਿਆ। ਉਹਦੇ ਪੈਰਾਂ ਵਿਚ ਅਨੋਖੀ ਤੇਜ਼ੀ ਸੀ। ਕੀਰਤ ਸਮਝ ਗਏ ਕਿ ਅੱਜ ਅਨਰਥ ਹੋ ਜਾਵੇਗਾ। ਉਹ ਰਿਪੁੰਜੈ ਨੂੰ ਤੇਜ਼ੀ ਨਾਲ ਭਜਾਉਂਦੇ ਹੋਏ ਪ੍ਰਚੰਡ ਵੱਲ ਵਧੇ। ਪ੍ਰਚੰਡ ਦੀ ਅਰੋਕ ਦੌੜ ਤੇਜ਼ ਹੁੰਦੀ ਜਾ ਰਹੀ ਸੀ। ਗੋਵਿੰਦ ਬੜੀ ਕਠਿਨਾਈ ਨਾਲ ਆਪਣੇ ਆਪ ਨੂੰ ਸੰਭਾਲ ਰਿਹਾ ਸੀ।

"ਪ੍ਰਚੰਡ ! ਪ੍ਰਚੰਡ !! ਪ੍ਰਚੰਡ !!!" ਕਿਰਾਤਾਂ ਦੀ ਤੁਰ੍ਹੀ ਵਰਗੀ ਕੀਰਤ ਦੀ ਆਵਾਜ਼ ਸੁਣ ਕੇ ਘੋੜਾ ਝੱਟ ਰੁਕ ਗਿਆ।

"ਮਾਂ ਨੀ !" ਗੋਵਿੰਦ ਹੇਠਾਂ ਉੱਤਰ ਗਿਆ। "ਜਾਨ ਕੱਢ ਦੇਵੇਗਾ ਇਹ ਘੋੜਾ। ਭੂਤ ਹੈ ਭੂਤ। ਕੁਛ ਸੁਣਦਾ ਹੀ ਨਹੀਂ।"

"ਤੂੰ ਉਸੇ ਉੱਤੇ ਬੈਠ। ਮੈਂ ਤੇਰੇ ਨਾਲ-ਨਾਲ ਚੱਲਾਂਗਾ। ਕੋਈ ਗੜਬੜ ਨਹੀਂ ਹੋਵੇਗੀ, ਨਿਸਚਿੰਤ ਰਹਿ। ਰਿਪੁੰਜੈ ਉਤੇ ਤਾਂ ਤੂੰ ਬੈਠ ਨਹੀਂ ਸਕੇਂਗਾ।"

ਗੋਵਿੰਦ ਮਨ-ਹੀ-ਮਨ ਖਿਝ ਰਿਹਾ ਸੀ। ਉਹਨੇ ਕਦੀ ਵੀ ਕਿਸੇ ਘਟਨਾ ਬਾਰੇ ਗੰਭੀਰਤਾ ਨਾਲ ਸੋਚਿਆ ਹੀ ਨਹੀਂ ਸੀ। ਉਹ ਕਿਸ਼ੋਰ-ਅਵਸਥਾ ਦਾ ਦੁਆਰ ਪਾਰ ਕਰਨ ਲਗਿਆ ਸੀ ਪਰ ਜਵਾਨੀ ਵੀ ਉਹਦੇ ਲਈ ਅੜੀਅਲ ਘੋੜੇ ਵਰਗੀ ਹੀ ਸਮੱਸਿਆ ਸੀ, ਜਿਸਨੂੰ ਉਹ ਆਗਿਆ ਦੇ ਕੇ, ਭਾਵ ਰਾਜ-ਆਦੇਸ਼ ਰਾਹੀਂ ਹੱਲ ਕਰਨ ਜਾਂ ਸੁਲਝਾਉਣ ਦਾ ਜਤਨ ਕਰ ਰਿਹਾ ਸੀ। ਰੱਜੁਕ ਗਾਹੜਵਾਲ ਦਾ ਉਹਨੇ ਜਿਵੇਂ ਅਨਾਦਰ ਕੀਤਾ ਸੀ,ਉਹਨੂੰ ਕੀਰਤ ਭੁੱਲੇ ਨਹੀਂ ਸਨ। ਉਹਨਾਂ ਦੇ ਅੰਤਹਿਕਰਨ ਵਿਚ ਬੋਲਣ ਵਿਚ ਚਤੁਰ ਇਸ ਨੌਜਵਾਨ ਲਈ ਸਿਰਫ਼ ਇਕ ਵਿਸ਼ੇਸ਼ਣ ਸੀ—ਦੰਭੀ।

"ਚੜ੍ਹ ਜਾ ਪ੍ਰਚੰਡ ਉੱਤੇ। ਜਾਂ ਜੇ ਦਲੇਰੀ ਨਹੀਂ ਤਾਂ ਅੱਜ ਮੁੜ ਚਲਦੇ ਹਾਂ। ਕੀ ਆਗਿਆ ਹੈ, ਯੁਵਰਾਜ ?"

"ਭਾਈ-ਜੂ, ਤੁਸੀਂ ਮੇਰੀ ਹਾਸੀ ਉਡਾ ਰਹੇ ਹੋ। ਕਹਿ ਰਹੇ ਹੋ ਕਿ ਮੁੜ ਚੱਲੀਏ। ਮੈਂ ਦੁਰਗ ਦੇ ਅੰਦਰ ਕੀ ਮੂੰਹ ਲੈ ਕੇ ਜਾਵਾਂਗਾ। ਮੇਰੇ ਪਿਤਾਮਾ, ਪਿਤਾਸ਼੍ਰੀ, ਮਾਤਾਵਾਂ ਅਤੇ ਘੋੜ-ਸਵਾਰ ਸੈਨਾ ਦੇ ਲੋਕ ਕੀ ਸੋਚਣਗੇ ?"

ਕੀਰਤ ਮੁਸਕਰਾਏ। "ਪੁੱਚ !" ਉਹਨਾਂ ਨੇ ਕੁਝ ਅਨੋਖੀ ਆਵਾਜ਼ ਵਿਚ ਦੁਲਾਰਦਿਆ ਕਿਹਾ। ਪ੍ਰਚੰਡ ਛਾਲਾਂ ਮਾਰਦਾ ਰਿਪੁੰਜੈ ਦੇ ਕੋਲ ਪੁੱਜ ਗਿਆ। "ਪੁੱਚ..ਬੇਟੇ...ਪੁੱਚ", ਕਹਿੰਦਿਆਂ ਉਹਨਾਂ ਨੇ ਆਪਣੀ ਵਿਚਕਾਰਲੀ ਉਂਗਲ ਉਹਦੇ ਸਿਰ ਉੱਤੇ ਜ਼ੋਰ ਨਾਲ ਦਬਾਈ। ਘੋੜਾ ਅਤਿਅੰਤ ਖ਼ੁਸ਼ ਹੋ ਕੇ ਹਿਣਕਿਆ।

ਕੀਰਤ ਨੇ ਪ੍ਰਚੰਡ ਦੀ ਲਗਾਮ ਫੜ ਕੇ ਕਿਹਾ, "ਚੱਲ, ਬੈਠ। ਧਿਆਨ ਨਾਲ।" ਗੋਵਿੰਦ ਪ੍ਰਚੰਡ ਉੱਤੇ ਸਵਾਰ ਹੋ ਗਿਆ। ਦੋਵੇਂ ਘੋੜੇ ਗੰਗਾ ਦੇ ਖੱਬੇ ਹਿੱਸੇ ਦੀ ਤਟ-ਰੇਤ ਉਤੇ ਤੁਰਨ ਲੱਗੇ। ਅਜੇ ਸੂਰਜ ਚੜ੍ਹਿਆ ਨਹੀਂ ਸੀ। ਸਵੇਰ ਹੋਣ ਤੋਂ ਪਹਿਲਾਂ ਜਿਸ ਪ੍ਰਕਾਰ ਦਾ ਸੁਖਾਵਾਂ ਚਾਨਣ ਹੁੰਦਾ ਹੈ, ਉਹ ਚਾਰੇ ਪਾਸੇ ਫ਼ੈਲ ਚਲਿਆ ਸੀ। ਹਵਾ ਦੀ ਧੀਮੀ ਛੇੜ-ਛਾੜ ਬਹੁਤ ਹੀ ਚੰਗੀ ਲੱਗ ਰਹੀ ਸੀ। ਕੀਰਤ ਨੂੰ ਨਰਪਤਿ ਚੰਦਰ ਦੇਵ ਨੇ ਜੋ ਰੂੰ-ਭਰੀ ਝੱਗੀ ਦਿੱਤੀ ਸੀ, ਉਹ ਗਰਮ ਲੱਗ ਰਹੀ ਸੀ। ਗੰਗਾ ਦੀਆਂ ਚੰਚਲ ਲਹਿਰਾਂ ਉੱਤੇ ਪੰਛੀਆਂ ਦੀਆਂ ਡਾਰਾਂ ਗੋਲ ਘੇਰੇ ਬਣਾਉਂਦੀਆਂ ਹੋਈਆਂ ਉੱਡਣ ਲੱਗੀਆਂ ਸਨ। ਕਬੂਤਰਾਂ, ਚਿੜੀਆ, ਆਦਿ ਪੰਛੀਆਂ ਦੇ ਨਾਲ-ਨਾਲ ਕਾਵਾਂ, ਗਿਰਝਾ, ਇੱਲ੍ਹਾਂ ਵਰਗੇ ਮਾਸਾਹਾਰੀ ਪੰਛੀ ਵੀ ਘੁੰਮ ਰਹੇ ਸਨ। ਅੰਬਰ ਵਿਚ ਤਿਰਛਾ ਕੋਣ ਬਣਾਉਂਦੀ ਕੂੰਜਾਂ ਦੀ ਡਾਰ ਉੱਡੀ ਜਾ ਰਹੀ ਸੀ।

ਗੋਵਿੰਦ ਬੋਲਿਆ, "ਨਦੀ ਦੇ ਕੰਢੇ-ਕੰਢੇ ਕਦੋਂ ਤੱਕ ਚਲਦੇ ਰਹਾਂਗੇ, ਭਾਈ-ਜੂ ?"

"ਮਾਰਗ-ਦਰਸ਼ਨ ਤੂੰ ਕਰਾਉਣਾ ਹੈ, ਗੋਵਿੰਦ। ਮੈਂ ਤਾਂ ਇਹ ਵੀ ਨਹੀ ਜਾਣਦਾ ਕਿ ਕਿਥੇ ਜਾਣਾ ਹੈ, ਕਿੱਧਰ ਜਾਣਾ ਹੈ।"

ਗੋਵਿੰਦ ਨੇ ਇਕ ਥਾਂ ਉੱਤੇ ਪੁੱਜ ਕੇ ਪ੍ਰਚੰਡ ਨੂੰ ਬੰਨ੍ਹ ਵੱਲ ਮੋੜਿਆ। ਰਿਪੁੰਜੈ ਵੀ ਉਹਦੇ ਨਾਲ-ਨਾਲ ਹੀ ਉੱਪਰ ਆ ਗਿਆ। ਦੋਵਾਂ ਘੋੜਿਆਂ ਨੂੰ ਅੱਡੀਆਂ ਲੱਗੀਆਂ ਅਤੇ ਸਰਪਟ ਦੌੜ ਆਰੰਭ ਹੋ ਗਈ।

## ਚਰਣਾਦਰੀ

ਗੋਵਿੰਦ ਬੋਲਿਆ, "ਇਹ ਸਾਹਮਣੇ ਹੈ ਚਰਣਾਦਰੀ ਦਾ ਦੁਰਗ। ਇਹਦਾ ਨਾਂ ਤਾਂ ਤੁਸੀਂ ਸੁਣਿਆ ਹੀ ਹੋਵੇਗਾ ?"

"ਹਾਂ, ਗੋਵਿੰਦ, ਸੁਣਿਆ ਹੈ। ਮੈਂ ਜਾਣਦਾ ਹਾਂ, ਰਾਜੇ ਨੂੰ ਛੇ ਪ੍ਰਕਾਰ ਦੇ ਦੁਰਗ ਕਿਵੇਂ ਬਣਵਾਉਣੇ ਚਾਹੀਦੇ ਹਨ।" ਕੀਰਤ ਦੀ ਆਵਾਜ਼ ਵਿਚ ਬੇਵਸੀ ਅਤੇ ਵਿਅੰਗ ਮਿਲੇ ਹੋਏ ਸਨ। "ਪਰ ਹੁਣ ਆਪਣੀਆਂ ਬਾਂਹਾਂ ਵਿਚ ਬਲ ਨਹੀਂ। ਆਪਣੇ ਰਾਜ ਵਿਚ ਜੁਝਾਰ ਸੈਨਾ ਨਹੀਂ। ਤਾਂ ਫੇਰ ਇਹ ਦੁਰਗ ਕੀ ਕਰ ਸਕਣਗੇ ? ਮੈਂ ਜਾਣਦਾ ਹਾਂ ਕਿ ਪੱਛਮ-ਉੱਤਰ ਦੀ ਸੀਮਾ ਤੋੜ ਕੇ ਜਦੋਂ ਮਹਿਮੂਦ ਦੀ ਘੋੜ-ਸਵਾਰ ਸੈਨਾ ਭਾਰਤ ਦੇ ਹਰਿਆਲੇ ਮੈਦਾਨਾਂ ਵਿਚ ਉੱਤਰੀ, ਉਹਨੂੰ ਰੋਕਣ ਵਾਲੀ ਕੋਈ ਸਕਤੀ ਮੌਜੂਦ ਨਹੀਂ ਸੀ। ਇਸ ਗੱਲ ਦਾ ਮਾਣ ਮੇਰੇ ਪਿਤਾਮਾ ਨੂੰ ਜਾਂਦਾ ਹੈ ਕਿ ਉਹਨਾਂ ਨੇ ਉਹਨੂੰ ਪੂਰਬ ਵਿਚ ਜਾਣ ਤੋਂ ਰੋਕ ਦਿੱਤਾ। ਤੁਰਕ ਇਤਿਹਾਸਕਾਰ ਵੀ ਇਹੋ ਕਹਿੰਦੇ ਹਨ ਕਿ ਆਪਣੀ ਸਮੁੱਚੀ ਵਿਜੈ-ਮੁਹਿੰਮ ਵਿਚ ਜੇ ਮਹਿਮੂਦ ਲਾਚਾਰ ਹੋਇਆ ਤਾਂ ਕੇਵਲ ਚੰਦੇਲ ਵਿਦਿਆਧਰ ਤੇ। ਮੈਂ ਸੋਚਦਾ ਹਾਂ ਕਿ ਜੇ ਵਿਦਿਆਧਰ ਦੇਵ ਕੋਲ ਕਾਲੰਜਰ ਨਾ ਹੁੰਦਾ ਤਾ ਘਟਨਾ ਕੀ ਮੋੜ ਲੈਂਦੀ ? ਅਟੁੱਟ ਕਾਲੰਜਰ ਉਹਨਾਂ ਦੀ ਢਾਲ ਬਣ ਗਿਆ। ਪਰ ਤੁਰਤ ਦੂਜਾ ਸਵਾਲ ਖੜ੍ਹਾ ਹੁੰਦਾ ਹੈ ਕਿ ਜੇ ਕਾਲੰਜਰ ਹੁੰਦਾ, ਪਰ ਸੈਨਾ ਹੋਰ ਹੁੰਦੀ ਅਤੇ ਸੈਨਾਪਤੀ ਹੋਰ ਹੁੰਦਾ, ਭਾਵ ਮੈਂ ਹੁੰਦਾ, ਭਾਵ ਕੀਰਤ ਵਰਮਾ ਹੁੰਦਾ, ਤਾਂ ਦੁਰਗ ਕੀ ਕਰਦਾ ? ਉਹੋ ਨਾ ਹੁੰਦਾ ਜੋ ਹੋਇਆ ਹੈ।"

ਚਰਣਾਦਰੀ ਦੇ ਕੋਲ ਹੀ ਪੁਰਾਣੀਆਂ ਕਿਸ਼ਤੀਆਂ ਜੋੜ ਕੇ ਅਤੇ ਨਦੀ ਵਿਚ ਲੱਕੜ ਦੇ ਥੰਮ੍ਹ ਗੱਡ ਕੇ ਇਕ ਨਰੋਆ ਪੁਲ ਬਣਾ ਲਿਆ ਗਿਆ ਸੀ। ਉਸ ਉਤੋਂ ਦੀ ਘੋੜ-ਸਵਾਰ ਸੈਨਾਵਾਂ ਤੇਜ਼ੀ ਨਾਲ ਆ-ਜਾ ਸਕਦੀਆ ਸਨ।

"ਜ਼ਰਾ ਧਿਆਨ ਨਾਲ, ਭਾਈ-ਜੂ। ਇਸ ਪੁਲ ਵੱਲ ਧਿਆਨ ਨਾ ਦੇਣਾ ਹੀ ਠੀਕ ਹੈ। ਇਹ ਕਰਨ ਦਾ ਸੇਤੂ ਹੈ। ਇਸ ਉਤੇ ਪਹਿਰੇਦਾਰ ਘੁੰਮਦੇ ਰਹਿੰਦੇ ਹਨ। ਸਾਹਮਣੇ ਜੋ ਛੋਟੀ ਜਿਹੀ ਇਮਾਰਤ ਦਿਖਾਈ ਦੇ ਰਹੀ ਹੈ, ਉਹ ਪਹਿਰੇਦਾਰਾਂ ਦਾ ਵਿਸਰਾਮ-ਸਥਾਨ ਹੈ।"

ਦੋਵੇਂ ਘੋੜੇ ਪਹਿਰੇਦਾਰਾਂ ਦੇ ਨਿਵਾਸ ਦੇ ਕੋਲ ਪਹੁੰਚ ਗਏ। ਇਕ ਲੰਮੇ ਬਾਂਸ ਨੂੰ, ਜੋ ਪੂਰੇ ਰਾਹ ਨੂੰ ਰੋਕ ਸਕਦਾ ਸੀ, ਰੱਸੀ ਦੀ ਸਹਾਇਤਾ ਨਾਲ ਇਸ ਪ੍ਰਕਾਰ ਬੰਨ੍ਹਿਆ ਹੋਇਆ ਸੀ ਕਿ ਬਾਂਸ ਦੇ ਇਕ ਸਿਰੇ ਨਾਲ ਲਟਕਾਇਆ ਹੋਇਆ ਭਾਰ ਰੱਸੀ ਢਿੱਲੀ ਕਰਦਿਆਂ ਹੀ ਹੇਠਾਂ ਆ ਜਾਂਦਾ ਅਤੇ ਇਹ ਰਾਹ ਖੁੱਲ੍ਹ ਜਾਂਦਾ।

"ਬਈ ਵਾਹ ! ਤੁਸੀਂ ਹੋ ਯੁਵਰਾਜ ?" ਇਕ ਪਹਿਰਦਾਰ ਬੜੇ ਆਦਰ-ਭਾਵ ਨਾਲ ਝੁਕ ਕੇ ਨਮਸਕਾਰ ਕਰਦਾ ਹੋਇਆ ਬੋਲਿਆ। "ਰਾਜਨ, ਤੁਹਾਡੇ ਸਾਥੀ ਨੂੰ ਮੈਂ ਨਹੀਂ ਪਛਾਣਿਆ।"

"ਕੋਈ ਲੋੜ ਵੀ ਨਹੀਂ, ਦੇਵ ਸੇਨ, ਇਹ ਮੇਰੀ ਭੂਆ ਜੀ ਦੇ ਪੁੱਤਰ, ਭਾਵ ਮੇਰੇ ਵੱਡੇ ਭਾਈ ਹਨ। ਕਨੌਜ ਦੇ ਰਹਿਣ ਵਾਲੇ ਹਨ। ਅਸੀਂ ਲੋਕ ਜ਼ਰਾ ਵਿੰਧਿਆਵਾਸਿਨੀ ਦੇ ਦਰਸ਼ਨਾਂ ਨੂੰ ਜਾ ਰਹੇ ਹਾਂ। ਇਸੇ ਕਰਕੇ ਥੋੜ੍ਹੀ ਕਾਹਲ ਵਿਚ ਹਾਂ। ਹੁਣੇ ਹੀ ਮੁੜਾਂਗੇ ਤਾਂ ਤੁਹਾਡੇ ਨਾਲ

ਖੁੱਲ੍ਹ ਕੇ ਗੱਲਬਾਤ ਕਰਾਂਗੇ।"

"ਹਾਂ, ਹਾਂ, ਸੁਆਮੀ, ਠੀਕ ਹੈ, ਠੀਕ ਹੈ। ਜਾਓ, ਤੁਸੀਂ ਦਰਸ਼ਨ ਕਰ ਆਓ। ਇਕ ਗੱਲ ਹੋਰ। ਮਨ ਦੀ ਉਤਸੁਕਤਾ ਰੋਕੀ ਨਹੀਂ ਜਾਂਦੀ। ਇਹ ਸਫ਼ੈਦ ਘੋੜਾ ਤੁਹਾਡਾ ਹੀ ਹੈ ਨਾ ?"

"ਕੀ ਮਤਲਬ ?" ਗੋਵਿੰਦ ਗੱਜਿਆ।

"ਮਤਲਬ ਇਹ ਹੈ ਸੁਆਮੀ ਕਿ ਅਜਿਹਾ ਹੀ ਇਕ ਘੋੜਾ ਮੇਰੇ ਪ੍ਰਭੂ ਕਰਨ ਦੇਵ ਦਾ ਵੀ ਹੈ। ਉਹ ਪਿਛਲੇ ਚਾਰ-ਪੰਜ ਦਿਨਾਂ ਤੋਂ ਬਹੁੜ ਢਿੱਲਾ ਹੈ। ਉਹਦੀ ਪਿੱਠ ਉੱਤੇ ਖੜਗ ਦਾ ਫੱਟ ਹੈ। ਉਹ ਭਰਨ ਦੀ ਥਾਂ ਹੋਰ ਵੀ ਵਿਗੜਦਾ ਜਾ ਰਿਹਾ ਹੈ।"

"ਜੇ ਘੋੜਾ ਬੀਮਾਰ ਹੈ, ਦੇਵ ਸੇਨ, ਤਾਂ ਸਭ ਸਫ਼ੈਦ ਘੋੜੇ ਤੇਰੇ ਪ੍ਰਭੂ ਦੇ ਹੀ ਹੋ ਜਾਣਗੇ। ਇਹ ਤਾਂ ਕੋਈ ਦਲੀਲ ਨਾ ਹੋਈ।"

"ਮੈਂ ਦਲੀਲ ਨਹੀਂ ਦੇ ਰਿਹਾ ਸੁਆਮੀ, ਇਕ ਗੱਲ ਪੁੱਛ ਰਿਹਾ ਸੀ।"

"ਤੂੰ ਮੇਰੇ ਘੋੜੇ ਬਾਰੇ ਕੁਝ ਨਹੀਂ ਕਿਹਾ, ਦੇਵ ਸੇਨ ?" ਗੋਵਿੰਦ ਪ੍ਰਚੰਡ ਵੱਲ ਸੰਕੇਤ ਕਰਦਿਆਂ ਬੋਲਿਆ।

"ਮੈਂ ਇਹੋ ਜਿਹੇ ਛੋਟੇ-ਮੋਟੇ ਘੋੜਿਆਂ ਨੂੰ ਨਹੀਂ ਗੌਲਦਾ, ਰਾਜਨ। ਅਜਿਹੇ ਘੋੜੇ ਤਾਂ ਥਾਂ-ਥਾਂ ਧੱਕੇ ਖਾਂਦੇ ਫਿਰਦੇ ਹਨ। ਨਾ ਰੰਗ, ਨਾ ਰੂਪ।" ਉਹ ਆਪ ਵੀ ਘੋੜੇ ਵਾਂਗ ਹੀ ਹਿਣਕਿਆ।

"ਠੀਕ ਹੈ ਦੇਵ ਸੇਨ। ਹੁਣ ਅਸੀਂ ਚਲਦੇ ਹਾਂ।"

"ਹਾਂ, ਹਾਂ, ਸੁਆਮੀ। ਜੈ ਵਿਸ਼ਵੇਸ਼ਵਰ।"

"ਜੈ ਵਿਸ਼ਵੇਸ਼ਵਰ..."

ਅਜੇ ਸੂਰਜ-ਉਦੈ ਦੇ ਉਜਲੇ ਬਸਤਰ ਧਰਤੀ ਨੇ ਪਾਏ ਹੀ ਸਨ ਕਿ ਹਰਿਆਲੀ ਨਾਲ ਕੱਜੀਆਂ ਹੋਈਆਂ ਵਿੰਧਿਆ ਪਰਬਤ ਦੀਆਂ ਛੋਟੀਆਂ-ਛੋਟੀਆਂ ਪਹਾੜੀਆਂ ਪਿਛੇ ਵੱਲ ਭਜਦੀਆਂ ਦਿਖਾਈ ਦੇਣ ਲੱਗੀਆਂ।

"ਇਹ ਸਾਹਮਣੇ ਹੈ ਮਾਂ ਵਿੰਧਿਆਵਾਸਿਨੀ", ਗੋਵਿੰਦ ਬੋਲਿਆ।

ਵਿਧੀ-ਅਨੁਸਾਰ ਪੂਜਾ-ਪਾਠ ਕਰ ਕੇ ਦੋਵੇਂ ਮੰਦਰ ਵਿਚੋਂ ਨਿੱਕਲੇ ਤਾਂ ਗੋਵਿੰਦ ਹੱਸਿਆ, "ਹੁਣ ਕੁਝ ਜਲਪਾਣ ਹੋ ਜਾਵੇ। ਕਿਉਂ ਭਾਈ-ਜੂ ?"

"ਨਹੀਂ ਗੋਵਿੰਦ, ਅਜੇ ਨਹੀਂ। ਅਜੇ ਦਰਸ਼ਨ ਪੂਰੇ ਕਿਥੇ ਹੋਏ।"

"ਭਾਵ?"

"ਭਾਵ ਇਹ ਕਿ ਅਸੀਂ ਅਸ਼ਟਭੁਜਾ ਪਹੁੰਚਣਾ ਹੈ। ਮੈਂ ਮਾਂ ਵਿੰਧਿਆਵਾਸਿਨੀ ਨੂੰ ਪ੍ਰਨਾਮ ਕਰ ਆਇਆ ਹਾਂ। ਉਹ ਲੱਛਮੀ ਹੈ, ਸੰਸਾਰ ਨੂੰ ਸੰਪੂਰਨ ਸ਼ਾਨ ਦੇਣ ਵਾਲੀ ਕਿਰਪਾਲੂ ਮਾਂ ਹੈ। ਉਹਦੀ ਸ਼ਰਨ ਵਿਚ ਐਸ਼ ਹੀ ਐਸ਼ ਹੈ। ਪਰ ਮੇਰਾ ਮਨ ਤਾਂ ਕਿਤੇ ਹੋਰ ਲੱਗਿਆ ਹੈ। ਮੈਂ ਐਸ਼ ਪਿਛੇ ਪਾਗਲ ਰਹਿਣ ਵਾਲਾ ਪੁੱਤਰ ਨਹੀਂ ਹਾਂ। ਵੱਖਰਾ ਹਠੀ ਸੁਭਾਅ ਹੈ ਮੇਰਾ। ਸੋ ਅਸ਼ਟਭੁਜਾ ਦੀਆਂ ਪੌੜੀਆਂ ਚੜ੍ਹ ਕੇ ਬ੍ਰਹਿਮੰਡ-ਨਾਇਕਾ ਨੂੰ ਦੇਖੇ ਬਿਨਾਂ ਸ਼ਾਂਤੀ ਕਿਥੇ !"

"ਮੈਂ ਪਹਿਲੀ ਵਾਰ ਸੁਣ ਰਿਹਾ ਹਾ, ਭਾਈ-ਜੂ ਕਿ ਵਿੰਧਿਆਵਾਸਿਨੀ ਦੀ ਭਵਾਨੀ ਤੋਂ ਅਸ਼ਟਭੁਜਾ ਵੱਡੀ ਹੈ।"

"ਕਰ ਦਿੱਤਾ ਨਾ ਤੂੰ ਸਭ ਕੁਝ ਗੱਡ-ਮੱਡ !" ਕੀਰਤ ਖਿਝ ਕੇ ਬੋਲੇ। "ਮੈਂ ਇਹ ਕਦੋਂ ਕਿਹਾ ਕਿ ਇਹਨਾਂ ਵਿਚੋਂ ਕੌਣ ਵੱਡੀ ਅਤੇ ਕੌਣ ਛੋਟੀ ਹੈ। ਮੈਂ ਤਾ ਜਿਥੇ ਵੀ ਰਾਤ ਬਿਤਾਉਂਦਾ ਹਾਂ ਪੱਛਮੀ ਦੁਮੇਲ ਉੱਤੇ ਚਮਕਣ ਵਾਲੇ ਕਿਸੇ ਤੇਜ਼ ਲਿਸ਼ਕਦੇ ਹੋਏ ਤਾਰੇ ਨੂੰ ਦੇਖ ਕੇ ਕਲਪਨਾ ਕਰ ਲੈਂਦਾ ਹਾਂ ਕਿ ਮਾਂ ਅਸ਼ਟਭੁਜਾ ਦੀ ਵੇਣੀ ਦਾ ਪਵਿੱਤਰ ਫੁੱਲ ਹੈ ਇਹ। ਉਹੋ ਜਿਹਾ ਹੀ ਕੋਮਲ, ਉਹੋ ਜਿਹਾ ਹੀ ਉਜਲਾ, ਉਹੋ ਜਿਹਾ ਹੀ ਜਗਮਗ-ਜਗਮਗ ਕਰਦਾ ਹੋਇਆ।"

"ਅਸ਼ਟਭੁਜਾ ਦੇ ਦਰਸ਼ਨ ਕਰਨ ਮਗਰੋਂ ਤੁਸੀਂ ਕਾਲੀ-ਖੋਹ ਨਹੀਂ ਜਾਣਾ ਚਾਹੋਗੇ ?"

"ਨਹੀਂ ਗੋਵਿੰਦ, ਮੈਂ ਇਹਤੋਂ ਮਗਰੋਂ ਕਿਤੇ ਨਹੀਂ ਜਾਵਾਂਗਾ।"

ਅਸ਼ਟਭੁਜਾ ਦੀ ਪਹਾੜੀ ਦੇ ਹੇਠਾਂ ਆ ਕੇ ਘੋੜੇ ਰੁਕ ਗਏ। ਸੈਂਕੜੇ ਪੌੜੀਆਂ ਲੰਘ ਕੇ ਹੀ ਅਸ਼ਟਭੁਜਾ ਦੇ ਸਾਹਮਣੇ ਪਹੁੰਚਿਆ ਜਾਂਦਾ ਹੈ, ਕੀਰਤ ਮਨ-ਹੀ-ਮਨ ਸੋਚ ਰਹੇ ਸਨ।

ਰਾਧਾ ਲੋਕ-ਮਨ ਵਿਚ ਕ੍ਰਿਸ਼ਣ ਨਾਲ ਜੁੜ ਗਈ ਹੈ—ਅਖੰਡ, ਅਟੁੱਟ ਤੇ ਪਰਸਪਰ-ਨਿਰਭਰ। ਰਾਧਾ ਦੀ ਅਗਨ-ਸੂਹ ਸਾੜ੍ਹੀ ਵਿਚ ਛੁਪਿਆ ਹੋਇਆ, ਉਹਨਾਂ ਦੇ ਤਪੇ ਹੋਏ ਸੋਨੇ ਵਰਗੇ ਰੰਗ ਦੀ ਸ਼ੋਭਾ ਬਿਖੇਰਦਾ ਹੋਇਆ ਸਰੀਰ ਅੰਤਹਿਕਰਨ ਵਿਚ ਪਤਾ ਨਹੀਂ ਕਿੰਨੀ ਵਾਰ ਉੱਭਰਿਆ ਅਤੇ ਛੁਪਿਆ। ਅਜਿਹਾ ਵੀ ਨਹੀਂ ਕਿ ਮਧੁਰਤਾ ਦੀ ਰਮੇਸ਼ਵਰੀ ਰਾਧਾ ਅੱਗੇ ਮੱਥਾ ਝੁਕਾਉਣ ਵਿਚ ਮਨ ਬਾਧਾ ਪੁਚਾਉਂਦਾ ਹੈ। ਪਰ ਕੀਰਤ ਲਈ ਵੱਡਾ ਸੱਚ ਸੀ ਨੰਦਾ। ਨੰਦ ਦੀ ਕੰਨਿਆ, ਯਸ਼ੋਧਾ ਦੀ ਜਾਈ ਮਹਾਂਮਾਇਆ, ਕ੍ਰਿਸ਼ਣ ਦੀ ਭੈਣ, ਸਫੈਦ ਵਸਤਰ ਵਿਚ ਲਿਪਟੀ, ਸਫ਼ੈਦ ਪਦਮ ਉੱਤੇ ਬੈਠੀ, ਵੀਣਾ ਦੀ ਝਣਕਾਰ ਨਾਲ ਜੜ੍ਹ-ਚੇਤਨ ਨੂੰ ਮੁਗਧ ਕਰ ਦੇਣ ਵਾਲੀ ਮਹਾਂ-ਸਰਸਵਤੀ। ਸਸਾਰ ਵਿਚ ਜਿਥੇ ਵੀ ਕਲਾ ਹੈ, ਮਹਿਲ ਤੋਂ ਲੈ ਕੇ ਦੇਵ-ਮੰਡਪ ਤੱਕ, ਪੱਥਰ ਦੀਆਂ ਸਜੀਵ ਮੂਰਤੀਆ ਤੋਂ ਲੈ ਕੇ ਅਨਗਿਣਤ ਸ਼ੈਲੀਆਂ ਦੇ ਚਿਤਰਾਂ ਤੱਕ, ਮਹੀਨ ਸ਼ਿਲਪ ਤੋਂ ਲੈ ਕੇ ਗ੍ਰਹਿਸਥੀ ਦੀਆਂ ਛੋਟੀਆਂ-ਛੋਟੀਆਂ ਚੀਜ਼ਾਂ, ਛੋਟੇ-ਛੋਟੇ ਮਿੱਟੀ ਦੇ ਪੀੜ੍ਹੀਆਂ ਤੇ ਵੇਲਣ ਆਦਿ ਬਣਾਉਣ ਤੱਕ, ਮਿੱਟੀ ਦੇ ਛੋਟੇ-ਛੋਟੇ ਕਸੋਰਿਆ ਉੱਤੇ ਵੇਲ-ਬੂਟੇ ਪਾਉਣ ਵਾਲੇ ਘੁਮਿਆਰਾਂ ਤੱਕ, ਪਿੱਤਲ ਅਤੇ ਤਾਂਬੇ ਦੇ ਭਾਂਡਿਆਂ ਦੇ ਬਾਹਰ-ਅੰਦਰ ਕਲਾ-ਚਿਤਰਾਂ ਨੂੰ ਉੱਕਰਨ ਵਾਲੇ ਠਠਿਆਰਾਂ ਤੱਕ, ਕੰਧ- ਚਿੱਤਰਾਂ ਤੋਂ ਲੈ ਕੇ ਬਸਤਰਾ ਉੱਤੇ ਹੰਸ-ਮਿਥੁਨ ਦੀ ਕਢਾਈ ਕਰ ਦੇਣ ਵਾਲੇ ਕਾਰੀਗਰਾਂ ਤੱਕ, ਸਾਹਿਤ ਤੇ ਸੰਗੀਤ ਤੱਕ, ਭਾਵ ਜੋ ਕੁਛ ਵੀ ਮਨ ਵਿਚੋਂ ਉਪਜ ਕੇ ਬਾਹਰ ਆਇਆ ਹੈ ਜਾਂ ਅੰਦਰ ਗਹਿਰੀ ਨੀਂਦ ਵਿਚ ਸੁੱਤਾ ਹੋਇਆ ਹੈ, ਸਭ ਦੇ ਆਰ-ਪਾਰ ਇਕ ਵਚਿੱਤਰ ਪ੍ਰਕਿਰਿਆ ਕੰਮ ਕਰ ਰਹੀ ਹੈ। ਇਹਦੀ ਸਹੀ ਪਛਾਣ ਤਾਂ ਭਾਵੇਂ ਇਹਨਾਂ ਕਲਾਕਾਰਾਂ ਨੂੰ ਵੀ ਨਹੀਂ ਹੈ, ਪਰ ਅੰਤਰੀਵ ਰੂਪ ਵਿਚ ਇਕੋ ਛੰਦ, ਇਕੋ ਲੈਅ ਹੈ, ਅਸ਼ਟਭੁਜਾ ਤਾਂ ਇਕ ਸਥੂਲ ਪ੍ਰਤੀਕ ਹੈ।

ਪੌੜੀਆਂ ਚੜ੍ਹਦੇ ਹੋਏ ਕੀਰਤ ਅਤੇ ਗੋਵਿੰਦ ਹੌਂਕਣ ਲੱਗੇ ਸਨ। "ਥੋੜ੍ਹਾ ਬੈਠੇ ਜਾਈਏ, ਭਾਈ-ਜੂ ?"

"ਥੱਕ ਗਿਆ ? ਹੁਣ ਤਾਂ ਕੇਵਲ ਚਾਲੀ-ਪੰਜਾਹ ਪੌੜੀਆਂ ਹੀ ਹੋਰ ਹਨ। ਚੱਲ, ਉਥੇ ਹੀ ਆਰਾਮ ਕਰਾਂਗੇ।"

ਦੋਵੇਂ ਪੌੜੀਆਂ ਚੜ੍ਹਦੇ ਹੋਏ ਅਸ਼ਟਭੁਜਾ ਮੰਦਰ ਦੇ ਸਾਹਮਣੇ ਪਹੁੰਚੇ। ਤਿੰਨੇ ਪਾਸੇ ਸਖ਼ਤ ਪੱਥਰਾਂ ਤੋਂ ਬਣੀਆਂ ਅਟੁੱਟ ਦੀਵਾਰਾਂ ਅਤੇ ਮੂਰਤੀ ਦੇ ਸਾਹਮਣੇ ਛੋਟਾ ਜਿਹਾ ਵਿਹੜਾ।

ਅਸ਼ਟਭੁਜਾ ਦੇ ਮੰਦਰ ਦੇ ਸਾਹਮਣੇ ਗੰਗਾ ਦਾ ਮੋੜ ਵਚਿੱਤਰ ਸੁੰਦਰਤਾ ਸਿਰਜ ਰਿਹਾ ਸੀ। ਹਰਿਆਲੀ ਧਰਤੀ ਉੱਤੇ ਸਿਰ ਦੇ ਚੀਰ ਵਾਂਗ ਲੱਗਣ ਵਾਲੀ ਦੁੱਧ-ਚਿੱਟੀ ਗੰਗਾ ਦੀ ਪਾਰਦਰਸ਼ੀ ਸੁੰਦਰਤਾ ਬਿਖਰ ਜਾਣ ਲਈ ਉਤਾਵਲੀ ਸੀ।

ਕੀਰਤ ਨੂੰ ਪੂਜਾ ਸਮਾਪਤ ਕਰਨ ਵਿਚ ਦੋ ਘੜੀਆਂ ਲੱਗੀਆਂ ਹੋਣਗੀਆਂ। ਉਹ ਮੰਦਰ ਤੋਂ ਬਾਹਰ ਆ ਪ੍ਰਨਾਮ ਕਰ ਕੇ ਮੁੜਨ ਲੱਗੇ ਸਨ ਕਿ ਦੇਖਿਆ, ਅਨਗਿਣਤ ਪੌੜੀਆਂ ਦੇ ਹੇਠਾਂ ਦੋਵਾਂ ਘੋੜਿਆਂ ਦੇ ਵਿਚਕਾਰ ਇਕ ਤੀਜਾ ਘੋੜਾ ਖੜ੍ਹਾ ਸੀ।

"ਸੈਨਾਪਤੀ ਗੋਪਾਲ", ਕੀਰਤ ਨੇ ਮੂੰਹ ਵਿਚ ਹੀ ਕਿਹਾ ਅਤੇ ਛੇਤੀ-ਛੇਤੀ ਪੌੜੀਆਂ ਲੰਘਦੇ-ਟਪਦੇ ਅਜੀਬ ਕਾਹਲੀ ਨਾਲ ਉਹ ਦੋਵੇਂ ਘੋੜਿਆਂ ਦੇ ਕੋਲ ਆ ਕੇ ਖਲੋ ਗਏ।

"ਗੋਵਿੰਦ, ਇਹ ਹਨ ਮੇਰੇ ਪਰਮ-ਸਹਿਯੋਗੀ ਅਤੇ ਸੁਹਿਰਦਤਾ ਦੀ ਮੂਰਤ ਗੋਪਾਲ ਭੱਟ।"

ਗੋਵਿੰਦ ਨਵੇਂ ਆਏ ਵਿਅਕਤੀ ਬਾਰੇ ਜਾਣਨ ਨਾਲੋਂ ਉਹਦੇ ਘੋੜੇ ਵਿਚ ਵਧੀਕ ਰੁਚੀ ਲੈ ਰਿਹਾ ਸੀ। "ਤੁਸੀਂ ਇਹ ਘੋੜਾ ਕਿਥੋਂ ਖਰੀਦਿਆ ਸੀ, ਆਰੀਆ ?"

ਸੈਨਾਪਤੀ ਗੋਪਾਲ ਇਹ ਸਵਾਲ ਸੁਣ ਕੇ ਮੁਸਕਰਾਏ। "ਇਹ ਇਕ ਸਾਧਾਰਨ ਘੋੜਾ ਹੈ, ਯੁਵਰਾਜ। ਮੈਂ ਇਕ ਵਪਾਰੀ ਤੋਂ ਕਾਨਿਆਕੁਬਜ ਵਿਚ ਖਰੀਦਿਆ ਸੀ। ਜੇ ਤੁਸੀਂ ਧਿਆਨ ਨਾਲ ਦੇਖੋਗੇ, ਪਤਾ ਲੱਗ ਜਾਵੇਗਾ ਕਿ ਨੱਕ ਦੇ ਕੋਲ ਦੋ, ਸਿਰ ਅਤੇ ਸੀਨੇ ਉਤੇ ਦੋ-ਦੋ, ਮੱਥੇ ਅਤੇ ਗਰਦਨ ਉੱਤੇ ਵੀ ਦੋ-ਦੋ, ਭਾਵ ਇਸ ਘੋੜੇ ਦੇ ਸਰੀਰ ਉੱਤੇ ਦਸ ਵਾਲ-ਚੱਕਰ ਹਨ। ਅਜਿਹੇ ਘੋੜੇ ਮਾਲਕ ਲਈ ਪ੍ਰਾਣ ਦੇਣ ਲਈ ਵੀ ਤਤਪਰ ਰਹਿੰਦੇ ਹਨ। ਇਸੇ ਕਰਕੇ ਮੈਂ ਇਹ ਖਰੀਦ ਲਿਆ।"

"ਤੁਸੀਂ ਇਹਨੂੰ ਵੇਚੋਗੇ, ਆਰੀਆ ?" ਗੋਵਿੰਦ ਘੋੜੇ ਉੱਤੇ ਲੱਟੂ ਹੋਇਆ ਪਿਆ ਸੀ। ਚਹਿਕ ਕੇ ਬੋਲਿਆ, "ਮੂੰਹ-ਮੰਗਿਆ ਮੁੱਲ ਦੇਵਾਂਗਾ।"

"ਜੇ ਤੁਹਾਨੂੰ ਇਹ ਪਸੰਦ ਹੈ ਤਾਂ ਮੈਂ ਭੇਟ ਵਜੋਂ ਦੇ ਸਕਦਾ ਹਾਂ, ਯੁਵਰਾਜ। ਘੋੜੇ ਵੇਚਣਾ ਮੇਰਾ ਧੰਦਾ ਨਹੀਂ ਹੈ।"

ਗੋਵਿੰਦ ਨੇ ਗੋਪਾਲ ਭੱਟ ਵੱਲ ਦੇਖਿਆ। ਉਹਨਾਂ ਦੀਆਂ ਅੱਖਾਂ ਅੰਦਰਲੀ ਅਥਾਹ ਗਹਿਰਾਈ ਵਿਚ ਅਨੋਖੀ ਲਿਸ਼ਕ ਅਤੇ ਆਭਾ ਸੀ। ਉਹਨੇ ਗੋਪਾਲ ਦੇ ਚਿਹਰੇ ਤੋਂ ਅੱਖਾਂ ਹਟਾ ਲਈਆਂ।

ਗੋਪਾਲ ਭੱਟ ਬੋਲੇ, "ਯੁਵਰਾਜ, ਮੈਂ ਅੱਧੀ ਘੜੀ ਮਗਰੋਂ ਇਕ ਜ਼ਰੂਰੀ ਕੰਮ ਕਾਰਨ ਪਰਤ ਜਾਣਾ ਹੈ। ਸੋ ਤੁਸੀਂ ਆਪਣੇ ਘੋੜੇ ਨਾਲ ਵਿੰਧਿਆਵਾਸਿਨੀ ਧਾਮ ਪਹੁੰਚੋ, ਅਸੀਂ ਛੇਤੀ ਹੀ ਆ ਰਹੇ ਹਾਂ।"

ਗੋਵਿੰਦ ਕੁੜ੍ਹਦਾ ਹੋਇਆ ਰਿਪੁੰਜੈ ਕੋਲ ਪੁਜਿਆ। ਜਿਉਂ ਹੀ ਥਬੂਕੀ ਮਾਰ ਕੇ ਉਹ ਰਿਪੁੰਜੈ ਦੀ ਪਿੱਠ ਉਤੇ ਬੈਠਾ, ਘੋੜੇ ਨੇ ਦੁਲੱਤੀ ਝਾੜੀ ਅਤੇ ਉਹ ਉਹਦੀ ਗਰਦਨ ਉੱਤੇ ਵਜਦਾ ਹੋਇਆ ਹੇਠਾਂ ਆ ਡਿੱਗਿਆ।

ਕੀਰਤ ਅਤੇ ਗੋਪਾਲ ਭੱਟ, ਦੋਵੇਂ ਭੱਜੇ। ਉਹਨਾਂ ਨੇ ਗੋਵਿੰਦ ਨੂੰ ਖੜ੍ਹਾ ਕੀਤਾ ਅਤੇ ਉਹਦੇ ਕੱਪੜਿਆਂ ਉਤੇ ਲੱਗੀ ਧੂੜ ਝਾੜੀ।

"ਇਹ ਨਿਕੰਮਾ ਘੋੜਾ ਕਦੀ ਵੀ ਮੇਰਾ ਨਹੀਂ ਬਣੇਗਾ। ਮੈਂ ਇਹਨੂੰ ਕਿੰਨਾ ਪਿਆਰ ਕੀਤਾ ਹੈ। ਇਹਦੀ ਨੀਂਦ ਸੁੱਤਾ, ਇਹਦੀ ਨੀਂਦ ਜਾਗਿਆ। ਪਰ ਇਹ ਮੇਰੀ ਕੋਈ ਸੁਣਦਾ ਹੀ ਨਹੀਂ। ਲਗਦਾ ਹੈ, ਇਹਦਾ ਬੱਧ ਮੇਰੇ ਹੱਥੋਂ ਹੀ ਹੋਵੇਗਾ", ਉਹਦਾ ਚਿਹਰਾ ਲਾਲ-ਸੂਹਾ ਹੋ ਗਿਆ ਸੀ।

"ਗੋਵਿੰਦ", ਉਹਦੀ ਪਿੱਠ ਪਲੋਸਦਿਆਂ ਕੀਰਤ ਨੇ ਕਿਹਾ, "ਅਜਿਹੀਆਂ ਘਟਨਾਵਾਂ ਹੋ ਹੀ ਜਾਂਦੀਆਂ ਹਨ। ਜੋ ਘੋੜੇ ਉੱਤੇ ਚੜ੍ਹਦਾ ਹੈ, ਉਹੋ ਹੀ ਡਿਗਦਾ ਹੈ। ਇਸ ਵਿਚ ਏਨੀ ਚਿੰਤਾ ਕਰਨ ਵਾਲੀ ਗੱਲ ਕਿਹੜੀ ਹੈ ?"

"ਨਹੀਂ, ਮੈਂ ਪ੍ਰਚੰਡ ਉੱਤੇ ਜਾਵਾਂਗਾ", ਉਹ ਬੋਲਿਆ।

"ਠੀਕ ਹੈ, ਤੂੰ ਪ੍ਰਚੰਡ ਉੱਤੇ ਹੀ ਚੜ੍ਹ।"

"ਯੁਵਰਾਜ, ਪ੍ਰਚੰਡ ਉਤੇ ਚੜ੍ਹਨ ਵਾਲਾ ਅੱਜ ਤੱਕ ਤਾਂ ਦਿਖਾਈ ਨਹੀਂ ਦਿੱਤਾ। ਪ੍ਰਚੰਡ ਉੱਤੇ ਕੇਵਲ ਉਹਦਾ ਮਾਲਕ ਹੀ ਬੈਠਦਾ ਹੈ। ਜਾਂ ਫੇਰ ਉਹ ਜਿਸਨੂੰ ਪ੍ਰਚੰਡ ਦੇ ਮਾਲਕ ਦੀ ਆਗਿਆ ਮਿਲ ਜਾਵੇ।"

ਗੋਵਿੰਦ ਪ੍ਰਚੰਡ ਉੱਤੇ ਸਵਾਰ ਹੋਇਆ ਅਤੇ ਵਿੰਧਿਆਚਲ ਦੀ ਦੇਵੀ ਦੇ ਧਾਮ ਵੱਲ ਚੱਲ ਪਿਆ।

"ਕਿਵੇਂ ਹੈ, ਰਾਜਨ ?"

"ਠੀਕ ਹਾਂ, ਸੈਨਾਪਤੀ !"

ਗੋਪਾਲ ਨੇ ਸਿਰ ਝੁਕਾਏ-ਝੁਕਾਏ ਕਿਹਾ, "ਮੈਂ ਜਾਣਦਾ ਹਾਂ ਕਿ ਜਿਥੇ ਵੀ ਪਾਰਸਮਣੀ ਹੋਵੇਗੀ, ਉਥੇ ਗੰਦੇ, ਮੁੜੇ-ਤੁੜੇ ਅਤੇ ਟੁੱਟੇ-ਭੱਜੇ ਲੋਹ-ਟੁਕੜਿਆਂ ਦਾ ਢੇਰ ਲੱਗ ਜਾਵੇਗਾ। ਤੁਹਾਡੀ ਸਾਰੀ ਦਿਨ-ਚਰਿਆ ਦਾ ਵੇਰਵਾ ਮੈਨੂੰ ਰੋਜ਼ ਮਿਲ ਜਾਂਦਾ ਹੈ।"

"ਕਿਵੇਂ ?" ਕੀਰਤ ਹੱਸੇ। "ਕੀ ਤੁਹਾਡੇ ਕੋਲ ਘੋੜੇ ਤੋਂ ਵੀ ਤੇਜ ਜਾਣ ਵਾਲਾ ਕੋਈ ਸਾਧਨ ਹੈ ?"

"ਬੁਝਾਰਤ ਨੂੰ ਬੁਝਾਰਤ ਹੀ ਰਹਿਣ ਦਿਓ, ਰਾਜਨ। ਮੈਂ ਅਨੰਤ ਦਾ ਬੱਚਪਨਾ ਸੁਣ ਕੇ ਬਹੁਤ ਕਰੋਧ ਵਿਚ ਆਇਆ ਸੀ। ਉਹ ਅਜਿਹਾ ਅਪਰਾਧ ਕਰੇਗਾ, ਮੈਂ ਇਹਦੀ ਕਲਪਨਾ ਵੀ ਨਹੀਂ ਕਰ ਸਕਦਾ। ਪਰ ਜਦੋਂ ਮੈਨੂੰ ਪਤਾ ਲਗਿਆ ਕਿ ਤੁਸੀਂ ਉਹਨੂੰ ਖਿਮਾ ਕਰ ਦਿੱਤਾ ਹੈ, ਤਾਂ ਮੈਂ ਪਹਿਲੀ ਵਾਰ ਇਹ ਜਾਣਿਆ ਕਿ ਬਹਾਦਰੀ ਅਤੇ ਸਮਰੱਥਾ ਦੇ ਨਾਲ-ਨਾਲ ਵੱਡੇ ਲੋਕਾਂ ਵਿਚ ਇਕ ਹੋਰ ਚੀਜ਼ ਵੀ ਹੁੰਦੀ ਹੈ, ਭਾਵ ਖਿਮਾ !"

ਕੀਰਤ ਚੁੱਪ ਰਹੇ।

"ਹੁਣੇ-ਹੁਣੇ, ਦੋ ਘੜੀਆ ਪਹਿਲਾਂ ਮੈਨੂੰ ਸੁਨੇਹਾ ਮਿਲਿਆ ਕਿ ਕ੍ਰਿਸ਼ਨ ਮਿਸ਼ਰ ਨੇ ਨਾਟਕ

ਲਿਖਣਾ ਛੱਡ ਕੇ ਰੰਗਮੰਚ ਉੱਤੇ ਆਉਣਾ ਸ਼ੁਰੂ ਕਰ ਦਿੱਤਾ ਹੈ। ਉਹਨੇ ਅਜਿਹੀ ਨੀਚਤਾ ਦਿਖਾਈ ਹੈ ਕਿ ਮੈਂ ਹੁੰਦਾ ਤਾਂ ਉਹਦਾ ਸਿਰ ਵੱਖ, ਧੜ ਵੱਖ ਹੁੰਦਾ, ਪਰ ਪਤਾ ਨਹੀਂ ਤੁਸੀਂ ਕਿਸ ਮਿੱਟੀ ਦੇ ਬਣੇ ਹੋਏ ਹੋ ! ਵਿਅਕਤੀ ਦੀ ਸੁਤੰਤਰਤਾ ਦੀ ਰਾਖੀ ਵਾਸਤੇ ਸਭ ਕੁਛ ਲੁਟਾਉਣ ਲਈ ਤਿਆਰ ਰਹਿੰਦੇ ਹੋ। ਮੌਤ ਦੇ ਮੂੰਹ ਵਿਚ ਪ੍ਰਵੇਸ਼ ਕਰ ਕੇ ਆਪਣੇ ਆਸਰਿਤਾਂ ਨੂੰ ਬਾਹਰ ਕੱਢ ਲਿਆਉਣਾ ਤੁਹਾਡੇ ਲਈ ਹੀ ਸੰਭਵ ਹੈ। ਭਾਵੇਂ ਤੁਹਾਡੀ ਇਸ ਪਹਿਲ ਨਾਲ ਮੈਂ ਥੋੜ੍ਹਾ ਗੁੱਸੇ ਵੀ ਹਾਂ। ਤੁਸੀਂ ਸ਼ੱਤਰੂ-ਨਗਰ ਵਿਚ ਹੋ। ਤੁਹਾਨੂੰ ਇਸ ਪ੍ਰਕਾਰ ਸੰਕਟ ਮੁੱਲ ਨਹੀਂ ਲੈਣਾ ਚਾਹੀਦਾ।"

"ਉੱਜੜੇ ਹੋਏ ਵਣਾਂ, ਪੈਰਾਂ ਵਿਚ ਉਲਝਦੀਆਂ ਵੇਲਾਂ, ਕੱਪੜਿਆਂ ਨੂੰ ਫੜ ਲੈਣ ਵਾਲੇ ਝਾੜ-ਮਲ੍ਹਿਆਂ ਅਤੇ ਸੰਘਣੇ ਛਾਂ-ਦਾਰ ਬਿਰਛਾਂ ਨੂੰ ਛੂਹ ਕੇ ਆਉਣ ਵਾਲੀ ਹਵਾ ਪਤਾ ਨਹੀਂ ਮੇਰੇ ਜਿਉਂਦੇ-ਜੀਅ ਫੇਰ ਇਸ ਸਰੀਰ ਦਾ ਸਪਰਸ਼ ਕਰੇਗੀ ਜਾਂ ਨਹੀਂ, ਸੈਨਾਪਤੀ !"

"ਅਜਿਹਾ ਨਾ ਕਹੋ, ਰਾਜਨ। ਅਨਹੋਇਆ ਗੋਪਾਲ ਦੋ-ਦੋ ਤਲਵਾਰਾਂ ਲੈ ਕੇ ਚੱਲਣ ਲਗਿਆ ਹੈ। ਇਕ ਤਲਵਾਰ ਜੋ ਕਮਰਕਸੇ ਦੇ ਇਕ ਪਾਸੇ ਲਟਕਦੀ ਹੈ, ਉਹ ਮੇਰੀ ਕੁਲਦੇਵੀ ਦੀ ਕਿਰਪਾ ਦੀ ਪ੍ਰਤੀਕ ਹੈ। ਪਰ ਇਹ ਦੇਖੋ ਦੂਜੀ ਤਲਵਾਰ।"

ਕੀਰਤ ਨੇ ਗੋਪਾਲ ਭੱਟ ਦੇ ਹੱਥਾਂ ਵਿਚ ਚਮਕਦੀ ਹੋਈ ਨੀਲੀ ਭਾਹ ਮਾਰਦੀ ਤਲਵਾਰ ਦੇਖੀ। ਉਹਦੀ ਚਮਕ, ਆਭਾ ਅਤੇ ਸਿਰ ਉਤੇ ਜੜੇ ਹੋਏ ਪਦਮ ਦੇ ਆਕਾਰ ਦੇ ਅਤਿਅੰਤ ਚਮਕੀਲੇ ਹੀਰਿਆਂ ਨੇ ਅੱਖਾਂ ਚੁੰਧਿਆ ਦਿੱਤੀਆਂ।

"ਤੁਸੀਂ ਇਹਨੂੰ ਪਛਾਣਿਆ, ਰਾਜਨ ?"

"ਇਹ ਅਨ-ਵਰਤੀ ਰਹਿਣ ਵਾਲੀ ਅਦੁੱਤੀ ਤਲਵਾਰ ਲਗਦੀ ਹੈ। ਪਰ ਮੈਂ ਯਕੀਨ ਨਾਲ ਇਹ ਨਹੀਂ ਆਖ ਸਕਦਾ ਕਿ ਇਹਦਾ ਮਾਲਕ ਕੌਣ ਹੈ।"

"ਇਹ ਤਲਵਾਰ ਇਸ ਅਭਾਗੇ ਗੋਪਾਲ ਨੂੰ ਪਰਮ-ਭੱਟਾਰਕ, ਅਦੁੱਤੀ ਯੋਧੇ ਵਿਦਿਆਧਰ ਦੇਵ ਨੇ ਦਿੱਤੀ ਸੀ, ਇਹ ਜਾਣਦਿਆਂ ਵੀ ਕਿ ਮੈਂ ਅਨੁਭਵ-ਰਹਿਤ ਸੈਨਕ ਹਾਂ, ਮੈਥੋਂ ਕਈ ਗੁਣਾ ਵੱਧ ਕੁਸਲ ਅਤੇ ਪ੍ਰਬੀਨ ਲੋਕ ਚੰਦੇਲ ਸੈਨਾ ਵਿਚ ਮੌਜੂਦ ਹਨ। ਪਰ ਉਹ ਜਿਸ ਆਸਥਾ ਦੀ ਭਾਲ ਕਰ ਰਹੇ ਸਨ, ਉਹ ਕੇਵਲ ਇਸ ਗੋਪਾਲ ਵਿਚ ਸੀ। ਮੌਤ ਦੇ ਬਿਸਤਰੇ ਉਤੇ ਪਏ ਭੀਸ਼ਮ ਦੇ ਹੱਥੋਂ ਇਹ ਤਲਵਾਰ ਮੈਨੂੰ ਇਸ ਲਈ ਪ੍ਰਾਪਤ ਹੋਈ ਸੀ ਕਿ ਮੈਂ ਚੰਦੇਲ ਰਾਜ-ਲੱਛਮੀ ਨੂੰ ਸਥਿਰ ਰੱਖਾਂ। ਮੈਂ ਘੋੜੇ ਦੀ ਪਿੱਠ ਉੱਤੇ ਹੀ ਰਹਿੰਦਾ ਹਾਂ ਜਾਂ ਖੜ੍ਹਾ-ਖੜ੍ਹਾ ਵਿਸਰਾਮ ਕਰ ਲੈਂਦਾ ਹਾਂ। ਮੈਂ ਕੇਵਲ ਪੰਜ ਦਿਨਾਂ ਦੇ ਅੰਦਰ ਇਕ ਹਜ਼ਾਰ ਘੋੜ-ਸਵਾਰ ਇਕੱਤਰ ਕੀਤੇ ਹਨ। ਉਹਨਾ ਦੇ ਆਹਾਰ-ਵਿਹਾਰ ਦੇ ਸਾਧਨ ਜੁਟਾਏ ਹਨ। ਕਾਲੰਜਰ ਦੇ ਨੇੜੇ ਦੀ ਵਿੰਧਿਆ-ਮੇਖਲਾ ਵਿਚ ਇਹਨਾਂ ਵਣਵਾਸੀ ਘੋੜ-ਸਵਾਰਾਂ ਦਾ ਅਜਿਹਾ ਭੈ ਬਣਿਆ ਹੋਇਆ ਹੈ ਕਿ ਕਰਨ ਦੇ ਸੈਨਕ ਖਜੂਰਾਹੋ ਅਤੇ ਮਹੋਬਾ ਵੱਲ ਸਿਮਟਣ ਲੱਗੇ ਹਨ।

"ਅਜੇ ਕਾਸ਼ੀ ਜਾਣਾ ਪਿੱਛੇ ਪਾਓ। ਗਾਹੜਵਾਲਾਂ ਦੀ ਗੜ੍ਹੀ ਵਿਚ ਕੋਈ ਸੰਕਟ ਨਹੀਂ ਆਉਣ ਲਗਿਆ। ਇਹ ਜ਼ਰੂਰ ਹੈ ਕਿ ਜਿਸ ਪ੍ਰਕਾਰ ਚੰਦੇਲ ਸੈਨਾ ਕਾਲੰਜਰ ਦੀ ਘਾਟੀ ਵਿਚ ਦ੍ਰਿੜ੍ਹ ਦੀਵਾਰ ਵਾਂਗ ਖੜੀ ਹੈ, ਉਸੇ ਵਰਗੀ ਹੀ ਜੇ ਇਕ ਹੋਰ ਘੋੜ-ਸਵਾਰ ਸੈਨਾ

ਹੁੰਦੀ ਜੋ ਕਰਨ ਦੇ ਟਿਕਾਣੇ ਉੱਤੇ ਪਿਛਲੇ ਪਾਸੇ ਤੋਂ ਹੱਲਾ ਬੋਲਦੀ, ਤਾਂ ਸਾਡਾ ਜਤਨ ਸਫਲ ਹੁੰਦਾ। ਆਓ, ਰਾਜਨ।"

ਗੋਪਾਲ ਭੱਟ ਨੇ ਕੀਰਤੀ ਵਰਮਾ ਨੂੰ ਜੱਫੀ ਵਿਚ ਲੈ ਲਿਆ। "ਤੁਸੀਂ ਰੱਤੀ-ਭਰ ਵੀ ਚਿੰਤਾ ਨਾ ਕਰੋ। ਇਹ ਹਨ ਇਕ ਹਜ਼ਾਰ ਮੋਹਰਾਂ। ਇਹ ਰੱਖ ਲਵੋ। ਤੁਹਾਨੂੰ ਆਚਾਰੀਆ ਬ੍ਰਿਸ਼ਧ੍ਰਜ਼ ਕੋਲ ਵੀ ਆਉਂਦੇ-ਜਾਂਦੇ ਰਹਿਣਾ ਚਾਹੀਦਾ ਹੈ।"

ਦੋਵੇਂ ਘੋੜਿਆਂ ਉੱਤੇ ਸਵਾਰ ਹੋ ਗਏ। ਰਿਪੁੰਜੈ ਉੱਤੇ ਕੀਰਤ ਦੇ ਨਰੋਏ ਪੱਟ ਜੰਮੇ ਹੋਏ ਸਨ। ਉਹ ਸਮਝ ਗਿਆ ਕਿ ਇਸ ਵਾਰ ਜੇ ਗਰਦਨ ਮਰੋੜੀ ਅਤੇ ਚੰਚਲਤਾ ਦਿਖਾਈ ਤਾਂ ਬੁਰੀ ਹੋਵੇਗੀ। ਦੋਵੇਂ ਘੋੜੇ ਤੇਜ਼ੀ ਨਾਲ ਵਿੰਧਿਆਵਾਸਿਨੀ ਧਾਮ ਵੱਲ ਵਧੇ ਜਾ ਰਹੇ ਸਨ।

"ਇਹ ਕਾਨਿਆਕੁਬਜ ਅਤੇ ਕਾਸ਼ੀ ਦਾ ਪ੍ਰਤਾਪੀ ਨਰੇਸ਼ ਬਣੇਗਾ, ਰਾਜਨ", ਗੋਪਾਲ ਭੱਟ ਬੋਲੇ। "ਰੱਜੁਕ ਜਦੋਂ ਤੱਕ ਹਨ, ਸਾਡਾ ਸੰਬੰਧ ਵੀ ਹੈ। ਕਰਨ ਦੇਵ ਦੇ ਵਿਰੋਧ ਵਿਚ ਰਾਜਾ ਚੰਦਰ, ਜਾਂ ਗਾਹੜਵਾਲ ਵੰਸ਼ ਕਹਿ ਲਵੋ, ਚੰਦੇਲਾਂ ਨਾਲ ਸੁਭਾਵਿਕ ਹੀ ਜੁੜ ਗਿਆ ਹੈ, ਕਿਉਂਕਿ ਦੋਵਾਂ ਦਾ ਵੈਰੀ ਇਕੋ ਹੈ।"

ਵਿੰਧਿਆਵਾਸਿਨੀ ਧਾਮ ਪਹੁੰਚ ਕੇ ਗੋਪਾਲ ਅਤੇ ਕੀਰਤ ਵੱਖ-ਵੱਖ ਪਾਸਿਆਂ ਨੂੰ ਤੁਰ ਪਏ।

"ਜੈ ਕੰਦਾਰੀਆ।"

"ਜੈ ਕੰਦਾਰੀਆ!" ਗੋਪਾਲ ਭੱਟ ਨੇ ਕਿਹਾ ਅਤੇ ਉਹਨਾਂ ਦਾ ਘੋੜਾ ਆਪਣੇ ਟੀਚੇ ਵੱਲ ਚੱਲ ਪਿਆ।

## 10

## ਬ੍ਰਹਮਪੁਰੀ

"ਧਰਮ ਨਾਦ ਤਹਾ ਪਾਪ ਮਾਦ"—ਜਿਥੇ ਧਰਮ ਦਾ ਬੋਲ ਗੂੰਜਦਾ ਹੈ, ਉਥੇ ਪਾਪਾ ਦੀ ਗਤੀ ਮੰਦੀ ਪੈ ਜਾਂਦੀ ਹੈ। ਇਹ ਸੀ ਬ੍ਰਹਮਪੁਰੀ ਦੇ ਬ੍ਰਾਹਮਣਾਂ ਦੀ ਆਸਥਾ ਦਾ ਪ੍ਰਤੀਕ-ਵਾਕ। ਸ਼ੈਲੀ ਵਿਚ ਪ੍ਰਗਟ ਇਸ ਆਸਥਾ ਨੂੰ ਉਹ ਖ਼ੁਸ਼ੀ-ਖ਼ੁਸ਼ੀ ਨਿਭਾ ਰਹੇ ਸਨ। ਮਤਸਿਉਦਰੀ ਵਿਚੋਂ ਨਿੱਕਲੀ ਹੋਈ ਮੰਦਾਕਿਨੀ ਨਦੀ ਕਮਾਨ ਵਰਗਾ ਮੋੜ ਕਟਦੀ ਹੋਈ ਮਣੀਕਰਣਿਕਾ ਵੱਲ ਜਾਂਦੀ ਸੀ। ਉਥੇ ਤਿੰਨ ਨਦੀਆਂ ਆ ਕੇ ਮਿਲਦੀਆਂ ਸਨ। ਓਹਨਾਂ ਦੇ ਸੁਮੇਲ ਤੋਂ ਬਣਿਆ ਬ੍ਰਹਮਨਾਲ ਚਕਰਪੁਸ਼ਕਰਿਣੀ ਵੱਲ ਤੁਰ ਪੈਂਦਾ ਸੀ। ਇਹਨੂੰ ਪਿਤਾਮਾ ਸ੍ਰੋਤਿਕਾ ਵੀ ਕਹਿੰਦੇ ਸਨ। ਇਸ ਨਾਲੇ ਦੇ ਉੱਤਰ ਅਤੇ ਦੱਖਣ, ਗੰਗਾ ਦੇ ਕਿਨਾਰੇ-ਕਿਨਾਰੇ ਬ੍ਰਾਹਮਣਾਂ ਦੀ ਬਸਤੀ ਸੀ ਜਿਸਨੂੰ ਬ੍ਰਹਮਪੁਰੀ ਕਿਹਾ ਜਾਦਾ ਸੀ। ਸੰਪੂਰਨ ਭਾਰਤ ਦੇ ਪੰਚਦ੍ਰਿਵੜ ਅਤੇ ਪੰਚਗੌੜ ਬ੍ਰਾਹਮਣਾ ਵਿਚੋਂ ਵਿਦਵਾਨਾਂ ਦਾ ਇਹ ਵਿਸਰਾਮ-ਸਥਾਨ ਸੀ। ਆਦਿਕਾਲ ਤੋਂ ਅੱਜ ਤੱਕ ਵੇਦ-ਵੇਦਾਂਗ, ਯੰਤਰ-ਮੰਤਰ, ਆਯੁਰਵੇਦ, ਜੋਤਿਸ਼, ਸਾਹਿਤ, ਕਲਾ, ਸ੍ਰਿਸ਼ਟੀ, ਪਰਲੋ, ਯੁਗਯੁਗਾਂਤ,

ਸਭ ਕੁਛ ਦੀ ਇਥੇ ਹੀ ਵਿਆਖਿਆ ਹੁੰਦੀ ਸੀ। ਇਹਨਾਂ ਸਭ ਪੱਖਾਂ ਉੱਤੇ ਨਿਪੁੰਨਤਾ ਨਾਲ ਸੋਚ-ਵਿਚਾਰ ਕਰਨ ਵਾਲੇ ਇਥੇ ਹੀ ਗੰਗਾ ਦੇ ਪਵਿਤਰ ਤੱਟ ਉਤੇ ਵਸੇ ਹੋਏ ਸਨ। ਬ੍ਰਹਮਨਾਲ ਵਿਚ ਇਸ਼ਨਾਨ ਕਰ ਕੇ ਪਿਤਾਮਹੇਸ਼ਵਰ ਲਿੰਗ ਦੇ ਦਰਸ਼ਨ ਕਰਨਾ ਬ੍ਰਹਮਲੋਕ ਦੀ ਪ੍ਰਾਪਤੀ ਦਾ ਸਾਧਨ ਸੀ।

ਡੂੰਘੇ ਸਵੇਰੇ ਬਿਸਤਰੇ ਤਿਆਗ ਕੇ, ਗੰਗਾ ਵਿਚ ਨ੍ਹਾ ਕੇ, ਪਾਠ-ਪੂਜਾ ਤੋਂ ਵਿਹਲੇ ਹੋ ਕੇ ਲੋਕ ਗੰਗਾ ਕੇ ਕੰਢੇ ਉੱਤੇ ਟੋਲਿਆਂ ਦੇ ਟੋਲੇ ਆਸਨ ਜਮਾ ਕੇ ਬੈਠ ਜਾਂਦੇ ਸਨ। ਤੀਰਥ-ਪੁਰੋਹਿਤ, ਪੰਡੇ, ਘਾਟੀਏ, ਛਤਰੀ ਵਾਲੇ ਗਰੀਬ ਬ੍ਰਾਹਮਣ, ਮਹਾਂਪਾਤਰ, ਨਾਈ, ਫੁੱਲ ਵੇਚਣ ਵਾਲੇ, ਸਭ ਸਵੇਰੇ-ਸਵੇਰੇ ਮੂੰਹ-ਹਨੇਰੇ ਆਪਣੇ-ਆਪਣੇ ਜਜਮਾਨਾਂ ਨੂੰ ਲੈ ਕੇ ਆ ਬਿਰਾਜਦੇ ਸਨ।

ਛਤਰੀ ਵਾਲੇ ਪੁਰੋਹਿਤਾਂ ਦੀ ਤਤਪਰਤਾ ਦੇਖਣ ਵਾਲੀ ਹੁੰਦੀ ਸੀ। ਉਹਨਾਂ ਦਾ ਕੰਮ ਸੀ ਅਸ਼ਨਾਨ ਕਰਨ ਵਾਲਿਆਂ ਦੇ ਸੁਖ-ਸਹੂਲਤ ਦਾ ਧਿਆਨ ਰੱਖਣਾ। ਲੋਕ ਇਹਨਾਂ ਉੱਤੇ ਪੂਰਾ ਯਕੀਨ ਕਰਦੇ ਸਨ। ਉਹ ਆਪਣੇ ਬਸਤਰ, ਹੋਰ ਲੀੜੇ-ਕੱਪੜੇ, ਜੁੱਤੇ ਇਹਨਾਂ ਕੋਲ ਛੱਡ ਜਾਂਦੇ ਅਤੇ ਅਸ਼ਨਾਨ-ਧਿਆਨ ਤੋਂ ਵਿਹਲੇ ਹੋ ਕੇ ਆਪਣੀਆਂ-ਆਪਣੀਆਂ ਚੀਜ਼ਾਂ ਲੈ ਕੇ ਇਹਨਾਂ ਸਾਹਮਣੇ ਸਿਰ ਝੁਕਾਉਂਦੇ। ਚੰਦਨ ਦਾ ਪੀਲਾ ਤਿਲਕ ਜਜਮਾਨ ਦੇ ਮੱਥੇ ਉਤੇ ਲਾਉਂਦੇ ਹੋਏ ਇਹ ਬ੍ਰਾਹਮਣ ਸਰਬ-ਸੁਖ ਦੀ, ਕਲਿਆਣ ਦੀ ਅਸ਼ੀਰਵਾਦ ਦਿੰਦੇ। ਯਾਤਰੀ ਇਹਨਾਂ ਨੂੰ ਯਥਾ-ਸਮਰੱਥਾ ਦਾਨ ਦਿੰਦੇ ਅਤੇ ਆਪਣੀ ਅਗਲੀ ਯਾਤਰਾ ਲਈ ਚੱਲ ਪੈਂਦੇ।

ਕ੍ਰਿਸ਼ਨ ਮਿਸ਼ਰ ਆਪਣੇ ਬਚਪਨ ਦੇ ਮਿੱਤਰ ਬਲਦੇਵ ਓਝਾ ਨੂੰ ਮਿਲਣ ਤੁਰੇ ਸਨ। ਅਸ਼ਨਾਨ-ਧਿਆਨ ਤੋਂ ਵਿਹਲੇ ਹੋ ਕੇ ਉਹ ਬ੍ਰਹਮਪੁਰੀ ਦੀਆਂ ਭੀੜੀਆਂ ਗਲੀਆ ਲੰਘਦੇ ਤੁਰੇ ਜਾ ਰਹੇ ਸਨ।

"ਉਇ ਕਨਈਆ ! ਕਨਈਆ !" ਕਿਸੇ ਨੇ ਜ਼ੋਰ ਨਾਲ ਆਵਾਜ਼ ਦਿੱਤੀ। ਮਿੱਸਰ ਜੀ ਦੇ ਪੈਰ ਰੁਕ ਗਏ। "ਬਈ ਵਾਹ, ਬਲਦੇਵ ਭਾਈ !"

ਦੋਵੇ ਇਕ ਦੂਜੇ ਨੂੰ ਜੱਫੀ ਪਾਈਂ ਬੜੀ ਦੇਰ ਤੱਕ ਖਲੋਤੇ ਰਹੇ।

ਬਲਦੇਵ ਓਝਾ ਨੇ ਕਿਹਾ, "ਆਓ ਮਿਸਰ, ਮੇਰੀ ਦੀਨ-ਹੀਣ ਬ੍ਰਾਹਮਣ ਦੀ ਕੁਟੀਆ ਤਾਂ ਪਵਿੱਤਰ ਕਰ ਦਿਓ। ਕਦੋਂ ਆਏ ? ਕਿਥੇ ਟਿਕੇ ਹੋ ?"

"ਚੱਲ, ਚੱਲ, ਦਸਦਾ ਹਾਂ", ਕਨਈਆ ਮਿੱਸਰ ਦੇ ਚਿਹਰੇ ਉਤੇਂ ਪ੍ਰਸੰਨਤਾ ਦੀ ਚਮਕ ਸੀ। ਬੋਲੇ, "ਆਖ਼ਰ ਕਮਾਨ ਵਾਂਗ ਵਲ ਖਾਂਦੀ ਹੋਈ ਇਸ ਬ੍ਰਹਮਪੁਰੀ ਵਿਚ ਤੈਨੂੰ ਲੱਭ ਹੀ ਲਿਆ ਮੈਂ।"

ਬਲਦੇਵ ਓਝਾ ਦਾ ਨਿਵਾਸ-ਸਥਾਨ ਪੰਚਗੰਗਾ ਦੇ ਕੋਲ ਹੀ ਸੀ। ਉਸ ਉਤੇ ਪੀਲੇ ਰੰਗ ਨਾਲ ਲਿਖਿਆ ਹੋਇਆ ਸੀ "ਉਪਾਧਿਆਇ ਕੁਲ।" ਤਾਂ ਬਲਦੇਵ ਦਾ ਆਸ਼ਰਮ ਇਹ ਹੈ ! ਕ੍ਰਿਸ਼ਨ ਮਿਸ਼ਰ ਦੇ ਮਨ ਵਿਚ ਵਿਰੋਧੀ ਵਿਚਾਰਾਂ ਦਾ ਸੰਘਰਸ਼ ਹੋ ਰਿਹਾ ਸੀ। ਕੀ ਕਾਰਨ ਹੈ ਕਿ ਸ਼ਾਸਤਰ ਦੇ ਸੰਪੂਰਨ ਗਿਆਤਾ ਬਲਦੇਵ ਦੀ ਦੁਰਦਸ਼ਾ ਹੋ ਰਹੀ ਹੈ, ਜਦੋਂ ਕਿ ਸ਼ਾਸਤਰ ਦਾ ਮਖੌਲ ਉਡਾਉਣ ਵਾਲੇ ਕੁਲੀਨ ਪੰਡਿਤਾਂ ਨੂੰ ਸਾਰੀਆਂ ਸੁਖ-ਸਹੂਲਤਾਂ ਪ੍ਰਾਪਤ ਹਨ !

ਬਲਦੇਵ ਓਝਾ ਨੂੰ ਸਾਹਮਣੇ ਖੜ੍ਹੇ ਕ੍ਰਿਸ਼ਨ ਮਿਸ਼ਰ ਦੇ ਚਿਹਰੇ ਉੱਤੇ ਆਪਣੀ ਦੀਨਤਾ-ਭਰੀ ਜ਼ਿੰਦਗੀ ਦੀਆਂ ਪਰਛਾਈਆਂ ਪੜ੍ਹਨ ਵਿਚ ਦੇਰ ਨਾ ਲੱਗੀ। ਅਚਾਨਕ ਉਹਨਾਂ ਦਾ ਉਤਸ਼ਾਹ ਠੰਡਾ ਪੈ ਗਿਆ।

ਉਹਨਾਂ ਨੇ ਬਾਹਰਲਾ ਦੁਆਰ ਖੋਲ੍ਹਿਆ। ਮਹਿਮਾਨ ਨਾਲ ਉਹ ਆਪਣੇ ਕਮਰੇ ਵਿਚ ਗਏ। ਸਾਹਮਣੇ ਲੱਕੜ ਦੀ ਚੌਕੀ ਸੀ, ਜਿਸ ਉੱਤੇ ਗੰਦਾ ਜਿਹਾ ਕੱਪੜਾ ਵਿਛਿਆ ਹੋਇਆ ਸੀ।

ਓਝਾ ਨੇ ਆਪਣੀ ਧਰਮ-ਪਤਨੀ ਨੂੰ ਆਵਾਜ ਦਿੱਤੀ, "ਬਈ, ਸੁਣ ਰਹੀ ਹੈਂ ? ਇਹ ਦੇਖ, ਤੇਰਾ ਦਿਉਰ ਆਇਆ ਹੈ।"

ਉਹਨਾਂ ਦੀ ਪਤਨੀ ਭਾਂਡੇ ਧੋ-ਮਾਂਜ ਰਹੀ ਸੀ। ਮਿਸ਼ਰ ਨੇ ਉੱਠ ਕੇ ਪ੍ਰਨਾਮ ਕੀਤਾ। "ਭਾਬੀ, ਮੈਨੂੰ ਪਛਾਣ ਲਿਆ ਕਿ ਨਹੀਂ ?" ਮਿਸ਼ਰ ਨੇ ਉਸ ਨਾਰੀ ਦੇ ਚਿਹਰੇ ਨੂੰ ਅੰਦਰ ਤੱਕ ਝਾਕ ਲੈਣ ਵਾਲੀ ਦ੍ਰਿਸ਼ਟੀ ਨਾਲ ਦੇਖਿਆ।

"ਪਛਾਣਦੀ ਹਾਂ, ਦਿਉਰ ਜੀ ! ਮੈਂ ਤੁਹਾਨੂੰ ਤੀਹ ਵਰ੍ਹਿਆਂ ਮਗਰੋਂ ਦੇਖ ਰਹੀ ਹਾਂ। ਇਹ ਤੀਹ ਵਰ੍ਹੇ ਸਾਡੇ ਜੀਵਨ ਦਾ ਸਭ ਤੋਂ ਮਹੱਤਵਪੂਰਨ ਅੰਸ਼ ਹਨ। ਮੈਂ ਕਦੀ ਈਸ਼ਵਰ ਤੋਂ ਇਹ ਨਹੀਂ ਮੰਗਿਆ ਕਿ ਮੇਰੇ ਬੱਚੇ ਸੋਨੇ ਦੇ ਕਟੋਰਿਆਂ ਵਿਚ ਦੁੱਧ-ਚੌਲ ਖਾਣ। ਅਸੀਂ ਆਪਣੇ ਇਸ਼ਟਦੇਵ ਨੂੰ ਕਦੀ ਇਹ ਪ੍ਰਾਰਥਨਾ ਵੀ ਨਹੀਂ ਕੀਤਾ ਕਿ ਮੇਰੇ ਘਰ ਵਿਚ ਨੌਕਰ-ਚਾਕਰ ਹੋਣ, ਸੁਖ-ਸਹੂਲਤਾਂ ਹੋਣ, ਧਨ-ਦੌਲਤ ਨਾਲ ਪੇਟੀਆਂ ਭਰੀਆਂ ਰਹਿਣ; ਪਰ ਇਹ ਆਸ ਵੀ ਨਹੀਂ ਸੀ ਕਿ ਆਪਣੀ ਔਲਾਦ ਨੂੰ ਭੁੱਖ ਦੇ ਮਾਰੇ ਵਿਲਕਦਿਆਂ ਦੇਖਣਾ ਪਵੇਗਾ, ਧਨ ਦੇ ਅਭਾਵ ਕਾਰਨ ਪੁੱਤਰਾਂ ਨੂੰ ਉਚਿਤ ਸਿਖਿਆ ਵੀ ਦੁਆ ਸਕਣ ਵਿਚ ਅਸਮਰੱਥ ਰਹਾਂਗੀ, ਕੰਨਿਆ ਦੇ ਵਿਆਹ ਨੂੰ ਇਕ ਮਜਬੂਰੀ ਵਾਂਗ ਨਿਭਾਵਾਂਗੀ।"

ਓਝਾ ਨੇ ਕਿਹਾ, "ਚੱਲ ਛੱਡ...ਆਪਣੀ ਗਰੀਬੀ ਦੀ ਕਹਾਣੀ ਸੁਣਾਉਣ ਦਾ ਕੀ ਲਾਭ ਅਤੇ ਕੀ ਮੰਤਵ ?"

"ਕ੍ਰਿਸ਼ਨ ਮਿਸ਼ਰ ਤੋਂ ਕੁਝ ਲੁਕਿਆ-ਛਿਪਿਆ ਨਹੀਂ ਹੈ। ਆਰੀਆ ਪੁੱਤਰ, ਇਹ ਸਾਡੇ ਸਹੁਰੇ ਦੀ ਆਗਿਆ ਨਾਲ ਸਾਡੇ ਇਸੇ ਗਰੀਬ ਪਰਵਾਰ ਵਿਚ ਕਈ ਸਾਲ ਤੱਕ ਰਹਿ ਚੁੱਕੇ ਹਨ।"

ਕ੍ਰਿਸ਼ਨ ਮਿਸ਼ਰ ਨੇ ਗਰਦਨ ਨੀਵੀਂ ਰਖਦਿਆਂ ਹੀ ਕਿਹਾ, "ਹਾਂ ਭਰਜਾਈ। ਅਸਲ ਵਿਚ ਮੈਂ ਕ੍ਰਿਤਘਣ ਹਾਂ। ਮੈਂ ਇਸ ਪਰਿਵਾਰ ਦੇ ਦੁੱਖ-ਸੁਖ ਨੂੰ ਜਾਣਨ ਦਾ ਜਤਨ ਨਹੀਂ ਕੀਤਾ। ਜਿਵੇਂ ਆਪਣੇ ਗ਼ੈਰ-ਜ਼ਿੰਮੇਵਾਰ ਜੀਵਨ ਨੂੰ ਚਲਾਉਂਦਾ ਰਿਹਾ, ਉਸੇ ਪ੍ਰਕਾਰ ਤੁਹਾਡੇ ਪਰਿਵਾਰ ਬਾਰੇ ਵੀ ਕਲਪਨਾ ਕਰ ਲਈ ਕਿ ਸਭ ਠੀਕ ਹੀ ਹੋਵੇਗਾ।"

ਇਸ ਸਮੇਂ ਇਕ ਇਸਤਰੀ ਨੇ ਘਰ ਵਿਚ ਪ੍ਰਵੇਸ਼ ਕੀਤਾ। ਉਹਦੀ ਸਾੜ੍ਹੀ ਘਸੀ-ਪੁਰਾਣੀ ਅਤੇ ਬਹੁਤ ਮੈਲੀ ਸੀ। ਉਹਦੀ ਗੋਦ ਵਿਚ ਇਕ ਬੱਚਾ ਸੀ। ਉਹ ਬਹੁਤ ਉੱਚੀ-ਉੱਚੀ ਰੋ ਰਿਹਾ ਸੀ। ਇਸਤਰੀ ਨੇ ਉਹਨੂੰ ਭੁੰਜੇ ਬਿਠਾ ਦਿੱਤਾ। ਪਰ ਉਹਦਾ ਰੋਣਾ ਤੇਜ਼ ਹੁੰਦਾ ਗਿਆ।

ਓਝਾ ਦੀ ਪਤਨੀ ਬੋਲੀ, "ਕਿਉਂ ਨੀ ਦੁਲਾਰੀ, ਇਹਨੂੰ ਚੁੱਪ ਤਾਂ ਕਰਾ।"

"ਕੀ ਚੁੱਪ ਕਰਾਵਾਂ। ਮੰਮਾ ਦੇ ਕੇ ਜਿਉਂਦਾ ਰੱਖ ਰਹੀ ਹਾਂ। ਨਾ ਤਾਂ ਦੁੱਧ ਲਈ ਪੈਸਾ ਹੈ, ਨਾ ਅੰਨ ਹੈ।"

"ਕੁਛ ਵੀ ਹੋਵੇ, ਪ੍ਰਾਣ-ਪਿਆਰੇ ਬਾਲ ਨੂੰ ਸਰਦੀ ਵਿਚ ਵਿਹੜੇ ਵਿਚ ਤਾਂ ਨਾ ਉਤਾਰ। ਠੰਡ ਲੱਗ ਜਾਵੇਗੀ।"

"ਛਾਤੀ ਨਾਲ ਲਾਵਾਂ ਤਾਂ ਹੱਡੀਆਂ ਚੱਬ ਰਿਹਾ ਹੈ। ਹੇਠਾਂ ਉਤਾਰਾਂ ਤਾਂ ਸੰਘ ਪਾੜ ਰਿਹਾ ਹੈ", ਦੁਲਾਰੀ ਰੋਣ-ਹਾਕੀ ਹੋ ਗਈ।

"ਕੁਝ ਜਲ-ਪਾਣ ਤਾਂ ਲੈ ਆਓ ਮਿਸਿਰ ਵਾਸਤੇ।"

"ਨਾ ਭਾਈ ਓਝਾ ਜੀ, ਮੈਂ ਨਾਸ਼ਤਾ ਲੈ ਲਿਆ ਸੀ।"

ਭਾਬੀ ਹੱਸ ਪਈ, "ਮਤਲਬ ਕਨਈਆ ਦਿਉਰ, ਤੂੰ ਸਮਝ ਗਿਆ ਕਿ ਇਸ ਘਰ ਵਿਚ ਸਵੇਰ ਦਾ ਜਲਪਾਣ ਵੀ ਨਹੀਂ ਹੁੰਦਾ ਹੋਵੇਗਾ।" ਉਹ ਇਕ ਅਨੋਖੀ ਮੁਸਕਰਾਹਟ ਵਿਚ ਡੁੱਬੀ ਹੋਈ ਬੋਲੀ, "ਤਿੰਨ-ਚਾਰ ਵਿਦਿਆਰਥੀ ਆਉਂਦੇ ਹਨ। ਉਹਨਾਂ ਨੂੰ ਓਝਾ ਜੀ ਪੜ੍ਹਾਉਂਦੇ ਹਨ। ਮੈਂ ਕਦੀ ਨਹੀਂ ਕਿਹਾ ਕਿ ਧਨਾਢਾਂ ਨੂੰ ਹੀ ਪੜ੍ਹਾਓ। ਹੁਣ ਸਿੱਟਾ ਇਹ ਨਿੱਕਲਿਆ ਹੈ ਕਿ ਆਪਣੇ ਲਈ ਜੋੜੇ ਪੈਸੇ ਵਿਚੋਂ ਉਹਨਾਂ ਬਾਲਾਂ ਨੂੰ ਵੀ ਖੁਆਉਣਾ-ਪਿਆਉਣਾ ਪੈਂਦਾ ਹੈ। ਫੇਰ ਵੀ ਏਨੀ ਗਈ-ਗੁਜ਼ਰੀ ਗ੍ਰਹਿਸਥੀ ਨਹੀਂ ਕਿ ਤੈਨੂੰ ਬਿਨਾਂ ਕੁਝ ਖੁਆਏ-ਪਿਆਏ ਤੋਂ ਵਿਦਾ ਕਰ ਦੇਵਾਂ।"

ਓਝਾ ਦੀ ਪਤਨੀ ਘਰ ਦੇ ਅੰਦਰ ਗਈ। ਉਹ ਇਕ ਕਟੋਰੇ ਵਿਚ ਸੱਤੂ ਅਤੇ ਦੁੱਧ ਲੈ ਕੇ ਮੁੜੀ। ਉਹਨੇ ਉਹੋ ਜਿਹਾ ਹੀ ਕਟੋਰਾ ਓਝਾ ਜੀ ਨੂੰ ਵੀ ਦਿੱਤਾ, ਪਰ ਓਸ ਵਿਚ ਦੁੱਧ ਨਹੀਂ ਸੀ। ਕੇਵਲ ਸੱਤੂ ਸਨ।

"ਕਿਉਂ ਭਾਬੀ, ਓਝਾ ਭਾਈ ਦੇ ਕਟੋਰੇ ਵਿਚ ਪਾਉਣ ਲਈ ਦੁੱਧ ਨਹੀਂ ਹੈ ? ਮੈਨੂੰ ਦੁੱਧ ਵਾਲੇ ਸੱਤੂ ਦਿੱਤੇ ਹਨ। ਮੈਂ ਨਹੀਂ ਖਾਂਦਾ।"

ਬ੍ਰਾਹਮਣੀ ਫੇਰ ਹੱਸੀ। ਉਹਨੇ ਕ੍ਰਿਸ਼ਨ ਮਿਸ਼ਰ ਦੇ ਕਟੋਰੇ ਵਿਚੋਂ ਥੋੜ੍ਹਾ ਜਿਹਾ ਦੁੱਧ ਓਝਾ ਵਾਲੇ ਕਟੋਰੇ ਦੇ ਸੱਤੂਆਂ ਉੱਤੇ ਪਾ ਦਿੱਤਾ, "ਲਓ ਬਈ, ਹੋ ਗਏ ਬਰਾਬਰ।"

ਦੋਵੇਂ ਚੁੱਪ-ਚਾਪ ਜਲ-ਪਾਣ ਕਰਦੇ ਰਹੇ। ਖਾ-ਪੀ ਕੇ ਉਹਨਾਂ ਨੇ ਮੂੰਹ-ਹੱਥ ਧੋਤੇ।

"ਬਲਦੇਵ, ਤੂੰ ਪਹਿਲਾਂ ਵਾਲਾ ਮਕਾਨ ਛੱਡ ਦਿੱਤਾ ਹੈ ?"

"ਨਹੀ ਮਿਸਿਰ, ਛੱਡਣਾ ਪਿਆ।"

ਮਿਸ਼ਰ ਬੋਲੇ, "ਅੱਛਾ ਭਾਈ, ਹੁਣ ਆਗਿਆ ਦਿਓ। ਮੈਨੂੰ ਇਸ ਆਸ਼ਰਮ ਦੀ ਭੂਗੋਲਿਕ ਸਥਿਤੀ ਦਾ ਪੂਰਾ ਗਿਆਨ ਹੋ ਗਿਆ ਹੈ। ਮੈਂ ਅਜੇ ਕਾਸ਼ੀ ਹੀ ਹਾਂ। ਫੇਰ ਆਵਾਂਗਾ।"

ਓਝਾ ਅਤੇ ਮਿਸ਼ਰ ਨੇ ਫੇਰ ਜੱਫੀ ਪਾ ਲਈ। ਮਿਸ਼ਰ ਬਾਹਰਲਾ ਦੁਆਰ ਖੋਲ੍ਹ ਕੇ ਗਲੀ ਵਿਚ ਆ ਗਏ।

ਸਾਹਮਣੇ ਕਾਸ਼ੀ ਦੇ ਸਭ ਤੋਂ ਪ੍ਰਸਿੱਧ ਉਪਾਧਿਆਇ ਵਿਨਾਇਕ ਭੱਟ ਦੀ ਪਾਠਸ਼ਾਲਾ ਸੀ। ਉੱਚੀਆਂ ਕੰਧਾ ਨਾਲ ਘਿਰੀ ਹੋਈ ਇਹ ਪਾਠਸ਼ਾਲਾ ਛੋਟਾ-ਮੋਟਾ ਦੁਰਗ ਹੀ ਜਾਪਦੀ ਸੀ। ਕ੍ਰਿਸ਼ਨ ਮਿਸ਼ਰ ਦੁਆਰ ਖੋਲ੍ਹ ਕੇ ਅੰਦਰ ਚਲੇ ਗਏ। ਸਾਹਮਣੇ ਮੁੰਡੇ ਵੇਦ-ਉਚਾਰ ਵਿਚ ਗੁਆਚੇ ਹੋਏ ਸਨ। ਰੇਸ਼ਮੀ ਧੋਤੀ ਨਾਲ ਪੀਲੀ ਸ਼ਾਲ ਲੈ ਕੇ ਵਿਨਾਇਕ ਦੇਵ ਇਕ ਉੱਚੇ ਆਸਨ ਉੱਤੇ ਬੈਠੇ ਸਨ। ਉਹਨਾਂ ਦੀ ਚੌਂਕੀ ਦੇ ਕੋਲ ਕਈ ਲੋਕ ਪੀੜ੍ਹੀਆਂ ਉੱਤੇ ਬਿਰਾਜਮਾਨ ਸਨ।

"ਨਮਸਕਾਰ ਮਹਾਰਾਜ !" ਮਿਸ਼ਰ ਨੇ ਹੱਥ ਜੋੜ ਕੇ ਕਿਹਾ।

"ਲੰਮੀ ਆਯੂ ਹੋਵੇ ! ਮੈਂ ਪਛਾਣਿਆ ਨਹੀਂ।"

"ਬਹੁਤ ਸਾਲਾਂ ਦੀ ਵਿੱਥ ਪੈ ਗਈ ਮਹਾਰਾਜ, ਮੈਂ ਤੁਹਾਡਾ ਬਚਪਨ ਦਾ ਮਿੱਤਰ ਕ੍ਰਿਸ਼ਨ ਮਿਸ਼ਰ ਹਾਂ।"

"ਓਹੋ, ਬਈ ਮਿਸਿਰ ?" ਵਿਨਾਇਕ ਭੱਟ ਚੌਕੀ ਤੋਂ ਝਟਕੇ ਨਾਲ ਉੱਤਰੇ ਅਤੇ ਉਹਨਾ ਨੇ ਆਪਣੇ ਸਹਿਪਾਠੀ ਕ੍ਰਿਸ਼ਨ ਮਿਸ਼ਰ ਨੂੰ ਜੱਫੀ ਵਿਚ ਲੈ ਲਿਆ।

"ਕਹੋ ਭਾਈ ?" ਵਿਨਾਇਕ ਭੱਟ ਹੱਸੇ। "ਆਪਣੇ ਦੀਨ-ਹੀਣ ਸਹਿਪਾਠੀਆਂ ਨੂੰ ਭੁੱਲ ਹੀ ਗਏ !"

"ਕੇਹੀਆਂ ਗੱਲਾਂ ਕਰਦੇ ਹੋ, ਭੱਟ ਜੀ ?"

"ਇਹ ਭੱਟ ਜੀ, ਭੱਟ ਜੀ ਕੀ ਲਾ ਰੱਖੀ ਹੈ ? ਕਦੋਂ ਆਉਣਾ ਹੋਇਆ ਕਾਸ਼ੀ ਵਿਚ ?"

"ਦੋ ਦਿਨ ਹੋ ਗਏ।"

"ਕਿਥੇ ਠਹਿਰੇ ਹੋ ?"

"ਮਤਸਿਉਦਰੀ ਦੇ ਨਾਲ ਲਗਦੀ ਇਕ ਧਰਮਸ਼ਾਲਾ ਹੈ ਨਾ..."

"ਅੱਛਾ, ਤਾਂ ਤੂੰ ਕਾਸ਼ੀ-ਨਰੇਸ਼, ਪਰਮ-ਭੱਟਾਰਕ ਚਕਰਵਰਤੀ ਕਰਨ ਦੇਵ ਦੀ ਧਰਮਸ਼ਾਲਾ ਵਿਚ ਠਹਿਰਿਆ ਹੈਂ !"

"ਹਾਂ ਮਿੱਤਰ।"

"ਅੱਜ-ਕੱਲ੍ਹ ਲਿਖ ਕੀ ਰਿਹਾ ਹੈਂ ?"

"ਕੀ ਲਿਖਾਂ ? ਕਾਸ਼ੀਪੁਰੀ ਦੀ ਇਕ ਕਹਾਵਤ ਹੈ—'ਜੋਰੂ ਨਾ ਲਰਿਕਾ, ਚਲੇ ਦੁਆਰਿਕਾ।' ਪਤਨੀ, ਪਰਿਵਾਰ ਕੁਛ ਹੈ ਨਹੀਂ। ਕੇਵਲ ਇਕ ਆਦਤ ਹੈ, ਭਾਵ ਘੁੰਮਣਾ-ਫਿਰਨਾ। ਪੜ੍ਹਨਾ ਤਾਂ ਚੱਲ ਰਿਹਾ ਹੈ। ਕਹਿ ਸਕਦੇ ਹੋ ਕਿ ਇਹ ਅੰਤਹਿਕਰਨ ਨਾਲ ਜੁੜਿਆ ਹੋਣ ਕਾਰਨ ਬਚ ਗਿਆ ਹੈ, ਹੋਰ ਸਭ ਕੁਛ ਛੱਡ ਦਿੱਤਾ ਹੈ।"

ਤਦੇ ਕੁਝ ਆਵਾਜ਼ਾਂ ਜ਼ੋਰ-ਜੋਰ ਨਾਲ ਉੱਚੀਆਂ ਹੋਣ ਲੱਗੀਆਂ। ਗਲੀ ਵਿਚ ਆਦਮੀਆਂ ਦੇ ਇਕੱਠੇ ਚੀਕਣ ਨਾਲ, ਦੌੜ-ਭੱਜ ਅਤੇ ਧੱਕੇ-ਮੁੱਕੀ ਨਾਲ ਅਜੀਬ ਭੈਂ ਦਾ ਵਾਤਾਵਰਨ ਛਾ ਗਿਆ। ਵਿਨਾਇਕ ਭੱਟ ਨੇ ਇਕ ਮੁੰਡਾ ਬੁਲਾਇਆ। ਪੀਲੇ ਵਸਤਰ ਪਹਿਣੇ ਹੋਏ, ਉਹ ਇਕ ਅਤਿਅੰਤ ਗੋਰਾ ਗਭਰੇਟ ਸੀ। ਸਿਰ ਉਤੇ ਰੇਸ਼ਮੀ ਪਟਕਾ ਅਤੇ ਮੱਥੇ ਉੱਤੇ ਤ੍ਰਿਪੁੰਡ।

ਉਹ ਤੇਜ਼ੀ ਨਾਲ ਦੁਆਰ ਖੋਲ੍ਹ ਕੇ ਗਲੀ ਵਿਚ ਚਲਿਆ ਗਿਆ। ਉਥੇ ਕੁਛ ਲੋਕ ਇਕ ਨੌਜਵਾਨ ਨੂੰ ਘੇਰ ਕੇ ਖਲੋਤੇ ਹੋਏ ਸਨ।

"ਨੀਚ !" ਸਭ ਇਕੋ ਸੁਰ ਵਿਚ ਚੀਕ ਰਹੇ ਸਨ। ਕੁਛ ਲੋਕ ਉਹਨੂੰ ਮਿਲਦੀਆਂ ਗਾਲਾਂ ਉੱਤੇ ਤਾੜੀਆਂ ਮਾਰ ਰਹੇ ਸਨ।

ਨੌਜਵਾਨ ਚੁੱਪ-ਚਾਪ ਮੁਸਕਰਾਉਂਦੇ ਹੋਇਆ ਬੋਲਿਆ, "ਮੈਂ ਆਪਣੇ ਦਿਲ ਦੀ ਖ਼ੁਸ਼ੀ ਲਈ ਜੋ ਉਚਿਤ ਸਮਝਿਆ, ਉਹ ਕੀਤਾ। ਹੁਣ ਤੁਹਾਨੂੰ ਜੋ ਚੰਗਾ ਲੱਗੇ, ਉਹ ਤੁਸੀਂ ਕਰੋ।"

*ਤਦੇ ਪੱਕੀ ਉਮਰ ਦੇ ਤਿੰਨ-ਚਾਰ ਬ੍ਰਾਹਮਣਾਂ ਦੀ ਇਕ ਟੋਲੀ ਨੇ ਵਿਨਾਇਕ ਭੱਟ ਦੇ* ਬਾਹਰਲੇ ਬੂਹੇ ਵਿਚ ਪ੍ਰਵੇਸ਼ ਕੀਤਾ।

"ਆਰੀਆ, ਤੁਸੀਂ ਇਸੇ ਪ੍ਰਕਾਰ ਲਾਂਭੇ ਹੋ ਰਹੋਗੇ ਤਾਂ ਬ੍ਰਹਮਪੁਰੀ ਵਿਚ ਕਤਲ ਸ਼ੁਰੂ ਹੋ ਜਾਣਗੇ।"

ਨੀਚ-ਧਰਮ ਦੇ ਪੁਰੋਹਿਤ ਵਿਨਾਇਕ ਦੇ ਚਾਪਲੂਸ ਘਿਰਣਾ ਨਾਲ ਚੀਕ ਰਹੇ ਸਨ ਅਤੇ ਨੌਜਵਾਨ ਲੋਕ ਬੰਧੂਜੀਵਾ ਦੀ ਹਰ ਗਾਲ ਉਤੇ ਤਾੜੀਆਂ ਵਜਾ ਰਹੇ ਸਨ।

ਅਜੇ ਗੱਲ ਸ਼ੁਰੂ ਹੀ ਹੋਈ ਸੀ ਕਿ ਬੰਧੂਜੀਵਾ ਹਵਾ ਦੇ ਇਕ ਬੁੱਲੇ ਵਾਂਗ ਵਿਨਾਇਕ ਭੱਟ ਦੇ ਸਾਹਮਣੇ ਆ ਖਲੋਤਾ।

"ਕਿਉਂ ਉਇ ਭੰਡ, ਦੋਗਲੇ ! ਤੂੰ ਮੇਰੇ ਮੱਥੇ ਉੱਤੇ ਤਾਂਬੇ ਦਾ ਬਣਿਆ ਭਗ ਦਾ ਦਗਦਾ ਹੋਇਆ ਠੱਪਾ ਰਖਵਾ ਦਿੱਤਾ। ਤੂੰ ਕਿਹਾ ਸੀ ਕਿ ਬ੍ਰਾਹਮਣ ਲਈ ਇਹੋ ਦੰਡ ਸਮ੍ਰਿਤੀਕਾਰਾਂ ਨੇ ਦੱਸਿਆ ਹੈ। ਮੈਂ ਤੇਰੇ ਕੋਲ ਪੜ੍ਹਦਾ ਸੀ। ਤੂੰ ਮੈਨੂੰ ਖੁਆਉਂਦਾ-ਪਿਆਉਂਦਾ ਸੀ। ਤੇਰੀ ਚੌਥੀ ਪਤਨੀ ਤੈਥੋਂ ਵੀਹ ਵਰ੍ਹੇ ਛੋਟੀ ਹੋਵੇਗੀ। ਕਿਸ ਸ਼ਾਸਤਰ ਨੇ ਕਿਹਾ ਹੈ ਕਿ ਆਪਣੇ ਆਪ ਨੂੰ ਧਰਮ ਦਾ ਸੰਸਥਾਪਕ ਸਮਝਣ ਵਾਲੇ ਨੂੰ ਆਪਣੀ ਪੁੱਤਰੀ ਦੀ ਆਯੂ ਦੀ ਕੰਨਿਆ ਨਾਲ ਵਿਆਹ ਕਰਨਾ ਚਾਹੀਦਾ ਹੈ ? ਤੇਰੇ ਵਰਗੇ ਢੌਂਗੀ ਸਮਝਦੇ ਹਨ ਕਿ ਦਲ ਬਣਾ ਕੇ ਦੋ ਨਰੇਸ਼ਾਂ ਦੇ ਵਿਚਕਾਰ ਕਾਸ਼ੀ ਨੂੰ ਵੰਡ ਦੇਣਾ ਤੇਰੀ ਸਭ ਤੋਂ ਵੱਡੀ ਪ੍ਰਾਪਤੀ ਹੋਵੇਗੀ। ਤੂੰ ਆਪਣੇ ਆਪ ਨੂੰ ਦੱਖਣੀ ਰਾਜਾ ਕਰਨ ਦਾ ਸਭਾ-ਪੰਡਿਤ ਕਹਿੰਦਾ ਹੈਂ। ਕਰਨ ਨੇ ਅੱਜ ਤੱਕ ਕਿਸੇ ਕਾਸ਼ੀਵਾਸੀ ਪੰਡਿਤ ਨੂੰ ਪੂਜਾ-ਪਾਠ, ਯੱਗ-ਹਵਨ, ਇਥੋਂ ਤੱਕ ਕਿ ਸਿਆਲ ਦੇ ਤੇ ਬਸੰਤ ਰੁੱਤ ਦੇ ਨਵ-ਰਾਤਰਿਆਂ ਵਿਚ ਦੇਵ-ਪੱਖ ਦੇ ਨਮਿੱਤ ਕੀਤੀ ਜਾਂਦੀ ਨਵਦੁਰਗਾ ਦੀ ਪੂਜਾ ਵਿਚ ਵੀ ਕਦੀ ਨਹੀਂ ਬੁਲਵਾਇਆ।"

"ਤੂੰ ਕਹਿਣਾ ਕੀ ਚਾਹੁੰਦਾ ਹੈਂ ?" ਵਿਨਾਇਕ ਭੱਟ ਨੇ ਪੁਛਿਆ। ਉਹਨੂੰ ਉਹਦੇ ਵਿਸ਼ਵਾਸ-ਪਾਤਰਾਂ ਨੇ ਚਾਰ-ਚੁਫੇਰਿਉਂ ਸੁਰਖਿਅਤ ਘੇਰੇ ਵਿਚ ਲਿਆ ਹੋਇਆ ਸੀ। "ਨੀਚ, ਤੂੰ ਗੁਰੂ-ਪਤਨੀ ਨਾਲ ਪਲੰਘ ਉੱਤੇ ਨੰਗੀ ਅਵਸਥਾ ਵਿਚ ਫੜਿਆ ਗਿਆ। ਤੂੰ ਕੁੱਤਾ ਹੈਂ, ਦੁਰਾਚਾਰੀ ਹੈਂ। 'ਗੁਰੂ ਤਲਪੰ ਭਗਮ' ਦਾ ਦੰਡ ਸਮ੍ਰਿਤੀਕਾਰਾਂ ਨੇ ਬਣਾਇਆ ਹੈ। ਮੈਂ ਤੇਰਾ ਮੂੰਹ ਵੀ ਦੇਖਣਾ ਨਹੀਂ ਚਾਹੁੰਦਾ।"

"ਪਰ ਮੈਂ ਤੈਨੂੰ ਇਉਂ ਹੀ ਛੱਡਣ ਵਾਲਾ ਨਹੀਂ ਹਾਂ।" ਬੰਧੂਜੀਵ ਨੇ ਆਪਣੇ ਸਿਰ ਉਤੇ ਬੰਨ੍ਹਿਆ ਹੋਇਆ ਕੱਪੜਾ ਉਤਾਰ ਦਿੱਤਾ। "ਦੇਖ, ਇਹ ਹੈ ਭਗ ਦਾ ਚਿਤਰ ਜੋ ਮੇਰੇ ਮੱਥੇ ਉੱਤੇ ਇਸ ਲਈ ਬਣਵਾਇਆ ਗਿਆ ਕਿ ਮੈਂ ਕਿਸੇ ਵੀ ਸਾਊ ਆਦਮੀ ਦੇ ਸਾਹਮਣੇ ਖੜ੍ਹਾ ਨਾ ਹੋ ਸਕਾਂ। ਮੈਂ ਤੇਰੇ ਵਰਗਾ ਦੋਗਲਾ ਨਹੀਂ ਹਾਂ। ਤੂੰ ਛੁਪ-ਛੁਪ ਕੇ ਗਣਿਕਾਵਾਂ ਕੋਲ ਜਾਂਦਾ ਹੈਂ। ਬਸੰਤ-ਉਤਸਵ ਸਮੇਂ ਨਗਰ ਦੀਆਂ ਗਣਿਕਾਵਾਂ ਤੇਰੇ ਭਵਨ ਵਿਚ ਨਾਚ ਕਰਦੀਆਂ ਹਨ। ਤੂੰ ਚਾਰ-ਚਾਰ ਪਤਨੀਆਂ ਨਾਲ ਵਿਆਹ ਕਰ ਚੁੱਕਿਆ ਹੈਂ। ਇਹ ਸਭ ਧਰਮ-ਆਚਰਨ ਹੈ ! ਤੇ ਮੈਂ ਇਕ ਕਾਮ-ਆਤੁਰ ਮੁਟਿਆਰ ਦੇ ਤਰਲੇ-ਮਿੰਨਤਾਂ ਕਰਨ ਉੱਤੇ ਉਹਦੀ ਸੁਭਾਵਿਕ ਇੱਛਾ ਦੀ ਪੂਰਤੀ ਕਰ ਦਿੱਤੀ ਤਾਂ ਧਰਮ ਦੇ ਤਥਾ-ਕਥਿਤ ਉੱਚ-ਆਸਨ ਤੋਂ ਉੱਤਰ ਗਿਆ ? ਮੈਂ ਇਸ ਉੱਚ-ਆਸਨ ਨੂੰ ਸ੍ਵੀਕਾਰ ਨਹੀਂ ਕਰ ਸਕਦਾ। ਤੂੰ ਵਸ਼ਿਸ਼ਠੀ ਬ੍ਰਾਹਮਣ

ਹੈ। ਮਰਯਾਦਾ ਬਾਕੀ ਸਭਨਾ ਲਈ ਅਤੇ ਅਸੀਮ ਖੁੱਲ੍ਹ ਆਪਣੇ ਲਈ। ਮੈਂ ਇਸ ਸਾਜ਼ਿਸ਼ ਨੂੰ ਤੋੜ ਕੇ ਰਹਾਂਗਾ। ਮੈਂ ਤੇਰੇ ਇਸ ਅਧਾਰਮਿਕ ਮੰਦਰ ਨੂੰ, ਤੇਰੇ ਹੰਕਾਰ ਦੇ ਸਤੂਪ ਨੂੰ ਢਾਹ ਦੇਵਾਂਗਾ। ਤੇਰਾ ਤਥਾ-ਕਥਿਤ ਆਸਰਾ-ਦਾਤਾ ਕਰਨ ਵੀ ਇਹਨੂੰ ਰੋਕ ਨਹੀਂ ਸਕੇਗਾ। ਮੈਂ ਭਾਰਗਵ ਹਾਂ, ਨੀਚਾ। ਮੈਂ ਆਪਣੇ ਉੱਤੇ ਕੀਤੇ ਗਏ ਅਤਿਆਚਾਰਾਂ ਦਾ ਬਦਲਾ ਕੁਹਾੜੇ ਨਾਲ ਲਵਾਂਗਾ।"

ਵਿਨਾਇਕ ਭੱਟ ਬੋਲੇ, "ਤੂੰ ਵਾਰ-ਵਾਰ ਕਰਨ ਦਾ ਨਾਂ ਲੈਣਾ ਛੱਡ ਦੇ, ਆਤਮ-ਘਾਤੀ ! ਨਹੀਂ ਤਾਂ ਇਹ ਦੁਰਗਤੀ ਤਾ ਕੁਛ ਵੀ ਨਹੀਂ ਹੈ। ਤੇਰੇ ਸਰੀਰ ਦੇ ਟੁਕੜੇ-ਟੁਕੜੇ ਕਰ ਕੇ ਗਿਰਝਾਂ ਅਤੇ ਇੱਲ੍ਹਾਂ ਨੂੰ ਖੁਆ ਦਿੱਤਾ ਜਾਵੇਗਾ। ਤੂੰ ਤੜਫ-ਤੜਫ਼ ਕੇ ਮਰੇਂਗਾ।"

"ਤੇਰ ਮਨ ਦੀ ਇੱਛਾ ਕਦੀ ਪੂਰੀ ਨਹੀਂ ਹੋਵੇਗੀ। ਤੂੰ ਕਾਠ ਦਾ ਹਾਥੀ, ਚਰਮਹੀਣ ਮਿਰਗ, ਜਲ-ਵਿਰਵਾ ਖੂਹ ਅਤੇ ਗਿਆਨ-ਸੱਖਣਾ ਬ੍ਰਾਹਮਣ ਹੈਂ। ਤੂੰ ਇਸ ਜਾਤ ਲਈ ਕਲੰਕ ਹੈਂ। ਤੈਨੂੰ ਮੈਂ ਦੇਖਾਂਗਾ।"

ਬੰਧੂਜੀਵਾ ਸਾਰੇ ਵਾਤਾਵਰਨ ਨੂੰ ਕੰਬਣ ਲਾ ਕੇ ਚਲਿਆ ਗਿਆ। ਉਹਦੇ ਨਾਲ ਹੀ ਨੌਜਵਾਨਾਂ ਦੀ ਟੋਲੀ ਵੀ ਜੈ-ਜੈਕਾਰ ਕਰਦੀ ਹੋਈ ਬੂਹੇ ਤੋਂ ਬਾਹਰ ਹੋ ਗਈ।

"ਇਹ ਕਾਸ਼ੀ ਵੀ ਅਦੁਭੁਤ ਨਗਰੀ ਹੈ", ਵਿਨਾਇਕ ਭੱਟ ਬੋਲੇ। "ਸਭ ਜਾਣਦੇ ਹਨ ਕਿ ਇਹ ਇਕ ਅਤਿਅੰਤ ਨੀਚ ਅਤੇ ਛੇਕਣਯੋਗ ਵਿਅਕਤੀ ਹੈ ! ਤਾਂ ਵੀ ਏਨੇ ਨੌਜਵਾਨ ਜੁੰਡਲੀ ਬਣਾ ਕੇ ਇਹਦੇ ਪਿਛੇ ਗਾਉਂਦੇ-ਵਜਾਉਂਦੇ ਫਿਰ ਰਹੇ ਹਨ।"

"ਜਾਣ ਦਿਓ, ਆਚਾਰੀਆ", ਸਭੇ ਚਾਪਲੂਸ ਸਭਾ-ਜਨ, ਜੋ ਵਿਨਾਇਕ ਭੱਟ ਦੇ ਦੁਆਲੇ ਖਲੋਤੇ ਸਨ, ਬੋਲੇ, "ਕਿਤੇ ਚੰਦਰਮਾ ਉਸ ਵੱਲ ਸੁੱਟੇ ਗਏ ਥੁੱਕ ਨਾਲ ਪਲੀਤ ਹੋਇਆ ਹੈ ? ਉਲਟਾ ਉਹੀ ਥੁੱਕ ਥੁੱਕਣ ਵਾਲੇ ਦੇ ਚਿਹਰੇ ਉੱਤੇ ਡਿਗਦਾ ਹੈ।"

"ਉਇ ਭਾਈ, ਇਹ ਫਜ਼ੂਲ ਦੀ ਬਕਵਾਸ ਵਿਚ ਮੈਂ ਤਾਂ ਭੁੱਲ ਹੀ ਗਿਆ ਕਿ ਇਥੇ ਮੇਰੇ ਸਹਿਪਾਠੀ ਹੀ ਨਹੀਂ, ਸੱਤ-ਕੁਸੱਤ ਦੇ ਪਾਰਖੀ ਨਾਟ-ਆਚਾਰੀਆ ਕ੍ਰਿਸ਼ਨ ਮਿਸਰ ਬੈਠੇ ਹੋਏ ਹਨ। ਇਹਨਾਂ ਲਈ ਕੁਛ ਖਾਣ-ਪੀਣ ਦਾ ਪ੍ਰਬੰਧ ਕਰੋ।"

"ਨਹੀਂ, ਵਿਨਾਇਕ ਦੇਵ, ਹੁਣੇ ਬਲਦੇਵ ਦੇ ਘਰੋਂ ਨਾਸ਼ਤਾ ਲੈ ਕੇ ਆ ਰਿਹਾ ਹਾਂ।"

"ਕੌਣ ਬਲਦੇਵ ?" ਵਿਨਾਇਕ ਦੇਵ ਨੇ ਚਿਹਰੇ ਉਤੇ ਜਗਿਆਸਾ ਲਿਆਉਂਦਿਆਂ ਕਿਹਾ, "ਉਹ ਨੰਗ ਜਿਸਦੇ ਘਰ ਵਿਦਿਆਰਥੀਆ ਨੂੰ ਖੁਆਉਣ-ਪਿਆਉਣ ਦਾ ਵੀ ਜੁਗਾੜ ਨਹੀਂ ?"

"ਕੁਛ ਵੀ ਹੋਵੇ, ਵਿਨਾਇਕ, ਉਹ ਨੰਗ ਹੀ ਸਹੀ, ਪਰ ਹੈ ਤਾਂ ਆਪਣਾ ਸਹਿਪਾਠੀ ਹੀ ਨਾ ? ਇਹ ਤਾਂ ਤੂੰ ਵੀ ਸ੍ਵੀਕਾਰ ਕਰੇਂਗਾ ਕਿ ਵਿਆਕਰਨ ਵਿਚ ਉਹਦੀ ਜਿੰਨੀ ਨਿਪੁੰਨਤਾ ਹੈ, ਸਾਡੇ ਵਿਚੋਂ ਕਿਸੇ ਦੀ ਵੀ ਨਹੀਂ ਹੈ।"

"ਉਹ ਆਪਣੀ ਮਿੱਟੀ ਆਪ ਪਲੀਤ ਕਰ ਰਿਹਾ ਹੈ", ਵਿਨਾਇਕ ਨੇ ਢਲਦਿਆਂ ਹੋਇਆ ਕਿਹਾ। "ਮੈਂ ਕਿਹਾ ਸੀ ਕਿ ਨੀਚ ਚੰਦਰ ਦੇਵ ਤੋਂ ਰੋਜ਼ੀ ਦੀ ਆਸ ਕਰਨਾ ਸੁੱਕੇ ਬੱਦਲਾਂ ਤੋਂ ਮੀਂਹ ਮੰਗਣ ਸਮਾਨ ਹੈ। ਪਰ ਉਹ ਅਬੋਲ ਬੈਠਾ ਰਿਹਾ। ਉਹਦਾ ਕਹਿਣਾ ਹੈ ਕਿ ਜੀਹਦੇ

ਪੁਰਖਿਆਂ ਦੀ ਛਤਰ-ਛਾਇਆ ਵਿਚ ਮੇਰਾ ਪਰਿਵਾਰ ਪਲਦਾ ਰਿਹਾ ਹੈ, ਉਹਨੂੰ ਸੰਕਟ ਵਿਚ ਪਿਆ ਦੇਖ ਛੱਡ ਦੇਵਾਂ, ਇਹ ਮੈਥੋਂ ਨਹੀਂ ਹੋ ਸਕਦਾ। ਨਹੀਂ ਹੋ ਸਕਦਾ ਤਾਂ ਜਾਹ ਭੱਠ-ਚੁੱਲ੍ਹੇ ਵਿਚ ! ਤੇਰੇ ਬਿਨਾਂ ਚਕਰਵਰਤੀ ਕਰਨ ਦਾ ਕੀ ਬਣ-ਵਿਗੜ ਜਾਵੇਗਾ ? ਮੈਂ ਤਾਂ ਉਹਦੀ ਗਰੀਬੀ ਉਤੇ ਤਰਸ ਖਾ ਕੇ ਕਹਿ ਰਿਹਾ ਸੀ ਕਿ ਕਰਨਮੇਰੂ ਦੀ ਪੂਜਾ-ਅਰਚਾ ਵਿਚ ਹੀ ਵੀਹ-ਪੱਚੀ ਕਾਰਸ਼ਾਪਣ ਦੀ ਪ੍ਰਾਪਤੀ ਹੋ ਜਾਂਦੀ। ਬੱਸ 'ਹਾਂ' ਕਹਿਣ ਦੀ ਢਿੱਲ ਸੀ। ਪਰ ਤੂੰ ਜਾਣਦਾ ਹੀ ਹੈਂ, ਉਹ ਬਚਪਨ ਤੋਂ ਹੀ ਹੱਠੀ ਹੈ।"

"ਤੁਸੀਂ ਉਹਨੂੰ ਸੁਤੰਤਰਤਾ ਵੇਚਣ ਦੀ ਸਲਾਹ ਦੇ ਰਹੇ ਸੀ, ਵਿਨਾਇਕ ਭੱਟ। ਮੰਦਰ ਬ੍ਰਾਹਮਣ ਤੋਂ ਵੱਖ ਨਹੀਂ ਹੈ। ਅਨਾਦਿ-ਕਾਲ ਤੋਂ ਮੰਦਰ ਅਥਵਾ ਦੇਵਾਲੇ ਨਾਲ ਬ੍ਰਾਹਮਣ ਦਾ ਅਕੱਟ ਸੰਬੰਧ ਰਿਹਾ ਹੈ। ਮੰਦਰ ਵਿਚ ਵਾਪਰਨ ਵਾਲੀਆਂ ਉੱਚੀਆਂ-ਨੀਵੀਆਂ ਘਟਨਾਵਾਂ ਸਦਕਾ ਬ੍ਰਾਹਮਣ-ਜਾਤੀ ਸਲਾਹੀ ਅਤੇ ਨਿੰਦੀ ਜਾਂਦੀ ਰਹੀ ਹੈ। ਮੈਂ ਇਹ ਤਾਂ ਨਹੀਂ ਕਹਿ ਸਕਦਾ ਕਿ ਤੁਹਾਡੇ ਸੁਝਾਅ ਨਾਲ ਬਲਦੇਵ ਗੁੱਸੇ ਕਿਉਂ ਹੋਇਆ, ਪਰ ਮੈਂ ਤੁਹਾਥੋਂ ਇਕ ਪ੍ਰਸ਼ਨ ਪੁੱਛਾਂਗਾ। ਵਿਨਾਇਕ ਦੇਵ, ਆਪਾਂ, ਭਾਵ ਬਲਦੇਵ, ਵਿਨਾਇਕ ਅਤੇ ਕ੍ਰਿਸ਼ਨ ਨੇ ਇਕ ਹੀ ਗੁਰੂ ਤੋਂ ਦੀਖਿਆ ਲਈ। ਸਾਨੂੰ ਇਹ ਵੀ ਪਤਾ ਹੈ ਕਿ ਅੱਜ ਤੋਂ ਪੱਚੀ ਸਾਲ ਪਹਿਲਾਂ ਬਲਦੇਵ ਦੀ ਪ੍ਰਤਿਭਾ ਦੇ ਹਾਣ ਦੇ ਹੋਣ ਵਿਚ ਅਸੀਂ ਅਸਮਰੱਥ ਰਹੇ। ਉਹ ਲੋਕ-ਪ੍ਰਸਿੱਧ ਵਿਆਕਰਨ-ਗਿਆਤਾ ਹੈ। ਤੁਸੀਂ ਉਹਨੂੰ ਹੱਠੀ ਕਹਿੰਦੇ ਹੋ, ਮੈਂ ਸ੍ਵੈਮਾਨੀ। ਤੁਸੀਂ ਚਾਹੁੰਦੇ ਹੋ ਕਿ ਉਹ ਵਿਆਕਰਨ ਪੜ੍ਹਾਉਣਾ ਛੱਡ ਕੇ ਦਰਸ਼ਨਾਰਥੀਆਂ ਦੇ ਡੂਨੇ ਸੰਭਾਲੇ। ਫੁੱਲਾਂ ਨੂੰ ਦੇਵਤਾ ਦੇ ਚਰਨਾਂ ਦਾ ਸਪਰਸ਼ ਕਰਾਵੇ ਤੇ ਫੇਰ ਉਹ ਦਰਸ਼ਨਾਰਥੀਆਂ ਨੂੰ ਮੋੜੇ ਅਤੇ ਰੋਜ਼ੀ ਲਈ ਆਪਣੀ ਅੰਤਰ-ਆਤਮਾ ਵੇਚ ਦੇਵੇ। ਬਲਦੇਵ ਦੇ ਘਰੇ ਵੀ ਉਹਦੇ ਇਸ਼ਟਦੇਵ ਦੀ ਮੂਰਤੀ ਹੋਵੇਗੀ। ਤੇ ਮੈਂ ਜਾਣਦਾ ਹਾਂ ਕਿ ਮੂਰਤੀ ਹੈ, ਕਿਉਂਕਿ ਉਸ ਪਰਿਵਾਰ ਵਿਚ ਮੈਂ ਪੂਰੇ ਬਾਰਾਂ ਸਾਲ ਰਿਹਾ ਹਾਂ। ਬਲਦੇਵ ਦੇ ਪਿਤਾ, ਆਚਾਰੀਆ ਸ਼ੁਭਰ ਦੇਵ ਤੋਂ ਗਿਆਨ ਗ੍ਰਹਿਣ ਕੀਤਾ ਹੈ ਮੈਂ। ਜੇ ਬ੍ਰਾਹਮਣ ਰੋਜ਼ੀ ਲਈ ਗਿਆਨ ਵੇਚਦਾ ਹੈ ਤਾਂ ਮਜਬੂਰੀ ਹੈ। ਪਰ ਜੇ ਉਹ ਮੰਦਰ ਦਾ ਸੇਵਕ ਬਣਦਾ ਹੈ ਤਾਂ ਇਹ ਉਹਦੇ ਗਿਆਨ ਦਾ ਨਿਰਾਦਰ ਹੈ। ਤੁਸੀਂ ਉਹਨੂੰ ਆਪਣੀ ਸਥਿਤੀ ਵਿਚ, ਭਾਵ ਰਾਜ-ਆਸਰਿਤ ਬ੍ਰਾਹਮਣ ਦੀ ਕੋਟੀ ਵਿਚ ਲਿਆਉਣਾ ਚਾਹੁੰਦੇ ਸੀ। ਬਲਦੇਵ ਹੱਠੀ ਨਹੀਂ, ਸ੍ਵੈ-ਅਭਿਮਾਨੀ ਹੈ। ਤੁਸੀਂ ਉਹਦਾ ਅਪਮਾਨ ਕੀਤਾ ਹੈ। ਗਰੀਬੀ ਦੇ ਸੰਕਟੀ ਦਿਨਾਂ ਵਿਚ ਵੀ ਉਹ ਵਿਦਿਆਰਥੀਆਂ ਦੀ ਰੋਟੀ ਅਤੇ ਹੋਰ ਲੋੜਾਂ ਪੂਰੀਆਂ ਕਰਦਾ ਰਿਹਾ। ਪੁਰਾਣੇ ਗੁਰੂ-ਕੁਲਾਂ ਦੀ ਪਰੰਪਰਾ ਵਿਚ ਬਲਦੇਵ ਨੇ ਇਕ ਨਵਾਂ ਆਦਰਸ਼ ਜੋੜ ਦਿੱਤਾ ਹੈ। ਹੁਣ ਤੱਕ ਰਾਜੇ ਦੀ ਸਹਾਇਤਾ ਨਾਲ ਗੁਰੂ-ਕੁਲ ਚਲਦੇ ਰਹੇ ਹਨ, ਹੁਣ ਬਲਦੇਵ ਵਰਗੇ ਨਿਸ਼ਕਾਮਾਂ ਅਤੇ ਧਨ ਨੂੰ ਤੇ ਲੋਭ ਨੂੰ ਠੁਕਰਾਉਣ ਵਾਲਿਆਂ ਦੇ ਆਤਮ-ਬਲ ਨਾਲ ਚੱਲਣਗੇ। ਪੰਜਾਬ ਗਿਆ, ਸਿੰਧ ਗਿਆ, ਪਾਂਚਾਲ ਗਿਆ, ਮਾਲਵਾ ਗਿਆ, ਇਕ ਨਾ ਇਕ ਦਿਨ ਕਾਸ਼ੀ ਵੀ ਜਾਵੇਗੀ। ਭਾਰਤੀ ਸਭਿਆਚਾਰ ਨੂੰ ਪੰਘੂੜੇ ਵਿਚ ਝੂਟੇ ਦੇਣ ਵਾਲਿਆ ਨੂੰ ਪਤਾ ਨਹੀਂ ਹੈ ਕਿ ਉਹਨਾਂ ਨੇ ਕਿਸ ਨਾਲ ਜੂਝਣਾ ਹੈ। ਟੁੱਟੇ-ਢਹੇ ਮਲਬੇ ਨੂੰ ਮਿਧਦਾ ਹੋਇਆ, ਹਨੇਰੀ ਵਾਂਗ ਇਕ ਅਜਿਹਾ ਬਲਵਾਨ ਸ਼ਤਰੂ ਆ ਰਿਹਾ ਹੈ ਜੋ ਪੰਘੂੜੇ ਵਿਚ ਝੂਟੇ ਲੈਂਦੇ ਆਰੀਆ ਸਭਿਆਚਾਰ ਦੇ ਬੱਚੇ ਨੂੰ ਤਲਵਾਰ ਦੀ ਨੋਕ ਉੱਤੇ ਟੰਗ ਲਵੇਗਾ। ਨਾ ਮੰਦਰ ਬਚਣਗੇ, ਨਾ

ਸ਼ਾਸਤਰ ਅਤੇ ਨਾ ਹੀ ਉਹਨਾਂ ਦੇ ਸਿਰੋਂ ਰੋਜ਼ੀ ਚਲਾਉਣ ਵਾਲੇ ਲੋਕ। ਕੁਛ ਵੀ ਨਹੀਂ ਬਚੇਗਾ।

"ਨਿਆਤਲਗੀਨ ਦੇ ਹਮਲੇ ਦੀ ਇਕ ਝਲਕ ਤੁਸੀਂ ਲੋਕ ਦੇਖ ਹੀ ਚੁੱਕੇ ਹੋ। ਉਹ ਕੇਵਲ ਇਕ ਸਾਧਾਰਨ ਸੈਨਾ-ਨਾਇਕ ਸੀ। ਉਹਨੇ ਮੰਦਰਾਂ ਦੀ ਸੰਪਤੀ ਅਤੇ ਸਰਾਫਾਂ ਤੇ ਸ੍ਰੇਸ਼ਠੀਆਂ ਦੀ ਧਨ-ਦੌਲਤ ਲੁੱਟੀ ਸੀ। ਉਸ ਸਮੇਂ ਚੱਕਰਵਰਤੀ ਕਰਨ ਦੇ ਪਿਤਾ ਸ੍ਰੀ ਗਾਂਗੇਅ ਦੇਵ ਨੇ ਕੀ ਕਰ ਲਿਆ ਸੀ ? ਕਿਥੇ ਗਈ ਉਹਨਾਂ ਦੀ ਮਹਿਮਾ ? ਕਿਥੇ ਗਿਆ ਸਮਰਾਟ ਬਣਨ ਦਾ ਸੁਫ਼ਨਾ ?"

ਵਿਨਾਇਕ ਭੱਟ ਨੇ ਗਰਦਨ ਝੁਕਾ ਲਈ। ਉਹਨਾਂ ਨੇ ਚਿਹਰੇ ਉੱਤੇ ਹੀਣਤਾ ਦੀ ਕਾਲੀ ਛਾਂ ਸੰਘਣੀ ਹੋ ਗਈ।

"ਅੱਛਾ ਮਿੱਤਰ !" ਕ੍ਰਿਸ਼ਨ ਮਿਸ਼ਰ ਖੜ੍ਹੇ ਹੋ ਗਏ, "ਫੇਰ ਮਿਲਾਂਗੇ।"

## 11

## 'ਨਟ ਬੇਟੀਆਂ ਨਚਾਉਂਦੇ ਹਨ !'

ਪਤਾ ਨਹੀਂ ਕਿਸ ਨੇ ਵਣ-ਵਾਸੀ ਭਾਈਚਾਰੇ ਦੇ ਇਹਨਾਂ ਜਾਤ-ਮੁਕਤ, ਸੰਸਕਾਰ-ਰਹਿਤ ਲੋਕਾਂ ਉੱਤੇ ਵਿਅੰਗ ਕਰਨ ਲਈ ਜਾਂ ਸ੍ਵੈ-ਜਣੇ ਸੱਚ ਦਾ ਐਲਾਨ ਕਰਨ ਲਈ ਬੋਲੀ ਵਿਚ ਇਹ ਵਾਕ ਕਿਹਾ ਸੀ ਕਿ 'ਨਟ ਬੇਟੀਆਂ ਨਚਾਉਂਦੇ ਹਨ।'

ਡੌਰੂ ਜ਼ੋਰ-ਜ਼ੋਰ ਨਾਲ ਬੋਲ ਰਿਹਾ ਸੀ—ਤੜ-ਤੜ-ਤੜ...ਤਰੜ-ਤਰੜ।

ਤਿੰਨ ਨੌਜਵਾਨ ਮਜ਼ਬੂਤ ਖੰਭੇ ਜ਼ਮੀਨ ਵਿਚ ਗੱਡ ਰਹੇ ਸਨ। ਬੁੱਢਾ ਨਟ ਵਾਰ-ਵਾਰ ਡੌਰੂ ਨੂੰ ਝਟਕਾ ਦੇ ਕੇ ਇਕ ਅਜਿਹੀ ਧੁਨੀ ਸਿਰਜ ਰਿਹਾ ਸੀ ਕਿ ਅਤਿਅੰਤ ਰੁਝਿਆ ਹੋਇਆ ਅਤੇ ਕੰਮਕਾਜੀ ਵਿਅਕਤੀ ਵੀ ਭੀੜ ਦੇ ਘੇਰੇ ਨੂੰ ਤੋੜ ਕੇ ਇਕ ਵਾਰ ਦੇਖ ਲੈਣਾ ਚਾਹੁੰਦਾ ਸੀ ਕਿ ਕੀ ਹੋ ਰਿਹਾ ਹੈ, ਭਾਵ ਕੀ ਹੋਣ ਵਾਲਾ ਹੈ।

ਦੋ ਨਟ ਮੁਟਿਆਰਾਂ ਇਸ ਤਰ੍ਹਾਂ ਨੱਚ ਰਹੀਆਂ ਸਨ ਜਿਵੇਂ ਆਪਣੇ ਭਰਪੂਰ ਖੰਭਾਂ ਨੂੰ ਫੈਲਾ ਕੇ ਮੋਰ ਨੱਚ ਰਹੇ ਹੋਣ। ਦੋਵੇਂ ਅਤਿਅੰਤ ਰੂਪਵਤੀਆਂ ਸਨ। ਨਟਾਂ ਬਾਰੇ ਕਿਹਾ ਜਾਂਦਾ ਸੀ ਕਿ ਉਹ ਜਿਥੇ ਡੇਰਾ ਲਾਉਂਦੇ ਹਨ, ਉਥੇ ਕਿਸੇ ਸੇਠ-ਸ਼ਾਹੂਕਾਰ ਦੇ ਘਰੇ ਸੰਨ੍ਹ ਲਾ ਕੇ ਧਨ-ਦੌਲਤ ਲੁੱਟਣ ਦੀ ਓਨੀ ਤਾਂਘ ਨਹੀਂ ਦਿਖਾਉਂਦੇ ਜਿੰਨੀ ਛੋਟੀਆਂ ਬੱਚੀਆਂ ਨੂੰ ਚੁੱਕਣ ਦੀ ਦਿਖਾਉਂਦੇ ਹਨ। ਸਿੱਟੇ ਵਜੋਂ ਜਵਾਨੀ ਵਿਚ ਬੇਹਤੇ ਬੱਚੇ-ਬੱਚੀਆਂ ਬਹੁਤ ਹੀ ਸੋਹਣੇ ਲਗਦੇ ਹਨ।

ਦੋਵੇਂ ਖੰਭੇ ਗੱਡੇ ਜਾ ਚੁੱਕੇ ਸਨ। ਉਹਨਾਂ ਦੇ ਉਪਰਲੇ ਸਿਰਿਆਂ ਕੋਲ ਇਕ ਲਾਸ ਬੰਨ੍ਹ ਦਿੱਤੀ ਗਈ। ਨਟ ਹੁਣ ਡੱਫ ਲੈ ਕੇ ਬਜਾਉਣ ਲਗਿਆ ਸੀ।

"ਬੋਲ ਖਿਡਾਰੀ।"

"ਹਾਂ ਮਦਾਰੀ।"

"ਇਹ ਸਭ ਕਾਹਦੇ ਲਈ ?"

"ਪੇਟ ਲਈ ।"

"ਪੇਟ ਲਈ ਕੀ ਪ੍ਰਾਣ ਦੇ ਦੇਵੇਂਗਾ ?"

"ਭੁੱਖੇ ਮਰਨ ਤੋਂ ਤਾਂ ਚੰਗਾ ਰਹੇਗਾ ।"

ਇਹ ਸਭ ਰਟੇ ਹੋਏ ਵਾਕ ਸਨ ਜੋ ਹਰ ਤਮਾਸ਼ੇ ਸਮੇਂ ਭੂਮਿਕਾ ਵਜੋਂ ਬੋਲੇ ਜਾਂਦੇ ਸਨ । ਕਾਸ਼ੀ ਵਿਸ਼ਵੇਸ਼ਵਰ ਮੰਦਰ ਦੇ ਉੱਤਰ ਵਿਚ ਸਥਿਤ ਚੌਰਾਹੇ ਉੱਤੇ ਇਹ ਸਭ ਤਮਾਸ਼ਾ ਹੋ ਰਿਹਾ ਸੀ ।

"ਕਿਉਂ ਬਈ, ਤੁਸੀਂ ਕੌਣ ਲੋਕ ਹੋ ?" ਤਿੰਨ ਘੋੜ-ਸਵਾਰ ਉਸ ਭੀੜ ਦੇ ਕੋਲ ਪੁਹੰਚੇ ਅਤੇ ਆਪਣੇ ਹੱਥ ਵਿਚ ਫੜੀਆਂ ਛਮਕਾਂ ਨਾਲ ਭੀੜ ਨੂੰ ਤਾੜਦੇ ਹੋਏ ਅੰਦਰ ਤੱਕ ਪਹੁੰਚ ਗਏ ।

"ਇਹ ਰਾਜਾ ਕਰਨ ਦੇ ਸੈਨਕ ਹਨ", ਇਕ ਵਿਅਕਤੀ, ਜੋ ਆਪਣੀ ਜਾਣਕਾਰੀ ਦਾ ਦਿਖਾਵਾ ਕਰਨ ਲਈ ਵਿਆਕੁਲ ਸੀ, ਬੋਲਿਆ । "ਇਹਨਾਂ ਦੀਆਂ ਪਗੜੀਆਂ ਹੀ ਦੱਸ ਦਿੰਦੀਆਂ ਹਨ ਕਿ ਇਹ ਦੱਖਣੀ ਸੈਨਕ ਹਨ ।"

ਸੈਨਕਾਂ ਨੂੰ ਦੇਖ ਕੇ ਭੈਭੀਤ ਲੋਕ ਰਾਹ ਦੇ ਰਹੇ ਸਨ ।

"ਬੋਲ ਉਇ ਬੁੜ੍ਹਿਆ", ਇਕ ਘੋੜਾ-ਸਵਾਰ ਬੋਲਿਆ, "ਕੌਣ ਹੈਂ ਤੂੰ ?"

"ਅਸੀਂ ਲੋਕ ਤਾਂ ਨਟ ਹਾਂ, ਮਾਲਕ ।"

"ਕਿਥੋਂ ਆਏ ਹੋ ?"

"ਭੱਦਰਵਣ ਵਿਚ ਸਾਡੀ ਝੁੱਗੀ ਹੈ । ਦਿਨ-ਭਰ ਨਾਚ-ਤਮਾਸ਼ਾ ਦਿਖਾਉਂਦੇ ਹਾਂ ਅਤੇ ਸ਼ਾਮ ਨੂੰ ਰੁੱਖੀ-ਸੁੱਕੀ ਜੋ ਮਿਲ ਜਾਵੇ, ਖਾ-ਪੀ ਕੇ ਸੌਂ ਜਾਂਦੇ ਹਾਂ ।"

"ਭੱਦਰਵਣ ਵਿਚ ਤਾਂ ਚੱਕਰਵਰਤੀ ਕਰਨ ਦੀ ਸੈਨਾ ਦੇ ਡੇਰੇ ਵੀ ਹਨ । ਜਾਣਦਾ ਹੈਂ ਉਹਨਾ ਨੂੰ ?"

"ਅਸੀਂ ਛੋਟੇ ਆਦਮੀ ਹਾਂ । ਵੱਡੇ ਲੋਕਾਂ ਤੋਂ ਦੂਰ ਹੀ ਰਹਿੰਦੇ ਹਾਂ । ਪਤਾ ਨਹੀਂ ਮੂੰਹੋਂ ਕੀ ਨਿੱਕਲ ਜਾਵੇ । ਜਾਣ-ਬੁੱਝ ਕੇ ਆਪਣੀ ਗਰਦਨ ਕੌਣ ਕਟਵਾਉਂਦਾ ਹੈ ? ਹਾਂ, ਬਹੁਤ ਸਾਰੇ ਘੋੜੇ ਮੈਦਾਨ ਵਿਚ ਚਰਦੇ ਹੋਏ ਜ਼ਰੂਰ ਦਿਖਾਈ ਦਿੰਦੇ ਹਨ । ਲਗਦਾ ਹੈ, ਕਿਸੇ ਵੱਡੇ ਰਾਜੇ ਦੀ ਸੈਨਾ ਹੈ ।"

"ਅੱਛਾ, ਅੱਛਾ, ਤੁਸੀਂ ਲੋਕ ਨੱਚੋ-ਗਾਓ । ਬਹੁਤਾ ਰੌਲਾ-ਰੱਪਾ ਨਹੀਂ ਹੋਣਾ ਚਾਹੀਦਾ, ਬੱਸ ।" ਸੈਨਕ ਮੁੜ ਗਏ । ਉਹ ਚੌਰਾਹੇ ਤੋਂ ਗੋਦਾਵਰੀ ਵੱਲ ਚੱਲ ਪਏ ।

ਬਾਜੇ ਵੱਜੇ । ਡੱਫ ਗੱਜੀ । ਡੌਰੂ ਤੜਤੜਾਏ । ਤੇ ਨਟਾਂ-ਨਟਨੀਆਂ ਨੇ ਕਰਤਬ ਦਿਖਾਉਣੇ ਸ਼ੁਰੂ ਕਰ ਦਿੱਤੇ ।

ਸਭ ਤੋਂ ਛੋਟੀ ਉਮਰ ਦਾ ਨਟ ਗੱਭਰੂ ਛਾਤੀ ਦੇ ਭਾਰ ਲੰਮਾ ਪੈ ਗਿਆ ਅਤੇ ਉਹਨੇ ਦੋਵੇਂ ਪੈਰ ਚੁੱਕ ਕੇ ਗਿੱਚੀ ਉੱਤੇ ਰੱਖ ਦਿੱਤੇ । ਜ਼ੋਰਦਾਰ ਤਾੜੀਆਂ ਵੱਜੀਆਂ ।

"ਇਹ ਕਿੱਧਰਲਾ ਜਾਦੂ ਹੈ !" ਇਕ ਨੌਜਵਾਨ ਸੰਨਿਆਸੀ ਬੋਲਿਆ । "ਸਾਧਾਰਨ ਬੰਦਾ ਵੀ ਇਹ ਆਸਨ ਸਿੱਖ ਕੇ ਦਿਖਾ ਸਕਦਾ ਹੈ ।"

"ਤੁਸੀਂ ਦਿਖਾ ਸਕਦੇ ਹੋ, ਸੁਆਮੀ ਜੀ ?"

"ਮੈਂ ਕਿਹੜਾ ਨਟ ਹਾਂ। ਆਪਣੀ ਕੁਟੀਆ ਵਿਚ ਮੈਂ ਆਸਨ-ਪ੍ਰਾਣਾਯਾਮ ਆਦਿ ਕਰਦਾ ਹਾਂ। ਇਹ ਸਭ ਮੈਂ ਪ੍ਰਦਰਸ਼ਨ ਲਈ ਤਾਂ ਸਿਖਿਆ ਨਹੀਂ !"

"ਮਹਾਰਾਜ ਜੀ, ਇਕ ਕਰਤਬ ਮੈਂ ਅਜਿਹਾ ਵੀ ਦਿਖਾ ਸਕਦਾ ਹਾਂ ਜੋ ਤੁਸੀਂ ਸੁਫਨੇ ਵਿਚ ਵੀ ਨਹੀਂ ਦੇਖਿਆ ਹੋਵੇਗਾ।"

"ਉਹ ਕਰਤਬ ਕੀ ਹੈ ?"

"ਮੈਂ ਦੋ ਸੌ ਹੱਥ ਲੰਮੇ ਵਸਤਰ ਦੇ ਟੋਟੇ ਨਿਗਲ ਸਕਦਾ ਹਾਂ ਅਤੇ ਉਹਨਾਂ ਨੂੰ ਮੂੰਹ ਰਾਹੀਂ ਹੀ ਬਾਹਰ ਕੱਢ ਸਕਦਾ ਹਾਂ।"

"ਇਹ ਕਿੱਧਰਲੀ ਨਵੀਂ ਗੱਲ ਹੈ ? ਤੂੰ ਸਮਝਦਾ ਹੈਂ, ਇਹ ਗੱਲ ਮੈਂ ਸੁਫਨੇ ਵਿਚ ਵੀ ਦੇਖੀ ਨਹੀਂ ਹੋਵੇਗੀ ? ਉਇ ਮੂਰਖਾ, ਇਹਨੂੰ ਧੌਤੀ ਕਹਿੰਦੇ ਹਨ। ਇਹ ਤਾਂ ਆਸਨ-ਪ੍ਰਾਣਾਯਾਮ ਤੋਂ ਬਿਨਾਂ ਸਿੱਧਾ-ਸਿੱਧਾ ਹੋ ਹੀ ਨਹੀਂ ਸਕਦਾ। ਅਸੀਂ ਲੋਕ ਗੰਗਾ ਵਿਚ ਖੜ੍ਹੇ ਹੋ ਕੇ ਇਕ ਹਜ਼ਾਰ ਹੱਥ ਲੰਮੇ ਕੱਪੜੇ ਨੂੰ ਨਿਗਲਦੇ ਅਤੇ ਉਗਲਦੇ ਹਾਂ। ਇਸ ਨਾਲ ਪੇਟ ਇਕਦਮ ਖਾਲੀ ਅਤੇ ਸ੍ਵੱਛ ਹੋ ਜਾਂਦਾ ਹੈ।"

ਬੁੱਢਾ ਨਟ ਘਬਰਾਉਣ ਲੱਗਿਆ, "ਤਾਂ ਆਓ ਮਹਾਰਾਜ ਜੀ।" ਉਹ ਝਟਕੇ ਨਾਲ ਉੱਠਿਆ, ਜਿਵੇਂ ਕਿਸੇ ਨੇ ਬਰਛੇ ਦੀ ਨੋਕ ਉਹਦੀ ਹਿੱਕ ਵਿਚ ਚੋਭ ਦਿੱਤੀ ਹੋਵੇ। ਉਹ ਇਕ ਖੰਭੇ ਉੱਤੇ ਚੜ੍ਹ ਗਿਆ ਅਤੇ ਉਹਨੇ ਨੌਜਵਾਨ ਨਟ ਨੂੰ ਕੁਛ ਕਿਹਾ। ਉਹਨੇ ਕੋਲ ਪਏ ਬਾਂਸ ਨੂੰ ਉਹਦੇ ਹੱਥ ਵਿਚ ਦੇ ਦਿੱਤਾ। ਨਟ ਉਹ ਬਾਂਸ ਦੋਵਾਂ ਹੱਥਾਂ ਵਿਚ ਫੜ ਕੇ ਦੋਵਾਂ ਖੰਭਿਆਂ ਵਿਚਕਾਰ ਬੰਨ੍ਹੀ ਹੋਈ ਲਾਸ ਉਤੇ ਤੁਰਨ ਲਗਿਆ। ਲਾਸ ਥੋੜ੍ਹੀ ਜਿਹੀ ਕੰਬਦੀ, ਉਹਦੇ ਹੱਥ ਵਿਚ ਇਕ ਥਿਰਕਣ ਜਿਹੀ ਹੁੰਦੀ ਅਤੇ ਡਗਮਗਾਉਂਦੇ ਪੈਰ ਫੇਰ ਸੰਤੁਲਿਤ ਹੋ ਜਾਂਦੇ। ਜਦੋਂ ਉਹ ਦੂਜੇ ਪਾਸੇ ਦੇ ਖੰਭੇ ਉੱਤੇ ਪਹੁੰਚ ਗਿਆ ਤਾਂ ਬੋਲਿਆ, "ਹੁਣ ਜ਼ਰਾ ਧਿਆਨ ਦਿਓ, ਭਾਈਓ।" ਤੇ ਉਹ ਬਿਨਾਂ ਘੁੰਮਿਆ ਬਾਂਸ ਫੜੇ ਹੋਏ ਉਲਟੀ ਸੇਧ ਵਿਚ ਪਿੱਛੇ ਪੈਰ ਧਰਦਿਆਂ ਤੁਰਨ ਲਗਿਆ।

ਤਿੰਨੇਂ ਨਟ ਮੁੰਡੇ ਘਬਰਾ ਕੇ ਲਾਸ ਦੇ ਕੋਲ ਖੜ੍ਹੇ ਹੋ ਗਏ। ਉਹ ਸ਼ੰਕੇ ਨਾਲ, ਸੰਕਟ ਨੂੰ ਨੇੜੇ ਸਮਝਦਿਆਂ ਆਪਣੇ ਪਿਤਾ ਨੂੰ ਉਤੇਜਨਾ ਵਿਚ ਇਹ ਸਭ ਕੁਝ ਕਰਦਿਆਂ ਦੇਖ ਕੇ ਸਕਤੇ ਵਿਚ ਆ ਗਏ ਸਨ।

ਸਭ ਲੋਕ ਸਾਹ ਰੋਕ ਕੇ ਇਹ ਕੌਤਕ ਦੇਖ ਰਹੇ ਸਨ। ਜਦੋਂ ਬੁੱਢਾ ਨਟ ਪਹਿਲਾਂ ਵਾਲੇ ਖੰਭੇ ਦੇ ਕੋਲ ਪੁੱਜ ਗਿਆ ਤਾਂ ਲੋਕਾਂ ਨੇ ਤਾੜੀਆਂ ਦੀ ਗੂੰਜ ਨਾਲ ਉਹਦੀ ਵਡਿਆਈ ਕੀਤੀ।

"ਕਿਉਂ ਮਹਾਰਾਜ ?" ਬੁੱਢਾ ਨਟ ਬੋਲਿਆ, "ਤੁਸੀਂ ਇਹ ਵੀ ਕਰ ਸਕਦੇ ਹੋ ?"

"ਕੀਤਾ ਤਾਂ ਨਹੀਂ ਕਦੀ, ਪਰ ਦਸ-ਪੰਦਰਾਂ ਦਿਨਾਂ ਦੇ ਅਭਿਆਸ ਨਾਲ ਹੀ ਕਰ ਲਵਾਂਗਾ।"

"ਤੁਹਾਨੂੰ ਇਹ ਕਹਿਣਾ ਕਿ ਅਭਿਆਸ ਕੀ ਹੁੰਦਾ ਹੈ, ਛੋਟੇ ਮੂੰਹ ਵੱਡੀ ਗੱਲ ਹੋਵੇਗੀ। ਤੁਸੀਂ ਸਭ ਕੁਛ ਜਾਣਦੇ ਹੋਏ ਵੀ ਕੋਠੜੀ ਵਿਚ ਬੰਦ ਹੋ ਕੇ ਇਹ ਸਭ ਕਰਦੇ

ਹੋ. ਤਾਂ ਜੋ ਤੁਸੀਂ ਲੋੜ ਤੋਂ ਵੱਧ ਭੋਜਨ ਲਈ ਆਪਣੇ ਪੇਟ ਨੂੰ ਸਾਫ਼ ਰੱਖੋਂ। ਤੇ ਅਸੀਂ ਇਸ ਲਈ ਕਰਦੇ ਹਾਂ ਕਿ ਪਰਿਵਾਰ ਸਮੇਤ ਮੈਨੂੰ ਦੋ ਰੁੱਖੀਆਂ-ਸੁੱਕੀਆਂ ਰੋਟੀਆਂ ਮਿਲ ਸਕਣ। ਦੋਵਾਂ ਵਿਚ ਬੜਾ ਫ਼ਰਕ ਹੈ ਨਾ, ਮਹਾਰਾਜ !"

ਮਹਾਰਾਜ ਦਾ ਚਿਹਰਾ ਝੁਕ ਗਿਆ, "ਠੀਕ ਕਹਿੰਦਾ ਹੈਂ ਭਾਈ। ਮੈਂ ਅਪਰਾਧ ਕੀਤਾ। ਮੈਨੂੰ ਇਹ ਸਭ ਕੁਝ ਨਹੀਂ ਕਹਿਣਾ ਚਾਹੀਦਾ ਸੀ। ਖਿਮਾ ਕਰਨਾ।"

"ਕਿਉਂ ਜੀ ਸ਼ੈਲੂਸ਼ ?" ਪੀਲੀ ਧੋਤੀ ਤੇ ਰੇਸ਼ਮੀ ਬਸਤਰ ਦਾ ਅੰਗਰਖਾ, ਸਰੀਰ ਨੂੰ ਊਨੀ ਚਾਦਰ ਨਾਲ ਕੱਜਿਆ ਹੋਇਆ, ਮੱਥੇ ਉੱਤੇ ਗੋਰੋਚਨ ਅਤੇ ਚੰਦਨ ਦਾ ਟਿੱਕਾ, ਕ੍ਰਿਸ਼ਨ ਮਿਸ਼ਰ ਘੇਰਾ ਤੋੜ ਕੇ ਅੰਦਰ ਵੜਦਿਆਂ ਬੋਲਿਆ, " ਕਿਥੋਂ ਆ ਰਹੇ ਹੋ ਮੇਰੇ ਭਾਈ ? ਵਿੰਧਿਆਚਲ ਦੇ ਜੰਗਲਾਂ ਵਿਚੋਂ ਜਾਂ ਸ਼ੋਣ ਦੇ ਕੰਢੇ ਸਥਿਤ ਮੈਘਾਵਲ ਦੀਆਂ ਪਹਾੜੀਆਂ ਤੋਂ ?"

"ਤੁਸੀਂ ਵੀ ਓਸੇ ਪਾਸੇ ਦੇ ਰਹਿਣ ਵਾਲੇ ਹੋ, ਮਹਾਰਾਜ ?" ਬੁੱਢਾ ਨਟ ਬੋਲਿਆ। "ਸਾਡਾ ਲੋਕਾਂ ਦਾ ਕਿਤੇ ਘਰ-ਵਾਰ ਨਹੀਂ ਹੈ, ਮਹਾਰਾਜ। ਪੂਰੇ ਪਰਿਵਾਰ ਅਤੇ ਘਰ-ਗ੍ਰਿਹਸਥੀ ਨੂੰ ਮੱਝਾਂ ਉੱਤੇ ਲੱਦ ਕੇ ਰੋਜ਼ੀ-ਰੋਟੀ ਭਾਲਣ ਨਿੱਕਲੇ ਹਾਂ। ਹੁਣ ਤਾਂ ਇਧਰ ਰਹਿੰਦਿਆਂ ਪੰਜ ਸਾਲ ਹੋ ਗਏ।"

"ਮੈਂ ਵੀ ਉਧਰ ਦਾ ਹੀ ਰਹਿਣ ਵਾਲਾ ਹਾਂ, ਭਰਾਵਾ", ਕ੍ਰਿਸ਼ਨ ਮਿਸ਼ਰ ਨੇ ਆਪਣੇ ਚਿਹਰੇ ਨੂੰ ਪਲੋਸਦਿਆਂ ਕਿਹਾ। "ਮੇਰਾ ਵੀ ਇਕ ਪਰਿਵਾਰ ਸੀ। ਵਿਆਹ ਤਾਂ ਮੈਂ ਕੀਤਾ ਨਹੀਂ। ਘਰ-ਗ੍ਰਿਹਸਥੀ ਦੀ ਚਿੰਤਾ ਤੋਂ ਤਾਂ ਮੁਕਤ ਹਾਂ। ਪਰ ਮਾਤਾ-ਪਿਤਾ, ਭਰਾ-ਭਰਜਾਈ, ਸਭ ਹੈ ਸਨ। ਉਹਨਾਂ ਨੂੰ ਮੇਰਾ ਇਧਰ-ਉਧਰ ਘੁੰਮਦੇ ਰਹਿਣਾ ਪਸੰਦ ਨਹੀਂ ਸੀ। ਸੋ ਸਭ ਮਮਤਾ-ਮਾਇਆ ਤੋੜ ਕੇ ਚੱਲ ਪਿਆ।"

ਕ੍ਰਿਸ਼ਨ ਮਿਸ਼ਰ ਨੂੰ ਇਸ ਪ੍ਰਕਾਰ ਅਪਣੱਤ-ਭਰੇ ਸ਼ਬਦਾਂ ਵਿਚ ਗੱਲ ਕਰਦਿਆਂ ਦੇਖ ਨੌਜਵਾਨ ਸੰਨਿਆਸੀ ਨੂੰ ਅੱਚਵੀ ਜਿਹੀ ਲੱਗ ਪਈ, "ਆਰੀਆ, ਤੁਸੀਂ ਵੀ ਵਿੰਧਿਆ-ਮੇਖਲਾ ਤੋਂ ਹੀ ਆ ਰਹੇ ਹੋ ?"

"ਹਾਂ ਭਾਈ। ਤੁਸੀਂ ਕੌਣ ਹੋ ?"

"ਸਭ ਦੇ ਸਾਹਮਣੇ ਕੁਝ ਕਹਿਣ ਵਿਚ ਸੰਕਟ ਦੀ ਸੰਭਾਵਨਾ ਹੈ, ਆਰੀਆ। ਬੱਸ ਸਮਝ ਲਵੋ, ਕਿਸੇ ਤਰ੍ਹਾਂ ਬਚ-ਬਚਾ ਕੇ ਕਾਸ਼ੀ ਆ ਗਿਆ। ਵੱਡੇ ਭਾਈ ਦੀ ਮ੍ਰਿਤੂ ਹੋ ਗਈ। ਉਹ ਯੁੱਧ ਵਿਚ ਮਾਰਿਆ ਗਿਆ। ਮੈਂ ਉਹਨੂੰ ਬਹੁਤ ਕਿਹਾ ਕਿ ਬ੍ਰਾਹਮਣ ਦੇ ਘਰ ਜਨਮ ਹੋਇਆ ਹੈ ਤਾਂ ਪਰੰਪਰਾ ਨਾਲ ਚਲਦਿਆਂ ਪੁਰੋਹਿਤੀ ਅਤੇ ਪਾਠ-ਪੂਜਾ ਵਿਚ ਮਨ ਲਾ। ਪਰ ਉਹ ਬੜਾ ਹੱਠੀ ਸੀ। ਜੈਜਾਕਭੁਕਤੀ ਦੇ ਰਾਜਾ ਦੀ ਸ਼ਰਨ ਵਿਚ ਗਿਆ, ਫੇਰ ਪਰਤ ਕੇ ਨਹੀਂ ਆਇਆ। ਮੇਰੀ ਮਾਂ ਕਹਿੰਦੀ ਹੈ ਕਿ ਉਹਦੀ ਮ੍ਰਿਤੂ ਨਹੀਂ ਹੋਈ ਹੈ ਕਿਉਂਕਿ ਵਿਹੜੇ ਵਿਚ ਲਗਿਆ ਤੁਲਸੀ ਦਾ ਬੂਟਾ ਅਜੇ ਮੁਰਝਾਇਆ ਨਹੀਂ ਹੈ।"

"ਮਾਂ ਦਾ ਹਿਰਦਾ ਅਜਿਹਾ ਹੀ ਹੁੰਦਾ ਹੈ, ਭਾਈ", ਸ਼੍ਰੀਕ੍ਰਿਸ਼ਨ ਮਿਸ਼ਰ ਬੋਲੇ, "ਉਹਨੂੰ ਕੌਣ ਸਮਝਾਵੇ ਕਿ ਹਜ਼ਾਰਾਂ ਬੂਟੇ ਸੁੱਕ ਗਏ ਅਤੇ ਹਜ਼ਾਰਾਂ ਪੌਦੇ ਟਹਿਕ ਰਹੇ ਹਨ, ਪਰ ਸੱਚ ਇਹ ਹੈ ਕਿ ਟਹਿਕਣ ਵਾਲੇ ਅਤੇ ਸੁੱਕ ਜਾਣ ਵਾਲੇ ਪੌਦਿਆਂ ਨੂੰ ਦੇਖ ਕੇ ਕੋਈ ਵੀ ਨਿਰਣਾ ਲੈਣਾ ਅਸੰਭਵ ਹੈ। ਸੁੱਕੇ ਪੌਦਿਆਂ ਵਾਲੇ ਜਿਉਂ ਰਹੇ ਹਨ ਅਤੇ ਹਰੇ ਪੌਦਿਆਂ ਵਾਲੇ ਮਰ ਚੁੱਕੇ ਹਨ।"

ਨਟਾਂ ਨੇ ਛੋਟੇ-ਮੋਟੇ ਸਿੱਕੇ ਇਕੱਠੇ ਕੀਤੇ। ਉਹ ਖੰਭੇ, ਲਾਸ, ਡੱਫ, ਡੌਰੂ ਸਮੇਟ ਕੇ ਤੁਰਨ ਲਈ ਤਿਆਰ ਖੜ੍ਹੇ ਹੋ ਗਏ।

"ਅੱਛਾ ਮਹਾਰਾਜ, ਹੁਣ ਆਗਿਆ ਦਿਓ।"

"ਮੈਂ ਵੀ ਚੱਲ ਰਿਹਾ ਹਾਂ ਤੁਹਾਡੇ ਨਾਲ", ਮਿਸ਼ਰ ਜੀ ਬੋਲੇ। "ਬ੍ਰਾਹਮਣ ਹਾਂ, ਪਰ ਚਿੰਤਾ ਨਾ ਕਰਨਾ। ਮੈਂ ਤੁਹਾਡੀ ਰੋਟੀ-ਸਾਗ ਹੀ ਖਾ ਲਵਾਂਗਾ। ਅਸਲ ਵਿਚ ਪਹਾੜੀ ਭੋਜਨ ਖਾਧਿਆਂ ਕਈ ਦਿਨ ਹੋ ਗਏ।"

ਅੱਗੇ-ਅੱਗੇ ਨਟਾਂ ਦਾ ਪਰਿਵਾਰ, ਪਿੱਛੇ ਕਨਈਆ ਮਿੱਸਰ ਅਤੇ ਉਹਨਾਂ ਦੇ ਨਾਲ ਨੌਜਵਾਨ ਸੰਨਿਆਸੀ ਗੋਦਾਵਰੀ ਨਾਲੇ ਵੱਲ ਚੱਲ ਪਏ। ਲਕਸ਼ਮੀ ਕੁੰਡ ਇਕ ਛੋਟੀ ਝੀਲ ਵਾਂਗ ਸੀ। ਉਥੋਂ ਹੀ ਗੋਦਾਵਰੀ ਨਾਲਾ ਨਿੱਕਲਦਾ ਸੀ। ਅੱਧੇ ਤੋਂ ਵੱਧ ਹਿੱਸਾ ਨਾਲੇ ਵਾਂਗ ਸੀ। ਇਹ ਨਦੀ ਦਸ਼ਾਸ਼ਵਮੇਧ ਉੱਤੇ ਪੁੱਜ ਕੇ ਦੋ ਭਾਗਾਂ ਵਿਚ ਵੰਡੀ ਜਾਂਦੀ ਸੀ। ਇਕ ਦੱਖਣ ਦੀ ਢਲਾਨ ਉੱਤੇ ਅਤੇ ਦੂਜੀ ਗੰਗਾ ਵਿਚ ਜਾ ਪੈਂਦੀ ਸੀ। ਉਹ ਏਨੀ ਸੌੜੀ ਸੀ ਕਿ ਇਹਨੂੰ ਪਾਰ ਕਰਨ ਲਈ ਪੁਲ, ਆਦਿ ਦੀ ਲੋੜ ਨਹੀਂ ਸੀ।

"ਕਿਉਂ ਵਤਸ", ਕਨਈਆ ਮਿੱਸਰ ਬੋਲੇ, "ਤੇਰਾ ਵੱਡਾ ਭਾਈ ਘੋੜ-ਸਵਾਰ ਸੈਨਾ ਵਿਚ ਸੀ ਜਾਂ ਪੈਦਲਾਂ ਵਿਚ ?"

"ਉਹ ਘੋੜ-ਸਵਾਰ ਸੈਨਾ ਵਿਚ ਸੀ, ਆਰੀਆ", ਸੰਨਿਆਸੀ ਬੋਲਿਆ। "ਨਾਂ ਸੀ ਮਣੀ ਭੱਦਰ।"

"ਮਣੀ ਭੱਦਰ ਨਾਲ ਕੋਈ ਅੱਲ ਵੀ ਤਾਂ ਹੋਵੇਗੀ, ਵਤਸ ?"

"ਹਾਂ ਆਰੀਆ। ਸਾਡਾ ਪਰਿਵਾਰ ਜੁਝੌਤੀ ਬ੍ਰਾਹਮਣ ਕਹਾਉਂਦਾ ਹੈ। ਸ਼ਰਮਾ ਅੱਲ ਹੈ ਅਤੇ ਕੈਸ਼ਅਪ ਗੋਤ ਹੈ।"

"ਤੂੰ ਇਥੇ ਰਹਿੰਦਾ ਕਿਥੇ ਹੈਂ ?"

ਨੌਜਵਾਨ ਮੁਸਕਰਾਇਆ, "ਪਹਿਲਾਂ ਤੁਸੀਂ ਆਪਣੀ ਪਛਾਣ ਤਾਂ ਦੱਸੋ, ਆਰੀਆ, ਫੇਰ ਹੀ ਮੈਂ ਕੁਛ ਅਰਜ ਕਰਾਂ।"

"ਮੈਂ ਕ੍ਰਿਸ਼ਨ ਮਿਸ਼ਰ ਹਾਂ। ਚੰਦੇਲਾਂ ਦਾ ਸਭਾ-ਪੰਡਿਤ।"

"ਹੂੰ !" ਨੌਜਵਾਨ ਨੇ ਝੁਕ ਕੇ ਉਹਨਾਂ ਦੇ ਚਰਨ ਛੂਹੇ, "ਆਰੀਆ, ਤੁਹਾਡਾ ਨਾਂ ਤਾਂ ਸੁਣਿਆ ਸੀ। ਤੁਸੀਂ ਸੈਨਾਪਤੀ ਗੋਪਾਲ ਭੱਟ ਦੇ ਮਿੱਤਰ ਹੋ ਨਾ ?"

"ਮਿੱਤਰ ਨਹੀਂ, ਆਸਰਿਤ ਹਾਂ, ਵਤਸ। ਗੋਪਾਲ ਭੱਟ ਜਿਹਾ ਸ਼ੀਸ਼ੇ ਵਾਂਗ ਸਾਫ਼ ਮਨੁੱਖ ਲੱਭਿਆਂ ਨਹੀਂ ਮਿਲਦਾ। ਉਹਨਾਂ ਦੀ ਕਿਰਪਾ ਹੈ ਜੋ ਉਹਨਾਂ ਨੇ ਮੈਨੂੰ ਆਪਣੇ ਸਭਾ-ਭਵਨ ਵਿਚ ਆਦਰ ਨਾਲ ਸੱਦਾ ਦਿੱਤਾ। ਉਂਜ ਤਾਂ ਰਾਜ-ਰਾਜੇਸ਼ਵਰ ਧੰਗ ਦੇਵ ਦੇ ਸਮੇਂ ਤੋਂ ਅੱਜ ਤੱਕ ਚੰਦੇਲ ਰਾਜ-ਭਵਨ ਵਿਚ ਸਥਿਤ ਸਭਾ-ਮੰਡਪ ਨੂੰ ਸੁਸ਼ੋਭਿਤ ਕਰਨ ਵਾਲੇ ਕਵੀ, ਕਲਾਕਾਰ ਅਤੇ ਸ਼ਿਲਪੀ ਆਦਿ ਬੜੇ ਆਦਰ ਨਾਲ ਰੱਖੇ ਜਾਂਦੇ ਸਨ। ਭਵਨ-ਨਿਰਮਾਣ ਨੂੰ ਜਾਣਨ ਵਾਲੇ ਛਿੱਛਾ ਵਰਗੇ 'ਵਿਗਿਆਨ ਵਿਸ਼ਵਕਰਤ੍ਰ, ਧਰਮਧਰ, ਸੂਤਰਧਾਰ' ਦਾ ਆਦਰ-ਵਾਚਕ ਨਾਂ ਪ੍ਰਾਪਤ ਕਰਨ ਵਾਲੇ, ਜੈਜਾਕਭੁਕਤੀ ਦੇ ਕਲਾਤਮਿਕ ਜਸ ਨੂੰ ਵਧਾਉਣ ਵਾਲੇ ਹੋਰ ਅਨੇਕ ਨਾਂ ਸ਼ਿਲਾਲੇਖਾਂ ਉਤੇ ਉੱਕਰੇ ਪਏ ਹਨ।"

"ਹੁਣ ਮੈਂ ਆਪਣਾ ਨਾਂ ਅਤੇ ਠਹਿਰਨ ਦਾ ਸਥਾਨ ਦੱਸ ਰਿਹਾ ਹਾਂ, ਆਰੀਆ। ਮੈਂ ਹਾ ਹਿਰਨ ਭੱਦਰ। ਕਾਸ਼ੀ ਵਿਚ ਇਕ ਸਤਵਾਰੇ ਤੋਂ ਪੰਚਗੰਗਾ ਘਾਟ ਦੇ ਪਿੱਛੇ ਬ੍ਰਹਮਪੁਰੀ ਵਿਚ ਇਕ ਸੰਬੰਧੀ ਦੇ ਘਰ ਡੇਰਾ ਲਾ ਰਖਿਆ ਹੈ। ਤੁਸੀਂ ਕੁਛ ਸਹਾਇਤਾ ਕਰੋ, ਆਰੀਆ। ਮੇਰੀ ਵਿਧਵਾ ਮਾਂ ਵੱਡੇ ਭਾਈ ਦੇ ਸੋਗ ਅਤੇ ਮੇਰੇ ਸੰਨਿਆਸੀ ਹੋ ਜਾਣ ਦੇ ਦੂਹਰੇ ਦੁੱਖ ਨੂੰ ਸਹਿ ਨਹੀਂ ਰਹੀ।"

"ਕੀ ਤੂੰ ਬਲਦੇਵ ਉਪਾਧਿਆਇ ਦੇ 'ਓਝਾਉਲ' ਨੂੰ ਜਾਣਦਾ ਹੈਂ, ਵਤਸ ?"

"ਮੈਂ ਉਪਾਧਿਆਇ ਜੀ ਦਾ ਸ਼ਿਸ਼ ਹਾਂ, ਆਰੀਆ। ਮੈਂ ਉਹਨਾਂ ਦੇ ਕਹਿਣ ਉਤੇ ਉਹਨਾਂ ਦੇ ਹੀ ਆਸ਼ਰਮ ਵਿਚ ਸ਼ਰਨ ਲੈ ਕੇ ਵਿਆਕਰਨ ਦੇ ਆਚਾਰੀਆ ਦੀ ਉਪਾਧੀ ਪ੍ਰਾਪਤ ਕਰ ਚੁੱਕਿਆ ਹਾ।"

"ਮੈਂ ਤੈਨੂੰ ਇਕ ਸਤਵਾਰੇ ਮਗਰੋਂ ਬਲਦੇਵ ਦੇ ਆਸ਼ਰਮ ਵਿਚ ਹੀ ਮਿਲਾਂਗਾ। ਉਹ ਮੇਰਾ ਗੁਰਭਾਈ ਹੈ। ਮੈਂ ਉਸ ਪਰਿਵਾਰ ਦੀ ਕਿਰਪਾ ਦਾ ਰਿਣੀ ਹਾਂ।"

"ਤੁਸੀਂ ਕੀ ਇਸ ਸ਼ੈਲੂਸ ਪਰਿਵਾਰ ਨੂੰ ਦੇਖਣ ਜਾ ਰਹੇ ਹੋ, ਆਰੀਆ, ਕਿ ਗੋਦਾਵਰੀ ਤੋਂ ਪਰਤ ਚੱਲੋਗੇ ?"

"ਮੈਂ ਸ਼ੈਲੂਸ਼ ਪਰਿਵਾਰ ਨੂੰ ਦੇਖਣ ਨਹੀਂ, ਇਹਨਾਂ ਤੋਂ ਕੁਝ ਅਤਿਅੰਤ ਜ਼ਰੂਰੀ ਸੂਚਨਾਵਾਂ ਇਕੱਤਰ ਕਰਨ ਦੀ ਇੱਛਾ ਨਾਲ ਜਾ ਰਿਹਾ ਹਾ।"

"ਅੱਛਾ ਆਰੀਆ, ਮੈਂ ਤਾ ਮੁੜਦਾ ਹਾ", ਹਿਰਨ ਭੱਦਰ ਨੇ ਫੇਰ ਚਰਨ ਛੂਹੇ ਅਤੇ ਗੋਦਾਵਰੀ ਨਾਲੇ ਨੂੰ ਪਾਰ ਕਰਦਾ ਹੋਇਆ ਵਿਸਵੇਸ਼ਵਰ ਮੰਦਰ ਵੱਲ ਤੁਰ ਪਿਆ।

"ਕਹੋ ਸ਼ੈਲੂਸ਼ ?"

"ਹਾ ਮਹਾਰਾਜ, ਆਗਿਆ ਕਰੋ !"

"ਤੁਸੀਂ ਝੂਠ ਬੋਲਦੇ ਹੋ।"

"ਝੂਠ ?"

"ਹਾਂ, ਹਾਂ, ਝੂਠ। ਤੁਸੀਂ ਕਿਹਾ ਸੀ ਕਿ ਮੈ ਪੰਜ ਸਾਲ ਤੋਂ ਇਥੇ ਵਸ ਗਿਆ ਹਾਂ। ਭੱਦਰਵਣ ਵਿਚ ਤੁਸੀਂ ਕੁਛ ਘੋੜੇ ਚਰਦੇ ਹੋਏ ਦੇਖੇ ਹਨ। ਤੁਹਾਨੂੰ ਤੰਬੂ ਅਤੇ ਸੈਨਾ-ਨਾਇਕਾਂ ਦੇ ਡੇਰੇ ਦਿਖਾਈ ਨਹੀਂ ਦਿੱਤੇ, ਜਦੋਂ ਕਿ ਅੰਨ੍ਹਾ ਆਦਮੀ ਵੀ ਬਿਨਾਂ ਦੱਸਿਆ ਦੇਖ ਸਕਦਾ ਹੈ। ਹਜ਼ਾਰਾ ਤੰਬੂ, ਘੋੜ-ਸਵਾਰ, ਘੋੜੇ...ਭੀੜ ਲੱਗੀ ਹੋਈ ਹੈ।"

ਨਟ ਚੁੱਪ ਕਰ ਗਿਆ।

"ਘਬਰਾਉ ਨਹੀਂ, ਤਾਤ", ਕ੍ਰਿਸ਼ਨ ਮਿਸ਼ਰ ਆਪਣੇ ਬੋਲਾਂ ਵਿਚ ਅੰਮ੍ਰਿਤ ਘੋਲਦੇ ਹੋਏ ਬੋਲੇ, "ਮੈਂ ਵੀ ਕੱਤੇ ਦੀ ਮੱਸਿਆ ਦੀ ਰਾਤ ਨੂੰ, ਜਦੋਂ ਸੰਪੂਰਨ ਉੱਤਰਾਪਥ ਦੀਵਾਲੀ ਮਨਾ ਰਿਹਾ ਸੀ, ਖਜੂਰਾਹੋ ਦੇ ਰਾਜ-ਭਵਨ ਤੋਂ ਉੱਠਣ ਵਾਲੀਆਂ ਹਜ਼ਾਰਾਂ ਲਾਟਾ ਦਾ ਨਾਚ ਦੇਖਿਆ ਹੈ। ਕੰਦਾਰੀਆ ਦੀ ਕਿਰਪਾ ਸੀ ਕਿ ਵਿਸ਼ਵ-ਪ੍ਰਸਿੱਧ ਦੇਵਾਲੇ ਬਚ ਗਏ। ਉਸੇ ਰਾਤ ਮੈਂ ਖਜੂਰਾਹੋ ਛੱਡ ਕੇ ਤੁਰ ਪਿਆ। ਮੈਂ ਸ਼ੋਣ ਦੀ ਘਾਟੀ ਵਿਚ ਮੈਘਾਵਲ ਹੁੰਦਾ ਹੋਇਆ ਪੂਰੇ ਪੰਦਰਾਂ ਦਿਨਾਂ ਦੇ ਸਫ਼ਰ ਤੋਂ ਮਗਰੋਂ ਕਾਸ਼ੀ ਆਇਆ। ਇਥੇ ਇਕ ਮਿੱਤਰ ਕੋਲ ਠਹਿਰਿਆ ਹੋਇਆ ਹਾਂ। ਹੋਇਆ ਕੁਝ ਵਿਸ਼ਵਾਸ ਮੇਰੇ ਉੱਤੇ ?"

ਨਟ ਹੱਸਿਆ. "ਮਹਾਰਾਜ, ਇਸ ਤਰ੍ਹਾਂ ਵਿਸ਼ਵਾਸ ਨਹੀਂ ਹੋਵੇਗਾ। ਤੁਸੀਂ ਮੈਨੂੰ ਬੁੰਦੇਲੀ ਬੋਲੀ ਵਿਚ ਦੱਸੋ ਕਿ ਤੁਸੀਂ ਕੀ ਜਾਣਨਾ ਚਾਹੁੰਦੇ ਹੋ ?"

ਕ੍ਰਿਸ਼ਨ ਮਿਸ਼ਰ ਇਕਦਮ ਅਨੁਭਵੀ ਖਿਡਾਰੀ ਵਾਂਗ ਠੇਠ ਬੁੰਦੇਲੀ ਵਿਚ ਚਾਲੂ ਹੋ ਗਏ। ਵੀਸੀਆਂ ਸੂਚਨਾਵਾਂ. ਵੀਸੀਆਂ ਪ੍ਰਮਾਣ। ਬੁੱਢੇ ਨਟ ਨੂੰ ਵਿਸ਼ਵਾਸ ਹੋ ਗਿਆ ਕਿ ਇਹ ਆਪਣਾ ਹੀ ਆਦਮੀ ਹੈ।

"ਪਹਿਲਾਂ ਮੇਰੀ ਕੁਟੀਆ ਵਿਚ ਤਾ ਚੱਲੋ, ਮਹਾਰਾਜ। ਉਥੇ ਹੀ ਲੂਣ-ਅਚਾਰ ਨਾਲ ਰੁੱਖੀ-ਮਿੱਸੀ ਰੋਟੀ ਖਾਓ। ਉਥੇ ਹੀ ਗੱਲਬਾਤ ਕਰਾਂਗੇ।"

ਜਦੋਂ ਕ੍ਰਿਸ਼ਨ ਮਿਸ਼ਰ ਨਟ ਦੀ ਕੁਟੀਆ ਵਿਚ ਪੁੱਜੇ ਤਾਂ ਇਹ ਦੇਖ ਕੇ ਹੈਰਾਨ ਹੀ ਰਹਿ ਗਏ ਕਿ ਸ਼ੰਕੁ ਕਰਣੇਸ਼ਵਰ ਦੇ ਠੀਕ ਸਾਹਮਣੇ ਸੰਘਣੇ ਜੰਗਲ ਨਾਲ ਲੱਗੀਆਂ ਹੋਈਆਂ ਕਈ ਝੁੱਗੀਆ ਸਨ। ਰਾਤ ਨੂੰ ਉਹਨਾ ਨੇ ਧਿਆਨ ਨਾਲ ਨਹੀਂ ਸੀ ਦੇਖਿਆ। ਅਸਲ ਵਿਚ ਸ਼ੰਕੁ ਕਰਣੇਸ਼ਵਰ ਨਾਲ ਲੱਗੇ ਹੋਏ ਇਹ ਤੰਬੂ ਕਰਨ ਦੀ ਸੈਨਾ ਦੇ ਸਨ ਅਤੇ ਮੱਠ ਤੋਂ ਬਹੁਤ ਹੀ ਨੇੜੇ ਸਨ।

'ਮੇਰਾ ਜੀਵਨ ਬਾਕੀ ਸੀ ਜਾਂ ਫਰ ਮੇਰੇ ਸੁਆਮੀ ਕੀਰਤ ਸਿੰਘ ਦੀ ਅਪਾਰ ਕਿਰਪਾ ਸੀ ਕਿ ਮੈਂ ਬਲੀ-ਸਤੰਭ ਤੋਂ ਮੁਕਤੀ ਪਾ ਸਕਿਆ', ਇਕੱਲੇ ਬੈਠੇ ਕ੍ਰਿਸ਼ਨ ਮਿਸ਼ਰ ਦੀ ਆਤਮਾ ਵਿਚ ਅਚਾਨਕ ਅਜਿਹੀ ਹਲਚਲ ਹੋਈ ਕਿ ਉਹਨਾਂ ਦੀਆਂ ਅੱਖਾਂ ਭਰ ਆਈਆਂ। 'ਲੋਕ ਕਹਿੰਦੇ ਹਨ ਕਿ ਸਾਮੰਤਵਾਦੀ ਵਿਵਸਥਾ ਵਿਚ ਕਵੀ-ਕਲਾਕਾਰ ਇਕ ਵਿਅਕਤੀ ਦੇ ਜਾਂ ਇਸੇ ਪ੍ਰਕਾਰ ਦੇ ਕੁਝ ਸ੍ਰੇਸ਼ਠ-ਸ਼ਾਹੂਕਾਰਾਂ ਦੇ ਮਨੋਰੰਜਨ ਲਈ ਜੀਵਨ ਦੇ ਯਥਾਰਥ ਨੂੰ ਕਾਮੁਕਤਾ ਵਿਚ ਬਦਲਦੇ ਰਹਿੰਦੇ ਹਨ, ਪਰ ਕੀਰਤ ਵਰਗੇ ਲੋਕ ਇਸ ਸਿੱਟੇ ਨੂੰ ਝੂਠਾ ਸਿੱਧ ਕਰ ਦਿੰਦੇ ਹਨ। ਗਾਲਾਂ ਦੇਣ ਵਾਲੇ. ਕਠੋਰ ਬੋਲ ਬੋਲਣ ਵਾਲੇ ਹੰਕਾਰੀ ਨੂੰ ਮੌਤ ਦੇ ਮੂੰਹ ਵਿਚੋਂ ਬਚਾਉਣ ਦਾ ਸੰਕਟ ਮੁੱਲ ਲੈਂਦੇ ਹਨ ਅਤੇ ਇਹਦੇ ਬਦਲੇ ਵਿਚ ਕੁਛ ਵੀ ਨਹੀਂ ਚਾਹੁੰਦੇ। ਪਤਾ ਨਹੀ, ਉਹ ਇਸ ਸਮੇਂ ਕਿਥੇ ਹੋਣਗੇ ?' ਪਹਿਲੀ ਵਾਰ ਕ੍ਰਿਸ਼ਨ ਮਿਸ਼ਰ ਨੂੰ ਮੋਹ ਨੇ ਹਾਰ ਦਿੱਤੀ।

'ਮੈਂ ਕੇਵਲ ਨਾਟਕਕਾਰ ਦੇ ਰੂਪ ਵਿਚ ਹੀ ਨਹੀਂ, ਇਕ ਸੈਨਕ ਦੇ ਰੂਪ ਵਿਚ ਵੀ ਉਹਨਾਂ ਲਈ ਸਭ ਕੁਛ ਸਮਰਪਿਤ ਕਰ ਦੇਵਾਂਗਾ।'

"ਲਓ ਮਹਾਰਾਜ", ਬੁੱਢਾ ਨਟ ਬੋਲਿਆ। ਕੇਲੇ ਦੇ ਪੱਤੇ ਉਤੇ ਖੂਬ ਰੜ੍ਹੀਆ ਹੋਈਆਂ ਮੋਟੀਆ-ਮੋਟੀਆਂ ਦੋ ਰੋਟੀਆਂ ਸਨ ਅਤੇ ਲੂਣ ਸੀ।

"ਤੂੰ ਆਪਣਾ ਨਾਂ ਨਹੀਂ ਦੱਸਿਆ, ਭਾਈ ?"

"ਮੇਰਾ ਨਾਂ ਬੱਬਰ ਹੈ. ਮਹਾਰਾਜ।"

"ਵਾਹ ਭਾਈ ਬੱਬਰ। ਥੋੜ੍ਹਾ ਪਾਣੀ ਦਿਓ ਭਾਈ। ਹੱਥ ਧੋ ਲਵਾਂ।"

ਉਹ ਕਸੋਰੇ ਵਿਚ ਪਾਣੀ ਲੈ ਆਇਆ। ਹੱਥ ਧੋ ਕੇ ਕਨਈਆ ਮਿੱਸਰ ਦੇਖਣ ਲੱਗੇ ਕਿ ਬੈਠਾਂ ਕਿਥੇ।

"ਇਉਂ ਕਰੋ ਭਾਈ, ਇਹ ਮੰਜੀ ਡਾਹ ਦਿਓ। ਮੈਂ ਇਸੇ ਉੱਤੇ ਬੈਠ ਕੇ ਭੋਜਨ ਕਰਾਂਗਾ।"

"ਤੁਸੀਂ ਤਾਂ ਮਹਾਰਾਜ, ਕੀ ਕਹਿੰਦੇ ਹਨ ਉਹਨੂੰ, ਰਾਵਨ ਦੇ ਘਰ ਵਿਚ ਭਿਵੀਸ਼ਨ ਵਾਂਗ ਲਗਦੇ ਹੋ। ਸਾਡੀ, ਸ਼ੂਦਰਾਂ ਦੀ ਝੁੱਗੀ ਵਿਚ ਤਾਂ ਵੈਸ-ਬਾਣੀਆ ਵੀ ਨਹੀਂ ਆਉਂਦਾ।"

ਭੋਜਨ ਕਰਨ ਮਗਰੋਂ ਕਨਈਆ ਮਿੱਸਰ ਉਸੇ ਮੰਜੀ ਉੱਤੇ ਥੋੜ੍ਹਾ ਚਿਰ ਆਰਾਮ ਕਰਦੇ ਰਹੇ। ਇਸੇ ਦੌਰਾਨ ਸ਼ੈਲੂਸ਼ ਪਰਿਵਾਰ ਦੇ ਲੋਕ ਵੀ ਖਾ-ਪੀ ਕੇ ਉਹਨਾਂ ਦੇ ਚਾਰੇ ਪਾਸੇ ਆ ਬੈਠੇ।

"ਹਾਂ, ਹੁਣ ਪੁੱਛੋ ਮਹਾਰਾਜ।"

"ਬੱਬਰ, ਭਾਈ, ਜ਼ਰਾ ਇਹ ਤਾਂ ਦੱਸੋ ਕਿ ਤੁਸੀਂ ਜੈਜਾਕਭੁਕਤੀ ਛੱਡ ਕੇ ਕਿਉਂ ਆ ਗਏ ?"

"ਇਸ ਲਈ ਕਿ ਦੀਨ-ਹੀਣ ਜਨਾਂ ਦਾ ਕੋਈ ਰਖਵਾਲਾ ਨਹੀਂ ਸੀ। ਤੁਸੀਂ ਅੱਜ ਬੱਬਰ ਦੀ ਕੁਟੀਆ ਵਿਚ ਭੋਜਨ ਕੀਤਾ ਹੈ। ਮੇਰੇ ਪਰਿਵਾਰ ਨੂੰ ਇਹ ਦੁੱਖ ਹੋ ਰਿਹਾ ਹੈ ਕਿ ਤੁਹਾਨੂੰ ਰੋਟੀ ਨਾਲ ਲੂਣ ਦੇਣਾ ਪਿਆ। ਮਹਾਰਾਜ ਜੀ, ਸਾਡੀਆ ਤਿੰਨ-ਤਿੰਨ ਮੱਝਾਂ ਕਰਨ ਦੇ ਸੈਨਕ ਲੁੱਟ ਕੇ ਲੈ ਗਏ। ਅਸੀਂ ਦੁੱਧ ਲਈ ਤਰਸ ਰਹੇ ਹਾਂ। ਤੁਹਾਨੂੰ ਰੁੱਖੀ ਰੋਟੀ ਦਿੰਦਾ ਦੇਖ ਕੇ ਮੇਰਾ ਪਰਿਵਾਰ ਰੋ ਰਿਹਾ ਸੀ।"

"ਤੁਹਾਡਾ ਇਲਾਕਾ ਤਾਂ ਪਹਾੜੀ ਹੈ, ਬੱਬਰ ਭਾਈ", ਕ੍ਰਿਸ਼ਨ ਮਿਸ਼ਰ ਨੇ ਨੱਟ ਦੇ ਚਿਹਰੇ ਉੱਤੇ ਅੱਖਾਂ ਗਡਦਿਆਂ ਕਿਹਾ, "ਤੁਹਾਡਾ ਜਨਪਦ-ਪ੍ਰਮੁੱਖ ਕੌਣ ਹੈ ?"

"ਸ਼ਾਇਦ ਇਸੇ ਲਈ ਸਾਨੂੰ ਲੋਕਾਂ ਨੂੰ ਭੱਜਣਾ ਪਿਆ, ਕਿਉਂਕਿ ਸਾਡਾ ਮੁਖੀਆ ਡਾਹਰੀਆ ਸੈਨਾ ਦਾ ਨਾਂ ਸੁਣ ਕੇ ਦੁਰਗ ਤੋਂ ਭੱਜ ਗਿਆ। ਉਹਨੇ ਰੁਕ ਕੇ ਏਨਾ ਵੀ ਨਹੀਂ ਸੋਚਿਆ ਕਿ ਇਸ ਘਾਟੀ ਵਿਚ ਜੇ ਕੇਵਲ ਸੌ ਲੋਕ ਤਿਆਰ ਰਹਿਣ, ਸ਼ੱਤਰੂ ਨੂੰ ਲੋਹੇ ਦੇ ਚਨੇ ਚਬਾ ਸਕਦੇ ਹਨ। ਉਹਦੀ ਕਾਇਰਤਾ ਨੇ ਤਾ ਪਰਜ਼ਾ ਦਾ ਹੌਸਲਾ ਹੀ ਤੋੜ ਦਿੱਤਾ।"

"ਜਾਣ ਦਿਓ। ਜੋ ਹੋਇਆ, ਸੋ ਹੋਇਆ। ਹੁਣ ਇਹ ਦੱਸੋ ਕਿ ਕੀ ਤੁਸੀਂ ਆਪਣੇ ਰਾਜਾ ਲਈ ਕੁਛ ਕਰਨਾ ਚਾਹੁੰਦੇ ਹੋ ?"

"ਅਸੀਂ ਲੋਕ ਰਾਜਾ ਲਈ ਜਾਨ ਵੀ ਦੇ ਸਕਦੇ ਹਾਂ। ਅਸੀ ਲੋਕ ਪੀੜ੍ਹੀਆਂ ਤੋਂ ਚੰਦੇਲ ਰਾਜ ਦੇ ਵਾਸੀ ਹਾਂ। ਅਸੀਂ ਆਪਣੀ ਮਾਤਭੂਮੀ ਛੱਡ ਕੇ ਹੋਰ ਕਿਤੇ ਰਹਿਣਾ ਨਹੀਂ ਚਾਹੁੰਦੇ। ਲਾਲ ਰੇਤੇ ਵਾਲੀ ਸ਼ੋਣ ਦੀ ਘਾਟੀ ਵਿਚ ਪਹੁੰਚਦੇ ਹਾਂ ਤਾਂ ਲਗਦਾ ਹੈ ਕਿ ਟਿੱਬੇ ਬੁਲਾ ਰਹੇ ਹਨ। ਤੇਂਦੂ, ਟਾਹਲੀ, ਪਿੱਪਲ, ਜਾਮਨ, ਕਟਹਲ, ਅੰਬ, ਆਦਿ ਦੇ ਬਿਰਛਾਂ ਉੱਤੇ ਜਦੋਂ ਕੋਇਲ ਬੋਲਦੀ ਹੈ, ਮਹਾਰਾਜ, ਸਾਨੂੰ ਨਟਾਂ ਨੂੰ ਬਿਨਾਂ ਪੀਤਿਆਂ ਨਸ਼ਾ ਹੋ ਜਾਂਦਾ ਹੈ। ਸਾਡੀ ਧਰਤੀ ਸਾਡੇ ਕੰਨਾਂ ਵਿਚ ਗੁਣਗੁਣਾਉਂਦੀ ਹੈ। ਸਾਡੀਆ ਨਾੜਾਂ ਵਿਚ ਜੈਜਾਕਭੁਕਤੀ ਦਾ ਖ਼ੂਨ ਹੈ, ਮਹਾਰਾਜ।"

ਕਨਈਆ ਮਿੱਸਰ ਉਠੇ। ਉਹਨਾਂ ਨੇ ਬੱਬਰ ਨੂੰ ਜੱਫੀ ਪਾ ਲਈ, "ਜਿਉਂਦਾ ਰਹਿ ਬੱਬਰ ਭਾਈ। ਤੂੰ ਮੇਰੀਆਂ ਅੱਖ਼ਾਂ ਖੋਲ੍ਹ ਦਿੱਤੀਆਂ।"

"ਇਕ ਗੱਲ ਹੋਰ ਹੈ, ਮਹਾਰਾਜ", ਬੱਬਰ ਹੌਲੇ ਜਿਹੇ ਬੋਲਿਆ, "ਇਹ ਜੋ ਝੁੱਗੀਆਂ ਤੁਸੀਂ ਦੇਖ ਰਹੇ ਹੋ, ਇਹ ਸਭ ਸਾਡੇ ਕਬੀਲੇ ਦੀਆਂ ਹਨ। ਇਹਨਾਂ ਵਿਚ ਸੱਪ- ਨਿਉਲੇ ਦੀ ਲੜਾਈ, ਬਾਂਦਰ-ਬਾਂਦਰੀ ਦਾ ਸ਼ਾਦੀ-ਵਿਆਹ, ਫੀਮ-ਗਾਂਜੇ ਦਾ ਵਪਾਰ ਚਲਦਾ ਹੈ। ਪਹਿਲਾਂ ਇਹ

ਲੋਕ ਸਾਡੇ ਨਾਲ ਆਉਣਾ ਨਹੀਂ ਸਨ ਚਾਹੁੰਦੇ। ਇਹ ਕਹਿੰਦੇ ਸਨ ਕਿ ਜਿਥੇ ਦੁਸ਼ਮਣ ਹੋਵੇ, ਉਥੇ ਨਹੀਂ ਜਾਵਾਂਗੇ। ਮੈਂ ਇਹਨਾਂ ਨੂੰ ਸਮਝਾ-ਬੁਝਾ ਕੇ ਲੈ ਆਇਆ।

"ਸਾਡੀਆਂ ਕੁੜੀਆਂ ਅਤੇ ਬਹੂਆਂ ਚੂੜੀਆਂ, ਮਣਕਿਆਂ ਦੀਆਂ ਮਾਲਾਵਾਂ, ਲਾਖ, ਰਾਲ, ਗੂੰਦ, ਗੁੱਗਲ, ਸ਼ਹਿਦ, ਸੱਪ ਦੀਆਂ ਖੱਲਾਂ ਆਦਿ ਇਕੱਤਰ ਕਰ ਕੇ ਵੱਡੇ-ਵੱਡੇ ਘਰਾਂ ਦੇ ਅੰਦਰ ਜਾ ਕੇ ਵੇਚਦੀਆਂ ਹਨ। ਨੱਕ-ਕੰਨ ਵਿੰਨ੍ਹਣ ਵਿਚ ਕੁਸ਼ਲ ਇਹ ਲੜਕੀਆਂ ਕੋਈ ਵੀ ਭੇਤ ਲਿਆ ਸਕਦੀਆਂ ਹਨ। ਬੱਸ, ਸਾਨੂੰ ਹਥਿਆਰ ਚਾਹੀਦੇ ਹਨ। ਅਸੀਂ ਦੁਸ਼ਮਣ ਉੱਤੇ ਟੁੱਟ ਪੈਣ ਲਈ ਉਤਾਵਲੇ ਹਾਂ। ਪਰ ਡੰਡੇ ਨਾਲ ਤਾਂ ਲੜਾਈ ਹੋਵੇਗੀ ਨਹੀਂ।"

"ਤੁਸੀਂ ਨਿਸਚਿੰਤ ਰਹੋ ਬੱਬਰ ਭਾਈ, ਮੈਂ ਇਕਰਾਰ ਕਰਦਾ ਹਾਂ ਕਿ ਭੱਦਰਵਣ ਵਿਚ ਵਸੇ ਹੋਏ ਤੁਹਾਡੇ ਕਬੀਲੇ ਲਈ ਸਭ ਕੁਛ ਇਕੱਠਾ ਕਰਨ ਅਤੇ ਭਿਜਵਾਉਣ ਦਾ ਕੰਮ ਆਪ ਕਰਾਂਗਾ। ਤੁਹਾਡੇ ਲਈ ਅੰਨ ਵੀ ਭੇਜਾਂਗਾ ਅਤੇ ਤਲਵਾਰ ਵੀ। ਬੱਸ, ਤਿਆਰ ਰਹਿਣਾ ਹੈ ਤੁਸੀਂ।"

ਕਨਈਆ ਮਿੱਸਰ ਨੇ ਬੱਬਰ ਨੂੰ ਫੇਰ ਛਾਤੀ ਨਾਲ ਲਾ ਲਿਆ। "ਅੱਛਾ ਭਾਈ, ਜੈ ਕੰਦਾਰੀਆ।"

"ਜੈ ਕੰਦਾਰੀਆ।" ਬੱਬਰ ਦੀ ਜਿਵੇਂ ਜਵਾਨੀ ਪਰਤ ਆਈ ਸੀ। ਉਹ ਛਾਲ ਮਾਰ ਕੇ ਕੂਕਿਆ। "ਸੁਣੋ ਉਇ ! ਸੁਣੋ ਉਇ ਲੋਕੋ ! ਉਇ ਭੱਜ ਕੇ ਆਉ ਉਇ ਲੋਕੋ !...ਭੱਜ ਕੇ !"

ਅਨੇਕ ਝੁੱਗੀਆਂ ਵਿਚੋਂ ਨੌਜਵਾਨ, ਮੁਟਿਆਰਾਂ, ਬਾਲਕ, ਬਿਰਧ ਸਭ ਸਾਹਮਣੇ ਆ ਕੇ ਬੱਬਰ ਵੱਲ ਦੇਖਣ ਲੱਗੇ।

"ਢੋਲਕੀ ਲਿਆਓ, ਢੋਲਕੀ।"

"ਕੀ ਗੱਲ ਹੈ, ਬੱਬਰ ਬਾਪਾ ?" ਨੌਜਵਾਨ ਚਹਿਕ ਰਹੇ ਸਨ।

ਢੋਲਕੀ ਗੂੰਜੀ. ਮੰਜੀਰੇ ਛਣਕੇ ਅਤੇ ਬੱਬਰ ਨੇ ਲੰਮੀ ਹੇਕ ਲਾਈ:

ਖੋਹ ਲਈਆਂ ਰਾਜੇ ਨੇ ਮੱਝਾਂ ਤੇ ਗਾਈਆਂ
ਲੈ ਲਏ ਰਾਜੇ ਨੇ ਸਵਾਰੀ ਖ਼ਾਤਰ ਰਾਜਹੰਸ
ਜਨਮ-ਦਿਹਾੜੇ ਲਈਆਂ ਮੱਝਾਂ ਤੇ ਗਾਈਆਂ
ਦਸ ਦਿਨ ਕਹਿ ਖੋਹੇ ਰਾਜੇ ਨੇ ਰਾਜਹੰਸ...

ਇਹੋ ਪੀੜ ਸੀ ਜੀਹਨੇ ਬੱਬਰ ਨੂੰ ਸ਼ੋਣ ਨਦੀ ਛੱਡਣ ਲਈ ਬੇਵੱਸ ਕਰ ਦਿੱਤਾ ਸੀ। ਆਪਣੇ ਕਬੀਲੇ ਦੀਆਂ ਝੁੱਗੀਆਂ ਛੱਡਣੀਆਂ ਪਈਆਂ।

"ਜਾਗੋ, ਆਪਣਾ ਰਾਜਾ ਇਥੇ ਹੀ ਹੈ। ਅਸੀਂ ਫੇਰ ਜਨਮ-ਭੂਮੀ ਪਰਤਾਂਗੇ", ਬੱਬਰ ਗੱਜਿਆ। "ਜੈ ਸਿੰਘ-ਵਾਸਿਨੀ !"

## 12

ਉੱਚੀਆਂ ਪਹਾੜੀਆਂ ਅਤੇ ਸੰਘਣੇ ਜੰਗਲਾਂ ਵਿਚ ਘਿਰੀ ਹੋਈ ਗਾਹੜਵਾਲਾਂ ਦੀ ਗੜ੍ਹੀ

ਵਿੰਧਿਆਚਲ ਤੋਂ ਬਹੁਤੀ ਦੂਰ ਨਹੀਂ ਸੀ। ਪਰ ਰਾਹ ਤੋਂ ਅਨਜਾਣ ਵਿਅਕਤੀ ਲਈ ਪਹੁੰਚਣਾ ਥੋੜ੍ਹਾ ਔਖਾ ਜ਼ਰੂਰ ਸੀ।

ਪ੍ਰਚੰਡ ਅਤੇ ਰਿਪੁੰਜੈ ਗੜ੍ਹੀ ਦੇ ਸਾਹਮਣੇ ਆ ਕੇ ਰੁਕ ਗਏ। ਘੋੜ-ਪਾਲਾਂ ਨੇ ਦੋਵਾਂ ਘੋੜਿਆਂ ਦੇ ਲਗਾਮ ਆ ਫੜੇ। ਕੀਰਤ ਅਤੇ ਗੋਵਿੰਦ ਮੁੱਖ-ਦੁਆਰ ਲੰਘਦੇ ਹੋਏ ਅੰਦਰਲੇ ਕਮਰੇ ਵੱਲ ਵਧੇ। ਭਾਵੇਂ ਨੌਕਰਾਂ ਨੇ ਦੋਵਾਂ ਦੀ ਸੁਖ-ਸਹੂਲਤ ਦਾ ਧਿਆਨ ਰਖਦਿਆਂ ਬਹੁਤ ਜਤਨ ਕੀਤਾ ਸੀ, ਪਰ ਗੜ੍ਹੀ ਦੇ ਬਦਲਦੇ ਹੋਏ ਭਾਗ-ਅਭਾਗ ਨੇ ਉਹਨੂੰ ਇਕ ਅਜਿਹੇ ਰੂਪ ਵਿਚ ਢਾਲ ਦਿੱਤਾ ਸੀ ਜਿਸਨੂੰ ਉਦਾਸੀ ਕਿਹਾ ਜਾ ਸਕਦਾ ਹੈ। ਪੂਰੀ ਗੜ੍ਹੀ ਉਦਾਸੀ ਅਤੇ ਬੇਧਿਆਨੀ ਦੀ ਮਾਰ ਖਾ-ਖਾ ਕੇ ਮਰ ਚੁੱਕੀ ਸੀ। ਕੀਰਤ ਨੂੰ ਮਾਤਾ ਭੁਵਨਾ ਦੇਵੀ ਨੇ ਦੱਸਿਆ ਸੀ ਕਿ ਜ਼ਮੀਨ ਸੌਂਦੀ ਅਤੇ ਜਾਗਦੀ ਹੈ, ਨਦੀ ਸੌਂਦੀ ਅਤੇ ਜਾਗਦੀ ਹੈ, ਧਰਤੀ ਸੌਂਦੀ ਅਤੇ ਜਾਗਦੀ ਹੈ। ਇਕ ਦਿਨ ਸੂਰਜ ਚੜ੍ਹਨ ਤੋਂ ਬਹੁਤ ਪਹਿਲਾਂ ਜਦੋਂ ਉਹ ਰਾਜ-ਦੁਰਗ ਦੇ ਕੋਲ ਸੁੰਨੀ ਥਾਂ ਉੱਤੇ ਖੜ੍ਹੇ ਸਨ ਤਾਂ ਉਹਨਾਂ ਦੀ ਇੱਛਾ ਹੋਈ ਕਿ ਪਾਰ ਚੱਲੀਏ। ਧਾਨੀ ਗੰਗਾ ਦੇ ਪੂਰਬੀ ਕੰਢੇ ਉੱਤੇ ਉਹਨਾਂ ਨੇ ਇਕ ਕੈਵਰਤ ਨੂੰ ਜਗਾ ਕੇ ਦੂਜੇ ਕਿਨਾਰੇ ਉਤਾਰਨ ਲਈ ਕਿਹਾ ਤਾਂ ਉਹ ਬੋਲਿਆ ਸੀ, "ਸੁਆਮੀ, ਅਜੇ ਗੰਗਾ ਮਾਤਾ ਸੌਂ ਰਹੀ ਹੈ। ਜਦੋਂ ਗੰਗਾ ਸੌਂ ਜਾਂਦੀ ਹੈ ਤਾਂ ਸ਼ਮਸ਼ਾਨ ਵਿਚ ਚਿਤਾਵਾਂ ਵੀ ਨਹੀਂ ਮਚਦੀਆਂ।"

ਖਿੜਕੀਆਂ ਅਤੇ ਛੋਟੇ-ਛੋਟੇ ਝਰੋਖਿਆਂ ਵਿਚ ਬੈਠੇ ਹੋਏ ਕਬੂਤਰਾਂ ਦੇ ਅਨ-ਗਿਣਤ ਜੋੜੇ ਪ੍ਰੇਮ-ਖੇਡ ਵਿਚ ਮਸਤ ਸਨ। ਪਰ ਕਨਸੋਅ ਮਿਲਦਿਆਂ ਹੀ ਕਬੂਤਰਾਂ ਦੀ ਇਕ ਡਾਰ ਅੰਦਰਲੇ ਕਮਰੇ ਵਿਚੋਂ ਨਿੱਕਲ ਕੇ ਅੰਬਰ ਵਿਚ ਗੁਆਚ ਗਈ। ਲੱਕੜ ਦੇ ਤਖਤਪੋਸ਼ਾਂ ਉੱਤੇ ਜੋ ਗੱਦੇ ਵਿਛੇ ਸਨ, ਉਹ ਮੈਲੇ ਸਨ। ਕਮਰੇ ਵਿਚ ਕਈ ਥਾਂਈਂ ਸਿੱਲ੍ਹ ਦੇ ਕਾਰਨ ਦੀਵਾਰਾਂ ਗਿੱਲੀਆਂ ਹੋਈਆਂ ਪਈਆ ਸਨ। ਸਿਰਹਾਣੇ ਦੇ ਸਹਾਰੇ ਇਕ ਤਖਤਪੋਸ਼ ਉੱਤੇ ਲੰਮਾ ਪੈਂਦਿਆਂ ਕੀਰਤ ਨੇ ਕਿਹਾ, "ਯੁਵਰਾਜ, ਇਥੋਂ ਕੰਤਿਤ ਕਿੰਨੀ ਦੂਰ ਹੈ ?"

"ਭਾਈ-ਜੂ, ਮੈਂ ਤਾਂ ਉਥੇ ਇਕ-ਅੱਧ ਵਾਰ ਹੀ ਗਿਆ ਹਾਂ। ਸੋ ਠੀਕ-ਠੀਕ ਤਾਂ ਨਹੀਂ ਦੱਸ ਸਕਦਾ, ਪਰ ਦਿਨ-ਭਰ ਦਾ ਸਮਾਂ ਲੱਗ ਜਾਂਦਾ ਹੈ।"

ਸੇਵਕਾ ਨੇ ਅਸਨਾਨ-ਘਰ ਵਿਚ ਪਾਣੀ ਭਰ ਦਿੱਤਾ। "ਪਹਿਲਾਂ ਤੁਸੀਂ ਅਸ਼ਨਾਨ ਕਰ ਲਵੋ, ਭਾਈ-ਜੂ", ਗੋਵਿੰਦ ਬੋਲਿਆ। ਉਹਦੇ ਮਨ ਵਿਚ ਕਿਹੜੀ ਗੱਲ ਰਿਝ-ਪੱਕ ਰਹੀ ਸੀ, ਇਹ ਤਾਂ ਅਨੁਮਾਨ ਦਾ ਹੀ ਵਿਸ਼ਾ ਸੀ, ਪਰ ਲਗਦਾ ਸੀ ਕਿ ਉਹ ਇਥੇ ਆ ਕੇ ਖੁਸ਼ ਨਹੀਂ ਸੀ ਹੋਇਆ। ਕੋਈ ਮਾਨਸਿਕ ਹਲਚਲ ਉਹਦੀ ਸਾਰੀ ਹੋਂਦ ਨੂੰ ਵਿਆਕੁਲ ਅਤੇ ਅਸ਼ਾਂਤ ਬਣਾ ਰਹੀ ਸੀ।

"ਕੀ ਗੱਲ ਹੈ, ਗੋਵਿੰਦ ?" ਕੀਰਤ ਨੇ ਪੁਛਿਆ। "ਤੂੰ ਕੁਝ ਉਦਾਸ ਲੱਗ ਰਿਹਾ ਹੈਂ ?"

"ਤੁਸੀਂ ਅਸ਼ਨਾਨ ਕਰ ਕੇ ਆਓ, ਫੇਰ ਦਸਦਾ ਹਾਂ", ਉਹਨੇ ਉੱਤਰ ਦਿੱਤਾ।

"ਬਿਨਾ ਜਾਣੇ ਤੋਂ ਮੈਂ ਅਸ਼ਨਾਨ ਕਰਨ ਨਹੀਂ ਜਾਵਾਂਗਾ", ਕੀਰਤ ਨੇ ਚਾਦਰ ਫੇਰ ਲੈ ਲਈ।

ਗੋਵਿੰਦ ਮੁਸਕਰਾਇਆ, "ਭਾਈ-ਜੂ, ਤੁਸੀਂ ਕਿੰਨੇ ਸਖ਼ਤ ਅਤੇ ਕਿੰਨੇ ਨਰਮ ਹੋ ਕਿ ਤੁਹਾਡੇ

ਬਾਰੇ ਸੋਚਣ ਵਾਲਾ ਹਰ ਕੋਈ ਧੋਖਾ ਹੀ ਖਾਵੇਗਾ ।"

"ਕਿਉਂ, ਕੀ ਹੋਇਆ ?"

"ਤੁਸੀਂ ਪਹਿਲਾਂ ਹੀ ਨਿਸਚਿਤ ਕਰ ਲਿਆ ਸੀ ਕਿ ਅਸ਼ਟਭੁਜਾ ਤੱਕ ਜਾਣਾ ਹੋਵੇਗਾ ਅਤੇ ਉਥੇ ਇਕ ਅਨਜਾਣੇ ਪਰ ਵਿਲੱਖਣ ਵਿਅਕਤੀ ਨਾਲ ਮੁਲਾਕਾਤ ਹੋਵੇਗੀ ।"

"ਹਾਂ ਗੋਵਿੰਦ, ਮੈਨੂੰ ਪਤਾ ਸੀ। ਪਰ ਨਾ ਵੀ ਹੁੰਦਾ ਤਾ ਵੀ ਮੈਂ ਅਸ਼ਟਭੁਜਾ ਤੱਕ ਦੀ ਯਾਤਰਾ ਤਾ ਕਰਦਾ ਹੀ। ਮੇਰੇ ਲਈ ਇਹ ਯਾਤਰਾ ਮਹੱਤਵਪੂਰਨ ਸੀ, ਉਹ ਵਿਅਕਤੀ ਨਹੀਂ ।"

"ਉਹ ਕੌਣ ਸੀ ?"

ਕੀਰਤ ਇਕ ਪਲ ਚੁੱਪ ਰਹੇ ।

"ਗੱਲ ਦੱਸਣ ਵਾਲੀ ਨਹੀਂ ਕਿ ਮੈਂ ਗੱਲ ਦੱਸੇ ਜਾਣ ਦੇ ਯੋਗ ਨਹੀਂ ?" ਗੋਵਿੰਦ ਨੇ ਕੀਰਤ ਦੀਆਂ ਅੱਖਾਂ ਵਿਚ ਸਿੱਧਾ ਝਾਕਦਿਆਂ ਕਿਹਾ ।

"ਅਜਿਹੀ ਕੋਈ ਗੱਲ ਨਹੀਂ ਹੈ", ਕੀਰਤ ਮੁਸਕਰਾ ਕੇ ਬੋਲੇ । "ਮੇਰੇ ਕੋਲ ਅਜਿਹਾ ਕੋਈ ਵੀ ਰਹੱਸ ਨਹੀਂ ਹੈ ਜੋ ਤੈਥੋਂ ਛੁਪਾਵਾਂ। ਉਹ ਮੇਰੇ ਸੈਨਾਪਤੀ ਗੋਪਾਲ ਭੱਟ ਸਨ।" ਕੀਰਤ ਨੇ ਹੋਰ ਦੱਸਿਆ, "ਸੈਨਾਪਤੀ ਦੀ ਪਦਵੀ ਉਤੇ ਉਹਨਾਂ ਨੂੰ ਮੇਰੇ ਪਿਤਾਮਾ ਵਿਦਿਆਧਰ ਦੇਵ ਨੇ ਨਿਯੁਕਤ ਕੀਤਾ ਸੀ। ਉਹਨਾਂ ਨੇ ਆਪਣੇ ਮੌਤ ਦੇ ਬਿਸਤਰੇ ਦੇ ਨੇੜੇ ਬੁਲਾ ਕੇ ਕਿਹਾ ਸੀ, 'ਤੈਥੋਂ ਵੱਧ ਅਨੁਭਵੀ ਅਨੇਕ ਵਿਅਕਤੀ ਹਨ, ਪਰ ਮੈਂ ਜੋ ਚੀਜ਼ ਭਾਲ ਰਿਹਾ ਸੀ, ਉਹ ਕੇਵਲ ਤੇਰੇ ਵਿਚ ਹੀ ਮਿਲੀ, ਭਾਵ ਆਸਥਾ' ।"

"ਤੁਹਾਨੂੰ ਰਾਜੇਸ਼ਵਰ ਵਿਦਿਆਧਰ ਦੇਵ ਦਾ ਚਿਹਰਾ ਯਾਦ ਹੈ, ਭਾਈ-ਜੂ ? ਮੇਰੇ ਪਿਤਾਮਾ ਜਦੋਂ ਉਹਨਾਂ ਬਾਰੇ ਬੋਲਣ ਲਗਦੇ ਹਨ ਤਾਂ ਘੰਟਿਆਂ-ਬੱਧੀ ਗੱਲਾਂ ਕਰਦੇ ਰਹਿੰਦੇ ਹਨ। ਉਹ ਕਹਿੰਦੇ ਹਨ ਕਿ ਅਜਿਹਾ ਸੰਜਮੀ, ਅਜਿਹਾ ਨਿਰਛਲ ਵਿਅਕਤੀ ਮੈਂ ਨਹੀਂ ਦੇਖਿਆ ।"

ਕੀਰਤ ਦੇ ਚਿਹਰੇ ਉੱਤੇ ਫਿੱਕੀ ਜਿਹੀ ਹਾੱਸੀ ਛਾ ਗਈ, "ਤੂੰ ਵਿਦਿਆਧਰ ਦੇਵ ਨੂੰ ਆਪਣਾ ਆਦਰਸ਼ ਨਾ ਬਣਾਈਂ, ਗੋਵਿੰਦ । ਬਹੁਤ ਮੁਸੀਬਤਾ ਦਾ ਭਰਿਆ ਹੋਇਆ ਰਾਹ ਹੈ ।"

"ਕਿਹੋ ਜਿਹੀਆ ਮੁਸੀਬਤਾਂ, ਭਾਈ-ਜੂ ?" ਗੋਵਿੰਦ ਉਤਸੁਕਤਾ ਨਾਲ ਦੇਖਣ ਲੱਗਿਆ ।

"ਵਿਦਿਆਧਰ ਦੇਵ ਨੂੰ ਹੋਣੀ ਨੇ ਕਦੀ ਸ਼ਾਂਤ ਨਾ ਰਹਿਣ ਦਿਤਾ। ਉਹਨਾਂ ਦੇ ਪਿਤਾ ਰਾਜੇਸ਼ਵਰ ਗੰਡ ਦੇਵ ਨੇ ਆਪਣੇ ਜੀਵਨ ਦਾ ਸੂਰਜ ਅਸਤ ਹੋਣ ਤੋ ਬਹੁਤ ਪਹਿਲਾਂ ਉਹਨਾਂ ਨੂੰ ਚੰਦੇਲ ਸਾਮਰਾਜ ਦੇ ਮਹਾਂ-ਸੈਨਾਪਤੀ ਦਾ ਭਾਰ ਸੌਂਪ ਦਿੱਤਾ ਅਤੇ ਉਹਨਾ ਨੇ ਦਿਨ-ਰਾਤ ਆਪਣੇ ਆਪ ਨੂੰ ਗੱਡਾ ਖਿੱਚਣ ਵਾਲੇ ਬਲ੍ਹਦ ਵਾਂਗ ਜੂਲੇ ਵਿਚ ਜੋੜ ਰੱਖਣਾ ਪ੍ਰਵਾਨ ਕਰ ਲਿਆ। ਉਹਨਾਂ ਨੇ ਕਦੀ ਇਸ ਬਾਰੇ ਕੁਝ ਸੋਚਿਆ ਵੀ ਨਹੀਂ ਕਿ ਪਰਜਾ ਨੂੰ ਸਮਰਪਿਤ ਜੀਵਨ ਤੋਂ ਇਲਾਵਾ ਇਕ ਜੀਵਨ ਹੋਰ ਵੀ ਹੁੰਦਾ ਹੈ ਜੋ ਮਨੁੱਖ ਦਾ ਨਿੱਜੀ ਹੁੰਦਾ ਹੈ, ਪੂਰੀ ਤਰ੍ਹਾਂ ਵਿਅਕਤੀਗਤ ਹੁੰਦਾ ਹੈ। ਤੇ ਉਹੋ ਜੀਵਨ ਯੁੱਧ ਦੇ ਘੋੜਿਆਂ ਦੇ ਸੁੰਮਾਂ ਨਾਲ ਉਠਦੇ ਧੂੜ ਦੇ ਘਟਾਟੋਪ ਅੰਧਕਾਰ ਵਿਚਕਾਰ ਪ੍ਰਕਾਸ਼ ਦੀਆਂ ਕ੍ਰਿਰਨਾਂ ਬਖੇਰਦਾ ਹੈ, ਭਾਵ ਯੁੱਧ ਵਰਗੀ

ਨੀਰਸਤਾ ਤੇ ਥਲੀ ਖੁਸ਼ਕੀ ਦੇ ਵਿਚਕਾਰ ਬਰਖਾ ਦੀਆਂ ਬੂੰਦਾਂ ਵਾਂਗ ਨਵੀਆਂ ਹਰਿਆਲੀਆਂ ਨੂੰ ਜਨਮ ਦਿੰਦਾ ਹੈ। ਮੇਰੇ ਵੰਸ਼ ਦੇ ਸ਼ਿਲਾਲੇਖਾਂ ਵਿਚ, ਕਵੀਆਂ, ਭੱਟਾਂ ਅਤੇ ਗਵਈਆਂ ਦੇ ਉਸਤਤ-ਗਾਨ ਵਿਚ ਕਿਤੇ ਵੀ ਇਸ ਗੱਲ ਦਾ ਕੋਈ ਜ਼ਿਕਰ ਨਹੀਂ ਮਿਲਦਾ ਕਿ ਵਿਦਿਆਧਰ ਦਾ ਕੋਈ ਵਿਅਕਤੀਗਤ ਜੀਵਨ ਵੀ ਸੀ।"

"ਮੈਂ ਤਾਂ ਉਹਨਾਂ ਨੂੰ ਆਪਣੇ ਆਦਰਸ਼ ਤੋਂ ਵੀ ਵੱਧ ਮੰਨਦਾ ਹਾਂ, ਭਾਈ-ਜੂ। ਕਿਥੇ ਸੰਪੂਰਨ ਉੱਤਰਾਪਥ ਦੇ ਸਮਰਾਟ ਵਿਦਿਆਧਰ ਦੇਵ ਅਤੇ ਕਿਥੇ ਮੈਂ !"

"ਮੈਂ ਉਸ ਦਿਨ ਵਿਅੰਗ ਨਾਲ ਨਹੀਂ ਕਿਹਾ ਸੀ, ਗੋਵਿੰਦ। ਤੂੰ ਸਮਰਾਟ ਬਣੇਂਗਾ, ਇਸ ਗੱਲ ਵਿਚ ਕੋਈ ਸ਼ੱਕ ਨਹੀਂ। ਕਰਨ ਦੇ ਗਲਫਾਹੇ ਤੋਂ ਮੁਕਤ ਹੁੰਦਿਆਂ ਹੀ ਕਾਸ਼ੀ ਅਤੇ ਕਾਨਿਆ-ਕੁਬਜ ਦੇ ਸ਼ਾਸਕ ਦੇ ਰੂਪ ਵਿਚ ਤੇਰਾ ਤਿਲਕ ਹੋਵੇਗਾ। ਉਸ ਸਮੇਂ ਭਾਈ-ਜੂ ਨੂੰ ਯਾਦ ਜ਼ਰੂਰ ਕਰਨਾ।"

"ਤੁਸੀਂ ਲੱਗੇ ਨਾ ਫੇਰ ਚਿੜਾਉਣ", ਗੋਵਿੰਦ ਨੇ ਕਿਹਾ ਅਤੇ ਤਾੜੀ ਵਜਾਈ। ਇਕ ਸੇਵਕ ਅੰਦਰ ਆਇਆ। "ਭਾਈ-ਜੂ ਨੂੰ ਅਸ਼ਨਾਨ-ਘਰ ਦਿਖਾਉਣਾ।"

ਸੇਵਕ ਨੇ ਸਿਰ ਝੁਕਾ ਕੇ ਕਿਹਾ, "ਯੁਵਰਾਜ, ਬਸਤਰ ਅਤੇ ਪਾਣੀ ਰੱਖੇ ਜਾ ਚੁੱਕੇ ਹਨ।"

ਕੀਰਤ ਅਸ਼ਨਾਨ ਕਰਨ ਚਲਿਆ ਗਿਆ।

ਸੱਜਣ ਤੈਥੋਂ ਵਿੱਛੜਿਆਂ ਨੂੰ,
ਦੋ ਘੜੀਆਂ ਵੀ ਚੈਨ ਨਾ ਆਵੇ।
ਜੀਕੁਰ ਥੋੜ੍ਹੇ ਜਲ ਦੀ ਮੱਛੀ,
ਵਿਆਕੁਲ ਹੋ ਕੇ ਤੜਫ਼ੀਂ ਜਾਵੇ !

ਕੀਰਤ ਨੇ ਇਹ ਚਿੱਠੀ ਕਈ ਵਾਰ ਪੜ੍ਹੀ। ਭੋਜ-ਪੱਤਰ ਉਤੇ ਲਿਖੀਆ ਇਹਨਾਂ ਸਤਰਾਂ ਨੂੰ ਦੇਖਦਿਆਂ ਹੀ ਗੋਰਾ ਚਿਹਰਾ ਅਤੇ ਕਾਲੇ ਕੇਸ ਮਨ ਦੀਆਂ ਅਖਾਂ ਸਾਹਮਣੇ ਸੂਰਜ ਦੁਆਲੇ ਘਿਰੇ ਕਾਲੇ ਬੱਦਲਾਂ ਦੇ ਵਾਂਗ ਆ ਖਲੋਂਦੇ। ਜਦੋਂ ਉਹਨੇ ਗੋਮਤੀ ਨੂੰ ਬਜਰਯਾਨੀ ਦੇ ਜ਼ਹਿਰੀ ਪੰਜੇ ਵਿਚੋਂ ਮੁਕਤ ਕਰਨ ਮਗਰੋਂ ਚੁੱਕ ਕੇ ਪ੍ਰਚੰਡ ਉੱਤੇ ਬਿਠਾ ਦਿੱਤਾ ਤਾਂ ਉਹਨੇ ਨਰਮ ਜਿਹਾ ਮੁਸਕਰਾ ਕੇ ਚਿਹਰਾ ਕੇਸਾਂ ਵਿਚ ਛੁਪਾ ਲਿਆ ਸੀ।

ਕੀਰਤ ਇਕ ਪਲ ਉਹਦੇ ਅਤਿਅੰਤ ਮਹੀਨ ਰੇਸ਼ਮੀ ਬਸਤਰ ਦੇ ਕੱਜਣ ਵਿਚੋਂ ਬਾਹਰ ਨਿੱਕਲ-ਨਿੱਕਲ ਪੈਂਦੀਆਂ ਛਾਤੀਆਂ ਨੂੰ ਦੇਖਦੇ ਹੀ ਰਹਿ ਗਏ।

ਇਹ ਇਕ ਜੀਵੰਤ, ਪ੍ਰਾਣ-ਧੜਕਦਾ ਦ੍ਰਿਸ਼ ਸੀ। ਪ੍ਰਕਿਰਤੀ ਦੇ ਕਿਸੇ ਅੰਸ਼ ਨੂੰ ਚਿਤਰ ਵਿਚ ਉਜਾਗਰ ਕਰ ਦੇਣਾ, ਉਹਦੀ ਤਸਵੀਰ ਬਣਾ ਲੈਣਾ ਕਲਾਕਾਰ ਲਈ ਇਕ ਖੇਡ ਹੈ, ਪਰ ਜੀਵਤ ਮਾਹੌਲ ਵਿਚ ਭਾਂਤ-ਭਾਂਤ ਦੇ ਭਾਵਾਂ ਵਿਚ ਡੁੱਬੇ ਚਿਹਰੇ ਨੂੰ ਪੜ੍ਹ ਸਕਣਾ ਬਹੁਤ ਅਭਿਆਸ ਨਾਲ ਹੀ ਸੰਭਵ ਹੁੰਦਾ ਹੈ। ਪ੍ਰਚੰਡ ਉੱਤੇ ਗੋਮਤੀ ਨੂੰ ਚੜ੍ਹਾਉਂਦਿਆਂ ਹੋਇਆਂ ਕੀਰਤ ਨੇ ਪੁੱਛਿਆ ਸੀ, "ਅਗੇ ਬੈਠੇਂਗੀ ਜਾਂ ਪਿੱਛੇ ?"

"ਜਿਥੇ ਵੀ ਤੁਸੀਂ ਬਿਠਾ ਦਿਉ।"

ਕੀਰਤ ਨੇ ਉਹਨੂੰ ਅੱਗੇ ਹੀ ਬਿਠਾਇਆ, ਕਿਉਂਕਿ ਪਿੱਛਾ ਕਰਨ ਵਾਲੇ ਘੋੜ-ਸਵਾਰਾਂ ਨੂੰ ਦੇਖਦਿਆਂ ਉਹਨੂੰ ਪਿਛੇ ਬਿਠਾਉਣਾ ਸੰਕਟ ਪੈਦਾ ਕਰ ਸਕਦਾ ਸੀ।

ਕਿਸ ਪਲ ਕਿਸ ਪੁਸ਼ਪ-ਬਾਣ ਨਾਲ ਕੌਣ ਘਾਇਲ ਹੋਵੇਗਾ, ਇਹ ਪ੍ਰੰਪਰਾਗਤ ਸਿਆਣਪ ਐਵੇਂ ਇਕ ਕਹਾਵਤ ਹੀ ਨਹੀਂ ਹੈ। ਇਹ ਕਹਾਵਤ ਇਸ ਲਈ ਲਗਦੀ ਹੈ ਕਿ ਕਾਮਦੇਵ ਦੀ ਇਕ ਸਥੂਲ ਕਲਪਨਾ ਉਪਰੋਂ ਮੜ੍ਹ ਦਿੱਤੀ ਗਈ ਹੈ। ਗੰਗਾ ਨੂੰ ਪਾਰ ਕਰਦਿਆਂ ਕਿਸ਼ਤੀ ਦੇ ਪਿੱਛੇ ਚੱਕਰ ਕੱਟ ਰਹੀ ਟਟੀਹਰੀ ਦੀ ਆਵਾਜ਼ ਪਾਣੀ ਨੂੰ ਉਛਾਲਣ ਵਾਲੇ ਚੱਪੂਆਂ ਦੀ ਆਵਾਜ਼ ਵਿਚ ਦਬ ਗਈ, ਘੁਲ ਗਈ। ਸੁਬੋਧ ਦੇਵ ਨੇ ਹੌਲੇ ਜਿਹੇ ਨੇੜੇ ਆ ਕੇ ਇਹ ਪੱਤਰ ਦਿੱਤਾ ਸੀ। ਇਸ ਪੱਤਰ ਦੀ ਗੁਪਤਤਾ ਇਸੇ ਗੱਲ ਤੋਂ ਪ੍ਰਤੱਖ ਹੁੰਦੀ ਰਹੀ ਕਿ ਇਹ ਪੱਤਰ ਕੀਰਤ ਨੂੰ ਸੁਬੋਧ ਪ੍ਰਤਿਹਾਰ ਹੱਥੀਂ ਮਿਲਿਆ।

ਪਤਾ ਨਹੀਂ ਕੀਰਤ ਪਿਛਲੀ ਰਾਤ ਦੀਆਂ ਘਟਨਾਵਾਂ ਨੂੰ ਕਿਸ ਹੱਦ ਤੱਕ ਭੁਲਾ ਸਕੇ ਹਨ, ਜਾਂ ਉਹੋ ਹੀ ਘਟਨਾਵਾਂ ਹੁਣ ਦੂਜੇ ਰੂਪ ਵਿਚ ਆਪਣੇ ਆਪ ਨੂੰ ਪੇਸ਼ ਕਰਨਾ ਚਾਹੁੰਦੀਆਂ ਹਨ। ਕੇਦਾਰੇਸ਼ਵਰ ਦੇ ਚਾਰੇ ਪਾਸੇ ਸਥਾਪਿਤ ਚੰਡੀ ਮੂਰਤੀਆਂ, ਵੱਖ-ਵੱਖ ਦਿਸ਼ਾਵਾਂ ਵਿਚ ਉਹਨਾਂ ਦੇ ਅਧਿਕਾਰਾਂ ਦਾ ਐਲਾਨ, ਰਖਿਆ ਲਈ ਉੱਚੀਆਂ ਹੋਣ ਵਾਲੀਆਂ ਅਰਦਾਸਾਂ, ਬੱਕਰੇ ਦੀ ਬਲੀ, ਮਨੁੱਖ-ਬਲੀ, ਵਿੰਧਿਆਵਾਸਿਨੀ, ਅਸ਼ਟ-ਭੁਜਾ, ਭੂਤੀਆ ਗੜ੍ਹੀ ਅਤੇ ਇਹਨਾਂ ਸਭ ਸਿਆਹ ਰੰਗਾ ਵਿਚ ਭੋਜ-ਪੱਤਰ ਉੱਤੇ ਗੋਮਤੀ ਦੇ ਹੱਥ ਦੀਆਂ ਲਿਖੀਆਂ ਹੋਈਆਂ ਇਹ ਸਤਰਾਂ। ਭੋਜ-ਪੱਤਰ ਹਥੇਲੀ ਤੋਂ ਵੱਧ ਲੰਮਾ-ਚੌੜਾ ਨਹੀਂ ਸੀ। ਪਰ ਬੜੇ ਸਨੇਹ ਨਾਲ ਪੱਤਰ ਦੇ ਚਾਰੇ ਪਾਸੇ ਬਣੀਆਂ ਹੋਈਆਂ ਵੇਲਾਂ ਨੂੰ ਸਜਾਉਣ ਵਿਚ ਇਕ ਸਪੱਸ਼ਟ ਉਮੰਗ ਤਾਂ ਪ੍ਰਗਟ ਹੋ ਹੀ ਰਹੀ ਸੀ—ਜੀਵਨ ਭਾਵੇਂ ਸ਼ਾਂਤ ਹੋਵੇ ਜਾਂ ਅਸ਼ਾਂਤ, ਮੌਤ ਚਾਹੇ ਹੁਣੇ ਹੋਵੇ ਜਾਂ ਕੁਝ ਸਮੇਂ ਮਗਰੋਂ ! ਇਹਨਾਂ ਅੰਤਰ-ਦ੍ਵੰਦਾਂ ਦੇ ਵਿਚਕਾਰ ਜੋ ਅੰਮ੍ਰਿਤ ਪ੍ਰਾਪਤ ਕਰ ਲੈਂਦਾ ਹੈ, ਉਸੇ ਦਾ ਜੀਵਨ ਧੰਨ ਹੈ।

"ਕਹੋ, ਭਾਈ-ਜੂ ?" ਗੋਵਿੰਦ ਨੇ ਦੁਆਰ ਖੜਕਾਇਆ। "ਸੰਧਿਆ ਹੋ ਗਈ।"

ਕੀਰਤ ਨੇ ਪੱਤਰ ਲਫ਼ਾਫ਼ੇ ਵਿਚ ਛੁਪਾਇਆ ਅਤੇ ਸਿਰਹਾਣੇ ਹੇਠ ਰੱਖ ਦਿੱਤਾ।

"ਆਓ ਗੋਵਿੰਦ !"

"ਤੁਹਾਡੇ ਚਿਹਰੇ ਤੋਂ ਤਾ ਨਹੀਂ ਲਗਦਾ ਕਿ ਤੁਸੀਂ ਸੁੱਤੇ ਸੀ।"

"ਠੀਕ ਕਹਿ ਰਿਹਾ ਹੈਂ, ਗੋਵਿੰਦ। ਮੈਂ ਸੁੱਤਾ ਨਹੀਂ। ਮੈਂ ਬਹੁਤ ਸਮੇਂ ਤੱਕ ਤੇਰੇ ਬਾਰੇ ਹੀ ਸੋਚਦਾ ਰਿਹਾ।"

"ਕੀ ਸੋਚਦੇ ਰਹੇ, ਭਾਈ-ਜੂ ?"

"ਇਹੋ ਕਿ ਕਾਸ਼ੀ ਵਿਚ ਸਥਿਤ ਗਾਹੜਵਾਲਾਂ ਦੇ ਦੁਰਗ ਨੂੰ ਜਿਵੇਂ-ਕਿਵੇਂ ਸਜਿਆ-ਸੰਵਰਿਆ ਦੇਖਣ ਵਾਲਾ ਇਹ ਜਾਣ ਵੀ ਨਹੀਂ ਸਕੇਗਾ ਕਿ ਉਹਦੀ ਜਨਮ-ਭੂਮੀ ਦੇ ਨੇੜੇ ਦੀ ਧਰਤੀ ਕਿੰਨੀ ਤਿਹਾਈ ਹੈ। ਭਾਵੇਂ ਚੁਨਾਰ ਦੇ ਨੇੜੇ ਦੀ ਧਰਤੀ ਉਪਜਾਊ ਲਗਦੀ ਹੈ, ਪਰ ਪਾਣੀ ਤੋਂ ਬਿਨਾਂ ਪ੍ਰਾਪਤੀ ਔਖੀ ਹੈ।"

"ਗੱਲ ਕੇਵਲ ਏਨੀ ਹੀ ਨਹੀਂ ਹੈ, ਭਾਈ-ਜੂ", ਗੋਵਿੰਦ ਨੇ ਲੰਮਾ ਸਾਹ ਲਿਆ ਅਤੇ ਕਿਹਾ, "ਵਿੰਧਿਆਚਲ ਦੀ ਇਸ ਗੜ੍ਹੀ ਤੋਂ ਇਲਾਵਾ ਗਾਹੜਵਾਲਾਂ ਦਾ ਕਿਤੇ ਵੀ ਕੋਈ ਨਾਮਲੇਵਾ ਨਹੀਂ ਹੈ। ਨੇੜੇ-ਤੇੜੇ ਸਥਿਤ ਇਹਨਾਂ ਪਹਾੜੀਆਂ ਵੱਲ ਸਾਡੀ ਰੁਚੀ ਵੀ ਨਹੀਂ ਹੈ। ਕੀ ਕਰਾਂਗੇ ਇਸ

ਪਹਾੜੀ ਇਲਾਕੇ ਨੂੰ ਲੈ ਕੇ ? ਜਦੋਂ ਕਾਸ਼ੀ ਉੱਤੇ ਗਾਂਗੇਅ ਕਲਚੁਰੀ ਦਾ ਅਧਿਕਾਰ ਹੋਇਆ ਤਾਂ ਗਾਹੜਵਾਲ ਆਪਣੀ ਜਨਮ-ਭੂਮੀ ਵੱਲ ਫੇਰ ਮੁੜੇ। ਇਸ ਪੁਰਾਣੀ ਗੜ੍ਹੀ ਦੀ ਪ੍ਰਾਪਤੀ ਨਾਲ ਅਸੀਂ ਸੰਤੁਸ਼ਟ ਹੋ ਗਏ। ਕਿਹੜੀ ਖਿੱਚ ਰਹਿ ਗਈ ਜੀਹਨੂੰ ਬਚਾਉਣ ਦਾ ਉੱਦਮ ਕੀਤਾ ਜਾਵੇ ?"

"ਤੇਰੀ ਸੋਚ ਵਿਚ ਇਹੋ ਤਰੁਟੀ ਹੈ", ਕੀਰਤ ਸਿੰਘ ਬੋਲੇ। "ਰਾਜਾ ਨੂੰ ਖਿੱਚ ਭੂਮੀ ਦੀ ਨਹੀਂ ਹੁੰਦੀ, ਪਰਜਾ ਨਾਲ ਜੁੜਨ ਦੀ ਹੁੰਦੀ ਹੈ। ਤੇਰੀ ਆਪਣੀ ਪਰਜਾ ਜੇ ਤੇਰੇ ਨਾਲ ਨਹੀਂ ਹੈ ਤਾਂ ਤੇਰੀ ਰਾਖੀ ਕੋਈ ਨਹੀਂ ਕਰ ਸਕਦਾ। ਕੀ ਤੂੰ ਪਰਜਾ ਤੋਂ ਗੂੰਦ, ਗੁੱਗਲ, ਤੇਂਦੂ ਦੇ ਪੱਤੇ, ਚੂਨਾ, ਘਿਓ, ਚਮੜੀ, ਲਾਖ, ਮੋਮ, ਚਿਰੌਂਜੀ, ਖਜੂਰ, ਬੇਰ, ਕਪੂਰ, ਗੂਲਰ, ਸ਼ਹਿਦ, ਆਦਿ ਪ੍ਰਾਪਤ ਨਹੀਂ ਕਰਦਾ ? ਕੀ ਪਰਜਾ ਆਪਣੀ ਕਮਾਈ ਦਾ ਛੇਵਾਂ ਹਿੱਸਾ ਰਾਜ ਦੇ ਖ਼ਜ਼ਾਨੇ ਲਈ ਅਰਪਿਤ ਨਹੀਂ ਕਰਦੀ ? ਇਹਦੇ ਬਦਲੇ ਤੂੰ ਕੀ ਕਰਦਾ ਹੈਂ ? ਮੈਂ ਵਿਅੰਗ ਜਾਂ ਵਿਨੋਦ ਲਈ ਨਹੀਂ, ਕੇਵਲ ਤੇਰੀ ਸੂਚਨਾ ਲਈ ਦੱਸ ਰਿਹਾ ਹਾਂ। ਤੇਰੇ ਰਾਜ ਵਿਚ ਜੋ ਪਹਾੜੀਆਂ ਹਨ, ਉਹਨਾ ਤੋਂ ਪਤਾ ਨਹੀਂ ਕਿੰਨੀਆਂ ਵੱਡੀਆਂ-ਵੱਡੀਆਂ ਪਰਬਤ ਲੜੀਆਂ ਜੈਜਾਕਭੁਕਤੀ ਵਿਚ ਹਨ। ਮੀਂਹ ਦੇ ਜਲ ਨੂੰ ਲੈ ਜਾਣ ਵਾਲੇ ਸੈਂਕੜੇ ਨਦੀਆਂ-ਨਾਲੇ ਹਨ ਜੋ ਯਮੁਨਾ ਅਤੇ ਸ਼ੋਣ ਵਿਚ ਮਿਲ ਜਾਂਦੇ ਹਨ। ਪਰ ਮੇਰੇ ਪੁਰਖਿਆਂ ਨੇ ਇਹਨਾਂ ਉੱਤੇ ਭਰੋਸਾ ਨਹੀਂ ਕੀਤਾ, ਕਿਉਂਕਿ ਉਹ ਜਾਣਦੇ ਸਨ ਕਿ ਜਿਸ ਸਾਲ ਮੀਂਹ ਨਹੀਂ ਪਵੇਗਾ, ਸੋਕਾ ਜਾਂ ਕਾਲ ਪਵੇਗਾ, ਉਸ ਸਮੇਂ ਅੰਨ ਲਈ ਤੜਫਦੀ ਪਰਜਾ ਪਾਣੀ ਮੰਗੇਗੀ। 'ਪਾਣੀ-ਪਾਣੀ', ਤਪਦੇ ਹੋਏ ਪਠਾਰਾਂ ਉਤੇ ਤੜਫਦੇ ਹੋਏ ਲੋਕ ਚੀਕਣਗੇ, 'ਪਾਣੀ ਦਿਓ, ਪਾਣੀ ਦਿਓ'। ਪਾਣੀ ਕੌਣ ਦੇਵੇਗਾ, ਗੋਵਿੰਦ ?"

ਗੋਵਿੰਦ ਨੇ ਲੰਮਾ ਸਾਹ ਬਾਹਰ ਛੱਡਿਆ. "ਇਹਨੂੰ ਰੋਕਣ ਦਾ ਕੋਈ ਉਪਾਅ ਦੱਸੋ, ਭਾਈ-ਜੂ ?"

"ਉਪਾਅ ਤੂੰ ਆਰੀਆ ਰੱਜੁਕ ਤੋਂ ਪੁੱਛ ਸਕਦਾ ਸੀ। ਆਪਣੇ ਆਟਵਿਕ ਤੋਂ ਪੁੱਛ ਸਕਦਾ ਸੀ। ਆਪਣੀ ਪਰਜਾ ਤੋਂ ਜਾਣ ਸਕਦਾ ਸੀ। ਕਿਉਂਕਿ ਇਹ ਲੋਕ ਮੇਰੇ ਪੁਰਖਿਆ ਦੇ ਕਾਰਜਾਂ ਤੋਂ ਜਾਣੂ ਸਨ। ਤੂੰ ਸੁਣਿਆ ਹੋਵੇਗਾ ਕਿ ਹਰੇਕ ਚੰਦੇਲ ਨਰੇਸ਼ ਨੇ ਮੰਦਰਾਂ ਤੋਂ ਇਲਾਵਾ ਝੀਲਾ ਜਿੱਡੇ-ਜਿੱਡੇ ਸਰੋਵਰ ਵੀ ਬਣਵਾਏ। ਵਿਜੈ ਸਾਗਰ, ਗਹਿਲ ਸਾਗਰ, ਯਸ਼ ਸਾਗਰ, ਆਦਿ ਪ੍ਰਸਿੱਧ ਹਨ। ਧੰਗ ਦੇਵ ਅਤੇ ਗੰਡ ਦੇਵ ਨੇ ਵੀ ਅਨੇਕ ਜਲ-ਭੰਡਾਰ ਬਣਵਾਏ।"

"ਪਰ ਇਸ ਕੰਮ ਲਈ ਧਨ ਕਿਥੋਂ ਆਵੇਗਾ ?"

"ਧਨ ਕਿਤੋਂ ਬਾਹਰੋਂ ਨਹੀਂ ਆਉਂਦਾ ਹੁੰਦਾ। ਅਸੀਂ ਮਹਿਮੂਦ ਵਾਂਗ ਮੰਦਰਾਂ ਨੂੰ ਤੋੜ ਕੇ, ਸੋਨੇ ਦੀਆਂ ਹੱਟੀਆਂ ਲੁੱਟ ਕੇ, ਖ਼ਜ਼ਾਨੇ ਖੋਹ ਕੇ ਤਾਂ ਧਨ ਪ੍ਰਾਪਤ ਕਰ ਨਹੀਂ ਸਕਦੇ। ਇਸ ਕੰਮ ਲਈ ਧਨ ਤੇਰੀ ਪਰਜਾ ਦੇਵੇਗੀ।"

"ਮੈਂ ਸਮਝ ਨਹੀਂ ਸਕਿਆ, ਭਾਈ-ਜੂ। ਪਰਜਾ ਜੋ ਬਾਜਰੇ ਵਰਗੇ ਮੋਟੇ ਅੰਨ ਲਈ ਵੀ ਤੜਫ਼ ਰਹੀ ਹੈ. ਪੇਟ ਭਰਨ ਲਈ ਵੀ ਜੀਹਦੇ ਕੋਲ ਸਾਧਨ ਨਹੀਂ, ਉਹ ਜਲ-ਭੰਡਾਰਾਂ ਲਈ ਕੀ ਕਰ ਸਕੇਗੀ ?"

"ਦੇਖ ਗੋਵਿੰਦ, ਇਹ ਇਕ ਲੰਮਾ ਰਾਹ ਹੈ। ਪਰ ਇਹਨੂੰ ਪਾਰ ਕਰਨਾ ਵੀ ਸਾਡੀ ਹੀ ਜ਼ਿੰਮੇਵਾਰੀ ਹੈ। ਮੇਰੇ ਭਰਾਤਾ ਦੇਵ ਵਰਮਾ ਦੀ ਹੱਤਿਆ ਇਸ ਲਈ ਹੋਈ ਕਿ ਉਹ ਦਸ ਸਾਲਾਂ ਤੱਕ ਪਰਜਾ

ਨਾਲੋਂ ਟੁੱਟੇ ਰਹੇ। ਉਹਨਾਂ ਨੇ ਪਿੰਡ, ਨਗਰ, ਜੰਗਲ, ਬਾਗ, ਨਦੀਆਂ-ਨਾਲੇ, ਸਭ ਨਾਲੋਂ ਆਪਣਾ ਨਾਤਾ ਤੋੜ ਲਿਆ। ਅਜਿਹੇ ਨਿਸਕਿਰਿਆ ਰਾਜੇ ਦੀ ਪਰਜਾ ਜੇ ਆਪ ਉਹਦੀ ਹੱਤਿਆ ਕਰ ਦਿੰਦੀ ਤਾਂ ਵੀ ਮੈਨੂੰ ਹੈਰਾਨੀ ਨਾ ਹੁੰਦੀ। ਵਿਦਿਆਧਰ ਦੇਵ ਜੇ ਭਾਰਤ ਉੱਤੇ ਛਾ ਗਏ ਤਾਂ ਕਾਰਨ ਉਹੋ ਪਰਜਾ ਸੀ ਜੋ ਜਾਣਦੀ ਸੀ ਕਿ ਰਾਜਾ ਉਹਨਾਂ ਦੇ ਪਰਿਵਾਰ ਦਾ ਜੀਅ ਹੈ।

"ਪਰਜਾ ਦੀ ਭਗਤੀ ਅਤੇ ਉਹਦਾ ਉਹਨਾਂ ਪ੍ਰਤੀ ਅਟੁੱਟ ਵਿਸ਼ਵਾਸ ਵਿਦਿਆਧਰ ਦੇਵ ਨੂੰ ਮਸਤ ਬਣਾ ਦਿੰਦਾ। ਵੈਰੀ ਉੱਤੇ ਹਰ ਵਾਰ ਜਿੱਤ ਦੇ ਪਿੱਛੇ ਉਹਨਾਂ ਦੀ ਪਰਜਾ ਦੀ ਜੈ-ਜੈਕਾਰ ਸੀ। ਮੈਂ ਇਸ ਲਈ ਹਾਰ ਗਿਆ ਕਿ ਭਾਈ ਦੀ ਨਿਸਕਿਰਿਅਤਾ ਨੂੰ ਦੂਰ ਕਰਨ ਦਾ ਕਦੀ ਜਤਨ ਨਾ ਕੀਤਾ। ਇਕ ਪਾਸੇ ਮੈਂ ਉੱਤਰਾਪਥ ਦੀ ਪਰਕਰਮਾ ਕਰਨ ਲਈ ਨਗਰ ਛੱਡ ਦਿੱਤਾ ਅਤੇ ਦੂਜੇ ਪਾਸੇ ਪਰਜਾ ਨੇ ਆਪਣੇ ਸਮ੍ਰਿਤੀ-ਕੋਸ਼ ਵਿਚੋਂ ਮੇਰਾ ਨਾਂ ਵੀ ਕੱਢ ਹੀ ਦਿੱਤਾ।"

"ਜਾਣ ਦਿਓ, ਚਿੰਤਾ ਵਾਲੀ ਕੋਈ ਗੱਲ ਨਹੀਂ। ਮੇਰੀ ਨਜ਼ਰ ਕਾਸ਼ੀ ਅਤੇ ਕਾਨਿਆਕੁਬਜ ਉੱਤੇ ਲੱਗੀ ਹੈ। ਮੈਂ ਆਪ ਕੇਵਲ ਪੁਰਖਿਆਂ ਦੀ ਜਨਮ-ਭੂਮੀ ਨਾਲ ਹੀ ਨਹੀਂ ਜੁੜਨਾ ਚਾਹੁੰਦਾ। ਚਲੋ ਹੁਣ ਜ਼ਰਾ ਘੁੰਮ-ਫਿਰ ਆਈਏ।"

## 13

ਦੂਜੇ ਦਿਨ ਸਵੇਰੇ ਇਕ ਘੋੜ-ਸਵਾਰ ਨੂੰ ਗੜ੍ਹੀ ਵੱਲ ਆਉਂਦਾ ਦੇਖ ਕੇ ਪਹਿਰੇਦਾਰ ਸਾਵਧਾਨ ਹੋ ਗਏ। ਘੋੜਾ ਸਿੱਧਾ ਦੁਆਰ ਕੋਲ ਆ ਕੇ ਰੁਕਿਆ। ਪਹਿਰੇਦਾਰਾਂ ਨੇ ਝੁਕ ਕੇ ਨਮਸਕਾਰ ਕੀਤੀ। ਇਹ ਸਨ ਰੱਜੁਕ ਗਾਹੜਵਾਲ। ਉਹ ਉਸ ਕਮਰੇ ਵਿਚ ਪਹੁੰਚੇ ਜਿਥੇ ਕੀਰਤ ਅਤੇ ਗੋਵਿੰਦ ਠਹਿਰੇ ਹੋਏ ਸਨ। ਕੀਰਤ ਉਹਨਾਂ ਨੂੰ ਦੇਖ ਕੇ ਖੜੇ ਹੋ ਗਏ।

"ਬੈਠੋ ਰਾਜਨ", ਰੱਜੁਕ ਨੇ ਕਿਹਾ। "ਯੁਵਰਾਜ ਗੋਵਿੰਦ ਕਿਤੇ ਗਏ ਹੋਏ ਹਨ ?"

"ਹਾਂ ਆਰੀਆ, ਉਹ ਅਸ਼ਨਾਨ-ਘਰ ਵਿਚ ਹਨ।"

ਏਨੇ ਨੂੰ ਅਸ਼ਨਾਨ ਕਰ ਕੇ ਗੋਵਿੰਦ ਖ਼ੁਸ-ਖ਼ੁਸ਼ ਆ ਗਿਆ। ਉਹਨੇ ਨਾ ਤਾਂ ਰੱਜੁਕ ਦੇ ਚਰਨ ਛੂਹੇ, ਨਾ ਆਦਰ ਕੀਤਾ। ਵਚਿੱਤਰ ਢੰਗ ਨਾਲ ਚਿੜਾਉਣੇ ਸ਼ਬਦਾਂ ਵਿਚ ਬੋਲਿਆ, "ਕਹੋ ਆਰੀਆ, ਨਗਰ ਵਿਚ ਫੇਰ ਕੋਈ ਘਟਨਾ ਵਾਪਰ ਗਈ ? ਤੁਸੀਂ ਤਾਂ ਚੰਦੇਲ ਸੈਨਾਪਤੀ ਵਾਂਗ ਲੱਗ ਰਹੇ ਹੋ !"

ਰੱਜੁਕ ਕੌੜਾ ਘੁੱਟ ਪੀ ਗਏ, "ਨਹੀਂ ਯੁਵਰਾਜ, ਘਟਨਾ ਤਾਂ ਨਹੀਂ ਵਾਪਰੀ, ਪਰ ਮੈਂ ਤੁਹਾਡੇ ਨਾਲ ਅਤੇ ਰਾਜ-ਰਾਜੇਸ਼ਵਰ ਕੀਰਤ ਨਾਲ ਕੁਝ ਅਤਿਅੰਤ ਜ਼ਰੂਰੀ ਗੱਲਬਾਤ ਕਰਨ ਲਈ ਆਇਆ ਹਾਂ। ਤੁਸੀਂ ਦੋਵਾਂ ਨੇ ਮੇਰੇ ਨਾਲ ਆਟਵਿਐ ਜਨਪਦ ਦੇ ਦੱਖਣੀ ਇਲਾਕੇ ਵਿਚ ਚੱਲਣਾ ਹੈ।"

"ਕਿਉਂ ?" ਗੋਵਿੰਦ ਨੇ ਪੁੱਛਿਆ।

"ਯੁਵਰਾਜ, ਸਮਰਾਟ ਬਣਨ ਲਈ ਪਹਿਲਾਂ ਸ਼ਤਰੰਜ ਦੀਆਂ ਗੋਟੀਆਂ ਨਾਲ ਸ਼ੱਤਰੂ ਦੇ ਬਲ ਦੀ ਪਰਖ ਕਰਨੀ ਪੈਂਦੀ ਹੈ। ਸਮਰਾਟ ਉਪਰੋਂ ਨਹੀਂ ਡਿਗਦੇ। ਲੜਾਈਆ ਪਹਿਲਾਂ ਨਕਸ਼ਿਆਂ

ਉੱਤੇ ਜਿੱਤੀਆਂ ਜਾਂਦੀਆਂ ਹਨ, ਫੇਰ ਰਣ-ਖੇਤਰ ਵਿਚ। ਯੁਵਰਾਜ, ਤੁਸੀਂ ਚਤੁਰ ਹੋ, ਗੁਣੀ ਹੋ, ਯੁੱਧਾਂ ਦੇ ਅਜਿੱਤ ਯੋਧਾ ਹੋ, ਰਣਨੀਤੀ ਦੇ ਨਿਪੁੰਨ ਹੋ। ਤੁਸੀਂ ਇਹ ਸਭ ਸੰਭਾਲੋ। ਮੈਂ ਤੁਹਾਡੇ ਕਾਟਵੇਂ ਬੋਲ ਸੁਣ-ਸੁਣ ਕੇ ਅੱਕ ਗਿਆ ਹਾਂ। ਮੈਨੂੰ ਵਿਦਾ ਦਿਓ। ਕੰਤਿਤ ਚੰਦੇਲ ਰਾਜ ਦੀ ਸੀਮਾ ਵਿਚ ਚਲਿਆ ਗਿਆ ਹੈ। ਪਰ ਮੈਨੂੰ ਵਿਸ਼ਵਾਸ ਹੈ ਕਿ ਰਾਜੇਸ਼ਵਰ ਕੀਰਤ ਮੈਨੂੰ ਆਪਣੇ ਪੁਰਖਿਆਂ ਦੀ ਕੁਟੀਆ ਵਿਚ ਜਾਣ ਦੀ ਆਗਿਆ ਦੇ ਦੇਣਗੇ।"

ਰੱਜੁਕ, ਭਰੇ ਹੋਏ ਗਲ ਨਾਲ, ਉੱਠ ਕੇ ਜਾਣ ਲੱਗੇ ਤਾਂ ਕੀਰਤ ਨੇ ਉਹਨਾਂ ਨੂੰ ਫੜ ਲਿਆ। ਉਹ ਰੱਜੁਕ ਦੇ ਪੈਰ ਫੜ ਕੇ ਬੈਠ ਗਏ, "ਆਰੀਆ ਰੱਜੁਕ, ਮੈਂ ਤੁਹਾਨੂੰ ਸਭ ਨੂੰ ਆਟਵਿਐ ਜਨਪਦ ਦੇ ਦੱਖਣੀ ਇਲਾਕੇ ਵਿਚ ਸਥਿਤ ਚੰਦੇਲ ਗੜ੍ਹੀ ਵਿੱਚ ਵਿਸਰਾਮ ਕਰਨ ਦਾ ਸੱਦਾ ਦੇ ਰਿਹਾ ਹਾਂ। ਤੁਸੀਂ ਵਿਦਿਆਧਰ ਦੇਵ ਦਾ ਸੱਦਾ ਠੁਕਰਾ ਦਿੱਤਾ ਸੀ, ਕਿਉਂਕਿ ਤੁਸੀਂ ਗਾਹੜਵਾਲ ਵੰਸ਼ ਦੀ ਸੇਵਾ ਵਿਚ, ਉਹਦੇ ਉਭਾਰ ਵਿਚ ਨਿਰੰਤਰ ਜਤਨਸ਼ੀਲ ਰਹਿਣਾ ਚਾਹੁੰਦੇ ਸੀ। ਹੁਣ ਨਾ ਵਿਦਿਆਧਰ ਦੇਵ ਹਨ ਅਤੇ ਨਾ ਚੰਦੇਲ ਸਾਮਰਾਜ ਹੀ ਹੈ। ਪਰ ਇਸ ਗੜ੍ਹੀ ਉੱਤੇ ਸਾਡਾ ਅਧਿਕਾਰ ਪਹਿਲਾਂ ਤੋਂ ਹੀ ਸਥਾਪਿਤ ਹੈ। ਮੈਂ ਤੁਹਾਡੇ ਨਾਲ ਚੱਲਣ ਲਈ ਤਤਪਰ ਹਾਂ।"

ਏਨੇ ਨੂੰ ਇਕ ਪਹਿਰੇਦਾਰ ਆ ਕੇ ਸਾਹਮਣੇ ਖਲੋ ਗਿਆ, "ਰਾਜੇਸ਼ਵਰ ਕੀਰਤ ਸਿੰਘ ਨੂੰ ਮਿਲਣ ਆਟਵਿਐ ਜਨਪਦ ਦੇ ਪ੍ਰਧਾਨ-ਆਟਵਿਕ ਸ਼ੋਭਾ ਬਨਾਫਰ ਦੁਆਰ ਉੱਤੇ ਖੜ੍ਹੇ ਹਨ। ਉਹਨਾਂ ਸੰਬੰਧੀ ਕੀ ਆਗਿਆ ਹੈ ?"

"ਕਹਿ ਦਿਓ, ਉਹ ਬਾਹਰ ਰੁਕਣ, ਮੈਂ ਹੁਣੇ ਆ ਰਿਹਾ ਹਾਂ।"

"ਜੋ ਆਗਿਆ !"

ਕੀਰਤ ਨਾਲ-ਲਗਦੇ ਆਪਣੇ ਸੌਣ-ਕਮਰੇ ਵਿਚ ਚਲੇ ਗਏ। ਲਾਂਗੜ ਬਣਾ ਕੇ ਬੰਨ੍ਹੀ ਹੋਈ ਸਫ਼ੈਦ ਧੋਤੀ, ਹਿੱਕ ਉਤੇ ਕਵਚ ਅਤੇ ਕਮਰਕਸੇ ਨਾਲ ਲਟਕਦੀ ਤਲਵਾਰ। ਸਿਰ ਉੱਤੇ ਬੁੰਦੇਲੀ ਪੱਗ। ਉਹਨਾਂ ਨੇ ਧਿਆਨ ਨਾਲ ਗੋਮਤੀ ਦੀ ਚਿੱਠੀ ਅਤੇ ਸੈਨਾਪਤੀ ਗੋਪਾਲ ਦੀ ਦਿੱਤੀ ਹੋਈ ਸੁਨਹਿਰੀ ਥੈਲੀ ਆਪਣੇ ਨਾਲ ਲੈ ਲਈਆਂ।

"ਤੁਸੀਂ ਜਾ ਰਹੇ ਹੋ, ਭਾਈ-ਜੂ ?" ਗੋਵਿੰਦ ਬੋਲਿਆ।

"ਹਾਂ ਗੋਵਿੰਦ। ਮੈਂ ਸੋਚਦਾ ਹਾਂ ਕਿ ਕਾਸ਼ੀ ਆ ਕੇ ਅਸੀਂ ਬਹੁਤ ਵੱਡਾ ਅਪਰਾਧ ਕੀਤਾ। ਸਾਡੇ ਸੈਨਾਪਤੀ ਆਰੀਆ ਗੋਪਾਲ ਨੇ ਸਾਨੂੰ ਤਾਂ ਇਥੇ ਇਸ ਲਈ ਭੇਜਿਆ ਸੀ ਕਿ ਸਾਨੂੰ ਗਾਹੜਵਾਲ ਵੰਸ਼ ਤੋਂ ਸਹਿਯੋਗ ਮਿਲੇਗਾ। ਮੈਨੂੰ ਲਗਦਾ ਹੈ ਕਿ ਕੱਤੇ ਦੀ ਮੱਸਿਆ ਦੀ ਰਾਤ ਨੂੰ ਜਦੋਂ ਖਜੁਰਾਹੋ ਮੱਚ ਰਿਹਾ ਸੀ, ਉਸ ਸਮੇਂ ਹੀ ਸਾਨੂੰ ਕੋਈ ਨਵੀਂ ਕਿਰਨ ਲੱਭਣੀ ਚਾਹੀਦੀ ਸੀ। ਸਾਨੂੰ ਵਿੰਧਿਆ ਪਰਬਤ ਦੀਆਂ ਗੁਫ਼ਾਵਾਂ, ਖੱਡਾਂ ਅਤੇ ਕੰਦਰਾਂ ਵਿਚ ਸ਼ਰਨ ਲੈਣੀ ਚਾਹੀਦੀ ਸੀ। ਆਪਣੇ ਬਲ ਦੇ ਸਹਾਰੇ ਵੈਰੀ ਨਾਲ ਜੂਝਣਾ ਚਾਹੀਦਾ ਸੀ। ਆਓ, ਆਰੀਆ ਰੱਜੁਕ।"

ਰੱਜੁਕ ਕੀਰਤ ਨਾਲ ਤੁਰ ਪਏ।

ਸ਼ੋਭਾ ਬਨਾਫਰ ਹੱਟਾ-ਕੱਟਾ, ਪੱਕੀ ਉਮਰ ਦਾ ਇਕ ਅਜੀਬ ਆਦਮੀ ਸੀ। ਉਹਨੂੰ ਦੇਖ ਕੇ ਲਗਦਾ ਸੀ ਕਿ ਰੰਗ ਆਦਿਵਾਸੀਆਂ ਵਾਲਾ ਹੈ। ਪਰ ਸਰੀਰ ਦੀ ਬਣਾਵਟ ਵਿਚ ਆਰੀਆਂ ਅਤੇ ਗਿਰੀਜਨਾਂ ਦੇ ਲਹੂ-ਸੁਮੇਲ ਦੀ ਅਦਭੁਤ ਆਭਾ ਸੀ। ਉਹਦਾ ਚਿਹਰਾ ਕਾਲਾ ਸੀ, ਪਰ ਮੂੰਹ ਉੱਤੇ ਚਮਕ ਸੀ। ਕਾਲੇ ਚਿਹਰੇ ਉੱਤੇ ਸਫ਼ੈਦ ਕੌਡੀਆਂ ਵਰਗੀਆਂ ਅੱਖਾਂ ਵਿਚ ਅਨੋਖੀ

ਚਮਕ ਸੀ। ਉਹ ਪ੍ਰਚੰਡ ਉੱਤੇ ਕਾਠੀ ਪਾ ਕੇ ਲਗਾਮ ਫੜੀ ਖੜ੍ਹਾ ਸੀ। ਕੀਰਤ ਨੂੰ ਦੇਖਦੇ ਹੀ ਉਹਨੇ ਝੁਕ ਕੇ ਪ੍ਰਨਾਮ ਕੀਤਾ।

"ਕਹੋ ਸ਼ੰਭੂ", ਕੀਰਤ ਮੁਸਕਰਾਉਂਦੇ ਹੋਏ ਬੋਲੇ, "ਕੀ ਸਮਾਚਾਰ ਹੈ ਜਨਪਦ ਤੋਂ ?"

"ਸਾਡੀ ਜੋ ਗੜ੍ਹੀ ਜੰਗਲ ਵਿਚ ਹੈ, ਰਾਜਨ, ਉਹ ਪੂਰੀ ਤਰ੍ਹਾਂ ਸੁਰਖਿਅਤ ਹੈ। ਮੈਂ ਸੰਪੂਰਨ ਜਨਪਦ ਵਿਚ ਤੁਹਾਡੇ ਆਉਣ ਦਾ ਸਮਾਚਾਰ ਦੇਣਾ ਚਾਹੁੰਦਾ ਸੀ, ਤਾਂ ਜੋ ਪਰਜਾ ਆਪਣੇ ਰਾਜੇ ਨਾਲ ਮਿਲ ਸਕੇ। ਪਰ ਸੈਨਾਪਤੀ ਦੀ ਆਗਿਆ ਨਾਲ ਵੱਖ-ਵੱਖ ਕਬੀਲਿਆਂ ਦੇ ਕੇਵਲ ਮੁਖੀਏ ਲੋਕ ਹੀ ਬੁਲਾਏ ਗਏ ਹਨ। ਤੁਹਾਡੀ ਪਰਜਾ ਟੋਲੇ ਬਣਾ ਕੇ ਡਾਹਰੀਆ ਸੈਨਕਾਂ ਨਾਲ ਲੜਨ ਲੱਗੀ ਹੈ। ਜਾਂ ਕਹਿ ਲਵੋ, ਆਪਣੀ ਰਾਖੀ ਲਈ ਸੁਚੇਤ ਹੋ ਗਈ ਹੈ। ਪੂਰੀ ਜੁਝੌਤੀ ਬਦਲੇ ਦੀ ਅੱਗ ਵਿਚ ਮੱਚ ਰਹੀ ਹੈ।"

## 14

## ਅਵਿਮੁਕਤੇਸ਼ਵਰ

ਕਾਸ਼ੀ ਦਾ ਸਭ ਤੋਂ ਪੁਰਾਣਾ ਮੰਦਰ। ਅਨੰਤ ਇਕ ਮੁਟਿਆਰ ਨਾਲ ਦੁਆਰ ਉੱਤੇ ਖੜ੍ਹਾ ਸੀ। ਪਾਰਸ ਦੇਵ ਯਦੁਵੰਸ਼ੀ ਉਹਨਾਂ ਦੇ ਪਿੱਛੇ-ਪਿੱਛੇ ਸਨ। ਅਨੰਤ ਨੇ ਆਪਣੇ ਪਿਤਾ ਮਹੀਪਾਲ ਦੇ ਮੂੰਹੋਂ ਇਸ ਮੰਦਰ ਬਾਰੇ ਬਹੁਤ ਕੁਝ ਸੁਣ ਰਖਿਆ ਸੀ। ਖ਼ੁਦ ਵਿਸ਼ਵੇਸ਼ਵਰ ਜਿਸ ਲਿੰਗ ਦੀ ਅਰਚਨਾ ਕਰ ਕੇ ਆਪਣੇ ਆਪ ਨੂੰ ਧੰਨ ਸਮਝਦੇ ਹਨ, ਉਹਦੇ ਮਹਾਤਮ ਨੂੰ ਅਸ੍ਵੀਕਾਰ ਨਹੀਂ ਕੀਤਾ ਜਾ ਸਕਦਾ। ਇਹ ਮੰਦਰ ਆਟਵਿਐ ਦੇਸ ਤੋਂ ਲਿਆਂਦੇ ਗਏ ਰੰਗੀਨ ਅਤੇ ਲਿਸ਼ਕਦੇ ਪੱਥਰਾਂ ਨਾਲ ਬਣਾਇਆ ਗਿਆ ਸੀ। ਇਹਦੀ ਉਸਾਰੀ ਉਹਨਾਂ ਸ਼ਿਲਪੀਆਂ ਨੇ ਕੀਤੀ ਸੀ ਜੋ ਆਨੁਵੰਸ਼ਿਕ ਪਰੰਪਰਾ ਨਾਲ ਭਵਨ-ਨਿਰਮਾਣ ਨੂੰ ਸ਼ਿਵ-ਅਰਾਧਨਾ ਮੰਨ ਕੇ ਸਾਧਨਾ ਕਰਦੇ ਰਹੇ। ਅਵਿਮੁਕਤੇਸ਼ਵਰ ਸ਼ਿਵ ਦੀ ਇਸ ਪ੍ਰਤਿਗਿਆ ਦਾ ਪ੍ਰਤੀਕ ਸੀ ਕਿ ਉਹ ਕਾਸ਼ੀ ਛੱਡ ਕੇ ਕਦੀ ਨਹੀਂ ਜਾਣਗੇ। ਸੰਪੂਰਨ ਭਾਰਤ ਦੇ ਪੁਰਾਤਨ ਦੇਵੀ-ਦੇਵਤਿਆਂ, ਤੀਰਥਾਂ, ਮੰਦਰਾਂ ਨੂੰ ਇਕ ਥਾਂ ਉੱਤੇ ਉਪਸਥਿਤ ਕਰਨ ਵਾਲੇ ਕਾਸ਼ੀ ਨਗਰ ਦੇ ਪ੍ਰਧਾਨ-ਦੇਵਤਾ ਅਵਿਮੁਕਤੇਸ਼ਵਰ ਸਨ। ਕਾਸ਼ੀ, ਕੌਸ਼ਲ, ਪੰਚਨਦ, ਗੁਰਜਰ, ਕਰਣਾਟ, ਚੋਲ, ਪਾਂਡਿਐ, ਅੰਗ-ਬੰਗ, ਤ੍ਰਿਕਲਿੰਗ ਦੇ ਧਨਾਡ ਸ੍ਰੇਸ਼ਠੀਆਂ ਵਲੋਂ ਇਕੱਤਰ ਕੀਤੇ ਗਏ ਸੋਨੇ ਦੇ ਜ਼ੇਵਰ ਚੜ੍ਹਾਵੇ ਦੇ ਰੂਪ ਵਿਚ ਇਥੇ ਹੀ ਆਏ ਸਨ। ਰੇਸ਼ਮ, ਗਾਂਧਾਰ ਦੀਆਂ ਭੇਡਾਂ ਦੇ ਚਮੜੇ, ਵਧੀਆ ਕਿਸਮ ਦੀ ਉੱਨ ਅਤੇ ਹਿੰਦੂ ਨਰੇਸ਼ਾਂ, ਸ੍ਰੇਸ਼ਠੀਆਂ, ਬਾਣੀਆਂ, ਵਪਾਰੀਆਂ ਵਲੋਂ ਦੇਵਤਿਆਂ ਦੀ ਕਿਰਪਾ ਨਾਲ ਪ੍ਰਾਪਤ ਸੁਖ-ਸਹੂਲਤਾਂ ਤੇ ਧਨ-ਦੌਲਤ ਦੇ ਬਦਲ ਵਿਚ ਚੜ੍ਹਾਈਆਂ ਗਈਆਂ ਭੇਟਾਂ ਤੇ ਮਨੌਤੀਆਂ ਨਾਲ ਜਗਮਗ-ਜਗਮਗ ਕਰਨ ਵਾਲੇ ਇਸ ਸ੍ਵੈਂਭੂ ਜੋਤੀ-ਲਿੰਗ ਨੂੰ ਪਰਮ-ਭੱਟਾਰਕ ਅਵਿਮੁਕਤ ਦਾ ਨਾਂ ਦਿੱਤਾ ਗਿਆ ਸੀ। ਸੰਪੂਰਨ ਜਾਤੀ ਲਈ ਇਹ ਦੇਵਾਲਾ ਦੇਵਰਾਜ ਇੰਦਰ ਦੇ ਨੰਦਨ-ਵਣ ਦੇ ਮੰਦਾਰ ਪੁਸ਼ਪ ਦਾ ਗੁੱਛਾ ਕਿਹਾ ਜਾ ਸਕਦਾ ਹੈ। ਅਨੰਤ ਬਾਹਰਲੇ ਦੁਆਰ ਦੀ ਦੇਹਲੀ ਛੂਹ ਕੇ ਮੱਥਾ ਟੇਕਦਿਆਂ ਅੰਦਰ ਜਾਣ ਹੀ ਵਾਲਾ ਸੀ ਕਿ ਉਹਦੇ ਨਾਲ

*ਦੀ ਮੁਟਿਆਰ ਚੰਪਕ ਖਿੜ-ਖਿੜ ਹੱਸ ਪਈ।*

*"ਕਿਉਂ ਸੈਨਾਪਤੀ ਜੀ, ਤੁਸੀਂ ਤਾਂ ਅੰਗਿਰਾ-ਗੌਤਮ ਦੀ ਪਵਿੱਤਰ ਵੰਸ਼ ਪਰੰਪਰਾ ਦੀ ਵਡਮੁੱਲੀ* ਪ੍ਰਾਪਤੀ ਹੋ। ਤੁਹਾਨੂੰ ਏਨਾ ਵੀ ਗਿਆਨ ਨਹੀਂ ਕਿ ਹਰੇਕ ਸ਼ੁਭ ਕਾਰਜ, ਪੂਜਾ-ਯੱਗ, ਹੋਮ, ਹਵਨ ਅਤੇ ਇੱਛਾ-ਪੂਰਤੀ ਲਈ ਕਥਾ-ਪੁਰਾਣ-ਸ਼ਰਵਣ, ਦੇਵ-ਦਰਸ਼ਨ, ਆਦਿ ਧਰਮ-ਪਤਨੀ ਨਾਲ ਗਠ-ਬੰਧਨ ਤੋਂ ਬਿਨਾਂ ਖਿਮਾ ਨਾ ਹੋਣ ਦੇ ਯੋਗ ਅਪਰਾਧ ਮੰਨੇ ਜਾਂਦੇ ਹਨ ?"

"ਇਹ ਸਭ ਗਿਆਨ ਦੇਵ-ਦਰਸ਼ਨ ਤੋਂ ਮਗਰੋਂ ਪ੍ਰਗਟ ਕਰਨਾ। ਅਜੇ ਤਾਂ ਕਿਰਪਾ ਕਰ ਕੇ ਆਪਣੀ ਚੰਚਲ ਖਿੜਖਿੜਾਹਟ ਰੋਕ ਲੈ, ਦੇਵੀ। ਤੁਸੀਂ ਮੇਰੇ ਪੁਰਖਿਆਂ ਨੂੰ ਵੈਤਰਨੀ ਪਾਰ ਕਰਾਉਣ ਲਈ ਪ੍ਰਗਟ ਹੋਏ ਹੋ, ਏਨਾ ਗਿਆਨ ਹੀ ਕਾਫ਼ੀ ਹੈ।"

"ਅਮਾਤਿਐ ਜੀ", ਪਾਰਸ ਦੇਵ ਬੋਲਿਆ, "ਚੰਪਕ ਠੀਕ ਕਹਿ ਰਹੀ ਹੈ। ਮੰਨ ਲਵੋ, ਉਥੇ ਕਰਨ ਦਾ ਕੋਈ ਗੁਪਤਚਰ ਹੋਵੇ ਅਤੇ ਤੁਹਾਨੂੰ ਇਕ ਅਗਿਆਤ ਕੁਲ-ਸ਼ੀਲ ਮੁਟਿਆਰ ਨਾਲ ਦੇਖ ਲਵੇ, ਤਾਂ ਤੁਸੀਂ ਆਪਣੇ ਰਾਜੇਸ਼ਵਰ ਕਰਨ ਦੇਵ ਦੇ ਸਾਹਮਣੇ ਕੀ ਮੂੰਹ ਲੈ ਕੇ ਜਾਵੋਗੇ ?"

"ਹੁਣ ਤਾਂ ਮੈਂ ਮਾਤ ਖਾ ਹੀ ਗਿਆ, ਪਾਰਸ। ਮੈਂ ਆਪਣੇ ਨਿਰਣੇ ਵਿਚ ਆਪ ਹੀ ਬੱਝ ਗਿਆ ਹਾਂ। ਜਿਵੇਂ-ਜਿਵੇਂ ਨਚਾਉਣਾ ਹੋਵੇ, ਨਚਾ ਲਵੋ।"

"ਏਨੇ ਚਿੰਤਿਤ ਹੋਣ ਵਾਲੀ ਕੋਈ ਗੱਲ ਨਹੀਂ", ਪਾਰਸ ਬੋਲਿਆ। "ਚੰਪਕ ਦਾ ਵੰਸ਼-ਗੌਰਵ ਤੁਹਾਡੇ ਵੰਸ਼ ਤੋਂ ਭੋਰਾ ਵੀ ਘੱਟ ਨਹੀਂ ਹੈ। ਇਹ ਬ੍ਰਹਮਪੁਰੀ ਦੇ ਪ੍ਰਸਿੱਧ ਤ੍ਰਿਵੇਦੀਆਂ ਦੇ ਸ਼ਾਂਡਲੀਆ ਗੋਤ ਵਿਚ ਪੈਦਾ ਹੋਈ ਨਾਰੀ-ਰਤਨ ਹੈ। ਇਹਨੇ ਪੁਰਾਣੇ ਸਭ ਕੁਛ ਨੂੰ ਕੂੜੇ ਦਾ ਢੇਰ ਸਮਝ ਕੇ ਇਉਂ ਸੁੱਟ ਦਿੱਤਾ ਹੈ ਜਿਵੇਂ ਉਹਦੇ ਨਾਲ ਇਹਦਾ ਕਦੀ ਕੋਈ ਸੰਬੰਧ ਰਿਹਾ ਹੀ ਨਾ ਹੋਵੇ। ਇਹਨੇ ਤੁਹਾਡੇ ਨਾਲ ਤੁਰਨ ਅਤੇ ਨਾਲ-ਨਾਲ ਰਹਿਣ ਦੀ ਵਚਨ-ਬੱਧਤਾ ਨੂੰ ਇਸ ਸ਼ਰਤ ਉੱਤੇ ਸ੍ਵੀਕਾਰ ਕੀਤਾ ਹੈ ਕਿ ਤੁਹਾਨੂੰ ਅਸਿਧਾਰਾ-ਵਰਤ ਦਾ ਪਾਲਨ ਕਰਨਾ ਪਵੇਗਾ। ਤੁਹਾਨੂੰ ਅੰਦਰਲੇ ਕਮਰੇ ਵਿਚ, ਜਿਥੇ ਤੁਸੀਂ ਅਤੇ ਚੰਪਕ ਇਕੱਠ ਰਹੋਗੇ, ਕੁਸ਼ ਦੇ ਗੱਦੇ ਉੱਤੇ ਬਿਸਤਰਾ ਵਿਛਾ ਕੇ ਭੁੰਜੇ ਪੈਣਾ ਪਵੇਗਾ। ਤੁਸੀਂ ਇਹਦੀ ਇੱਜ਼ਤ ਦੀ ਰਾਖੀ ਪ੍ਰਾਣਾਂ ਨੂੰ ਸੰਕਟ ਵਿਚ ਪਾ ਕੇ ਵੀ ਕਰਨੀ ਹੋਵੇਗੀ। ਮੁਟਿਆਰ ਦੇ ਪਿਤਾ-ਪਿਤਾਮਾ ਜੇ ਰਾਜਾ ਚੰਦਰ ਦੇਵ ਦੇ ਸਨੇਹ-ਸੂਤਰ ਵਿਚ ਬੱਝੇ ਨਾ ਹੁੰਦੇ ਤਾਂ ਤੁਸੀਂ ਆਪਣੇ ਆਪ ਨੂੰ ਸਾਖਿਆਤ ਰਿਸ਼ੀ ਐਲਾਨ ਕੇ ਵੀ ਇਹਦੇ ਪੈਰ ਦੀ ਇਕ ਉਂਗਲੀ ਦਾ ਦਰਸ਼ਨ ਵੀ ਨਾ ਕਰ ਸਕਦੇ। ਸਮਝ ਗਏ ਨਾ !"

ਅਨੰਤ ਪਾਟੀਆਂ ਅੱਖਾਂ ਨਾਲ ਪਾਰਸ ਵੱਲ ਦੇਖਦਾ ਰਿਹਾ। ਚੰਪਕ ਹੁਣ ਬਿਲਕੁਲ ਚੁੱਪ ਸੀ। ਪਾਰਸ ਨੇ ਚੰਪਕ ਦੇ ਦੁਪੱਟੇ ਦੀ ਕੰਨੀ ਅਨੰਤ ਦੇ ਕੱਪੜੇ ਨਾਲ ਬੰਨ੍ਹ ਦਿੱਤੀ।

"ਚਲੋ, ਅਮਾਤਿਐ, ਦਰਸ਼ਨਾਂ ਲਈ ਮੈਂ ਪਿਛਲੇ ਦੁਆਰ ਕੋਲ ਪ੍ਰਬੰਧ ਕਰ ਚੁਕਿਆ ਹਾਂ।"

ਦੋਵੇਂ ਅੰਦਰ ਜਾਣ ਹੀ ਲੱਗੇ ਸਨ ਕਿ ਸਾਹਮਣੇ ਖੜ੍ਹੇ ਬਿਰਜੂ ਸਿੰਘ ਜਦੁਵੰਸ਼ੀ ਨੂੰ ਪਾਰਸ ਨੇ ਦੇਖ ਲਿਆ।

"ਆਓ, ਪਿਛਲੇ ਦਰਵਾਜ਼ੇ ਵੱਲ", ਏਨਾ ਕਹਿ ਕੇ ਪਾਰਸ ਦਰਸ਼ਨ ਲਈ ਕਤਾਰ ਵਿਚ ਖੜ੍ਹੀ ਭੀੜ ਵਿਚ ਗੁਆਚ ਗਿਆ।

"ਆਰੀਆ !" ਅਨੰਤ ਨੇ ਬਿਰਜੂ ਸਿੰਘ ਕੋਲ ਜਾ ਕੇ ਕਿਹਾ, "ਤੁਹਾਡੇ ਨਾਲ ਇਥੇ ਮੁਲਾਕਾਤ ਹੋਵੇਗੀ, ਇਹ ਮੈਂ ਸੋਚਿਆ ਵੀ ਨਹੀਂ ਸੀ। ਇਹ ਹੈ ਤੁਹਾਡੀ ਨੂੰਹ। ਅਸੀਂ ਦਰਸ਼ਨ ਕਰਨ ਜਾ ਰਹੇ ਹਾਂ। ਦੇਵਾਲੇ ਦੇ ਮੁੱਖ ਪ੍ਰਬੰਧਕ ਨੇ ਭੀੜ ਤੋਂ ਵੱਖਰਾ ਸਾਡੇ ਦਰਸ਼ਨ ਦਾ ਪ੍ਰਬੰਧ ਕਰ ਦਿੱਤਾ ਹੈ।"

"ਵਾਹ, ਅੰਤੂ ਬੇਟੇ", ਬਿਰਜੂ ਸਿੰਘ ਨੇ ਚਰਨਾਂ ਉੱਤੇ ਝੁਕੇ ਅਨੰਤ ਨੂੰ ਸੀਨੇ ਨਾਲ ਲਾ ਲਿਆ। "ਮੇਰੀਆਂ ਅੱਖਾਂ ਥੱਕ ਗਈਆਂ। ਵਾਹ-ਵਾਹ, ਪ੍ਰਭੂ ਦੀ ਕਿਰਪਾ ਹੈ। ਅੱਜ ਹੀ ਰਾਜਾ ਤੈਨੂੰ ਯਾਦ ਕਰ ਰਹੇ ਸਨ। ਬਾਤ ਦਾ ਬਤੰਗੜ ਬਣ ਜਾਂਦਾ ਹੈ ਭਾਈ, ਇਸ ਕਰਕੇ ਇਥੇ ਨਹੀਂ ਦੱਸਾਂਗਾ। ਬੱਸ ਰਾਜਾ ਨੂੰ ਤੇਰੇ ਆਉਣ ਦੀ ਉਡੀਕ ਸੀ। ਸੋ ਪ੍ਰਭੂ ਦੀ ਕਿਰਪਾ ਨਾਲ ਤੂੰ ਆ ਗਿਆ।"

ਬਿਰਜੂ ਸਿੰਘ ਬਹੂ ਵੱਲ ਦੇਖ ਕੇ ਬੋਲੇ, "ਬਹੂ ਤਾਂ ਲੱਖਾਂ ਵਿਚੋਂ ਇਕ ਹੈ। ਪਰ ਮੇਰਾ ਬੇਟਾ ਅੰਤੂ ਵੀ ਲੱਖਾਂ ਵਿਚੋਂ ਇਕ ਹੀ ਹੈ। ਮੈਨੂੰ ਖਾਲੀ ਹੱਥ ਬਹੂ ਨੂੰ ਮਿਲਣਾ ਪੈ ਰਿਹਾ ਹੈ, ਅੰਤੂ ਬੇਟਾ, ਬਹੁਤ ਪਛਤਾਵਾ ਰਹੇਗਾ। ਜਾਓ ਭਾਈ, ਤੁਸੀਂ ਲੋਕ ਦਰਸ਼ਨ ਕਰ ਆਓ।"

ਅਵਿਮੁਕਤੇਸ਼ਵਰ ਵਿਚ ਬਲਦ, ਕੁਹਾੜਾ ਅਤੇ ਤ੍ਰਿਸੂਲ ਉੱਕਰੇ ਵਾਲੇ ਪੱਕੀ ਮਿੱਟੀ ਦੇ ਸਿੱਕੇ ਚਲਦੇ ਸਨ। ਇਹ ਸਿੱਕੇ ਮੰਦਰ ਦੇ ਪ੍ਰਧਾਨ ਵੱਲੋਂ ਚਲਾਏ ਜਾਦੇ ਸਨ। ਇਹਨਾਂ ਸਿੱਕਿਆਂ ਦੀ ਪ੍ਰਾਚੀਨਤਾ ਪ੍ਰਮਾਣਿਤ ਹੈ। ਅਵਿਮੁਕਤੇਸ਼ਵਰ ਭੱਟਾਰਕ ਉੱਤਰਾਪਥ ਦੇ ਰਾਜਵੰਸ਼ਾਂ ਦੇ ਮੁਕਟਮਣੀ ਹੋਣ ਕਾਰਨ ਨਮਸਕਾਰ ਕਰਨ ਦੇ ਯੋਗ ਸਨ, ਪ੍ਰਨਾਮ ਕਰਨ ਦੇ ਯੋਗ ਸਨ। ਲਗਦਾ ਹੈ, ਨੇੜੇ-ਤੇੜੇ ਦੇ ਅਨੇਕ ਛੋਟੇ-ਵੱਡੇ ਮੰਦਰਾਂ ਦੇ ਪ੍ਰਬੰਧ ਦੀ ਜ਼ਿੰਮੇਵਾਰੀ ਵੀ ਅਵਿਮੁਕਤੇਸ਼ਵਰ ਸੰਸਥਾਨ ਦੇ ਪ੍ਰਧਾਨ-ਮਠਾਧੀਸ਼ ਦੀ ਹੀ ਸੀ।

ਨੰਦੀਸ਼ਵਰ ਦੇ ਨੇੜੇ ਵਰੁਣਾ ਤੱਕ ਜੋ ਨਾਲਾ ਵਗਦਾ ਸੀ, ਉਹਦੇ ਵਿਚਕਾਰਲੇ ਮਹਾਂਵਣ ਵਾਲੇ ਹਿੱਸੇ ਵਿਚ ਇਹ ਗੰਗਾ ਦੇ ਪੱਛਮੀ ਕੰਢੇ ਦੇ ਕੋਲ ਸੌ ਕੁ ਹੱਥ ਦੀ ਦੂਰੀ ਉੱਤੇ ਹੈ। ਅਵਿਮੁਕਤੇਸ਼ਵਰ ਦਾ ਅਦੁਤੀ ਰੁਦਰਾਲਿਆ ਸੰਪੂਰਨ ਭਾਰਤ ਵਿਚ ਮਹਾਨ ਸ੍ਵੈਂਭੂ, ਜੋਤੀ-ਲਿੰਗ ਦੇ ਰੂਪ ਵਿਚ ਪੂਜਿਆ ਜਾਂਦਾ ਸੀ।

ਅਵਿਮੁਕਤੇਸ਼ਵਰ ਦੇ ਸਾਹਮਣੇ ਸਿਰ ਝੁਕਾ ਕੇ ਬੈਠੇ ਅਨੰਤ ਨੇ ਮਨ-ਹੀ-ਮਨ ਪ੍ਰਾਰਥਨਾ ਕੀਤੀ। ਉਹਨੇ ਦੇਵਾਦੇਵ ਅਵਿਮੁਕਤੇਸ਼ਵਰ ਨੂੰ ਆਪਣੇ ਪਿਤਾਮਾ, ਭਾਰਤ-ਪ੍ਰਸਿੱਧ ਨੀਤੀ-ਨਿਪੁੰਨ ਪ੍ਰਭਾਸ ਦਾ ਗੌਰਵ ਅਟੁੱਟ ਬਣਾਈ ਰੱਖਣ ਦੀ ਬੇਨਤੀ ਕੀਤੀ। ਕੋਲ ਹੀ ਬੈਠੀ ਚੰਪਕ ਦੇਹਲੀ ਉੱਤੇ ਸਿਰ ਟੇਕੇ-ਟੇਕੇ ਪ੍ਰਾਰਥਨਾ ਕਰ ਰਹੀ ਸੀ। ਉਹਦੀ ਬੇਨਤੀ ਚਲਦੀ ਰਹੀ ਅਤੇ ਪੂਰੀ ਇਕ ਘੜੀ ਮਗਰੋਂ ਉਹਨੇ ਸਿਰ ਚੁੱਕਿਆ।

"ਉਡੀਕ ਕਰਦਿਆਂ ਘਬਰਾ ਤਾਂ ਨਹੀਂ ਗਏ, ਸੈਨਾਪਤੀ ?"

"ਸੁਣ ਚੰਪਕ", ਅਨੰਤ ਨੇ ਖਿਮਾ ਮੰਗਦਿਆਂ ਕਿਹਾ, "ਦੇਵੀ, ਮੈਂ ਤੁਹਾਡੇ ਸਨਮਾਨ ਦੀ ਰਾਖੀ ਦਾ ਜੋ ਵਚਨ ਦਿੱਤਾ ਹੈ, ਉਹਦੀ ਸਿੱਧੀ ਅਵਿਮੁਕਤੇਸ਼ਵਰ ਮਹਾਂ-ਪ੍ਰਭੂ ਕਰੇ, ਇਹੋ ਪ੍ਰਾਰਥਨਾ ਕਰ ਰਿਹਾ ਸੀ।"

"ਤਾਂ ਕੀ ਮੈਨੂੰ ਵੀ ਦੱਸਣਾ ਪਵੇਗਾ ਕਿ ਮੈਂ ਅਵਿਮੁਕਤੇਸ਼ਵਰ ਤੋਂ ਕੀ ਮੰਗਿਆ ?"

"ਨਹੀਂ ਦੇਵੀ, ਤੁਸੀਂ ਆਪ ਦੱਸਣਾ ਚਾਹੋ ਤਾਂ ਉਪਕਾਰ ਹੋਵੇਗਾ. ਨਹੀਂ ਤਾਂ ਕੋਈ ਗੱਲ ਨਹੀਂ।"

"ਸੈਨਾਪਤੀ, ਮੈਂ ਕਿਤੇ ਪੜ੍ਹਿਆ ਸੀ—ਜਿਵੇਂ ਬਰਖਾ ਹਟਦਿਆਂ ਹੀ ਹਿਮਾਲਾ ਪਾਰ ਦੀਆਂ ਝੀਲਾਂ ਤੋਂ ਆਏ ਸਫ਼ੈਦ ਰਾਜਹੰਸ ਇਸ ਨਗਰ ਦੀ ਪੁਸ਼ਕਰਿਣੀ, ਜਲ-ਭੰਡਾਰਾਂ ਅਤੇ ਝੀਲਾਂ ਉਤੇ ਛਾ ਜਾਂਦੇ ਹਨ, ਉਸੇ ਪ੍ਰਕਾਰ ਠੰਢ ਅਤੇ ਬਰਫ਼ ਤੋਂ ਆਪਣੇ ਭਗਤਾਂ ਦੀ ਰਾਖੀ ਕਰਨ ਲਈ ਦੇਵਾ-ਅਧਿਦੇਵ ਸ਼ਿਵ ਆਪਣੀ ਪਿਆਰੀ ਦੇ ਨਾਲ ਨੰਦੀ ਉਤੇ ਸਵਾਰ ਹੋ ਕੇ ਮੈਦਾਨੀ ਖੇਤਰਾਂ ਵੱਲ ਚੱਲ ਪੈਂਦੇ ਹਨ। ਸ਼ਿਵ ਉਸ ਸਮੇਂ ਕਰੋਧ ਵਿਚ ਨਹੀਂ ਹੁੰਦੇ। ਉਹ ਨੀਲੇ-ਲਾਲ ਅਤੇ ਨੀਲੇ-ਪੀਲੇ ਨਹੀਂ ਹੁੰਦੇ। ਉਹ ਕੇਵਲ ਨਿਰਮਲਤਾ ਅਤੇ ਸਫ਼ੈਦੀ ਦੇ ਸਮੁੱਚ ਦੇ ਰੂਪ ਵਿਚ ਸਾਕਾਰ ਹੋ ਜਾਂਦੇ ਹਨ। ਸਫ਼ੈਦ ਕੈਲਾਸ਼, ਸਫ਼ੈਦ ਗੌਰੀ, ਸਫ਼ੈਦ ਗੰਗਾ, ਸਫ਼ੈਦ ਨੰਦੀ, ਸਫ਼ੈਦ ਚੰਦਰਮਾ, ਸਫ਼ੈਦ ਨਾਗ ਅਤੇ ਆਪ ਗੋਰੇ-ਚਿੱਟੇ ਸ਼ਿਵ। ਕਾਲੀਦਾਸ ਦਾ ਨਾਂ ਤਾਂ ਤੁਸੀਂ ਸੁਣਿਆ ਹੀ ਹੋਵੇਗਾ, ਸੈਨਾਪਤੀ ?" ਚੰਪਕ ਬੋਲੀ।

ਅਨੰਤ ਨੇ ਫਿੱਕੀ ਹਾਸੀ ਨਾਲ ਆਪਣੀ ਰੁਚੀ ਪ੍ਰਗਟ ਕਰ ਦਿੱਤੀ।

"ਜਾਣ ਦਿਓ ਸਾਹਿਤ ਨੂੰ ਚੁੱਲ੍ਹੇ ਵਿਚ। ਗੱਲ ਤਾਂ ਸਫ਼ੈਦ ਸ਼ਿਵ ਦੀ ਹੋ ਰਹੀ ਸੀ, ਜਿਨ੍ਹਾਂ ਦੇ ਭਾਰਤ-ਪ੍ਰਸਿੱਧ ਮੰਦਰ ਵਿਚ ਅਸੀਂ ਖੜ੍ਹੇ ਹਾਂ। ਮੈਨੂੰ ਆਕਾਸ਼-ਮਾਰਗ ਉੱਤੇ ਉਡਦੇ ਹੋਏ ਸ਼ਿਵ ਅਤੇ ਉਹਨਾਂ ਦੀਆਂ ਬਾਂਹਾਂ ਦੀ ਜੱਫੀ ਵਿਚ ਲਈ ਹੋਈ ਪਰਬਤਰਾਜ-ਕੰਨਿਆ ਦੀ ਕਲਪਨਾ ਨਾਲ ਹੀ ਨਸ਼ਾ ਹੋ ਜਾਂਦਾ ਹੈ। ਤੁਹਾਨੂੰ ਪਤਾ ਹੈ ਸੈਨਾਪਤੀ", ਉਹ ਪਤਾ ਨਹੀਂ ਕੀ ਸੋਚਦੀ ਹੋਈ ਬੋਲੀ. "ਕਿ ਅਵਿਮੁਕਤੇਸ਼ਵਰ ਦਾ ਅਰਥ ਕੀ ਹੈ ?"

ਅਨੰਤ ਚੁੱਪ ਰਹਿ ਗਿਆ ਕਿਉਂਕਿ ਨਾ ਤਾਂ ਉਹਨੇ ਕੀਰਤ ਵਾਂਗ ਪੂਰੇ ਉੱਤਰਾਪਥ ਦੀ ਯਾਤਰਾ ਕੀਤੀ ਹੋਈ ਸੀ ਅਤੇ ਨਾ ਰਾਜਧਾਨੀਆਂ ਤੋਂ ਬਿਨਾਂ ਕਿਸੇ ਵੀ ਨਗਰ ਦੇ ਮਹੱਤਵ-ਪੂਰਨ ਤੀਰਥਾਂ ਦਾ ਵੇਰਵਾ ਜਾਣਨ ਜਾ ਜਤਨ ਹੀ ਕੀਤਾ ਸੀ।

"ਖਿਮਾ ਕਰਨਾ ਦੇਵੀ, ਮੈਂ ਪਾਰਲੌਕਿਕ ਜੀਵਨ-ਸੁਧਾਰ-ਅੰਦੋਲਨ ਦਾ ਨਾ ਤਾਂ ਨੇਤਾ ਹਾਂ. ਨਾ ਕਾਰਜਕਰਤਾ। ਮੈਨੂੰ ਪਰਿਵਾਰ ਤੋਂ ਕੇਵਲ ਇਕ ਪ੍ਰਸਾਦ ਮਿਲਿਆ ਹੈ--ਕੂਟਨੀਤੀ ਦਾ ਗਿਆਨ। ਜਦੋਂ ਉਸੇ ਵਿਚ ਮੈਂ ਪਹਿਲੇ ਕਦਮ ਵਿਚ ਸਭ ਕੁਛ ਜਿੱਤ ਕੇ ਵੀ ਹਾਰ ਗਿਆ, ਕਿਉਂਕਿ ਆਪਣੀਆਂ ਉਤੇਜਨਾਵਾਂ ਨੂੰ ਵੱਸ ਵਿਚ ਕਰਨ ਦੀ ਸਾਧਨਾ ਵਿਚ ਪਰਪੱਕ ਨਹੀਂ ਸੀ, ਖਿਮਾ ਕਰਨਾ ਦੇਵੀ, ਮੈਨੂੰ ਅਵਿਮੁਕਤੇਸ਼ਵਰ ਦੀ ਉਤਪਤੀ ਦਾ ਕੋਈ ਗਿਆਨ ਨਹੀਂ।"

"ਪਾਰਵਤੀ ਨੇ ਪਤੀ ਕੋਲ ਜਾਣ ਲਈ ਸਫੈਦ-ਰੇਸ਼ਮੀ ਬਸਤਰ ਪਾਏ ਅਤੇ ਇਹ ਵੇਸ ਕਾਲੀਦਾਸ ਨੂੰ ਇਉਂ ਲਗਿਆ ਜਿਵੇਂ ਪਾਰਬਤੀ ਕਾਸ਼ ਘਾਹ ਦੇ ਵਣਾਂ ਨਾਲ ਕੱਜੀ ਹੋਈ ਪ੍ਰਿਥਵੀ ਵਾਂਗ ਸੁਸ਼ੋਭਿਤ ਹੋ ਰਹੀ ਸੀ। ਇਸੇ ਸ਼ੋਭਾ ਨੂੰ ਅਸੀਂ ਕਾਸ਼ੀ-ਜਨ, ਕੇਵਲ ਇਕ ਸ਼ਬਦ ਵਿਚ ਕਹਿਣਾ ਹੋਵੇ ਤਾਂ, ਅਨੰਦ-ਵਣ ਕਹਿੰਦੇ ਹਾਂ।"

"ਤੂੰ ਸੱਚ-ਮੁੱਚ ਵਿਦਿਆ ਦੀ ਧਨੀ ਹੈਂ, ਦੇਵੀ।"

"ਤੁਹਾਨੂੰ ਇਹ ਸਭ ਚੰਗਾ ਨਹੀਂ ਲੱਗ ਰਿਹਾ ? ਹੈ ਨਾ ਸੈਨਾਪਤੀ ? ਭਾਵ ਤੁਹਾਨੂੰ ਨਾ

ਤਾਂ ਸਾਹਿਤ ਵਿਚ ਦਿਲਚਸਪੀ ਹੈ ਅਤੇ ਨਾ ਅਧਿਆਤਮ ਵਿਚ। ਤੁਸੀਂ ਮੇਰੇ ਨਾਲ ਇਸ ਲਈ ਗੁੱਸੇ ਹੋ ਕਿ ਇਕ ਅਬਲਾ ਦਾ ਸ਼ਾਸਤਰ-ਗਿਆਨ ਵਿਚ ਰੁਚੀ ਲੈਣਾ ਅਪਰਾਧ ਹੈ। ਖਿਮਾ ਕਰਨਾ ਆਰੀਆ, ਮੈਂ ਅਜਿਹਾ ਅਪਰਾਧ ਹੁਣ ਕਦੀ ਨਹੀਂ ਕਰਾਂਗੀ।"

ਚੰਪਕ ਨੇ ਆਪਣੇ ਸਿਰ ਨੂੰ ਇਕ ਝਟਕਾ ਦਿੱਤਾ ਅਤੇ ਖੁਲ੍ਹੇ ਹੋਏ ਲੰਮੇ-ਲੰਮੇ ਕੇਸਾਂ ਵਿਚ ਆਪਣਾ ਚਿਹਰਾ ਛੁਪਾ ਲਿਆ। ਅਨੰਤ ਦੀ ਹਾਲਤ ਬੜੀ ਤਰਸਯੋਗ ਸੀ। ਚੰਪਕ ਉਹਨੂੰ ਧੱਕਾ ਵੀ ਦੇ ਰਹੀ ਸੀ, ਉਹਨੂੰ ਸੰਭਾਲ ਵੀ ਰਹੀ ਸੀ। ਉਹ ਕੇਸਾਂ ਵਿਚ ਚਿਹਰਾ ਛੁਪਾਉਣ ਦਾ ਜਤਨ ਵੀ ਕਰ ਰਹੀ ਸੀ। ਉਹਨੂੰ ਆਪ ਨੂੰ ਲੱਗ ਰਿਹਾ ਸੀ ਕਿ ਆਰੀਆ ਰੱਜੁਕ ਨੇ ਇਕ ਆਮ ਨਾਰੀ ਦੀ ਥਾਂ ਇਸ ਪ੍ਰਕਾਰ ਦੀ ਮਾਨਸਿਕ ਬਣਤਰ ਵਾਲੀ ਅਦੁਭੁਤ ਮੁਟਿਆਰ ਭੇਜੀ ਹੈ ਜੋ ਮੇਰੇ ਲਈ ਇਕ ਚੁਣੌਤੀ ਬਣ ਕੇ ਆਈ ਹੈ। 'ਤਾਂ ਬਜ਼ੁਰਗ ਰੱਜੁਕ', ਉਹਨੇ ਮਨ-ਹੀ-ਮਨ ਪ੍ਰਨਾਮ ਕੀਤਾ, 'ਮੇਰੇ ਸੰਜਮ, ਗਿਆਨ, ਹੌਂਸਲੇ, ਧੀਰਜ, ਵਿਹਾਰ, ਵਿਚਾਰ, ਸੰਸਕਾਰ-ਅਸੰਸਕਾਰ, ਭਾਵ ਜੋ ਕੁਛ ਵੀ ਮੇਰੀ ਮਾਨਸਿਕਤਾ ਨਾਲ ਜੁੜਿਆ ਹੋਇਆ ਹੈ, ਉਸ ਸਭ ਕੁਝ ਉੱਤੇ ਤੁਸੀਂ ਪ੍ਰਸ਼ਨ-ਚਿੰਨ੍ਹ ਲਾ ਦਿੱਤਾ ਹੈ। ਮੇਰੀ ਕੂਟਨੀਤੀ ਦੀ ਸਮਰੱਥਾ ਨੂੰ ਇਕ ਝਟਕਾ ਲਗਿਆ, ਤੁਸੀਂ ਮੇਰੇ ਬੁੱਧੀ-ਬਲ ਉੱਤੇ ਹੱਸ ਦਿੱਤਾ। ਤੁਸੀਂ ਮੇਰੇ ਪਿਤਾ ਦੇ ਮਿੱਤਰ ਹੋ, ਇਸ ਲਈ ਆਪਣੇ ਵੱਲੋਂ ਕੋਈ ਸਫ਼ਾਈ ਦੇਣਾ ਉਚਿਤ ਨਹੀਂ। ਸਾਰਾ ਨਿਰਣਾ ਮੈਂ ਆਪ ਕਰਨਾ ਹੈ ਅਤੇ ਉਹਦਾ ਉਚਿਤ-ਅਨੁੱਚਿਤ ਹੋਣਾ ਵੀ ਮੈਂ ਆਪ ਹੀ ਭੋਗਣਾ ਹੈ।'

"ਅੰਤੂ ਪੁੱਤਰ", ਬਿਰਜੂ ਸਿੰਘ ਜਦੁਵੰਸ਼ੀ ਨੇ ਉਹਦੇ ਮੋਢੇ ਉੱਤੇ ਹਥੇਲੀ ਰੱਖੀ। "ਉਤੇ ਰਾਜਾ ਬਹੁਤ ਸਮੇਂ ਤੋਂ ਤੇਰੀ ਉਡੀਕ ਕਰ ਰਹੇ ਹਨ। ਜਦੋਂ ਮੈਂ ਦੱਸਿਆ ਕਿ ਸੈਨਾਪਤੀ ਅੰਤੂ ਆ ਗਏ ਹਨ ਮਹਾਰਾਜ, ਤਾਂ ਪਤਾ ਹੈ ਉਹਨਾਂ ਨੇ ਕੀ ਕਿਹਾ ?"

"ਨਹੀਂ ਆਰੀਆ।"

"ਉਹਨਾਂ ਨੇ ਕਿਹਾ ਕਿ 'ਘੋੜ-ਸਵਾਰਾਂ ਦੀ ਇਕ ਟੁਕੜੀ ਨੂੰ ਅੰਤੂ ਦੇ ਸੁਆਗਤ ਲਈ ਭੇਜਿਆ ਜਾਵੇ ਅਤੇ ਉਹਨਾਂ ਦੀ ਪਤਨੀ ਲਈ ਇਕ ਪਾਲਕੀ।' ਸਭ ਲੋਕ ਖੜ੍ਹੇ ਹਨ ਬੇਟੇ, ਹੁਣ ਦੇਰ ਨਾ ਕਰੋ।"

ਅਨੰਤ ਨੇ ਚੰਪਕ ਨੂੰ ਚੱਲਣ ਦਾ ਇਸ਼ਾਰਾ ਕੀਤਾ ਅਤੇ ਦੋਵੇਂ ਬਿਰਜੂ ਸਿੰਘ ਨਾਲ ਮੁੱਖ ਦੁਆਰ ਤੋਂ ਬਾਹਰ ਆ ਗਏ।

"ਤੇਰਾ ਘੋੜਾ ਕਿਥੇ ਹੈ, ਬੇਟੇ ?"

"ਔਹ ਸਾਹਮਣੇ ਬੰਨ੍ਹਿਆ ਹੈ, ਆਰੀਆ।"

ਅੰਤੂ ਆਪਣੇ ਘੋੜੇ ਉੱਤੇ ਸਵਾਰ ਹੋ ਗਿਆ। ਚੰਪਕ ਪਾਲਕੀ ਵਿਚ ਬੈਠ ਗਈ। ਅੰਤੂ ਦੇ ਅੱਗੇ-ਅੱਗੇ ਦਸ ਘੋੜ-ਸਵਾਰ ਸਨ ਅਤੇ ਪਾਲਕੀ ਦੇ ਪਿਛੇ-ਪਿਛੇ ਦਸ ਘੋੜੇ ਸਨ। ਉਹ ਸਭ ਕਰਨਮੇਰੂ ਵੱਲ ਚੱਲ ਪਏ।

ਸਵੇਰਾ ਹੋਇਆਂ ਤਿੰਨ-ਚਾਰ ਘੜੀਆਂ ਬੀਤ ਚੁੱਕੀਆਂ ਸਨ। ਅਨੰਤ ਆਪਣੇ ਕਮਰੇ ਵਿਚ ਬੈਠਾ ਪੂਜਾ ਕਰ ਰਿਹਾ ਸੀ। ਉਹਦੇ ਸਾਹਮਣੇ ਮੈਹਰ ਦੀ ਸ਼ਾਰਦਾ ਦਾ ਇਕ ਚਿੱਤਰ

ਸੀ। ਉਹ ਕਿਸੇ ਕੁਸ਼ਲ ਚਿਤਰਕਾਰ ਨੇ ਇਉਂ ਬਣਾਇਆ ਸੀ ਕਿ ਉਹ ਦੇਖਣ ਵਿਚ ਉੱਪਰ ਨੂੰ ਜਾ ਰਹੀਆਂ ਪੌੜੀਆਂ ਦੀ ਕਾਲੀ-ਸਫ਼ੈਦ ਕਤਾਰ ਵਾਂਗ ਲਗਦਾ ਸੀ। ਇਹਨਾਂ ਪੌੜੀਆਂ ਦੀ ਪਿੱਠ-ਭੂਮੀ ਵਿਚ ਬਣਾਏ ਗਏ ਦੇਵੀ ਦੇ ਮੁੱਖ-ਮੰਡਲ ਉੱਤੇ ਬੜੀ ਸ਼ਾਂਤੀ ਅਤੇ ਸਹਿਜਤਾ ਸੀ। ਇਹ ਚਿਤਰ ਉਹਦੇ ਪਿਤਾ ਮਹੀਪਾਲ ਨੂੰ ਕਿਸੇ ਤੋਂ ਭੇਟ ਦੇ ਰੂਪ ਵਿਚ ਮਿਲਿਆ ਸੀ। ਉਹਨਾਂ ਨੇ ਇਸ ਉੱਤੇ ਸ਼ੀਸ਼ੇ ਜੜਵਾ ਕੇ ਇਹਨੂੰ ਪੂਰੀ ਤਰ੍ਹਾਂ ਸੁਰਖਿਅਤ ਕਰ ਦਿੱਤਾ ਸੀ।

ਤਦੇ ਹੀ ਕਮਰੇ ਦੇ ਦਰਵਾਜ਼ੇ ਉੱਤੇ ਹੌਲੀ-ਹੌਲੀ ਥੱਪ-ਥੱਪ ਹੋਈ। ਅਨੰਤ ਰੇਸ਼ਮੀ ਚਾਦਰ ਨੂੰ ਠੀਕ ਢੰਗ ਨਾਲ ਉੱਤੇ ਲੈਂਦਿਆਂ ਦੁਆਰ ਉਤੇ ਆਇਆ। ਉਹਨੇ ਤਖਤੇ ਖੋਲ੍ਹੇ। ਸਾਹਮਣੇ ਰਾਜ-ਰਾਜੇਸ਼ਵਰ ਕਰਨ ਦੇਵ ਅਤੇ ਪਟਰਾਣੀ ਆਵਲ ਦੇਵੀ ਖੜ੍ਹੇ ਸਨ।

"ਆਓ ਰਾਜਨ !" ਅਨੰਤ ਮਹਾਰਾਣੀ ਵੱਲ ਦੇਖਦਿਆਂ ਬੋਲਿਆ, "ਇਸ ਨਿਰਧਨ ਦੀ ਕੁਟੀਆ ਨੂੰ ਪਵਿੱਤਰ ਕਰਨ ਦੀ ਜੋ ਅਪਾਰ ਕਿਰਪਾ ਰਾਜੇ-ਰਾਜੇਸ਼ਵਰੀ ਨੇ ਕੀਤੀ ਹੈ, ਉਹਦੇ ਲਈ ਕਿਨ੍ਹਾਂ ਸ਼ਬਦਾਂ ਦੀ ਵਰਤੋਂ ਕਰਾਂ ! ਮੈਂ ਕ੍ਰਿਤਾਰਥ ਹੋਇਆ, ਰਾਜਨ !"

"ਸੈਨਾਪਤੀ, ਮਹਾਰਾਣੀ ਖੜਗ-ਵਿਦਿਆ ਦੀ ਅਦੁਭੁਤ ਨਿਪੁੰਨਤਾ ਦੀ ਚਰਚਾ ਸੁਣ ਕੇ ਆਪਣੇ ਆਪ ਨੂੰ ਰੋਕ ਨਾ ਸਕੀ। ਉਂਜ ਤਾਂ ਰਾਜ-ਕਾਜ ਲਈ ਸਭਾ-ਭਵਨ ਵੱਲ ਚੱਲਣਾ ਹੀ ਹੈ; ਮੈਂ ਸਿੱਧਾ ਉਧਰ ਹੀ ਜਾ ਰਿਹਾ ਸੀ। ਆਵਲ ਦੇਵੀ ਦੀ ਇੱਛਾ ਹੋਈ ਕਿ ਇਹ ਇਸ ਅਦੁਭੁਤ ਸੈਨਾਪਤੀ ਦੀ ਪਤਨੀ ਨੂੰ ਦੇਖਣ।"

"ਚੰਪਕ !" ਅਨੰਤ ਨੇ ਆਵਾਜ਼ ਦਿੱਤੀ।

"ਆ ਰਹੀ ਹਾਂ, ਆਰੀਆ-ਪੁੱਤਰ।"

ਆਵਲ ਦੇਵੀ ਮੁਸਕਰਾਈ, "ਬੋਲੀ ਤਾਂ ਬੜੀ ਪਿਆਰੀ ਲੱਗੀ ਸੈਨਾਪਤੀ, ਹੁਣ ਉਸ ਖੜਗ-ਵਿਦਿਆ ਦੀ ਅਣਹੋਂਦ ਤੋਂ ਦੁਖੀ ਪਤਨੀ ਦਾ ਚਿਹਰਾ ਵੀ ਦਿਖਾ ਦਿਓ।"

ਚੰਪਕ ਨੇ ਦਰਵਾਜ਼ੇ ਵਿਚੋਂ ਪ੍ਰਵੇਸ਼ ਕੀਤਾ। ਸਫੈਦ ਰੇਸ਼ਮੀ ਬਸਤਰ। ਲੰਮੇ-ਲੰਮੇ ਕੇਸਾਂ ਦਾ ਸੁੰਦਰ ਜੂੜਾ। ਹਲਕੇ ਨੀਲੇ ਰੰਗ ਦੀ ਚੋਲੀ ਵਿਚ ਛੁਪੀਆ ਹੋਈਆਂ ਭਰਵੀਆਂ ਛਾਤੀਆਂ। ਗਲੇ ਵਿਚ ਸੋਨੇ ਦੀ ਇਕ ਸਾਧਾਰਨ ਮਾਲਾ ਅਤੇ ਹੱਥਾਂ ਵਿਚ ਹਾਥੀ-ਦੰਦ ਦੀਆਂ ਦੋ-ਦੋ ਚੂੜੀਆਂ।

"ਚੰਪਕ, ਇਹ ਹਨ ਮੇਰੇ ਆਸਰਾ-ਦਾਤਾ ਰਾਜ-ਰਾਜੇਸ਼ਵਰ ਕਰਨ ਦੇਵ ਅਤੇ ਇਹ ਹਨ ਕਿਰਪਾ ਦੀ ਸਾਖਿਆਤ ਮੂਰਤ ਰਾਜ-ਰਾਜੇਸ਼ਵਰੀ ਆਵਲ ਦੇਵੀ।"

ਚੰਪਕ ਨੇ ਦੋਵਾਂ ਦੇ ਪੈਰ ਛੂਹ ਕੇ 'ਨਮਸਕਾਰ' ਕਹੀ।

"ਸੈਨਾਪਤੀ, ਤੂੰ ਕੇਵਲ ਯੋਧਾ ਹੀ ਨਹੀਂ, ਤੂੰ ਦੁਰਲੱਭ ਸੁਭਾਗ ਵਾਲਾ ਵਿਅਕਤੀ ਵੀ ਹੈਂ। ਸੁਭਾਗ ਦਾ ਅਰਥ ਮੈਂ ਉਹੋ ਹੀ ਲੈਂਦੀ ਹਾਂ ਜੋ ਮਹਾਨ ਕਵੀ ਕਾਲੀਦਾਸ ਨੇ ਕਿਹਾ ਸੀ— ਪ੍ਰਿਯੇਸ਼ੁ ਸੌਭਾਗਯਫਲਾਹਿ ਚਾਰੂਤਾ।"

"ਇਹ ਤਾਂ ਦੇਵੀ, ਤੁਹਾਡੇ ਦਰਸ਼ਨ ਦਾ ਪ੍ਰਸਾਦ ਹੈ। ਤੁਸੀਂ ਮਿੱਟੀ ਦੇ ਕਿਣਕੇ ਨੂੰ ਹੀਰੇ ਦੇ ਟੁਕੜੇ ਵਿਚ ਬਦਲ ਸਕਦੇ ਹੋ। ਗਰਮੀ ਨਾਲ ਮੁਰਝਾਏ ਬੂਟਿਆਂ ਨੂੰ ਬਰਖਾ ਦੇ ਛਿੱਟਿਆਂ ਨਾਲ ਨੁਆਹ ਕੇ ਪਫੁੱਲਤ ਕਰ ਸਕਦੇ ਹੋ !"

ਏਨੇ ਨੂੰ ਕਮਰੇ ਵਿਚ ਦੋ ਦਾਸੀਆਂ ਚਾਂਦੀ ਦੇ ਥਾਲਾਂ ਵਿਚ ਰੱਖੇ ਹੋਏ ਚਾਂਦੀ ਦੇ ਹੀ ਕਟੋਰਿਆਂ ਵਿਚ ਖੀਰ ਲੈ ਆਈਆਂ। ਖੀਰ ਵਿਚ ਦਾਖਾਂ, ਪੱਕੇ ਹੋਏ ਕੇਲੇ ਦੇ ਰਸ ਦੀਆਂ ਬੂੰਦਾਂ, ਤਾਲਮਖਾਣਾ ਅਤੇ ਨਾਗਰੰਗ ਪਾਏ ਹੋਏ ਸਨ। ਅੰਤੂ ਨੇ ਇਕ ਕਟੋਰਾ ਚੁੱਕ ਕੇ ਰਾਜ-ਰਾਜੇਸ਼ਵਰ ਕਰਨ ਦੇਵ ਦੇ ਸਾਹਮਣੇ ਬੇਨਤੀ ਕਰਦਿਆਂ ਰੱਖ ਦਿਤਾ। ਦੂਜਾ ਕਟੋਰਾ ਉਹ ਆਵਲ ਦੇਵੀ ਨੂੰ ਦੇਣਾ ਚਾਹੁੰਦਾ ਸੀ ਕਿ ਉਹ ਮੁਸਕਰਾ ਕੇ ਬੋਲੀ, "ਮੈਂ ਤਾਂ ਤੁਹਾਡੀ ਪਤਨੀ ਦੇ ਹੱਥੋਂ ਲਵਾਂਗੀ, ਸੈਨਾਪਤੀ।"

ਚੰਪਕ ਵੀ ਮੁਸਕਰਾ ਪਈ, "ਇਸ ਉਚਿਤ ਕਿਰਿਆ ਲਈ ਮੈਂ ਕ੍ਰਿਤੱਗ ਹਾਂ, ਭੱਟਾਰਿਕੇ!" ਉਹਨੇ ਕਟੋਰਾ ਆਵਲ ਦੇਵੀ ਦੇ ਹੱਥ ਫੜਾ ਦਿੱਤਾ। ਇਹ ਇਕ ਵਿਸ਼ੇਸ਼ ਕਿਸਮ ਦਾ ਮਿੱਠਾ ਪਦਾਰਥ ਸੀ ਜੀਹਨੂੰ ਖਾਣ ਲਈ ਬਾਸ ਦੇ ਨਿੱਕੇ-ਨਿੱਕੇ ਚਮਚੇ ਸਨ। ਇਹਨੂੰ ਰਾਜਾ ਅਤੇ ਰਾਣੀ ਬੜੀ ਉਤਸੁਕਤਾ ਨਾਲ ਦੇਖ ਰਹੇ ਸਨ।

"ਕਿਰਪਾ ਕਰੋ, ਰਾਜਨ, ਖੀਰ ਪਵਿੱਤਰ ਕਰੋ।"

ਰਾਜਾ ਕਰਨ ਨੇ ਕਟੋਰੇ ਵਿਚੋਂ ਖੀਰ ਲੈ ਕੇ ਮੂੰਹ ਵਿਚ ਪਾਈ ਅਤੇ ਉਹਦੇ ਸੁਆਦ ਵਿਚ ਕੇਸਰ ਦੀ ਮਹਿਕ ਨਾਲ ਅਤਿਅੰਤ ਖ਼ੁਸ਼ ਹੋ ਗਏ।

"ਇਸ ਵਿਚ ਚੌਲ ਕਿਹੜੇ ਪਾਏ ਹਨ, ਸੈਨਾਪਤੀ?" ਕਰਨ ਦੇਵ ਨੇ ਪੁੱਛਿਆ।

"ਇਹਨੂੰ ਸ਼ਿਆਮਾਕ ਆਖਦੇ ਹਨ, ਰਾਜਨ। ਇਹਨੂੰ ਦੀਨ-ਦੁਖੀ ਲੋਕ ਹੀ ਖਾਂਦੇ ਹਨ।"

ਰਾਣੀ ਵੀ ਕਟੋਰੇ ਵੱਲ ਦੇਖ ਰਹੀ ਸੀ। ਜਦੋਂ ਉਹਨਾਂ ਨੇ ਵੀ ਕਰਨ ਦੇਵ ਵਾਂਗ ਸੁਆਦ ਦੇਖਿਆ ਤਾਂ ਹੱਸ ਕੇ ਬੋਲੀ, "ਇਹ ਕੀਹਨੇ ਬਣਾਈ ਹੈ, ਸੈਨਾਪਤੀ? ਮੇਰੀਆਂ ਦਾਸੀਆਂ ਤਾਂ ਅਜਿਹਾ ਸੁਆਦੀ ਪਦਾਰਥ ਬਣਾ ਹੀ ਨਹੀਂ ਸਕਦੀਆਂ।"

"ਇਹ ਤੁਹਾਡੀ ਇਸ ਦਾਸੀ, ਭਾਵ ਸੈਨਾਪਤੀ ਦੀ ਅਰਧਾਂਗਨੀ ਨੇ ਬਣਾਈ ਹੈ, ਆਰੀਏ", ਚੰਪਕ ਬੋਲੀ।

"ਵਾਹ!"

ਕਰਨ ਦੇਵ ਨੇ ਤਾੜੀ ਵਜਾਈ। ਦਾਸੀਆਂ ਨੇ ਥਾਲੀਆ ਅਤੇ ਕਟੋਰੇ ਚੁੱਕ ਲਏ। ਬਾਹਰ ਦੁਆਰ ਉੱਤੇ ਵੱਡੀਆਂ-ਵੱਡੀਆ ਪੇਟੀਆਂ ਲੈ ਕੇ ਨੌਕਰ ਖੜ੍ਹੇ ਹੋਏ ਸਨ। ਉਹਨਾਂ ਨੂੰ ਅੰਦਰ ਆਉਣ ਦਾ ਇਸ਼ਾਰਾ ਕੀਤਾ ਗਿਆ। ਦੋਵੇਂ ਪੇਟੀਆਂ ਲਿਆ ਕੇ ਕਰਨ ਦੇਵ ਦੇ ਸਾਹਮਣੇ ਰੱਖੀਆਂ ਗਈਆਂ।

"ਲਓ ਸੈਨਾਪਤੀ, ਇਹ ਤੁਹਾਡੀ ਪੇਟੀ ਹੈ, ਮੈਂ ਪਹਿਲਾ ਤਾਂ ਆਪਣੀ ਨੂੰਹ ਵਾਲੀ ਪੇਟੀ ਚੁੱਕਣਾ ਚਾਹੁੰਦਾ ਸੀ, ਫੇਰ ਸੋਚਿਆ ਕਿ ਜੋ ਆਪਣੇ ਪਿਆਰੇ ਦੇ ਪਵਿਤ੍ਰ ਪ੍ਰੇਮ ਪਿੱਛੇ ਮਤਵਾਲੀ ਰਹੀ, ਉਸ ਨੂੰਹ ਕੋਲ ਪਤੀ ਲਈ ਰੋਸ ਕਿਥੇ।"

"ਰਾਜਨ!" ਅੰਤੂ ਬੋਲਿਆ, "ਤੁਸੀਂ ਸਾਨੂੰ ਅਯੋਗਤਾ ਦਾ ਇਨਾਮ ਨਾ ਦਿਓ। ਜਦੋਂ ਤੁਹਾਡੀ ਸੇਵਾ ਵਿਚ ਕੁਛ ਕਰ ਕੇ ਆਇਆ, ਉਸ ਸਮੇਂ ਹੀ ਇਹ ਪੁਰਸਕਾਰ ਪ੍ਰਵਾਨ ਕਰਾਂਗਾ।"

ਰਾਜਾ ਕਰਨ ਦੇਵ ਜ਼ੋਰ ਦਿੰਦੇ ਹੀ ਰਹੇ, ਪਰ ਅਨੰਤ ਕਿਵੇਂ ਵੀ ਉਹ ਪੇਟੀ ਲੈਣ ਲਈ ਤਿਆਰ ਨਾ ਹੋਇਆ।

ਆਵਲ ਦੇਵੀ ਮੁਸਕਰਾਈ, "ਇਹ ਪੇਟੀ ਤਾਂ ਮੇਰੀ ਬਹੂ ਲਈ ਹੈ, ਜੋ ਮੇਰੀ ਸਹਿਯੋਗਨੀ ਦੇ ਰੂਪ ਵਿਚ ਮੇਰੇ ਕੋਲ ਰਹੇਗੀ। ਸੋ ਇਹ ਤਾਂ ਉਹਨੂੰ ਪ੍ਰਵਾਨ ਕਰਨੀ ਹੀ ਪਵੇਗੀ।" ਰਾਣੀ ਦੀਆਂ ਅੱਖਾਂ ਵਿਚ ਕੁਝ ਅਜਿਹਾ ਸੀ ਜਿਸਨੂੰ ਚੰਪਕ ਠੁਕਰਾ ਨਾ ਸਕੀ। "ਦੇਖੋ", ਰਾਣੀ ਨੇ ਰਾਜਾ ਵੱਲ ਸੰਕੇਤ ਕਰਦਿਆਂ ਕਿਹਾ, "ਨਾਰੀ ਦੀ ਗੱਲ ਨਾਰੀ ਹੀ ਸਮਝਦੀ ਹੈ, ਕਿਉਂਕਿ ਉਸ ਵਿਚ ਅੱਖਾਂ ਰਾਹੀਂ ਅੰਦਰ ਦੇ ਭਾਵ ਜਾਣਨ ਦੀ ਸਮਰੱਥਾ ਹੁੰਦੀ ਹੈ।"

ਰਾਜਾ-ਰਾਣੀ ਦੋਵੇਂ ਖੜ੍ਹੇ ਹੋ ਗਏ। ਆਵਲ ਦੇਵੀ ਨੇ ਚੰਪਕ ਨੂੰ ਬੁਲਾਇਆ ਅਤੇ ਆਪਣੀ ਬੁੱਕਲ ਵਿਚ ਛੁਪਾਇਆ ਹੋਇਆ ਜ਼ੇਵਰਾਂ ਵਾਲਾ ਡੱਬਾ ਕੱਢਿਆ। ਉਹਨੂੰ ਖੋਲ੍ਹ ਕੇ ਉਹਨਾਂ ਨੇ ਅਤਿਅੰਤ ਖ਼ੂਬਸੂਰਤ ਅਤੇ ਵਡਮੁੱਲੇ ਮੋਤੀਆਂ ਦਾ ਹਾਰ ਉਹਦੇ ਗਲ ਵਿਚ ਪਾ ਦਿੱਤਾ। ਚੰਪਕ "ਨਾ-ਨਾ" ਕਰਦੀ ਰਹੀ, ਪਰ ਆਵਲ ਦੇਵੀ ਨੇ ਹਾਰ ਪਾ ਹੀ ਦਿੱਤਾ। "ਇਹ ਹੈ, ਕੀ ਕਹਿੰਦੇ ਹਨ ਇਹਨੂੰ ਤੁਹਾਡੇ ਦੇਸ ਵਿਚ ?"

"ਮੂੰਹ-ਦਿਖਾਈ", ਨੌਕਰ ਬੋਲਿਆ।

"ਹਾਂ, ਤਾਂ ਕੀ ਬਿਨਾਂ ਕੁਛ ਦਿੱਤਿਆਂ ਹੀ ਮੂੰਹ-ਦਿਖਾਈ ਹੁੰਦੀ ਹੈ ਕਿਤੇ ? ਮੈਂ ਆਪਣੇ ਨਿਰਣੇ ਉੱਤੇ ਏਨੀ ਖ਼ੁਸ਼ ਹਾਂ ਕਿ ਸਮਝ ਵਿਚ ਨਹੀਂ ਆਉਂਦਾ, ਕੀਹਦਾ ਧੰਨਵਾਦ ਕਰਾਂ। ਬਹੂ ਦਾ ਬਸਤਰ ਇਕਦਮ ਸਫ਼ੈਦ ਲਿਸ਼ਕਦਾ ਹੈ ਅਤੇ ਮੇਰੀ ਦਿੱਤੀ ਹੋਈ ਮੋਤੀਆਂ ਦੀ ਮਾਲਾ ਵੀ ਕਿੰਨੀ ਲਿਸ਼ਕਦੀ ਹੈ। ਸਭ ਕੁਛ ਸਫ਼ੈਦ ਹੀ ਸਫ਼ੈਦ ਲਗਦਾ ਹੈ।"

"ਅੱਛਾ ਸੈਨਾਪਤੀ, ਮੈਂ ਸਭਾ-ਭਵਨ ਵੱਲ ਚੱਲ ਰਿਹਾ ਹਾਂ, ਤੁਸੀਂ ਤੁਰਤ ਆ ਜਾਓ", ਕਰਨ ਨੇ ਕਿਹਾ ਅਤੇ ਆਪਣੀ ਪੇਟੀ ਅਸ੍ਵੀਕਾਰ ਹੋ ਜਾਣ ਕਾਰਨ ਜਾਂ ਕਿਸੇ ਘਟਨਾ ਕਾਰਨ ਵਿਆਕੁਲ ਹੋਣ ਕਰਕੇ ਕਾਹਲੀ ਨਾਲ ਪੌੜੀਆਂ ਉੱਤਰਦਿਆਂ ਉਹ ਸਭਾ-ਭਵਨ ਵੱਲ ਚੱਲ ਪਏ।

"ਦੇਵੀ, ਤੁਹਾਨੂੰ ਕੁਛ ਸਮੇਂ ਲਈ ਇਕੱਲੀ ਛੱਡ ਰਿਹਾ ਹਾਂ। ਤੁਹਾਡੇ ਲਈ ਅੱਜ ਹੀ ਸਾਹਿਤ ਦੀਆਂ ਕੁਛ ਪੋਥੀਆ ਅਤੇ ਜਿਹੋ ਜਿਹਿਆਂ ਵਿਚ ਤੁਹਾਨੂੰ ਰੁਚੀ ਹੋਵੇ, ਉਹੋ ਜਿਹੇ ਅਧਿਆਤਮਕ ਗ੍ਰੰਥ ਮੰਗਵਾ ਦੇਵਾਂਗਾ।"

ਉਹ ਸੰਪੂਰਨ ਸੈਨਕ ਵੇਸ ਵਿਚ ਕਮਰੇ ਤੋਂ ਬਾਹਰ ਆਇਆ। ਉਹਨੇ ਟੰਗਵੀਂ ਸਫ਼ੈਦ ਧੋਤੀ ਉੱਤੇ ਕੇਸਰੀ ਅੰਗਰਖਾ ਪਹਿਣ ਰੱਖਿਆ ਸੀ। ਸੀਨੇ ਉੱਤੇ ਅਮੁੱਲ ਕਵਚ, ਜੋ ਲੋਹੇ ਦਾ ਬਣਿਆ ਹੋਇਆ ਧੀ, ਸੁਸ਼ੋਭਤ ਹੋ ਰਿਹਾ ਸੀ। ਅੱਜ ਉਹਨੇ ਜਾਣ ਕੇ ਹੀ ਕੇਸਰੀ ਪਗੜੀ ਬੰਨ੍ਹੀ ਸੀ, ਜਿਹੋ ਜਿਹੀ ਕਰਨ ਦੀ ਸੈਨਾ ਦੇ ਉੱਚੇ ਅਧਿਕਾਰੀ ਬੰਨ੍ਹਦੇ ਸਨ। ਪੂਰੀ ਤਰ੍ਹਾਂ ਸਜ-ਸੰਵਰ ਕੇ ਉਹਨੇ ਕਮਰਕਸਾ ਧਾਰਨ ਕੀਤਾ, ਜਿਸ ਵਿਚ ਉਹਦੀ ਪ੍ਰਸਿੱਧ ਤਲਵਾਰ ਲਟਕ ਰਹੀ ਸੀ।

"ਅੱਛਾ ਦੇਵੀ !"

"ਜੈ ਵਿਸ਼ਵੇਸ਼ਵਰ !" ਚੰਪਕ ਨੇ ਉਦਾਸ ਹੋ ਕੇ ਕਿਹਾ।

## 15

ਕਰਨ ਦੇਵ ਦਾ ਸਭਾ-ਭਵਨ ਅਮਾਤਿਆਂ, ਸੈਨਾਪਤੀਆਂ ਅਤੇ ਪਹਿਰੇਦਾਰਾਂ ਨਾਲ ਪੂਰੀ ਤਰ੍ਹਾਂ ਭਰਿਆ ਹੋਇਆ ਸੀ। ਅਨੰਤ ਦੁਆਰ ਉੱਤੇ ਪੁੱਜਿਆ। ਪਹਿਰੇਦਾਰ ਨੇ ਸਿਰ ਝੁਕਾ ਕੇ ਸੁਆਗਤ ਕੀਤਾ ਅਤੇ ਬਾਹਰਲੇ ਦੁਆਰ ਦੇ ਵਿਸ਼ਾਲ ਦਰਵਾਜ਼ੇ ਖੋਲ੍ਹ ਕੇ ਅਨੰਤ ਲਈ ਰਾਹ ਬਣਾ ਦਿੱਤਾ। ਅਨੰਤ ਹਾਥੀਆਂ ਦੇ ਸਮੂਹ ਵਿਚ ਬੱਬਰ ਸ਼ੇਰ ਵਾਂਗ ਜਾਪ ਰਿਹਾ ਸੀ। ਉਹਨੇ ਕਰਨ ਦੇਵ ਦੇ ਸਿੰਘਾਸਨ ਦੇ ਸਾਹਮਣੇ ਝੁਕ ਕੇ ਪ੍ਰਨਾਮ ਕੀਤਾ ਅਤੇ ਬੈਠਣ ਲਈ ਸਥਾਨ ਲੱਭ ਹੀ ਰਿਹਾ ਸੀ ਕਿ ਉਸੇ ਸਮੇਂ ਸ਼ੇਰ ਦੇ ਬੁੱਕਣ ਵਾਂਗ ਭੈਦਾਇਕ ਅਵਾਜ਼ ਉੱਭਰੀ, "ਸੈਨਾਪਤੀ ਅੰਤੂ, ਤੁਸੀਂ ਮੇਰੇ ਸਿੰਘਾਸਨ ਦੇ ਕੋਲ ਆ ਕੇ ਬੈਠੋ, ਜਿਵੇਂ ਸੱਜੇ ਹੱਥ ਮਹਾਬਲਾਧਿਕ੍ਰਿਤ ਅਸ਼ਵਗੰਧ ਬੈਠੇ ਹਨ।"

'ਤਾ ਮੇਰੀ ਗੈਰ-ਹਾਜ਼ਰੀ ਵਿਚ ਕਰਨ ਨੇ ਅਸ਼ਵਗੰਧ ਨੂੰ ਮਹਾਂਬਲਾਧਿਕ੍ਰਿਤ ਵੀ ਬਣਾ ਦਿੱਤਾ ਹੈ!' ਉਹਦੇ ਸਰੀਰ ਨੂੰ ਜਿਵੇਂ ਸੇਕ ਚੜ੍ਹਨ ਲਗਿਆ। ਉਹ ਸਵੇਰੇ ਆਪਣੇ ਨਿਵਾਸ ਉਤੇ ਰਾਜਾ-ਰਾਣੀ, ਦੋਵਾਂ ਦੇ ਆਉਣ ਬਾਰੇ ਚਿੰਤਾਤੁਰ ਸੀ। ਇਹ ਸਭ ਗੱਲਾਂ ਉਹਨੂੰ ਕਿਸੇ ਗੰਭੀਰ ਸੰਕਟ ਦੀ ਸੂਚਨਾ ਦੇ ਰਹੀਆਂ ਸਨ। ਉਹ ਕਰਨ ਦੇਵ ਦੇ ਵਿਹਾਰ ਨਾਲ ਬੜੀ ਉਲਝਣ ਵਿਚ ਸੀ। 'ਦੇਖੀਏ ਅੱਜ ਸਭਾ-ਜਨਾਂ ਦੀ ਹੰਗਾਮੀ ਬੈਠਕ ਵਿਚ ਕੀ-ਕੀ ਹੁੰਦਾ ਹੈ', ਉਹਨੇ ਸੋਚਿਆ ਅਤੇ ਧੀਰਜ ਨਾਲ ਆਪਣੀ ਪੀੜ੍ਹੀ ਉੱਤੇ ਬੈਠ ਕੇ ਉਡੀਕ ਕਰਨ ਲਗਿਆ।

"ਸਭ ਦੁਆਰ ਬੰਦ ਕਰ ਦਿੱਤੇ ਜਾਣ। ਮਹਾਂ-ਦੁਆਰਪਾਲ ਇਥੇ ਹਾਜ਼ਰ ਸਭਨਾਂ ਦੇ ਸਰੀਰ, ਵਸਤਰਾਂ, ਆਦਿ ਨੂੰ ਦੇਖ ਲੈਣ ਅਤੇ ਇਹ ਗੱਲ ਵੀ ਪੱਕੀ ਕਰ ਲੈਣ ਕਿ ਕੋਈ ਅਨਜਾਣਿਆ ਵਿਅਕਤੀ ਤਾਂ ਅੰਦਰ ਨਹੀਂ ਹੈ।" ਕਰਨ ਪਹਿਲਾਂ ਵਾਂਗ ਹੀ ਗੰਭੀਰ ਸੀ। ਦੁਆਰਪਾਲਾਂ ਨੇ ਮਹਾਂ-ਦੁਆਰਪਾਲ ਦੇ ਹੁਕਮ ਨਾਲ ਸਭ ਲੋਕਾਂ ਕੋਲ ਜਾ-ਜਾ ਕੇ ਦੇਖਣਾ ਸ਼ੁਰੂ ਕਰ ਦਿੱਤਾ ਸੀ।

"ਸਭ ਆਪਣੇ ਹੀ ਜਾਣੇ-ਪਛਾਣੇ ਲੋਕ ਹਨ, ਕੋਈ ਅਨਜਾਣਿਆ ਵਿਅਕਤੀ ਨਹੀਂ ਹੈ, ਮਹਾ-ਭੱਟਾਰਕ", ਮਹਾਂ-ਦੁਆਰਪਾਲ ਨੇ ਸਿੰਘਾਸਨ ਸਾਹਮਣੇ ਸਿਰ ਝੁਕਾ ਕੇ ਕਿਹਾ।

"ਇਹ ਗੁਪਤ ਸਭਾ ਇਸ ਲਈ ਬੁਲਾਈ ਗਈ ਹੈ ਕਿ ਅਤਿਅੰਤ ਗੰਭੀਰ ਸੰਕਟ ਦੀਆ ਕੁਝ ਸੂਚਨਾਵਾਂ ਉਹਨਾਂ ਗੁਪਤਚਰਾ ਤੋਂ ਮਿਲੀਆਂ ਹਨ ਜਿਨ੍ਹਾਂ ਦੀ ਪ੍ਰਮਾਣਿਕਤਾ ਬਾਰੇ ਸੰਦੇਹ ਨਹੀਂ ਹੋ ਸਕਦਾ। ਕੁਛ ਹੋਰ ਗੱਲਾਂ ਹਨ, ਉਹਨਾਂ ਬਾਰੇ ਵੀ ਵਿਚਾਰ ਕਰਨੀ ਹੈ। ਕਰਨ ਦੇਵ ਦੇ ਰਾਜ ਵਿਚ ਸਭ ਤਰ੍ਹਾਂ ਨਾਲ ਸਨਮਾਨਿਤ ਅਤੇ ਪੁਰਸਕਾਰਿਤ ਤੁਹਾਡੇ ਵਰਗੇ ਲੋਕਾਂ ਨੇ ਇਹਨਾਂ ਬਣੇ ਹੋਏ ਸੰਕਟਾਂ ਬਾਰੇ ਗੰਭੀਰਤਾ ਨਾਲ ਵਿਚਾਰ ਕਰਨਾਂ ਹੈ। ਆਪਣੇ ਆਪ ਹੀ ਆਪਣੇ ਨਾਂ ਨੂੰ ਪ੍ਰਭੂ ਦੇ ਸਮਾਨ ਐਲਾਨਣ ਵਾਲੀ ਹਉਮੈ ਨੂੰ ਮਸਲ ਦੇਣਾ ਪਵੇਗਾ।"

ਅਨੰਤ ਦੀਆਂ ਨਾੜਾਂ ਵਿਚ ਫੇਰ ਸੇਕ ਫਿਰਨ ਲਗਿਆ।

"ਪਹਿਲੀ ਸੂਚਨਾ ਚੰਦੇਲ ਰਾਜਵੰਸ਼ ਦੀ ਹਾਰ ਅਤੇ ਉਥੋਂ ਦੇ ਰਾਜੇ ਦੇਵ ਵਰਮਾ ਦੇ ਬੱਧ ਤੋਂ ਮਗਰੋਂ ਦੀ ਹਾਲਤ ਨਾਲ ਸੰਬੰਧਿਤ ਹੈ। ਸੁਣਨ ਵਿਚ ਆਇਆ ਹੈ ਕਿ ਕੋਈ ਗੋਪਾਲ

ਨਾਂ ਦਾ ਸਾਮੰਤ ਪਿਛਲੇ ਇਕ ਮਹੀਨੇ ਤੋਂ ਸੰਪੂਰਨ ਜੇਜਾਕਭੁਕਤੀ ਦੇ ਉੱਚੇ-ਨੀਵੇਂ ਪਠਾਰਾਂ, ਪਰਬਤ-ਲੜੀ ਦੀਆਂ ਵਾਦੀਆਂ ਅਤੇ ਨਗਰਾਂ-ਪਿੰਡਾਂ ਵਿਚ ਦਿਨ-ਰਾਤ ਘੁੰਮਦਾ ਰਹਿੰਦਾ ਹੈ। ਉਹ ਪਰਜਾ ਨੂੰ ਮੇਰੇ ਵਿਰੁੱਧ ਇਕ-ਜੁੱਟ ਹੋ ਕੇ ਸੰਗਰਾਮ ਕਰਨ ਲਈ ਪ੍ਰੇਰਨਾ ਦੇ ਰਿਹਾ ਹੈ। ਉਹਨੇ ਪੰਜ ਸੌ ਤੋਂ ਵੱਧ ਘੋੜ-ਸਵਾਰਾਂ ਨੂੰ ਲਾਮਬੰਦ ਕਰ ਲਿਆ ਹੈ। ਉਹ ਕਾਲੰਜਰ ਦੁਰਗ ਦੇ ਟੁੱਟਣ ਦੀ ਉਡੀਕ ਵਿਚ ਘੇਰਾ ਪਾ ਰਿਹਾ ਹੈ। ਉਹ ਮੇਰੀ ਸੈਨਾ ਉੱਤੇ ਅਚਾਨਕ ਹਮਲਾ ਕਰ ਕੇ, ਮੇਰੇ ਸੈਨਕਾਂ ਅਤੇ ਘੋੜ-ਸਵਾਰਾਂ ਦੀ ਹੱਤਿਆ ਕਰ ਕੇ ਕਾਲੰਜਰ ਦੇ ਜੰਗਲਾਂ ਵਿਚ ਛੁਪ ਜਾਣ ਦੀ ਖੇਡ ਖੇਡ ਰਿਹਾ ਹੈ।

"ਜੇਜਾਕਭੁਕਤੀ ਤੋਂ ਅਸੀਂ ਕੇਵਲ ਪੰਜ ਸੌ ਘੋੜ-ਸਵਾਰਾਂ ਨਾਲ ਕਾਸ਼ੀ ਲਈ ਤੁਰੇ ਸੀ। ਮੇਰੀ ਸਾਰੀ ਚਤੁਰੰਗ ਸੈਨਾ ਆਟਵਿਐ ਦੇਸ ਨੂੰ ਮੇਰੇ ਅਧੀਨ ਕਰਨ ਦਾ ਜਤਨ ਕਰ ਰਹੀ ਹੈ। ਮੇਰੀ ਸੈਨਾ ਕਾਲੰਜਰ, ਖਰਜੁਰਵਾਹ, ਮਹੋਬਾ, ਗੋਪਾਚਲ ਅਤੇ ਅਜੈਗੜ੍ਹ ਦੇ ਪ੍ਰਸਿੱਧ ਚੰਦੇਲ ਦੁਰਗਾਂ ਨੂੰ ਘੇਰ ਕੇ ਖੜ੍ਹੀ ਹੋਈ ਹੈ। ਨਾ ਇਹ ਦੁਰਗ ਟੁੱਟ ਰਹੇ ਹਨ ਅਤੇ ਨਾ ਸੈਨਾ ਅੱਗੇ ਵਧ ਸਕਦੀ ਹੈ। ਇਹਤੋਂ ਬਿਲਕੁਲ ਉਲਟ ਕਾਇਰਾਂ ਵਾਲਾ ਯੁੱਧ ਕਰਦੇ ਹੋਏ, ਸੂਰਬੀਰ ਕਲਚੁਰੀ ਦੇ ਸਾਹਮਣੇ ਆਤਮ-ਸਮਰਪਨ ਕਰਨ ਵਾਲੀ ਚੰਦੇਲ ਸੈਨਾ, ਜੋ ਮੇਰੇ ਮਤਵਾਲੇ ਗਜਰਾਜਾਂ, ਘੋੜ-ਸਵਾਰਾਂ ਅਤੇ ਪੈਦਲ ਸੈਨਕਾਂ ਵੱਲੋਂ ਮਸਲੀ ਜਾ ਚੁੱਕੀ ਹੈ, ਫੇਰ ਸਿਰ ਚੁੱਕਣ ਲੱਗੀ ਹੈ।" ਕਰਨ ਦੇਵ ਚੁੱਪ ਹੋ ਗਏ। ਸਮੁੱਚੇ ਸਭਾ-ਭਵਨ ਵਿਚ ਅਬੋਲਤਾ ਛਾ ਗਈ।

"ਸਾਡੀ ਵਿਸ਼ਾਲ ਸੈਨਾ ਨੂੰ ਪਹਾੜੀ ਇਲਾਕਿਆਂ ਵਿਚ ਲੜਨ ਦੀ ਸਿਖਿਆ ਨਹੀਂ ਦਿੱਤੀ ਗਈ", ਮਹਾਂਬਲਾਧਿਕ੍ਰਿਤ ਅਸ਼ਵਗੰਧ ਬੋਲਿਆ। "ਫੇਰ ਵੀ ਇਹ ਹੈਰਾਨੀ ਵਾਲੀ ਗੱਲ ਹੈ ਕਿ ਕਾਲੰਜਰ-ਨਰੇਸ਼ ਦੇਵ ਵਰਮਾ ਦੇ ਬੱਧ ਦੇ ਨਾਲ ਹੀ ਚੰਦੇਲ ਵੰਸ਼ ਦੇ ਖੇਰੂੰ-ਖੇਰੂੰ ਹੋਣ ਮਗਰੋਂ ਵੀ ਜਨਤਾ ਕਲਚੁਰੀ ਸੈਨਾ ਦੇ ਟਾਕਰੇ ਲਈ ਜਥੇਬੰਦ ਹੋ ਕੇ ਸੰਘਰਸ਼ ਕਰ ਰਹੀ ਹੈ।"

"ਕੀ ਦੇਵ ਵਰਮਾ ਦਾ ਕੋਈ ਉੱਤਰ-ਅਧਿਕਾਰੀ ਨਹੀ ਹੈ ?"

"ਦੇਵ ਵਰਮਾ ਬੇਔਲਾਦ ਸੀ", ਕਰਨ ਬੋਲਿਆ। "ਉਹਦੇ ਸਥਾਨ ਉੱਤੇ ਕਿਸੇ ਨੂੰ ਉੱਤਰ-ਅਧਿਕਾਰੀ ਬਣਾ ਲੈਣਾ ਕਿਹੜਾ ਔਖਾ ਕੰਮ ਹੈ।"

"ਮੈਂ ਸੁਣਿਆ ਹੈ, ਉਹਦਾ ਇਕ ਛੋਟਾ ਭਾਈ ਵੀ ਹੈ", ਅਮਾਤਿਐ ਗੁਣਲਬਧੀ ਬੋਲੇ।

"ਉਹਨੇ ਤਾਂ ਆਪਣੇ ਪਿਤਾ ਦੀ ਮੌਤ ਤੋਂ ਦੁਖੀ ਹੋ ਕੇ ਸੰਨਿਆਸ ਲੈ ਲਿਆ ਸੀ। ਰਾਜ ਛੱਡ ਕੇ ਚਲਿਆ ਗਿਆ ਸੀ। ਇਹ ਚੰਦੇਲ ਵੀ ਬੋਦੀ ਪ੍ਰੰਪਰਾ ਦੇ ਕੂੜੇ ਨੂੰ ਸਿਰ ਉੱਤੇ ਰੱਖ ਕੇ ਢੋਂਦੇ ਰਹਿਣ ਵਾਲੇ ਕਾਮਿਆਂ ਤੋਂ ਘੱਟ ਨਹੀਂ ਹਨ। ਮੈਂ ਸੁਣਿਆ ਸੀ ਕਿ ਚੰਦੇਲਾਂ ਦੇ ਰਣਵਾਸ ਵਿਚ ਸੁੰਦਰ ਦਾਸ-ਦਾਸੀਆਂ, ਇਸਤਰੀ ਦੁਆਰਪਾਲਾਂ ਆਦਿ ਦੀ ਪੂਰੀ ਭੀੜ ਲੱਗੀ ਰਹਿੰਦੀ ਹੈ। ਕਿਸੇ ਨੇ ਮੈਨੂੰ ਦੱਸਿਆ ਸੀ ਕਿ ਦੇਵ ਵਰਮਾ ਦੀ ਪਟਰਾਣੀ ਅਤਿਅੰਤ ਸੁੰਦਰ ਅਤੇ ਵਿਦਵਾਨ ਹੈ। ਮੈਂ ਉਹਨੂੰ ਪ੍ਰਾਪਤ ਕਰਨ ਦੇ ਉਦੇਸ਼ ਨਾਲ ਰਣਵਾਸ ਵਿਚ ਪ੍ਰਵੇਸ਼ ਕੀਤਾ। ਜਾਣਦੇ ਹੋ ਤੁਸੀਂ ਕਿ ਕਰਨ ਦੇਵ ਨੇ ਕੀ ਦੇਖਿਆ ?"

"ਦੱਸੋ ਮਹਾਰਾਜ !" ਪ੍ਰਮੁੱਖ ਸਭਾ-ਜਨ ਆਪਣੀ ਚਾਪਲੂਸ ਰੁਚੀ ਅਨੁਸਾਰ ਕਰਨ ਨੂੰ ਹੋਰ ਵੀ ਅਭਿਮਾਨੀ ਬਣਾਉਂਦੇ ਹੋਏ ਬੋਲੇ।

"ਮੈਂ ਦੇਖਿਆ ਕਿ ਵਿਹੜੇ ਵਿਚ ਇਕ ਚਿਤਾ ਹੈ। ਉਸ ਵਿਚ ਦੇਵ ਵਰਮਾ ਦੀ ਲਾਸ਼ ਕੋਲ ਬੈਠ ਉਹਦੀ ਪਟਰਾਣੀ ਸਤੀ ਹੋ ਗਈ। ਕਿੰਨੀ ਭੈਭੀਤ ਸੀ ਉਹ ! ਤੇ ਹੁਣ ਜੁਝੌਤੀ ਦੀ ਪਾਗਲ ਪਰਜਾ ਲੋਕ-ਗੀਤਾਂ ਵਿਚ ਉਹਦੇ ਬਲੀਦਾਨ ਦੀ ਗਾਥਾ ਰੋ-ਰੋ ਕੇ ਸੁਣਾ ਰਹੀ ਹੈ। ਉਹਨੂੰ ਰਾਜੇਸ਼ਵਰੀ ਸਤੀ ਮਾਤਾ ਕਿਹਾ ਜਾਣ ਲਗਿਆ ਹੈ। ਹੰਝੂ ਵਹਾ-ਵਹਾ ਕੇ ਇਹ ਲੋਕ ਪਰਜਾ ਨੂੰ ਮੇਰੇ ਵਿਰੁੱਧ ਕਰ ਰਹੇ ਹਨ। ਮੈਂ ਇਹ ਇਸ ਲਈ ਦੱਸਿਆ ਹੈ ਕਿ ਚੰਦੇਲਾਂ ਦੇ ਖੋਖਲੇਪਣ ਬਾਰੇ ਅਤੇ ਗਿਆਨ ਦੇ ਬੋਝ ਨਾਲ ਦਬੇ ਅਮਾਤਿਆਂ ਦੀ ਕੁੰਦ ਦ੍ਰਿਸ਼ਟੀ ਬਾਰੇ ਤੁਹਾਨੂੰ ਲੋਕਾਂ ਨੂੰ ਜਾਣੂ ਕਰਵਾ ਦਿਆਂ। ਸੁਣਨ ਵਿਚ ਆਇਆ ਹੈ ਕਿ ਚੰਦੇਲ ਰਾਜਾ ਪਤਨੀ-ਵਰਤ ਹੁੰਦੇ ਹਨ।" ਕਰਨ ਠਹਾਕਾ ਮਾਰ ਕੇ ਹੱਸਿਆ, "ਮੈਂ ਪਤੀ-ਵਰਤ ਨਾਰੀਆਂ ਬਾਰੇ ਤਾਂ ਸੁਣਿਆ ਹੈ, ਪਰ ਪਤਨੀ-ਵਰਤ ਪੁਰਸ ਤਾਂ ਮੈਂ ਨਹੀਂ ਦੇਖੇ। ਇਹਨਾਂ ਲਈ ਮੈਂ ਕੇਵਲ ਇਕ ਸ਼ਬਦ ਹੀ ਕਹਾਂਗਾ—ਨਪੁੰਸਕ !"

ਸਾਰੀ ਸਭਾ ਹੱਸਣ ਲੱਗੀ। ਕਰਨ ਦਾ ਠਹਾਕਾ ਇਸ ਕਿਸਮ ਦਾ ਸੀ ਜਿਵੇਂ ਪ੍ਰੇਤ ਦੇ ਖਿੜ-ਖਿੜ ਹੱਸਣ ਨਾਲ ਕੰਬਦਾ ਉਹਦਾ ਪਿੰਜਰ ਖੜ-ਖੜ ਦੀ ਆਵਾਜ਼ ਕਰਨ ਲਗਦਾ ਹੈ। ਅਨੰਤ ਦਾ ਸਰੀਰ ਅੰਦਰਲੇ ਸੇਕ ਨਾਲ ਮੱਚਣ ਲੱਗ ਪਿਆ।

"ਰਾਜਨ, ਮੈਨੂੰ ਸੱਚ ਕਹਿਣ ਦੀ ਆਗਿਆ ਦਿਓ, ਤਾਂ ਕਹਾਂ ?"

"ਕਹੋ ਸੈਨਾਪਤੀ।"

ਅੰਤੂ ਸਿੰਘ ਖੜ੍ਹੇ ਹੋ ਗਏ, "ਸਾਨੂੰ ਕਿਸੇ ਰਾਜਵੰਸ਼ ਬਾਰੇ ਅਪਮਾਨ-ਜਨਕ ਸ਼ਬਦਾਂ ਦੀ ਵਰਤੋਂ ਨਹੀਂ ਕਰਨੀ ਚਾਹੀਦੀ। ਅਸੀਂ ਇਹ ਦੇਖਣਾ ਹੈ ਕਿ ਰਾਜਾ ਜਾਂ ਉੱਤਰ-ਅਧਿਕਾਰੀ ਨਾ ਹੋਣ ਕਾਰਨ ਹਾਰ ਚੁੱਕੀ ਰਾਜ-ਸੱਤਾ ਦੇ ਨਾਸ ਤੋਂ ਮਗਰੋਂ ਵੀ ਪਰਜਾ ਵਿਰੋਧ ਕਿਉਂ ਕਰ ਰਹੀ ਹੈ ? ਚੰਦੇਲ ਰਾਜਵੰਸ਼ ਕੋਈ ਅਨਜਾਣਿਆ ਘਰਾਣਾ ਨਹੀਂ ਹੈ। ਰਾਜ-ਰਾਜੇਸ਼ਵਰ, ਇਹਨੂੰ ਤੁਹਾਡੇ ਪੁਰਖੇ ਜਾਣਦੇ ਸਨ। ਚੇਦੀ ਅਤੇ ਚੰਦੇਲ, ਦੋਵੇਂ ਹੀ ਚੰਦਰਵੰਸ਼ੀ ਕਹੇ ਜਾਂਦੇ ਹਨ। ਸੋ ਜਾਤੀ, ਵੰਸ਼ ਜਾਂ ਲਹੂ ਦੀ ਸ਼ੁੱਧਤਾ ਦਾ ਅਭਿਮਾਨ ਛੱਡ ਕੇ ਸ਼ਾਤ ਚਿੱਤ ਨਾਲ ਇਹ ਦੇਖਣਾ ਹੋਵੇਗਾ ਕਿ ਸਾਡੀ ਸੈਨਾ ਆਰੀਆ-ਯੁੱਧ ਦੇ ਆਦਰਸ਼ਾਂ ਨੂੰ ਨਿਭਾ ਰਹੀ ਹੈ ਜਾ ਨਹੀਂ। ਜਨਤਾ ਦੇ ਵਿਦਰੋਹ ਦਾ ਕਾਰਨ ਸਾਡੀ ਸੈਨਾ ਦੇ ਅੱਤਵਾਦੀ ਅਤਿਆਚਾਰ ਵੀ ਹੋ ਸਕਦੇ ਹਨ। ਮੈਂ ਮਹਾਂਬਲਾਧਿਕ੍ਰਿਤ ਆਰੀਆ ਅਸ਼ਵਗੰਧ ਦੀ ਇਸ ਗੱਲ ਨੂੰ ਵੀ ਸ੍ਵੀਕਾਰ ਨਹੀਂ ਕਰਨਾ ਚਾਹੁੰਦਾ ਕਿ ਸੈਨਾ ਨੂੰ ਰਣ-ਖੇਤਰ ਵਿਚ ਲੜਨ ਦੀ ਸਿੱਖਿਆ ਨਹੀਂ ਦਿੱਤੀ ਗਈ। ਕੀ ਚੇਦੀ ਸੈਨਾ ਨੇ ਜੈਜਾਕਭੁਕਤੀ ਨੂੰ ਦਰੜਦਿਆਂ ਹਿਮਾਚਲ ਪ੍ਰਦੇਸ਼ ਦੇ ਕਾਂਗੜੇ ਤੱਕ ਦੀ ਵਿਜੈ-ਯਾਤਰਾ ਨਹੀਂ ਕੀਤੀ ਸੀ ? ਕੀ ਤੁਹਾਡੇ ਪਿਤਾਸ਼੍ਰੀ ਨੇ ਵਿਦਿਆਧਰ ਦੇਵ ਚੰਦੇਲ ਦੀ ਮ੍ਰਿਤੂ ਤੋਂ ਮਗਰੋਂ ਯਮੁਨਾ ਦੇ ਦੁਆਬੇ ਨੂੰ, ਪਰਿਆਗ ਨੂੰ, ਕਾਸ਼ੀ ਨੂੰ ਜਿੱਤ ਕੇ ਚੇਦੀ ਸੈਨਾ ਦੀ ਅਜਿੱਤ ਸ਼ਕਤੀ ਦਾ ਪ੍ਰਦਰਸ਼ਨ ਨਹੀਂ ਸੀ ਕੀਤਾ ?"

ਕਰਨ ਬਹੁਤ ਹੀ ਗਦਗਦ ਅਤੇ ਉਤਸ਼ਾਹਿਤ ਸੀ, "ਸੈਨਾਪਤੀ ਅੰਤੂ ਨੇ ਜੈਜਾਕਭੁਕਤੀ ਨੂੰ ਦੇਖੇ ਬਿਨਾਂ ਚੇਦੀ ਸੈਨਾ ਉੱਤੇ ਮਹਾਂਬਲਾਧਿਕ੍ਰਿਤ ਅਸ਼ਵਗੰਧ ਦੇ ਅਨੁਮਾਨਿਤ ਦੋਸ਼ ਨੂੰ ਅਸ੍ਵੀਕਾਰ

ਕਰ ਕੇ ਆਪਣੇ-ਆਪ ਨੂੰ ਸੈਨਕ ਗੌਰਵ ਅਤੇ ਸੈਨਾਪਤੀਤਵ ਦੀ ਨਵੀਂ ਰਾਜਨੀਤੀ ਨਾਲ ਚਾਰ ਚੰਦ ਲਾਏ ਹਨ। ਇਸ ਖ਼ਾਤਰ ਮੈਂ ਇਹਨਾਂ ਦੀ ਪ੍ਰਸੰਸਾ ਕਰਦਾ ਹਾਂ। ਮੇਰੇ ਇਕ ਵਿਸ਼ਵਾਸਯੋਗ ਗੁਪਤਚਰ ਨੇ ਵੀ ਦੱਸਿਆ ਸੀ ਕਿ ਸਾਡੀ ਸੈਨਾ ਦੇ ਸੈਨਕਾਂ ਨੂੰ ਸਾਡੇ ਸੈਨਾ-ਨਾਇਕਾਂ ਨੇ ਪਰਜਾ ਦੀਆਂ ਲਵੇਰੀਆਂ ਗਾਂਵਾਂ-ਮੱਝਾਂ, ਘੋੜੇ, ਬੱਕਰੇ, ਖਾਣ ਵਾਲੀਆਂ ਵਸਤਾਂ ਖੋਹਣ ਦੀ ਖੁੱਲ੍ਹ ਦੇ ਦਿੱਤੀ ਹੈ। ਇਹ ਮੈਨੂੰ ਅਪਮਾਨਿਤ ਕਰਵਾਉਣ ਦਾ ਇਕ ਘਟੀਆ ਜਤਨ ਹੈ।"

"ਮੇਰੀ ਪ੍ਰਾਰਥਨਾ ਹੈ", ਅਸ਼ਵਗੰਧ ਨੇ ਆਪਣੀ ਮੁੱਠੀ ਨੂੰ ਲਹਿਰਾਉਂਦਿਆਂ ਹੋਇਆਂ ਕਿਹਾ, "ਕਿ ਚੰਦੇਲ ਸਾਮੰਤ ਗੋਪਾਲ ਨੂੰ ਜੀਵਤ ਜਾਂ ਮ੍ਰਿਤ ਰੂਪ ਵਿਚ ਰਾਜੇਸ਼ਵਰ ਕਰਨ ਦੇਵ ਦੇ ਸਭਾ-ਭਵਨ ਵਿਚ ਇਕ ਪੰਦਰਵਾੜੇ ਦੇ ਅੰਦਰ-ਅੰਦਰ ਲੈ ਕੇ ਆਉਣ ਦਾ ਹੁਕਮ ਜੈਜਾਕਭੁਕਤੀ ਦੇ ਕਲਚੁਰੀ ਰਾਜ-ਅਧਿਕਾਰੀ ਅਤੇ ਪ੍ਰਧਾਨ-ਸੈਨਾਪਤੀ ਨੂੰ ਤੁਰਤ ਭੇਜਿਆ ਜਾਵੇ। ਜਿੱਥੇ ਤੱਕ ਲੁੱਟ-ਮਾਰ ਦਾ ਸੰਬੰਧ ਹੈ, ਇਹ ਦੋਸ਼ ਨਾਵਾਜਬ ਹੈ। ਸ਼ਕਤੀਸ਼ਾਲੀ ਲਈ ਜਿਸ ਤਰ੍ਹਾਂ ਉਚਿਤ-ਅਨੁਚਿਤ ਦਾ ਫ਼ਰਕ ਬੇਅਰਥ ਹੁੰਦਾ ਹੈ, ਉਸੇ ਪ੍ਰਕਾਰ ਜੇਤੂ ਸੈਨਾ ਨੂੰ ਵੀ ਲੁੱਟ-ਮਾਰ ਤੋਂ ਰੋਕਣਾ ਵਾਧੂ ਬਕਵਾਸ ਹੈ।"

"ਰਾਜਾ ਸਰਬ-ਅਧਿਕਾਰੀ ਹਨ। ਜੋ ਚਾਹੁਣ, ਨਿਰਣਾ ਲੈਣ", ਅੰਤੂ ਨੇ ਧੀਰੇ ਜਿਹੇ ਕਿਹਾ।

"ਇਸ ਘਟਨਾ ਨਾਲ ਕਾਸ਼ੀ ਵਿਚ ਕਰਨ ਦੇਵ ਦੀ ਸੱਤਾ ਨੂੰ ਚੁਣੌਤੀ ਦੇਣ ਵਾਲੇ ਕੁਝ ਅਜਿਹੇ ਧਾੜਵੀ ਲੁਟੇਰ ਆਏ ਹਨ, ਜਿਨ੍ਹਾਂ ਨੇ ਪਿਛਲੇ ਇਕ ਮਹੀਨੇ ਦੇ ਅੰਦਰ ਅਨੇਕ ਅਜਿਹੀਆਂ ਘਟਨਾਵਾਂ ਕੀਤੀਆਂ ਹਨ ਜਿਨ੍ਹਾਂ ਨੂੰ ਕਰਨ ਦੇਵ ਕਦੀ ਵੀ ਸਹਿਣ ਨਹੀਂ ਕਰੇਗਾ।"

ਅਨੰਤ ਨੇ ਸੋਚਿਆ, 'ਆਪਣੇ ਮੂੰਹੋਂ ਆਪਣਾ ਨਾਂ ਕਿਸੇ ਦੂਜੇ ਵਾਂਗ ਲੈਣ ਦਾ ਦੰਭ ਮੂੰਹ-ਭਾਰ ਡਿੱਗੇਗਾ।'

ਚਾਰੇ ਪਾਸੇ ਸਨਾਟਾ ਛਾ ਗਿਆ।

"ਮੈਂ ਹਾਜ਼ਰ ਨਹੀਂ ਸੀ, ਰਾਜਨ, ਇਸਲਈ ਇਹਨਾਂ ਘਟਨਾਵਾਂ ਦਾ ਮੈਨੂੰ ਕੋਈ ਗਿਆਨ ਨਹੀਂ ਹੈ", ਸੈਨਾਪਤੀ ਅੰਤੂ ਸਿੰਘ ਬੋਲੇ।

"ਤੁਸੀਂ ਠੀਕ ਕਹਿੰਦੇ ਹੋ ਸੈਨਾਪਤੀ", ਕਰਨ ਬੋਲਿਆ। "ਮੇਰਾ ਤੁਸ਼ਾਰ...", ਕਰਨ ਨੇ ਲੰਮਾ ਸਾਹ ਲਿਆ, "ਹਾਇ, ਮੇਰਾ ਘੋੜਾ ! ਜੀਹਨੂੰ ਮੈਂ ਪ੍ਰਾਣਾਂ ਤੋਂ ਵੀ ਵੱਧ ਪਿਆਰਾ ਮੰਨਦਾ ਹਾਂ, ਉਸੇ ਘੋੜੇ ਨੂੰ ਕੁਝ ਲੁਟੇਰੇ ਚੋਰੀ ਕਰ ਕੇ ਰਿਸ਼ੀਪੱਤਨ ਦੇ ਮਹਾਂਵਣ ਵਿਚ ਲੈ ਗਏ। ਉਥੇ ਬਜਰਯਾਨੀਆਂ ਦਾ ਰਾਜ ਹੈ ਅਤੇ ਕੋਈ ਵੀ ਉਹਨਾਂ ਨਾਲ ਲੜਾਈ ਮੁੱਲ ਨਹੀਂ ਲੈਂਦਾ, ਕਿਉਂਕਿ ਉਹ ਅਜਿਹੀਆਂ ਸਿੱਧੀਆਂ ਦੇ ਜਾਣਕਾਰ ਹਨ ਕਿ ਕੇਵਲ ਸਰੀਰਕ ਬਲ ਨਾਲ ਉਹਨਾਂ ਨਾਲ ਲੋਹਾ ਲੈਣਾ ਸੰਭਵ ਨਹੀਂ।"

"ਅੰਧਵਿਸ਼ਵਾਸਾਂ ਵਿਚ ਆਪਣੀ ਅੰਤਰ-ਚੇਤਨਾ ਨੂੰ ਸੰਵਾ ਕੇ, ਅਲੌਕਿਕ ਸ਼ਕਤੀਆਂ ਤੋਂ ਡਰ ਕੇ ਰਾਜ ਨਹੀਂ ਚਲਦੇ, ਰਾਜੇਸ਼ਵਰ ! ਸਾਨੂੰ ਪਤਾ ਲਾਉਣਾ ਪਵੇਗਾ ਕਿ ਤੁਹਾਡਾ ਪਿਆਰਾ ਘੋੜਾ ਮਹਾਂਵਣ ਵਿਚ ਬਜਰਯਾਨੀਆਂ ਦੇ ਹੱਥ ਵਿਚ ਪਹੁੰਚਿਆ ਕਿਵੇਂ ?" ਅੰਤੂ ਬੋਲੇ।

"ਮੰਨਿਆ ਕਿ ਘੋੜੇ ਨੂੰ ਮਹਾਂਵਣ ਵਿਚ ਲੈ ਜਾਣ ਵਿਚ ਬਜਰਯਾਨੀਆਂ ਦਾ ਹੱਥ ਹੋ ਸਕਦਾ ਹੈ। ਰਾਤ ਦੇ ਅੰਤਿਮ ਪਹਿਰ ਵਿਚ ਮੇਰੇ ਘੋੜੇ ਅਤੇ ਇਕ ਬਜਰਯਾਨੀ, ਦੋਵਾਂ ਨੂੰ

ਲੱਭ ਲੈਣ ਵਿਚ ਮੇਰੇ ਸੈਨਕਾਂ ਨੂੰ ਸਫਲਤਾ ਮਿਲੀ। ਸੈਨਕ ਟੁਕੜੀ ਦੇ ਆਗੂ ਨੇ ਅੱਖੀਂ ਦੇਖੀ ਗੱਲ ਦੱਸੀ ਕਿ ਘੋੜੇ ਉੱਤੇ ਬੈਠੇ ਮੋਟੇ ਢਿੱਡਲ ਬਜਰਯਾਨੀ ਦੀ ਹਾਥੀ ਦੇ ਸੁੰਡ ਵਰਗੀ ਸ਼ਕਤੀਸ਼ਾਲੀ ਬਾਂਹ ਉੱਤੇ ਇਸ ਪ੍ਰਕਾਰ ਵਾਰ ਕੀਤਾ ਗਿਆ ਸੀ ਕਿ ਮੋਢੇ ਨੂੰ ਕਟਦੀ, ਕਾਠੀ ਨੂੰ ਚੀਰਦੀ ਤਲਵਾਰ ਮੇਰੇ ਘੋੜੇ ਦੀ ਪਿੱਠ ਵਿਚ ਚਾਰ ਉਂਗਲ ਡੂੰਘੀ ਧਸ ਗਈ। ਅੰਤੂ ਸੈਨਾਪਤੀ, ਮੈਂ ਲੜਾਈਆਂ ਵਿਚ ਪਿਛਲੇ ਤੀਹ ਸਾਲਾਂ ਤੋਂ ਹਾਰੇ ਬਿਨਾਂ ਭਾਗ ਲੈਂਦਾ ਰਿਹਾ ਹਾਂ। ਮੈਂ ਇਸ ਕਿਸਮ ਦੀ ਤਲਵਾਰ ਨਹੀਂ ਦੇਖੀ। ਨਾ ਹੀ ਅਜਿਹਾ ਤਲਵਾਰ ਵਾਹੁਣਾ ਮੇਰੀ ਨਜ਼ਰ ਵਿਚ ਆਇਆ ਹੈ। ਕੀ ਤੁਸੀਂ ਇਸ ਬਾਰੇ ਕੁਝ ਦੱਸ ਸਕਦੇ ਹੋ ?"

"ਰਾਜਨ, ਇਹ ਖੜਗ-ਵਿਦਿਆ ਦਾ ਅਜਿਹਾ ਵਚਿੱਤਰ ਹੱਥ ਹੈ, ਜੋ ਦਿਖਾ ਸਕਣ ਦੀ ਸ਼ਕਤੀ ਭਾਰਤ ਵਿਚ ਕਿਸੇ ਯੋਧਾ ਵਿਚ ਨਹੀਂ ਹੈ।"

"ਕੀ ?" ਕਰਨ ਤ੍ਰਭਕਿਆ, "ਜ਼ਰਾ ਸਮਝਾ ਕੇ ਦੱਸੋ, ਸੈਨਾਪਤੀ।"

"ਰਾਜਨ, ਘੋੜ-ਸਵਾਰ ਨਾਲ ਘੋੜ-ਸਵਾਰ ਜਦੋਂ ਯੁੱਧ ਕਰਦਾ ਹੈ ਤਾਂ ਖੜਗ ਨਾਲ ਖੜਗ ਟਕਰਾਉਂਦੀ ਹੈ। ਵੈਰੀ ਉੱਤੇ ਤੇਜ਼ ਗਤੀ ਨਾਲ ਹਮਲਾ ਕੀਤਾ ਜਾ ਸਕਦਾ ਹੈ। ਪਰ ਇਹ ਹੱਥ ਇਸ ਕਿਸਮ ਦੇ ਯੁੱਧ ਵਿਚ ਦਿਖਾ ਸਕਣਾ ਸੰਭਵ ਨਹੀਂ। ਇਹਦੇ ਲਈ ਇਕ ਅਜਿਹੇ ਘੋੜੇ ਦੀ ਲੋੜ ਹੁੰਦੀ ਹੈ ਜੋ ਵੈਰੀ ਦੇ ਘੋੜੇ ਦੀ ਗਰਦਨ ਉੱਤੇ ਆਪਣੇ ਅਗਲੇ ਦੋਵੇਂ ਪੈਰ ਚੁੱਕ ਕੇ ਇਸ ਪ੍ਰਕਾਰ ਰੱਖ ਲਵੇ ਕਿ ਉਹਦਾ ਸਵਾਰ ਵੈਰੀ ਘੋੜ-ਸਵਾਰ ਉਤੇ ਉਤਾਂਹ ਤੋਂ, ਭਾਵ ਕਾਫ਼ੀ ਉਚਾਈ ਤੋਂ ਪੂਰੇ ਬਲ ਨਾਲ ਤਲਵਾਰ ਦਾ ਵਾਰ ਕਰ ਸਕੇ। ਅਜਿਹੇ ਘੋੜੇ ਹੁਣ ਮਿਲਦੇ ਨਹੀਂ। ਇਸੇ ਕਾਰਨ ਕਰਾਲੇਂਦਰ ਦੀ ਵਰਤੋਂ ਸੰਭਵ ਨਹੀਂ। ਇਹ ਘੋੜੇ ਅਤੇ ਤਲਵਾਰ ਦੇ ਅਜਿਹੇ ਸੰਤੁਲਨ ਨਾਲ ਹੀ ਸੰਭਵ ਹੁੰਦਾ ਹੈ ਜੋ ਮੈਂ ਤਾਂ ਦਿਖਾ ਨਹੀਂ ਸਕਦਾ।"

"ਮੰਨਿਆ ਕਿ ਇਹ ਕਰਾਲੇਂਦਰ ਹੈ", ਕਰਨ ਨਿਰਾਸ਼ ਹੋ ਕੇ ਬੋਲਿਆ, "ਪਰ ਮੇਰੇ ਘੋੜੇ ਦੀ ਪਿੱਠ ਦਾ ਫੱਟ ਭਰ ਕਿਉਂ ਨਹੀਂ ਰਿਹਾ ?"

"ਇਹ ਤਾਂ ਮੈਂ ਘੋੜੇ ਨੂੰ ਦੇਖ ਕੇ ਹੀ ਦੱਸ ਸਕਦਾ ਹਾਂ, ਰਾਜਨ।"

"ਠੀਕ ਹੈ। ਹੁਣ ਦੂਜੇ ਵਿਸ਼ਿਆਂ ਵੱਲ ਆਈਏ। ਇਥੇ ਸ਼ੰਕੁਧਾਰਾ ਸਰੋਵਰ ਦੇ ਕੰਢੇ ਮੇਰੇ ਘੋੜ-ਸਵਾਰਾਂ ਦੇ ਡੇਰੇ ਲੱਗੇ ਹੋਏ ਹਨ। ਠੀਕ ਸਾਹਮਣੇ ਵਾਲੇ ਕੰਢੇ ਉੱਤੇ ਕਾਪਾਲਿਕ ਮੱਠ ਹੈ। ਉਥੇ ਮੇਰੇ ਪਿਆਰੇ ਸੈਨਾ-ਨਾਇਕ ਪਿੰਗਲਾਕਸ਼ ਦੀ ਲਾਸ਼ ਮਿਲੀ। ਤਲਵਾਰ ਦੇ ਇਕੋ ਵਾਰ ਨਾਲ ਸਿਰ ਅਤੇ ਧੜ ਵੱਖ-ਵੱਖ ਹੋ ਗਏ ਹਨ। ਇਹ ਕੀ ਹੈ ?"

"ਇਸ ਉੱਤੇ ਤਾਂ ਅਨੁਭਵੀ ਸਭਾ-ਜਨ, ਜੋ ਕਾਸ਼ੀ ਵਿਚ ਬਹੁਤ ਸਮੇਂ ਤੋਂ ਰਹਿ ਰਹੇ ਹਨ, ਰੋਸ਼ਨੀ ਪਾਉਣ", ਅੰਤੂ ਸੈਨਾਪਤੀ ਬੋਲੇ। "ਕਾਸ਼ੀ ਵਿਚ ਕੇਦਾਰ ਖੇਤਰ ਸਥਿਤ ਸ਼ੰਕੁਧਾਰਾ ਦੇ ਕੰਢੇ ਉੱਤੇ ਇਕ ਕਾਪਾਲਿਕ ਮੱਠ ਹੈ ਜੋ ਡਿੱਗੇ-ਢਹੇ ਖੰਡਰ ਵਰਗਾ ਲਗਦਾ ਹੈ। ਇਹ ਤਾਂ ਮੈਂ ਸੁਣਿਆ ਹੈ। ਉਥੇ ਕਾਪਾਲਿਕ ਗੱਭਰੂ-ਮੁਟਿਆਰਾਂ, ਜਿਨ੍ਹਾਂ ਨੂੰ ਭੈਰੋ-ਭੈਰਵੀਆਂ ਵੀ ਕਿਹਾ ਜਾਂਦਾ ਹੈ, ਮਦਿਰਾ, ਮਾਸ ਅਤੇ ਮੈਥੁਨ ਵਿਚ ਮਸਤ ਰਹਿੰਦੇ ਹਨ ਅਤੇ ਇਹਨੂੰ ਆਪਣੀ ਅਟੁੱਟ ਸਾਧਨਾ ਦਾ ਰੂਪ ਮੰਨਦੇ ਹਨ। ਇਹ ਸੁਣਿਆ ਹੈ। ਪਰ ਮੈਂ ਜਾਣਨਾ ਚਾਹੁੰਦਾ ਹਾਂ ਕਿ ਅਜਿਹੇ ਸਥਾਨ ਉੱਤੇ ਏਨੀ ਉੱਚੀ ਪਦਵੀ ਵਾਲੇ ਸੈਨਾ-ਨਾਇਕ ਕਿਉਂ ਗਏ ਸਨ ? ਕੀ ਉਹ ਵੀ

ਕਾਪਾਲਿਕ ਚੱਕਰ-ਪੂਜਾ ਵਿਚ ਰੁਚੀ ਰਖਦੇ ਸੀ ?"

"ਹੂੰ !" ਕਰਨ ਵਿਗੜਿਆ, "ਦੁਆਰਪਾਲ, ਸੈਨਾ-ਨਾਇਕ ਪਿੰਗਲਾਕਸ਼ ਦੇ ਅੰਗ-ਰਖਿਅਕਾਂ ਨੂੰ ਹਾਜ਼ਰ ਕਰੋ। ਉਹ ਭੱਦਰਵਣ ਦੇ ਘੋੜ-ਸਵਾਰ ਸੈਨਕਾਂ ਦੇ ਡੇਰੇ ਵਿਚ ਹੋਣਗੇ। ਘੋੜੇ ਉੱਤੇ ਜਾਓ ਅਤੇ ਉਹਨਾਂ ਨੂੰ ਤੁਰਤ ਆਉਣ ਲਈ ਕਹੋ।"

"ਹੁਣ ਆਓ ਤੀਜੀ ਗੱਲ ਉੱਤੇ", ਕਰਨ ਥੋੜ੍ਹਾ ਜਿਹਾ ਮੁਸਕਰਾਇਆ। ਉਹਦੀ ਚਲਾਕ ਹਾਸੀ ਬੁੱਲ੍ਹਾਂ ਨੂੰ ਟੇਢੇ ਕਰ ਗਈ। "ਮੇਰੇ ਰਾਜ-ਪੁਰੋਹਿਤ, ਸਰਬਗਿਆਨ-ਧੁਰੰਧਰ, ਨਵ-ਸ਼ੁਕਰਾਚਾਰੀਆ ਦੀ ਪਦਵੀ ਨਾਲ ਸੁਸ਼ੋਭਿਤ, ਜੀਵਨ-ਦਾਤੀ ਸੰਜੀਵਨੀ ਦੇ ਗਿਆਤਾ, ਕੌਲਾ-ਚਾਰੀਆ ਗੁਰੂਵਰ ਚੰਡੇਸ਼ਵਰ ਦੇਵ ਤ੍ਰਿਪੁਰੀ ਇਸ ਸਭਾ-ਭਵਨ ਵਿਚ ਬੈਠੇ ਹੋਏ ਹਨ।" ਸਭ ਨੇ ਉਹਨਾਂ ਵੱਲ ਨਜ਼ਰਾਂ ਕਰ ਕੇ ਪ੍ਰਨਾਮ ਕੀਤਾ। ਕੌਲਾਚਾਰੀਆ ਬੈਠੇ-ਬੈਠੇ ਅਸ਼ੀਰਵਾਦ ਦੇ ਰਹੇ ਸਨ। ਕਰਨ ਬੜੀ ਸਾਵਧਾਨੀ ਨਾਲ ਉਹਨਾਂ ਦੇ ਆਦਰ ਦਾ ਇਹ ਦ੍ਰਿਸ਼ ਦੇਖ ਰਿਹਾ ਸੀ। ਕਿੰਨੇ ਲੋਕ ਹਨ ਜੋ ਕਰਨ ਦੇ ਗੁਰੂ, ਸ਼ੁਕਰਾਚਾਰੀਆ ਦੇ ਸਮਾਨ ਪੂਜਣਜੋਗ ਨੂੰ ਛੁਟਿਆ ਕੇ ਦੇਖਦੇ ਹਨ, ਸ਼ਰਧਾ ਨਾਲ ਦੇਖਦੇ ਹਨ, ਨਿਰਲੇਪ ਰਹਿ ਕੇ ਦੇਖਦੇ ਹਨ, ਇਹ ਸਭ ਉਹਦੀਆਂ ਤਿਰਛੀਆਂ ਨਜ਼ਰਾਂ ਤਾੜ ਰਹੀਆਂ ਸਨ। ਅਰਥ-ਅਨਰਥ ਨੂੰ ਜਾਣਨ ਵਾਲੀ ਮੁਦਰਾ ਦਾ ਉਹ ਕੁਸਲ ਪਾਰਖੀ ਸੀ। ਉਹਨੇ ਹੱਥ ਉੱਚਾ ਕਰ ਕੇ ਸਭਾ-ਜਨਾਂ ਨੂੰ ਸ਼ਾਂਤ ਰਹਿਣ ਲਈ ਕਿਹਾ, "ਹੁਣ ਅੱਗੇ ਦਾ ਕਾਰਜ-ਕ੍ਰਮ ਵਿਚਾਰੋ। ਮੇਰੇ ਗੁਰੂ ਨੇ ਕੱਲ੍ਹ ਸੰਧਿਆ ਸਮੇਂ ਮੈਨੂੰ ਕਿਹਾ ਕਿ ਰਾਜ-ਰਾਜੇਸ਼ਵਰ, ਤੂੰ ਇਥੇ ਸ਼ਿਵਰਾਤਰੀ ਨੂੰ ਆਪਣੇ ਲਈ ਸਪਤਮ ਚਕਰਵਰਤੀ ਦਾ ਐਲਾਨ ਕਰ। ਇਹ ਇਕ ਅਦੁਭੁਤ ਲਗਨ ਹੈ ਜਿਸ ਵਿਚ ਆਪਣੇ ਆਪ ਨੂੰ ਚਕਰਵਰਤੀ ਪਦਵੀ ਦਾ ਧਾਰਨੀ ਹੋਣ ਦਾ ਐਲਾਨ ਵਿਲੱਖਣ ਸ਼ਾਨ, ਮਹਾਨ ਜੀਵਨ-ਸ਼ਕਤੀ, ਬੇਮਿਸਾਲ ਮਹਾਂ-ਸਿੱਧੀਆਂ ਲਿਆਵੇਗਾ।"

ਮਹਾਂਬਲਾਧਿਕ੍ਰਿਤ ਅਸ਼ਵਗੰਧ ਉੱਠ, "ਸਭਾ-ਜਨੋ, ਮੈਂ ਇਸ ਮਹਾ-ਉਤਸਵ ਲਈ ਸੁਹਿਰਦ-ਵਰ ਰਾਜੇਸ਼ਵਰ ਕਰਨ ਦੇਵ ਨੂੰ ਬੇਨਤੀ ਕਰਨ ਹੀ ਲਗਿਆ ਸੀ ਕਿ ਮੈਨੂੰ ਕੌਲਾਚਾਰੀਆ ਗੁਰੂ ਚੰਡੇਸ਼ਵਰ ਨੇ ਕਿਹਾ ਕਿ ਸ਼ਿਵਰਾਤਰੀ ਦੱਸਣਾ ਨਾ ਭੁੱਲਣਾ। ਇਹ ਅਦੁਭੁਤ, ਅਟੱਲ, ਸਦੀਵੀ ਖੁਸ਼ਹਾਲੀ ਦੇਣ ਵਾਲੀ ਘੜੀ ਹੈ। ਇਹਨੂੰ ਪ੍ਰਾਪਤ ਹੋਣ ਦੇ ਯੋਗ ਜਾਣ ਕੇ ਵੀ ਸ੍ਵੀਕਾਰ ਨਾ ਕਰਨਾ ਰਾਜਾ ਕਰਨ ਲਈ ਬਿਪਤਾਵਾ ਦਾ ਪਹਾੜ ਖੜ੍ਹਾ ਕਰ ਦੇਵੇਗਾ।"

ਸਭ ਲੋਕ ਤਾੜੀਆਂ ਵਜਾ ਕੇ ਕਰਨ ਦੇਵ, ਚੰਡੇਸ਼ਵਰ ਅਤੇ ਅਸ਼ਵਗੰਧ ਦੀ ਜੈ-ਜੈਕਾਰ ਕਰ ਰਹੇ ਸਨ। ਮਹਾਂ-ਸ਼ਿਵਰਾਤਰੀ ਤਾਂ ਕਾਸ਼ੀਵਾਸੀਆਂ ਲਈ ਉਂਜ ਵੀ ਸਭ ਕੁਝ ਨੂੰ ਭੋਲੇ ਨਾਥ ਉੱਤੇ ਛੱਡ ਕੇ ਮਸਤ-ਨਸ਼ਈ ਹੋਣ ਦੀ ਰਾਤ ਹੁੰਦੀ ਹੈ। ਭੰਗ ਅਤੇ ਅੱਕ-ਧਤੂਰੇ ਨੂੰ ਇਕਠੇ ਘੋਟ ਕੇ, ਬਾਦਾਮ, ਦੁੱਧ, ਸ਼ੱਕਰ ਅਤੇ ਸ਼ਹਿਦ ਮਿਲਾ ਕੇ, ਵੱਡੇ-ਵੱਡੇ ਕਟੋਰੇ ਭਰ ਕੇ ਪੀਣ ਦਾ ਆਪਣਾ ਹੀ ਅਨੰਦ ਹੁੰਦਾ ਹੈ। ਇਹਦੀ ਕੋਈ ਤੁਲਨਾ ਨਹੀਂ।

ਦਰਬਾਰ ਚਾਹੇ ਕਰਨ ਦਾ ਹੋਵੇ, ਚਾਹੇ ਚੰਦਰ ਦੇਵ ਦਾ, ਸਾਡਾ ਮੰਤਵ ਤਾਂ ਵੱਧ ਤੋਂ ਵੱਧ ਸੰਪਤੀ ਖੜ੍ਹੀ ਕਰਨਾ ਹੈ। ਕਾਸ਼ੀ ਚਾਹੇ ਜਿਸ ਕਿਸੇ ਦੇ ਵੀ ਹੱਥ ਵਿਚ ਹੋਵੇ, ਅਸੀਂ ਤਾਂ ਸਭ ਲਈ 'ਸੁਆਗਤ ਹੈ' ਦਾ ਪਰਚਮ ਲੈ ਕੇ ਅਦਿਕਾਲ ਤੋਂ ਅੱਜ ਤੱਕ ਆਉਂਦੇ ਰਹੇ ਹਾਂ, ਆਉਂਦੇ ਰਹਾਂਗੇ। ਸਾਨੂੰ ਚਾਹੇ ਸ਼ੋਸ਼ਕ ਕਹੋ, ਚਾਹੇ ਚਾਪਲੂਸ, ਪਖੰਡੀ ਕਹੋ, ਚਾਹੇ ਸੰਜਮੀ—ਅਸੀਂ ਤਾਂ

ਭਾਰਤ ਦੀ ਇਸ ਵਿਲੱਖਣ ਪੁਰੀ ਦੇ ਤ੍ਰਿਸੂਲ ਉਤੇ ਲਟਕਦੇ ਪਰਚਮ ਨੂੰ ਆਪਣਾ ਮਾਰਗ-ਦਰਸ਼ਕ ਧ੍ਰਜ ਮੰਨ ਕੇ ਤੁਰ ਪੈਂਦੇ ਹਾਂ। ਅਸੀਂ ਕਦੀ ਨਾ ਪੁਛਿਆ ਹੈ, ਨਾ ਪੁੱਛਾਂਗੇ ਕਿ ਕਾਸ਼ੀ ਵਿਚ ਏਨੇ ਬਹੁਤੇ ਅੰਤਰ-ਵਿਰੋਧ ਕਿਉਂ ਹਨ। ਅਸੀਂ ਚਾਹੇ ਜੋ ਵੀ ਹੋਈਏ, ਬ੍ਰਾਹਮਣ ਕਹਿ ਲਵੋ, ਸ਼ੂਦਰ ਕਹਿ ਲਵੋ, ਸ਼ੱਤਰੀ ਕਹਿ ਲਵੋ, ਰਾਜਪੂਤ ਕਹਿ ਲਵੋ, ਸ੍ਰੇਸ਼ਠੀ ਕਹਿ ਲਵੋ, ਬਾਣੀਏ ਕਹਿ ਲਵੋ, ਅਸੀਂ ਸਭ ਰੂਪਾਂ ਵਿਚ ਇਕ ਹਾਂ। ਸਭ ਲਈ ਕੇਵਲ ਇਕੋ ਉੱਤਰ ਹੈ ਸਾਡੇ ਕੋਲ, ਗੱਡਮੱਡ ਅਰਥਾਤ ਸਭ ਕੁਝ ਚਿੱਕੜ-ਗਾਰਾ। ਨਾ ਕੋਈ ਸਪੱਸ਼ਟ ਚਿੰਤਨ, ਨਾ ਕੋਈ ਸਪੱਸ਼ਟ ਨਿਰਣਾ।

ਅਜੇ ਲੋਕ ਰਾਜੇਸ਼ਵਰ ਕਰਨ ਦੇ ਐਲਾਨ ਉੱਤੇ ਗਦਗਦ ਹੋ ਕੇ ਤਾੜੀਆਂ ਵਜਾ ਰਹੇ ਸਨ ਕਿ ਮੁੱਖ ਦੁਆਰ ਖੁੱਲ੍ਹਿਆ ਅਤੇ ਦੋਵੇਂ ਘੋੜ-ਸਵਾਰ ਅੰਦਰ ਆ ਕੇ ਖੜ੍ਹੇ ਹੋ ਗਏ।

"ਰਾਜੇਸ਼ਵਰ, ਇਹ ਹਨ ਸੈਨਾ-ਨਾਇਕ ਪਿੰਗਲਾਕਸ਼ ਦੇ ਅੰਗ-ਰਖਿਅਕ", ਮਹਾਂ-ਦੁਆਰਪਾਲ ਨੇ ਕਿਹਾ।

"ਇਹਨਾਂ ਨੂੰ ਸਿੰਘਾਸਨ ਕੋਲ ਲਿਆਓ।"

ਦੁਆਰਪਾਲਾਂ ਨੇ ਉਹਨਾਂ ਨੂੰ ਚਾਰ-ਚੁਫੇਰਿਓਂ ਘੇਰ ਲਿਆ। ਨੰਗੀਆਂ ਤਲਵਾਰਾਂ ਦੇ ਵਿਚਕਾਰ ਉਹ ਸਿੰਘਾਸਨ ਕੋਲ ਲਿਆਂਦੇ ਗਏ।

"ਕਿਉਂ ਬਈ, ਕੀ ਨਾਂ ਹੈ ਤੇਰਾ ?" ਕਰਨ ਦੇਵ ਨੇ ਪੁੱਛਿਆ।

"ਮੈਂ ਹਾਂ ਜਗੇਸ਼ਵਰ, ਅੰਨ-ਦਾਤਾ !"

"ਕਿਥੋਂ ਦਾ ਰਹਿਣ ਵਾਲਾ ਹੈਂ ?"

"ਮੈਂ ਤਾਂ ਮਾਲਵਾ ਦਾ ਹਾਂ।"

"ਇਥੇ ਕਦੋਂ ਆਇਆ ? ਮੇਰਾ ਸੈਨਕ ਕਦੋਂ ਬਣਿਆ ?"

"ਪਿਛਲੇ ਦੋ ਸਾਲਾਂ ਤੋਂ।"

"ਕੀ ਤੂੰ ਐਵੇਂ ਹੀ ਘੁੰਮਦਾ ਰਿਹਾ ਦੋ ਸਾਲ ?"

"ਨਹੀਂ ਅੰਨ-ਦਾਤਾ, ਮੈਂ ਰਾਜਾ ਭੋਜ ਦੀ ਸੈਨਾ ਨਾਲ ਪੂਰਬ ਦੀ ਲੜਾਈ ਲਈ ਆਇਆ ਸੀ। ਮੈਂ ਅਤਿਅੰਤ ਗੰਭੀਰ ਪਰਿਵਾਰਕ ਸੰਕਟ ਵਿਚ ਫਸਿਆ ਹੋਇਆ ਸੀ। ਮੈਂ ਮੁੜਦੀ ਹੋਈ ਸੈਨਾ ਵਿਚੋਂ ਭੱਜ ਕੇ ਕਾਸ਼ੀ ਵਿਚ ਸ਼ਰਨ ਲੈ ਲਈ। ਮੈਨੂੰ ਲਗਿਆ, ਜੇ ਮਾਲਵਾ ਗਿਆ ਤਾਂ ਮੇਰਾ ਜੀਵਨ ਇਸ ਪ੍ਰਕਾਰ ਸੂਲੀ ਉੱਤੇ ਚੜ੍ਹਾ ਦਿੱਤਾ ਜਾਵੇਗਾ ਕਿ ਮੈਂ ਤੜਫ ਤੜਫ ਕੇ ਮਰਾਂਗਾ। ਮੈਂ ਇਹਦੀ ਥਾਂ ਕਾਸ਼ੀ ਵਿਚ ਸੰਨਿਆਸੀ ਬਣ ਕੇ ਜੀਵਨ ਬਿਤਾਉਣਾ ਠੀਕ ਸਮਝਿਆ।"

"ਕੀ ਪਰਿਵਾਰਕ ਸੰਕਟ ?"

"ਇਹ ਬਹੁਤ ਹੀ ਵਿਅਕਤੀਗਤ ਗੱਲ ਹੈ, ਰਾਜਨ।"

"ਸੈਨਕ", ਅਸ਼ਵਗੰਧ ਗੱਜਿਆ, "ਉੱਤਰ ਦੇਣ ਸਮੇਂ ਪਹਿਲਾਂ ਆਪਣੀ ਸਥਿਤੀ ਅਤੇ ਸੀਮਾ ਦਾ ਧਿਆਨ ਰੱਖ। ਬੋਲ ਕੀ ਸੀ ਵਿਅਕਤੀਗਤ ਗੱਲ ?"

"ਮੇਰੇ ਵੱਡੇ ਭਾਈ ਨੇ ਦੋਸ਼ ਲਾਇਆ ਸੀ ਕਿ ਉਹਨਾਂ ਦੀ ਪਤਨੀ, ਭਾਵ ਮੇਰੀ ਵੱਡੀ ਭਰਜਾਈ ਨਾਲ ਮੇਰੇ ਨਾਜਾਇਜ਼ ਸੰਬੰਧ ਹਨ। ਇਸ ਗੱਲ ਨੂੰ ਲੈ ਕੇ ਵੱਡੇ ਭਾਈ ਨੇ ਮੈਨੂੰ

ਅਤੇ ਮੇਰੀ ਮਾਤਾ ਨੂੰ ਬਹੁਤ ਮਾਰਿਆ। ਅਨੇਕ ਸਖ਼ਤ ਸਜ਼ਾਵਾਂ ਦਿੱਤੀਆਂ। ਮੈਨੂੰ ਤੁਰਤ ਮਾਲਵਾ ਛੱਡ ਕੇ ਭੱਜ ਜਾਣ ਦਾ ਹੁਕਮ ਦਿੱਤਾ।"

"ਕੀ ਇਹ ਸੱਚ ਹੈ ਕਿ ਤੂੰ ਕਾਪਾਲਿਕ ਮੱਠ ਵਿਚ ਸੈਨਾ-ਨਾਇਕ ਪਿੰਗਲਾਕਸ਼ ਨਾਲ ਗਿਆ ਸੀ ?" ਕਰਨ ਦੇਵ ਨੇ ਪੁੱਛਿਆ।

"ਹਾਂ, ਰਾਜਨ, ਮੈਂ ਗਿਆ ਸੀ। ਮੈਂ ਉਥੇ ਅਕਸਰ ਹੀ ਜਾਂਦਾ ਸੀ। ਮੈਂ ਆਪਣੀ ਮਾਨਸਿਕ ਹਾਲਤ ਤੋਂ ਲਾਚਾਰ ਸੀ। ਮੈਨੂੰ ਮਦਿਰਾ, ਭੰਗ ਅਤੇ ਇਕ ਸੁੱਕੀ ਹੋਈ ਪੱਤੀ, ਜਿਸਨੂੰ ਇਥੋਂ ਦੇ ਲੋਕ ਗਾਂਜਾ ਕਹਿੰਦੇ ਹਨ ਅਤੇ ਚਿਲਮ ਵਿਚ ਪਾ ਕੇ ਪੀਂਦੇ ਹਨ, ਇਹ ਸਭ ਚੀਜ਼ਾਂ ਇਸ ਪ੍ਰਕਾਰ ਸੰਵਾ ਦਿੰਦੀਆਂ ਸਨ ਕਿ ਮੈਂ ਸੱਤ-ਅੱਠ ਘੰਟੇ ਲਈ ਬੇਸੁਰਤ ਹੋ ਜਾਂਦਾ ਸੀ। ਸੈਨਾ-ਨਾਇਕ ਪਿੰਗਲਾਕਸ਼ ਮੈਨੂੰ ਇਸ ਸੰਕਟ ਵਿਚੋਂ ਕੱਢਣ ਲਈ ਕਾਪਾਲਿਕ ਮੱਠ ਗਏ। ਪਰ ਮਾਸ, ਮਦਿਰਾ ਅਤੇ ਮੀਨਾਕਸ਼ੀ ਨੇ ਉਹਨਾਂ ਨੂੰ ਆਪਣੇ ਸਕੰਜੇ ਵਿਚ ਜਕੜ ਲਿਆ। ਮੈਂ ਉਹਨਾਂ ਨੂੰ ਕਿਹਾ ਕਿ ਮੈਂ ਤਾਂ ਇਹ ਸਭ ਮਾਨਸਿਕ ਤਣਾਉ ਤੋਂ ਮੁਕਤ ਹੋਣ ਲਈ ਕਰਦਾ ਹਾਂ, ਤੁਸੀਂ ਕਿਉਂ ਕਰ ਰਹੇ ਹੋ ? ਉਹਨਾਂ ਨੇ ਹੱਸ ਕੇ ਕਿਹਾ, 'ਜਗੇਸ਼ਵਰ, ਮੇਰਾ ਤਣਾਉ ਤੇਰੇ ਤਣਾਉ ਤੋਂ ਵੱਖਰਾ ਹੈ, ਪਰ ਉਪਾਅ ਇਕੋ ਹੀ ਹੈ'।"

"ਕੀ ?" ਕਰਨ ਨੇ ਪੁੱਛਿਆ।

"ਉਹਨਾਂ ਨੇ ਦੱਸਿਆ ਕਿ ਉਹ..."

"ਹਾਂ, ਹਾ, ਬੋਲੋ, ਬੋਲੋ..."

"ਮੈਂ ਨਹੀਂ ਬੋਲ ਸਕਦਾ, ਰਾਜਨ। ਜੇ ਤੁਸੀਂ ਮੈਨੂੰ ਮ੍ਰਿਤੂ-ਦੰਡ ਦੇਣਾ ਹੀ ਚਾਹੁੰਦੇ ਹੋ, ਦੇ ਦਿਓ। ਮੈਂ ਸੈਨਾ-ਨਾਇਕ ਪਿੰਗਲਾਕਸ਼ ਦੇ ਵਿਅਕਤੀਗਤ..."

"ਦਸਦਾ ਹੈਂ ਜਾਂ ਨਹੀਂ ?" ਅਸ਼ਵਗੰਧ ਫੇਰ ਗੱਜਿਆ। "ਕੀ ਗੱਲ ਕਹੀ ਸੀ ਪਿੰਗਲਾਕਸ਼ ਨੇ ?"

"ਠੀਕ ਹੈ। ਜਦੋਂ ਮ੍ਰਿਤੂ-ਦੰਡ ਮਿਲਣਾ ਹੀ ਹੈ ਤਾਂ ਮੈਂ ਸੱਚ ਨੂੰ ਕਿਉਂ ਛੁਪਾਵਾ ? ਇਕ ਗੱਲ ਹੈ, ਰਾਜਨ ! ਇਸ ਗੱਲ ਨਾਲ ਤੁਹਾਨੂੰ ਬਹੁਤ ਭਾਰੀ ਸੱਟ ਲੱਗੇਗੀ।"

"ਨੀਚ, ਕਮੀਣੇ", ਅਸ਼ਵਗੰਧ ਉਹਦੇ ਕੋਲ ਆਇਆ ਅਤੇ ਉਹਨੇ ਜਗੇਸ਼ਵਰ ਦੇ ਜਬਾੜੇ ਉੱਤੇ ਆਪਣੇ ਮੁੱਕੇ ਨਾਲ ਸਖ਼ਤ ਵਾਰ ਕੀਤਾ, "ਬੋਲ, ਕੀ ਕਿਹਾ ਸੀ ਪਿੰਗਲਾਕਸ਼ ਨੇ ?"

"ਉਹ ਸੈਨਾਪਤੀ ਅਸ਼ਵਗੰਧ ਦੀ ਪੁੱਤਰੀ ਸ਼ਿੰਜਿਨੀ ਨੂੰ ਪ੍ਰੇਮ ਕਰਦੇ ਸਨ।"

"ਮੇਰੀ ਬੇਨਤੀ ਹੈ, ਮਹਾਂਬਲਾਧਿਕ੍ਰਿਤ ਅਤੇ ਆਦਰਯੋਗ ਰਾਜੇਸ਼ਵਰ ਕਰਨ ਦੇਵ ਨੂੰ, ਕਿ ਇਸ ਵਿਅਕਤੀ ਨਾਲ ਕਿਤੇ ਵੱਖਰੇ ਜਾ ਕੇ ਗੱਲਬਾਤ ਕਰਨੀ ਚਾਹੀਦੀ ਹੈ। ਇਹ, ਜਿਵੇਂ ਇਹਨੇ ਆਪ ਦੱਸਿਆ, ਪਾਗਲ ਹੋ ਚੁੱਕਿਆ ਹੈ। ਇਹਦੀਆਂ ਗੱਲਾਂ ਉੱਤੇ ਏਨੇ ਗੰਭੀਰ ਹੋਣ ਦੀ ਨਾ ਤਾਂ ਲੋੜ ਹੈ, ਨਾ ਹੀ ਇਹ ਲਾਜ਼ਮੀ ਹੈ", ਸੈਨਾਪਤੀ ਅੰਤੂ ਨੇ ਗੰਭੀਰਤਾ ਨਾਲ ਕਿਹਾ।

"ਮੈਂ ਸੈਨਾਪਤੀ ਅੰਤੂ ਦਾ ਰਿਣੀ ਹਾਂ। ਉਹਨਾਂ ਨੇ ਮੇਰੀ ਹਾਲਤ ਸਮਝੀ ਅਤੇ ਸਾਨੂੰ ਇਸ ਪਾਗਲ ਆਦਮੀ ਦੀ ਗੱਲ ਵੱਲ ਧਿਆਨ ਨਾ ਦੇਣ ਦਾ ਜੋ ਸੁਝਾਅ ਦਿੱਤਾ ਹੈ, ਮੈਂ ਉਸ ਨਾਲ ਪੂਰੀ ਤਰ੍ਹਾਂ ਸਹਿਮਤ ਹਾਂ।"

ਅਸ਼ਵਗੰਧ ਸਿਰ ਨੀਵਾਂ ਕਰ ਕੇ, ਨਾਸਾਂ ਨੂੰ ਅਜੀਬ ਢੰਗ ਨਾਲ ਫੁੜ੍ਹਕਦਾ ਹੋਇਆ ਆਪਣੇ ਆਸਨ ਉੱਤੇ ਬੈਠ ਗਿਆ। ਉਹਦਾ ਮੂੰਹ ਸ਼ਰਮ ਨਾਲ ਲਾਲ ਹੋ ਗਿਆ। ਮੱਥੇ ਉੱਤੇ ਸਰਦੀ ਵਿਚ ਵੀ ਮੁੜ੍ਹਕੇ ਦੀ ਥੱਧਿਆਈ ਫੈਲ ਗਈ। ਉਹਨੇ ਕੱਪੜੇ ਨਾਲ ਮੱਥਾ ਪੂੰਝਿਆ ਅਤੇ ਹੌਂਕਣ ਲਗਿਆ।

"ਮੈਂ ਤੁਹਾਡਾ ਸਭ ਦਾ ਧੰਨਵਾਦੀ ਹਾਂ ਕਿ ਤੁਸੀਂ ਲੋਕਾਂ ਨੇ ਸਪਤਮ ਚਕਰਵਰਤੀ ਦੇ ਐਲਾਨ ਲਈ ਸਰਬਸੰਮਤੀ ਨਾਲ ਨਿਰਣਾ ਲਿਆ। ਮੈਂ ਇਸ ਸੰਬੰਧੀ ਕੁਝ ਹੋਰ ਸੋਚਣ-ਵਿਚਾਰਨ ਲਈ ਤੁਹਾਨੂੰ ਸਭ ਨੂੰ ਪ੍ਰਾਰਥਨਾ ਕਰਨੀ ਚਾਹੁੰਦਾ ਸੀ, ਪਰ ਮਾਨਸਿਕ ਸਥਿਤੀ ਠੀਕ ਨਾ ਹੋਣ ਕਾਰਨ ਮੈਂ ਅੱਜ ਦੀ ਬੈਠਕ ਸਮਾਪਤ ਕਰਦਾ ਹਾਂ।"

ਉਹਨਾਂ ਨੇ ਸਿੰਘਾਸਨ ਤੋਂ ਉੱਤਰ ਕੇ ਅਸ਼ਵਗੰਧ ਦੀ ਪਿੱਠ ਉੱਤੇ ਆਪਣੀ ਹਥੇਲੀ ਰੱਖ ਦਿੱਤੀ।

"ਦੁਆਰਪਾਲ", ਕਰਨ ਦੇਵ ਜ਼ੋਰ ਨਾਲ ਬੋਲੇ।

ਦੁਆਰਪਾਲ, ਮਹਾਂ-ਦੁਆਰਪਾਲ ਹੱਥ ਜੋੜ ਕੇ ਸਿਰ ਝੁਕਾਉਂਦਿਆਂ ਸਿੰਘਾਸਨ ਕੋਲ ਖੜ੍ਹੇ ਹੋ ਗਏ। "ਇਹਨਾਂ ਦੋਵਾਂ ਸੈਨਕਾਂ ਨੂੰ ਕੈਦ ਵਿਚ ਸੁੱਟ ਦਿਓ। ਸਾਵਧਾਨ, ਜੇ ਕੋਈ ਢਿੱਲ ਹੋਈ, ਮੈਂ ਕਿਸੇ ਨੂੰ ਵੀ ਮਾਫ ਨਹੀਂ ਕਰਾਂਗਾ।"

ਅਸ਼ਵਗੰਧ ਦੇ ਕੰਬ ਰਹੇ ਸਰੀਰ ਨੂੰ ਪਲੋਸਦਿਆਂ ਕਰਨ ਦੇਵ ਸਭਾ-ਭਵਨ ਵਿਚੋਂ ਰਣਵਾਸ ਜਾਣ ਵਾਲੇ ਦੁਆਰ ਵੱਲ ਵਧੇ।

"ਮੈਂ ਚਲਦਾ ਹਾਂ, ਰਾਜਨ", ਅਨੰਤ ਨੇ ਕਿਹਾ।

ਕਰਨ ਦੇਵ ਨੇ ਅਨੰਤ ਦਾ ਹੱਥ ਫੜ ਲਿਆ, "ਅੰਤੂ, ਮੈਂ ਸੱਚ-ਮੁੱਚ ਤੇਰਾ ਰਿਣੀ ਹਾਂ। ਅੱਜ ਤੂੰ ਮੇਰੀਆਂ ਅੱਖਾਂ ਖੋਲ੍ਹ ਦਿੱਤੀਆਂ। ਕਰਨ ਦੇਵ ਚਕਰਵਰਤੀ ਬਣਨ ਦਾ ਐਲਾਨ ਕਰਨ ਲਗਿਆ ਸੀ ਅਤੇ ਉਹ ਆਪਣੇ ਸਵਾਲਾਂ ਨੂੰ ਠੀਕ ਢੰਗ ਨਾਲ ਤੋਲ-ਤੋਲ ਕੇ ਬੋਲਣ ਦੀ ਸਮਰੱਥਾ ਵੀ ਨਹੀਂ ਰਖਦਾ। ਤੂੰ ਇਕਾਂਤ ਵਿਚ ਗੱਲਬਾਤ ਕਰਨ ਦਾ ਜੋ ਸੁਝਾਅ ਦਿੱਤਾ, ਉਹ ਕੇਵਲ ਸੈਨਾਪਤੀ ਦਾ ਨਹੀਂ, ਪ੍ਰਧਾਨ-ਅਮਾਤਿਐ ਵਰਗੇ ਲੋਕਾਂ ਦੀ ਵਿਹਾਰਕ ਅਤੇ ਤੁਰਤ ਜਾਗਣ ਵਾਲੀ ਤਿੱਖੀ ਬੁੱਧੀ ਦਾ ਹੀ ਕਾਰਜ ਹੈ।"

ਅਨੰਤ ਨੂੰ ਲਗਿਆ ਕਿ ਉਹ ਆਪਣੇ ਬੁਣੇ ਜਾਲ ਵਿਚ ਆਪ ਹੀ ਫਸ ਗਿਆ ਹੈ। ਉਹ ਸੰਕਟ ਵਿਚ ਘਿਰ ਗਿਆ ਹੈ। 'ਮੂਰਖ ਫਰੇਬੀ, ਤੂੰ ਆਪਣੀ ਗੱਲਾਂ ਕਰਨ ਦੀ ਚਤੁਰਾਈ ਤੋਂ ਲਾਂਭੇ ਰਹਿ', ਇਹ ਸਪੱਸ਼ਟ ਆਵਾਜ਼ ਉਹਦੀ ਆਤਮਾ ਵਿਚੋਂ ਉੱਠੀ। ਮੰਤਰੀਂਦਰ ਪ੍ਰਭਾਸ ਕੂਕ ਰਹੇ ਸਨ, 'ਸਾਵਧਾਨ ! ਸਾਵਧਾਨ !' ਅਤੇ ਅੰਤੂ ਦਾ ਸਰੀਰ ਇਕ ਪਲ ਲਈ ਜਿਵੇਂ ਸੁੰਨ ਹੋ ਗਿਆ।

"ਕੀ ਸੋਚ ਰਹੇ ਹੋ, ਸੈਨਾਪਤੀ ?"

"ਮੈਂ, ਖਿਮਾ ਕਰਨਾ ਰਾਜੇਂਦਰ, ਕੁਝ ਸੋਚ ਰਿਹਾ ਸੀ", ਅੰਤੂ ਬੋਲਿਆ।

ਕਰਨ ਨੇ ਉਸ ਵੱਲ ਤਿਰਛੀਆਂ ਨਜ਼ਰਾਂ ਨਾਲ ਦੇਖਿਆ, "ਕੀ ਉਹ ਗੱਲ ਸਾਡੇ ਸੁਣਨ ਵਾਲੀ ਨਹੀਂ ਹੈ ?"

"ਇਹ ਗੱਲ ਨਹੀਂ ਰਾਜਨ। ਮੈਂ ਸੋਚ ਰਿਹਾ ਸੀ ਕਿ ਮਹਾਂਬਲਾਧਿਕ੍ਰਿਤ ਅਸ਼ਵਗੰਧ ਦੇ

ਅੰਤਰ-ਮਨ ਵਿਚ ਛਾਈ ਹੋਈ ਵਿਆਕੁਲਤਾ ਦੂਰ ਕਰਨ ਲਈ ਮੈਂ ਕੀ ਕਰ ਸਕਦਾ ਹਾਂ !"

"ਕੀ ਕਰਨਾ ਚਾਹੁੰਦੇ ਹੋ. ਸੈਨਾਪਤੀ ?" ਕਰਨ ਨੇ ਪੁੱਛਿਆ।

"ਮਹਾਰਾਜ ! ਮੈਂ ਸੈਨਕ ਹਾਂ। ਫੇਰ ਵੀ ਮੈਂ ਤੁਹਾਨੂੰ ਦੱਸ ਦੇਵਾਂ ਕਿ ਮੇਰੇ ਪਿਤਾ ਕਾਨਿਆਕੁਬਜ ਦੇ ਸਾਮੰਤ ਸੋਮੇਸ਼ਵਰ ਦੇ ਅਮਾਤਿਐ ਸਨ। ਉਹਨਾਂ ਨੇ ਇਕ ਵਾਰ ਕਿਹਾ ਸੀ ਕਿ ਮਨ ਵਿਚ ਜੇ ਮੰਥਨ ਚੱਲ ਰਿਹਾ ਹੋਵੇ, ਸਭ ਕਾਰਜ ਛੱਡ ਕੇ ਆਪਣੀ ਅੰਤਰ-ਆਤਮਾ ਵਿਚ ਗੁਆਚ ਜਾਣ ਦਾ ਜਤਨ ਕਰੋ। ਰਾਜਨ, ਮੈਂ ਕਹਿਣਾ ਚਾਹੁੰਦਾ ਹਾਂ, ਪਰ ਝਿਜਕ ਵੀ ਰਿਹਾ ਹਾਂ ਕਿ ਕਿਤੇ ਮੇਰੀ ਸੁਹਿਰਦ ਸਲਾਹ ਨੂੰ ਨਾਜਾਇਜ਼ ਚੇਸ਼ਟਾ ਨਾ ਸਮਝ ਲਿਆ ਜਾਵੇ।"

"ਬੋਲੋ ਸੈਨਾਪਤੀ", ਅਸ਼ਵਗੰਧ ਨੇ ਕਿਹਾ, "ਤੁਸੀਂ ਮੈਨੂੰ ਭਿਅੰਕਰ ਅੰਤਰ-ਦ੍ਵੰਦ ਤੋਂ ਮੁਕਤ ਕਰਵਾਇਆ ਹੈ। ਮੈਂ ਜਾਣਨ ਲਈ ਕਾਹਲਾ ਹਾਂ ਕਿ ਕੀ ਕਰਨਾ ਹੈ ਅਤੇ ਕੀ ਨਹੀਂ ਕਰਨਾ ਹੈ।"

ਅੰਤੂ ਨੇ ਅਸ਼ਵਗੰਧ ਦਾ ਹੱਥ ਫੜ ਲਿਆ, "ਆਦਰਯੋਗ ਵੀਰ, ਸ਼ਿੰਜਿਨੀ ਨੂੰ ਕੋਈ ਦੰਡ ਨਾ ਦੇਣਾ। ਮੈਂ ਚੰਪਕ ਨੂੰ ਰਣਵਾਸ ਭੇਜ ਰਿਹਾ ਹਾਂ। ਉਹ ਸ਼ਾਸਤਰ-ਗਿਆਤਾ ਅਤੇ ਦੇਸ-ਕਾਲ ਦੇਖ ਕੇ ਚੱਲਣ ਵਾਲੀ ਇਸਤਰੀ ਹੈ। ਉਹਨੂੰ ਸਵੇਰੇ ਰਾਜਾਧਿਰਾਜ ਕਰਨ ਦੇਵ ਅਤੇ ਪਰਮ-ਭੱਟਾਰਿਕਾ ਆਵਲ ਦੇਵੀ ਦੇਖ ਚੁੱਕੇ ਹਨ। ਉਹਨੂੰ ਤੁਸੀਂ ਸ਼ਿੰਜਿਨੀ ਨੂੰ ਮਿਲ ਕੇ ਸਹੀ ਹਾਲਤ ਜਾਣਨ ਦੀ ਆਗਿਆ ਦਿਓ।"

"ਹਾਂ, ਅੰਤੂ, ਮੈਂ ਅਤੇ ਮਹਾਰਾਣੀ ਦੋਵੇਂ ਹੀ ਸੁਭਾਗਵਤੀ ਚੰਪਕ ਨੂੰ ਦੇਖ ਕੇ ਇਸੇ ਨਿਰਣੇ ਉਤੇ ਪਹੁੰਚੇ ਸੀ ਕਿ ਉਹ ਇਕ ਵਿਲੱਖਣ ਅਤੇ ਅਤਿਅੰਤ ਵਿਹਾਰਕ ਇਸਤਰੀ ਹੈ।"

"ਠੀਕ ਹੈ ਅੰਤੂ, ਤੁਸੀਂ ਚੰਪਕ ਨੂੰ ਭੇਜ ਦੇਣਾ। ਮੈਂ ਅੱਜ ਸ਼ਿੰਜਿਨੀ ਨੂੰ ਕੁਛ ਨਹੀਂ ਪੁੱਛਾਂਗਾ।"

"ਚੰਪਕ ਨੂੰ ਭੇਜ ਕੇ ਤੂੰ ਕਿਤੇ ਜਾਣਾ ਨਹੀਂ, ਅੰਤੂ। ਅਸੀਂ ਅੱਜ ਹੀ ਸਭਾ-ਭਵਨ ਵਿਚ ਦੱਸੀਆਂ ਗਈਆਂ ਸਮੱਸਿਆਵਾਂ ਦਾ ਹੱਲ ਲੱਭਣਾ ਹੋਵੇਗਾ।"

"ਜੋ ਆਗਿਆ, ਰਾਜਨ !"

## 16

ਚੰਦੇਲਾਂ ਦੀ ਗੜ੍ਹੀ, ਜੋ ਆਟਵਿਐ ਜਨਪਦ ਵਿਚ ਸੀ, ਦੇ ਦੁਆਰ ਉੱਤੇ ਕਈ ਪਹਿਰੇਦਾਰ ਖੜ੍ਹੇ ਸਨ। ਦੋਵਾਂ ਘੋੜਿਆਂ ਦੇ ਪਹੁੰਚਦਿਆਂ ਹੀ ਉਹਨਾਂ ਨੇ ਆਦਰ ਅਤੇ ਸੁਆਗਤ ਵਿਚ ਸੰਖ ਵਜਾਏ। ਨੌਕਰ ਘੋੜਿਆਂ ਨੂੰ ਫੜ ਕੇ ਧਰਮਸ਼ਾਲਾ ਵਿਚ ਲੈ ਗਏ।

"ਆਓ, ਆਰੀਆ ਰੱਜੁਕ", ਸੁਆਗਤ ਲਈ ਸੈਨਾਪਤੀ ਗੋਪਾਲ ਆਪ ਹਾਜ਼ਰ ਸਨ। ਉਹਨਾਂ ਨੇ ਰੱਜੁਕ ਨੂੰ ਦੋਵਾਂ ਬਾਂਹਾਂ ਵਿਚ ਘੁੱਟ ਲਿਆ। ਕੀਰਤ ਹਸਦੇ ਹੋਏ ਇਹਨਾਂ ਦੋਵਾਂ ਲੜਾਕਿਆਂ ਨੂੰ ਸਿੰਗ ਨਾਲ ਸਿੰਗ ਘਸਾਉਂਦਿਆਂ ਦੇਖ ਰਹੇ ਸਨ।

ਫੇਰ ਗੋਪਾਲ ਨੇ ਕੀਰਤ ਨੂੰ ਗਲਵੱਕੜੀ ਵਿਚ ਲੈ ਲਿਆ, "ਰਾਜਨ, ਤੁਸੀਂ ਅਤਿਅੰਤ

ਉੱਤਮ ਕਾਰਜ ਕੀਤਾ ਕਿ ਆਰੀਆ ਰੱਜੁਕ ਨੂੰ ਇਥੇ ਲੈ ਆਏ। ਮੈਂ ਇਹਨਾਂ ਨੂੰ ਇਕ ਪੰਦਰਵਾੜੇ ਤੱਕ ਨਹੀਂ ਜਾਣ ਦੇਵਾਂਗਾ। ਮੇਰਾ ਅੰਤਰ-ਮਨ ਇਹਨਾਂ ਨੂੰ ਪੂਰੇ ਆਰਾਮ ਲਈ ਕਹਿ ਚੁਕਿਆ ਹੈ।"

ਰੱਜੁਕ ਉਦਾਸ ਸਨ। ਅੰਦਰ ਜਿਸਨੂੰ ਮਨ ਕਿਹਾ ਜਾਂਦਾ ਹੈ ਜਾਂ ਦਿਲ, ਉਸ ਵਿਚ ਕੋਈ ਚੀਜ਼ ਕੰਡੇ ਵਾਂਗ ਚੁਭ ਰਹੀ ਸੀ। ਪਰ ਉਹ ਮੁਸਕਰਾਉਂਦੇ ਹੋਏ ਬੋਲੇ, "ਤੈਨੂੰ ਕਿਵੇਂ ਪਤਾ ਲਗਿਆ, ਗੋਪਾਲ, ਕਿ ਮੈਨੂੰ ਆਰਾਮ ਦੀ ਲੋੜ ਹੈ ?"

"ਕਿਉਂ ?" ਤੁਸੀਂ ਆਪ ਗੁਪਤਚਰ ਬਣੋਗੇ ਅਤੇ ਗੋਪਾਲ ਸੁੱਕੇ ਹੋਏ ਤਲਾਅ ਦੀਆ ਪੌੜੀਆਂ ਉੱਤੇ ਪੈਰਾਂ ਨੂੰ ਪਾਣੀ ਵਿਚ ਡੋਬਣ ਦਾ ਬਹਾਨਾ ਕਰੇਗਾ।"

"ਭਾਵ ?"

"ਭਾਵ ਕਿ ਮੇਰੇ ਕੋਲ ਅੱਧੀ ਰਾਤ ਨੂੰ ਹੀ ਇਕ ਕਾਸੀਵਾਸੀ ਇਹ ਸ਼ੁਭ-ਸਮਾਚਾਰ ਦੇ ਗਿਆ ਸੀ।"

"ਪਾਰਸ ?" ਰੱਜੁਕ ਨੇ ਪੁਛਿਆ। "ਇਹ ਲੜਕਾ ਵੀ ਅਜੀਬ ਹੈ। ਮੈਂ ਇਹਨੂੰ ਕਿੰਨਾ ਵੀ ਸਮਝਾਵਾਂ, ਮੇਰੀ ਸੁਣਦਾ ਨਹੀਂ। ਪਤਾ ਹੈ, ਕੀ ਕਹਿੰਦਾ ਹੈ ?"

"ਕੀ ਕਹਿੰਦਾ ਹੈ ?" ਗੋਪਾਲ ਰੱਜੁਕ ਵੱਲ ਇਕ-ਟੱਕ ਦੇਖਦੇ ਰਹੇ।

"ਕਹਿੰਦਾ ਹੈ, ਆਰੀਆ, ਤੁਹਾਡਾ ਮਨ, ਮਸਤਕ, ਸੁਫ਼ਨੇ, ਡੂੰਘੀ ਨੀਂਦ, ਜੀਵਨ, ਮਰਨ, ਸਭ ਕੁਝ ਤੁਹਾਡਾ ਹੈ ਪਰ ਸਰੀਰ ਪਾਰਸ ਦੇ ਪਿੰਜਰੇ ਵਿਚ ਬੰਦ ਵਿਹੜੇ ਵਿਚ ਲਟਕ ਰਿਹਾ ਹੈ। ਉਸ ਉਤੇ ਤੁਹਾਡਾ ਕੋਈ ਅਧਿਕਾਰ ਨਹੀਂ।"

ਕੀਰਤ ਅਤੇ ਗੋਪਾਲ ਖੁੱਲ੍ਹ ਕੇ ਹੱਸ ਪਏ, "ਉਹ ਠੀਕ ਕਹਿੰਦਾ ਹੈ। ਤੁਹਾਡੇ ਲਈ ਆਰਾਮ ਹੀ ਦਵਾਈ ਹੈ।"

"ਸ਼ੋਭੂ", ਸੈਨਾਪਤੀ ਗੋਪਾਲ ਨੇ ਆਵਾਜ਼ ਦਿੱਤੀ, "ਸ਼ੋਭੂ, ਅਸੀਂ ਦੁਪਹਿਰ ਦੇ ਭੋਜਨ ਤੋਂ ਮਗਰੋਂ ਤੇਰਾ ਜਨਪਦ ਦੇਖਣ ਚੱਲਾਂਗੇ। ਤੂੰ ਗ੍ਰਾਮ-ਪ੍ਰਮੁੱਖਾਂ ਨੂੰ ਬੁਲਾਇਆ ਹੈ ?"

"ਉਹ ਤਾਂ ਸ਼ਾਮ ਨੂੰ ਆਉਣਗੇ, ਸੈਨਾਪਤੀ।"

"ਠੀਕ ਹੈ। ਤੂੰ ਉਹਨਾਂ ਲਈ ਠੀਕ ਸਮਾਂ ਮਿਥਿਆ ਹੈ। ਜੇ ਦੇਰ ਹੋ ਜਾਵੇ, ਉਹਨਾਂ ਨੂੰ ਕੱਲ੍ਹ ਤੱਕ ਇਥੇ ਹੀ ਰੋਕਣਾ ਹੈ। ਸਾਰੀਆਂ ਗੱਲਾਂ ਪਹਿਰੇਦਾਰ ਨੂੰ ਸਮਝਾ ਦੇ। ਕਿਸੇ ਹੋਰ ਨੂੰ ਪਤਾ ਨਹੀਂ ਲੱਗਣਾ ਚਾਹੀਦਾ।"

ਉਸੇ ਸਮੇਂ ਸ਼ੋਭੂ ਦੇ ਇਸ਼ਾਰੇ ਨਾਲ ਇਕ ਨੌਜਵਾਨ ਅੰਦਰ ਆਇਆ।

"ਪ੍ਰਨਾਮ ਕਰ ਸੈਨਾਪਤੀ ਜੀ ਨੂੰ। ਇਹ ਲੜਕਾ ਆਟਵਿਐ ਖੇਤਰ ਦਾ ਉਪ-ਆਟਵਿਕ ਹੈ, ਭਾਵ ਮੇਰਾ ਸਹਾਇਕ।"

"ਕੀ ਨਾਂ ਹੈ ਇਹਦਾ ?"

"ਲੋਚਨ।"

"ਕਿਉਂ ਬਈ ਲੋਚਨ, ਤੈਨੂੰ ਕਰਮਾ ਨੱਚਣਾ ਆਉਂਦਾ ਹੈ ?"

ਉਹ ਸ਼ਰਮਾ ਗਿਆ। ਬੋਲਿਆ, "ਆਉਂਦਾ ਹੈ, ਅੰਨ-ਦਾਤਾ !"

"ਤੂੰ ਮੈਨੂੰ ਅੰਨ-ਦਾਤਾ ਕਿਉਂ ਕਹਿ ਰਿਹਾ ਹੈਂ, ਝੱਲਿਆ। ਮੈਂ ਘੋੜੇ ਦੀ ਪਿੱਠ ਉਤੇ

ਹੀ ਖਾਂਦਾ-ਪੀਂਦਾ ਹਾਂ, ਉਥੇ ਹੀ ਸੌਂਦਾ ਹਾਂ। ਜਿਸ ਕੁਟੀਆ ਦੇ ਦੁਆਰ ਉਤੇ ਰੁਕ ਜਾਵਾਂ, ਕੋਈ ਮਾਂ, ਭੈਣ, ਬਹੂ ਰੁੱਖਾ-ਸੁੱਕਾ, ਜੋ ਉਹ ਆਪ ਖਾਂਦੀਆਂ ਹਨ, ਮੈਨੂੰ ਵੀ ਦੇ ਦਿੰਦੀਆਂ ਹਨ। ਮੋਟੀਆਂ-ਮੋਟੀਆਂ ਰੋਟੀਆਂ ਦਾ ਸੁਆਦ ਹੀ ਕੁਛ ਹੋਰ ਹੁੰਦਾ ਹੈ। ਮੈਨੂੰ ਘੇਰ ਕੇ ਸਭ ਰੋਂਦੇ ਹਨ—ਡਾਹਰੀਆ ਨੇ ਸਾਡੀਆਂ ਮੱਝਾਂ ਖੋਹ ਲਈਆਂ, ਗਾਂਵਾਂ ਲੁੱਟ ਲਈਆਂ, ਦੁਕਾਨ ਲੁੱਟ ਲਈ। ਮੈਂ ਬੌਂਦਲਿਆਂ ਵਾਂਗ ਅੰਬਰ ਵੱਲ ਦੇਖਣ ਦਾ ਨਾਟਕ ਕਰਦਾ ਹਾਂ। ਪਰਨੇ ਨਾਲ ਮੂੰਹ ਛੁਪਾ ਕੇ ਅੱਖਾਂ ਪੂੰਝਦਾ ਹੋਇਆ ਤੁਰ ਪੈਂਦਾ ਹਾਂ।"

ਦੁਪਹਿਰ ਦਾ ਭੋਜਨ ਕਰ ਕੇ ਰੱਜੁਕ, ਗੋਪਾਲ ਅਤੇ ਕੀਰਤ ਇਕ ਹੀ ਕਮਰੇ ਵਿਚ ਵਿਛੇ ਤਿੰਨ ਬਿਸਤਰਿਆਂ ਉੱਤੇ ਸਿਰਹਾਣਿਆਂ ਦੇ ਸਹਾਰੇ ਪਏ ਹੋਏ ਸਨ। ਤਦੇ ਬਾਹਰ ਘੋੜਿਆਂ ਦੇ ਸੁੰਮਾਂ ਦੀ ਆਵਾਜ਼ ਉੱਚੀ ਹੋਣ ਲਗੀ।

ਦੁਆਰ ਦਾ ਪਹਿਰੇਦਾਰ ਆਪਣਾ ਭੱਲਾ ਬਾਂਹ ਹੇਠ ਦੱਬ ਕੇ ਉਸ ਕਮਰੇ ਦੇ ਕੋਲ ਆਇਆ। "ਰਾਜੇਸ਼ਵਰ !" ਉਹਨੇ ਬੰਦ ਦਰਵਾਜ਼ੇ ਉੱਤੇ ਹੱਥ ਥਪਥਪਾਇਆ।

ਕੀਰਤ ਦਰਵਾਜ਼ਾ ਖੋਲ੍ਹ ਕੇ ਬਾਹਰ ਆਏ, "ਕੀ ਗੱਲ ਹੈ ਪਹਿਰੇਦਾਰ ?"

"ਕਾਸ਼ੀ ਤੋਂ ਯੁਵਰਾਜ ਗੋਵਿੰਦ ਚੰਦਰ ਤੁਹਾਨੂੰ ਮਿਲਣਾ ਚਾਹੁੰਦੇ ਹਨ।"

ਕੀਰਤ ਨੇ ਅੰਦਰ ਜਾ ਕੇ ਦੱਸਿਆ, "ਗੋਵਿੰਦ ਆਇਆ ਹੈ, ਆਰੀਆ ਰੱਜੁਕ। ਮਿਲਣ ਦੀ ਆਗਿਆ ਚਾਹੁੰਦਾ ਹੈ, ਕੀ ਕਹਾਂ ?"

"ਇਹ ਨਿਰਣਾ ਤਾਂ ਤੁਸੀਂ ਹੀ ਕਰਨਾ ਹੈ, ਰਾਜਨ ! ਵੱਡੇ ਲੋਕਾਂ ਬਾਰੇ ਵਿਚਾਰੇ ਰੱਜੁਕ ਤੋਂ ਕਿਉਂ ਪੁੱਛ ਰਹੇ ਹੋ ? ਖਾਸ ਕਰ ਕੇ ਉਹਨਾਂ ਬਾਰੇ ਜੋ ਰੱਜੁਕ ਨੂੰ ਨੌਕਰ-ਚਾਕਰ ਤੋਂ ਵੀ ਗਿਆ-ਗੁਜ਼ਰਿਆ ਸਮਝਦੇ ਹਨ।"

ਕੀਰਤ ਨੇ ਗੋਪਾਲ ਵੱਲ ਦੇਖਿਆ।

"ਤੁਸੀਂ ਜਾ ਕੇ ਆਪ ਨਿਰਣਾ ਕਰੋ, ਰਾਜਨ। ਕਰਨ ਵਾਲੀ ਜਾਂ ਨਾ ਕਰਨ ਵਾਲੀ ਗੱਲ ਬਾਰੇ ਜਿੰਨਾ ਸਪੱਸ਼ਟ ਨਿਰਣਾ ਤੁਹਾਡਾ ਹੁੰਦਾ ਹੈ, ਓਨਾ ਕਿਸੇ ਦਾ ਵੀ ਨਹੀਂ ਹੁੰਦਾ।"

ਗੋਪਾਲ ਬਿਸਤਰਾ ਛੱਡ ਕੇ ਖੜ੍ਹੇ ਹੋ ਗਏ, "ਪਹਿਰੇਦਾਰ, ਜਾ ਕੇ ਯੁਵਰਾਜ ਨੂੰ ਕਹੋ ਕਿ ਰਾਜ-ਰਾਜੇਸ਼ਵਰ ਉਹਨਾਂ ਨੂੰ ਮਿਲਣ ਹੁਣੇ ਹੀ ਆ ਰਹੇ ਹਨ।"

"ਜੋ ਆਗਿਆ !"

ਕੀਰਤ ਸਿੰਘ ਨੇ ਕਰਮਕਸਾ ਕੀਤਾ ਅਤੇ ਸਿੱਧੇ ਦੁਆਰ ਕੋਲ ਪੁੱਜ ਗਏ। ਗੋਵਿੰਦ ਉਹਨਾਂ ਵੱਲ ਭੱਜਿਆ ਅਤੇ ਉਹਨੇ ਉਹਨਾਂ ਦੇ ਪੈਰ ਫੜ ਲਏ, "ਭਾਈ-ਜੂ, ਮੈਂ ਬਹੁਤ ਨੀਚ ਹਾਂ, ਕਮੀਣਾ ਹਾਂ, ਅਕ੍ਰਿਤੱਗ ਹਾਂ। ਪਰ ਜੋ ਵੀ ਹਾਂ, ਤੁਹਾਡੀ ਹੀ ਹਾਂ। ਮੈਂ ਆਰੀਆ ਰੱਜੁਕ ਤੋਂ ਖਿਮਾ ਮੰਗਣ ਆਇਆ ਹਾਂ। ਤੁਹਾਡੀ ਕਿਰਪਾ ਮੇਰੇ ਮਨੋਰਥ ਦੀ ਸਿੱਧੀ ਲਈ ਜ਼ਰੂਰੀ ਹੈ। ਤੁਸੀਂ ਮੇਰੀ ਬੇਨਤੀ ਠੁਕਰਾਉਣਾ ਨਾ।"

ਕੀਰਤ ਨੇ ਗੋਵਿੰਦ ਨੂੰ ਜ਼ੋਰ ਨਾਲ ਉਠਾ ਕੇ ਛਾਤੀ ਨਾਲ ਲਾ ਲਿਆ, "ਗੋਵਿੰਦ, ਰਾਜ-ਕਾਜ ਅਸਿਧਾਰਾ-ਵਰਤ ਹੈ। ਇਹ ਬਹੁਤ ਅਭਿਆਸ ਅਤੇ ਸੰਤੁਲਨ ਰਾਹੀਂ ਨਿਭਾਇਆ ਜਾ ਸਕਦਾ ਹੈ। ਤੂੰ ਆਪਣੇ ਅਤੇ ਪਰਾਏ ਵਿਚ ਫ਼ਰਕ ਕਰਨਾ ਹੋਵੇਗਾ। ਤੂੰ ਆਪਣੇ ਨਾਲ ਸੈਂਕੜੇ

ਜਾਂ ਕਹੋ ਹਜ਼ਾਰਾਂ ਵਿਅਕਤੀਆਂ ਨੂੰ ਕਿਸ਼ਤੀ ਉੱਤੇ ਬਿਠਾ ਕੇ ਸਮੁੰਦਰ ਪਾਰ ਕਰਾਉਣਾ ਹੋਵੇਗਾ। ਹਨੇਰੀ, ਤੂਫ਼ਾਨ, ਝੱਖੜ, ਕੰਢੇ ਨਾਲ ਟਕਰਾਉਣ ਵਾਲੀਆਂ ਵੀਹ-ਵੀਹ ਹੱਥ ਉੱਚੀਆਂ-ਨੀਵੀਆਂ ਲਹਿਰਾਂ ਤੋਂ ਕਿਸ਼ਤੀ ਨੂੰ ਬਚਾਉਣਾ ਹੋਵੇਗਾ। ਇਸ ਕਰਕੇ ਮੈਂ ਤੈਨੂੰ ਕਿਹਾ ਸੀ ਕਿ ਆਦਰਸ਼ ਭਾਵੇਂ ਉੱਚਾ ਰੱਖੋ, ਪਰ ਵਿਦਿਆਧਰ ਦੇਵ ਨੂੰ ਆਪਣਾ ਆਦਰਸ਼ ਨਾ ਬਣਾਓ। ਮੈਂ ਇਹ ਇਸ ਲਈ ਨਹੀਂ ਸੀ ਕਿਹਾ ਕਿ ਉਹਨਾਂ ਦੇ ਜੀਵਨ ਵਿਚ ਇੰਦਰ-ਧਨੁਸ਼ ਦੀ ਲਿਸ਼ਕ ਦਿਖਾਈ ਨਹੀਂ ਦਿੰਦੀ। ਮੈਂ ਇਹ ਇਸ ਲਈ ਕਿਹਾ ਸੀ ਕਿ ਵਿਦਿਆਧਰ ਦੇਵ ਵਰਗਾ ਮਿੱਠ-ਬੋਲੜਾ, ਵਿਹਾਰ-ਕੁਸ਼ਲ, ਸਹਿਜ, ਨੀਤੀਵਾਨ ਅਤੇ ਵੈਰੀ ਦੇ ਸੰਬੰਧ ਵਿਚ ਵੀ ਨਿਰਪੱਖ ਰਹਿਣ ਵਾਲਾ ਵਿਅਕਤੀ ਲੱਭਿਆਂ ਵੀ ਨਹੀਂ ਮਿਲਦਾ।

"ਆਓ ਚੱਲੀਏ। ਇਹ ਗੜ੍ਹੀ ਤੇਰੀ ਹੀ ਹੈ। ਇਥੇ ਤੂੰ ਸੁਭਾਵਿਕ ਢੰਗ ਨਾਲ ਰਹਿਣਾ ਹੈ, ਬਿਨਾਂ ਕਿਸੇ ਓਪਰੇਪਣ ਤੋਂ।"

ਗੋਵਿੰਦ ਜਿਉਂ ਹੀ ਕਮਰੇ ਵਿਚ ਪੁੱਜਿਆ, ਸਾਹਮਣੇ ਸੈਨਾਪਤੀ ਗੋਪਾਲ ਨੂੰ ਦੇਖ ਕੇ ਇਕ ਪਲ ਝਿਜਕਿਆ। ਫੇਰ ਝੱਟ ਹੀ ਆਰੀਆ ਰੱਜੁਕ ਗਾਹੜਵਾਲ ਦੇ ਪੈਰਾਂ ਉੱਤੇ ਆਪਣਾ ਸਿਰ ਰੱਖ ਕੇ ਰੋਣ ਲਗਿਆ, "ਆਰੀਆ, ਮੈਨੂੰ ਹੰਕਾਰੀ, ਕਪਟੀ, ਦੁਸ਼ਟ ਅਤੇ ਕਠੋਰ-ਭਾਸੀ ਨੂੰ ਖਿਮਾ ਕਰ ਦਿਓ। ਮੈਂ ਤੁਹਾਡੇ ਨਾਲ ਕਦੀ ਵੀ ਦੁਰ-ਵਿਹਾਰ ਨਾ ਕਰਨ ਦੀ ਸਹੁੰ ਖਾਂਦਾ ਹਾਂ।"

"ਉਠੋ ਯੁਵਰਾਜ", ਰੱਜੁਕ ਨੇ ਆਪਣੀਆਂ ਅੱਖਾਂ ਪੂੰਝੀਆਂ। "ਮੈਂ ਨਦੀ ਕਿਨਾਰੇ ਦਾ ਰੁੱਖ ਹਾਂ। ਸੁੱਕਿਆ-ਮੁਰਝਾਇਆ ਪੱਤਾ ਹਾਂ। ਕਦੋਂ ਟੁੱਟ ਕੇ ਵਗਦੇ ਪਾਣੀ ਵਿਚ ਗੁਆਚ ਜਾਵਾਂਗਾ, ਪਤਾ ਨਹੀਂ। ਗਾਹੜਵਾਲ ਮੇਰਾ ਵੰਸ਼ ਹੈ। ਮੈਂ ਤੇਰੇ ਪਰਿਵਾਰ ਦਾ ਜੀਅ ਮੰਨਿਆ ਜਾਂਦਾ ਰਿਹਾ ਹਾਂ। ਮੈਂ ਵੰਸ਼ਹੀਣ, ਪਿੰਡਦਾਨ ਲਈ ਤਰਸਣ ਵਾਲਾ ਪ੍ਰੇਤ ਹਾਂ। ਮੇਰੇ ਜੀਵਨ ਵਿਚ ਇਕ ਇਸਤਰੀ ਆਈ ਸੀ, ਸੁਨੈਨਾ। ਉਹਨੇ ਮੈਨੂੰ ਕਿਹਾ ਸੀ ਕਿ ਜਿਸ ਪਰਿਵਾਰ ਦੀਆਂ ਇਸਤਰੀਆਂ ਤੱਕ ਤੁਹਾਡਾ ਅਪਮਾਨ ਕਰਦੀਆਂ ਹਨ, ਉਥੇ ਕੁੱਤੇ ਵਾਂਗ ਪੂਛ ਹਿਲਾਉਣ ਲਈ ਕਿਉਂ ਜਾਂਦੇ ਹੋ। ਮੈਂ ਉਸ ਰਾਤ ਬਹੁਤ ਦੁਖੀ ਹੋਇਆ ਸੀ, ਯੁਵਰਾਜ। ਮੈਂ ਸੁਨੈਨਾ ਨੂੰ ਝਿੜਕਿਆ ਸੀ ਕਿ ਆਪਣੇ ਨਾਲੋਂ ਨੀਵੀਆਂ ਇਸਤਰੀਆਂ ਵਾਲੀ ਸ਼ੈਲੀ ਵਿਚ ਗੱਲ ਕਰਨਾ ਛੱਡ ਦੇਵੇ, ਨਹੀਂ ਤਾਂ ਬਹੁਤ ਪਛਤਾਵੇਂਗੀ। ਅੰਤ ਨੂੰ ਮੇਰੀ ਜਿੱਤ ਹੋਈ। ਸੁਨੈਨਾ ਨੇ ਉਹ ਪ੍ਰਸੰਗ ਫੇਰ ਕਦੀ ਨਾ ਛੇੜਿਆ। ਪਰ ਮੈਨੂੰ ਲਗਦਾ ਹੈ ਕਿ ਸੁਨੈਨਾ ਠੀਕ ਸੀ। ਗਲਤ ਮੈਂ ਸੀ। ਇਕ ਆਦਰਸ਼ ਕਿਤੇ ਦੂਰ-ਤੋਂ-ਦੂਰ ਜਾਣ ਲਈ ਪ੍ਰੇਰਦਾ ਹੈ, ਪਰ ਮਿਰਗ-ਤ੍ਰਿਸ਼ਨਾ ਮ੍ਰਿਤੂ-ਦੁਆਰ ਤੱਕ ਲੈ ਜਾਣ ਲਈ ਲਲਚਾਉਂਦੀ ਹੈ। ਮੈਂ ਦੋਵਾਂ ਪਿੱਛੇ ਭੱਜ ਰਿਹਾ ਸੀ। ਨਾ ਘਰ ਦਾ ਰਿਹਾ, ਨਾ ਘਾਟ ਦਾ।"

ਕੀਰਤ ਨੇ ਗੋਵਿੰਦ ਦੀ ਪਿੱਠ ਉਤੇ ਹਥੇਲੀ ਰੱਖ ਦਿੱਤੀ, "ਉੱਠੋ ਯੁਵਰਾਜ, ਤੂੰ ਬਹੁਤ ਥੱਕ ਗਿਆ ਹੈਂ। ਅੱਜ ਵੀ ਰਿਪੁੰਜੈ ਅੜ ਗਿਆ ਸੀ ਕਿ ਨਹੀਂ ?"

"ਜਿਹੋ ਜਿਹਾ ਸੁਆਮੀ ਹੈ, ਉਹੋ ਜਿਹਾ ਹੀ ਉਹਦਾ ਘੋੜਾ ਹੈ। ਦੋਵੇਂ ਅੜੀਅਲ ਹਨ", ਗੋਵਿੰਦ ਬੋਲਿਆ।

"ਪਹਿਰੇਦਾਰ ਦਾ ਘੋੜਾ ਲੈ ਕੇ ਆਏ ਹੋ ?"

"ਹਾ, ਭਾਈ-ਜੂ ।"

"ਚਲੋ, ਹੁਣੇ ਅਸਨਾਨ ਕਰੋ ਅਤੇ ਭੋਜਨ ਕਰ ਕੇ ਇਸੇ ਕਮਰੇ ਵਿਚ ਜਾ ਨਾਲ ਵਾਲ ਕਮਰੇ ਵਿਚ, ਜੋ ਵੀ ਪਸੰਦ ਆਵੇ, ਆਰਾਮ ਕਰੋ ।"

ਗੋਵਿੰਦ ਭੋਜਨ ਕਰ ਕੇ ਨਾਲ ਵਾਲੇ ਕਮਰੇ ਵਿਚ ਵਿਛੇ ਬਿਸਤਰੇ ਉਤੇ ਪੈ ਗਿਆ । 'ਤਾ ਇਹ ਹੈ ਚੰਦੇਲਾ ਦੀ ਆਟਵਿਐ ਗੜ੍ਹੀ । ਇਹ ਤਾ ਸਾਡੇ ਕਾਸੀ ਵਾਲੇ ਦੁਰਗ ਤੋ ਵੀ ਵਧੀਆ ਹੈ। ਸੁਖ-ਸਹੂਲਤਾ ਨਾਲ ਭਰਪੂਰ ਅਤੇ ਬਿਪਤਾ ਦੇ ਦਿਨਾ ਵਿਚ ਵੀ ਆਪਣੇ ਸੁਆਮੀ ਦੇ ਆਉਣ ਦੀ ਸੂਚਨਾ ਉੱਤੇ ਨਿਰਾਸਾ ਦੇ ਕੂੜੇ ਨੂੰ ਹੂੰਝ ਸੁੱਟਣ ਵਾਲੇ ਨੌਕਰਾ, ਘੋੜ-ਪਾਲਾ, ਪਹਿਰੇਦਾਰਾ ਅਤੇ ਘੋੜ-ਸਵਾਰਾ ਦੀ ਪ੍ਰਸੰਨਤਾ ਨਾਲ ਜਗਮਗਾਉਦੀ । ਰੱਜੁਕ ਆਰੀਆ ਮੈਨੂੰ ਅਤੇ ਭਾਈ-ਜੂ ਨੂੰ ਇਥੇ ਲਿਆਉਣ ਲਈ ਆਏ ਸਨ । ਕੀ ਕਾਰਨ ਹੋ ਸਕਦਾ ਹੈ ? ਭਾਈ-ਜੂ ਨੇ ਬੜੀ ਨਿਰਾਸਾ ਨਾਲ ਕਿਹਾ ਸੀ, ਸਾਨੂੰ ਕਾਸੀ ਨਹੀ ਜਾਣਾ ਚਾਹੀਦਾ ਸੀ, ਸਾਨੂੰ ਆਪਣੇ ਇਲਾਕੇ ਦੀਆ ਪਰਬਤ-ਲੜੀਆ ਵਿਚ ਆਪੇ ਬਣੀਆ ਗੁਫਾਵਾ ਅਤੇ ਕੰਦਰਾ ਵਿਚ ਸਰਨ ਲੈਣੀ ਚਾਹੀਦੀ ਸੀ ।'

'ਜੋ ਘੋੜੇ ਉਤੇ ਚੜ੍ਹਦਾ ਹੈ, ਉਹੋ ਹੀ ਡਿਗਦਾ ਹੈ ।' ਗੋਵਿੰਦ ਦਾ ਅੰਤਰ-ਮਨ ਉਹਨੂੰ ਲਾਅਨਤਾ ਪਾ ਰਿਹਾ ਸੀ । ਉਹ ਏਨੀ ਗੱਲ ਵੀ ਸਮਝ ਨਹੀ ਸਕਿਆ ਕਿ 'ਕਰਨ ਤੋ ਕਾਸੀ ਨੂੰ ਮੁਕਤ ਕਰਵਾਉਣ ਦੀਆ ਵਿਉਤਾ ਹਨ ਇਹ ਸਭ । ਕਰਨ ਜੁਝੌਤੀ ਨੂੰ ਪਾਰ ਕੀਤੇ ਬਿਨਾ ਚੇਦੀ-ਖੇਤਰ ਪਰਤ ਨਹੀ ਸਕਦਾ । ਭਾਈ-ਜੂ ਨੇ ਕਿਹਾ ਸੀ ਕਿ ਕਰਨ ਗਲਫਾਹੀ ਹੈ, ਉਹਤੋ ਮੁਕਤ ਹੋ ਜਾ, ਤੂੰ ਸਮਰਾਟ ਬਣਨਾ ਹੈ । ਇਹ ਵਿਅੰਗ ਨਹੀ ਹੈ । ਸਾਇਦ ਆਰੀਆ ਰੱਜੁਕ ਅਤੇ ਸੈਨਾਪਤੀ ਗੋਪਾਲ ਵਲੋ ਤਿਰਸਕਾਰੇ ਗਏ ਮੈਨੂੰ ਨੀਚ ਨੂੰ ਸਮਝਾਉਣ ਲਈ ਹੀ ਭਾਈ-ਜੂ ਨੇ ਇਥੇ ਚੱਲਣ ਲਈ ਕਿਹਾ ਸੀ । ਆਟਵਿਐ ਦੇਸ ਵਿਚ ਵੈਰੀ ਨੂੰ ਹਰਾਉਣਾ ਸੌਖਾ ਹੈ ਅਤੇ ਇਹ ਸਭ ਤਦ ਤੱਕ ਸੰਭਵ ਨਹੀ, ਜਦੋ ਤੱਕ ਆਰੀਆ ਰੱਜੁਕ ਦੇ ਸਬਦਾ ਵਿਚ ਸੰਗਰਾਮ ਤੋ ਪਹਿਲਾ ਸਤਰੰਜ ਦੀਆ ਗੋਟੀਆ ਦੀ ਚਾਲ ਨਾ ਸਮਝ ਲਈ ਜਾਵੇ ।'

"ਯੁਵਰਾਜ !" ਕਿਸੇ ਨੇ ਧੀਰੇ-ਧੀਰੇ ਬੂਹਾ ਥਪਥਪਾਇਆ ।

ਗੋਵਿੰਦ ਨੇ ਦਰਵਾਜਾ ਖੋਲ੍ਹ ਕੇ ਦੇਖਿਆ । ਸਾਹਮਣੇ ਪਹਿਰੇਦਾਰ ਖੜ੍ਹਾ ਸੀ ।

"ਰਾਜੇਸਵਰ ਕੀਰਤ ਨੇ ਕਹਾਇਆ ਹੈ ਕਿ ਅਸੀ ਆਟਵਿਐ ਦੇਸ ਦੇ ਦੱਖਣੀ ਇਲਾਕੇ ਦੀ ਯਾਤਰਾ ਲਈ ਜਾ ਰਹੇ ਹਾ । ਸੈਨਾਪਤੀ ਅਤੇ ਆਰੀਆ ਰੱਜੁਕ ਵੀ ਜਾ ਰਹੇ ਹਨ । ਤੁਸੀ ਚਲਣਾ ਚਾਹੋ ਤਾ ਤਿਆਰ ਹੋ ਜਾਓ । ਜੇ ਆਰਾਮ ਕਰਨਾ ਹੋਵੇ ਤਾ ਰੁਕ ਜਾਓ । ਜੋ ਵੀ ਤੁਹਾਡੀ ਸਲਾਹ ਹੋਵ ।"

"ਤੂੰ ਹੁਣੇ ਜਾ ਕੇ ਕਹਿ ਕਿ ਮੈ ਤਿਆਰ ਹਾ । ਦੇਖ, ਕਿਤੇ ਮੈਨੂੰ ਛੱਡ ਕੇ ਨਾ ਤੁਰ ਜਾਣ ।"

"ਜੋ ਆਗਿਆ ।"

ਸੈਨਾਪਤੀ ਗੋਪਾਲ, ਕੀਰਤ, ਰੱਜੁਕ ਆਰੀਆ, ਸੋਭੂ ਬਨਾਫਰ, ਲੋਚਨ—ਪੂਰੀ ਟੋਲੀ ਸੀ ।

"ਏਨੇ ਆਦਮੀ ਚੱਲ ਰਹੇ ਨੇ, ਭਾਈ-ਜੂ?"

"ਹਾਂ, ਗੋਵਿੰਦ। ਅਸੀਂ ਇਸ ਜਨਪਦ ਦੀ, ਇਹਦੇ ਚੱਪੇ-ਚੱਪੇ ਦੀ ਯਾਦ ਸੱਜਰੀ ਕਰਨੀ ਚਾਹੁੰਦੇ ਹਾਂ।"

ਸਭ ਦੇ ਆਪਣੇ-ਆਪਣੇ ਘੋੜੇ ਸਨ। ਪ੍ਰਚੰਡ ਦੀ ਲਗਾਮ ਫੜ ਕੇ ਜਾ ਰਹੇ ਕੀਰਤ ਦੇ ਚਾਰੇ ਪਾਸੇ ਜਿਵੇਂ ਇਕ ਰਖਿਆ-ਚੱਕਰ ਜਿਹਾ ਬਣ ਗਿਆ ਸੀ।

"ਕਿਉਂ ਬਈ ਲੋਚਨ", ਸੈਨਾਪਤੀ ਮੁਸਕਰਾਉਂਦੇ ਹੋਏ ਬੋਲੇ।

"ਹਾਂ, ਅੰਨ-ਦਾਤਾ!"

"ਫੇਰ ਉਹੋ ਅੰਨ-ਦਾਤਾ?"

"ਹਾਂ, ਅੰਨ-ਦਾਤਾ!"

ਸ਼ੰਭੂ ਨੇ ਉਹਨੂੰ ਝਿੜਕਦਿਆਂ ਕਿਹਾ, "ਜੋ ਪੁਛਿਆ ਜਾਵੇ, ਉਹਨੂੰ ਸਮਝ ਕੇ ਬੋਲ।"

"ਤੂੰ ਕਿਵੇਂ ਚੱਲੇਂਗਾ, ਲੋਚਨ?" ਗੋਪਾਲ ਭੱਟ ਨੇ ਪੁਛਿਆ। "ਤੂੰ ਇਥੇ ਹੀ ਰਹਿ।"

"ਨਹੀਂ ਅੰਨ-ਦਾਤਾ! ਮੇਰਾ ਆਪਣਾ ਟੱਟੂ ਹੈ। ਔਹ ਖੜ੍ਹਾ ਹੈ। ਖ਼ੂਬ ਤੁਰਦਾ ਹੈ। ਭਜਦਾ ਵੀ ਹੈ। ਮੈਨੂੰ ਚੱਲਣ ਦੀ ਆਗਿਆ ਦਿਓ, ਅੰਨ-ਦਾਤਾ। ਮੈਂ ਬਹੁਤ ਦਿਨਾਂ ਤੋਂ ਸੁਣ ਰਿਹਾ ਸੀ ਕਿ ਰਾਜਾ ਆ ਰਹੇ ਹਨ। ਲੋਕ ਮੈਨੂੰ ਪੁਛਦੇ ਸਨ ਤਾਂ ਮੈਂ ਆਟਵਿਕ-ਜੂ ਦੀ ਆਗਿਆ ਨਾਲ ਕਹਿ ਦਿੰਦਾ ਸੀ ਕਿ ਹੁਣ ਰਾਜਾ ਕਿਥੇ! ਸੋ ਰਾਜਾ ਨਾਲ ਚੱਲਣ ਦਿਓ, ਅੰਨ-ਦਾਤਾ!"

"ਅੱਛਾ ਬਈ, ਚੱਲ।"

"ਗੋਵਿੰਦ, ਤੂੰ ਪ੍ਰਚੰਡ ਉੱਤੇ ਚੱਲੇਂਗਾ ਜਾਂ ਉਸੇ ਪਹਿਰੇਦਾਰ ਵਾਲੇ ਘੋੜੇ ਉੱਤੇ?"

"ਮੈਂ ਪਹਿਰੇਦਾਰ ਵਾਲੇ ਘੋੜੇ ਉੱਤੇ ਹੀ ਚੱਲ ਰਿਹਾ ਹਾਂ, ਭਾਈ-ਜੂ।"

ਗੋਵਿੰਦ ਇਹ ਦੇਖ ਕੇ ਹੈਰਾਨ ਸੀ ਕਿ ਇਕ ਪੰਦਰਾਂ ਸਾਲਾਂ ਦਾ ਲੜਕਾ ਲੋਚਨ ਆਪਣੇ ਰਾਜਾ ਲਈ ਝਾੜਾਂ ਅਤੇ ਖੱਡਾਂ ਵਿਚੋਂ ਅਚਾਨਕ ਮਿਲਣ ਵਾਲੇ ਹਿੰਸਕ ਪਸ਼ੂਆਂ ਦੇ ਸਾਹਮਣੇ ਆਪਣੇ ਆਪ ਨੂੰ ਅਰਪਿਤ ਕਰ ਦੇਣ ਲਈ ਹਠ ਕਰ ਰਿਹਾ ਹੈ। ਕਰਨ ਦੀ ਸੈਨਾ ਵਣ ਦੇ ਕਿਸੇ-ਨਾ-ਕਿਸੇ ਪਾਸੇ ਤਾਂ ਹੋਵੇਗੀ ਹੀ, ਪਰ ਕੋਈ ਨਾ ਤਾਂ ਭੈਭੀਤ ਹੈ, ਨਾ ਚਿੰਤਾਤੁਰ।

ਉਸ ਗੜ੍ਹੀ ਨਾਲ ਆਟਵਿਐ ਪ੍ਰਦੇਸ਼ ਦੇ ਦੱਖਣੀ ਇਲਾਕੇ ਨੂੰ ਜੋੜਨ ਵਾਲਾ ਕੋਈ ਸਿੱਧਾ-ਪੱਧਰਾ ਰਾਹ ਨਹੀਂ ਸੀ। ਪਹਾੜੀਆਂ ਹੀ ਪਹਾੜੀਆਂ। ਚਾਰੇ ਪਾਸੇ ਪਹਾੜੀਆਂ ਸਨ। ਕੁਛ ਉੱਚੀਆਂ, ਕੁਛ ਨੀਵੀਆਂ। ਜੰਗਲ ਜਿਉਂ-ਜਿਉਂ ਨੇੜੇ ਆਉਂਦਾ ਗਿਆ, ਰਾਹ ਭੀੜੇ ਅਤੇ ਔਖੇ ਹੁੰਦੇ ਗਏ। "ਰਾਹ ਕਿਥੇ ਹੈ?" ਹੌਂਕਦੇ ਹੋਏ ਘੋੜੇ ਪੁੱਛ ਰਹੇ ਸਨ, ਉਹਨਾਂ ਦੇ ਸਵਾਰ ਪੁੱਛ ਰਹੇ ਸਨ। ਛੋਟੀਆਂ-ਛੋਟੀਆਂ ਖਾਈਆਂ ਨੂੰ ਛਾਲ ਮਾਰ ਕੇ ਪਾਰ ਕਰਦਿਆਂ ਘੋੜਿਆਂ ਦੇ ਪੈਰ ਦੁਖਣ ਲਗਦੇ ਸਨ। ਇਸ ਦੁਰਗਮ ਇਲਾਕੇ ਵਿਚ ਉਹਨਾਂ ਦਾ ਹੀ ਪ੍ਰਵੇਸ਼ ਸੰਭਵ ਹੈ ਜੋ ਪੇਟ ਦੀ ਭੁੱਖ ਨਾਲ ਤੜਫ਼ ਰਹੇ ਹੋਣ। ਜੰਗਲੀ ਗਿਰੀਜਨ ਇਹਨਾਂ ਪਹਾੜੀਆਂ ਉੱਤੇ ਸਹਿਜਤਾ ਨਾਲ ਚੜ੍ਹਦੇ-ਉਤਰਦੇ ਦੇਖੇ ਜਾ ਸਕਦੇ ਸਨ। ਕਿੱਕਰ ਦੇ ਕੰਡੇਦਾਰ ਬਿਰਛਾਂ ਦੇ

ਸਮੂਹ ਆਪਣੇ ਕੋਲ ਉੱਗੀਆਂ ਰੰਗਦਾਰ ਫੁੱਲਾਂ ਵਾਲੀਆਂ ਵੇਲਾਂ ਅਤੇ ਪੀਲੀ ਅੰਬਰ-ਵੇਲ ਦੀ ਮਾਲਾ ਪਹਿਣ ਕੇ ਗਿਰੀਜਨਾਂ ਦੀਆਂ ਬਣਾਈਆਂ ਪਗਡੰਡੀਆਂ ਨੂੰ ਵੀ ਸਹਿਜਤਾ ਨਾਲ ਛੁਪਾ ਰਹੇ ਸਨ। ਦੇਖਣ ਨੂੰ ਭਾਵੇਂ ਮਨੋਹਰ ਅਤੇ ਖ਼ੂਬਸੂਰਤ ਲੱਗਣ, ਘੋੜਿਆਂ ਲਈ ਤਾਂ ਇਹ ਰਾਹ ਵਿਕਟ ਅਤੇ ਸੰਕਟਪੂਰਨ ਜਾਪਦੇ ਸਨ।

ਦੂਰ ਸਾਹਮਣੇ ਇਕ ਘੋੜ-ਸਵਾਰ ਮੁੜ੍ਹਕੇ ਨਾਲ ਭਿੱਜਿਆ ਦਿਖਾਈ ਦਿੱਤਾ। ਉਹ ਪਥਰੀਲੇ ਰਾਹ ਦੀਆਂ ਠੋਹਕਰਾਂ ਤੋਂ ਬਚਦਾ ਤੇਜ਼ੀ ਨਾਲ ਨਿੱਕਲਣ ਦਾ ਜਤਨ ਕਰ ਰਿਹਾ ਸੀ। ਗੋਪਾਲ ਅਤੇ ਰੱਜੁਕ ਬੋਲੇ, "ਜ਼ਰਾ ਸਾਹਮਣੇ ਦੇਖਣਾ, ਕਿਤੇ ਪਾਰਸ ਤਾਂ ਨਹੀਂ ਹੈ ?"

ਕੀਰਤ, ਗੋਪਾਲ, ਗੋਵਿੰਦ, ਸਭ ਨੇ ਘੋੜੇ ਰੋਕ ਲਏ। ਸਾਹਮਣੇ ਛਾਂਟੇ ਨਾਲ ਆਪਣੇ ਘੋੜੇ ਨੂੰ ਤਾੜਦਿਆਂ ਪਾਰਸ ਦੇਵ ਬੋਲ ਰਿਹਾ ਸੀ, "ਚੱਲ ਬੇਟੇ, ਚੱਲ ਬੇਟੇ। ਅੱਜ ਮੇਰੀ ਲਾਜ ਬਚਾ ਲੈ। ਪਤਾ ਨਹੀਂ ਕਿਸ ਚੰਦੇਲ ਗੜ੍ਹੀ ਵਿਚ ਆਰੀਆ ਰੱਜੁਕ ਨਾਲ ਮੁਲਾਕਾਤ ਹੋਵੇਗੀ !"

"ਪਾਰਸ ! ਪਾਰਸ !" ਕਿਰਾਤਾਂ ਦੀਆਂ ਤੁਰ੍ਹੀਆਂ ਵਾਂਗ ਆਪਣੇ ਮੂੰਹ ਦੁਆਲੇ ਹੱਥ ਰੱਖ ਕੇ ਜ਼ੋਰ ਨਾਲ ਬੋਲਦੇ ਹੋਏ ਕੀਰਤ ਕੂਕੇ, "ਪਾਰਸ ! ਪਾਰਸ !"

ਪਰਬਤਾਂ ਦੀਆਂ ਸਭ ਚੋਟੀਆ ਗੂੰਜਣ ਲੱਗੀਆਂ। ਹਰ ਆਵਾਜ਼ ਤੋਂ ਮਗਰੋਂ ਦੇਰ ਤੱਕ "ਪਾਰਸ, ਪਾਰਸ" ਸ਼ਬਦ ਚਾਰੇ ਪਾਸੇ ਗੂੰਜਣ ਲਗਦਾ। ਪਾਰਸ ਨੇ ਕੀਰਤ ਦੀ ਆਵਾਜ਼ ਤਾਂ ਸੁਣ ਲਈ, ਪਰ ਉਹ ਪਹਾੜੀ ਨੂੰ ਪਾਰ ਕਰ ਲੈਣ ਦੀ ਹਾਲਤ ਵਿਚ ਨਹੀਂ ਸੀ। ਘੋੜੇ ਦੇ ਪੈਰਾਂ ਵਿਚੋਂ ਲਹੂ ਵਗ ਰਿਹਾ ਸੀ। ਤਦੇ ਲੋਕਾਂ ਨੇ ਦੇਖਿਆ ਕਿ ਪਾਰਸ ਦਾ ਘੋੜਾ ਪਹਾੜੀ ਦੇ ਉਪਰੋਂ ਲੜਖੜਾਇਆ ਅਤੇ ਖੱਡ ਵਿਚ ਡਿੱਗ ਪਿਆ। ਉਹਦੀ ਗਰਦਨ ਟੁੱਟ ਕੇ ਲਟਕ ਗਈ।

"ਪਾਰਸ ! ਪਾਰਸ !!" ਆਰੀਆ ਰੱਜੁਕ ਕੂਕ ਰਹੇ ਸਨ।

ਇਧਰ ਨਾਲੇ ਦੇ ਕੋਲ ਖੜ੍ਹੇ ਘੋੜ-ਸਵਾਰ ਅਜੀਬ ਉਲਝਣ ਵਿਚ ਘਿਰੇ ਅਨਾਥਾਂ ਵਾਂਗ ਬੇਵੱਸ ਸਨ। ਸਭ ਲੋਕਾਂ ਦੇ ਸਾਹਮਣੇ ਕੀਰਤ ਨੇ ਪ੍ਰਚੰਡ ਦੀ ਲਗਾਮ ਨੂੰ ਝਟਕਾ ਦਿੱਤਾ। ਪ੍ਰਚੰਡ ਤੇਜ਼ੀ ਨਾਲ ਉਛਲਿਆ ਅਤੇ ਨਾਲਾ ਲੰਘਦਿਆਂ ਪਰਬਤ ਉੱਤੇ ਗਿਰੀਜਨਾਂ ਵਾਂਗ ਸੰਭਲ-ਸੰਭਲ ਕੇ ਚੱਲਣ ਲਗਿਆ। ਕੱਟੇ ਹੋਏ ਰਾਹ ਤੋਂ ਬਿਨਾਂ ਏਨੀ ਉੱਚੀ ਪਹਾੜੀ ਨੂੰ ਘੋੜੇ ਉੱਤੇ ਚੜ੍ਹ ਕੇ ਲੰਘ ਸਕਣਾ ਅਤਿਅੰਤ ਔਖਾ ਅਤੇ ਖਤਰਨਾਕ ਕਾਰਜ ਸੀ।

ਸੈਨਾਪਤੀ ਗੋਪਾਲ ਕੂਕੇ, "ਰਾਜਨ ! ਰੁਕ ਜਾਓ ! ਰੁਕ ਜਾਓ !! ਰੁਕ ਜਾਓ !!!"

ਕੀਰਤ ਨੇ ਉਹਦੀ ਆਵਾਜ਼ ਸੁਣ ਲਈ, ਪਰ ਉਹਨਾਂ ਨੇ ਪ੍ਰਾਰਥਨਾ ਨੂੰ ਅਸ੍ਵੀਕਾਰ ਕਰ ਕੇ ਪ੍ਰਚੰਡ ਨੂੰ ਆਪਣੀ ਅੱਡੀ ਨਾਲ ਕੋਈ ਅਜਿਹਾ ਸੰਕੇਤ ਕੀਤਾ ਕਿ ਉਹ ਜ਼ੋਰ ਨਾਲ ਹਿਣਕਿਆ ਅਤੇ ਬਾਜ਼ ਵਾਂਗ ਝਪੱਟਾ ਮਾਰਦਿਆਂ ਅਤਿਅੰਤ ਤੇਜ਼ੀ ਨਾਲ ਭੱਜਿਆ। ਉਹ ਪਹਾੜੀ ਲੰਘ ਗਿਆ।

"ਹੇ ਭਗਵਾਨ !" ਗੋਪਾਲ ਝੱਟ ਘੋੜੇ ਤੋਂ ਉੱਤਰ ਗਏ ਅਤੇ ਗੋਡਿਆਂ ਦੇ ਭਾਰ ਹੋ ਕੇ ਪਥਰੀਲੀ ਧਰਤੀ ਉੱਤੇ ਪ੍ਰਾਰਥਨਾ ਵਾਲੀ ਮੁਦਰਾ ਵਿਚ ਬੈਠ ਗਏ। "ਮਾਂ ਸ਼ਾਰਦੇ, ਰਖਿਆ ਕਰ। ਰਖਿਆ ਕਰ, ਮਾਂ !" ਰੱਜੁਕ ਦੀਆਂ ਅੱਖਾਂ ਛਲਕ ਪਈਆਂ। ਉਹ ਗੋਪਾਲ ਦੇ ਝੁਕੇ

ਹੋਏ ਸਿਰ ਉੱਤੇ ਹੱਥ ਰੱਖ ਕੇ ਧਰਵਾਸ ਦੇਣ ਦੀ ਇੱਛਾ ਨਾਲ ਆਏ ਸਨ, ਪਰ ਗੋਪਾਲ ਦੇ ਸਾਹਮਣੇ ਕੇਵਲ ਹਨੇਰਾ ਸੀ, ਘਟਾਟੋਪ ਹਨੇਰਾ।

ਸਭ ਲੋਕ ਨਿਰਾਸ਼, ਭੈਭੀਤ ਖੜ੍ਹੇ ਸਨ। ਲੋਚਨ ਹਿਝਕੀਆਂ ਭਰ-ਭਰ ਰੋ ਰਿਹਾ ਸੀ, "ਰਾਜਾ, ਰਾਜਾ, ਸੈਨਾਪਤੀ, ਸੈਨਾਪਤੀ, ਸੈਨਾਪਤੀ !"

ਕਿਰਾਤਾਂ ਦੀ ਤੁਰ੍ਹੀ ਵਰਗੀ ਤਿੱਖੀ ਆਵਾਜ਼ ਫੇਰ ਪਹਾੜੀਆਂ ਵਿਚ ਗੂੰਜਣ ਲਗੀ, "ਘਬਰਾਓ ਨਾ ! ਘਬਰਾਓ ਨਾ ! ਘਬਰਾਓ ਨਾ !" ਗੋਪਾਲ ਨੇ ਆਵਾਜ਼ ਸੁਣ ਲਈ ਸੀ। ਉਹ ਹੌਲੀ-ਹੌਲੀ ਉੱਠੇ। ਪਰ ਉਹਨਾਂ ਦੀਆਂ ਅੱਖਾਂ ਅਜੇ ਵੀ ਗਿੱਲੀਆਂ ਸਨ। ਹੱਥ ਜੋੜ ਕੇ ਪੂਰਬੀ ਪਹਾੜੀ ਵੱਲ ਦੇਖਦੇ ਰਹੇ। ਤਦੇ ਅਸੰਭਵ ਨੂੰ ਸੰਭਵ ਕਰਦਾ ਹੋਇਆ ਬਿਜਲੀ ਵਾਂਗ ਪਹਾੜੀ ਨੂੰ ਪਾਰ ਕਰਦਿਆਂ ਪ੍ਰਚੰਡ ਹਵਾ ਵਿਚ ਉਡਦਾ ਹੇਠਾਂ ਆ ਗਿਆ। ਉਸ ਉੱਤੇ ਦੋ ਜਣੇ ਸਵਾਰ ਸਨ, ਕੀਰਤ ਅਤੇ ਪਾਰਸ।

ਲੋਕ ਪ੍ਰਚੰਡ ਵੱਲ ਭੱਜੇ। ਘੋੜਾ ਬਹੁਤ ਘਾਇਲ ਸੀ। ਉਹਦੇ ਪਿਛਲੇ ਪੈਰ ਲਹੂ ਨਾਲ ਭਿੱਜੇ ਪਏ ਸਨ ਅਤੇ ਦੋਵਾਂ ਗੋਡਿਆਂ ਤੋਂ ਲਹੂ ਵਗ ਰਿਹਾ ਸੀ। ਕੰਨ ਕੋਲ ਡੂੰਘਾ ਫੱਟ ਸੀ। ਉਹ ਇਉਂ ਸਾਹ ਲੈ ਰਿਹਾ ਸੀ ਜਿਵੇਂ ਅੰਦਰ ਕੋਈ ਨਾੜੀ ਪਾਟ ਗਈ ਹੋਵੇ। ਕੀਰਤ ਦੇ ਨੇਤਰਾਂ ਵਿਚੋਂ ਹੰਝੂਆਂ ਦੀ ਧਾਰ ਵਗ ਰਹੀ ਸੀ। ਉਹ ਆਪਣਾ ਮੂੰਹ ਛੁਪਾ ਕੇ ਉਥੋਂ ਲਾਂਭੇ ਹੋ ਪਹਾੜੀ ਵੱਲ ਤੁਰ ਪਏ। ਅੱਜ ਦੀ ਬਿਪਤਾ ਸਮੇਂ ਫੇਰ ਬਿਰਧ ਸੰਨਿਆਸੀ ਦੀ ਤਸਵੀਰ ਅੱਖਾਂ ਅੱਗੇ ਫਿਰ ਗਈ। ਉਦਭਾਂਡ ਦੇ ਰਹੱਸ-ਪੁਰਸ਼ ਨੇ ਕਿਹਾ ਸੀ, "ਪੁੱਤਰ, ਤੂੰ ਘੋੜੇ ਨੂੰ ਅਜਿਹਾ ਸਾਧ ਲਿਆ ਹੈ ਕਿ ਇਹ ਤੇਰੇ ਲਈ ਪ੍ਰਾਣ ਵੀ ਦੇ ਸਕਦਾ ਹੈ। ਪਰ ਮੈਂ ਜਿਸ ਭਵਿੱਖ ਨੂੰ ਦੇਖ ਰਿਹਾ ਹਾਂ ਅਤੇ ਜੁਝੌਤੀ ਨੂੰ ਦੇਖ ਰਿਹਾ ਹਾਂ, ਪੂਰੇ ਵਣ-ਖੇਤਰ ਮੇਰੇ ਅੱਖਾਂ ਦੇ ਸਾਹਮਣੇ ਖੜ੍ਹੇ ਹਨ। ਉਸ ਅਨੁਸਾਰ ਤੇਰੇ ਉੱਤੇ ਅਤੇ ਤੇਰੇ ਘੋੜੇ ਉੱਤੇ ਜੋ ਬਿਪਤਾ ਆ ਸਕਦੀ ਹੈ, ਉਸ ਵਿਚੋਂ ਨਿੱਕਲਣ ਦਾ ਉਪਾਅ ਦੱਸ ਰਿਹਾ ਹਾਂ। ਧਿਆਨ ਨਾਲ ਸੁਣ। ਲੰਮੀ ਛਾਲ ਅਤੇ ਉਚਾਈ ਤੋਂ ਡਿੱਗਣ ਮਗਰੋਂ ਤੂੰ ਘੋੜੇ ਨੂੰ ਜੇ ਪਰਿਅੰਗੂ, ਪਿੱਪਲ ਅਤੇ ਅੜੂਸਾ ਦੇ ਪੱਤਿਆਂ ਨਾਲ ਚੀਤਾ ਨਾਂ ਦੀ ਵੇਲ ਘੋਟ ਕੇ ਅਤੇ ਗਰਮ ਦੁੱਧ ਵਿਚ ਮਿਲਾ ਕੇ ਪਿਆ ਦੇਵੇਂਗਾ, ਘੋੜਾ ਬਚ ਰਹੇਗਾ। ਛਾਲ ਮਾਰਨ ਅਤੇ ਡਿੱਗਣ ਨਾਲ ਜ਼ਖ਼ਮੀ ਘੋੜੇ ਲਈ ਇਹ ਇਲਾਜ ਵਰਦਾਨ ਮੰਨਿਆ ਗਿਆ ਹੈ। ਕੀਰਤ ਪਰਿਅੰਗੂ, ਪਿੱਪਲ ਤੇ ਅੜੂਸਾ ਦੇ ਪੱਤੇ ਅਤੇ ਚੀਤਾ ਦੀ ਵੇਲ ਤੋੜ ਰਹੇ ਸਨ। ਸਭ ਕੁਛ ਪਹਾੜੀ ਉੱਤੇ ਮਿਲ ਗਿਆ। ਪਰ ਗਰਮ ਦੁੱਧ ਕਿਥੋਂ ਮਿਲੇ ? ਉਹ ਪਹਾੜੀ ਤੋਂ ਉਤਰਦੇ ਹੋਏ ਥੱਕੇ-ਹਾਰੇ ਜੁਆਰੀ ਵਾਂਗ ਪ੍ਰਚੰਡ ਕੋਲ ਪੁੱਜੇ। "ਬੇਟੇ ਪ੍ਰਚੰਡ, ਤੂੰ ਗੰਧਰਵ-ਕੁਲ ਵਿਚ ਜਨਮਿਆ ਹੈਂ, ਬ੍ਰਹਮਾ ਦੇ ਸੱਤ-ਵਚਨ ਨਾਲ, ਸੋਮ, ਵਰੁਣ ਅਤੇ ਅਗਨੀਦੇਵ ਦੇ ਪ੍ਰਭਾਵ ਨਾਲ, ਸੂਰਜ ਦੇ ਤੇਜ਼ ਨਾਲ, ਮੁਨੀਆਂ ਦੇ ਤਪ ਨਾਲ, ਰੁਦਰ ਦੇ ਬ੍ਰਹਮਚਰੀਆ ਨਾਲ ਅਤੇ ਵਾਯੂ ਦੇ ਬਲ ਨਾਲ—ਤੂੰ ਸਦਾ ਅਗੇ ਵਧਦਾ ਚੱਲ।" ਇਹ ਤਾਂਤ੍ਰਿਕ ਮੰਤਰ ਕੀਰਤ ਨੇ ਪ੍ਰਚੰਡ ਦੇ ਕੰਨਾਂ ਵਿਚ ਮੂੰਹ ਲਾ ਕੇ ਕਈ ਵਾਰ ਦੁਹਰਾਇਆ। ਪ੍ਰਚੰਡ ਬਹੁਤ ਹੀ ਵਿਆਕੁਲ ਸੀ। ਕੀਰਤ ਨੇ ਸੈਨਾਪਤੀ ਵੱਲ ਦੇਖਿਆ, "ਮੈਨੂੰ ਤੁਰਤ ਗਰਮ ਦੁੱਧ ਚਾਹੀਦਾ ਹੈ। ਜੇ ਦੁੱਧ ਮਿਲ ਗਿਆ, ਮੇਰਾ ਪ੍ਰਚੰਡ ਮੈਨੂੰ ਮਿਲ ਜਾਵੇਗਾ। ਨਹੀਂ ਤਾਂ ਇਕ ਘੜੀ ਮਗਰੋਂ

ਇਹਦੀ ਚਿਤਾ ਉੱਤੇ ਮੈਂ ਵੀ ਮੱਚ ਜਾਵਾਂਗਾ।"

ਉਹਨਾਂ ਨੇ ਬਿਰਛਾਂ ਦੇ ਪੱਤਿਆਂ ਅਤੇ ਵੇਲ ਨੂੰ ਇਕ ਪੱਥਰ ਉੱਤੇ ਰੱਖ ਕੇ ਕੁੱਟਣਾ ਸ਼ੁਰੂ ਕਰ ਦਿੱਤਾ।

"ਰਾਜਾ, ਘਬਰਾਓ ਨਹੀਂ। ਲੋਚਨ ਗਰਮ ਦੁੱਧ ਅੱਧੀ ਘੜੀ ਵਿਚ ਲੈ ਆਵੇਗਾ। ਜੇ ਨਾ ਮਿਲਿਆ ਤਾਂ ਮੈਂ ਵੀ ਘੋੜੇ ਦੀ ਚਿਤਾ ਵਿਚ ਤੁਹਾਡੇ ਨਾਲ ਮੱਚਾਂਗਾ।"

ਲੋਚਨ ਭੱਜ ਕੇ ਆਪਣੇ ਟੱਟੂ ਉੱਤੇ ਜਾ ਚੜ੍ਹਿਆ ਅਤੇ ਬਾਂਸ ਦੀ ਛਮਕ ਨਾਲ ਉਹਨੂੰ ਕੁਟਦਾ ਹੋਇਆ ਉਸ ਪਾਸੇ ਭੌਜਿਆ ਜਿਧਰੋਂ ਇਹ ਸਭ ਆਏ ਸਨ।

"ਰਾਜਨ", ਸ਼ੋਭੂ ਬਨਾਫਰ ਨੇ ਉਹਨਾਂ ਦੇ ਹਥੋਂ ਪੱਤੇ ਅਤੇ ਵੇਲ ਲੈ ਲਏ, "ਘਬਰਾਉਣ ਦੀ ਕੋਈ ਗੱਲ ਨਹੀਂ। ਘੋੜੇ ਦੇ ਅੰਦਰੋਂ ਲਹੂ ਨਹੀਂ ਨਿੱਕਲਿਆ। ਇਹ ਇਸ ਗੱਲ ਦਾ ਸੂਚਕ ਹੈ ਕਿ ਇਹਦਾ ਦਿਲ, ਇਹਦੇ ਫੇਫੜੇ ਪਾਟੇ ਨਹੀਂ।"

ਗੋਪਾਲ ਅਤੇ ਰੱਜੁਕ, ਵਿਲਕਦੇ ਹੋਏ ਦੋਵੇਂ ਕੀਰਤ ਦੇ ਪੈਰਾਂ ਉੱਤੇ ਡਿੱਗ ਪਏ, "ਰਾਜਨ, ਰਾਜਨ, ਰਾਜਨ !"

ਸ਼ਬਦ ਨਿਰਾਰਥਕ ਹੋ ਚੁੱਕੇ ਸਨ। ਦੋਵੇਂ ਪੱਕੀ ਉਮਰ ਦੇ ਅਨੁਭਵੀ ਘੋੜ-ਸਵਾਰ ਸਨ। ਉਹਨਾਂ ਨੇ ਨਾ ਤਾਂ ਇਸ ਕਿਸਮ ਦਾ ਅਦਭੁਤ ਘੋੜਾ ਦੇਖਿਆ ਸੀ, ਨਾ ਘੋੜ-ਸਵਾਰ।

ਕੀਰਤ ਨੇ ਫਿੱਕੀ ਜਿਹੀ ਮੁਸਕਰਾਹਟ ਹੇਠ ਕੌੜਾ ਸੱਚ ਛੁਪਾ ਜਾਣ ਦੇ ਉਦੇਸ਼ ਨਾਲ ਕਿਹਾ, "ਤੁਸੀਂ ਲੋਕ ਘਬਰਾਓ ਨਾ ਆਰੀਆ, ਚੱਲ ਕੇ ਬੈਠੋ। ਹੁਣ ਲੜਾਈ ਮੇਰੀ ਨਹੀਂ, ਲੋਚਨ ਅਤੇ ਉਹਦੇ ਟੱਟੂ ਦੀ ਹੈ। ਲੋਚਨ ਮੇਰਾ ਗੁਰੂ ਹੈ। ਉਹਨੂੰ ਆਪਣੇ ਟੱਟੂ ਉੱਤੇ ਏਨਾ ਵਿਸ਼ਵਾਸ ਹੈ ਕਿ ਉਹ ਅਸੰਭਵ ਨੂੰ ਸੰਭਵ ਬਣਾ ਦੇਵੇਗਾ। ਇਹ ਇਲਾਕਾ ਸ਼ੋਭੂ ਬਨਾਫਰ ਲਈ ਵੀ ਅਨਜਾਣਿਆ ਹੈ। ਮੈਂ ਪ੍ਰਚੰਡ ਨੂੰ ਲੋਚਨ ਦੇ ਟੱਟੂ ਦੇ ਬਰਾਬਰ ਵੀ ਨਹੀਂ ਸਮਝਿਆ, ਕਿਉਂਕਿ ਮੈਨੂੰ ਲਗਿਆ ਕਿ ਦੁਰਗਮ ਰਾਹ ਪਾਰ ਕਰਨ ਲਈ ਜ਼ੋਰ ਮਾਰ ਰਹੇ ਪਾਰਸ ਕਿਸੇ ਭਿਆਨਕ ਸੰਕਟ ਦੀ ਸੂਚਨਾ ਲੈ ਕੇ ਆ ਰਹੇ ਹਨ। ਮੈਂ ਆਪਣੇ ਆਪ ਨੂੰ ਅੱਗ ਦੀਆ ਲਾਟਾਂ ਵਿਚ ਤਾਂ ਸੁੱਟ ਸਕਦਾ ਹਾਂ, ਪ੍ਰਚੰਡ ਨੂੰ ਮਰਦਾ ਵੀ ਦੇਖ ਸਕਦਾ ਹਾਂ, ਪਰ ਆਰੀਆ ਰੱਜੁਕ ਉੱਤੇ ਕੋਈ ਬਿਪਤਾ ਆਵੇ, ਇਹ ਨਹੀਂ ਸਹਿ ਸਕਦਾ।"

ਰੱਜੁਕ ਕੀਰਤ ਨੂੰ ਚਿੰਬੜ ਕੇ ਬੱਚੇ ਵਾਂਗ ਰੋਣ ਲਗਿਆ, "ਬੇਟੇ, ਮੈਂ ਵਿਦਿਆਧਰ ਦੇਵ ਦੀ ਆਗਿਆ ਠੁਕਰਾ ਦਿੱਤੀ ਸੀ ਕਿ ਉਹ ਕਾਸ਼ੀ ਤੋਂ ਮੈਨੂੰ ਖਜੂਰਾਹੋ ਲਿਜਾਣ ਦਾ ਜਤਨ ਨਾ ਕਰਨ। ਉਹ ਮੇਰੇ ਪਿਤਾ ਦੇ ਸਮਾਨ ਸਨ। ਤੂੰ ਅੱਜ ਤੋਂ ਇਸ ਬੇਔਲਾਦ ਰੱਜੁਕ ਦੀ ਧਰੋਹਰ ਹੈਂ। ਪ੍ਰਚੰਡ ਨਹੀਂ ਰਹੇਗਾ ਤਾਂ ਰੱਜੁਕ ਵੀ ਨਹੀਂ ਰਹੇਗਾ।"

ਹੌਲੀ-ਹੌਲੀ ਤੁਰਦਿਆਂ ਕੀਰਤ ਪ੍ਰਚੰਡ ਦੇ ਕੋਲ ਪੁੱਜੇ। ਉਹਨਾਂ ਨੇ ਉਹਦਾ ਸਿਰ ਆਪਣੀ ਗੱਲ੍ਹ ਨਾਲ ਲਾ ਲਿਆ। ਪ੍ਰਚੰਡ ਦੀਆਂ ਅੱਖਾਂ ਵਿਚੋਂ ਤੇਲ ਵਰਗੇ ਗਾੜ੍ਹੇ ਹੰਝੂ ਨਿੱਕਲਣ ਲੱਗੇ।

ਗੋਵਿੰਦ ਬੁੱਤ ਬਣਿਆ ਪ੍ਰਚੰਡ ਦੇ ਸਾਹਮਣੇ ਖੜ੍ਹਾ ਸੀ। ਉਹ ਹੈਰਾਨੀ ਨਾਲ ਸਾਰਾ ਦ੍ਰਿਸ਼ ਦੇਖ ਰਿਹਾ ਸੀ। ਉਹਨੇ ਰਿਪੁੰਜੈ ਨੂੰ ਯਾਦ ਕੀਤਾ। ਭਾਈ-ਜੁ ਨੇ ਕਿਹਾ ਸੀ ਕਿ ਇਹ ਅਮੁੱਲ

ਘੋੜਾ ਹੈ। ਪਰ ਗੋਵਿੰਦ ਦੇ ਚਰ੍ਹਨ ਉੱਤੇ ਉਹਨੇ ਸਦਾ ਹੀ ਅੜੀ ਕੀਤੀ। ਕਿਥੇ ਪ੍ਰਚੰਡ ਅਤੇ ਕਿਥੇ ਰਿਪੁੰਜੈ। ਉਹਨੂੰ ਕੀਰਤ ਦੀਆਂ ਅੱਖਾਂ ਵਿਚੋਂ ਡਿਗਣ ਵਾਲੇ ਹੰਝੂ ਖ਼ੂਨ ਦੀਆਂ ਬੂੰਦਾਂ ਵਾਂਗ ਲੱਗ ਰਹੇ ਸਨ।

"ਰਾਜਾ, ਰਾਜਾ, ਰਾਜਾ, ਮੈਂ ਦੁੱਧ ਲੈ ਕੇ ਆ ਗਿਆ !" ਕੀਰਤ ਦੀ ਨਕਲ ਕਰਦਿਆਂ ਲੋਚਨ ਕੂਕ ਰਿਹਾ ਸੀ। ਉਹਦੀ ਆਵਾਜ਼ ਹੇਠਾਂ ਘਾਟੀ ਵਿਚੋਂ ਹੌਲੀ-ਹੌਲੀ ਸੁਣਾਈ ਦੇ ਰਹੀ ਸੀ। ਆਵਾਜ਼ ਗੂੰਜਣ ਦਾ ਤਾਂ ਸਵਾਲ ਹੀ ਨਹੀਂ ਸੀ। ਤਦ ਵੀ ਕੀਰਤ ਨੇ ਸੁਣ ਲਿਆ ਅਤੇ ਉਹ ਸ਼ੋਭੂ ਬਨਾਫਰ ਦੇ ਕੋਲ ਗਏ, "ਸ਼ੋਭੂ, ਦੁੱਧ ਵਿਚ ਪੀਠੀਆਂ ਹੋਈਆਂ ਪੱਤੀਆਂ ਅਤੇ ਚੀਤਾ ਵੇਲ ਨੂੰ ਖ਼ੂਬ ਮਿਲਾਉਣਾ ਹੈ। ਆਪਣੇ ਕੋਲ ਨਾਲ੍ਹ ਤਾਂ ਹੈ ਨਹੀਂ। ਪ੍ਰਚੰਡ ਨੂੰ ਪਿਆਵਾਂਗੇ ਕਿਵੇਂ ?"

"ਹਾਂ, ਲੋਚਨ ਨੂੰ ਹੀ ਕਹਿਣਾ ਚਾਹੀਦਾ ਸੀ। ਉਹ ਕਿਸੇ ਵੀ ਆਦਿਵਾਸੀ ਦੇ ਘਰੋਂ ਮੰਗ ਲਿਆਉਂਦਾ", ਸ਼ੋਭੂ ਨੇ ਕਿਹਾ।

ਭਜਦਾ ਹੋਇਆ ਟੱਟੂ ਉਚਾਨ ਉੱਤੇ ਆ ਗਿਆ। ਲੋਚਨ ਬਾਂਸ ਦੀ ਛਮਕ ਵੀ ਮਾਰ ਰਿਹਾ ਸੀ ਅਤੇ ਜ਼ੋਰ-ਜ਼ੋਰ ਨਾਲ ਬੋਲ ਵੀ ਰਿਹਾ ਸੀ, "ਵਾਹ ਉਇ ਚਿਤ-ਕਬਰਿਆ, ਛੇਤੀ ਚੱਲ, ਵਧ ਅੱਗੇ।"

ਟੱਟੂ ਆ ਕੇ ਪੱਥਰ ਦੀਆਂ ਮੂਰਤੀਆਂ ਵਾਂਗ ਅਹਿੱਲ ਖੜ੍ਹੀ ਭੀੜ ਕੋਲ ਖਲੋ ਗਿਆ। ਲੋਚਨ ਨੇ ਢੱਕਣ ਵਾਲੇ ਡੋਲੂ ਵਿਚ ਗਰਮ ਦੁੱਧ ਭਰ ਕੇ ਪਰਨੇ ਨਾਲ ਬੰਨ੍ਹ ਲਿਆ ਸੀ ਅਤੇ ਉਹਨੂੰ ਆਪਣੀ ਗਰਦਨ ਨਾਲ ਲਟਕਾ ਕੇ ਲੈ ਆਇਆ ਸੀ।

ਉਹ ਟੱਟੂ ਤੋਂ ਉੱਤਰ ਕੇ ਦੁੱਧ ਵਾਲਾ ਡੋਲੂ ਲੈ ਰਾਜੇ ਕੋਲ ਪੁੱਜਿਆ, "ਰਾਜਾ, ਰਾਜਾ !" ਉਹਨੇ ਕੀਰਤ ਦਾ ਹੱਥ ਫੜ ਲਿਆ, "ਦੁੱਧ ਉਬਲਵਾ ਕੇ ਲਿਆਇਆ ਹਾਂ।"

"ਤੇ ਪਰਨੇ ਦੇ ਐਸ ਲੜ ਵਿਚ ਕੀ ਹੈ ਉਇ ਲੋਚਨ ?" ਸ਼ੋਭੂ ਨੇ ਪੁੱਛਿਆ।

"ਬਾਂਸ ਦੀ ਨਾਲ੍ਹ। ਮੈਂ ਸੋਚਿਆ, ਆਟਵਿਕ-ਜੂ, ਕਿ ਡੋਲੂ ਨਾਲ ਤਾਂ ਘੋੜਾ ਦੁੱਧ ਪੀ ਨਹੀਂ ਸਕੇਗਾ। ਇਸ ਕਰਕੇ ਨਾਲ੍ਹ ਮੰਗ ਲਿਆਇਆ। ਮੈਂ ਕੋਈ ਗ਼ਲਤ ਗੱਲ ਕੀਤੀ, ਅੰਨ-ਦਾਤਾ ?"

"ਉਇ, ਨਹੀਂ ਉਇ ਲੋਚਨ", ਰਾਜਾ ਨੇ ਉਹਨੂੰ ਫੜ ਕੇ ਆਪਣੀ ਹਿੱਕ ਨਾਲ ਲਾ ਲਿਆ। ਲੋਚਨ ਬਹੁਤ ਭਾਵੁਕ ਹੋ ਗਿਆ। "ਮੈਨੂੰ ਨਹੀਂ, ਘੋੜੇ ਨੂੰ ਦੇਖੋ, ਅੰਨ-ਦਾਤਾ", ਉਹਨੇ ਆਪਣੇ ਆਪ ਨੂੰ ਛੁਡਾਇਆ ਅਤੇ ਘੋੜੇ ਕੋਲ ਜਾ ਕੇ ਉਹਦੀ ਗਰਦਨ ਪਲੋਸਣ ਲਗਿਆ।

ਸ਼ੋਭੂ ਨੇ ਡੋਲੂ ਵਿਚ ਜੜੀਆਂ-ਬੂਟੀਆਂ ਦੀ ਕੁੱਟੀ ਪਾ ਦਿੱਤੀ ਅਤੇ ਕਿੱਕਰ ਦੀ ਇਕ ਸੁੱਕੀ ਡਾਹਣੀ ਨਾਲ ਖ਼ੂਬ ਹਿਲਾਉਣ ਲਗਿਆ।

ਰੱਜੁਕ, ਗੋਪਾਲ, ਪਾਰਸ, ਤਿੰਨੇ ਕੋਲ-ਕੋਲ ਬੈਠੇ ਇਹ ਸਭ ਕੁਛ ਦੇਖ ਰਹੇ ਸਨ। ਪਾਰਸ ਹਿਡਕੀਆ ਭਰ-ਭਰ ਰੋ ਰਿਹਾ ਸੀ। ਫੇਰ ਪਰਨੇ ਨਾਲ ਅੱਖਾਂ ਪੂੰਝ ਕੇ ਨੀਲੇ ਅੰਬਰ ਵੱਲ ਦੇਖਣ ਲਗਦਾ ਸੀ।

ਸ਼ੋਭੂ ਨੇ ਡੋਲੂ ਚੁੱਕਿਆ। ਕੀਰਤ ਕੋਲ ਪਹੁੰਚ ਕੇ ਉਹਨੇ ਦਵਾਈ ਨਾਲ੍ਹ ਵਿਚ ਭਰ

ਕੇ ਉਹਨਾਂ ਨੂੰ ਦੇ ਦਿੱਤੀ। ਕੀਰਤ ਨੇ ਪ੍ਰਚੰਡ ਦਾ ਮੂੰਹ ਖੋਲ੍ਹਿਆ ਅਤੇ ਨਾਲ਼ ਉਹਦੇ ਮੂੰਹ ਵਿਚ ਉਲਟਾ ਦਿੱਤੀ।

ਸਭ ਚੁੱਪ ਬੈਠੇ ਸਨ। ਦਿਨ ਛੁਪਣ ਲਗਿਆ। ਸਾਰੀ ਪਠਾਰ ਡੁਬਦੇ ਹੋਏ ਸੂਰਜ ਦੀਆਂ ਲਾਲ ਕਿਰਨਾਂ ਨਾਲ ਧੋਤੀ ਗਈ। ਜੰਗਲੀ ਪੰਛੀ, ਖਾਸ ਕਰਕੇ ਚਿੜੀਆਂ ਅਤੇ ਗੁਟਾਰਾਂ ਆਪਣੇ ਆਲ੍ਹਣਿਆਂ ਕੋਲ ਬੈਠ ਕੇ ਰੌਲਾ ਪਾ ਰਹੀਆਂ ਸਨ। ਪਤਾ ਨਹੀਂ ਉਹ ਆਲ੍ਹਣਿਆਂ ਵਿਚ ਸੁੱਤੇ ਆਪਣੇ ਬੱਚਿਆਂ ਨੂੰ ਜਗਾ ਰਹੀਆਂ ਸਨ ਜਾਂ ਆਪਣੀ ਭੋਜਨ ਦੀ ਪ੍ਰਾਪਤੀ ਨਾਲ ਖ਼ੁਸ਼ ਸਨ। ਉਹ ਇਹ ਜਾਣ ਕੇ ਕਿ ਉਹਨਾਂ ਦੇ ਬੱਚੇ ਰਾਜੀ-ਖੁਸ਼ੀ ਹਨ, ਜੀਵਤ ਹਨ, ਗਦਗਦ ਹੋ ਰਹੀਆਂ ਸਨ। ਖੁਸ਼ੀ ਪ੍ਰਗਟ ਕਰਨ ਦਾ ਕੇਵਲ ਇਕ ਤਰੀਕਾ ਸੀ, ਭਾਵ "ਚੂੰ ਚੂੰ, ਚੂੰ ਚੂੰ।" ਚੋਗ ਲਈ ਆਪਣੀਆਂ ਛੋਟੀਆਂ-ਛੋਟੀਆਂ ਪੀਲੀਆਂ ਚੁੰਝਾਂ ਖੋਲ੍ਹ ਕੇ ਛੋਟੇ-ਛੋਟੇ ਬੱਚੇ ਟੱਪ-ਟੱਪ ਪੈਂਦੇ ਸਨ।

ਏਨੇ ਨੂੰ ਆਦਿਵਾਸੀਆਂ ਦੇ ਡੇਰੇ ਵੱਲੋਂ ਵੀਹ-ਪੱਚੀ ਜਣੇ ਸਿਰਾਂ ਉਤੇ ਲੱਦੇ ਭਾਰਾਂ ਨਾਲ ਤੇਜ਼-ਤੇਜ਼ ਤੁਰਦੇ ਪਠਾਰ ਉੱਤੇ ਆ ਕੇ ਰੁਕ ਗਏ।

"ਕਿਥੇ ਹੈ ਰਾਜਾ ? ਕਿਥੇ ਹੈ ਰਾਜਾ ?" ਇਕ ਪੱਕੀ ਉਮਰ ਦਾ ਆਦਿਵਾਸੀ ਸਭ ਦੇ ਚਿਹਰਿਆਂ ਵੱਲ ਗਹੁ ਨਾਲ ਦੇਖ ਰਿਹਾ ਸੀ। ਉਹ ਘੋੜੇ ਕੋਲ ਬਾਹਾਂ ਵਿਚ ਮੂੰਹ ਛੁਪਾਈਂ ਬੈਠੇ ਕੀਰਤ ਕੋਲ ਪੁੱਜਿਆ। "ਰਾਜਾ !" ਉਹਨੇ ਕੀਰਤ ਨੂੰ ਖੜ੍ਹਾ ਕਰ ਕੇ ਆਪਣੀਆਂ ਬਾਂਹਾਂ ਵਿਚ ਘੁੱਟ ਲਿਆ। "ਜੁਝੌਤੀ ਸਾਡੀ ਮਾਂ ਹੈ, ਰਾਜਾ। ਅਸੀਂ ਤੇਰੇ ਲਈ ਏਨੇ ਬਿਗਾਨੇ ਸੀ ਕਿ ਤੂੰ ਕੋਈ ਖ਼ਬਰ ਤੱਕ ਨਹੀਂ ਦਿੱਤੀ। ਅਜੇ ਸੂਰਜ ਗੋਂਡ ਜਿਉਂਦਾ ਹੈ, ਰਾਜਾ, ਜਿਉਂਦਾ ਹੈ। ਤੂੰ ਸਾਡੇ ਨੇੜੇ ਆ ਕੇ ਦੇਖ, ਸਾਡੀਆਂ ਝੁੱਗੀਆਂ ਵਿਚ ਰਾਤ ਬਿਤਾ ਕੇ ਅਨੁਭਵ ਕਰ ਕਿ ਜੁਝੌਤੀ ਲਈ ਪ੍ਰਾਣ ਦੇਣ ਵਾਲੇ ਪਹਾੜੀ ਦੇ ਹੇਠਾਂ ਬੈਠੇ ਤੇਰੀ ਉਡੀਕ ਕਰ ਰਹੇ ਹਨ।"

ਕੀਰਤ ਨੇ ਸੂਰਜ ਗੋਂਡ ਦੀ ਹਥੇਲੀ ਪਲੋਸਦਿਆਂ ਕਿਹਾ, "ਸੂਰਜ ਚਾਚੂ, ਮੈਂ ਅਜਿਹੇ ਭਿਆਨਕ ਸੰਕਟ ਵਿਚ ਹਾਂ ਕਿ ਰੋਣ ਤੋਂ ਬਿਨਾਂ ਕੋਈ ਰਾਹ ਹੀ ਨਹੀਂ ਸੁਝਦਾ।"

ਕੀਰਤ ਦਾ ਹੱਥ ਛੱਡ ਕੇ ਸੂਰਜ ਘੋੜੇ ਕੋਲ ਪੁੱਜਿਆ। ਉਹਨੇ ਬੜੀ ਸੂਖਮਤਾ ਨਾਲ ਘੋੜੇ ਦੇ ਕਈ ਅੰਗਾਂ ਨੂੰ ਛੂਹ ਕੇ, ਟੋਹ ਕੇ ਦੇਖਿਆ। ਫੇਰ ਉਹਨੇ ਘੋੜੇ ਦੀਆਂ ਨਾਸਾਂ ਆਪਣੇ ਕੰਨ ਨਾਲ ਲਾ ਲਈਆਂ। "ਰਾਜਾ, ਤੇਰਾ ਘੋੜਾ ਬਚ ਗਿਆ ਹੈ। ਉਦਾਸੀ ਛੱਡ ਦੇ। ਦੋ ਘੜੀਆਂ ਦੇ ਅੰਦਰ ਜੇ ਘੋੜਾ ਚੰਗਾ ਨਾ ਹੋ ਜਾਵੇ, ਤੂੰ ਸੂਰਜ ਦੇ ਮੂੰਹ ਉੱਤੇ ਥੁੱਕ ਦੇਈਂ।" ਸੂਰਜ ਗੰਭੀਰ ਹੋ ਕੇ ਬੋਲਿਆ। ਫੇਰ ਉਹ ਭਜਦਾ ਹੋਇਆ ਆਪਣੇ ਡੇਰੇ ਵੱਲ ਗਿਆ। ਝੁੱਗੀ ਵਿਚ ਇਕ ਭਾਂਡੇ ਵਿਚ ਗਾਂ ਦਾ ਪੁਰਾਣਾ ਘਿਓ ਪਿਆ ਸੀ। ਉਹਨੇ ਉਹ ਭਾਂਡਾ ਚੁਕਿਆ ਅਤੇ ਪਰਨੇ ਵਿਚ ਬੰਨ੍ਹ ਕੇ ਗਰਦਨ ਨਾਲ ਲਟਕਾ ਲਿਆ। ਉਹਨੇ ਸਾਰੀ ਬਸਤੀ ਬੁਲਾ ਲਈ। ਚਾਰੇ ਪਾਸਿਆਂ ਤੋਂ ਗੋਂਡ ਇਸਤਰੀ-ਪੁਰਸ਼, ਗੱਭਰੂ-ਮੁਟਿਆਰਾਂ ਉਹਦੇ ਸਾਹਮਣੇ ਆ ਖਲੋਤੇ। "ਉਇ ਲੋਕੋ, ਰਾਜਾ ਆਇਆ ਹੈ, ਆਪਣਾ ਰਾਜਾ, ਜੁਝੌਤੀ ਦਾ ਰਾਜਾ ਕੀਰਤ, ਵਿੱਜਾਧਰ ਦਾ ਪੋਤਾ। ਤੁਹਾਡੇ ਕੋਲ ਕਣਕ, ਬਾਜਰਾ, ਛੋਲੇ, ਜੋ ਵੀ ਹੈ, ਰੋਟੀਆਂ ਬਣਾ ਕੇ, ਤੇਲ-ਲੂਣ ਚੋਪੜ ਕੇ ਲਲਕੀ ਪਹਾੜੀ ਕੋਲ ਪਹੁੰਚ ਜਾਓ।"

ਏਨਾ ਆਖ ਕੇ ਉਹ ਕਸਤੂਰੀ ਮਿਰਗ ਵਾਂਗ ਛਾਲਾਂ ਲਾਉਂਦਾ ਕੀਰਤ ਕੋਲ ਪੁਜਿਆ, "ਸੁਣ ਰਾਜਾ, ਮੇਰਾ ਪਿਤਾ ਵਿੱਜਾਧਰ ਦੀ ਘੋੜ-ਸਵਾਰ ਸੈਨਾ ਦਾ ਨਾਇਕ ਸੀ। ਮੈਂ ਉਹਨੂੰ ਇਸੇ ਤਰ੍ਹਾਂ ਘਾਇਲ ਆਪਣੇ ਘੋੜੇ ਲਈ ਰੁਦਨ ਕਰਦਾ ਦੇਖਿਆ ਸੀ। ਮੇਰਾ ਦਾਦਾ ਇਕ ਸਿੱਧਾ-ਸਾਧਾ ਅਨਪੜ੍ਹ ਗੋਂਡ ਸੀ। ਉਹਨੇ ਕੁੱਜੇ ਵਿਚੋਂ ਗਾਂ ਦਾ ਪੁਰਾਣਾ ਘਿਓ ਸੇਂਧਾ ਲੂਣ ਮਿਲਾ ਕੇ ਘੋੜੇ ਨੂੰ ਪਿਆ ਦਿੱਤਾ। ਘੋੜਾ ਇਕਦਮ ਚੰਗਾ ਹੋ ਗਿਆ।"

ਸੂਰਜ ਸੁੱਕੀਆਂ ਲੱਕੜਾਂ ਇਕੱਠੀਆਂ ਕਰ ਕੇ ਲੈ ਆਇਆ। ਪ੍ਰਚੰਡ ਦੇ ਕੋਲ ਢੇਰੀ ਲਾ ਕੇ ਉਹਨੇ ਲੱਕੜਾਂ ਬਾਲ ਦਿੱਤੀਆਂ।

"ਘੋੜੇ ਨੂੰ ਠੰਢ ਤੋਂ ਬਚਾਉਣਾ ਹੈ", ਉਹਨੇ ਭਾਂਡੇ ਦਾ ਘਿਓ ਗੜਵੀ ਵਿਚ ਗਰਮ ਕੀਤਾ ਅਤੇ ਉਸ ਵਿਚ ਸੇਂਧਾ ਲੂਣ ਪਾ ਕੇ ਚੰਗੀ ਤਰ੍ਹਾਂ ਘੋਲਦਿਆਂ ਨਾਲ੍ਹ ਵਿਚ ਭਰ ਲਿਆ। ਉਹ ਪ੍ਰਚੰਡ ਕੋਲ ਗਿਆ। ਉਹਨੇ ਘੋੜੇ ਦਾ ਮੂੰਹ ਖੋਲ੍ਹ ਕੇ ਨਾਲ੍ਹ ਖਾਖ ਵਿਚ ਪਾ ਦਿੱਤੀ।

ਆਦਿਵਾਸੀਆਂ ਦਾ ਸਾਰਾ ਕਬੀਲਾ ਸਿਰ ਉੱਤੇ ਰੋਟੀਆਂ ਦੀ ਗਠੜੀ ਅਤੇ ਹੱਥਾਂ ਵਿਚ ਪੁਰਾਣੇ ਕੰਬਲ ਲਈ ਆ ਰਿਹਾ ਸੀ। ਸਰਦੀ ਵਧ ਗਈ ਸੀ। ਉਸ ਪਠਾਰੀ ਇਲਾਕੇ ਵਿਚ ਪੱਥਰਾਂ ਦੀ ਠੰਢ ਕਾਰਨ ਹਵਾ ਵੀ ਚੁਭਣ ਲੱਗੀ ਸੀ।

ਆਦਿਵਾਸੀਆਂ ਨੇ ਅਬੋਲ ਬੈਠੇ ਲੋਕਾਂ ਦੇ ਦੁਆਲੇ ਘੇਰਾ ਘੱਤ ਲਿਆ।

"ਇਥੇ ਹੁਣ ਸ਼ੇਰ ਤਾਂ ਹੈ ਨਹੀਂ, ਪਰ ਰਿੱਛ, ਚੀਤੇ, ਬਘਿਆੜ ਆਦਿ ਕੰਦਰਾਂ ਵਿਚ ਰਹਿੰਦੇ ਹਨ", ਸੂਰਜ ਗੋਂਡ ਬੋਲਿਆ। ਉਹਨਾਂ ਨੇ ਕੰਬਲ ਲੈ ਕੇ ਸਭ ਕੋਲ ਜਾ ਕੇ ਕਿਹਾ, "ਇਕ-ਇਕ ਤੁਸੀਂ ਲੋਕ ਲੈ ਲਵੋ। ਤੁਸੀਂ ਇਉਂ ਚੁੱਪ ਕਿਉਂ ਹੋ ? ਅੰਨ-ਦਾਤਾ, ਸਾਥੋਂ ਕੋਈ ਅਪਰਾਧ ਹੋ ਗਿਆ ?" ਸੂਰਜ ਨੂੰ ਬੈਠੇ ਲੋਕਾਂ ਦੀ ਉਦਾਸੀ ਅਤੇ ਚੁੱਪ ਰੜਕ ਰਹੀਆਂ ਸਨ।

ਸੈਨਾਪਤੀ ਗੋਪਾਲ ਉੱਠੇ ਅਤੇ ਉਹਨਾਂ ਨੇ ਸੂਰਜ ਗੋਂਡ ਨੂੰ ਛਾਤੀ ਨਾਲ ਲਾ ਲਿਆ। ਏਨੇ ਨੂੰ ਘੋੜੇ ਨੇ ਪਿਸ਼ਾਬ ਅਤੇ ਲਿੱਦ ਕਰ ਦਿੱਤੇ। ਕੀਰਤ ਮੁਸਕਰਾ ਪਿਆ। ਲੋਚਨ ਭੱਜ ਕੇ ਘੋੜੇ ਨੂੰ ਚਿੰਬੜ ਗਿਆ, "ਵਾਹ ਬਈ ਚੰਡਾ, ਵਾਹ ਬਈ ਚੰਡਾ !" ਉਹਨੇ ਆਪਣੇ ਕਬੀਲੇ ਦੇ ਲੋਕਾਂ ਨੂੰ ਚੰਡਾ ਦਾ ਸਾਰਾ ਕਾਰਨਾਮਾ ਸੁਣਾਇਆ।

ਸਭ ਲੋਕ ਖ਼ੁਸ਼ ਹੋ ਗਏ, "ਚੰਡਾ, ਚੰਡਾ !"

"ਜਾ ਉਇ ਪਰਗਾਸੀ, ਜਾ ਕੇ ਹੁੜਕ ਅਤੇ ਮੰਜੀਰਾ ਲੈ ਆ।"

ਪਰਗਾਸੀ ਪਿੰਡ ਵੱਲ ਭੱਜਿਆ।

ਚੰਦ ਬੱਦਲਾਂ ਤੋਂ ਬਾਹਰ ਆ ਗਿਆ। ਉਹਦੇ ਚਾਨਣ ਵਿਚ ਰੇਤੇ ਦੇ ਕਿਣਕੇ ਸੋਨੇ ਦੇ ਕਿਣਕਿਆਂ ਵਾਂਗ ਚਮਕਣ ਲੱਗੇ। ਕੀਰਤ ਪ੍ਰਚੰਡ ਦੇ ਕੋਲ ਪਹੁੰਚੇ। ਉਹਨਾਂ ਨੇ ਘੋੜੇ ਦੇ ਮੂੰਹ ਨੂੰ ਆਪਣੇ ਬੁੱਲ੍ਹਾਂ ਨਾਲ ਲਾ ਲਿਆ। ਉਹਨਾਂ ਨੇ ਵਿਚਕਾਰਲੀ ਉਂਗਲ ਨਾਲ ਪ੍ਰਚੰਡ ਦੇ ਮੱਥੇ ਉੱਤੇ ਇਕ ਖ਼ਾਸ ਥਾਂ ਨੂੰ ਦੱਬਿਆ। ਪ੍ਰਚੰਡ, ਚਾਰੇ ਪੈਰਾਂ ਉੱਤੇ ਅਡੋਲ ਖੜ੍ਹਾ ਹੋ ਕੇ ਹਿਣਕਣ ਲਗਿਆ।

ਗੋਪਾਲ ਭੱਜ ਕੇ ਘੋੜੇ ਨੂੰ ਚਿੰਬੜ ਗਏ। ਉਹਨਾਂ ਦੀਆਂ ਅੱਖਾਂ ਵਿਚ ਅਸੀਮ ਪ੍ਰਸੰਨਤਾ ਦੇ ਹੰਝੂ ਸਨ। ਰੱਜੁਕ ਨੇ ਉੱਠ ਕੇ ਕੀਰਤ ਨੂੰ ਬਾਂਹਾਂ ਵਿਚ ਲੈ ਲਿਆ, "ਬੇਟੇ, ਚੱਲ ਉਥੇ ਸਭ ਦੇ ਨਾਲ ਬੈਠ।"

ਕੀਰਤ ਰੱਜੁਕ ਦੇ ਸਨੇਹ-ਬੰਧਨ ਵਿਚ ਬੱਝੇ ਹੋਏ ਘੋੜ-ਸਵਾਰਾਂ ਦੇ ਕੋਲ ਆ ਕੇ ਬੈਠ ਗਏ।

ਗੋਵਿੰਦ ਉਠਿਆ ਅਤੇ ਕੀਰਤ ਦੇ ਪੈਰਾਂ ਉੱਤੇ ਡਿੱਗ ਪਿਆ, "ਭਾਈ-ਜੂ, ਇਸ ਨਿਰਗੁਣੀ ਨੇ ਅਜੇ ਤੁਹਾਥੋਂ ਬਹੁਤ ਕੁਝ ਸਿਖਣਾ ਹੈ।"

ਬਾਜਰੇ ਅਤੇ ਛੋਲਿਆਂ ਦੀਆਂ ਦੋ-ਦੋ ਗਰਮ-ਗਰਮ ਰੋਟੀਆਂ ਲੈ ਕੇ ਮੁਟਿਆਰਾਂ ਨੇ ਸਭ ਦੇ ਕੋਲ ਜਾ-ਜਾ ਲੂਣ ਅਤੇ ਗੰਢੇ ਨਾਲ ਦੇ ਦਿੱਤੀਆਂ। ਕੀਰਤ ਨੇ ਦੋਵੇਂ ਰੋਟੀਆਂ ਵਾਲੀ ਹਥੇਲੀ ਪ੍ਰਚੰਡ ਦੇ ਸਾਹਮਣੇ ਕਰ ਦਿੱਤੀ। ਕੀਰਤ ਦੇ ਹੱਥ ਵੱਲ ਮੂੰਹ ਵਧਾ ਕੇ ਉਹਨੇ ਦੋਵੇਂ ਰੋਟੀਆਂ ਖਾ ਲਈਆਂ।

"ਕਿਉਂ ਉਇ ਲੋਚਨ", ਕੀਰਤ ਬੋਲੇ।

"ਹਾਂ, ਅੰਨ-ਦਾਤਾ !"

"ਅੰਨ-ਦਾਤਾ ਉਹ ਹਨ ਲੋਚਨ, ਜਿਨ੍ਹਾਂ ਕੋਲ ਜਿਉਂਦੇ ਰਹਿਣ ਲਈ ਵੀ ਅੰਨ ਨਹੀਂ ਹੈ। ਜੁਝੌਤੀ ਖ਼ਾਤਰ ਪ੍ਰਾਣ ਲੁਟਾਉਣ ਵਾਲੀ ਆਪਣੀ ਪਰਜਾ ਨੂੰ ਮੇਰਾ ਪ੍ਰਨਾਮ !"

"ਤੁਸੀਂ ਕੁਛ ਕਹਿ ਰਹੇ ਸੀ ਨਾ ਅੰਨ-ਦਾਤਾ ?" ਲੋਚਨ ਕੀਰਤ ਵੱਲ ਦੇਖਦਾ ਰਿਹਾ।

"ਹਾਂ ਬਈ, ਕਹਿ ਰਿਹਾ ਸੀ, ਪ੍ਰਚੰਡ ਨੂੰ ਭੁੱਖ ਲੱਗੀ ਹੈ। ਇਹਦੇ ਲਈ ਨੇੜੇ ਕਿਤੇ ਪਾਣੀ ਵੀ ਨਹੀਂ ਦਿਸਦਾ।"

"ਤੁਸੀਂ ਕੋਈ ਚਿੰਤਾ ਨਾ ਕਰੋ, ਰਾਜਾ। ਪ੍ਰਚੰਡ ਸਾਡਾ ਵੱਡਾ ਭਾਈ ਹੈ। ਇਹਦੇ ਸੁਖ ਲਈ ਮੈਂ ਸਭ ਕੁਛ ਕਰਾਂਗਾ", ਲੋਚਨ ਬੋਲਿਆ ਅਤੇ ਟੱਟੂ ਵੱਲ ਭੱਜਿਆ।

"ਸੁਣ ਉਇ ਲੋਚਨ", ਕੀਰਤ ਨੇ ਆਵਾਜ਼ ਦਿੱਤੀ।

"ਪਹਿਲਾਂ ਤੂੰ ਇਹ ਗਰਮ-ਗਰਮ ਰੋਟੀਆਂ ਤਾਂ ਖਾ ਲੈ। ਫੇਰ ਵੱਡੇ ਭਾਈ ਦੇ ਸੁਖ ਦੀ ਤਿਆਰੀ ਕਰ।"

ਲੋਚਨ ਨੇ ਲੂਣ-ਤੇਲ ਨਾਲ ਚੋਪੜੀ ਬਾਜਰੇ ਦੀ ਇਕ ਮੋਟੀ ਰੋਟੀ ਚੁੱਕੀ ਅਤੇ ਉਹਨੂੰ ਬੁਰਕੀਆਂ ਵਢਦਾ ਆਪਣੇ ਟੱਟੂ ਚਿਤਕਬਰਾ ਕੋਲ ਪੁਜਿਆ, "ਵਾਹ ਬੇਟੇ !" ਉਹਨੇ ਟੱਟੂ ਦੀ ਪਿੱਠ ਪਲੋਸੀ ਅਤੇ ਸਵਾਰ ਹੋ ਕੇ ਗੋਂਡਾਂ ਦੇ ਪਿੰਡ ਵੱਲ ਚੱਲ ਪਿਆ।

ਹਰੀ ਦੁੱਭ ਗਣੇਸ਼ ਦਾ ਚੜ੍ਹਾਵਾ ਹੈ। ਉਹ ਨਾ ਹੋਵੇ ਤਾਂ ਵਿਘਨੇਸ਼ਵਰ ਵੀ ਵਿਘਨ ਨੂੰ ਟਾਲ ਨਹੀਂ ਸਕਦੇ। ਗਣਪਤੀ ਨੂੰ ਪ੍ਰਸੰਨ ਕਰਨ ਲਈ ਦੁੱਭ ਅਤੇ ਲੱਡੂ ਚਾਹੀਦੇ ਹਨ। ਲੋਚਨ ਸਭ ਕੁਛ ਜੁਟਾ ਕੇ ਲੈ ਆਇਆ। ਉਹ ਪ੍ਰਚੰਡ ਦੇ ਅਗੇ ਸਭ ਰੱਖ ਕੇ ਬੈਠ ਗਿਆ। ਅੱਜ ਉਹ ਬੇਹੱਦ ਖੁਸ਼ ਸੀ। ਅੱਜ ਉਹਨੇ ਆਪਣੇ ਰਾਜਾ ਨੂੰ ਦੇਖਿਆ। ਉਹਨਾਂ ਦੇ ਪਵਨ-ਪੰਖੀ ਘੋੜੇ ਨੂੰ ਦੇਖਿਆ। ਲੋਕ ਇਸ ਘੋੜੇ ਬਾਰੇ ਕਹਿੰਦੇ ਸਨ ਕਿ ਰਾਜਾ ਦਾ ਛੋਟਾ ਭਾਈ ਦੇਵ-ਦਰਸ਼ਨ ਕਰਨ ਗਿਆ ਹੈ। ਉਹਦੇ ਕੋਲ ਚਮਤਕਾਰੀ ਘੋੜਾ ਹੈ। ਉਹ ਠੀਕ ਸਮੇਂ ਪਹੁੰਚ ਨਾ ਸਕਿਆ, ਨਹੀਂ ਤਾਂ ਕਿਸ ਮਾਈ ਦੇ ਲਾਲ ਦੀ ਹਿੰਮਤ ਸੀ ਕਿ ਉਹ ਖਜੁਰਾਹੋ ਨੂੰ ਫੂਕ ਦਿੰਦਾ।

ਰਾਤ ਅੱਧੀ ਹੋ ਚੁੱਕੀ ਸੀ। ਲੱਕੜਾਂ ਦੀ ਅੱਗ ਬੁਝ ਰਹੀ ਸੀ। ਬੁੱਕਲਾਂ ਮਾਰ ਕੇ ਦਸ

ਗੱਭਰੂ ਅਤੇ ਘੱਗਰਿਆਂ ਵਿਚ ਪੈਰ ਛੁਪਾਈਂ, ਪਾਟੀਆਂ, ਪੁਰਾਣੀਆ ਚਾਦਰਾਂ ਵਿਚ ਢਕੀਆਂ ਦਸ ਮੁਟਿਆਰਾਂ। ਉਧਰ ਸੂਰਜ ਗੋਂਡ ਦੇ ਹੱਥਾਂ ਵਿਚ ਹੁਡੁਕ ਸੀ। ਗੱਭਰੂ ਗੋਂਡਾਂ ਕੋਲ ਮੰਜੀਰੇ ਸਨ।

ਸੂਰਜ ਨੇ ਕੀਰਤ ਸਿੰਘ ਨੂੰ ਖਿੱਚ ਕੇ ਨਾਚ ਲਈ ਤਿਆਰ ਗੱਭਰੂਆਂ ਅਤੇ ਮੁਟਿਆਰਾਂ ਦੇ ਘੇਰੇ ਦੇ ਵਿਚਕਾਰ ਖੜ੍ਹਾ ਕਰ ਦਿੱਤਾ।

"ਆ—ਾ——ਾ—ਾ—ਾ—", ਸੂਰਜ ਦੀ ਆਵਾਜ਼ ਪਹਾੜੀਆਂ ਨਾਲ ਟਕਰਾਉਣ ਲੱਗੀ।

"ਸੁਣੋ ਬਈ !" ਹੁਡੁਕ ਦੀ ਆਵਾਜ਼ ਚੇਤਨਾ ਦੀਆਂ ਬੁਝੀਆਂ ਹੋਈਆਂ, ਸੁੱਤੀਆਂ ਹੋਈਆਂ ਪਰਤਾਂ ਨੂੰ ਝੰਜੋੜਨ ਲੱਗੀ।

ਨਿਕਟ ਚਲਿ ਆਵੋ ਹੋ ਮਹਾਰਾਜਾ
ਨਿਕਟ ਚਲਿ ਆਵੋ ਹੋ ਮਹਾਰਾਜਾ
ਨਿਕਟ ਚਲਿ....
ਏਕ ਤੋ ਜਮੁਨ ਜਲ ਗਹਿਰਾ, ਜਮੁਨ ਜਲ ਗਹਿਰਾ !
ਦੂਜੇ ਬੰਕਾਸੁਰ ਕਾ ਪਹਿਰਾ !
ਨਿਕਟ ਚਲਿ ਆਵੋ ਹੋ ਮਹਾਰਾਜਾ
ਨਿਕਟ ਚਲਿ...

ਕੀਰਤ ਕੋਲ ਪੁੱਜ ਕੇ ਸੂਰਜ ਮੋਰਨੀ ਵਾਂਗ ਨੱਚਣ ਲਗਿਆ। "ਰਾਜਾ ਹੋਰ ਨੇੜੇ ਆਓ। ਪ੍ਰਾਣ ਨਾਲ ਪ੍ਰਾਣ, ਮਨ ਨਾਲ ਮਨ ਅਤੇ ਤਨ ਨਾਲ ਤਨ ਮਿਲਾ ਕੇ ਪਰਜਾ ਵਿਚ ਲੀਨ ਹੋ ਜਾਓ।"

ਕੀਰਤ ਮੁਸਕਰਾਏ।

ਨਿਕਟ ਚਲਿ ਆਵੋ ਹੋ ਮਹਾਰਾਜਾ...

ਮੈਂ ਇਸ ਬੰਕਾਸੁਰ ਦੇ ਸੁਆਮੀ ਕੰਸ ਦੇ ਅਵਤਾਰ ਕਰਨ ਨੂੰ ਜਦੋਂ ਤਕ ਹਾਰ ਨਹੀਂ ਦੇ ਦਿੰਦਾ, ਚੈਨ ਨਹੀਂ। ਸੂਰਜ ਦੇ ਗੀਤ ਵਿਚ ਉਲਾਂਭਾ ਸੀ। ਰਾਜਾ ਨੂੰ ਨਿਕਟ ਆਉਣ ਦਾ ਸੱਦਾ ਸੀ। ਪਰਜਾ ਦੇ ਮਸਤ ਰੂਪ ਤੋਂ ਬਿਨਾਂ ਵਿਜੈ ਸੰਭਵ ਨਹੀਂ। ਜੁਝੌਤੀ ਪਠਾਰਾਂ ਦਾ ਦੇਸ ਹੈ। ਇਹਨਾਂ ਆਦਿਵਾਸੀ ਕਬੀਲਿਆਂ ਕੋਲ ਅੰਨ ਨਹੀਂ। ਹੱਡ-ਤੋੜ ਮਿਹਨਤ ਤੋਂ ਮਗਰੋਂ ਇਕ-ਦੋ ਸੁੱਕੀਆ ਰੋਟੀਆਂ ਮਿਲਦੀਆਂ ਹਨ। ਇਹਨਾਂ ਨੂੰ ਅੰਨ ਚਾਹੀਦਾ ਹੈ।

ਕੀਰਤ ਨੇ ਸ਼ੰਭੂ ਬਨਾਫਰ ਨੂੰ ਬੁਲਾਇਆ, "ਆਟਵਿਕ !"

"ਮਹਾਰਾਜਾ !" ਸ਼ੰਭੂ ਹੱਥ ਜੋੜ ਕੇ ਖੜ੍ਹਾ ਹੋ ਗਿਆ।

"ਇਹ ਸੋਨੇ ਦੀਆਂ ਮੋਹਰਾਂ ਸੂਰਜ ਦੇ ਕਬੀਲੇ ਨੂੰ ਮੇਰੇ ਵੱਲੋਂ ਭੇਟ ਦੇ ਰੂਪ ਵਿਚ ਵੰਡ ਦੇ।"

"ਕਿਉਂ ਜੀ ਰਾਜਾ, ਉਹੋ ਓਪਰਾਪਣ ? ਕੀ ਤੂੰ ਕਦੀ ਵੀ ਨਿਕਟ ਨਹੀ ਆਵੇਂਗਾ ? ਇਹ ਲੈ ਆਪਣੀ ਸੋਨੇ ਦੀ ਥੈਲੀ। ਸਾਡੇ ਪਿਓ-ਦਾਦੇ ਗੁਫ਼ਾਵਾਂ ਵਿਚ ਰਹਿੰਦੇ ਸਨ। ਤੂੰ ਜਾ ਕੇ ਲਖਨੀਆ ਦੇਖ ਆ। ਸਾਡੀਆਂ ਪਹਾੜੀਆਂ ਦੀਆਂ ਹਨੇਰੀਆਂ ਗੁਫ਼ਾਵਾਂ ਵਿਚ ਦਸ ਹਜ਼ਾਰ

ਸਾਲ ਪਹਿਲਾਂ ਸਾਡੇ ਪੁਰਖਿਆਂ ਨੇ ਕੁਛ ਚਿਤਰ ਬਣਾਏ ਸਨ। ਉਹ ਓਵੇਂ-ਦੇ-ਓਵੇਂ ਹਨ ਅੱਜ ਵੀ। ਅਸੀਂ ਜੰਗਲੀ ਜਾਨਵਰਾਂ ਦਾ ਮਾਸ ਭੁੰਨ ਕੇ ਖਾਂਦੇ ਸੀ। ਜੇ ਇਕ ਵੀ ਹਿਰਨ ਮਿਲ ਗਿਆ, ਉਸੇ ਨੂੰ ਥੋੜ੍ਹਾ-ਥੋੜ੍ਹਾ ਸਭ ਲੋਕ ਵੰਡ ਕੇ ਖਾ ਲੈਂਦੇ ਸਨ। ਅਸੀਂ ਕਿਸਾਨ ਤਾਂ ਤਦ ਬਣੇ ਜਦੋਂ ਸਾਡਾ ਕਬੀਲਾ ਵਧਣ ਲਗਿਆ। ਸਾਨੂੰ ਜਾਨਵਰ ਵੀ ਮਿਲ ਨਹੀਂ ਸਨ ਰਹੇ। ਤਦ ਸਾਨੂੰ ਕਿਸਾਨ ਬਣਨ ਲਈ ਮਜਬੂਰ ਹੋਣਾ ਪਿਆ। ਇਹ ਸਭ ਕੁਛ ਉਹਨਾਂ ਚਿਤਰਾਂ ਵਿਚ ਉੱਕਰਿਆ ਪਿਆ ਹੈ। ਗੁਪਤੀ, ਕਰਨੀ, ਕਿਰਪਾਨ, ਇਹੋ ਹੀ ਉਹਨਾਂ ਦੇ ਹਥਿਆਰ ਸਨ। ਜ਼ਰਾ ਦੇਖੋ ਤਾਂ ਸਹੀ ਉਹਨਾਂ ਨੂੰ। ਅੰਨ ਬਿਨਾਂ ਨਹੀਂ, ਅਸੀਂ ਪਾਣੀ ਬਿਨਾਂ ਮਰ ਰਹੇ ਹਾਂ।"

"ਖਿਮਾ ਕਰਨਾ, ਸੂਰਜ ਚਾਚੂ ! ਮੈਂ ਤੁਹਾਡੇ ਕਸ਼ਟਾਂ ਦੇ ਓਨਾ ਹੀ ਨਿਕਟ ਹਾਂ ਜਿੰਨਾ ਤੁਸੀਂ ਮੇਰੇ ਨਿਕਟ ਹੋ। ਇਹ ਥੈਲੀ ਮੈਂ ਆਟਵਿਕ ਸ਼ੰਭੂ ਬਨਾਫਰ ਨੂੰ ਦੇ ਰਿਹਾ ਹਾਂ ਕਿ ਉਹ ਤੁਹਾਡੇ ਕਬੀਲੇ ਲਈ ਇਕ ਡੂੰਘਾ ਖੂਹ ਪੁਟਵਾ ਦੇਵੇ। ਹੁਣ ਇਹ ਅਸ੍ਰੀਕਾਰ ਨਾ ਕਰਨਾ।"

ਸਭ ਗੱਭਰੂ-ਮੁਟਿਆਰ ਗੋਡਿਆਂ-ਭਾਰ ਬੈਠ ਗਏ ਅਤੇ ਬੋਲੇ, "ਗੌਂਡਾਂ ਦੀ ਕੁਲ-ਦੇਵੀ ਮਨੀਆਂ, ਅਸੀਂ ਤੇਰੇ ਬਜਰ-ਕਪਾਟ ਦੇ ਸਾਹਮਣੇ ਇਹ ਪ੍ਰਤਿੱਗਿਆ ਕਰਦੇ ਹਾਂ ਕਿ ਰਾਜਾ ਕੀਰਤ ਦੇ ਸ਼ੱਤਰੂ ਤੋਂ, ਜੁਝੌਤੀ ਦੀ ਧਰਤੀ ਨੂੰ ਲਿਤਾੜਨ ਵਾਲੇ ਤੋਂ ਪੂਰਾ ਬਦਲਾ ਲੈ ਕੇ ਹੀ ਸ਼ਾਂਤ ਬੈਠਾਂਗੇ।"

ਸੂਰਜ, ਜੋ ਸਭ ਦੇ ਬਣਾਏ ਚੱਕਰ ਦੇ ਵਿਚਕਾਰ ਬੈਠਾ ਇਸ ਕਿਸਮ ਦੇ ਬੋਲ ਆਖ ਰਿਹਾ ਸੀ, ਉਠਿਆ ਅਤੇ ਕੀਰਤ ਦੇ ਹੱਥ ਚੁੰਮ ਕੇ ਸ਼ਾਂਤ ਹੋ ਗਿਆ।

ਚਾਰ ਘੜੀਆ ਮਗਰੋਂ ਪਾਰਸ ਉਠਿਆ ਅਤੇ ਰੱਜੁਕ ਗਾਹੜਵਾਲ ਦਾ ਸਿਰ ਦਬਾਉਂਦਿਆਂ ਕਿਹਾ, "ਆਰੀਆ ! ਆਰੀਆ !"

ਰੱਜੁਕ ਨੇ ਅੱਖਾਂ ਖੋਲ੍ਹੀਆਂ, "ਕੀ ਹੈ ਪਾਰਸ ?"

"ਇਧਰ ਆਓ। ਇਕਾਂਤ ਵਿਚ।"

ਰੱਜੁਕ ਪਾਰਸ ਦੇ ਪਿੱਛੇ-ਪਿੱਛੇ ਚੱਲਣ ਲੱਗੇ।

"ਚੰਗਾ ਹੋਵੇ, ਸੈਨਾਪਤੀ ਨੂੰ ਵੀ ਤੁਸੀਂ ਇਥੇ ਹੀ ਬੁਲਾ ਲਵੋ।"

ਰੱਜੁਕ ਮੁੜ ਕੇ ਆਏ ਅਤੇ ਸੈਨਾਪਤੀ ਗੋਪਾਲ ਨੂੰ ਜਗਾ ਕੇ ਬੋਲੇ, "ਪਾਰਸ ਕੋਈ ਗੱਲ ਇਕੱਲ ਵਿਚ ਕਰਨੀ ਚਾਹੁੰਦਾ ਹੈ।"

"ਚਲੋ।" ਦੋਵੇਂ ਪਾਰਸ ਦੇਵ ਕੋਲ ਪੁੱਜ ਗਏ।

"ਕੱਲ੍ਹ ਚਾਰਾਂ ਪਾਸਿਆਂ ਤੋਂ ਸੈਨਕਾਂ ਦੇ ਸੁਰਖਿਅਤ ਸਖ਼ਤ ਪਹਿਰੇ ਵਿਚ ਕਰਨ ਨੇ ਇਕ ਹੰਗਾਮੀ ਸਭਾ ਬੁਲਾਈ ਸੀ। ਉਸ ਵਿਚ...ਵਿਸਤਾਰ ਵਿਚ ਜਾਣ ਦੀ ਲੋੜ ਨਹੀਂ ਹੈ।"

"ਨਹੀਂ ਪਾਰਸ, ਏਨਾ ਸੰਖੇਪ ਵੀ ਨਾ ਕਰੋ ਕਿ ਸਾਨੂੰ ਲੋੜ-ਅਨੁਸਾਰ ਢੁਕਵਾਂ ਨਿਰਣਾ ਲੈਣ ਵਿਚ ਵੀ ਔਖ ਹੋਵੇ", ਸੈਨਾਪਤੀ ਗੋਪਾਲ ਨੇ ਕਿਹਾ।

"ਮੇਰਾ ਸਭ ਤੋਂ ਨੇੜਲਾ ਵਿਅਕਤੀ ਵੀ ਅੱਜ ਦੀ ਗੋਸ਼ਟੀ ਵਿਚ ਸ਼ਾਮਲ ਹੋਣ ਵਿਚ

ਸਫਲ ਨਾ ਹੋਇਆ। ਜੋ ਗੱਲਾਂ ਅਮਾਤਿਐ ਅਨੰਤ ਨੇ ਕਹੀਆਂ, ਮੈਂ ਉਹ ਦੁਹਰਾ ਦੇਣਾ ਚਾਹੁੰਦਾ ਹਾਂ। ਪਹਿਲਾ ਨਿਰਣਾ ਇਹ ਲਿਆ ਗਿਆ ਕਿ ਜਿਵੇਂ ਵੀ ਸੰਭਵ ਹੋਵੇ, ਜੁਝੌਤੀ ਵਿਚ ਘੁੰਮ-ਘੁੰਮ ਕੇ ਪਰਜਾ ਨੂੰ ਭੜਕਾਉਣ ਵਾਲੇ ਗੋਪਾਲ ਨਾਂ ਦੇ ਸਾਮੰਤ ਨੂੰ ਜੀਵਤ ਬੰਦੀ ਬਣਾ ਕੇ ਜਾਂ ਮੁਰਦੇ ਦਾ ਸਿਰ ਧੜ ਤੋਂ ਵੱਖ ਕਰ ਕੇ, ਜੋ ਵੀ ਸੰਭਵ ਹੋਵੇ, ਰਾਜੇਸ਼ਵਰ ਕਰਨ ਦੇ ਸਾਹਮਣੇ ਇਕ ਪੰਦਰਵਾੜੇ ਦੇ ਅੰਦਰ-ਅੰਦਰ ਪੇਸ਼ ਕੀਤਾ ਜਾਵੇ।

"ਦੂਜਾ ਨਿਰਣਾ ਇਹ ਲਿਆ ਗਿਆ ਕਿ ਮਹਾਂ-ਸ਼ਿਵਰਾਤਰੀ ਨੂੰ ਦੁਪਹਿਰੇ ਰਾਜ-ਰਾਜੇਸ਼ਵਰ ਕਰਨ ਦੇਵ ਆਪਣੇ ਸਪਤਮ ਚਕਰਵਰਤੀ ਹੋਣ ਦਾ ਐਲਾਨ ਕਰਨਗੇ। ਇਸ ਮੌਕੇ ਉਤੇ ਪੂਰਾ ਨਗਰ ਉਹਨਾਂ ਵਲੋਂ ਜਿੱਤੇ ਗਏ ਰਾਜੇਸ਼ਵਰਾਂ, ਸਾਮੰਤਾਂ, ਮੰਡਲੇਸ਼ਵਰਾਂ ਅਤੇ ਸੰਘਣੇ ਪਰਿ-ਵਾਰਕ ਬੰਧਨ ਨਾਲ ਜੁੜੇ ਹੋਏ ਰਾਜ-ਪਰਿਵਾਰਾਂ ਅਤੇ ਉਹਨਾਂ ਦੇ ਨਾਲ ਆਏ ਅੰਗ-ਰਖਿਅਕਾਂ, ਆਦਿ ਨਾਲ ਠਸਾ-ਠਸ ਭਰ ਜਾਵੇਗਾ।

"ਤੀਜਾ ਨਿਰਣਾ ਸੈਨਾਪਤੀ ਅੰਤੂ ਸਿੰਘ ਦੀ ਸਲਾਹ ਪ੍ਰਵਾਨ ਕਰਦਿਆਂ ਪਿੱਛੇ ਪਾ ਦਿੱਤਾ ਗਿਆ ਕਿਉਂਕਿ ਕਰਨ ਨੇ ਕਾਪਾਲਿਕ ਮੱਠ ਵਿਚ ਆਪਣੇ ਸੈਨਾ-ਨਾਇਕ ਪਿੰਗਲਾਕਸ਼ ਦੀ ਹੱਤਿਆ ਦੇ ਸੰਬੰਧ ਵਿਚ ਉਹਦੇ ਅੰਗ-ਰਖਿਅਕਾਂ ਨੂੰ ਡਰਾ-ਧਮਕਾ ਕੇ ਸੱਚ ਜਾਣਨ ਦਾ ਜੋ ਜਤਨ ਕੀਤਾ, ਉਹਤੋਂ ਪਤਾ ਲਗਿਆ ਕਿ ਪਿੰਗਲਾਕਸ਼ ਆਪਣੇ ਤਣਾਉ ਨੂੰ ਦੂਰ ਕਰਨ ਲਈ ਉਥੇ ਜਾਣ ਵਾਸਤੇ ਮਜਬੂਰ ਹੁੰਦਾ ਸੀ। ਜਦੋਂ ਤਣਾਉ ਬਾਰੇ ਅਸ਼ਵਗੰਧ ਨੇ ਵਾਰ-ਵਾਰ ਕਰੜੀ ਸਜ਼ਾ ਦੀ ਧਮਕੀ ਦਿੱਤੀ, ਤਾਂ ਜਗੇਸ਼ਵਰ ਨਾਂ ਦੇ ਅੰਗ-ਰਖਿਅਕ ਨੇ ਦੱਸਿਆ ਕਿ ਪਿੰਗਲਾਕਸ਼ ਮਹਾਂਬਲਾਧਿਕ੍ਰਿਤ ਅਸ਼ਵਗੰਧ ਦੀ ਪੁੱਤਰੀ ਸ਼ਿੰਜਿਨੀ ਨੂੰ ਪਿਆਰ ਕਰਦਾ ਸੀ। ਇਸ ਮਾਮਲੇ ਵਿਚ ਦਖ਼ਲ ਦਿੰਦਿਆਂ ਅਨੰਤ ਨੇ ਕਿਹਾ ਕਿ ਇਹ ਅੰਗ-ਰਖਿਅਕ ਪਾਗਲਾ ਵਰਗਾ ਹੈ। ਇਸ ਲਈ ਇਸ ਸਥਿਤੀ ਬਾਰੇ ਵੱਡੀ ਹੰਗਾਮੀ ਸਭਾ ਵਿਚ ਕੁਛ ਵੀ ਕਹਿਣਾ ਵਾਜਬ ਨਹੀਂ ਹੋਵੇਗਾ। ਇਸ ਸੰਬੰਧੀ ਵਿਚਾਰ ਕਰਨ ਲਈ ਰਾਜ-ਭਗਤ ਅਤੇ ਅਤਿਅੰਤ ਨੇੜਲੇ ਵਿਅਕਤੀਆਂ ਦੀ ਬਹੁਤ ਹੀ ਛੋਟੀ ਸਭਾ ਭਵਨ ਦੇ ਕਿਸੇ ਛੋਟੇ ਕਮਰੇ ਵਿਚ ਬੁਲਾਉਣੀ ਠੀਕ ਰਹੇਗੀ। ਮਹਾਂਬਲਾਧਿਕ੍ਰਿਤ ਅਸ਼ਵਗੰਧ ਨੇ ਇਸ ਸੁਝਾਅ ਲਈ ਅੰਤੂ ਸਿੰਘ ਦਾ ਧੰਨਵਾਦ ਕੀਤਾ।

"ਅਮਾਤਿਐ ਅਨੰਤ ਨੇ ਦੱਸਿਆ ਕਿ ਹੰਗਾਮੀ ਬੈਠਕ ਤੋਂ ਮਗਰੋਂ ਕਰਨ ਅਸ਼ਵਗੰਧ ਅਤੇ ਅਨੰਤ ਦੀ ਕਰਨਮੇਰੂ ਭਵਨ ਦੇ ਅੰਦਰ ਇਕ ਛੋਟੀ ਜਿਹੀ ਗੱਲਬਾਤ ਹੋਈ। ਉਸ ਤੋਂ ਪਤਾ ਲਗਿਆ ਕਿ ਕਰਨ ਨੇ ਨਿਰਣਾ ਲਿਆ ਕਿ ਦੋ ਸੌ ਆਤਮਘਾਤੀ ਘੋੜ-ਸਵਾਰ ਤੁਰਤ ਕਾਲੰਜਰ ਵੱਲ ਰਵਾਨਾ ਹੋਣ ਅਤੇ ਦੁਰਗ ਨੂੰ ਜਿੱਤ ਲੈਣ ਦੀ ਅਦੁਭੁਤ ਨਿਪੁੰਨਤਾ ਦਾ ਸਬੂਤ ਦੇਣ।"

"ਪਾਰਸ", ਸੈਨਾਪਤੀ ਗੋਪਾਲ ਨੇ ਹਸਦਿਆਂ ਕਿਹਾ, "ਤੂੰ ਜਿਵੇਂ ਵੀ ਹੋਵੇ, ਇਹ ਪਤਾ ਕਰ ਕਿ ਇਹ ਆਤਮਘਾਤੀ ਘੋੜ-ਸਵਾਰ ਕਿਸ ਰਾਹ ਜਾਣਗੇ। ਫੇਰ ਤੂੰ ਇਹ ਸੂਚਨਾ ਅਸ਼ਟਭੁਜਾ ਮੰਦਰ ਦੀ ਬਜ਼ੁਰਗ ਯੋਗਿਨੀ ਮਾ ਸ਼ੀਲ ਭੱਦਰਾ ਦਵੀ ਨੂੰ ਦੇ ਦੇਣੀ। ਮੈਂ ਕਿਤੇ ਵੀ ਹੋਵਾਂ, ਮੈਨੂੰ ਇਹ ਸੁਨੇਹਾ ਮਿਲ ਜਾਵੇਗਾ।"

"ਠੀਕ ਹੈ, ਸੈਨਾਪਤੀ।"

ਅਨੰਤ ਦੀ ਸਲਾਹ ਮਹਾਂਬਲਾਧਿਕ੍ਰਿਤ ਅਸ਼ਵਗੰਧ ਨੇ ਵੀ ਮੰਨ ਲਈ। ਸਭਾ ਸਮਾਪਤ ਹੋਈ ਅਤੇ ਅੰਤੂ ਨੇ ਸਾਰੀਆਂ ਗੱਲਾਂ ਚੰਪਕ ਨੂੰ ਦੱਸ ਦਿੱਤੀਆਂ। ਉਹ ਭਜਦੀ ਹੋਈ ਧਰਮਸ਼ਾਲਾ ਵਿਚ ਪਹੁੰਚੀ ਅਤੇ ਸੁਬੋਧ ਦੇਵ ਨੂੰ ਸਾਰੀਆਂ ਗੱਲਾਂ ਦਸ ਕੇ ਤੁਰਤ ਮੁੜ ਆਈ, ਕਿਉਂਕਿ ਉਹਨੂੰ ਪਟਰਾਣੀ ਆਵਲ ਦੇਵੀ ਨੇ ਛੇਤੀ ਪੁੱਜਣ ਦਾ ਸੱਦਾ ਭੇਜਿਆ ਹੋਇਆ ਸੀ।

"ਇਹ ਚੰਪਕ ਕੌਣ ਹੈ, ਆਰੀਆ ਰੱਜੁਕ ?"

"ਇਹ ਨਰਪਤਿ ਚੰਦਰ ਦੇਵ ਦੇ ਪੁਰੋਹਿਤ ਵਸ਼ਿਸ਼ਠ ਤ੍ਰਿਵੇਦੀ ਦੀ ਇਕੱਲੀ ਪੁੱਤਰੀ ਹੈ। ਉਹਨੇ ਆਪਣੇ ਜਜਮਾਨ ਦੀ ਰਾਖੀ ਕਰਨ ਲਈ ਸਭ ਕੁਛ ਕਰਨ ਦੀ ਕਸਮ ਖਾ ਰਖੀ ਹੈ। ਉਹਨੂੰ ਅਨੰਤ ਦੀ ਪਤਨੀ ਦੇ ਰੂਪ ਵਿਚ ਕਰਨਮੇਰੂ ਭੇਜਿਆ ਗਿਆ ਹੈ। ਉਹ ਅਤਿਅੰਤ ਵਿਦਵਾਨ, ਰੂਪਵਤੀ ਅਤੇ ਸਹੀ ਨਿਰਣਾ ਕਰਨ ਦੇ ਸਮਰੱਥ ਹੈ।"

"ਅੱਛਾ, ਮੈਂ ਚੱਲਿਆ ਹਾਂ, ਰੱਜੁਕ। ਇਥੇ ਹੋਰ ਸਮਾਂ ਲਾਉਣਾ ਠੀਕ ਨਹੀਂ, ਕਿਉਂਕਿ ਮੇਰਾ ਆਪਣੀ ਸੈਨਾ ਦੇ ਜੁਝਾਰ ਨੌਜਵਾਨਾਂ ਅਤੇ ਘੋੜ-ਸਵਾਰਾਂ ਦੀ ਰਾਖੀ ਲਈ ਜਾਣਾ ਬਹੁਤ ਜ਼ਰੂਰੀ ਹੈ।"

"ਕੀਰਤ ਨੂੰ ਨਹੀਂ ਮਿਲੋਗੇ ? ਉਹਨਾਂ ਨੂੰ ਦੱਸੇ ਬਿਨਾਂ ਜਾਣਾ ਠੀਕ ਨਹੀਂ ਹੋਵੇਗਾ।"

ਰੱਜੁਕ ਅਤੇ ਗੋਪਾਲ ਦੋਵੇਂ ਉਥੇ ਪਹੁੰਚੇ ਜਿਥੇ ਆਦਿਵਾਸੀ ਨੌਜਵਾਨਾਂ ਦੇ ਰਖਿਆ-ਘੇਰੇ ਵਿਚ ਕੀਰਤ ਸੌਂ ਰਹੇ ਸਨ।

"ਕੌਣ ਹੈ ?" ਸੂਰਜ ਗੌਂਡ ਆਪਣੀ ਡਾਂਗ ਚੁੱਕ ਕੇ ਖੜ੍ਹਾ ਹੋ ਗਿਆ।

"ਸੰਵੋ, ਸੂਰਜ ਭਾਈ", ਸੈਨਾਪਤੀ ਗੋਪਾਲ ਨੇ ਕਿਹਾ, "ਮੈਨੂੰ ਹੁਣੇ ਜਾਣਾ ਪੈ ਰਿਹਾ ਹੈ। ਮੈਂ ਰਾਜੇਸ਼ਵਰ ਕੀਰਤ ਨਾਲ ਕੁਛ ਗੱਲਾਂ ਕਰਨੀਆਂ ਹਨ।"

"ਆ ਰਿਹਾ ਹਾ, ਸੈਨਾਪਤੀ।"

"ਤੁਸੀਂ ਸੁੱਤੇ ਨਹੀਂ, ਰਾਜਨ ?"

"ਮੈਨੂੰ ਗੂੜ੍ਹੀ ਨੀਂਦ ਸੁੱਤਿਆਂ ਤਾਂ ਦੋ ਮਹੀਨੇ ਬੀਤ ਗਏ। ਮੈਂ ਕੇਵਲ ਆਰਾਮ ਕਰਦਾ ਹਾਂ। ਸੌਂਦੇ ਤਾਂ ਭਾਗਾਂ ਵਾਲੇ ਹਨ। ਮੈਨੂੰ ਅਭਾਗੇ ਨੂੰ ਨੀਂਦ ਆਪਣੀ ਬੁੱਕਲ ਵਿਚ ਸ੍ਵੀਕਾਰ ਨਹੀਂ ਕਰੇਗੀ, ਸੈਨਾਪਤੀ।"

ਕੀਰਤ ਉੱਠੇ ਅਤੇ ਗੋਪਾਲ ਦੇ ਨਾਲ ਪਹਾੜੀ ਦੇ ਪੈਰਾਂ ਵੱਲ ਤੁਰ ਪਏ। ਸੈਨਾ-ਨਾਇਕ ਗੋਪਾਲ ਨੇ ਸਾਰੀ ਸਥਿਤੀ ਸਮਝਾ ਦਿੱਤੀ।

"ਠੀਕ ਹੈ ਆਰੀਆ ਗੋਪਾਲ, ਕੋਈ ਚਿੰਤਾ ਵਾਲੀ ਗੱਲ ਨਹੀਂ। ਤੁਹਾਡੇ ਉਤੇ ਮੁਸੀਬਤਾਂ ਦੇ ਬੱਦਲ ਆਉਣਗੇ ਤਾਂ ਸਹੀ, ਪਰ ਵਰ੍ਹ ਨਹੀਂ ਸਕਣਗੇ। ਹੁਣੇ-ਹੁਣੇ ਜਦੋਂ ਝਪਕੀ ਲੱਗੀ, ਮੈਂ ਦੇਖਿਆ ਕਿ ਮੈਹਰ ਦੀ ਸ਼ਾਰਦਾ ਦੀ ਮੂਰਤੀ ਦੇ ਸਾਹਮਣੇ ਇਕ ਭਗਵਾ ਧ੍ਵਜ ਝੁੱਲ ਰਿਹਾ ਹੈ। ਇਸ ਧ੍ਵਜ ਦਾ ਦੰਡ ਇਕਦਮ ਪਹਾੜੀ ਦੇ ਹੇਠਾਂ ਧਰਤੀ ਵਿਚ ਗੱਡਿਆ ਹੋਇਆ ਹੈ। ਏਨਾ ਲੰਮਾ ਧ੍ਵਜ-ਦੰਡ ਤਾਂ ਉਹਦੀ ਕਿਰਪਾ ਤੋਂ ਬਿਨਾਂ ਮਿਲੇਗਾ ਨਹੀਂ। ਪਰ ਉਹ ਮਿਲਿਆ। ਤੁਸੀਂ ਬੇਫ਼ਿਕਰ ਹੋ ਕੇ ਜਾਓ।"

"ਮੈਂ ਤਾਂ ਜਾ ਰਿਹਾ ਹਾਂ, ਰਾਜਨ, ਪਰ ਇਕ ਚਿੰਤਾ ਮਨ ਨੂੰ ਕੁਤਰ ਰਹੀ ਹੈ। ਤੁਸੀਂ ਬਹੁਤ ਸੋਚ-ਸਮਝ ਕੇ ਕਿਸੇ ਨੂੰ ਬਚਾਉਣ ਲਈ ਯਮਰਾਜ ਨਾਲ ਟੱਕਰ ਲੈਣ ਦਾ ਨਿਰਣਾ

ਕਰਨਾ। ਬ੍ਰਾਹਮਣ ਨੂੰ ਹੱਥ ਲਾ ਕੇ ਪ੍ਰਤਿਗਿਆ ਕਰੋ ਕਿ ਅਤਿਅੰਤ ਜ਼ਰੂਰੀ ਹੋਣ ਉੱਤੇ ਹੀ ਤੁਸੀਂ ਇਸ ਪ੍ਰਕਾਰ ਦੀ ਪਹਿਲ ਕਰੋਗੇ।"

ਮੁਸਕਰਾਉਂਦੇ ਹੋਏ ਕੀਰਤ ਅਤੇ ਗੋਪਾਲ ਨੇ ਗਲਵੱਕੜੀ ਪਾ ਲਈ। ਦੋਵੇਂ ਇਕ ਦੂਜੇ ਵੱਲ ਸਿੱਧੇ ਦੇਖਦੇ ਰਹੇ। ਸੈਨਾਪਤੀ ਗੋਪਾਲ ਨੇ ਆਪਣੇ ਘੋੜੇ ਉੱਤੇ ਕਾਠੀ ਪਾਈ ਅਤੇ ਕੀਰਤ ਦੇ ਕੋਲੋਂ ਦੀ ਲੰਘ ਗਏ, "ਜੈ ਕੰਦਾਰੀਆ !"

"ਜੈ ਕੰਦਾਰੀਆ", ਸਭ ਬੋਲ ਪਏ। ਸਭ ਗੱਭਰੂ-ਮੁਟਿਆਰਾਂ ਜਾਗ ਪਏ।

ਆਰੀਆ ਰੱਜੁਕ ਦੇ ਕੋਲ ਪਾਰਸ ਦੇਵ ਖੜ੍ਹਾ ਸੀ। "ਮੈਨੂੰ ਇਕ ਘੋੜਾ ਦੁਆ ਦਿਓ। ਮੇਰਾ ਪਿਆਰਾ ਘੋੜਾ ਤਾਂ ਘਾਟੀ ਵਿਚ ਡਿੱਗ ਕੇ ਮਰ ਗਿਆ", ਉਹਨੇ ਰੋਣਹਾਕਾ ਹੋ ਕੇ ਕਿਹਾ।

"ਤੂੰ ਮੇਰਾ ਘੋੜਾ ਲੈ ਜਾ। ਅੱਜ ਕਾਸ਼ੀ ਪੁੱਜਣਾ ਬਹੁਤ ਜ਼ਰੂਰੀ ਹੈ।"

ਪਾਰਸ ਰੱਜੁਕ ਦੇ ਘੋੜੇ ਉੱਤੇ ਬੈਠਣ ਤੋਂ ਪਹਿਲਾਂ ਕੀਰਤ ਸਿੰਘ ਕੋਲ ਗਿਆ, "ਰਾਜਨ, ਮੈਂ ਜਾ ਰਿਹਾ ਹਾਂ। ਇਸ ਹਾਲਤ ਵਿਚ ਕਾਸ਼ੀ ਤੋਂ ਬਾਹਰ ਰਹਿਣਾ ਸੰਕਟ ਖੜ੍ਹਾ ਕਰ ਸਕਦਾ ਹੈ।"

ਕੀਰਤ ਨੇ ਆਪਣੇ ਅੰਗਰਖੇ ਦੇ ਅੰਦਰੋਂ ਇਕ ਬਸੰਤੀ ਰੰਗ ਦਾ ਲਫ਼ਾਫ਼ਾ ਕੱਢਿਆ ਅਤੇ ਬੋਲੇ, "ਇਹ ਗੁਪਤ, ਅਤਿਅੰਤ ਗੁਪਤ ਪੱਤਰ ਤੁਸੀਂ ਸੁਬੋਧ ਪ੍ਰਤਿਹਾਰ ਨੂੰ ਦੇ ਦੇਣਾ।"

ਪਾਰਸ ਘੋੜੇ ਉੱਤੇ ਚੜ੍ਹਿਆ ਅਤੇ ਬੇਸ਼ੁਮਾਰ ਘਾਟੀਆਂ ਦੀ ਰੁਕਾਵਟ ਨੂੰ ਲਲਕਾਰਦਾ ਹੋਇਆ ਚੱਲ ਪਿਆ। ਆਲੇ-ਦੁਆਲੇ ਦੇ ਜੰਗਲੀ ਖੇਤਰ ਉਹਨੂੰ ਪਿਆਰ ਨਾਲ ਰਾਹ ਦੇ ਰਹੇ ਸਨ, "ਜੈ ਵਿਸ਼ਵੇਸ਼ਵਰ, ਜੈ ਵਿਸ਼ਵੇਸ਼ਵਰ !"

17

## ਆਦਿਕੇਸ਼ਵ ਮੰਦਰ

ਗੰਗਾ ਅਤੇ ਵਰੁਣਾ ਦੇ ਸੰਗਮ ਉੱਤੇ ਸੰਗਮੇਸ਼ਵਰ ਦੇ ਦਰਸ਼ਨ ਕਰਨ ਮਗਰੋਂ ਹੀ ਆਦਿ-ਕੇਸ਼ਵ ਦੇ ਦਰਸ਼ਨ ਕਰਨੇ ਚਾਹੀਦੇ ਹਨ।

ਆਦਿਕੇਸ਼ਵ ਦੇ ਮੰਦਰ ਵਿਚ ਵੇਣੂਧਾਰੀ ਵਿਸ਼ਨੂ ਦੀ ਅਤਿਅੰਤ ਗੌਰਵਸ਼ਾਲੀ ਮੂਰਤੀ ਸੀ। ਉਂਜ ਤਾਂ ਮੰਦਰ ਛੋਟਾ ਸੀ, ਪਰ ਮੰਡਪ ਏਨਾ ਵੱਡਾ ਹੈ ਸੀ ਕਿ ਇਕੋ ਸਮੇਂ ਕਈ ਜਣੇ ਉਥੇ ਬੈਠ ਕੇ ਕਥਾ-ਵਾਰਤਾ, ਪਾਠ-ਪੂਜਾ, ਆਦਿ ਕਰ ਸਕਦੇ ਸਨ। ਇਧਰ ਇਸ ਮੰਦਰ ਵਿਚ ਜਦੋਂ ਤੋਂ ਸ੍ਰੀਰਾਮਨੁਜ ਦੀ ਵੰਸ਼-ਪਰੰਪਰਾ ਨਾਲ ਜੁੜੇ ਉਹਨਾਂ ਦੇ ਪ੍ਰਥਮ ਸ਼ਿਸ਼ ਰੰਗਨਾਥਨ ਆਪਣੀ ਪੁਤਰੀ ਮੀਨਾਕਸ਼ੀ ਨਾਲ ਆਏ ਹਨ, ਤਦ ਤੋਂ ਲਗਦਾ ਹੈ ਕਿ ਹਨੇਰੇ ਵਿਚ ਕੋਈ ਲਾਟ ਮਚਾ ਰਿਹਾ ਹੈ। ਕੁੜੀ ਕਿੰਨੀ ਸੁੰਦਰ ਹੈ ! ਸੰਪੂਰਨ ਸਰੀਰ ਏਨਾ ਕਸਿਆ ਹੋਇਆ ਅਤੇ ਨਰੋਆ ਹੈ ਕਿ ਲਗਦਾ ਹੈ, ਰੰਭਾ, ਉਰਵਸ਼ੀ, ਆਦਿ ਦਾ ਹੰਕਾਰ ਚੂਰ-ਚੂਰ ਕਰਨ ਲਈ ਹੀ ਇਹਨੂੰ ਬਣਾਇਆ ਗਿਆ ਹੈ। ਇਸ ਮੰਦਰ ਦੀ ਉਸਾਰੀ ਗਾਹੜਵਾਲ-ਨਰੇਸ਼ ਚੰਦਰ

ਦੇਵ ਨੇ ਕਰਵਾਈ ਸੀ ਅਤੇ ਇਹ ਸਥਾਨ ਉਹਨਾਂ ਨੂੰ ਬਹੁਤ ਸ਼ਾਂਤੀਦਾਇਕ ਲਗਿਆ ਸੀ। ਇਹ ਦੇਵ-ਮੰਦਰ ਲੋਭ, ਮੋਹ, ਕਰੋਧ, ਈਰਖਾ ਆਦਿ ਤੋਂ ਪੀੜਤ ਮਨੋ-ਜਗਤ ਨੂੰ ਕਾਲਿੰਦੀ ਦੇ ਕੰਢਿਆਂ ਉਤੇ ਸਥਿਤ ਸੰਘਣੀਆਂ ਝਿੜੀਆਂ ਦੀ ਠੰਢੀ ਛਾਂ ਦੇ ਸਮਾਨ ਸਦੀਵੀ ਸ਼ਾਂਤੀ ਨਾਲ ਭਰ ਦਿੰਦਾ ਸੀ।

ਇਥੇ ਖੜ੍ਹੇ ਹੋ ਕੇ ਦੇਖਿਆਂ ਗੰਗਾ ਦਾ ਮੋੜ ਚੰਦਰਮਾ ਵਾਂਗ ਸਜੀਲਾ ਲਗਦਾ ਹੈ। ਪਰਮ-ਭੱਟਾਰਕ, ਅਵਿਮੁਕਤੇਸ਼ਵਰ ਦੇ ਸੀਸ ਉੱਤੇ ਸੁਸ਼ੋਭਿਤ ਦੂਜ ਦਾ ਚੰਦਰਮਾ ਜਿਵੇਂ ਗੰਗਾ ਦੀ ਧਾਰਾ ਤੋਂ ਨਿਰੰਤਰ ਅੰਮ੍ਰਿਤ ਦੀ ਬਰਖਾ ਕਰਦਾ ਹੋਇਆ ਸੀਤਲ ਫੁਹਾਰਾਂ ਰਾਹੀਂ ਕੈਲਾਸ਼ ਦੇ ਮਹਿਕੇ ਵਣਾਂ ਦੀ ਸੁਗੰਧ ਨਾਲ ਕਾਸ਼ੀ ਦੇ ਲੋਕਾਂ ਨੂੰ ਤ੍ਰਿਪਤ ਕਰਨ ਵਾਸਤੇ ਅਚਾਨਕ ਤਿਲ੍ਹਕ ਕੇ ਗੰਗਾ ਦੇ ਘਾਟਾਂ ਵਿਚ ਬਦਲ ਗਿਆ ਹੈ।

"ਸਾਡੇ ਪੁਰਖੇ ਵੀ ਕਿੰਨੀਆਂ ਪੁਰਾਣੀਆਂ ਮਿਥਕ ਕਥਾਵਾਂ ਨਾਲ ਆਮ ਲੋਕਾਂ ਨੂੰ ਵਰਚਾਉਣ ਦਾ ਜਤਨ ਕਰ ਗਏ ਹਨ", ਸੁਬੋਧ ਪ੍ਰਤਿਹਾਰ ਸੋਚ ਰਹੇ ਸਨ। ਪਰ ਉਹਨਾਂ ਦਾ ਮਨ ਕਿਤੇ ਹੋਰ ਭਟਕ ਗਿਆ ਸੀ। ਉਹਨਾਂ ਦੇ ਸਰੀਰ ਵਿਚ ਨਾ ਕੇਵਲ ਪ੍ਰਤਿਹਾਰਾਂ ਦਾ ਅਜਿੱਤ ਖ਼ੂਨ ਵਹਿ ਰਿਹਾ ਸੀ, ਸਗੋਂ ਉਹ ਏਨੇ ਧੀਰਜਵਾਨ ਸਨ ਕਿ ਕਿਸੇ ਵੀ ਆਉਂਦੀ ਹੋਈ ਬਿਪਤਾ ਨਾਲ ਲੜਨ ਲਈ ਕਮਰਕਸੇ ਨਾਲ ਲਟਕਦੀ ਹੋਈ ਤਲਵਾਰ ਦੇ ਮੁੱਠੇ ਉਤੇ ਉਹਨਾਂ ਦੀ ਮੁੱਠੀ ਆਪਣੇ ਆਪ ਕਸੀ ਜਾਂਦੀ ਸੀ। ਉਹ ਬਹੁਤ ਸੰਕਟ ਵਿਚ ਸਨ। ਪਿਛਲੇ ਤਿੰਨ-ਚਾਰ ਦਿਨਾਂ ਤੋਂ ਕੋਈ ਸਮਾਚਾਰ ਨਹੀਂ ਆ ਰਿਹਾ ਸੀ। ਪਾਰਸ ਨੂੰ ਉਹਨਾਂ ਨੇ ਚੰਪਕ ਦੇ ਮੂੰਹੋਂ ਸੁਣੀਆਂ ਹੋਈਆਂ ਸਾਰੀਆਂ ਗੱਲਾਂ ਸਮਝਾ ਦਿੱਤੀਆ ਸਨ। ਪਾਰਸ ਨੂੰ ਗਿਆਂ ਤੀਜਾ ਦਿਨ ਬੀਤਣ ਵਾਲਾ ਸੀ। ਕੀ ਕਰਾਂ ਮੈਂ ? ਗੋਮਤੀ ਨੂੰ ਕੀ ਸਮਝਾਵਾਂ ? ਉਹ ਆਪਣੇ ਕੇਸਾਂ ਵਿਚ ਮੂੰਹ ਛੁਪਾਈਂ ਰੋਂਦੀ ਰਹਿੰਦੀ ਹੈ।

ਏਨੇ ਨੂੰ ਧਰਮਸ਼ਾਲਾ ਵੱਲ ਕਿਸੇ ਘੋੜ-ਸਵਾਰ ਦੇ ਆਉਣ ਦੀ ਆਵਾਜ਼ ਗੂੰਜੀ ਅਤੇ ਸੁਬੋਧ ਦੇਵ ਆਪਣੀ ਤਲਵਾਰ ਧੂਹ ਕੇ ਖੜ੍ਹੇ ਹੋ ਗਏ।

"ਬਿਹਾਰੀ ਭਾਈ", ਪਾਰਸ ਨੇ ਮੁੱਖ ਦੁਆਰ ਦੇ ਤਖ਼ਤੇ ਜ਼ੋਰ-ਜ਼ੋਰ ਨਾਲ ਥਪਥਪਾਉਂਦਿਆਂ ਕਿਹਾ, "ਖੋਲ੍ਹ ਵੀਰ, ਮੈਂ ਹਾਂ ਪਾਰਸ।"

ਪਾਰਸ ਦਾ ਨਾਂ ਸੁਣਦਿਆਂ ਹੀ ਸੁਬੋਧ ਨੇ ਤਲਵਾਰ ਨੂੰ ਮਿਆਨ ਵਿਚ ਪਾ ਲਿਆ ਅਤੇ ਦੁਆਰ ਖੋਲ੍ਹ ਕੇ ਹੈਰਾਨੀ ਨਾਲ ਪਾਰਸ ਵੱਲ ਦੇਖਦੇ ਹੀ ਰਹਿ ਗਏ।

"ਕੀ ਗੱਲ ਹੈ, ਪਾਰਸ ?" ਸੁਬੋਧ ਉਹਦੇ ਸਿਰ ਨੂੰ ਪਲੋਸਦੇ ਹੋਏ ਬੋਲੇ, "ਤੇਰਾ ਚਿਹਰਾ ਏਨਾ ਉਦਾਸ ਲੱਗੇਗਾ ਕਦੀ, ਇਹ ਤਾਂ ਮੈਂ ਸੁਫ਼ਨੇ ਵਿਚ ਵੀ ਨਹੀਂ ਸੋਚਿਆ ਸੀ !"

"ਬੜੀ ਭਾਰੀ ਬਿਪਤਾ ਹੈ, ਬਿਹਾਰੀ ਭਾਈ", ਪਾਰਸ ਚੱਕਰ ਖਾ ਕੇ ਮੰਜੀ ਉੱਤੇ ਡਿੱਗ ਪਿਆ। ਸੁਬੋਧ ਦੇਵ ਉੱਠੇ। ਉਹ ਅਤਿਅੰਤ ਤੇਜ਼ੀ ਨਾਲ ਪੌੜੀਆਂ ਲੰਘਦੇ ਰਸੋਈ ਵਿਚ ਪਹੁੰਚੇ ਅਤੇ ਝੱਟ ਕਟੋਰੇ ਵਿਚ ਸੀਤਲ ਜਲ ਲੈ ਕੇ ਉਪਰ ਆਏ। ਉਹਨਾਂ ਨੇ ਪਾਰਸ ਦੇ ਮੂੰਹ ਉਤੇ ਛਿੱਟੇ ਮਾਰੇ। ਉਹਨੂੰ ਹਿਲਾਉਣ-ਜੁਲਾਉਣ ਦਾ ਜਤਨ ਕੀਤਾ।

"ਪਾਣੀ, ਪਾਣੀ", ਪਾਰਸ ਬੋਲਿਆ।

ਸੁਬੋਧ ਨੇ ਆਪਣੀ ਬਾਂਹ ਨਾਲ ਪਾਰਸ ਦੇਵ ਦੀ ਗਰਦਨ ਚੱਕੀ ਅਤੇ ਮੂੰਹ ਉਤਾਂਹ

ਕਰ ਕੇ ਕਟੋਰਾ ਉਹਦੇ ਬੁੱਲ੍ਹਾਂ ਨੂੰ ਲਾ ਦਿੱਤਾ। ਪਾਰਸ ਗਟ-ਗਟ ਸਾਰਾ ਪਾਣੀ ਪੀ ਗਿਆ ਅਤੇ ਬੋਲਿਆ, "ਹੋਰ ਪਾਣੀ..."

ਸੁਬੋਧ ਦੇਵ ਫੇਰ ਭੱਜੇ ਅਤੇ ਪਾਣੀ ਲਿਆ ਕੇ ਪਾਰਸ ਦੇ ਮੂੰਹ ਨੂੰ ਲਾ ਦਿੱਤਾ।

ਪਾਰਸ ਨੇ ਉਹਨਾਂ ਨੂੰ ਸਾਰੀ ਹਾਲਤ ਸਮਝਾ ਦਿੱਤੀ, "ਮੇਰੀ ਜਾਨ ਬਚਾਉਣ ਲਈ, ਬਿਹਾਰੀ ਭਾਈ, ਉਹ ਬਹੁਤ ਉੱਚੀ ਪਹਾੜੀ ਨੂੰ ਲੰਘਦੇ ਹੋਏ ਘਾਟੀ ਵਿਚ ਪਹੁੰਚੇ। ਮੇਰੇ ਘੋੜੇ ਦੀ ਗਰਦਨ ਟੁੱਟ ਗਈ ਸੀ। ਇਸ ਲਈ ਉਹਨੂੰ ਮਰਿਆ ਮੰਨ ਕੇ ਕੁਝ ਕਰਨ ਦੀ ਲੋੜ ਹੀ ਨਹੀਂ ਸੀ। ਬੱਸ ਇਕ ਸਵਾਲ ਸੀ। ਜਿਵੇਂ ਪ੍ਰਚੰਡ ਉੱਚੀ ਪਹਾੜੀ ਲੰਘ ਕੇ ਉਥੇ ਆਇਆ ਸੀ, ਉਵੇਂ ਹੀ ਫੇਰ ਉਸ ਪਹਾੜੀ ਨੂੰ ਲੰਘ ਸਕੇਗਾ ਜਾਂ ਨਹੀਂ ? ਕੇਵਲ ਮੈਂ ਜਾਣਦਾ ਹਾਂ, ਆਰੀਆ ਸੁਬੋਧ, ਮੈਂ ਸਹੁੰ ਦਾ ਬੰਨ੍ਹਿਆ ਹੋਇਆ ਹਾਂ, ਫੇਰ ਵੀ ਤੁਹਾਨੂੰ ਦੱਸ ਦੇਣਾ ਚਾਹੁੰਦਾ ਹਾਂ ਕਿ ਰਾਜਾ ਪਹਾੜੀ ਨੂੰ ਲੰਘ ਕੇ ਜਦੋਂ ਪਹੁੰਚੇ ਤਾਂ ਕਿਸੇ ਪੱਥਰ ਦੀ ਪਤਲੀ ਤਿੱਖੀ ਨੋਕ ਉਹਨਾਂ ਦੇ ਸੀਨੇ ਵਿਚ ਚੁਭ ਗਈ। ਅੰਗਰਖਾ ਲਹੂ ਨਾਲ ਰੰਗਿਆ ਗਿਆ। ਉਹਨਾਂ ਨੇ ਚਾਦਰ ਨੂੰ ਇਸ ਢੰਗ ਨਾਲ ਲੈ ਲਿਆ ਕਿ ਲਹੂ-ਭਿੱਜਿਆ ਹਿੱਸਾ ਛੁਪ ਗਿਆ। ਉਹਨਾਂ ਨੇ ਕਿਹਾ ਕਿ ਜੇ ਤੇਰੇ ਮਨ ਵਿਚ ਮੇਰੇ ਲਈ ਕੁਛ ਵੀ ਆਦਰ ਹੋਵੇ ਤਾਂ ਤੂੰ ਇਹ ਗੱਲ ਕਿਸੇ ਨੂੰ ਨਹੀਂ ਦੱਸੇਂਗਾ। ਰਾਜਾ ਨੇ ਕੁਛ ਵੀ ਨਾ ਦੱਸਿਆ। ਉਹਨਾਂ ਨੇ ਪ੍ਰਚੰਡ ਦੀ ਲਗਾਮ ਖਿੱਚੀ, ਮੈਨੂੰ ਖਿੱਚ ਕੇ ਪ੍ਰਚੰਡ ਉੱਤੇ ਬਿਠਾਇਆ ਅਤੇ ਉਹ ਪੌਣ-ਪੰਖੀ ਘੋੜਾ ਉਥੇ ਜਾ ਉਤਰਿਆ ਜਿਥੇ ਰੱਜੁਕ, ਗੋਪਾਲ, ਗੋਵਿੰਦ, ਸ਼ੰਭੂ ਬਨਾਫਰ ਸਨ। ਮੇਰੀ ਜਾਨ ਤਾਂ ਬਚ ਗਈ, ਬਿਹਾਰੀ ਭਾਈ, ਪਰ ਪ੍ਰਚੰਡ ਮਰਨ-ਕਿਨਾਰੇ ਪਹੁੰਚ ਗਿਆ। ਰਾਜਾ ਉਸ ਵਿਸ਼ਾਲ ਪਹਾੜੀ ਉੱਤੇ ਚੜ੍ਹਦੇ-ਉਤਰਦੇ ਜਿਵੇਂ ਕੁਛ ਲੱਭ ਰਹੇ ਸਨ। ਉਹਨਾਂ ਨੂੰ ਕਿਸੇ ਰਹੱਸ-ਵਿਦਿਆ ਜਾਣਨ ਵਾਲੇ ਸੰਨਿਆਸੀ ਨੇ ਕੁਝ ਔਸ਼ਧੀਆਂ ਦਾ ਨਾਂ ਦੱਸਿਆ ਸੀ। ਉਹਨਾਂ ਨੂੰ ਸਭ ਔਸ਼ਧੀਆਂ ਮਿਲ ਗਈਆਂ। ਬੱਸ ਉਹ ਔਸ਼ਧੀਆਂ ਗਰਮ ਦੁੱਧ ਵਿਚ ਘੋਲ ਕੇ ਪਿਆ ਦੇਣੀਆਂ ਸਨ। ਭਗਵਾਨ ਦੀ ਕਿਰਪਾ ਸੀ ਕਿ ਪ੍ਰਚੰਡ ਆਪਣੇ ਰਾਜਾ ਨੂੰ ਛੱਡ ਕੇ ਗਿਆ ਨਹੀਂ। ਮੈਂ ਇਕ ਗੱਲ ਹੋਰ ਦੱਸ ਦੇਵਾਂ, ਬਿਹਾਰੀ ਵੀਰ, ਰਾਜਾ ਨੇ ਸੈਨਾਪਤੀ ਗੋਪਾਲ ਨੂੰ ਕਿਹਾ ਕਿ ਜੇ ਇਕ ਘੜੀ ਦੇ ਅੰਦਰ ਗਰਮ ਦੁੱਧ ਨਹੀਂ ਮਿਲਿਆ, ਤਾਂ ਮੈਂ ਆਪ ਵੀ ਪ੍ਰਚੰਡ ਦੀ ਚਿਤਾ ਵਿਚ ਬੈਠ ਜਾਵਾਂਗਾ। ਅੱਛਾ, ਬਿਹਾਰੀ ਵੀਰ ਚੱਲਾਂ, ਇਕ ਦਾਣਾ ਵੀ ਪੇਟ ਵਿਚ ਨਹੀਂ ਗਿਆ। ਹਾਂ, ਯਾਦ ਆਇਆ। ਰਾਜਾ ਨੇ ਇਕ ਗੁਪਤ ਪੱਤਰ, ਬਹੁਤ ਗੁਪਤ ਕਿਹਾ ਸੀ ਉਹਨਾਂ ਨੇ, ਤੁਹਾਨੂੰ ਸੌਂਪਣ ਲਈ ਦਿੱਤਾ ਹੈ।"

ਪਾਰਸ ਨੇ ਉਹਨੂੰ ਆਪਣੇ ਅੰਗਰਖੇ ਦੇ ਹੇਠਾਂ ਕਵਚ ਵਿਚ ਸਾਂਭ ਲਿਆ ਸੀ। ਉਹਨੇ ਗਰਦਨ ਕੋਲ ਉਂਗਲੀਆਂ ਨਾਲ ਲੱਭਿਆ ਅਤੇ ਪੱਤਰ ਸੁਬੋਧ ਪ੍ਰਤਿਹਾਰ ਨੂੰ ਸੌਂਪ ਦਿੱਤਾ।

ਸੁਬੋਧ ਗਾਹੜਵਾਲਾਂ ਦੇ ਦੁਰਗ ਦੇ ਕੋਲ ਪਹੁੰਚਣ ਵਾਲੇ ਰਾਹ ਚੱਲ ਪਏ। ਦੁਰਗ ਦੇ ਦੁਆਰ ਉਤੇ ਪੁੱਜੇ। ਪਹਿਰੇਦਾਰ ਪੂਰੀ ਤਰ੍ਹਾਂ ਸੁਚੇਤ ਸੀ। ਸੁਬੋਧ ਨੂੰ ਦੇਖਦਿਆਂ ਹੀ ਉਹਨੇ ਰੋਕ ਹਟਾ ਦਿੱਤੀ। ਸੁਬੋਧ ਆਮ ਕਰਕੇ ਬਾਹਰਲੇ ਕਮਰੇ ਵਿਚ ਬੈਠ ਕੇ ਹੀ ਭੋਜਨ ਕਰਦੇ ਸਨ। ਸੋ ਉਹ ਚੁੱਪ-ਚਾਪ ਬੈਠ ਗਏ। ਏਨੇ ਨੂੰ ਰਾਜਮਾਤਾ ਰਾਲਹਿ ਦੇਵੀ ਉਹਨਾ ਕੋਲ

ਆਈ। "ਕਿਉਂ ਵੀਰ, ਸਾਡੇ ਰੱਜੁਕ, ਗੋਵਿੰਦ, ਕੀਰਤ, ਆਦਿ ਦਾ ਕੋਈ ਸਮਾਚਾਰ ਮਿਲਿਆ ?"

"ਨਹੀਂ ਆਰੀਏ", ਸੁਬੋਧ ਨੇ ਕਿਹਾ, "ਮੈਂ ਸਵੇਰੇ ਤੋਂ ਦੁਪਹਿਰ ਤੱਕ ਧਰਮਸ਼ਾਲਾ ਵਿਚ ਬੈਠਾ ਉਡੀਕ ਕਰਦਾ ਰਿਹਾ ਹਾਂ। ਅਜੇ ਕੋਈ ਸਮਾਚਾਰ ਨਹੀਂ ਮਿਲਿਆ।"

ਰਾਜਮਾਤਾ, ਭਾਵ ਚੰਦਰ ਦੇਵ ਦੀ ਨੂੰਹ ਇਕਦਮ ਸੁਬੋਧ ਦੇ ਨੇੜੇ ਹੋ ਗਈ, "ਗੋਮਤੀ ਨੇ ਆਪਣਾ ਕਮਰਾ ਅੰਦਰੋਂ ਬੰਦ ਕਰ ਲਿਆ ਹੈ। ਅੱਜ ਤੀਜਾ ਦਿਨ ਹੈ। ਨਾ ਹੀ ਉਹਨੇ ਅੰਨ ਖਾਧਾ ਹੈ, ਨਾ ਜਲ ਪੀਤਾ ਹੈ। ਜਦੋਂ ਤੱਕ ਉਹ ਦੱਸੇਗੀ ਨਹੀਂ, ਤਦ ਤੱਕ ਅਸੀਂ ਕੁਛ ਕਰਨ ਦਾ ਜਤਨ ਵੀ ਤਾਂ ਨਹੀਂ ਕਰ ਸਕਦੇ। ਇਹ ਤਾਂ ਬਹੁਤ ਮਾੜੀ ਹਾਲਤ ਹੈ, ਆਰੀਆ। ਤੁਸੀਂ ਹੀ ਕੁਛ ਕਰਨ ਦਾ ਜਤਨ ਕਰੋ। ਆਰੀਆ ਰੱਜੁਕ ਵੀ ਨਹੀਂ ਹਨ। ਕਿਤੇ ਕੁੜੀ ਹੀ ਹੱਥੋਂ ਨਾ ਜਾਂਦੀ ਰਹੇ, ਛੇਤੀ ਕੁਛ ਕਰੋ, ਤਾਤ।"

ਸੁਬੋਧ ਦੇਵ ਨੇ ਨੀਵੀਂ ਪਾਈਂ ਰਖਦਿਆਂ ਕਿਹਾ, "ਆਰੀਏ, ਜਦੋਂ ਤਕ ਗੋਮਤੀ ਜਲ ਗ੍ਰਹਿਣ ਨਹੀਂ ਕਰਦੀ, ਮੈਂ ਵੀ ਨਿਰਜਲਾ-ਵਰਤ ਕਰਾਂਗਾ। ਜੇ ਤੁਸੀਂ ਆਗਿਆ ਦਿਓ ਤਾਂ ਮੈਂ ਉਹਨੂੰ ਮਿਲਣ ਅਤੇ ਸਮਝਾਉਣ ਦਾ ਜਤਨ ਕਰਾਂ ?"

"ਤੁਸੀਂ ਮੇਰਾ ਅਪਮਾਨ ਨਾ ਕਰੋ, ਆਰੀਆ। ਤੁਸੀਂ ਗੋਮਤੀ ਦੇ ਪਿਤਾ ਸਮਾਨ ਹੋ। ਉਂਜ ਵੀ ਇਹ ਸਾਰਾ ਦੁਰਗ ਤੁਹਾਡਾ ਹੀ ਹੈ। ਇਸ ਵਿਚ ਕਿਤੇ ਵੀ ਆਉਣ-ਜਾਣ ਲਈ ਰੋਕ ਕਿਥੇ ਹੈ ? ਹਾ, ਇਕ ਸਵਾਲ ਹੋਰ ਪੁੱਛਣਾ ਹੈ ਤੁਹਾਥੋਂ।" ਰਾਜਕੁਮਾਰ ਮਦਨ ਚੰਦਰ ਦੀ ਵੱਡੀ ਪਤਨੀ ਰਾਲਹਿ ਦੇਵੀ ਨੇ ਕਿਹਾ, "ਮੈਂ ਸੁਣਿਆ ਹੈ, ਜੋਤਸ਼ੀਆਂ ਨੇ ਭਵਿੱਖਬਾਣੀ ਕੀਤੀ ਹੈ ਕਿ ਸ਼ਿਵਰਾਤਰੀ ਨੂੰ ਦੁਪਹਿਰੇ ਅਜਿਹਾ ਤੂਫਾਨ ਆਵੇਗਾ ਕਿ ਕਾਸ਼ੀ ਨੂੰ ਆਪਣੇ ਤ੍ਰਿਸੂਲ ਉੱਤੇ ਧਾਰਨ ਕਰਨ ਵਾਲੇ ਸ਼ਿਵ ਵੀ ਇਹਦੀ ਰਖਿਆ ਨਹੀਂ ਕਰ ਸਕਣਗੇ। ਸਮੁੱਚਾ ਨਗਰ ਭੈਭੀਤ ਹੋ ਜਾਵੇਗਾ। ਸਾਰੀ ਕਾਸ਼ੀ ਪ੍ਰਚੰਡ ਚਿਤਾ ਵਿਚ ਮੱਚ ਜਾਵੇਗੀ।" ਰਾਣੀ ਬੜੀ ਉਤਸੁਕਤਾ ਨਾਲ ਸੁਬੋਧ ਨੂੰ ਦੇਖ ਰਹੀ ਸੀ।

"ਆਰੀਏ, ਸੁਣਿਆ ਤਾਂ ਮੈਂ ਵੀ ਹੈ। ਪਰ ਮੇਰਾ ਅੰਤਰ-ਮਨ ਕਹਿੰਦਾ ਹੈ ਕਿ ਇਹ ਸਥਿਤੀ ਨਵਰਾਤਰ ਤੋਂ ਪਹਿਲਾ ਨਹੀਂ ਆਵੇਗੀ। ਮੈਂ ਹੋਰ ਸਾਧਨਾਂ ਤੋਂ ਵੀ ਜਾਣਕਾਰੀ ਲੈ ਕੇ ਤੁਹਾਡੇ ਸਵਾਲ ਦਾ ਠੀਕ ਉੱਤਰ ਦੇਣ ਲਈ ਥੋੜ੍ਹਾ ਸਮਾਂ ਚਾਹੁੰਦਾ ਹਾਂ।"

"ਜਾਓ ਆਰੀਆ, ਵਿਹੜੇ ਦੇ ਪੂਰਬੀ ਹਿੱਸੇ ਵਿਚ ਗੋਮਤੀ ਦਾ ਕਮਰਾ ਹੈ।"

ਜਦੋਂ ਸੁਬੋਧ ਉਸ ਕਮਰੇ ਦੇ ਕੋਲ ਪੁੱਜੇ ਤਾਂ ਉਹ ਦਰਵਾਜ਼ੇ ਦਾ ਕੁੰਡਾ ਖੜਕਾਉਂਦਿਆਂ ਉਡੀਕ ਕਰਨ ਲੱਗੇ। ਦਰਵਾਜ਼ਾ ਨਹੀਂ ਖੁਲ੍ਹਿਆ।

"ਬੇਟੀ ! ਬੇਟੀ !" ਸੁਬੋਧ ਦੇਵ ਬੋਲੇ, "ਦੇਖ ਤਾਂ ਸਹੀ, ਮੈਂ ਤੇਰੇ ਲਈ ਕੀ ਲੈ ਕੇ ਆਇਆ ਹਾਂ।"

ਏਨਾ ਸੁਣਦਿਆਂ ਹੀ ਗੋਮਤੀ ਨੇ ਦੁਆਰ ਖੋਲ੍ਹ ਦਿੱਤਾ। ਇਕ ਅਲੌਕਿਕ ਤੇਜ ਨਾਲ ਉਹਦਾ ਮੁੱਖ-ਮੰਡਲ ਚਮਕ ਰਿਹਾ ਸੀ। ਸੁਨਹਿਰੇ ਕੇਸ ਮੋਢਿਆਂ ਅਤੇ ਪਿੱਠ ਉਤੇ ਬਿਖਰੇ ਹੋਏ ਸਨ। ਸੁਬੋਧ ਦੇਵ ਅੰਦਰ ਚਲੇ ਗਏ। ਉਹਨਾਂ ਨੇ ਆਪਣੇ ਅੰਗਰਖੇ ਵਿਚੋਂ ਕੱਢ ਕੇ ਤਾੜ ਦੇ ਪੱਤੇ ਦਾ ਬਣਿਆ ਲਫਾਫ਼ਾ ਗੋਮਤੀ ਦੇ ਹੱਥ ਵਿਚ ਦੇ ਦਿੱਤਾ।

ਗੋਮਤੀ ਨੇ ਤਾੜ ਦੇ ਪੱਤੇ ਦਾ ਬਣਿਆ ਅਜਿਹਾ ਲਫ਼ਾਫ਼ਾ ਕਦੀ ਨਹੀਂ ਸੀ ਦੇਖਿਆ। ਉਸ ਉਤੇ ਲਿਖਿਆ ਸੀ, "ਆਰੀਆ ਸੁਬੋਧ ਲਈ।"

ਗੋਮਤੀ ਨੇ ਜੰਗਲੀ ਸਾਨ੍ਹ ਦੇ ਸਿੰਗ ਦੀ ਬਣੀ ਪਤਲੀ ਸਲਾਈ ਨਾਲ ਹੌਲੀ-ਹੌਲੀ ਲਫਾਫ਼ੇ ਦਾ ਸਿਰਾ ਖੋਲ੍ਹਿਆ। ਉਹਨੇ ਅੰਦਰ ਰੱਖੇ ਹੋਏ ਪੱਤਰ ਨੂੰ ਖਿੱਚਣਾ ਚਾਹਿਆ। ਇਕ ਗੋਲ ਫੁੱਲ ਹੇਠਾਂ ਡਿੱਗ ਪਿਆ। ਉਹਦੀਆਂ ਦੋਵਾਂ ਪੰਖੜੀਆਂ ਉੱਤੇ ਗੁਲਾਲ ਦੇ ਨਿਸ਼ਾਨ ਸਨ। ਗੋਮਤੀ ਨੇ ਕਾਹਲੀ ਨਾਲ ਉਹ ਫੁੱਲ ਚੁੱਕਿਆ ਅਤੇ ਧਿਆਨ ਨਾਲ ਦੇਖਦੀ ਰਹੀ। ਉਹਨੇ ਬੜੀ ਸ਼ਰਧਾ ਨਾਲ ਫੁੱਲ ਨੂੰ ਮੱਥੇ ਨਾਲ ਲਾ ਲਿਆ।

"ਇਹ ਕਿਹੜਾ ਫੁੱਲ ਹੈ, ਤਾਤ ?"

ਸੁਬੋਧ ਨੇ ਦੇਖਿਆ। ਉਹ ਅਗਸਤਿਐ ਬਿਰਛ ਦਾ ਫੁੱਲ ਸੀ। "ਗੋਮਤੀ, ਮੈਨੂੰ ਲਗਦਾ ਹੈ, ਇਹ ਕਿਸੇ ਦੇਵਤਾ ਦਾ ਪ੍ਰਸਾਦ ਹੈ।"

ਗੋਮਤੀ ਨੇ ਕੰਬਦੇ ਹੱਥਾਂ ਨਾਲ ਭੋਜ-ਪੱਤਰ ਖਿੱਚਿਆ। ਉਹ ਅਤਿਅੰਤ ਮਿੱਠੀ ਸੁੰਗਧ ਨਾਲ ਰਚਿਆ-ਵਸਿਆ ਸੀ। ਭੋਜ-ਪੱਤਰ ਉੱਤੇ ਲਿਖਿਆ ਸੀ:

ਰਾਤ ਜੋ ਸਾਰਸ ਕੁਰਲਿਆ, ਗੂੰਜ ਰਹੇ ਸਭ ਤਾਲ।
ਜਿਨ ਕੀ ਜੋੜੀ ਬੀਛੜੀ, ਤਿਨ ਕਾ ਕਵਣ ਹਵਾਲ।

ਗੋਮਤੀ ਆਪਣੇ ਆਪ ਨੂੰ ਸੰਭਾਲ ਨਾ ਸਕੀ। ਉਹ ਭੁੱਬਾਂ ਮਾਰ ਕੇ ਰੋ ਪਈ। ਕਾਨਿਆਕੁਬਜ ਦੇ ਬੇਮਿਸਾਲ ਯੋਧੇ ਸੋਮੇਸ਼ਵਰ ਦੀ ਉਹ ਇਕਲੌਤੀ ਬੇਟੀ ਸੀ। ਘੋਰ ਸੰਕਟ ਵਿਚ ਪ੍ਰਤਿਹਾਰਾਂ ਦਾ ਸਾਮਰਾਜ ਨਸ਼ਟ ਹੋਣ ਮਗਰੋਂ ਉਹ ਜੰਗਲਾਂ ਵਿਚ ਸਥਿਤ ਗੜ੍ਹੀ ਵਿਚ ਔਖੇ, ਤੰਗੀ-ਭਰੇ ਅਤੇ ਨਿਰਾਸ਼ਾ-ਭਰੇ ਦਿਨਾਂ ਵਿਚ ਵੀ ਕਦੀ ਰੋਈ ਨਹੀਂ ਸੀ। ਸੋਮੇਸ਼ਵਰ ਕਹਿੰਦੇ ਸਨ, "ਮੈਂ ਭਗਵਾਨ ਤੋਂ ਅਜਿਹੀ ਪੁੱਤਰੀ ਨਹੀਂ ਸੀ ਮੰਗੀ। ਮੈਨੂੰ ਆਪਣੇ ਰੁਦਨ ਵਿਚ ਡੋਬ ਦੇਣ ਵਾਲੀ ਧੀ ਚਾਹੀਦੀ ਸੀ।"

"ਬੇਟੀ, ਹੁਣ ਰੋਣਾ ਬੰਦ ਕਰ। ਸੁਬੋਧ ਤੋਂ ਸਹਿਆ ਨਹੀਂ ਜਾਣਾ।"

ਗੋਮਤੀ ਨੇ ਆਪਣੇ ਪੱਲੇ ਨਾਲ ਅੱਖਾਂ ਪੂੰਝ ਲਈਆਂ। "ਉਹਨਾਂ ਦਾ ਕੋਈ ਸਮਾਚਾਰ ਮਿਲਿਆ, ਤਾਤ ? ਮੈਂ ਤਿੰਨ ਰਾਤਾਂ ਤੋਂ ਇਕੋ ਹੀ ਸੁਫ਼ਨਾ ਵਾਰ-ਵਾਰ ਦੇਖ ਰਹੀ ਹਾਂ। ਲਹੂ ਵਿਚ ਭਿੱਜੀ ਪਹਾੜੀ ਤੋਂ ਉਹਨਾਂ ਵਰਗਾ ਹੀ ਇਕ ਵਿਅਕਤੀ ਰੁੜ੍ਹ ਕੇ ਖੱਡ ਵਿਚ ਡਿੱਗ ਪੈਂਦਾ ਹੈ।"

ਉਹ ਭੱਜ ਕੇ ਸੁਬੋਧ ਦੇ ਪੈਰਾਂ ਉੱਤੇ ਡਿੱਗ ਪਈ, "ਤਾਤ, ਕੁਝ ਵੀ ਨਾ ਛੁਪਾਓ। ਗੋਮਤੀ ਕਦੀ ਆਪਣੇ ਸਾਊ ਵੰਸ਼ ਨੂੰ ਸ਼ਰਮਿੰਦਾ ਕਰਨ ਵਾਲਾ ਕੋਈ ਵਿਹਾਰ ਨਹੀਂ ਕਰੇਗੀ। ਪਰ ਅੱਜ ਮੇਰਾ ਸਾਰਾ ਸਰੀਰ ਇਕ ਅਜਿਹੀ ਅਗਨੀ ਵਿਚੋਂ ਤਪ ਰਿਹਾ ਹੈ ਜੀਹਨੂੰ ਸਹਿਣਾ ਔਖਾ ਹੈ।"

ਸੁਬੋਧ ਨੇ ਉਹਦਾ ਹੱਥ ਛੂਹ ਕੇ ਦੇਖਿਆ, "ਬੁਖ਼ਾਰ ਤਾਂ ਨਹੀਂ ਹੈ, ਪੁੱਤਰੀ। ਇਹ ਸਭ ਤੇਰੇ ਅੰਦਰਲੇ ਤਣਾਉ ਕਾਰਨ ਹੋਇਆ ਹੈ। ਬਿਨਾਂ ਦੱਸੇ ਤੂੰ ਆਪਣੇ ਹੀ ਸਹਾਰੇ ਇਕੱਲੀ ਲੜ ਸਕਦੀ ਹੈਂ, ਅਜਿਹੀ ਇੱਛਾ-ਸ਼ਕਤੀ ਹੈ ਤੇਰੇ ਕੋਲ ? ਪਰ ਇਹ ਸਭ ਆਪਣੇ ਮਾਂ-ਪਿਓ, ਭਾਵ ਸੁਬੋਧ ਤੋਂ ਨਹੀਂ ਸੀ ਛੁਪਾਉਣਾ ਚਾਹੀਦਾ ਨੀ ਤੈਨੂੰ ! ਰਾਜਾ ਦੇ ਪੱਤਰ

ਵਿਚ ਕੋਈ ਦੁਖਦਾਈ ਸੂਚਨਾ ਤਾਂ ਨਹੀਂ ਹੈ ਨਾ ?"

"ਉਹ ਆਪਣੇ ਕਸ਼ਟਾਂ ਵਿਚ ਮੈਨੂੰ ਭਾਗੀਦਾਰ ਬਣਾਉਣ ਲਈ ਤਿਆਰ ਨਹੀਂ ਹੋਣਗੇ, ਤਾਤ, ਇਹ ਮੈਂ ਜਾਣਦੀ ਹਾਂ। ਪਰ ਮੈਂ ਸੀਸ ਉੱਤੇ ਚੜ੍ਹਨ ਵਾਲੇ ਅਗਸਤਿਐ ਪੁਸ਼ਪ ਦੇ ਰੂਪ ਵਿਚ ਹੀ ਨਹੀਂ, ਚਰਨਾਂ ਨੂੰ ਧੋਣ ਵਾਲੀ ਗੋਮਤੀ ਦੇ ਰੂਪ ਵਿਚ ਵੀ ਉਹਨਾਂ ਦੇ ਨੇੜੇ ਰਹਿਣ ਦਾ ਪ੍ਰਣ ਕਰ ਚੁੱਕੀ ਹਾਂ।"

ਸੁਬੋਧ ਵਿਆਕੁਲ ਹੋ ਗਏ। ਵਾਰ-ਵਾਰ ਅੰਦਰਲੇ ਤੂਫਾਨ ਨੂੰ ਰੋਕਣ ਦੇ ਜਤਨ ਵਿਚ ਉਹ ਅਸਫਲ ਹੋ ਰਹੇ ਸਨ। ਗੋਮਤੀ ਉਹਨਾਂ ਦੇ ਸਿਰ ਨੂੰ ਆਪਣੀਆਂ ਦੋਵਾਂ ਹਥੇਲੀਆਂ ਵਿਚ ਦਬਾ ਕੇ ਖੜ੍ਹੀ ਸੀ। ਜਦੋਂ ਭਰੇ ਹੋਏ ਗਲੇ ਨਾਲ, ਅੰਦਰੋਂ ਉੱਠ ਝੱਖੜ ਨੂੰ ਸੰਭਾਲਣ ਵਿਚ ਸੁਬੋਧ ਸਫਲ ਹੋਏ ਤਾਂ ਉਹਨਾਂ ਨੇ ਪਾਰਸ ਦੇਵ ਤੋਂ ਸੁਣਿਆ ਹੋਇਆ ਸਾਰਾ ਹਾਲ ਕਹਿ ਸੁਣਾਇਆ।

"ਇਹ ਕੀ ਗੱਲ ਹੋਈ, ਤਾਤ ?" ਗੋਮਤੀ ਦੇ ਹੰਝੂਆਂ ਨੇ ਸਾਰੇ ਬੰਨ੍ਹ ਤੋੜ ਦਿੱਤੇ। "ਇਹ ਮੰਨਿਆ ਕਿ ਦੂਜਿਆਂ ਦੀ ਰਾਖੀ ਲਈ ਰਾਜੇ ਵਾਲਾ ਧਰਮ ਨਿਭਾਉਣਾ ਕਰਤੱਵ ਹੈ, ਪਰ ਇਸ ਕਿਸਮ ਦੇ ਸੰਕਟ ਵਿਚ ਆਪਣੇ ਆਪ ਨੂੰ ਅਤੇ ਪ੍ਰਚੰਡ ਵਰਗੇ ਅਦੁੱਤੀ ਘੋੜੇ ਨੂੰ ਝੋਕ ਦੇਣਾ ਕਿਥੋਂ ਦਾ ਨਿਆਂ ਹੈ ? ਤਾਤ, ਤੁਸੀਂ ਕੁਝ ਛੁਪਾ ਰਹੇ ਹੋ। ਜਿਸ ਉੱਚੀ ਪਹਾੜੀ ਨੂੰ ਲੰਘਣ ਦੇ ਜਤਨ ਵਿਚ ਪਾਰਸ ਦੇਵ ਦੇ ਘੋੜੇ ਦੀ ਗਰਦਨ ਟੁੱਟ ਗਈ ਅਤੇ ਮੌਤ ਹੋ ਗਈ, ਪ੍ਰਚੰਡ ਦੇ ਪੈਰ ਲਹੂ-ਲਹਾਨ ਹੋ ਗਏ, ਉਸ ਵਿਚੋਂ ਉਹ ਬਿਨਾਂ ਕਿਸੇ ਨੁਕਸਾਨ ਤੋਂ ਨਿੱਕਲ ਆਏ, ਮੈਂ ਨਹੀਂ ਮੰਨਦੀ। ਤੁਸੀਂ ਛੁਪਾਓ ਨਾ, ਤਾਤ। ਜਾਣਦੀ ਹਾਂ ਕਿ ਜਨਮ ਤੋਂ ਅਭਾਗੀ ਹਾਂ। ਪੈਦਾ ਹੋਈ ਤਾਂ ਮਾਂ ਮਰ ਗਈ। ਦੋ ਸਾਲ ਦੇ ਅੰਦਰ ਮੈਂ ਆਪਣਾ ਪਿਤਾ ਖਾ ਲਿਆ। ਮੈਂ ਈਸ਼ਵਰ ਕੋਲੋਂ ਕੇਵਲ ਕਰਮ-ਭੋਗ ਲੈ ਕੇ ਆਈ ਹਾਂ। ਤੁਸੀਂ ਦੱਸ ਦਿਓ ਕਿ ਉਹਨਾਂ ਦੀ ਸਿਹਤ ਕਿਵੇਂ ਹੈ। ਮੈਂ ਪ੍ਰਾਸ਼ਚਿਤ ਦੇ ਰੂਪ ਵਿਚ ਸੰਨਿਆਸਣ ਬਣ ਕੇ ਬਾਕੀ ਦਿਨ ਬਿਤਾ ਲਵਾਂਗੀ। ਮੈਂ ਇਹ ਕਾਤਿਆਇਨੀ-ਵਰਤ ਕੁਝ ਸੋਚ ਕੇ ਹੀ ਲਿਆ ਸੀ। ਪਰ ਹੁਣ ਲਗਦਾ ਹੈ ਕਿ ਇਹ ਸਭ ਮੇਰਾ ਜਜ਼ਬਾਤੀਪੁਣਾ ਸੀ। ਜਿਸਨੂੰ ਮੈਂ ਖੇਡ-ਖੇਡ ਵਿਚ ਦਿਲ ਦੇ ਦਿੱਤਾ, ਉਹਦੇ ਲਈ ਕਾਤਿਆਇਨੀ-ਵਰਤ ਦਾ ਮਹੱਤਵ ਵੀ ਕੀ ਹੈ ? ਅੱਜ ਨਹੀਂ ਤਾਂ ਕੱਲ੍ਹ ਉਹਨਾਂ ਦਾ ਰਾਜ-ਤਿਲਕ ਹੋਵੇਗਾ। ਮੈਂ ਗ਼ਰੀਬ ਕਿਸਾਨ-ਕੰਨਿਆ ਭਲਾ ਇਹ ਕਿਉਂ ਸੋਚਾਂ ਕਿ ਉਹ ਉਸ ਸ਼ੁਭ ਘੜੀ ਵਿਚ ਮੈਨੂੰ ਚੇਤੇ ਕਰਨਗੇ। ਗੋਪੀਆਂ ਨੇ ਵਰਤ ਆਰੰਭ ਤਦ ਕੀਤਾ ਸੀ ਜਦੋਂ ਸਰਦ ਰੁੱਤ ਆ ਰਹੀ ਸੀ। ਲਾਲ ਰੰਗ ਦੀਆਂ ਵੀਰ-ਵਹੁਟੀਆਂ ਅਤੇ ਰੰਗ-ਬਰੰਗੇ ਫੁੱਲਾਂ ਨਾਲ ਧਰਤੀ ਭਰ ਗਈ ਸੀ। ਮੈਂ ਇਹ ਵਰਤ ਤਦ ਲਿਆ ਜਦੋਂ ਪੋਹ ਦੀ ਠੰਢ ਨਾਲ ਪੁਸ਼ਕਰਿਣੀ ਦੇ ਕਮਲ ਗਲ ਜਾਂਦੇ ਹਨ। ਇਸੇ ਠੰਢ ਵਿਚ ਮੈਂ ਵੀ ਗਲ ਜਾਵਾਂਗੀ। ਤਦ ਵੀ ਇਹ ਸ਼ਲੋਕ ਮੇਰੇ ਬੁੱਲ੍ਹਾਂ ਉਤੇ ਕੰਬਦਾ ਰਹੇਗਾ—ਨੰਦ ਗੋਪਸੁਤ ਦੇਵਿ ਪਤਿ ਮੇ ਕੁਰੂ ਤੇ ਨਮ। ਮੈਂ ਜਾਣਦੀ ਹਾਂ ਕਿ ਸ਼ਾਂਤੀਕਰੀ ਗੌਰੀ ਦੀ ਦੇਹਲੀ ਉੱਤੇ ਮੱਥਾ ਪਟਕਣ ਨਾਲ ਕੁਛ ਨਹੀਂ ਹੋਵੇਗਾ।"

"ਪ੍ਰਚੰਡ ਦੀ ਪਿੱਠ ਉਤੇ ਬੈਠੇ ਜਦੋਂ ਉਹ ਪਹਾੜੀ ਦੇ ਵਿਚਕਾਰ ਪਹੁੰਚੇ, ਉਹਨਾਂ ਨੇ ਅੱਡੀ ਲਾਈ ਅਤੇ ਪਚੰਡ ਹਵਾ ਵਿਚ ਉਡਦਾ ਹੋਇਆ ਉਸ ਘਾਟੀ ਵਿਚ ਰੜ੍ਹ ਗਿਆ। ਓਹਨਾਂ

ਨੇ ਉਸ ਦਿਨ ਕਵਚ ਨਹੀਂ ਸੀ ਪਾਇਆ ਹੋਇਆ। ਘਾਟੀ ਦੇ ਕਿਸੇ ਨੋਕਦਾਰ ਪੱਥਰ ਦੇ ਖੁੱਭਣ ਨਾਲ ਉਹਨਾਂ ਦਾ ਪੂਰਾ ਅੰਗਰਖਾ ਲਹੂ ਵਿਚ ਭਿੱਜ ਗਿਆ। ਉਹਨਾਂ ਨੇ ਮੁਸਕਰਾਉਂਦਿਆਂ ਹੋਇਆਂ ਪਾਰਸ ਨੂੰ ਸਹੁੰ ਖੁਆਈ ਕਿ ਸੱਟ ਦੀ ਗੱਲ ਕਿਸੇ ਨਾਲ ਵੀ ਕਰਨਾ ਅਪਰਾਧ ਮੰਨਿਆ ਜਾਵੇਗਾ। ਉਹਨਾਂ ਨੇ ਆਪਣੀ ਚਾਦਰ ਸੀਨੇ ਉੱਤੇ ਇਸ ਪ੍ਰਕਾਰ ਲਪੇਟ ਲਈ ਕਿ ਲਹੂ ਵਿਚ ਭਿੱਜਿਆ ਹੋਇਆ ਅੰਗਰਖਾ ਦਿਖਾਈ ਨਹੀਂ ਸੀ ਦਿੰਦਾ।"

"ਆਰੀਏ !" ਸੁਬੋਧ ਦੇਵ ਨੇ ਕਮਰੇ ਤੋਂ ਬਾਹਰ ਆ ਕੇ ਰਾਲਹਿ ਦੇਵੀ ਨੂੰ ਕਿਹਾ, "ਤੁਸੀਂ ਨਾਰੰਗੀ ਦਾ ਰਸ ਕਟੋਰੇ ਵਿਚ ਭਰਵਾ ਕੇ ਕਿਸੇ ਦਾਸੀ ਹੱਥ ਭਿਜਵਾ ਦਿਓ। ਤੁਹਾਡੀ ਛਤਰ-ਛਾਇਆ ਵਿਚ ਰਹਿੰਦਿਆਂ ਹੋਇਆਂ ਗੋਮਤੀ ਤੁਹਾਨੂੰ ਦੁੱਖ ਨਹੀਂ ਦੇਣਾ ਚਾਹੁੰਦੀ। ਜਦੋਂ ਮੈਂ ਉਸ ਬਾਰੇ ਤੁਹਾਡੀ ਵਿਆਕੁਲਤਾ ਦੀ ਗੱਲ ਦੱਸੀ ਤਾਂ ਉਹ ਵਰਤ ਦੀ ਸਮਾਪਤੀ ਲਈ ਤਿਆਰ ਹੋ ਗਈ।"

ਗੋਮਤੀ ਨੇ ਤਾਤ ਸੁਬੋਧ ਲਈ ਆਪਣੀ ਆਸਥਾ ਦਰਸਾਉਣ ਖਾਤਰ ਨਾ ਚਾਹੁੰਦਿਆਂ ਵੀ ਨਾਰੰਗੀ ਦਾ ਰਸ ਪੀ ਲਿਆ।

ਰਾਜਮਾਤਾ ਰਾਲਹਿ ਦੇਵੀ ਗਦਗਦ ਹੋ ਗਈ। ਉਹਨੇ ਗੋਮਤੀ ਦੇ ਚਿਹਰੇ ਉਤੇ ਨਜ਼ਰ ਟਿਕਾ ਦਿੱਤੀ।

"ਕੀ ਇਹ ਹੁਣ ਤੱਕ ਰੋਂਦੀ ਰਹੀ, ਆਰੀਆ ਸੁਬੋਧ ?"

"ਹਾਂ, ਆਰੀਏ, ਬਹੁਤ ਜ਼ੋਰ ਪਾ ਕੇ ਮੈਂ ਇਹਨਾਂ ਨੂੰ ਵਰਤ ਤੋੜਨ ਲਈ ਰਾਜ਼ੀ ਕਰ ਸਕਿਆ ਹਾਂ।"

ਸੁਬੋਧ ਧਰਮਸ਼ਾਲਾ ਵੱਲ ਨਾ ਜਾ ਕੇ ਵਰੁਣਾ ਦੇ ਦੱਖਣ ਵਿਚ ਸਥਿਤ ਆਦਿਕੇਸ਼ਵ ਮੰਦਰ ਦੇ ਦੁਆਰ ਉੱਤੇ ਪਹੁੰਚੇ। ਦੁਪਹਿਰ ਹੋਣ ਸਮੇਂ ਮੰਦਰ ਦਾ ਬੂਹਾ ਬੰਦ ਕਰ ਦਿੱਤਾ ਜਾਂਦਾ ਹੈ। ਇਹ ਦੇਵੀ-ਦੇਵਤਿਆਂ ਲਈ ਆਰਾਮ ਦਾ ਸਮਾਂ ਮੰਨਿਆ ਜਾਂਦਾ ਹੈ।

ਉਹ ਨੇੜੇ ਹੀ ਸਥਿਤ ਆਚਾਰੀਆ ਰੰਗਨਾਥਨ ਦੀ ਕੁਟੀਆ ਵੱਲ ਤੁਰ ਪਏ।

"ਆਚਾਰੀਆ ! ਆਚਾਰੀਆ !" ਉਹਨਾਂ ਨੇ ਰੰਗਨਾਥਨ ਨੂੰ ਆਵਾਜ਼ ਦਿੱਤੀ। ਰੰਗਨਾਥਨ ਨੇ ਬਾਂਸ ਦਾ ਬਣਿਆ ਫਾਟਕ ਹਟਾਇਆ ਅਤੇ ਸੁਬੋਧ ਨੂੰ ਲੈ ਕੇ ਕੁਟੀਆ ਦੇ ਅੰਦਰ ਆ ਗਏ। ਮੀਨਾਕਸ਼ੀ ਨੇ ਸੁਬੋਧ ਨੂੰ ਦੇਖ ਕੇ ਹੱਥ ਜੋੜੇ ਅਤੇ ਬੋਲੀ, "ਆਰੀਆ ਸੁਬੋਧ, ਦਾਸੀ ਦਾ ਅਭਿਨੰਦਨ ਸ੍ਵੀਕਾਰ ਕਰੋ।"

"ਕਿਉਂ ਬੇਟੀ, ਕੀ ਹਾਲ ਹੈ ? ਤੇਰਾ ਚਿਹਰਾ ਬਹੁਤ ਉਦਾਸ ਲੱਗ ਰਿਹਾ ਹੈ ਅੱਜ ?"

"ਉਦਾਸ ? ਅਜਿਹੀ ਤਾਂ ਕੋਈ ਗੱਲ ਨਹੀਂ ਹੈ, ਆਰੀਆ। ਮੈਂ ਤਾਂ ਪਹਿਲਾਂ ਵਾਂਗ ਹੀ ਹੁਣ ਵੀ ਹਾਂ। ਹਾਂ, ਇਕ ਸ਼ਲੋਕ ਇਸ ਸੰਬੰਧ ਵਿਚ ਮੱਲੋ-ਜ਼ੋਰੀ ਮੇਰੇ ਬੁੱਲ੍ਹਾਂ ਵਿਚੋਂ ਨਿਕਲਣਾ ਚਾਹੁੰਦਾ ਹੈ।"

ਰੰਗਨਾਥਨ ਨੇ ਪੁਛਿਆ, "ਕਿਹੜਾ ਸ਼ਲੋਕ, ਬੇਟੀ ? ਤੂੰ ਮੈਨੂੰ ਤਾਂ ਸੁਣਾਇਆ ਨਹੀਂ। ਭਾਵ ਸੁਣਨ ਦਾ ਪਹਿਲਾ ਅਧਿਕਾਰੀ ਸੁਬੋਧ ਦੇਵ ਅਤੇ ਦੂਜਾ ਤੇਰਾ ਪਿਤਾ। ਅੱਛਾ ਸੁਣਾ ਤਾਂ ਸਹੀ।"

ਮੀਨਾਕਸ਼ੀ ਨੇ ਆਪਣੇ ਸੁਰੀਲੇ ਗਲੇ ਨਾਲ ਅਲਾਪ ਲੈਂਦਿਆਂ ਅੰਬਰ ਦੀ ਨੀਲੱਤਣ ਨੂੰ ਚੁਣੌਤੀ ਦੇ ਕੇ ਗਾਉਣਾ ਸ਼ੁਰੂ ਕੀਤਾ:

ਅਹੋ ਵਿਧਾਤਸਤਵ ਨ ਕਚਿਦਦਯ
ਸੰਯੋਜਯ ਮੈਤ੍ਰਯਾ ਪ੍ਰਣਯੇਨ ਦੇਹਿਨ:
ਤਾਂਸ਼ਚਾਕ੍ਰਤਾਰਥਾਨ ਵਿਨਿਯੁਜਯਪਾਰਥਕੰ
ਵਿਕਰੀਡਿਤੰ ਤੇਰਭਕਚੇਸ਼ਟਿਤੰ ਯਥਾ ।।

(ਭਾਗਵਤ)

"ਆਰੀਆ ਸੁਬੋਧ, ਇਹ ਸ਼ਲੋਕ ਤੁਸੀਂ ਕਦੀ ਸੁਣਿਆ ਨਹੀਂ ਹੋਵੇਗਾ।"

"ਨਹੀਂ ਆਚਾਰੀਆ, ਮੈਂ ਏਨੀ ਕਾਵਿਆਤਮਕ, ਪਵਿੱਤਰ ਪ੍ਰੇਮ ਦੇ ਉਭਾਰ ਦੀ ਅਜਿਹੀ ਅਦਭੁਤ ਰਸਾਇਣ-ਵਿਦਿਆ ਤੋਂ ਅਣਭਿੱਜ ਹਾਂ। ਤੁਸੀਂ ਇਹਦੇ ਪਿੱਛੇ ਛੁਪੇ ਅਰਥ ਨੂੰ ਵੀ ਉਜਾਗਰ ਕਰ ਦਿਓ, ਆਚਾਰੀਆ।"

"ਜਦੋਂ ਕੰਸ ਦਾ ਭੇਜਿਆ ਅਕਰੂਰ ਕ੍ਰਿਸ਼ਨ ਅਤੇ ਬਲਰਾਮ ਨੂੰ ਲਿਜਾਣ ਦੇ ਉਦੇਸ਼ ਨਾਲ ਗੋਕੁਲ ਪੁਜਿਆ, ਤਾਂ ਦੇਖਿਆ ਕਿ ਅਕਰੂਰ ਦੇ ਆਉਣ ਨਾਲ ਹੀ ਭੈਭੀਤ ਗਵਾਲ-ਬਾਲ ਚੀਕ ਰਹੇ ਸਨ ਕਿ ਅਸੀਂ ਸਾਰੇ ਕ੍ਰਿਸ਼ਨ ਦੇ ਨਾਲ ਮਥੁਰਾ ਜਾਵਾਂਗੇ, ਉਥੇ ਕੰਸ ਨੂੰ ਗੋਕਾ ਦੁੱਧ ਭੇਟ ਕਰਾਂਗੇ। ਗੋਪੀਆਂ ਝੱਲੀਆਂ ਵਾਂਗ ਵਿਹਾਰ ਕਰ ਰਹੀਆਂ ਸਨ। ਇਸੇ ਪ੍ਰਸੰਗ ਵਿਚ ਬਿਰਹਾ ਦੀ ਪੀੜ ਨਾਲ ਦੁਖੀ ਗੋਪੀਆਂ ਮਿਲ ਕੇ ਕਹਿਣ ਲੱਗੀਆਂ: ਹੇ ਵਿਧਾਤਾ, ਤੈਨੂੰ ਕਿਸੇ ਉਤੇ ਦਇਆ ਨਹੀਂ ਆਉਂਦੀ ! ਤੂੰ ਹੀ ਪ੍ਰਾਣੀਆਂ ਨੂੰ ਪ੍ਰੇਮ ਅਤੇ ਸਨੇਹ ਦੇ ਬੰਧਨ ਵਿਚ ਬੰਨ੍ਹਦਾ ਹੈਂ ਅਤੇ ਮਨੋਰਥ ਸਿੱਧ ਹੋਣ ਤੋਂ ਪਹਿਲਾ ਹੀ ਉਹਨਾਂ ਦਾ ਵਿਯੋਗ ਕਰਾ ਦਿੰਦਾ ਹੈਂ। ਤੇਰੀ ਇਹ ਖੇਡ ਬਾਲਕਾਂ ਦੀ ਖੇਡ ਵਾਂਗ ਹੀ ਹੋਛੀ ਹੈ।"

ਮੀਨਾਕਸ਼ੀ ਦੀਆਂ ਅੱਖਾਂ ਭਰ ਆਈਆਂ ਸਨ। ਉਹ ਚਟਾਈ ਤੋਂ ਉੱਠੀ ਅਤੇ ਕੁਟੀਆ ਦੇ ਅੰਦਰਲੇ ਹਿੱਸੇ ਵਿਚੋਂ ਕਟੋਰੇ ਵਿਚ ਪਾਣੀ ਲਿਆ ਕੇ ਸੁਬੋਧ ਦੇ ਸਾਹਮਣੇ ਰੱਖ ਦਿੱਤਾ। "ਸ੍ਵੀਕਾਰ ਕਰੋ, ਆਰੀਆ", ਉਹ ਹੱਥ ਜੋੜ ਕੇ ਬੋਲੀ।

ਸੁਬੋਧ ਨੇ ਪਾਣੀ ਪੀ ਲਿਆ ਅਤੇ ਕਟੋਰਾ ਉਥੇ ਹੀ ਰੱਖ ਦਿਤਾ। ਉਹ ਉੱਠੇ, "ਆਚਾਰੀਆ, ਅੱਜ ਮੈਂ ਧੰਨ ਹੋਇਆ। ਹੁਣ ਚੱਲਣ ਦੀ ਆਗਿਆ ਦਿਓ।"

ਰੰਗਨਾਥਨ ਉਹਨਾਂ ਨੂੰ ਬਾਂਸ ਦੇ ਫਾਟਕ ਤੱਕ ਪੁਚਾਉਣ ਦੇ ਉਦੇਸ਼ ਨਾਲ ਉੱਠੇ। ਮੀਨਾਕਸ਼ੀ ਬੋਲੀ, "ਪਿਤਾਸ਼੍ਰੀ, ਤੁਸੀਂ ਬੈਠੋ, ਮੈਂ ਛੱਡ ਆਉਂਦੀ ਹਾਂ।" ਆਚਾਰੀਆ ਰੰਗਨਾਥਨ ਮੀਨਾਕਸ਼ੀ ਦੇ ਚਿਹਰੇ ਉੱਤੇ ਇਕ ਅਜੀਬ ਕਿਸਮ ਦਾ ਚਾਨਣ ਅਤੇ ਹਨੇਰ ਘੁਲਦਾ-ਮਿਲਦਾ ਦੇਖ ਰਹੇ ਸਨ।

ਅੱਗੇ-ਅੱਗੇ ਸੁਬੋਧ, ਪਿੱਛੇ-ਪਿੱਛੇ ਮੀਨਾਕਸ਼ੀ।

"ਆਰੀਆ, ਇਕ ਗੱਲ ਪੁੱਛਣ ਦੀ ਆਗਿਆ ਮੰਗ ਰਹੀ ਹਾਂ", ਮੀਨਾਕਸ਼ੀ ਨੇ ਹੱਥ ਜੋੜ ਕੇ ਬੇਨਤੀ ਕੀਤੀ।

"ਬੋਲ ਬੇਟੀ।"

"ਆਰੀਆ, ਕੀ ਰਾਜਾ ਠੀਕ-ਠਾਕ ਹਨ ?"

"ਕੌਣ ਰਾਜਾ ਦੇਵੀ ? ਇਥੇ ਦੋ ਰਾਜਾ ਹਨ। ਗਾਹੜਵਾਲ ਚੰਦਰ ਦੇਵ ਜੋ ਆਪਣੇ ਸਿਰ ਉੱਤੇ ਸਾਧਨ-ਹੀਣਤਾ ਦਾ ਬੋਝ ਚੁੱਕੀ ਆਪਣੇ ਸਾਰੇ ਲੋਕਾਂ ਨੂੰ ਅੰਨ-ਦਾਨ ਦੇਣ ਦੇ ਯੋਗ ਵੀ ਨਹੀਂ ਹਨ। ਦੂਜੇ, ਰਾਜਾ ਮਹਾਂ-ਭੱਟਾਰਕ ਕਰਨ ਦੇਵ ਹਨ। ਉਹ ਕਿਵੇਂ ਹਨ, ਮੈਨੂੰ ਪਤਾ ਨਹੀਂ।"

"ਮੈਂ ਧਰਮਸ਼ਾਲਾ ਵਿਚ ਟਿਕੇ ਰਾਜਾ ਦੀ ਗੱਲ ਕਰ ਰਹੀ ਹਾਂ, ਆਰੀਆ।"

"ਅੱਛਾ, ਅੱਛਾ, ਉਸ ਹਾਰੇ ਹੋਏ, ਪੀੜਤ, ਨਿਰਧਨ ਬਾਰੇ ਪੁੱਛ ਰਹੀ ਹੈਂ ? ਉਹ ਤਾਂ ਚਾਰ-ਪੰਜ ਦਿਨ ਪਹਿਲਾਂ ਹੀ ਕਾਸ਼ੀ ਛੱਡ ਕੇ ਚਲਿਆ ਗਿਆ।"

ਮੀਨਾਕਸ਼ੀ ਹੱਸੀ, "ਆਰੀਆ ਸੁਬੋਧ, ਮੈਂ ਸੁਫ਼ਨੇ ਵਿਚ ਵੀ ਨਹੀਂ ਸੋਚਿਆ ਸੀ ਕਿ ਤੁਸੀਂ ਆਗਿਆ ਦੇ ਕੇ ਵੀ ਗੱਲ ਪੁੱਛਣ ਵਾਲੇ ਨਾਲ ਛਲੀਏ ਬੋਲ ਬੋਲੋਗੇ। ਹੁਣੇ ਇਧਰੋਂ ਯਦੁਵੰਸ਼ੀ ਆਰੀਆ ਪਾਰਸ ਦੇਵ ਦਾ ਘੋੜਾ ਨਿੱਕਲਿਆ ਹੈ। ਉਹ ਗਰਦਨ ਨੀਵੀਂ ਕਰੀ ਧਰਮਸ਼ਾਲਾ ਵੱਲ ਜਾ ਰਹੇ ਸਨ। ਉਹ ਘੋੜੇ ਨੂੰ ਸੰਭਾਲਣ ਦੀ ਹਾਲਤ ਵਿਚ ਵੀ ਨਹੀਂ ਸਨ। ਇਹ ਪੁੱਛਣਾ ਕਿ ਉਹਨਾਂ ਨੇ ਕੀ ਸਮਾਚਾਰ ਦਿੱਤਾ, ਅਨਾਦਰ ਹੋਵੇਗਾ। ਪਰ ਆਰੀਆ ਸੁਬੋਧ, ਪਿਛਲੇ ਇਕ ਪੰਦਰਵਾੜੇ ਤੋਂ ਗੋਮਤੀ ਆਦਿਕੇਸ਼ਵ ਕੋਲ ਸਥਿਤ ਸ਼ਾਂਤੀਕਰੀ ਗੌਰੀ ਦੇ ਮੰਦਰ ਵਿਚ ਆ ਕੇ ਪੱਥਰ ਦੇ ਬਣੇ ਦੇਵਤਾ ਦੇ ਚਰਨਾਂ ਵਿਚ ਸਿਰ ਪਟਕਦੀ ਹੈ। ਮੇਰੇ ਪਿਤਾ, ਆਚਾਰੀਆ ਰੰਗਨਾਥਨ ਨੇ ਉਹਨੂੰ ਇਕ ਮਹੀਨੇ ਤੱਕ ਕਾਤਿਆਇਨੀ-ਵਰਤ ਨਿਭਾਉਣ ਦਾ ਉਪਦੇਸ਼ ਦਿੱਤਾ ਹੈ। ਸੁਣਿਆ ਹੈ, ਉਹਨੇ ਇਹ ਵਰਤ ਅੰਨ-ਜਲ ਗ੍ਰਹਿਣ ਕੀਤੇ ਤੋਂ ਬਿਨਾਂ ਪੂਰਾ ਕਰਨ ਲਈ ਪੱਕੀ ਧਾਰ ਲਈ ਹੈ।"

"ਇਸ ਵਰਤ ਵਿਚ ਜੇ ਉਹਦਾ ਵਿਸ਼ਵਾਸ ਹੈ ਅਤੇ ਇਹਨੂੰ ਚਲਾਉਂਦੀ ਰਹਿਣ ਲਈ ਉਹ ਦ੍ਰਿੜ੍ਹ ਸੰਕਲਪ ਹੈ, ਤਾਂ ਜਲ ਅਤੇ ਫਲ ਤਾਂ ਗ੍ਰਹਿਣ ਕਰ ਹੀ ਸਕਦੀ ਹੈ, ਕਿਉਂਕਿ ਮੇਰੇ ਗੁਰੂ ਵੈਂਕਟੇਸ਼ ਕਿਹਾ ਕਰਦੇ ਸਨ ਕਿ ਭਾਗਵਤ ਕਿਸੇ ਲਈ ਵੀ ਕਸ਼ਟਦਾਇਕ ਸਾਧਨ ਦਾ ਉਪਦੇਸ਼ ਨਹੀਂ ਦਿੰਦਾ।"

"ਤੁਸੀਂ ਮੇਰੇ ਬਾਰੇ ਅਨੁਚਿਤ ਧਾਰਨਾ ਨਾ ਬਣਾ ਲੈਣਾ, ਆਰੀਆ। ਮੇਰੇ ਪਿਤਾ ਨੇ ਗੁਰੂਵਾਯੂਰ ਦੇ ਕ੍ਰਿਸ਼ਨ-ਮੰਦਰ ਵਿਚ ਚੜ੍ਹਾਵੇ ਨਾਲ ਮੈਨੂੰ ਵੀ ਚੜ੍ਹਾ ਦਿੱਤਾ ਸੀ। ਤਦ ਮੈਂ ਜਾਣਦੀ ਵੀ ਨਹੀਂ ਸੀ ਕਿ ਦੇਵਦਾਸੀ ਦਾ ਅਰਥ ਕੀ ਹੁੰਦਾ ਹੈ। ਗੁਰੂਵਾਯੂਰ ਦੱਖਣ ਦਾ ਸਭ ਤੋਂ ਸ੍ਰੇਸ਼ਠ ਕ੍ਰਿਸ਼ਨ-ਮੰਦਰ ਹੈ। ਪਰ ਉਥੇ ਜਾਂ ਕਿਤੇ ਵੀ ਦੇਵਦਾਸੀ ਦਾ ਮਤਲਬ ਹੈ ਨੌਕਰਾਣੀ, ਬੇਗਾਰ ਕਰਨ ਵਾਲੀ ਮਜ਼ਦੂਰ ਕੰਨਿਆ, ਭਾਵ ਸਰੀਰ ਤੋਂ ਲੈ ਕੇ ਦਿਲ ਤੱਕ ਸਭ ਕੁਛ ਦਾ ਸ਼ੋਸ਼ਨ ਕਰਨ ਵਾਲੀਆਂ ਗਿਰਝਾਂ ਵਿਚਕਾਰ ਸੁੱਟਿਆ ਹੋਇਆ ਮਾਸ ਦਾ ਇਕ ਲੋਥੜਾ। ਮੈਂ ਆਪਣੀ ਜਾਣਦੀ ਹਾਂ, ਆਰੀਆ। ਮੈਂ ਉਸ ਮੰਦਰ ਵਿਚੋਂ ਭੱਜ ਆਈ। ਮੈਂ ਕ੍ਰਿਸ਼ਨ ਦੀ ਦਾਸੀ ਬਣਨ ਨੂੰ ਤਾਂ ਤਿਆਰ ਸੀ, ਪਰ ਕੰਸ ਦੀ ਨਹੀਂ। ਇਹ ਮੇਰਾ ਅਪਰਾਧ ਹੈ। ਮੈਂ ਲੰਮੀਆਂ ਬਾਂਹਾਂ ਵਾਲੇ ਮੱਠਾਧੀਸਾਂ ਤੋਂ ਹੁਣ ਵੀ ਮੁਕਤ ਨਹੀਂ ਹਾ।

"ਮੈਂ ਰਾਜਾ ਕੀਰਤ ਬਾਰੇ ਪੁੱਛ ਰਹੀ ਸੀ, ਜਿਨ੍ਹਾਂ ਨੂੰ ਤੁਸੀਂ ਹਾਰਿਆ ਹੋਇਆ, ਪੀੜਤ, ਨਿਰਧਨ, ਆਦਿ ਵਿਸ਼ੇਸ਼ਣਾਂ ਦਾ ਮਾਣ ਦੇ ਚੁੱਕੇ ਹੋ। ਦੇਵਤਾ ਮੰਦਰ ਜਾਂ ਗੁਫ਼ਾ ਵਿਚ ਛੁਪੇ ਰਹਿੰਦੇ ਹਨ। ਉਹਨਾਂ ਦਾ ਤੇਜ਼, ਪ੍ਰਕਾਸ਼, ਪ੍ਰਤਾਪ—ਜੋ ਵੀ ਕਹਿਣਾ ਚਾਹੋ, ਕਹਿ ਲਵੋ—ਕਿਸੇ

ਨਾ ਕਿਸੇ ਮਾਧਿਅਮ ਨੂੰ ਲਭਦਾ ਹੈ। ਜਿਸ ਦੇ ਅੰਦਰ ਜਾਗਰਿਤ, ਪ੍ਰਬਲ ਇੱਛਾ-ਸ਼ਕਤੀ ਹੋਵੇ, ਉਹ ਦੇਵਤਾ ਦਾ ਪ੍ਰਤੀਨਿਧ ਹੁੰਦਾ ਹੈ, ਉਹ ਸਾਖਿਆਤ ਦੇਵ-ਸਰੂਪ ਹੁੰਦਾ ਹੈ। ਤੁਸੀਂ ਉਹਨਾਂ ਬਾਰੇ ਨਹੀਂ ਦੱਸਣਾ ਚਾਹੁੰਦੇ, ਤੁਹਾਡੀ ਕਿਰਪਾ", ਮੀਨਾਕਸ਼ੀ ਨੇ ਦੋਵੇਂ ਹੱਥ ਜੋੜ ਦਿੱਤੇ। "ਵਿਦਾ, ਆਰੀਆ ਸੁਬੋਧ।"

ਲਲਕੀ ਪਹਾੜੀ ਚੜ੍ਹਦੇ ਸੂਰਜ ਦੇ ਸੰਧੂਰੀ ਪ੍ਰਕਾਸ਼ ਨਾਲ ਹੋਰ ਵੀ ਸ਼ਾਨਾਂ-ਮੱਤੀ ਲੱਗ ਰਹੀ ਸੀ। ਸਭ ਲੋਕ ਜਾਗ ਗਏ ਸਨ। ਸਵੇਰ-ਸਾਰ ਦੀਆਂ ਕਿਰਿਆਵਾਂ ਤੋਂ ਮਗਰੋਂ ਸਭ ਲੋਕ ਇਕੱਠੇ ਬੈਠੇ ਸਨ। ਆਰੀਆ ਰੱਜੁਕ ਨੇ ਕੀਰਤ ਦੇ ਗਲਮੇ ਵਿਚ ਫਸਾਈ ਚਾਦਰ ਦੇ ਤਿੱਖੀ ਹਵਾ ਨਾਲ ਡਿਗਦਿਆਂ ਹੀ ਦੇਖ ਲਿਆ ਕਿ ਸਾਰਾ ਅੰਗਰਖਾ ਲਹੂ ਨਾਲ ਭਿੱਜਿਆ ਪਿਆ ਹੈ।

"ਕੀਰਤ !" ਰੱਜੁਕ ਗਾਹੜਵਾਲ ਦੇ ਇਸ ਸੰਬੋਧਨ ਨਾਲ ਉਹਨਾਂ ਦੇ ਬੋਲਾਂ ਦੇ ਕਾਂਬੇ ਉੱਤੇ ਰਾਜਾ ਮੁਸਕਰਾਉਂਦੇ ਰਹੇ। "ਤੁਸੀਂ ਸਾਨੂੰ ਸਭ ਨੂੰ ਇਕੱਠੇ ਕਰ ਕੇ ਅਪਮਾਨਿਤ ਕਰਨ ਉੱਤੇ ਤੁਲੇ ਹੋਏ ਹੋ, ਰਾਜਨ; ਇਹ ਬਹੁਤ ਵੱਡਾ ਅਪਰਾਧ ਹੈ।" ਰੱਜੁਕ ਨੇ ਸੂਰਜ ਗੋਂਡ, ਸ਼ੰਭੂ ਬਨਾਫਰ, ਲੋਚਨ, ਗੋਵਿੰਦ, ਸਭ ਨੂੰ ਕੋਲ ਬੁਲਾ ਲਿਆ। ਆਦਿਵਾਸੀ ਕਬੀਲੇ ਦੇ ਬਹੁਤ ਸਾਰੇ ਗੱਭਰੂ-ਮੁਟਿਆਰਾਂ ਵੀ ਆ ਗਏ।

"ਕੀ ਗੱਲ ਹੈ ਬਈ ਰਾਜਾ ?"

"ਦੇਖੋ ਸਰੂਜ ਭਾਈ", ਰੱਜੁਕ ਬੋਲੇ, "ਕੱਲ੍ਹ ਇਹਨਾਂ ਨੇ ਪਾਰਸ ਦੇ ਪ੍ਰਾਣਾਂ ਦੀ ਰਾਖੀ ਲਈ ਆਪਣੇ ਆਪ ਨੂੰ ਮੌਤ ਦੇ ਮੂੰਹ ਵਿਚ ਝੋਕ ਦਿੱਤਾ। ਪ੍ਰਚੰਡ ਦੀ ਜੋ ਹਾਲਤ ਹੋਈ, ਉਹ ਤੁਹਾਡੇ ਸਭ ਦੇ ਸਾਹਮਣੇ ਹੈ। ਉਸ ਘਾਟੀ ਵਿਚ ਡਿੱਗਣ ਨਾਲ ਪਾਰਸ ਦਾ ਘੋੜਾ ਮਰ ਗਿਆ ਸੀ। ਗੋਪਾਲ ਇਸੇ ਲਈ ਕੂਕ ਰਿਹਾ ਸੀ ਕਿ ਰਾਜਨ ਮੁੜ ਆਓ। ਇਹ ਵੀ ਉਸੇ ਘਾਟੀ ਵਿਚ ਡਿੱਗੇ। ਕੋਈ ਨੋਕਦਾਰ ਚੀਜ਼ ਇਹਨਾਂ ਦੀ ਹਿੱਕ ਵਿਚ ਧਸ ਗਈ ਹੈ। ਧਾਰਾਂ ਬਣ-ਬਣ ਲਹੂ ਵਗਿਆ ਹੋਵੇਗਾ। ਇਹਨਾਂ ਦੀ ਚਾਦਰ ਹਟਾ ਕੇ ਦੇਖੋ ਤੁਸੀਂ ਲੋਕ।"

"ਕਿਉਂ ਬਈ ਰਾਜਾ, ਮੈਂ ਕੱਲ੍ਹ ਤੈਥੋਂ ਪੁਛਿਆ ਸੀ ਕਿ ਸਾਨੂੰ ਏਨਾ ਓਪਰਾ ਕਿਉਂ ਸਮਝਦਾ ਹੈਂ। ਪ੍ਰਚੰਡ ਦੇ ਸਰੀਰ ਵਿਚੋਂ ਵਗਦੇ ਲਹੂ ਨੂੰ ਤਾਂ ਅਸੀਂ ਦੇਖਿਆ, ਪਰ ਤੂੰ ਸਾਥੋਂ ਆਪਣਾ ਫੱਟ ਕਿਉਂ ਛੁਪਾਇਆ ? ਤੂੰ ਕਵਚ ਭਲਾ ਕਿਉਂ ਨਹੀਂ ਪਹਿਨਿਆ ? ਤੂੰ ਆਪਣੀ ਸਫ਼ਾਈ ਵਿਚ ਜੋ ਕਹਿਣਾ ਹੈ, ਕਹਿ ਦੇ", ਸੂਰਜ ਚਾਚੂ ਅਚਾਨਕ ਕਰੋਧੀ ਹੋ ਉੱਠੇ ਅਤੇ ਕੀਰਤ ਨੂੰ ਫੜ ਕੇ ਇਕ ਝਟਕੇ ਨਾਲ ਉਹਨਾਂ ਦੀ ਚਾਦਰ ਲਾਹ ਦਿੱਤੀ।

ਕੀਰਤ ਮੁਸਕਰਾਉਂਦਾ ਹੋਇਆ ਬੋਲਿਆ, "ਸੂਰਜ ਚਾਚੂ, ਇਹ ਸਾਧਾਰਨ ਜਿਹੀ ਸੱਟ ਸੀ। ਇਹਨੂੰ ਰਾਈ ਦਾ ਪਹਾੜ ਤਾਂ ਨਾ ਬਣਾਓ !"

"ਇਹ ਸਾਧਾਰਨ ਹੈ ?" ਸੂਰਜ ਚਾਚੂ ਨੇ ਕੀਰਤ ਦੇ ਸਰੀਰ ਉੱਤੇ ਲਟਕਦਾ ਅੰਗਰਖਾ ਪਾੜ ਦਿੱਤਾ। ਕੀਰਤ ਦੇ ਸੀਨੇ ਉੱਤੇ ਹੱਸ ਤੋਂ ਲੈ ਕੇ ਪੱਸਲੀ ਤੱਕ ਇਕ ਲੰਮਾ ਅਤੇ ਡੂੰਘਾ ਫੱਟ ਸੀ।

"ਇਹ ਕੀ ਹੈ ਰਾਜਾ ?" ਸੂਰਜ ਨੇ ਕੀਰਤ ਦਾ ਹੱਥ ਫੜ ਲਿਆ। "ਠੀਕ ਹੈ ਕਿ

ਤੂੰ ਆਪਣੇ ਕਿਸੇ ਵੀ ਆਦਮੀ ਨੂੰ ਬਚਾਉਣ ਲਈ ਮੌਤ ਦੇ ਮੂੰਹ ਵਿਚ ਜਾ ਸਕਦਾ ਹੈਂ, ਪਰ ਇਹ ਤਾਂ ਸੋਚ ਕਿ ਤੇਰੀ ਕਈ ਲੱਖ ਪਰਜਾ ਦਾ ਕੀ ਹੋਵੇਗਾ। ਸ਼ੱਤਰੂ ਉਹਨਾਂ ਦੀਆਂ ਬਹੂ-ਬੇਟੀਆਂ ਚੁੱਕ ਕੇ ਲਿਜਾ ਰਹੇ ਹਨ, ਗਾਂ-ਬਲ਼ਦ, ਮੱਝਾਂ-ਬੱਕਰੇ, ਦੁੱਧ, ਅੰਨ, ਸਭ ਕੁਛ ਲੁੱਟ ਕੇ ਲਿਜਾ ਰਹੇ ਹਨ। ਤੂੰ ਆਪਣੀ ਪਰਜਾ ਦੀ ਧਰੋਹਰ ਹੈਂ। ਤੇਰਾ ਕੋਈ ਵੀ ਨਿੱਜੀ ਫੈਸਲਾ ਅਸੀਂ ਨਹੀਂ ਚੱਲਣ ਦੇਵਾਂਗੇ।" ਸੂਰਜ ਦਾ ਸਰੀਰ ਪਿੱਪਲ ਦੇ ਪੱਤੇ ਵਾਂਗ ਕੰਬ ਰਿਹਾ ਸੀ।

"ਸ਼ੋਭੂ", ਸੂਰਜ ਗੋਂਡ ਗੱਜਿਆ, "ਅਸੀਂ ਸ਼ਕਤੇਸ਼ਗੜ੍ਹ ਤੋਂ ਕਿੰਨੀ ਦੂਰ ਹਾਂ ?"

ਸ਼ੋਭੂ ਨੇ ਪਹਾੜੀ ਨੂੰ ਧਿਆਨ ਨਾਲ ਦੇਖਦਿਆਂ ਕਿਹਾ, "ਸ਼ਾਇਦ ਅਸੀਂ ਬੀਹੜ ਵਿਚ ਫਸ ਗਏ ਹਾਂ, ਸੂਰਜ ਚਾਚੂ !"

"ਕਿਸੇ ਨੂੰ ਭੇਜੋ ਜੋ ਪਹਾੜੀਆਂ ਦੇ ਵਿਚ ਬਣੇ ਰਾਹ ਨੂੰ ਲੱਭ ਕੇ ਆਵੇ।"

"ਮੈਂ ਜਾਵਾਂਗਾ, ਅੰਨ-ਦਾਤਾ", ਲੋਚਨ ਬੋਲਿਆ। "ਮੈਂ ਗਿਰੀਦੁਆਰ ਤੱਕ ਚਲਿਆ ਜਾਵਾਂਗਾ।"

"ਕੋਈ ਜ਼ਰੂਰਤ ਨਹੀਂ, ਲੋਚਨ। ਤੂੰ ਰਾਜਾ ਦੇ ਕੋਲ ਬੈਠ। ਮੈਂ ਸਭ ਕੁਛ ਨਿਰਖ-ਪਰਖ ਕੇ ਤੁਰਤ ਵਾਪਸ ਆ ਰਿਹਾ ਹਾਂ।"

ਸ਼ੋਭੂ ਬਨਾਫਰ ਨੇ ਆਪਣਾ ਘੋੜਾ ਤਿਆਰ ਕੀਤਾ ਅਤੇ ਉਹ ਪਹਾੜੀ ਦੇ ਨਾਲ-ਨਾਲ ਪੱਛਮ ਵੱਲ ਚਲੇ ਗਏ। "ਭਾਵ ਅਸੀਂ ਚੰਦਰਲੇਖਾ ਪਹਾੜੀ ਦੀ ਘਾਟੀ ਵਿਚ ਹਾਂ", ਉਹ ਆਪਣੇ ਆਪ ਨੂੰ ਕਹਿਣ ਲਗਿਆ। "ਅਜਿਹੀ ਗ਼ਲਤੀ ਕਿਉਂ ਹੋ ਗਈ।"

ਉਹਨਾਂ ਨੇ ਲੰਮੀ-ਚੌੜੀ ਅਤੇ ਕਾਫੀ ਉੱਚੀ ਪਹਾੜੀ ਦੀ ਪਰਦੱਖਣਾ ਕਰ ਕੇ ਦੇਖੀ। ਘੋੜੇ ਦੀ ਲਗਾਮ ਨੂੰ ਝਟਕਾ ਦਿੱਤਾ ਅਤੇ ਸ਼ਕਤੇਸ਼ਗੜ੍ਹ ਲਈ ਸਾਫ਼ ਰਾਹ ਦੀ ਭਾਲ ਵਿਚ ਲੱਗ ਗਏ।

"ਕਿੰਨਾ ਮੂਰਖ ਹਾਂ ਮੈਂ", ਸ਼ੋਭੂ ਆਪਣੇ ਅੰਦਰ ਹੀ ਅੰਦਰ ਦੁਖੀ ਹੋ ਰਹੇ ਸਨ। "ਜੇ ਰਾਜਾ ਨੂੰ ਪਤਾ ਲੱਗ ਗਿਆ ਕਿ ਥੋੜ੍ਹੀ ਜਿਹੀ ਭੁੱਲ ਦੇ ਕਾਰਨ ਉਹਨਾਂ ਨੂੰ ਆਪ ਨੂੰ ਅਤੇ ਪ੍ਰਚੰਡ ਨੂੰ ਮੌਤ ਦੀ ਘਾਟੀ ਵਿਚ ਛਾਲ ਮਾਰਨੀ ਪਈ ਹੈ ਤਾਂ ਉਹਨਾਂ ਨੂੰ ਕਿੰਨੀ ਪੀੜ ਹੋਵੇਗੀ।"

ਇਕ ਘੜੀ ਵਿਚ ਉਹ ਸ਼ਕਤੇਸ਼ਗੜ੍ਹ ਦੇ ਸਾਹਮਣੇ ਪੁੱਜ ਗਏ। ਦੁਆਰ ਉੱਤੇ ਪਹਿਰੇਦਾਰ ਬੈਠਾ ਸੀ। ਉਹ ਗਾਂਜੇ ਦੀ ਸੁੱਕੀ ਪੱਤੀ ਨੂੰ ਚੂਨਾ ਮਿਲਾ ਕੇ ਹਥੇਲੀ ਉਤੇ ਰਗੜ ਰਿਹਾ ਸੀ। ਬੁੰਦੇਲਖੰਡੀ ਪਗੜੀ ਉਹਦੇ ਸਿਰ ਉਤੇ ਢਿਲੀ ਜਿਹੀ ਬੰਨ੍ਹੀ ਹੋਈ ਸੀ।

"ਕਿਉਂ ਪਹਿਰੇਦਾਰ, ਦੁਰਗ ਵਿਚ ਕੋਈ ਹੈ ਕਿ ਨਹੀਂ ?"

"ਅੱਜ ਪੰਦਰਾਂ ਦਿਨ ਹੋ ਗਏ, ਇਥੇ ਕੋਈ ਨਹੀਂ ਹੈ। ਆਟਵਿਕ ਚੰਦਰ ਭਾਨ ਚੰਦੇਲ ਹਨ।"

"ਜਾ ਕੇ ਉਹਨਾ ਨੂੰ ਕਹਿ ਕਿ ਸ਼ੋਭੂ ਬਨਾਫਰ ਬੁਲਾ ਰਹੇ ਹਨ।"

ਪਹਿਰੇਦਾਰ ਬੋਲਿਆ, "ਤੁਸੀਂ ਇਥੇ ਹੀ ਰੁਕੇ ਰਹਿਣਾ। ਇਹ ਨਾ ਹੋਵੇ ਕਿ ਮੈਂ ਆਟਵਿਕ-ਜੂ ਨੰ ਬੁਲਾਉਣ ਜਾਵਾਂ ਅਤੇ ਤੁਸੀਂ ਚੁੱਪ-ਚਾਪ ਗੜ੍ਹੀ ਵਿਚ ਵੜ ਜਾਓ !"

"ਨਹੀਂ ਭਾਈ, ਅਜਿਹਾ ਨਹੀਂ ਹੋਵੇਗਾ। ਤੂੰ ਨਿਸਚਿੰਤ ਹੋ ਕੇ ਜਾ।"

ਸ਼ੋਭੂ ਦਾ ਨਾਂ ਸੁਣਦਿਆਂ ਹੀ ਇਕ ਉਨੱਤੀ-ਤੀਹ ਸਾਲ ਦਾ ਨੌਜਵਾਨ ਚੰਦਰ ਭਾਨ ਪੂਰੇ ਬਸਤਰ ਪਾਏ ਤੋਂ ਬਿਨਾਂ ਹੀ ਭਜਦਾ-ਭਜਦਾ ਮੁੱਖ ਦੁਆਰ ਉੱਤੇ ਆ ਗਿਆ। ਉਹਨੇ ਝੁਕ ਕੇ ਸ਼ੋਭੂ ਨੂੰ ਪ੍ਰਨਾਮ ਕੀਤਾ। "ਆਟਵਿਕ-ਜੂ, ਅੱਜ ਕਿਵੇਂ ਰਾਹ ਭੁੱਲ ਗਏ ਤੁਸੀਂ ? ਮੈਂ ਪੰਦਰਾਂ ਦਿਨਾਂ ਤੋਂ ਇਕਾਂਤਵਾਸ ਕਰ ਰਿਹਾ ਹਾਂ। ਇਥੇ ਛਾਏ ਹੋਏ ਸਨਾਟੇ ਨੂੰ ਸਹਿੰਦਿਆਂ ਮੇਰੀਆਂ ਰਗਾਂ ਦੁਖਣ ਲਗੀਆਂ ਹਨ। ਕਿੰਨਾ ਕੁ ਸੰਵਾਂ ਮੈਂ !"

"ਪਹਿਲਾਂ ਅੰਦਰ ਚੱਲ, ਚੰਦਰ", ਸ਼ੋਭੂ ਨੇ ਗੰਭੀਰਤਾ ਨਾਲ ਉਹਦੇ ਚਿਹਰੇ ਉੱਤੇ ਨਜ਼ਰ ਟਿਕਾ ਕੇ ਦੇਖਿਆ। ਚੰਦਰ ਪਹਿਲਾਂ ਵਾਂਗ ਹੀ ਹੁਣ ਵੀ ਅੰਦਰਲੀ ਆਸਥਾ ਨਾਲ ਭਰਪੂਰ ਸੀ। ਪਰ ਅਜਿਹੇ ਸੰਕਟ ਵਿਚ ਸਭ ਦਾ ਵਿਸ਼ਵਾਸ ਕਰ ਲੈਣਾ ਵੀ ਤਾਂ ਜਾਣ-ਬੁੱਝ ਕੇ ਗਲ ਵਿਚ ਫੰਧਾ ਪਾਉਣ ਵਾਲੀ ਗੱਲ ਹੁੰਦੀ ਹੈ।

ਸ਼ੋਭੂ ਨੇ ਘੋੜੇ ਦੀ ਲਗਾਮ ਨੇੜੇ ਦੇ ਨਿੰਮ ਦੇ ਬਿਰਛ ਨਾਲ ਉਲਝਾ ਦਿੱਤੀ ਅਤੇ ਚੰਦਰ ਦੇ ਨਾਲ ਤੁਰ ਪਏ, "ਕੀ ਸਮਾਚਾਰ ਹੈ ? ਤੇਰੀ ਗੜ੍ਹੀ ਸੁਰਖਿਅਤ ਹੈ ਕਿ ਨਹੀਂ ?"

"ਗੜ੍ਹੀ ਤਾਂ ਸੁਰਖਿਅਤ ਹੈ ਆਟਵਿਕ-ਜੂ", ਚੰਦਰ ਬੋਲਿਆ, "ਅੱਜ ਸਵੇਰੇ ਇਕ ਘੜੀ ਪਹਿਲਾਂ ਮੇਰਾ ਗੁਪਤਚਰ ਦੱਸ ਗਿਆ ਹੈ ਕਿ ਡਾਹਰੀਆ ਸੈਨਕ ਗਿਰੀਦੁਆਰ ਤੋਂ ਹੁੰਦੇ ਹੋਏ ਕਾਲੰਜਰ ਵੱਲ ਜਾ ਰਹੇ ਹਨ। ਕੁੱਲ ਦੋ ਸੌ ਘੋੜ-ਸਵਾਰ ਹਨ। ਇਸ ਕਿਸਮ ਦੀ ਘੋੜ-ਸਵਾਰ ਸੈਨਾ ਤਾਂ ਮੈਂ ਦੇਖੀ ਨਹੀਂ। ਦੇਖਣ ਵਾਲੇ ਕਹਿੰਦੇ ਹਨ ਕਿ ਉਹਨਾਂ ਦੇ ਘੋੜੇ ਅਡੀ ਮਾਰਦਿਆਂ ਹੀ ਅਜਿਹੀ ਉਛਾਲ ਭਰਦੇ ਹਨ ਕਿ ਰਾਹ ਦੇ ਦੋਵੇਂ ਪਾਸੇ ਸਥਿਤ ਪਹਾੜੀ ਦੇ ਉੱਤੇ ਖੜ੍ਹੇ ਹੋ ਜਾਂਦੇ ਹਨ। ਕੋਈ ਕਹਿ ਰਿਹਾ ਸੀ ਕਿ ਡਾਹਰੀਆ ਕਰਨ ਨੇ ਕਰੋਧੀ ਹੋ ਕੇ ਇਹਨਾਂ ਨੂੰ ਹੁਕਮ ਦਿੱਤਾ ਹੈ ਕਿ ਜਾਂ ਤਾਂ ਕਾਲੰਜਰ ਨਹੀਂ, ਜਾਂ ਫੇਰ ਤੁਹਾਡੇ ਲੋਕਾਂ ਦੇ ਸਿਰ ਨਹੀਂ। ਮਰਨਾ ਦੋਵਾਂ ਹਾਲਤਾਂ ਵਿਚ ਹੈ। ਤੇ ਕਰਨ ਦੀ ਆਤਮਘਾਤੀ ਘੋੜ-ਸਵਾਰ ਸੈਨਾ ਕਦੀ ਵੀ ਅਸਫਲ ਹੋ ਕੇ ਨਹੀਂ ਮੁੜੀ। ਨਰਮਦਾ ਤੋਂ ਹਿਮਾਲਾ ਤੱਕ ਇਸ ਟੁਕੜੀ ਨੂੰ ਰੋਕਣ ਦੀ ਸ਼ਕਤੀ ਕਿਸੇ ਵਿਚ ਨਹੀਂ ਹੈ। 'ਕਾਲੰਜਰ ਨੂੰ ਤੋੜ ਦਿਓ, ਕਰਨ ਤੁਹਾਨੂੰ ਵਡਮੁੱਲੇ ਰਤਨਾਂ ਨਾਲ ਮਾਲਾ-ਮਾਲ ਕਰ ਦੇਵੇਗਾ। ਕਾਲੰਜਰ ਦੀ ਸੰਪਤੀ ਦਾ ਤੁਸੀਂ ਅੰਦਾਜ਼ਾ ਵੀ ਨਹੀਂ ਲਾ ਸਕਦੇ। ਇਸ ਅਟੁੱਟ ਗੜ੍ਹ ਵਿਚ ਚੰਦੇਲਾਂ ਦੀ ਪਾਰਸਮਣੀ ਹੈ। ਉਹਦੇ ਸਪਰਸ਼ ਨਾਲ ਸਾਰੇ ਦਾ ਸਾਰਾ ਲੋਹਾ ਸੋਨੇ ਵਿਚ ਬਦਲਿਆ ਜਾ ਸਕਦਾ ਹੈ'।"

"ਇਥੇ ਤਾਂ ਕੋਈ ਸੰਕਟ ਨਹੀਂ ਹੈ ਨਾ ?"

"ਨਹੀਂ, ਇਹ ਤਾਂ ਬਹੁਤ ਦੁਰਗਮ ਘਾਟੀ ਹੈ, ਆਟਵਿਕ-ਜੂ।"

"ਤਾਂ ਫੇਰ ਜ਼ਰਾ ਧਿਆਨ ਨਾਲ ਸੁਣ। ਇਹ ਹਨ ਸੋਨੇ ਦੀਆਂ ਸੌ ਮੋਹਰਾਂ। ਇਹਨਾਂ ਨਾਲ ਅੰਨ, ਆਦਿ ਸਾਰੇ ਸਾਮਾਨ ਦਾ ਪ੍ਰਬੰਧ ਕਰ। ਚਾਰ-ਪੰਜ ਬਿਸਤਰੇ ਵੀ ਚਾਹੀਦੇ ਹਨ। ਆਪਣੇ ਰਾਜੇਸ਼ਵਰ ਕੀਰਤ ਆ ਰਹੇ ਹਨ। ਉਹਨਾਂ ਨਾਲ ਕਈ ਜਣੇ ਹਨ।"

"ਉਹਨਾਂ ਦਾ ਪੌਣ-ਪੰਖੀ ਘੋੜਾ ਤਾਂ ਨਾਲ ਆ ਹੀ ਰਿਹਾ ਹੋਵੇਗਾ ? ਮੈਂ ਉਹਨੂੰ ਦੇਖਣ ਲਈ ਉਤਾਵਲਾ ਹਾਂ।"

"ਆਪਣੇ ਇਕ ਸੈਨਕ ਦੀ ਜਾਨ ਬਚਾਉਣ ਲਈ ਉਹਨਾਂ ਨੇ ਪ੍ਰਚੰਡ ਨੂੰ ਅੱਡੀ ਲਾਈ

ਅਤੇ ਉਹ ਚੰਦਰਲੇਖਾ ਪਹਾੜੀ ਪਾਰ ਕਰ ਗਿਆ। ਪਰ ਹੇਠਾਂ ਦੀ ਘਾਟੀ ਚਟਾਨਾਂ ਨਾਲ ਭਰੀ ਪਈ ਸੀ। ਘੋੜਾ ਅਤੇ ਰਾਜਾ, ਦੋਵੇਂ ਘਾਇਲ ਹਨ। ਉਹਨਾਂ ਨੂੰ ਰਾਜ਼ੀ ਹੋਣ ਵਿਚ ਚਾਰ-ਪੰਜ ਦਿਨ ਤਾਂ ਲੱਗ ਹੀ ਜਾਣਗੇ। ਤੇ ਹਾਂ, ਤਬੇਲੇ ਦਾ ਪ੍ਰਬੰਧ ਸੰਭਾਲਣ ਵਾਲਿਆਂ ਨੂੰ ਵੀ ਬੁਲਾ ਲੈ। ਧਿਆਨ ਰਹੇ, ਚੰਦਰ, ਇਹ ਅੰਤਿਮ ਮੌਕਾ ਹੈ। ਰਾਜਾ ਜੇ ਸੰਤੁਸ਼ਟ ਹੋ ਗਏ ਤਾਂ ਤੂੰ ਸੈਨਾ-ਨਾਇਕ ਜਾਂ ਇਹਤੋਂ ਵੀ ਵੱਡੀ ਕੋਈ ਪਦਵੀ ਪਾ ਲਵੇਂਗਾ। ਸੰਕਟ ਵਿਚ ਜੋ ਸੁਆਮੀ ਦਾ ਸਾਥ ਨਹੀਂ ਦਿੰਦਾ, ਉਹਨੂੰ ਨਾ ਤਾਂ ਧਰਤੀ ਉੱਤੇ ਸ਼ਾਂਤੀ ਮਿਲਦੀ ਹੈ, ਨਾ ਸਵਰਗ ਵਿਚ, ਨਾ ਨਰਕ ਵਿਚ।"

ਚੰਦਰ ਦੇ ਚਿਹਰੇ ਨੂੰ ਸ਼ੋਭੂ ਧਿਆਨ ਨਾਲ ਦੇਖ ਰਿਹਾ ਸੀ। ਉਹ ਵਿਗੜ ਕੇ ਬੋਲਿਆ, "ਆਟਵਿਕ-ਜੂ, ਮੈਂ ਵੀ ਚੰਦੇਲ ਹਾਂ। ਮੇਰੇ ਸਰੀਰ ਵਿਚ ਧੰਗ ਦੇਵ, ਗੰਡ ਦੇਵ ਅਤੇ ਵਿਦਿਆਧਰ ਦੇਵ ਦਾ ਖ਼ੂਨ ਹੈ। ਤੁਸੀਂ ਮੈਨੂੰ ਨੌਕਰ ਵੀ ਸ੍ਵੀਕਾਰ ਨਹੀਂ ਕੀਤਾ ਜੋ ਮਜ਼ਦੂਰੀ ਤੋਂ ਵੱਧ ਲੈਣ ਲਈ ਕਦੀ ਬੇਨਤੀ ਨਹੀਂ ਕਰਦਾ। ਤੁਸੀਂ ਕਿਹਾ ਹੈ ਕਿ ਜੇ ਮੈਂ ਰਾਜੇਸ਼ਵਰ ਦੀ ਰਾਖੀ ਕਰਾਂਗਾ ਤਾਂ ਮੈਨੂੰ ਸੈਨਾ-ਨਾਇਕ ਬਣਾ ਦਿੱਤਾ ਜਾਵੇਗਾ। ਰਾਜੇਸ਼ਵਰ ਦੇ ਮੁੜ੍ਹਕੇ ਉਤੇ ਲਹੂ ਵਹਾਉਣ ਲਈ ਤਤਪਰ ਲੋਕਾਂ ਨਾਲ ਇਸ ਪ੍ਰਕਾਰ ਦੀਆਂ ਨਾਵਾਜਬ ਮੌਮੋਠਗਣੀਆਂ ਗੱਲਾਂ ਕਰਨ ਦਾ ਜਤਨ ਕਦੀ ਨਾ ਕਰਨਾ।"

ਸ਼ੋਭੂ ਨੇ ਚੰਦਰ ਨੂੰ ਬਾਹਾਂ ਵਿਚ ਘੁੱਟ ਲਿਆ, "ਰੁੱਸ ਗਿਆ ? ਵੱਡੇ ਭਾਈ ਦੇ ਅਪਰਾਧ ਨੂੰ ਤੂੰ ਹੀ ਖਿਮਾ ਨਹੀਂ ਕਰੇਂਗਾ ਤਾਂ ਹੋਰ ਕੌਣ ਕਰੇਗਾ, ਚੰਦਰ ?"

ਉਹਨਾਂ ਦੇ ਸੀਨੇ ਉਤੋਂ ਕਪੜਾ ਹਟਾ ਦਿੱਤਾ ਗਿਆ ਸੀ। ਗਰਦਨ ਤੋਂ ਲੈ ਕੇ ਖੱਬੇ ਪਾਸੇ ਦੀ ਪੱਸਲੀ ਤੱਕ ਫ਼ੈਲੇ ਜ਼ਖ਼ਮ ਉੱਤੇ ਸੂਰਜ ਚਾਚੂ ਨੇ ਕੋਈ ਜੜੀ-ਬੂਟੀ ਲੇਪੀ ਅਤੇ ਅੰਗਰਖੇ ਦੇ ਪਾਟੇ ਹੋਏ ਕੱਪੜੇ ਨੂੰ ਲੇਪ ਉੱਤੇ ਬੰਨ੍ਹ ਦਿੱਤਾ।

"ਅਸੀਂ ਗ਼ਲਤੀ ਕੀਤੀ ਚਾਚੂ। ਇਹ ਸਾਹਮਣੇ ਚੰਦਰਲੇਖਾ ਪਹਾੜੀ ਹੈ। ਠੀਕ ਦੂਜ ਦੇ ਚੰਦ ਵਰਗੀ ਸ਼ਕਲ ਵਿਚ ਇਹਦਾ ਵਿਸਤਾਰ ਚਾਰ ਯੋਜਨ ਹੈ। ਇਸੇ ਨੇ ਪਾਰਸ ਦੇਵ ਨੂੰ ਭੁਲੇਖਾ ਪਾਇਆ। ਇਸੇ ਨੇ ਰਾਜੇਸ਼ਵਰ-ਜੂ ਨੂੰ ਮਜਬੂਰ ਕੀਤਾ ਕਿ ਉਹ ਪ੍ਰਚੰਡ ਨੂੰ ਅੱਗ ਵਿਚ ਧੱਕ ਦੇਣ।"

"ਕਹੋ ਸ਼ੋਭੂ, ਕੀ ਹਾਲ ਹੈ ਸ਼ਕਤੇਸ਼ਗੜ੍ਹ ਦਾ ?"

"ਸਭ ਠੀਕ ਹੈ ਰਾਜਨ। ਮੈਂ ਆਟਵਿਕ ਚੰਦਰ ਭਾਨ ਨੂੰ ਸਭ ਕੁਛ ਸਮਝਾ ਆਇਆ ਹਾਂ। ਇਥੇ ਧੁੱਪ ਵਧਦੀ ਜਾ ਰਹੀ ਹੈ। ਸੂਰਜ ਚਾਚੂ ਨੂੰ ਵਿਦਾ ਕਰੋ ਅਤੇ ਸ਼ਕਤੇਸ਼ਗੜ੍ਹ ਵੱਲ ਤੁਰ ਪਵੋ।"

"ਕੀ ਆਖਿਆ ਉਇ ਸ਼ੋਭਨਾ ?" ਸੂਰਜ ਚਾਚੂ ਦਾ ਚਿਹਰਾ ਲਾਲ ਹੋ ਗਿਆ। "ਹੈ ਕਿਸੇ ਮਾਈ ਦੇ ਲਾਲ ਵਿਚ ਸ਼ਕਤੀ ਕਿ ਉਹ ਸੂਰਜ ਨੂੰ ਰਾਜਾ ਦੇ ਨਾਲ ਜਾਣ ਤੋਂ ਰੋਕ ਦੇਵੇ ? ਮੈਂ ਅਤੇ ਗੋਂਡ ਜਾਤੀ ਦਾ ਨੌਲੱਖਾ ਹਾਰ, ਮੇਰਾ ਲੋਚਨਾ, ਅਸੀਂ ਦੋਵਾਂ ਨੇ ਤਾਂ ਚੱਲਣਾ ਹੀ ਚੱਲਣਾ ਹੈ।"

"ਠੀਕ ਕਹਿ ਰਹੇ ਹਨ ਸੂਰਜ ਚਾਚੂ। ਇਹ ਅਤੇ ਲੋਚਨ, ਦੋਵੇਂ ਚੱਲਣਗੇ।"

"ਰਾਜਾ ! ਰਾਜਾ !" ਲੋਚਨ ਬੋਲਿਆ, "ਮੇਰੀ ਲਾਜ ਰੱਖ ਲਈ ਤੁਸੀਂ ਅੰਨ-ਦਾਤਾ ! ਮੈਂ ਕਦੀ ਵੀ ਤੁਹਾਡਾ ਸਾਥ ਨਹੀਂ ਛੱਡਾਂਗਾ। ਮੈਂ ਆਪਣੇ ਟੱਟੂ ਨੂੰ ਨਾਲ ਲੈ ਕੇ ਪ੍ਰਚੰਡ ਦੇ ਪਿੱਛੇ-ਪਿੱਛੇ, ਕੀ ਕਹਿੰਦੇ ਹਨ ਉਹਨੂੰ, ਹਾਂ, ਗੰਗਾਸਾਗਰ ਤੱਕ ਚੱਲਾਂਗਾ।"

"ਰਾਜਨ !" ਆਰੀਆ ਰੱਜੁਕ ਕੀਰਤ ਸਿੰਘ ਦੇ ਕੋਲ ਪਹੁੰਚੇ। ਉਹਨਾਂ ਨੇ ਇਕਾਂਤ ਵਿਚ ਚੱਲਣ ਦਾ ਸੰਕੇਤ ਕੀਤਾ। ਸ਼ੋਭੂ ਬਨਾਫਰ ਨੂੰ ਰੱਜੁਕ ਗਾਹੜਵਾਲ ਨੇ ਸੰਕੇਤ ਨਾਲ ਬੁਲਾ ਲਿਆ। "ਕਿਉਂ ਸ਼ੋਭੂ ?" ਰੱਜੁਕ ਬੋਲੇ, "ਸ਼ਕਤੇਸ਼ਗੜ੍ਹ ਤੋਂ ਕੁਛ ਪਤਾ ਲਗਿਆ ? ਤੇਰੇ ਚਿਹਰੇ ਤੋਂ ਤਾਂ ਲਗਦਾ ਹੈ ਕਿ ਕੋਈ ਸੰਕਟ ਆ ਗਿਆ ਹੈ ਜਾਂ ਆ ਰਿਹਾ ਹੈ !"

"ਤੁਸੀਂ ਠੀਕ ਹੀ ਸੋਚਿਆ ਹੈ, ਆਰੀਆ। ਡਾਹਰੀਆ ਕਰਨ ਨੇ ਆਪਣੀ ਘੋੜ-ਸਵਾਰ ਸੈਨਾ ਦੇ ਦੋ ਸੌ ਆਤਮਘਾਤੀ ਸੈਨਕਾਂ ਨੂੰ ਕਾਲੰਜਰ ਉੱਤੇ ਕਬਜ਼ਾ ਕਰਨ ਲਈ ਭੇਜ ਦਿੱਤਾ ਹੈ। ਉਹ ਵੱਧ ਤੋਂ ਵੱਧ ਵੀ ਆਟਵਿਐਂ ਨਗਰ ਤੱਕ ਪਹੁੰਚੇ ਹੋਣਗੇ।"

"ਮੈਂ ਚਲਿਆ, ਰਾਜਨ ! ਰਾਹ ਵਿਚ ਚੰਦੇਲ ਗੜ੍ਹੀ ਦੇ ਪਹਿਰੇਦਾਰ ਨੂੰ ਕਹਿ ਦੇਵਾਂਗਾ ਕਿ ਯੁਵਰਾਜ ਗੋਵਿੰਦ ਚੰਦਰ ਦੇ ਰਿਪੁੰਜੈ ਨੂੰ ਸ਼ਕਤੇਸ਼ਗੜ੍ਹ ਪਹੁੰਚਾ ਦੇਵੇ। ਮੈਨੂੰ ਤੁਰਤ ਅਸ਼ਟਭੁਜਾ ਦੇ ਦੁਆਰ ਉੱਤੇ ਭਿਖਾਰੀ ਵਾਂਗ ਬੇਨਤੀ ਕਰਨ ਜਾਣਾ ਪਵੇਗਾ, ਨਹੀਂ ਤਾਂ ਗੋਪਾਲ ਉੱਤੇ ਆਉਣ ਵਾਲੇ ਸੰਕਟ ਦੀ ਸਮੇਂ-ਸਿਰ ਸੂਚਨਾ ਨਾ ਦੇਣ ਦੇ ਅਪਰਾਧ ਵਿਚ ਮੇਰੀ ਅੰਤਰ-ਆਤਮਾ ਮੈਨੂੰ ਕਦੀ ਵੀ ਖਿਮਾ ਨਹੀਂ ਕਰੇਗੀ।"

ਰੱਜੁਕ ਗਾਹੜਵਾਲ ਨੇ ਪਹਿਰੇਦਾਰ ਦੇ ਘੋੜੇ ਉੱਤੇ ਕਾਠੀ ਪਾ ਦਿੱਤੀ ਅਤੇ ਯੁਵਰਾਜ ਗੋਵਿੰਦ ਨੂੰ ਕੋਲ ਬੁਲਾਇਆ, "ਯੁਵਰਾਜ, ਮੈਂ ਅਸ਼ਟਭੁਜਾ ਵਿਚ ਸੂਚਨਾ ਦੇ ਕੇ ਉਧਰੋਂ ਹੀ ਕਾਸ਼ੀ ਨਿੱਕਲ ਜਾਵਾਂਗਾ। ਤੁਸੀਂ ਆਪਣੇ ਭਾਈ-ਜੂ ਦਾ ਸਾਥ ਦੇਣ ਦਾ ਪ੍ਰਣ ਨਿਭਾਉਣਾ ਹੋਵੇਗਾ। ਸਾਡੇ ਵਿਚ ਅਜੇ ਏਨੀ ਸ਼ਕਤੀ ਨਹੀਂ ਹੈ ਕਿ ਕਰਨ ਨਾਲ ਇਕੱਲੇ ਯੁੱਧ ਕਰ ਸਕੀਏ। ਪੂਰਾ ਨਗਰ ਦੋ ਭਾਗਾਂ ਵਿਚ ਵੰਡਿਆ ਗਿਆ ਹੈ। ਚੰਦਰ ਕਾਸ਼ੀ ਅਤੇ ਕਰਨ ਕਾਸ਼ੀ। ਸਾਡੇ ਕੋਲ ਹੁਣ ਨਾ ਘੋੜ-ਸਵਾਰ ਹਨ, ਨਾ ਪੈਦਲ ਸੈਨਕ। ਕਾਸ਼ੀ ਦੀ ਜਨਤਾ ਨੂੰ ਮੈਂ ਪ੍ਰਨਾਮ ਕਰਦਾ ਹਾਂ ਜੋ ਅੰਨ ਦੇ ਦਾਣੇ-ਦਾਣੇ ਲਈ ਤਰਸ ਰਹੀ ਹੈ, ਏਨੀ ਪੀੜ ਸਹਿ ਰਹੀ ਹੈ, ਪਰ ਰਾਜਾ ਚੰਦਰ ਦੇਵ ਲਈ ਸਭ ਕੁਛ ਨਿਛਾਵਰ ਕਰ ਦੇਣ ਵਾਸਤੇ ਤਤਪਰ ਹੈ।"

"ਕੀ ਕੋਈ ਨਵੀਂ ਗੱਲ ਹੋ ਗਈ, ਪਿਤਾ-ਸਰੂਪ ?" ਗੋਵਿੰਦ ਨੇ ਝੁਕ ਕੇ ਰੱਜੁਕ ਦੇ ਪੈਰ ਫੜ ਲਏ। "ਆਰੀਆ, ਤੁਹਾਨੂੰ ਜੋ ਕੁਛ ਵੀ ਪਤਾ ਹੈ, ਦੱਸ ਦਿਓ। ਨਹੀਂ ਤਾਂ ਮੈਂ ਰਾਤ ਨੂੰ ਠੀਕ ਸੌਂ ਵੀ ਨਹੀਂ ਸਕਾਂਗਾ।"

"ਚਿੰਤਾਤੁਰ ਨਾ ਹੋ, ਯੁਵਰਾਜ। ਮੇਰੀ ਸੀਮਾ ਤੁਹਾਨੂੰ ਪਤਾ ਹੀ ਹੈ। ਮੈਥੋਂ ਜੋ ਕੁਛ ਵੀ ਹੋ ਸਕੇਗਾ, ਮੈਂ ਗਾਹੜਵਾਲ ਰਾਜਵੰਸ਼ ਲਈ ਕਰਾਂਗਾ। ਪਾਰਸ ਦੱਸ ਰਿਹਾ ਸੀ ਕਿ ਗੁਵਾਲਪੱਲੀ, ਬ੍ਰਹਮਪੁਰੀ ਅਤੇ ਦੂਜੀਆਂ ਆਬਾਦੀਆਂ ਵੀ ਅੱਧੀਆਂ ਕਰਨ ਦੇ ਪੱਖ ਵਿਚ ਹਨ ਅਤੇ ਅੱਧੀਆਂ ਰਾਜਾ ਚੰਦਰ ਦੇ ਪੱਖ ਵਿਚ। ਕਰਨ ਆਪਣੇ ਸਮਰਥਕਾਂ ਨੂੰ ਪੁਰਸਕਾਰ ਲੁਟਾ ਰਿਹਾ ਹੈ। ਨਗਰ ਦੇ ਸ੍ਰੇਸ਼ਠੀ, ਉੱਚੀਆਂ ਕੁਲਾਂ ਦੇ ਬ੍ਰਾਹਮਣ, ਧਨੀ ਗੁਵਾਲ ਲੋਕ ਉਹਦਾ ਸਾਥ ਦੇਣ ਦੀ ਪਤਿਗਿਆ ਕਰ ਚੁੱਕੇ ਹਨ। ਤੇ ਸਾਡੇ ਸਮਰਥਕਾਂ ਨੂੰ ਖਾਣ ਲਈ ਅੰਨ ਵੀ ਨਹੀਂ ਮਿਲ

ਰਿਹਾ। ਤੁਹਾਡੇ ਪੁਰੋਹਿਤ ਬਲਦੇਵ ਓਝਾ ਦੇ ਘਰ ਚੁੱਲ੍ਹਾ ਵੀ ਨਹੀਂ ਤਪਦਾ। ਕਰਨ ਦੀ ਕਿਰਪਾ ਦੇ ਪਾਤਰ ਵਿਨਾਇਕ ਭੱਟ ਵਰਗੇ ਭ੍ਰਿਸ਼ਟ ਅਤੇ ਨੀਚ ਲੋਕ ਓਝਾ ਜੀ ਉੱਤੇ ਹਸਦੇ ਹਨ ਅਤੇ ਕਹਿੰਦੇ ਹਨ, 'ਮੂਰਖ, ਰਾਜਾ ਚੰਦਰ ਵਰਗੇ ਨੰਗ ਵਿਅਕਤੀ ਤੋਂ ਕੁਝ ਇੱਛਾ ਕਰਨਾ ਆਤਮ-ਹੱਤਿਆ ਹੈ' ।"

"ਪਿਤਾ-ਸਰੂਪ, ਮੈਨੂੰ ਵੀ ਆਪਣੇ ਨਾਲ ਚੱਲਣ ਦਿਓ। ਮੈਂ ਆਪਣੀ ਕਮਜ਼ੋਰੀ ਸਮਝ ਗਿਆ। ਜੇ ਕਾਸ਼ੀ ਹੱਥੋਂ ਨਿੱਕਲ ਗਈ ਤਾਂ ਕਾਨਿਆਕੁਬਜ ਦਾ ਸਮਰਾਟ ਬਣਨ ਦੀਆਂ ਲਾਲਸਾਵਾਂ ਵੀ ਝੁਲਸ ਕੇ ਰਹਿ ਜਾਣਗੀਆਂ। ਮੈਂ ਖ਼ਜ਼ਾਨੇ ਵਿਚੋਂ ਜਿੰਨਾ ਵੀ ਸੰਭਵ ਹੋਵੇਗਾ, ਧਨ ਕੱਢਾਂਗਾ ਅਤੇ ਆਪਣੇ ਆਸਰਿਤਾਂ ਨੂੰ ਮਰਨ ਤੋਂ ਬਚਾਵਾਂਗਾ।"

"ਤਾਂ ਚੱਲ", ਰੱਜੁਕ ਬੋਲੇ, "ਬੇਟੇ, ਅੱਜ ਤੇਰਾ ਭਾਗਾਂ ਦਾ ਚੰਦਰਮਾ ਬੱਦਲਾਂ ਨੂੰ ਚੀਰ ਕੇ ਚਮਕਣ ਲਗਿਆ ਹੈ। ਤੇਰੇ ਲਹੂ ਵਿਚ ਵਿਸ਼ਵੇਸ਼ਵਰ ਦੀ ਕਿਰਪਾ ਵਿਚੋਂ ਉਪਜੀ ਚੰਗਿਆੜੀ ਨਵੀਂ ਪ੍ਰਕਿਰਿਆ ਨੂੰ ਜਨਮ ਦੇ ਰਹੀ ਹੈ। ਵਿਦਿਆਧਰ ਦੇਵ ਨੇ ਮੈਨੂੰ ਕਾਸ਼ੀ ਛੱਡ ਕੇ ਖਜੂਰਾਹੋ ਜਾਂ ਮਹੋਬਾ ਵਿਚ, ਜੋ ਠੀਕ ਲੱਗੇ, ਚੱਲ ਕੇ ਵਸਣ ਲਈ ਕਿਹਾ ਸੀ। ਮੈਂ ਵਿਦਿਆਧਰ ਦਾ ਸਹਿਯੋਗੀ ਸੀ, ਸਾਥੀ ਸੀ, ਮਿੱਤਰ ਸੀ। ਚਾਹੋ ਤਾਂ ਕਹਿ ਲਵੋ ਉਹਨਾਂ ਦੀ ਕਿਰਪਾ ਨਾਲ ਬੱਝਿਆ ਹੋਇਆ ਉਹਨਾਂ ਦਾ ਸੇਵਕ ਸੀ। ਪਰ ਮੈਂ ਉਹਨਾਂ ਦੀ ਗੱਲ ਸ੍ਵੀਕਾਰ ਨਾ ਕੀਤੀ। ਮੈਂ ਉਹਨਾਂ ਨੂੰ ਸਪੱਸ਼ਟ ਕਹਿ ਦਿੱਤਾ ਕਿ ਰਾਜੇਸ਼ਵਰ, ਰੱਜੁਕ ਤਾਂ ਨਰਪਤਿ ਚੰਦਰ ਦੇਵ ਲਈ ਬਲੀਦਾਨ ਦੇਣ ਦੀ ਸਹੁੰ ਲੈ ਚੁਕਿਆ ਹੈ। ਉਹ ਚੁੱਪ ਹੋ ਗਏ। ਬੇਟੇ, ਕੀਰਤ ਨੂੰ ਦੇਖ। ਮੈਂ ਇਸੇ ਲਈ ਤੈਨੂੰ ਉਹਦੇ ਨਾਲ ਜਾਣ ਵਾਸਤੇ ਜ਼ੋਰ ਦਿੱਤਾ ਸੀ ਕਿ ਤੂੰ ਪਛਾਣ ਕਿ ਰਾਜਾ ਕੀ ਹੁੰਦਾ ਹੈ। ਜੁਝੌਤੀ ਨੂੰ ਦੇਖ। ਆਦਿਵਾਸੀਆਂ ਨੂੰ ਦੇਖ। ਅਣਪੜ੍ਹ ਗੰਵਾਰ ਪਰਜਾ ਨੂੰ ਦੇਖ ਜੋ ਲਹੂ ਦੀ ਹੋਲੀ ਖੇਡਣ ਦਾ ਸੰਕਲਪ ਲੈ ਚੁੱਕੀ ਹੈ।"

"ਮੈਂ ਭਾਈ-ਜੂ ਨਾਲ ਮਿਲ ਕੇ ਹੁਣੇ ਆਇਆ, ਪਿਤਾ-ਸਰੂਪ !" ਗੋਵਿੰਦ ਦਾ ਚਿਹਰਾ ਜਿਵੇਂ ਚਾਨਣ ਨਾਲ ਚਮਕ ਰਿਹਾ ਸੀ।

"ਕਹੋ ਗੋਵਿੰਦ, ਅੱਜ ਮੈਂ ਤੇਰੇ ਚਿਹਰੇ ਉੱਤੇ ਵਿਸ਼ਵਾਸ ਦੀ ਨਵੀਂ ਕਿਰਨ ਦੇਖ ਰਿਹਾ ਹਾਂ !"

"ਭਾਈ-ਜੂ, ਮੇਰੇ ਅਪਰਾਧਾਂ ਨੂੰ ਭੁੱਲ ਜਾਓ। ਪਿਤਾ-ਸਰੂਪ ਰੱਜੁਕ ਨੂੰ ਸਮਝਣ ਵਿਚ ਮੈਂ ਜਿਸ ਕੁਚੱਜੇ ਵਿਹਾਰ ਦਾ ਦਿਖਾਵਾ ਕੀਤਾ, ਉਹਦੇ ਲਈ ਵੀ ਖਿਮਾ ਮੰਗਦਾ ਹਾਂ।"

ਕੀਰਤ ਨੇ ਗੋਵਿੰਦ ਨੂੰ ਆਪਣੀ ਛਾਤੀ ਨਾਲ ਲਾ ਲਿਆ। ਗੋਵਿੰਦ ਹੁਭਕੀਆਂ ਲੈ-ਲੈ ਰੋ ਰਿਹਾ ਸੀ। "ਮੈਂ ਤੁਹਾਡੀ ਗੜ੍ਹੀ ਵਿਚ ਜਾ ਰਿਹਾ ਹਾਂ, ਭਾਈ-ਜੂ। ਰਿਪੁੰਜੈ ਨੂੰ ਲੈ ਕੇ ਸੰਧਿਆ ਤੋਂ ਪਹਿਲਾਂ ਕਾਸ਼ੀ ਮੁੜ ਜਾਵਾਂਗਾ। ਮੇਰੇ ਨਾਲ ਆਰੀਆ ਰੱਜੁਕ ਵੀ ਜਾ ਰਹੇ ਹਨ।"

ਕੀਰਤ ਚਾਦਰ ਸੰਭਾਲਦਿਆਂ ਰੱਜੁਕ ਆਰੀਆ ਦੇ ਕੋਲ ਪੁੱਜੇ। "ਕਿਉਂ ਆਰੀਆ, ਤੁਹਾਨੂੰ ਸੈਨਾਪਤੀ ਨੇ ਕਿਹਾ ਸੀ ਕਿ 'ਪੰਦਰਾਂ ਦਿਨਾਂ ਤੱਕ ਲਗਾਤਾਰ ਆਰਾਮ ਕਰਨਾ ਹੈ, ਮੈਂ ਤੁਹਾਨੂੰ ਜਾਣ ਨਹੀਂ ਦੇਵਾਂਗਾ।' ਤੁਸੀਂ ਉਹਨਾਂ ਦੀ ਪ੍ਰਾਰਥਨਾ ਨੂੰ ਅਸ੍ਵੀਕਾਰ ਕਰ ਰਹੇ ਹੋ ?"

"ਗੱਲ ਇਹ ਹੈ, ਰਾਜਨ", ਰੱਜੁਕ ਮੁਸਕਰਾਏ, "ਗੋਪਾਲ ਲਈ ਹੀ ਆਪਣੇ ਵਿਸਰਾਮ

ਦੇ ਇਕਰਾਰ ਨੂੰ ਪੈਰ ਹੇਠ ਮਸਲ ਦੇਣ ਵਾਸਤੇ ਮਜਬੂਰ ਹੋਇਆ ਹਾਂ। ਮੇਰਾ ਅਸ਼ਟਭੁਜਾ ਜਾਣਾ ਜ਼ਰੂਰੀ ਹੈ। ਇਕ ਪ੍ਰਾਰਥਨਾ ਹੈ ਤੁਹਾਨੂੰ..."

"ਆਰੀਆ ਰੱਜੁਕ, ਤੁਸੀਂ ਕੱਲ੍ਹ ਆਪਣੇ ਅੰਤਹਿਕਰਨ ਦੀ ਗਹਿਰਾਈ ਵਿਚੋਂ ਕਿਹਾ ਸੀ, 'ਬੇਟੇ ਤੂੰ ਰੱਜੁਕ ਦੀ ਧਰੋਹਰ ਹੈਂ।' ਕਿਹਾ ਸੀ ਕਿ ਨਹੀਂ ?"

"ਹਾਂ ਰਾਜਨ, ਕਿਹਾ ਸੀ।"

"ਫੇਰ ਇਹ ਰਾਜਨ-ਵਾਜਨ ਕੀ ਹੋਇਆ ? ਕੀ ਮਤਲਬ ਹੈ ਇਹਦਾ ? ਕੀ ਆਪਣੀ ਧਰੋਹਰ ਨੂੰ ਸੁਰਖਿਅਤ ਰੱਖਣ ਲਈ ਬੰਦੇ ਨੂੰ ਆਪਣੇ ਪੁੱਤਰ ਦੇ ਸਾਹਮਣੇ ਸ਼ਬਦ-ਅਡੰਬਰ ਦਿਖਾਉਣਾ ਵਾਜਬ ਹੈ ?"

"ਮੈਂ ਸੀਮਾਵਾਂ ਵਿਚ ਆਪਣੇ ਕਰਤੱਵ ਨੂੰ ਨਿਭਾਉਣ ਦਾ ਅਭਿਆਸੀ ਹਾਂ, ਕੀਰਤ। ਪਰ ਮੇਰੀ ਦ੍ਰਿੜ੍ਹਤਾ ਟੁੱਟ ਗਈ ਹੈ ਸੂਰਜ, ਲੋਚਨ, ਸ਼ੰਭੂ ਆਦਿ ਦੇ ਸਾਹਮਣੇ। ਮੈਨੂੰ ਕੁਛ ਦਿਨ ਹੋਰ 'ਰਾਜਨ' ਕਹਿਣ ਦੀ ਆਗਿਆ ਦਿਓ। ਨਹੀਂ ਤਾਂ ਤੁਹਾਡੇ ਮੁੜ੍ਹਕੇ ਉੱਤੇ ਆਪਣਾ ਖ਼ੂਨ ਵਹਾਉਣ ਵਾਲੇ ਇਹ ਗਿਰੀਜਨ ਮੇਰੀ ਹੱਤਿਆ ਕਰ ਦੇਣਗੇ !"

ਕੀਰਤ ਅਤੇ ਗੋਵਿੰਦ ਦੋਵੇਂ ਖਿੜ-ਖਿੜ ਹੱਸ ਪਏ।

ਜਾਣੇ ਹੋਏ ਰਾਹ ਉੱਤੇ ਪਰਤਣਾ ਔਖਾ ਨਹੀਂ ਸੀ। ਰੱਜੁਕ ਅਤੇ ਗੋਵਿੰਦ ਚਾਰ ਘੜੀਆਂ ਦੇ ਅੰਦਰ ਵਿੰਧਿਆਚਲ ਦੇ ਕੋਲ ਸਥਿਤ ਚੰਦੇਲ ਗੜ੍ਹੀ ਜਾ ਪੁੱਜੇ। ਪਹਿਰੇਦਾਰ ਅਤੇ ਕਬੀਲਿਆਂ ਦੇ ਪ੍ਰਮੁੱਖ ਸ਼ਾਂਤ ਬੈਠੇ ਹੋਏ ਸਨ। ਇਹਨਾਂ ਦੋਵਾਂ ਨੂੰ ਗੜ੍ਹੀ ਦੇ ਕੋਲ ਆਉਂਦੇ ਦੇਖ ਕੇ ਉਹ ਸਾਰੇ ਤਲਵਾਰਾਂ, ਗੰਡਾਸੇ, ਭੱਲੇ, ਗੁਪਤੀਆਂ, ਆਦਿ ਲੈ ਕੇ ਖੜ੍ਹੇ ਹੋ ਗਏ।

"ਸਾਡੇ ਰਾਜਾ ਕਿਥੇ ਹਨ ?" ਮੱਝ-ਸਵਾਰ ਨਟਾਂ ਦੇ ਟੋਲੇ ਦੇ ਮੁਖੀਏ ਅੱਜੂ ਨਟ ਨੇ ਪੁਛਿਆ। "ਤੁਸੀਂ ਕੌਣ ਹੋ ?"

"ਉਇ ਭਾਈ, ਅਸੀ ਤੁਹਾਡੇ ਰਾਜੇ ਦੇ ਸੇਵਕ ਹਾਂ। ਕੱਲ੍ਹ ਆਪਣੇ ਇਕ ਸੈਨਕ ਨੂੰ ਚੰਦਰਲੇਖਾ ਪਹਾੜੀ ਦੀ ਚੋਟੀ ਤੋਂ ਡਿਗਦਾ ਦੇਖ ਕੇ ਰਾਜਾ ਨੇ ਆਪਣੇ ਘੋੜੇ ਨੂੰ ਅੱਡੀ ਲਾਈ ਅਤੇ ਪੌਣ-ਪੰਖੀ ਘੋੜਾ ਪਹਾੜੀ ਤਾ ਲੰਘ ਗਿਆ, ਪਰ ਹੇਠਾ ਖੱਡ ਵਿਚ ਡਿੱਗ ਪਿਆ। ਘੋੜਾ ਤਾਂ ਬਹੁਤ ਜਤਨਾਂ ਤੋਂ ਮਗਰੋਂ ਕਿਸੇ ਤਰ੍ਹਾਂ ਬਚ ਗਿਆ, ਪਰ ਰਾਜਾ ਨੂੰ ਡੂੰਘਾ ਫੱਟ ਲਗਿਆ ਹੈ।"

"ਅੱਛਾ ?" ਤਾ ਇਸ ਕਾਰਨ ਰਾਜਾ ਇਥੇ ਨਹੀਂ ਪਰਤੇ। ਇਹਨਾਂ ਪਹਾੜੀਆਂ ਅਤੇ ਜੰਗਲਾਂ ਨਾਲ ਭਰੇ ਜਨਪਦ ਵਿਚ ਵੈਦ ਮਿਲਣਾ ਵੀ ਔਖਾ ਹੈ। ਕੀ ਤੁਸੀਂ ਦੱਸ ਸਕਦੇ ਹੋ ਕਿ ਰਾਜਾ ਇਥੇ ਆ ਰਹੇ ਹਨ ਜਾਂ ਅੱਗੇ ਨਿੱਕਲ ਗਏ ?"

"ਜਿਥੋਂ ਤੱਕ ਸਾਨੂੰ ਪਤਾ ਹੈ, ਰਾਜਾ ਸ਼ਕਤੇਸ਼ਗੜ੍ਹ ਵਿਚ ਵਿਸਰਾਮ ਕਰਨਗੇ।"

"ਆਓ ਭਾਈਓ, ਚੱਲੋ ਸਕਤੇਸ਼ਗੜ੍ਹ।"

ਆਦਿਵਾਸੀ ਕਬੀਲਿਆਂ ਦੇ ਮੁਖੀਏ ਵੀਹ-ਪੱਚੀ ਤੋਂ ਘੱਟ ਨਹੀਂ ਹੋਣੇ। ਭਰ, ਡੂਮ, ਮੁਸਹਿਰ, ਗੋਂਡ, ਲੋਧੀ, ਅਹੀਰ, ਕੁਰਮੀ, ਕਾਛੀ। ਆਪਣੇ-ਆਪਣੇ ਹਥਿਆਰ ਲੈ ਕੇ ਉਹ ਚੰਦੇਲ ਗੜ੍ਹੀ ਤੋਂ ਨਿੱਕਲੇ ਅਤੇ ਸ਼ਕਤੇਸ਼ਗੜ੍ਹ ਵੱਲ ਚੱਲ ਪਏ।

ਰੱਜੁਕ ਨੇ ਪਹਿਰੇਦਾਰ ਨੂੰ ਬੁਲਾਇਆ, "ਮੈਂ ਤੁਹਾਡੇ ਰਾਜਾ ਦਾ ਸੈਨਾਪਤੀ ਹਾਂ। ਸਾਡਾ

ਇਕ ਰਾਜਹੰਸ ਵਰਗਾ ਸਫੈਦ ਘੋੜਾ ਤੁਹਾਡੀ ਘੋੜਸਾਲ ਵਿਚ ਬੱਝਿਆ ਹੋਇਆ ਹੋਵੇਗਾ।"

"ਉਹ ਤਾਂ ਕਾਸ਼ੀ ਦੇ ਯੁਵਰਾਜ ਗੋਵਿੰਦ ਦੇਵ ਦਾ ਹੈ", ਪਹਿਰੇਦਾਰ ਬੋਲਿਆ। "ਉਹਨਾ ਦੀ ਆਗਿਆ ਤੋਂ ਬਿਨਾਂ ਅਸੀਂ ਘੋੜਾ ਨਹੀਂ ਲਿਆ ਸਕਦੇ।"

"ਯੁਵਰਾਜ", ਰੱਜੁਕ ਬੋਲੇ, "ਇਹ ਚੰਦੇਲਾਂ ਦੇ ਸੈਨਕ ਹਨ। ਕਹੀ-ਸੁਣੀ ਗੱਲ ਉੱਤੇ ਭਰੋਸਾ ਨਹੀਂ ਕਰਦੇ। ਆਓ ਅਤੇ ਇਹਨਾਂ ਨੂੰ ਦਰਸ਼ਨ ਦਿਓ। ਘੋੜਾ ਤਦ ਹੀ ਮਿਲ ਸਕੇਗਾ।"

ਵਿੰਧਿਆਚਲ ਨੂੰ ਪਾਰ ਕਰਦੇ ਹੋਏ ਰੱਜੁਕ ਅਤੇ ਗੋਵਿੰਦ ਅਸ਼ਟਭੁਜਾ ਦੀ ਪਹਾੜੀ ਦੇ ਸਾਹਮਣੇ ਰੁਕ ਗਏ। ਪਹਿਰੇਦਾਰ ਦੇ ਘੋੜੇ ਉਤੇ ਗੋਵਿੰਦ ਸੀ ਅਤੇ ਰਿਪੁੰਜੈ ਉੱਤੇ ਰੱਜੁਕ।

"ਆਰੀਆ, ਇਹ ਤੁਹਾਥੋਂ ਡਰ ਗਿਆ ਲਗਦਾ ਹੈ। ਇਹਨੇ ਭੋਰਾ ਵੀ ਅੜੀ ਨਹੀ ਕੀਤੀ।"

"ਅੜੀਅਲ ਸਾਹਮਣੇ ਅੜੀ ਕਾਹਦੀ ?"

ਰੱਜੁਕ ਪੌੜੀਆਂ ਚੜ੍ਹਦੇ ਹੋਏ ਪਹਾੜੀ ਉੱਤੇ ਪੁੱਜੇ, "ਮਾਤਾ ਜੀ ! ਮਾਤਾ ਜੀ !"

ਕੋਈ ਉੱਤਰ ਨਹੀਂ।

ਤਦੇ ਮੰਦਰ ਦੇ ਅੰਦਰੋਂ ਇਕ ਵਣ-ਕੁੱਕੜ ਨਿਕਲਿਆ। ਮੰਦਰ ਦੇ ਮੰਡਪ ਦੇ ਸਾਹਮਣੇ ਗੰਗਾ ਸੀ ਅਤੇ ਦੋਵੇਂ ਪਾਸੇ ਵਿਕਟ ਪਹਾੜੀਆਂ। ਮੰਦਰ ਦੇ ਖੱਬੇ ਪਾਸੇ ਦੀ ਪਹਾੜੀ ਵਿਚ ਇਕ ਗੁਫਾ ਸੀ। ਮੰਦਰ ਦੀ ਚਾਰ-ਦੀਵਾਰੀ ਪਾਰ ਕਰ ਕੇ ਭਾਵ ਫਲਾਂਘ ਕੇ ਗੁਫ਼ਾ ਵਿਚ ਜਾਇਆ ਜਾ ਸਕਦਾ ਸੀ। ਪਰ ਪਤਾ ਨਹੀਂ ਇਹ ਗੱਲ ਸ਼ੀਲ ਭੱਦਰਾ ਮਾਂ ਨੂੰ ਚੰਗੀ ਲੱਗੇ ਜਾਂ ਨਾ ! ਆਰੀਆ ਰੱਜੁਕ ਨੇ ਖੱਬੀ ਕੰਧ ਉਲੰਘੀ ਅਤੇ ਹੱਥ ਨਾਲ ਪੱਥਰ ਫੜ-ਫੜ ਕੇ ਤੁਰਦਿਆਂ ਗੁਫਾ ਦੇ ਦੁਆਰ ਉੱਤੇ ਪੁੱਜ ਗਏ। ਉਹ ਜ਼ੋਰ-ਜ਼ੋਰ ਨਾਲ ਬੋਲੇ, "ਮਾਤਾ ਜੀ ! ਮਾਤਾ ਜੀ!"

"ਕੌਣ ?"

"ਮੈਂ ਹਾ ਗੋਪਾਲ ਭੱਟ ਦਾ ਸੇਵਕ।"

"ਆ ਜਾ।"

ਰੱਜੁਕ ਨੇ ਗੁਫ਼ਾ ਦੇ ਮੂੰਹ ਕੋਲੋਂ ਬਾਂਸ ਦਾ ਬਣਿਆ ਫਾਟਕ ਲਾਂਭੇ ਕੀਤਾ ਅਤੇ ਅੰਦਰ ਜਾਣ ਲਈ ਰਾਹ ਬਣਾ ਲਿਆ। ਉਹ ਕੁਝ ਸਮੇਂ ਲਈ ਉੱਥੇ ਹੀ ਖੜ੍ਹੇ ਰਹੇ।

"ਆ ਜਾ, ਬਈ", ਮਾਤਾ ਜੀ ਦੀ ਆਵਾਜ਼ ਆਈ।

ਆਰੀਆ ਰੱਜੁਕ ਨੇ ਗੁਫ਼ਾ ਵਿਚ ਪ੍ਰਵੇਸ਼ ਕੀਤਾ ਅਤੇ ਹਨੇਰੇ ਵਿਚ ਡੁੱਬੀ ਰਹਿਣ ਵਾਲੀ ਮਾਤਾ ਜੀ ਬਾਰੇ ਸੋਚਣ ਲੱਗੇ। ਤਦੇ ਕਪੂਰ ਦੀ ਟਿੱਕੀ ਬਲੀ ਅਤੇ ਆਰੀਆ ਰੱਜੁਕ ਨੇ ਮਾਤਾ ਜੀ ਨੂੰ ਅਤੇ ਸ਼ੀਲ ਭੱਦਰਾ ਨੇ ਰੱਜੁਕ ਨੂੰ ਦੇਖਿਆ।

"ਕੀ ਗੱਲ ਹੈ ਆਰੀਆ ਰੱਜੁਕ ?"

ਰੱਜੁਕ ਉਤੇ ਜਿਵੇਂ ਹਜ਼ਾਰਾਂ ਘੜੇ ਪਾਣੀ ਇਕੱਠਾ ਹੀ ਉਲਟ ਦਿੱਤਾ ਗਿਆ ਹੋਵੇ। ਅੰਦਰੇ-ਅੰਦਰ ਉਹਨਾਂ ਦੀ ਚੇਤਨਾ ਵਿਚ ਮੱਧਮ ਜਿਹੀ ਤਸਵੀਰ ਉੱਭਰ ਰਹੀ ਸੀ, ਜਿਵੇਂ ਉਹਨਾਂ ਨੇ ਸ਼ੀਲ ਭੱਦਰਾ ਨੂੰ ਕਿਤੇ ਦੇਖਿਆ ਹੋਵੇ। ਪਰ ਪਚਵੰਜਾ ਸਾਲ ਦੀ ਉਮਰ ਵਿਚ ਇਹ ਸੁਭਾਗ ਉਹਨਾਂ ਨੂੰ ਕਿਥੇ ਮਿਲਿਆ, ਕਦੋਂ ਮਿਲਿਆ, ਉਹ ਜਾਣ ਨਹੀਂ ਸਕੇ। ਮਾਤਾ ਜੀ ਨੇ ਉਹਨਾਂ ਨੂੰ ਬੁਲਾਇਆ, "ਰੱਜੁਕ !"

"ਆਗਿਆ, ਦੇਵੀ ! ਮੇਰੇ ਵਰਗੇ ਅਭਾਗੇ ਉੱਤੇ ਕਿਰਪਾ ਕਰੋ। ਇਸ ਨਿਮਾਣੇ ਨੇ ਤੁਹਾਨੂੰ ਕਿਤੇ ਦੇਖਿਆ ਹੈ। ਪਰ ਯਾਦ-ਸ਼ਕਤੀ ਅਸਫਲ ਹੋ ਰਹੀ ਹੈ, ਦੇਵੀ !"

"ਬੈਠ-ਬੈਠ। ਤੈਨੂੰ ਪੱਚੀ ਸਾਲ ਪਹਿਲਾਂ ਹੋਈਆਂ ਗੱਲਾਂ ਭੁੱਲ ਗਈਆਂ। ਕੀ ਤੈਨੂੰ ਯਾਦ ਨਹੀਂ ਕਿ ਪੱਚੀ ਸਾਲ ਪਹਿਲਾਂ ਕਾਸ਼ੀ ਦੇ ਕੇਦਾਰ ਘਾਟ ਤੋਂ ਥੋੜ੍ਹਾ ਜਿਹਾ ਹਟ ਕੇ ਇਕ ਕੁਟੀਆ ਵਿਚ ਤੂੰ ਆਇਆ ਕਰਦਾ ਸੀ, ਪਰਮ-ਭੱਟਾਰਕ ਵਿਦਿਆਧਰ ਦੇ ਨਾਲ ?"

ਏਨਾ ਸੁਣਨਾ ਸੀ ਕਿ ਰੱਜੁਕ ਗੋਡਿਆਂ-ਭਾਰ ਬੈਠਣ ਦੀ ਥਾਂ ਸ਼ੀਲ-ਭੱਦਰਾ ਦੇ ਚਰਨਾਂ ਵਿਚ ਢਹਿ ਹੀ ਪਿਆ, "ਦੇਵੀ, ਖਿਮਾ, ਖਿਮਾ !"

"ਝੱਲਿਆ, ਇਸ ਵਿਚ 'ਖਿਮਾ, ਖਿਮਾ' ਕੂਕਣ ਵਾਲੀ ਗੱਲ ਕਿਹੜੀ ਹੈ ! ਭੁੱਲਣਾ ਤਾਂ ਮਾਨਵਜਾਤੀ ਲਈ ਵਰਦਾਨ ਹੈ ! ਤੂੰ ਕਿੰਨੇ ਲੋਕਾਂ ਨੂੰ ਯਾਦ ਰਖਦਾ ਫਿਰੇਂਗਾ ? ਹਜ਼ਾਰ ? ਲੱਖ ? ਬੱਸ ਨਾ ? ਤੇਰੇ ਜੀਵਨ ਵਿਚ ਅਜਿਹੇ ਪਲ ਵੀ ਆਏ ਹੋਣਗੇ ਕਿ ਤੂੰ ਰੋ-ਰੋ ਕੇ ਰਾਤਾਂ ਬਿਤਾਈਆਂ ਹੋਣਗੀਆਂ। ਤੂੰ ਹੀ ਬੋਲ, ਜੇ ਤੈਨੂੰ ਭੁੱਲਣ ਦਾ ਵਰਦਾਨ ਪ੍ਰਾਪਤ ਨਾ ਹੁੰਦਾ ਤਾਂ ਕੀ ਤੂੰ ਇਸ ਤਰ੍ਹਾਂ ਖੜ੍ਹਾ ਹੋ ਸਕਦਾ ਸੀ ?"

"ਦੇਵੀ, ਜਾਂ ਤਾਂ ਮੈਂ ਕ੍ਰਿਤਘਣ ਹਾਂ ਜਾਂ ਫੇਰ ਮੇਰੇ ਪਤਿਤ ਦੇ ਭੁੱਲਣ ਕਾਰਨ ਰੁੱਸ ਕੇ ਤੁਸੀਂ ਕਦੀ ਮੈਨੂੰ ਯਾਦ ਨਹੀਂ ਕੀਤਾ !"

ਸ਼ੀਲ ਭੱਦਰਾ ਖਿੜ-ਖਿੜ ਹੱਸ ਪਈ। "ਤੂੰ ਦੱਸਣ ਆਇਆ ਹੈਂ ਮੈਨੂੰ ਕਿ ਕਲਚੁਰੀ ਕਰਨ ਦੇ ਆਤਮਘਾਤੀ ਘੋੜ-ਸਵਾਰ ਆਟਵਿਐ ਨਗਰ ਵਿਚ ਪ੍ਰਵੇਸ਼ ਕਰ ਚੁੱਕੇ ਹਨ। ਹੈ ਨਾ ?...ਇਕ ਵਾਰ ਜਦੋਂ ਵਿਦਿਆਧਰ ਆਏ ਸਨ, ਸਿਆਲੂ ਨਵਰਾਤਰ ਨੂੰ ਮੇਰੀ ਕੁਟੀਆ ਵਿਚ, ਉਹ ਤੇਰੇ ਨਾਲ ਹੀ ਆਏ ਸਨ। ਉਹ ਕੁਛ ਦਿਨਾ ਤੋਂ ਬਹੁਤ ਵਿਆਕੁਲ ਹੋ ਕੇ ਅਸ਼ਾਂਤ ਜੀਵਨ ਬਿਤਾ ਰਹੇ ਸਨ। ਮੈਂ ਉਹਨਾਂ ਨੂੰ ਕਿਹਾ ਸੀ ਕਿ 'ਰਾਜਾ, ਸਭ ਕੁਝ ਭੁੱਲ ਕੇ ਮੇਰੀ ਕੁਟੀਆ ਵਿਚ ਆਰਾਮ ਕਰ।' ਉਹ ਬੋਲੇ ਸਨ, 'ਸ਼ੀਲਾ, ਮੇਰੇ ਜੀਵਨ ਵਿਚ ਤਾਂ ਕੇਵਲ ਕੰਡੇ ਹੀ ਕੰਡੇ ਹਨ। ਮੈਂ ਜਿਸ ਰਾਹ ਵੀ ਤੁਰਾਂ, ਕਿੱਕਰਾਂ ਦੀ ਕਾਲੀ ਛਾਂ ਮੈਨੂੰ ਘੇਰ ਲੈਂਦੀ ਹੈ। ਇਸ ਵਾਰ ਕਾਸ਼ੀ ਇਸ ਲਈ ਆਇਆ ਸੀ ਕਿ ਗਾਂਗੇਅ ਦੇਵ ਨੂੰ ਚੰਗੀ ਤਰ੍ਹਾਂ ਦੱਸ ਦੇਵਾਂ ਕਿ ਉਹ ਦਿਨ ਭੁੱਲ ਗਏ ਜਦੋਂ ਇਸ ਅਭਾਗੇ ਦੇ ਚਰਨਾਂ ਵਿਚ ਬੈਠ ਕੇ ਤੂੰ ਅਤੇ ਧਾਰਾ ਦੇ ਅਧਿਪਤਿ ਭੋਜ ਨੇ ਸ਼ਿਸ਼ਾਂ ਵਾਂਗ ਪੂਜਾ ਕੀਤੀ ਸੀ ?'

"ਮੈਂ ਸਮਝਾਇਆ, 'ਤੂੰ ਕਿਉਂ ਇਹਨਾਂ ਸਾਧਾਰਨ ਬੰਦਿਆਂ ਨੂੰ ਸੁਧਾਰਨ ਦੀ ਜ਼ਿੰਮੇਵਾਰੀ ਚੁਕੀ ਫਿਰਦਾ ਹੈਂ, ਵਿਦਿਆ ? ਕੀ ਤੇਰੇ ਸਮਝਾਉਣ ਨਾਲ ਜਗਤ ਆਪਣੀ ਧੁਰੀ ਉੱਤੇ ਚੱਕਰ ਲਾਉਣਾ ਛੱਡ ਦੇਵੇਗਾ ? ਕੀ ਤੂੰ ਤੁਰਕਾਂ ਹੱਥੋਂ ਭਾਰਤ ਨੂੰ ਲਿਤਾੜੇ ਜਾਂਦਾ ਦੇਖਣਾ ਚਾਹੁੰਦਾ ਸੀ ? ਤੇਰੀ ਸਾਰੀ ਚੜ੍ਹਦੀ ਉਮਰ ਅਤੇ ਜਵਾਨੀ ਉੱਤਰਾਪਥ ਨੂੰ ਬਦੇਸੀਆਂ ਤੋਂ ਬਚਾਉਣ

ਵਿਚ ਬਤੀਤ ਹੋ ਗਈਆਂ। ਕੀ ਮਿਲਿਆ ਤੈਨੂੰ ? ਤੂੰ ਭਾਰਤ ਨੂੰ ਬਚਾ ਸਕਿਆ ? ਹਰ ਮਨੁੱਖ ਦੇ ਜੀਵਨ ਵਿਚ ਇਕ ਪਲ ਅਜਿਹਾ ਆਉਂਦਾ ਹੈ ਜੋ ਇਹ ਮੌਕਾ ਦਿੰਦਾ ਹੈ ਕਿ ਉਹ ਉਸ ਸਭ ਕੁਛ ਨੂੰ ਲਾਹ ਕੇ ਵਗਾਹ ਮਾਰੇ ਜੋ ਕੁਛ ਵੀ ਬੇਅਰਥ ਅਤੇ ਬੇਫ਼ਾਇਦਾ ਉਸ ਨਾਲ ਚਿੰਬੜਿਆ ਹੋਇਆ ਹੈ। ਤੁਸੀਂ ਜੇ ਕੁਛ ਕਹਿਣਾ ਚਾਹੁੰਦੇ ਹੋ ਤਾ ਯਾਦ ਰੱਖੋ ਕਿ ਜਨਮ-ਦਿਨ ਤੋਂ ਤੁਹਾਡੀ ਅੰਤਰ-ਚੇਤਨਾ ਉੱਤੇ ਜੋ ਅਗਿਆਨ ਦਾ ਗਲਾਫ਼ ਚੜ੍ਹਦਾ ਜਾ ਰਿਹਾ ਹੈ, ਉਹਨੂੰ ਚੀਰ ਕੇ ਟੁਕੜੇ-ਟੁਕੜੇ ਕਰ ਦਿਓ, ਤਾਂ ਜੋ ਮੋਹ ਨਾ ਰਹੇ। ਵਿਦਿਆ, ਤੈਨੂੰ ਮੋਹ ਹੈ। ਤੂੰ ਸੋਚਦਾ ਹੈਂ, ਭਾਰਤ ਦਾ ਭਵਿੱਖ ਬਣਾਉਣਾ ਤੇਰੀ ਉੱਤਰਦਾਇਤਾ ਹੈ, ਇਹ ਤੇਰਾ ਦੈਵੀ ਉਦੇਸ਼ ਹੈ, ਜੀਹਦੇ ਲਈ ਭਗਵਾਨ ਨੇ ਤੈਨੂੰ ਮਾਧਿਅਮ ਬਣਾਇਆ ਹੈ। ਇਹ ਸਭ ਹੰਕਾਰ ਹੈ, ਬਾਬਾ, ਹੰਕਾਰ ! ਇਹ ਸੋਚਣਾ ਛੱਡ ਦੇ। ਧਰਤੀ ਉੱਤੇ ਆਏ ਹੋ ਤਾ ਧਰਤੀ ਉੱਤੇ ਰਹੋ। ਬੇਅਰਥੇ ਜਾਗਦੇ ਸੁਫ਼ਨੇ ਦੇਖਣਾ ਬੰਦ ਕਰ ਦਿਓ।'

"ਵਿਦਿਆਧਰ ਗੰਭੀਰ ਹੋ ਗਏ ਸਨ। ਮੈਂ ਕਿਹਾ ਸੀ. 'ਤੂੰ ਮੇਰੀ ਚਟਾਈ ਉੱਤੇ ਸੌਂ ਜਾ।'

"ਉਹ ਬੋਲਿਆ ਸੀ, 'ਸ਼ੀਲਾ, ਮੈਨੂੰ ਨੀਂਦ ਨਹੀਂ ਆਉਂਦੀ।'

"ਅਸਲ ਵਿਚ ਵਿਦਿਆ ਚਾਹੁੰਦਾ ਸੀ ਕਿ ਕੋਈ ਉਹਦੇ ਅਭਿਮਾਨ ਨੂੰ ਦੁਲਾਰੇ। ਕੋਈ ਉਹਨੂੰ ਬੱਚੇ ਵਾਂਗ ਆਪਣੀ ਗੋਦ ਵਿਚ ਲੈ ਲਵੇ। ਉਹਨੂੰ ਕੇਵਲ ਇਕ ਤਾਂਘ ਸੀ ਕਿ ਕੋਈ ਉਹਦੇ ਦਗਦੇ ਹੋਏ ਮੱਥੇ ਉੱਤੇ ਵਾਤਸਲ-ਭਰੀਆਂ ਉਂਗਲਾਂ ਰੱਖ ਦੇਵੇ।" ਮਾਂ ਸ਼ੀਲਾ ਧਾਹਾਂ ਮਾਰ ਕੇ ਰੋ ਪਈ।

"ਠੀਕ ਵੀਹ ਸਾਲਾ ਮਗਰੋਂ ਵਿਦਿਆ ਦੀ ਮੌਤ ਹੋਈ। ਗੋਪਾਲ ਹੀ ਤਾਂ ਆਇਆ ਸੀ ਇਹ ਸਮਾਚਾਰ ਲੈ ਕੇ। ਮੁੰਨਿਆ ਹੋਇਆ ਸਿਰ, ਲਾਲ-ਲਾਲ ਨੇਤਰ ਅਤੇ ਧਾਰੀਂ-ਵਗਦੇ ਹੰਝੂ। ਮੈਂ ਆਪਣੀ ਕੁਟਿਆ ਵਿਚੋਂ ਨਿੱਕਲ ਕੇ ਕੇਦਾਰੇਸ਼ਵਰ ਘਾਟ ਉੱਤੇ ਗਈ। ਮੈਂ ਉਹਨੂੰ ਪਿੰਡਦਾਨ ਦਿੱਤਾ। ਆਪਣੇ ਹੰਝੂਆਂ ਨਾਲ ਤਰਪਣ ਕੀਤਾ। ਉਹ ਮੇਰੇ ਜੀਵਨ ਨਾਲ ਜੁੜਿਆ ਹੋਇਆ ਪਹਿਲਾ ਅਤੇ ਅੰਤਿਮ ਪੁਰਸ਼ ਸੀ।" ਯੋਗਿਨੀ ਸ਼ੀਲ ਭੱਦਰਾ ਦੀਆਂ ਮੱਧਮ ਹਿਝਕੀਆਂ ਦਾ ਕਾਂਬਾ ਰੱਜੁਕ ਦੇ ਕੰਨਾਂ ਨਾਲ ਟਕਰਾ ਰਿਹਾ ਸੀ।

"ਠੀਕ ਹੈ ਆਰੀਆ ਰੱਜੁਕ, ਤੁਹਾਥੋਂ ਮਿਲਿਆ ਸਮਾਚਾਰ ਮੈ ਥਾਂ-ਸਿਰ ਭੇਜਣ ਦਾ ਜਤਨ ਕਰਾਂਗੀ। ਤੁਸਾਂ ਗੁਫ਼ਾ ਦੇ ਖੱਬੇ ਜਾ ਕੇ ਉੱਤਰਨਾ, ਉਥੇ ਪੌੜੀਆਂ ਠੀਕ ਹਨ।"

ਰੱਜੁਕ ਉੱਠੇ ਅਤੇ ਬੋਲੇ, "ਭਗਵਤੀ, ਮੈਥੋਂ ਜੋ ਅਪਰਾਧ ਹੋਇਆ ਹੈ, ਖਿਮਾ ਕਰਨਾ।"

"ਇਹ ਅਪਰਾਧ ਸ਼ਬਦ ਬੜਾ ਵਚਿਤਰ ਹੈ, ਰੱਜੁਕ। ਤੂੰ ਸਮਝਦਾ ਹੈਂ ਕਿ ਤੇਰੇ ਮਨ ਨੂੰ ਜੇ ਮੈਂ ਨਹੀਂ ਸਮਝ ਰਹੀ ਹਾਂ ਜਾਂ ਜੇ ਮੈਨੂੰ ਲਗਦਾ ਹੈ ਕਿ ਮੇਰੇ ਮਨ ਨੂੰ ਤੂੰ ਨਹੀਂ ਸਮਝ ਰਿਹਾ, ਤਾਂ ਇਹ ਅਪਰਾਧ ਹੋਇਆ ? ਅਸਲ ਵਿਚ ਇਹ ਸ਼ਬਦਾਂ ਦੀ ਸੀਮਾ ਹੈ, ਵਤਸ। ਸ਼ਬਦ-ਸ਼ਕਤੀ ਤਾਂ ਅੰਤਰ-ਚੇਤਨਾ ਨੂੰ ਸਮਝ ਹੀ ਨਹੀਂ ਸਕਦੀ। ਦੋਵਾਂ ਦੇ ਸੁਭਾਅ ਵਿਚ ਫਰਕ ਹੈ। ਮਨ ਨੂੰ ਸ਼ਬਦਾਂ ਵਿਚ ਬੰਨ੍ਹਣਾ ਕਦੀ ਹੋਇਆ ਹੈ ਅੱਜ ਤੱਕ ?"

"ਦੇਵੀ ਜੇ ਦੋ ਪਲ ਦੀ ਕਿਰਪਾ ਕਰੋ, ਮੈਂ ਕਾਸ਼ੀ ਦੇ ਗਾਹੜਵਾਲ ਯੁਵਰਾਜ ਗੋਵਿੰਦ ਨੂੰ ਬੁਲਾ ਲਵਾਂ ?"

"ਕੀ ਕਰੇਂਗਾ ਬੁਲਾ ਕੇ, ਰੱਜੁਕ ? ਖ਼ੈਰ ਛੱਡ ਉਹਨੂੰ। ਤੂੰ ਸੁਨੈਨਾ ਨੂੰ ਠੁਕਰਾਇਆ ਸੀ ਕਿ ਉਹ ਤੈਨੂੰ ਸਮਝ ਨਹੀਂ ਸਕੀ। ਜੇ ਮੈਂ ਗੋਵਿੰਦ ਨੂੰ ਠੁਕਰਾ ਦੇਵਾਂ ਤਾਂ ਤੂੰ ਸੋਚੇਂਗਾ ਕਿ ਸ਼ੀਲ ਭੱਦਰਾ ਹੰਕਾਰੀ ਹੈ। ਅੱਛਾ ਬਾਬਾ, ਬੁਲਾ ਉਹਨੂੰ।"

ਰੱਜੁਕ ਨੇ ਅਸ਼ਟਭੁਜਾ ਮੰਦਰ ਤੋਂ ਉਤਰਨ ਵਾਲੀਆਂ ਪੌੜੀਆਂ ਕੋਲ ਖੜ੍ਹੇ ਹੋ ਕੇ ਗੋਵਿੰਦ ਨੂੰ ਆਵਾਜ਼ ਦਿੱਤੀ। ਗੋਵਿੰਦ ਨੇ ਅਸ਼ਟਭੁਜਾ ਮੰਦਰ ਦੇ ਮੰਡਪ ਵਿਚ ਖੜ੍ਹੇ ਰੱਜੁਕ ਨੂੰ ਦੇਖਿਆ। ਉਹ ਝਟਕੇ ਨਾਲ ਪੌੜੀਆਂ ਨੂੰ ਧੜਾਧੜ ਪਾਰ ਕਰਦਾ ਹੋਇਆ ਮੰਦਰ ਦੇ ਵਿਹੜੇ ਵਿਚ ਪਹੁੰਚ ਗਿਆ।

"ਇਧਰ ਆਓ, ਸਾਵਧਾਨ ਹੋ ਕੇ, ਯੁਵਰਾਜ।"

ਰੱਜੁਕ ਵਾਂਗ ਗੋਵਿੰਦ ਵੀ ਲਟਕਦੀਆਂ ਹੋਈਆਂ ਵੇਲਾਂ ਨੂੰ ਫੜ ਕੇ ਉਸ ਗੁਫ਼ਾ ਦੇ ਦੁਆਰ ਉੱਤੇ ਪਹੁੰਚ ਗਿਆ।

"ਆਵਾਂ, ਭਗਵਤੀ ?" ਰੱਜੁਕ ਨੇ ਪੁਛਿਆ।

"ਆ ਜਾ।"

ਰੱਜੁਕ ਗੋਵਿੰਦ ਦਾ ਹੱਥ ਫੜੀਂ ਗੁਫਾ ਵਿਚ ਚਲਿਆ ਗਿਆ। "ਅਸੀਂ ਪ੍ਰਨਾਮ ਕਰਦੇ ਹਾਂ, ਦੇਵੀ। ਮੇਰੇ ਨਾਲ ਨਰਪਤਿ ਚੰਦਰ ਦੇ ਪੋਤਰੇ ਯੁਵਰਾਜ ਗੋਵਿੰਦ ਹਨ।"

ਕਪੂਰ ਦੀ ਟਿੱਕੀ ਫੇਰ ਮੱਚੀ। ਇਕ ਪਲ ਸ਼ੀਲ ਭੱਦਰਾ ਗੋਵਿੰਦ ਨੂੰ ਦੇਖਦੀ ਰਹੀ। "ਕੀ ਜਾਣਨਾ ਚਾਹੁੰਦੇ ਹੋ, ਰੱਜੁਕ ?"

"ਕੁਛ ਵੀ ਨਹੀਂ, ਮਾ। ਤੁਸੀਂ ਜਦੋਂ ਤੱਕ ਵਿਦਮਾਨ ਹੋ, ਰੱਜੁਕ ਨਿਸਚਿੰਤ ਹੈ।"

"ਤੂੰ ਇਹ ਸਭ ਲੱਛੇਦਾਰ ਭਾਸ਼ਾ ਵਿਦਿਆ ਤੋਂ ਸਿੱਖੀ ਹੈ ?...ਅੱਜ ਤੋਂ ਇਹਦੇ ਜੀਵਨ ਵਿਚ ਗ੍ਰਹਿਆ ਦੀ ਚਾਲ ਠੀਕ ਹੋਈ ਹੈ। ਹੁਣ ਤੱਕ ਇਹਦੇ ਦਿਲ ਵਿਚ ਸਮਰਾਟ ਬਣਨ ਦਾ ਹੰਕਾਰ ਸੀ। ਕਿਉਂ ਬਈ ਬੱਚੇ, ਤੂੰ ਰਾਲਹਿ ਦਾ ਪੁੱਤਰ ਹੈਂ ਨਾ ?"

"ਹਾਂ ਦੇਵੀ।"

"ਕਹਿਣਾ ਉਹਨੂੰ ਮਦਨ ਦੀ ਸਿਹਤ ਇਕ-ਦੋ ਮਹੀਨਿਆਂ ਵਿਚ ਸੁਧਰਨ ਲੱਗੇਗੀ। ਹਾਂ, ਉਹ ਜੋ ਕੀਰਤ ਹੈ, ਜਾਣਦਾ ਹੈਂ ਉਹਨੂੰ ?"

"ਹਾਂ ਦੇਵੀ।"

"ਉਹ ਤੇਰੇ ਵਰਗੇ ਪਾਂਡੋਆਂ ਲਈ ਸ੍ਰੀ ਕ੍ਰਿਸ਼ਨ ਦਾ ਅਵਤਾਰ ਬਣ ਕੇ ਆਇਆ ਹੈ। ਤੇਰਾ ਸ਼ਾਸਨ ਤਾਂ ਪੰਜ ਪਾਂਡੋ ਚਲਾਉਂਦੇ ਹਨ ਨਾ ?"

"ਮੈਂ ਸਮਝਿਆ ਨਹੀਂ, ਦੇਵੀ ?"

"ਉਇ ਭਾਈ, ਗਾਹੜਵਾਲ ਰਾਜ ਦੀ ਰਾਖੀ ਲਈ ਜੋ ਪੰਚਾਇਤ ਬਣੀ ਹੈ, ਭਾਵ ਨਰਪਤਿ ਚੰਦਰ, ਤੇਰੀਆਂ ਦੋਵੇਂ ਮਾਤਾਵਾਂ, ਰੱਜੁਕ ਅਤੇ ਸਭ ਨੂੰ ਇਕ ਕਰ ਕੇ ਚੱਲਣ ਵਾਲਾ ਤੂੰ। ਤੂੰ ਮਦਨ ਨੂੰ ਕੱਢ ਕੇ ਬਾਹਰ ਕੀਤਾ ਹੈ। ਹੈ ਕਿ ਨਹੀਂ, ਵਤਸ ?"

"ਮੈਂ ਇਸ ਰੂਪ ਵਿਚ ਨਹੀਂ ਸੀ ਸੋਚਿਆ, ਮਾਂ", ਗੋਵਿੰਦ ਦੇ ਮਸਤਕ ਵਿਚ ਅਗਨੀ ਵਾਂਗ ਕੋਈ ਚੀਜ਼ ਘੁੰਮਣ ਲਗੀ। ਉਹ ਅਚਾਨਕ ਵੱਢੇ ਹੋਏ ਬਿਰਛ ਵਾਂਗ ਡਿੱਗਿਆ ਅਤੇ ਬੇਸੁਧ ਹੋ ਗਿਆ।

"ਰੱਜੁਕ. ਰੁਕੋ, ਕਪੂਰ ਬਾਲਦੀ ਹਾਂ।"

ਕਪੂਰ ਦੀ ਬਲਦੀ ਹੋਈ ਟਿੱਕੀ ਦੇ ਚਾਨਣ ਵਿਚ ਸ਼ੀਲ ਭੱਦਰਾ ਮਾਤਾ ਨੇ ਦੇਖਿਆ, ਗੋਵਿੰਦ ਮਰਿਆਂ ਵਾਂਗ ਪਿਆ ਸੀ। "ਇਸੇ ਲਈ ਮੈਂ ਲੋਕਾਂ ਨੂੰ ਗੁਫ਼ਾ ਵਿਚ ਪ੍ਰਵੇਸ਼ ਕਰਨ ਤੋਂ ਰੋਕਦੀ ਹਾਂ। ਜੋ ਧੁੱਪ ਵੀ ਨਹੀਂ ਸਹਿ ਸਕਦੇ. ਉਹਨਾਂ ਨੂੰ ਸੂਰਜ ਦੇ ਤੇਜ ਵੱਲ ਨਹੀਂ ਝਾਕਣਾ ਚਾਹੀਦਾ।"

"ਕਿਰਪਾ ਕਰੋ, ਦੇਵੀ।" ਰੱਜੁਕ ਨੇ ਹੱਥ ਜੋੜ ਦਿੱਤੇ। ਸ਼ੀਲ ਭੱਦਰਾ ਨੇ ਨੇੜੇ ਹੀ ਪਏ ਭਾਂਡੇ ਵਿਚੋਂ ਜਲ ਲੈ ਕੇ ਗੋਵਿੰਦ ਦੇ ਮੂੰਹ ਉੱਤੇ ਛਿੱਟੇ ਮਾਰੇ। ਗੋਵਿੰਦ ਨੇ ਅੱਖਾਂ ਖੋਲ੍ਹ ਦਿੱਤੀਆਂ, "ਦੇਵੀ, ਦੇਵੀ ਇਹ ਸਭ ਨਹੀਂ ਹੋਣਾ ਚਾਹੀਦਾ, ਮਾਤਾ ! ਮਾਤਾ, ਰੋਕੋ ਇਹ ਸਭ !"

"ਇਹਨੂੰ ਕੋਈ ਨਹੀਂ ਰੋਕ ਸਕਦਾ. ਗੋਵਿੰਦ !" ਸ਼ੀਲ ਭੱਦਰਾ ਨੇ ਕਿਹਾ, "ਮੈਂ ਵੱਧ ਤੋਂ ਵੱਧ ਏਨਾ ਕਰ ਸਕਦੀ ਹਾ ਕਿ ਜਦੋਂ ਤੱਕ ਗਿਆਨ-ਨੇਤਰਾਂ ਨਾਲ ਦੇਖਿਆ ਹੋਇਆ ਚਿੱਤਰ ਗੁਪਤ ਬਣਿਆ ਰਹੇਗਾ. ਤਦ ਤੱਕ ਇਹ ਘਟਨਾ ਨਹੀਂ ਵਾਪਰੇਗੀ।...ਅੱਛਾ ਰੱਜੁਕ !"

ਦੋਵੇਂ ਘੋੜੇ ਤੇਜ਼ੀ ਨਾਲ ਕਾਸ਼ੀ ਵੱਲ ਚੱਲ ਪਏ। ਆਟਵਿਐ ਜਨਪਦ ਦੀ ਰਾਜਧਾਨੀ ਕੋਲ ਉਹਨਾ ਲੋਕਾਂ ਨੇ ਦੋ ਸੌ ਘੋੜੇ ਕਤਾਰਾ ਵਿਚ ਖਲੋਤੇ ਦੇਖੇ। ਭਾਵੇਂ ਇਹ ਘੋੜੇ ਵਿਲੱਖਣ ਨਹੀਂ ਸਨ. ਪਰ ਇਹਨਾਂ ਨੂੰ ਬਹੁਤ ਚੰਗੀ ਤਰ੍ਹਾ ਚਾਰਾ ਅਤੇ ਭਿਉਂਤੇ ਹੋਏ ਛੋਲੇ ਖੁਆ-ਖੁਆ ਕੇ ਤਕੜੇ ਕੀਤਾ ਗਿਆ ਸੀ। ਸਭ ਘੋੜੇ ਧੁੱਪ ਵਿਚ ਚਮਕ ਰਹੇ ਸਨ।

"ਕੌਣ ਹੋ ਤੁਸੀਂ ਲੋਕ ?" ਘੋੜ-ਸਵਾਰ ਸੈਨਾ ਦਾ ਨਾਇਕ ਬੋਲਿਆ। "ਕੌਣ ਹੋ ਤੁਸੀਂ ?"

"ਮੈਂ ਨਰਪਿਤ ਚੰਦਰ ਦਾ ਸੇਵਕ ਹਾਂ। ਇਹ ਹਨ ਯੁਵਰਾਜ ਗੋਵਿੰਦ ਚੰਦਰ।"

"ਕੀ ਸਬੂਤ ਹੈ ਤੁਹਾਡੇ ਕੋਲ ?" ਸੈਨਾ-ਨਾਇਕ ਨਾਸਾ ਫੁਲਾ ਕੇ ਸਾਹ ਕਢਦਾ ਅਤੇ ਨਸ਼ਈਆ ਵਾਂਗ ਵਿਹਾਰ ਕਰਦਾ ਬੋਲਿਆ। "ਤੁਸੀਂ ਲੋਕ ਤਾਂ ਗੁਪਤਚਰ ਲਗਦੇ ਹੋ !"

"ਸੈਨਾ-ਨਾਇਕ", ਗੋਵਿੰਦ ਨੇ ਤਲਵਾਰ ਖਿੱਚ ਲਈ. "ਤੂੰ ਕਰਨ ਦੇਵ ਦਾ ਨੌਕਰ ਹੈਂ। ਜੇ ਕਾਸ਼ੀ ਦੇ ਨਰਪਤਿ ਚੰਦਰ ਨਾਲ ਕਰਨ ਦੇ ਪਿਤਾ ਗਾਂਗੇਅ ਦੇਵ ਨੇ ਜੋ ਸੰਧੀ ਕੀਤੀ ਸੀ, ਉਹਨੂੰ ਤੋੜਨਾ ਹੀ ਤੇਰਾ ਮਨੋਰਥ ਹੈ. ਤਾਂ ਅਸੀਂ ਤਿਆਰ ਹਾਂ। ਪਰ ਇਹ ਨਾ ਭੁੱਲਣਾ ਕਿ ਮਹਾਂ-ਸ਼ਿਵਰਾਤਰੀ ਨੂੰ ਦੁਪਹਿਰੇ ਹੋਣ ਵਾਲਾ ਚਕਰਵਰਤੀ ਸਮਾਰੋਹ ਮੇਰੀ ਪਰਜਾ ਸ੍ਵੀਕਾਰ ਨਹੀਂ ਕਰੇਗੀ। ਅਸੀਂ ਸ਼ਾਂਤੀ-ਪ੍ਰੇਮੀ ਹਾ। ਇਹਦਾ ਅਰਥ ਇਹ ਵੀ ਨਹੀਂ ਕਿ ਤੇਰੇ ਵਰਗੇ ਤੁੱਛ ਲੋਕਾਂ ਦੀ ਧੌਂਸ ਸਹਿੰਦੇ ਰਹੀਏ।"

ਏਨੇ ਨੂੰ ਕੁਛ ਸੈਨਾ-ਨਾਇਕ ਨੇੜੇ ਆ ਗਏ। "ਆਰੀਆ. ਇਹ ਕਾਸ਼ੀ ਦੇ ਯੁਵਰਾਜ ਗੋਵਿੰਦ ਚੰਦਰ ਹਨ। ਇਹਨਾਂ ਦੇ ਨਾਲ ਜੋ ਵਿਅਕਤੀ ਹਨ. ਉਹ ਹਨ ਆਦਰਯੋਗ ਆਰੀਆ ਰੱਜੁਕ ਗਾਹੜਵਾਲ। ਨੀਤੀਆਂ. ਯੁੱਧਾ ਦੇ ਅਨਮੋਲ ਅਨੁਭਵਾਂ ਨਾਲ ਵਰੋਸਾਏ ਹੋਏ। ਇਹਨਾਂ ਨਾਲ ਝਗੜਾ ਨਹੀਂ ਹੋਣਾ ਚਾਹੀਦਾ।"

ਦੱਖਣੀ ਸੈਨਾ-ਨਾਇਕ ਅਮੋਘ ਵੀਰੱਪਾ ਮੁਸਕਰਾਇਆ. "ਤੁਹਾਨੂੰ ਆਪਣੀ ਪਛਾਣ ਦੱਸ

ਦੇਣੀ ਚਾਹੀਦੀ ਸੀ, ਆਰੀਆ ਰੱਜੁਕ। ਤੁਸੀਂ ਸਾਡੇ ਕੁਚੱਜੇ ਵਿਹਾਰ ਨੂੰ ਖਿਮਾ ਕਰਨਾ।"

ਰੱਜੁਕ ਪਹਿਲਾਂ ਵਾਂਗ ਹੀ ਗੰਭੀਰ ਬਣੇ ਖੜ੍ਹੇ ਰਹੇ।

"ਤੁਸੀਂ ਜਾ ਸਕਦੇ ਹੋ, ਯੁਵਰਾਜ।"

"ਧੰਨਵਾਦ!" ਗੋਵਿੰਦ ਨੇ ਲਗਾਮ ਨੂੰ ਝਟਕਾ ਦਿੱਤਾ ਅਤੇ ਦੋਵੇਂ ਘੋੜੇ ਚਰਣਾਦਰੀ ਦੁਰਗ ਵੱਲ ਭੱਜ ਪਏ।

ਰਾਹ ਦੀ ਰੋਕ ਹਟਾਏ ਜਾਣ ਦੀ ਉਡੀਕ ਹੁੰਦੀ ਰਹੀ। ਸ਼ਾਇਦ ਪੁਰਾਣੇ ਸੈਨਕ ਹਟਾ ਦਿੱਤੇ ਗਏ ਸਨ। ਗੋਵਿੰਦ ਬੋਲਿਆ, "ਕੌਣ ਹੈ ? ਕੌਣ ਹੈ ਇਥੇ ?"

ਝੁੱਗੀ ਵਿਚੋਂ ਸੈਨਕ ਵੇਸ ਵਿਚ ਇਕ ਨੌਜਵਾਨ ਬਾਹਰ ਆ ਕੇ ਬੋਲਿਆ, "ਤੁਸੀਂ ਪੁਲ ਪਾਰ ਕਰਨ ਲਈ ਚਾਂਦੀ ਦਾ ਇਕ ਕਾਰਸ਼ਾਪਣ ਦੇ ਕੇ ਆਗਿਆ-ਪੱਤਰ ਲੈ ਲਵੋ। ਅੱਜ ਤੋਂ ਰਾਜੇਸ਼ਵਰ ਕਰਨ ਦੇਵ ਦੇ ਹੁਕਮ ਅਨੁਸਾਰ ਇਹ ਸੇਤੂ ਆਗਿਆ-ਪੱਤਰ ਤੋਂ ਬਿਨਾਂ ਪਾਰ ਕਰਨਾ ਮਨਾਹ ਹੈ।"

ਰੱਜੁਕ ਨੇ ਰਿਪੁੰਜੈ ਨੂੰ ਅੱਡੀ ਲਾਈ, "ਚਲੋ ਗੋਵਿੰਦ।" ਦੋਵੇਂ ਗੰਗਾ ਦੇ ਪੂਰਬੀ ਤੱਟ ਤੋਂ ਰਾਜਘਾਟ ਲਈ ਤੁਰ ਪਏ।

ਗਾਹੜਵਾਲ ਦੁਰਗ ਦੀ ਡਿਉਢੀ ਦੇ ਸਾਹਮਣੇ ਪਹਿਰੇਦਾਰਾਂ ਨੇ ਉਹਨਾਂ ਦੇ ਘੋੜਿਆਂ ਦੀਆਂ ਲਗਾਮਾਂ ਫੜ ਲਈਆਂ। ਦੋਵੇਂ ਬਾਹਰਲੇ ਕਮਰੇ ਵਿਚ ਬੈਠ ਗਏ।

"ਕੁਛ ਸਮਝੇ ਯੁਵਰਾਜ ਤੁਸੀਂ ?"

"ਨਹੀਂ ਆਰੀਆ। ਮੈਂ ਏਨਾ ਤਾਂ ਸਮਝ ਗਿਆ ਕਿ ਕਰਨ ਨੇ ਸਾਨੂੰ ਅਪਮਾਨਿਤ ਕਰਨ ਲਈ ਫੰਧੇ ਕਸ ਦਿੱਤੇ ਹਨ, ਪਰ ਮੈਂ ਤੁਹਾਥੋਂ ਇਸ ਘਟਨਾ ਦੀ ਵਿਆਖਿਆ ਸੁਣਨ ਲਈ ਉਤਾਵਲਾ ਹਾਂ।"

"ਹੁਣ ਸਮਾਂ ਬਹੁਤ ਘੱਟ ਰਹਿ ਗਿਆ ਹੈ, ਯੁਵਰਾਜ। ਅਸੀਂ, ਚਾਹੇ ਕਾਰਨ ਜੋ ਵੀ ਰਿਹਾ ਹੋਵੇ, ਨਿਸਚਿੰਤ ਸੌਂ ਰਹੇ ਹਾਂ। ਕਰਨ ਦੇ ਆਤਮਘਾਤੀ ਘੋੜ-ਸਵਾਰ ਜੁਝੌਤੀ ਨੂੰ ਲਿਤਾੜਦੇ ਹੋਏ ਕਾਲੰਜਰ, ਖਰਜੁਰਵਾਹ ਅਤੇ ਮਹੋਬਾ ਨੂੰ ਤਹਿਸ਼-ਨਹਿਸ਼ ਕਰ ਦੇਣ ਦੇ ਉਦੇਸ਼ ਨਾਲ ਵਧੇ ਜਾ ਰਹੇ ਹਨ। ਸਾਡੇ ਕੋਲ ਨਾ ਘੋੜੇ ਹਨ, ਨਾ ਪੈਦਲ ਸੈਨਕ। ਅਸੀਂ ਪਿਛਲੇ ਪੰਦਰਾਂ ਸਾਲਾਂ ਤੋਂ ਹੱਥ ਉੱਤੇ ਹੱਥ ਧਰੀਂ ਬੈਠੇ ਹਾਂ। ਸਾਨੂੰ ਵਿਸ਼ਵਾਸ ਹੈ ਕਿ ਦੇਵਾਧਿਦੇਵ ਅਵਿਮੁਕਤੇਸ਼ਵਰ ਸਾਡੀ ਰਾਖੀ ਕਰਨਗੇ। ਯੁਵਰਾਜ, ਮੈਂ ਇਹ ਵੀ ਜਾਣਦਾ ਹਾਂ ਕਿ ਦੇਵਤਾ ਕੀ ਹੁੰਦਾ ਹੈ, ਕੀ ਕਰ ਸਕਦਾ ਹੈ। ਤੁਹਾਡੇ ਮਨ ਨੂੰ ਠੇਸ ਨਾ ਲੱਗੇ, ਇਸ ਲਈ ਮੈਂ ਬਹੁਤ ਸੰਭਲ ਕੇ ਕਹਿ ਰਿਹਾ ਹਾਂ ਕਿ ਗਾਹੜਵਾਲ ਵੰਸ਼ ਅਜਿਹੇ ਸੰਕਟ ਵਿਚ ਪੈਂਦਾ ਜਾ ਰਿਹਾ ਹੈ ਜਿਹੋ ਜਿਹਾ ਪਹਿਲਾਂ ਕਦੀ ਦੇਖਣ-ਸੁਣਨ ਵਿਚ ਨਹੀਂ ਆਇਆ। ਮਹਾਂ-ਸ਼ਿਵਰਾਤਰੀ ਨੂੰ ਦੁਪਹਿਰੇ ਕਰਨ ਆਪਣੇ ਸਪਤਮ ਚਕਰਵਰਤੀ ਹੋਣ ਦਾ ਐਲਾਨ ਕਰੇਗਾ। ਇਸ ਲਈ ਉਹਨੇ ਆਤਮਘਾਤੀ ਘੋੜ-ਸਵਾਰਾਂ ਦੇ ਦਲ ਨੂੰ ਜੁਝੌਤੀ ਵੱਲ ਧੱਕ ਦਿੱਤਾ ਹੈ ਕਿ ਜਿਵੇਂ ਵੀ ਹੋਵੇ, ਕਾਲੰਜਰ ਨੂੰ ਤੋੜ ਦਿਓ ਤਾਂ ਜੋ ਮਹੀਨੇ-ਭਰ ਵਿਚ ਘੱਟੋ-ਘੱਟ ਅੱਧੀ ਸੈਨਾ ਕਾਸ਼ੀ ਆ ਜਾਵੇ। ਉਹਨੇ ਆਪਣੇ ਅਧੀਨ ਹੋਏ ਨਰੇਸ਼ਾਂ ਨੂੰ ਦਿਖਾਉਣਾ ਹੈ ਕਿ ਠਾਠ-ਬਾਠ ਕੀ ਹੁੰਦਾ ਹੈ, ਪ੍ਰਤਾਪ ਕੀ ਹੁੰਦਾ ਹੈ ਅਤੇ ਪਰਜਾ ਕੀ ਹੁੰਦੀ ਹੈ।"

"ਆਓ ਆਰੀਆ, ਅੱਜ ਸਾਡੀ ਪੰਚਾਇਤ ਦੀ ਸੰਕਟ-ਕਾਲੀ ਬੈਠਕ ਹੋਵੇਗੀ। ਮੈਂ ਸਾਰਾ ਪ੍ਰਬੰਧ ਕਰ ਕੇ ਹੁਣੇ ਹੀ ਆਉਂਦਾ ਹਾਂ। ਭੁੱਖ ਤਾਂ ਲੱਗੀ ਹੀ ਹੋਵੇਗੀ, ਆਰੀਆ ? ਮੈਂ ਹੁਣੇ ਦਾਸੀ ਨੂੰ ਭੇਜਦਾ ਹਾਂ।"

ਰੱਜੁਕ ਤਖ਼ਤਪੋਸ਼ ਉਤੇ ਵਿਛੀ ਊਨੀ ਚਾਦਰ ਉੱਤੇ ਸਿਰਹਾਣੇ ਦੇ ਸਹਾਰੇ ਲੰਮੇ ਪੈ ਗਏ। ਉਹਨਾਂ ਦੇ ਦਿਲ ਵਿਚ ਅਜਿਹੀ ਚੱਕ-ਥੱਲ ਪਹਿਲਾਂ ਕਦੀ ਨਹੀਂ ਸੀ ਹੋਈ। ਇਹ ਸਭ ਕਿਉਂ ਹੋ ਰਿਹਾ ਹੈ ? ਮਾਂ ਸ਼ੀਲ ਭੱਦਰਾ ਨੇ ਕਿਹਾ ਸੀ, "ਤੂੰ ਸੁਨੈਨਾ ਨੂੰ ਠੁਕਰਾਇਆ ਸੀ ਕਿ ਉਹ ਤੈਨੂੰ ਸਮਝ ਨਹੀਂ ਸਕੀ। ਜੇ ਮੈਂ ਗੋਵਿੰਦ ਨੂੰ ਠੁਕਰਾ ਦੇਵਾਂ ਤਾਂ ਤੂੰ ਸੋਚੇਂਗਾ ਕਿ ਸ਼ੀਲ ਭੱਦਰਾ ਹੰਕਾਰੀ ਹੈ।" ਰੱਜੁਕ ਅੱਖਾਂ ਬੰਦ ਕਰ ਕੇ ਕਿਸੇ ਦੂਜੇ ਸੰਸਾਰ ਦੀ ਯਾਤਰਾ ਕਰ ਰਹੇ ਸਨ। ਸੁਨੈਨਾ ਇਕ ਪੇਂਡੂ ਰਾਜਪੂਤ ਕੁੜੀ ਸੀ। ਉਹ ਆਪਣੇ ਆਪ ਉੱਤਰਾਪਥ ਦੇ ਕੂਟਨੀਤੀਵਾਨਾਂ ਦਾ ਸ਼ੂਮਣੀ ਸਮਝਣ ਵਾਲੇ ਰੱਜੁਕ ਦੀ ਸਹਿਭਾਗਨੀ ਨਹੀਂ ਬਣ ਸਕੀ। ਉਹਨੇ ਸਭ ਸੰਬੰਧ ਤੋੜ ਲਏ। ਉਹ ਕੰਤਿਤ ਦੇ ਪੁਰਾਣੇ ਘਰ ਵਿਚ ਇਕੱਲੀ ਰਹਿੰਦੀ ਸੀ। ਰੱਜੁਕ ਕੋਲ ਸਮਾਂ ਨਹੀਂ ਸੀ ਕਿ ਉਹ ਉਹਨੂੰ ਮਿਲਣ ਜਾਣ। ਕਿੰਨੀ ਸੂਈ-ਮੁਖ ਬਾਣ ਵਰਗੀ ਸੀ ਉਹ ਮੁਸਕਰਾਹਟ ! ਮਾਤਾ ਸ਼ੀਲ ਭੱਦਰਾ ਨੇ ਸੁਨੈਨਾ ਦੀ ਯਾਦ ਜਗਾ ਕੇ ਰੱਜੁਕ ਦੇ ਮਨ-ਮਸਤਕ ਉੱਤੇ ਅਜਿਹਾ ਵਾਰ ਕੀਤਾ ਕਿ ਉਹ ਚੁਭੇ ਹੋਏ ਕੰਡੇ ਨੂੰ ਜਿਉਂ-ਜਿਉਂ ਖਿਚਦੇ ਹਨ, ਪੀੜ ਵਧਦੀ ਹੀ ਜਾਂਦੀ ਹੈ। ਕੀ ਰੱਜੁਕ ਨੇ ਸੁਨੈਨਾ ਨੂੰ ਦੋਸ਼ੀ ਆਖ ਕੇ ਅਨਿਆਂ ਨਹੀਂ ਕੀਤਾ ? ਭੰਗ ਅਤੇ ਅਰਕ ਦੇ ਨਸ਼ੇ ਨੇ ਉਹਨਾਂ ਨੂੰ ਏਨੀ ਬੁੱਧੀ ਦੇ ਯੋਗ ਵੀ ਨਹੀਂ ਰਹਿਣ ਦਿੱਤਾ ਕਿ ਉਹ ਆਪਣੇ ਰਖਿਅਕ ਚੰਦਰ ਅਤੇ ਆਪਣੀ ਰੱਖਿਆ-ਅਧੀਨ ਸੁਨੈਨਾ ਵਿਚ ਫ਼ਰਕ ਕਰ ਸਕਣ ! ਉਹਨਾਂ ਨੇ ਇਕ ਸੁਫ਼ਨੇ ਨੂੰ ਨਿਸ਼ਾਨਾ ਬਣਾ ਕੇ ਸੁਨੈਨਾ ਵੱਲ ਵਿਸ਼ੈਲਾ ਤੀਰ ਛੱਡ ਦਿੱਤਾ। "ਦੇਵੀ ਪਛਤਾਏਂਗੀ"—ਇਹ ਰੱਜੁਕ ਦੇ ਕਰੋਧ ਦਾ ਸਿਖਰੀ ਬਿੰਦੂ ਸੀ। ਕੀ ਪਤੀ ਵਲੋਂ ਕੀਤੇ ਗਏ ਅਪਮਾਨ ਨੂੰ ਸਹਿ ਜਾਣਾ ਹੀ ਆਰੀਆ ਨਾਰੀ ਦੇ ਯੋਗ ਆਚਰਨ ਹੈ ? ਸੁਨੈਨਾ ਨੇ ਜੋ ਕੁਝ ਕੀਤਾ, ਕੀ ਉਹ ਨਾਰੀ ਲਈ ਸੁਭਾਵਿਕ ਅਟੱਲ ਪ੍ਰਕਿਰਿਆ ਨਹੀਂ ਹੈ ?

"ਸੁਨੈਨਾ ਸਤੀ ਸੀ, ਆਰੀਆ ਰੱਜੁਕ", ਵਿਦਿਆਧਰ ਦੇਵ ਦੀ ਆਵਾਜ਼ ਸੀ। ਦਿਲ ਦੇ ਕਿਸ ਕੋਨੇ ਤੋਂ ਉਠ ਰਹੀ ਸੀ ਇਹ ਆਵਾਜ਼ ? "ਸੁਨੈਨਾ ਨੇ ਤੇਰੇ ਹਿਤੈਸ਼ੀਆਂ ਦੇ ਵਿਹਾਰ ਨੂੰ ਆਪਣਾ ਅਪਮਾਨ ਸਮਝ ਕੇ ਆਪਣੇ ਆਪ ਨੂੰ ਦਕਸ਼-ਯੱਗ ਦੇ ਹਵਨ-ਕੁੰਡ ਵਿਚ ਸੁੱਟ ਦਿੱਤਾ।" ਮਾਂ ਸ਼ੀਲ ਭੱਦਰਾ ਕਹਿ ਰਹੀ ਸੀ, "ਜੇ ਮੈਂ ਗੋਵਿੰਦ ਨੂੰ ਠੁਕਰਾ ਦੇਵਾਂ ਤਾਂ ਤੂੰ ਸੋਚੇਂਗਾ ਕਿ ਸ਼ੀਲ ਭੱਦਰਾ ਹੰਕਾਰੀ ਹੈ।"

ਸੁਨੈਨਾ ਦੇ ਪੱਖ ਨੂੰ, ਉਹਦੇ ਵਿਹਾਰ ਨੂੰ ਅੱਜ ਤੱਕ ਕਿਸੇ ਨੇ ਇਸ ਢੰਗ ਨਾਲ ਨਹੀਂ ਦੇਖਿਆ। "ਕੀ ਮੈਂ ਸੱਚ-ਮੁੱਚ ਹੰਕਾਰੀ ਹਾਂ ? ਕੀ ਜੀਵਨ ਦੇ ਦੁਪਹਿਰੇ ਵਿਚ ਮੈਨੂੰ ਛੱਡ ਕੇ ਜਾਣ ਵਾਲੀ ਸੁਨੈਨਾ ਨਿਰਦੋਸ਼ ਸੀ ?" ਰੱਜੁਕ ਤਾਂ ਏਨਾ ਵੀ ਨਹੀਂ ਕਰ ਸਕਿਆ ਕਿ ਅਗਨੀ-ਕੁੰਡ ਵਿਚ ਮੱਚੀ ਹੋਈ ਉਹਦੀ ਲਾਸ਼ ਨੂੰ ਮੋਢੇ ਉੱਤੇ ਰੱਖ ਕੇ ਕਾਸ਼ੀ ਤੱਕ ਜਾ ਸਕਦਾ। ਉਹ ਆਪਣੇ ਆਪ ਨੂੰ ਸ਼ਿਵ-ਭਗਤ ਸਮਝਦਾ ਹੈ, ਪਰ ਸ਼ਿਵ ਸੰਪੂਰਨ ਬ੍ਰਹਿਮੰਡ

ਵਿਚ ਸਤੀ ਦੀ ਮੱਚੀ ਹੋਈ ਲਾਸ਼ ਲੈ ਕੇ ਪਾਗਲਾਂ ਵਾਂਗ ਘੁੰਮਦੇ ਰਹੇ। ਆਪਣੇ ਆਪ ਨੂੰ ਸਥਿਰ ਸਮਝਣ ਵਾਲਾ ਰੱਜੁਕ ਕਿੰਨਾ ਪਖੰਡੀ ਹੈ ! ਆਪਣੇ ਆਪ ਨੂੰ ਨਿਰਵੰਸ਼ੀ ਸਮਝਣ ਵਾਲੇ, ਆਪਣੇ ਆਪ ਨੂੰ ਅਤ੍ਰਿਪਤ ਪ੍ਰੇਤ ਮੰਨਣ ਵਾਲੇ ਰੱਜੁਕ ਦੇ ਅੰਦਰ ਕਿੰਨਾ ਵੱਡਾ ਛਲ-ਕਪਟ ਹੈ !

"ਆਰੀਆ !" ਦਾਸੀ ਨੇ ਆਵਾਜ਼ ਦਿੱਤੀ।

ਰੱਜੁਕ ਉੱਠ ਕੇ ਬੈਠ ਗਏ, "ਕਿਉਂ ਬੇਟੀ ਦਕਸ਼ਿਨਾ, ਖ਼ੁਸ਼ ਹੈਂ ਨਾ ?"

"ਕਿਰਪਾ ਹੈ, ਆਰੀਆ। ਮੈਂ ਇਕ ਬੇਨਤੀ ਲੈ ਕੇ ਆਈ ਹਾਂ।"

"ਬੋਲ।"

"ਰਾਜਕੁਮਾਰੀ ਗੋਮਤੀ ਤੁਹਾਨੂੰ ਹੁਣੇ ਮਿਲਣਾ ਚਾਹੁੰਦੇ ਹਨ।"

"ਤਾਂ ਲੈ ਚੱਲ ਇਹ ਸਭ ਕੁਛ ਉਸੇ ਦੇ ਕਮਰੇ ਵਿਚ। ਉਥੇ ਹੀ ਗੱਲਾਂ ਵੀ ਕਰ ਲਵਾਂਗੇ ਅਤੇ ਜਲ-ਪਾਣ ਵੀ।"

ਦਾਸੀ ਭਜਦੀ ਹੋਈ ਆਈ ਅਤੇ ਗੋਮਤੀ ਨੂੰ ਬੋਲੀ, "ਰਾਜਕੁਮਾਰੀ, ਉਹ ਆ ਰਹੇ ਹਨ। ਉਹਨਾਂ ਨੇ ਕਿਹਾ ਹੈ ਕਿ ਜਲ-ਪਾਣ ਵੀ ਉਥੇ ਹੀ ਲੈ ਚੱਲ।"

ਆਰੀਆ ਰੱਜੁਕ ਗੋਮਤੀ ਦੇ ਕਮਰੇ ਵਿੱਚ ਪੁੱਜੇ। ਗੋਮਤੀ ਦੇ ਚਿਹਰੇ ਉੱਤੇ ਸੋਨੇ ਦੀ ਆਭਾ ਦੀ ਥਾਂ ਕਾਲਿਮਾ ਦੇਖ ਕੇ ਉਹਨਾਂ ਦਾ ਦਿਲ ਚੀਰਿਆ ਗਿਆ।

"ਦਕਸ਼ਿਨਾ !" ਉਹਨਾਂ ਨੇ ਆਵਾਜ਼ ਦਿੱਤੀ।

"ਆਈ ਆਰੀਆ।"

"ਕੋਈ ਮੈਨੂੰ ਬੁਲਾਵੇ ਤਾਂ ਉਹਨੂੰ ਬਾਹਰਲੇ ਕਮਰੇ ਵਿੱਚ ਬਿਠਾਉਣਾ। ਤੂੰ ਉਥੇ ਹੀ ਚੱਲ।"

"ਅੱਛਾ, ਆਰੀਆ।"

"ਗੋਮਤੀ, ਤੂੰ ਬੀਮਾਰ ਹੈਂ ਬੇਟੀ ?"

ਗੋਮਤੀ ਹਿਝਕੀਆਂ ਲੈ-ਲੈ ਰੋਣ ਲੱਗੀ, "ਪਿਤਾ-ਸਰੂਪ, ਮੈਂ ਕੇਵਲ ਇਕ ਸਵਾਲ ਪੁੱਛਣਾ ਚਾਹੁੰਦੀ ਹਾਂ। ਜੇ ਠੀਕ ਸਮਝੋ, ਉੱਤਰ ਦੇ ਦੇਣਾ। ਨਾਵਾਜਬ ਲੱਗੇ ਤਾਂ ਭੁੱਲ ਜਾਣਾ।" ਗੋਮਤੀ ਚੁੱਪ ਹੋ ਗਈ।

"ਬੋਲ ਬੇਟੀ", ਰੱਜੁਕ ਨੇ ਕਿਹਾ।

"ਕੀ ਉਹਨਾਂ ਨੂੰ ਬਹੁਤ ਸੱਟ ਲੱਗੀ ਹੈ ?" ਗੋਮਤੀ ਨੇ ਲਾਜ ਨਾਲ ਗਰਦਨ ਝੁਕਾ ਲਈ।

"ਤੂੰ ਰਾਜਾ ਬਾਰੇ ਪੁੱਛ ਰਹੀ ਹੈਂ ਨਾ ?"

"ਹਾਂ।"

"ਕੀ ਪਾਰਸ ਨੇ ਇਹ ਸਭ ਸੁਬੋਧ ਦੇਵ ਨੂੰ ਨਹੀਂ ਦੱਸਿਆ ?"

"ਦੱਸਿਆ ਹੋਵੇਗਾ, ਪਰ ਮੈਨੂੰ ਤਾਂ ਕੇਵਲ ਏਨਾ ਹੀ ਪਤਾ ਹੈ ਕਿ ਪ੍ਰਚੰਡ ਘਾਇਲ ਹੋ ਗਿਆ ਹੈ।"

"ਬੇਟੀ, ਇਹ ਝੂਠੀ ਵਡਿਆਈ ਨਹੀਂ, ਅੱਖੀਂ ਦੇਖਿਆ ਹੋਇਆ ਦ੍ਰਿਸ਼ ਹੈ। ਪਾਰਸ ਨੂੰ

ਚੋਟੀ ਤੋਂ ਡਿਗਦਾ ਦੇਖ ਕੇ ਸੈਨਾਪਤੀ ਦੀ ਬੇਨਤੀ ਨੂੰ ਠੁਕਰਾਉਂਦਿਆਂ ਰਾਜਾ ਨੇ ਪ੍ਰਚੰਡ ਦੀ ਲਗਾਮ ਨੂੰ ਝਟਕਾ ਦਿੱਤਾ ਅਤੇ ਪ੍ਰਚੰਡ ਚੰਦਰਲੇਖਾ ਪਹਾੜੀ ਨੂੰ ਲੰਘ ਗਿਆ।"

"ਹਾਂ ਆਰੀਆ, ਇਹ ਸਭ ਕੁਝ ਦੱਸਿਆ ਗਿਆ ਸੀ ਮੈਨੂੰ !" ਗੋਮਤੀ ਨੇ ਕਿਹਾ, "ਜਿਸ ਪਥਰੀਲੀ ਘਾਟੀ ਵਿੱਚ ਡਿੱਗ ਕੇ ਪਾਰਸ ਦਾ ਘੋੜਾ ਮਰ ਗਿਆ, ਉਸ ਵਿੱਚ ਪ੍ਰਚੰਡ ਨਾਲ ਡਿੱਗਣ ਮਗਰੋਂ ਕੀ ਉਹ ਬਿਲਕੁਲ ਠੀਕ-ਠਾਕ ਬਾਹਰ ਆ ਗਏ ਹੋਣਗੇ ?"

"ਜਦੋਂ ਤੱਕ ਪਾਰਸ ਉਥੇ ਸੀ, ਤੇ ਉਹੋ ਇਕ-ਮਾਤਰ ਦਰਸ਼ਕ ਵੀ ਹੈ, ਪ੍ਰਚੰਡ ਤੋਂ ਇਲਾਵਾ ਰਾਜਾ ਦੀ ਸੱਟ ਬਾਰੇ ਕਿਸੇ ਨੂੰ ਵੀ ਪਤਾ ਨਹੀਂ ਸੀ। ਆਦਿਵਾਸੀਆਂ ਨਾਲ ਘਿਰੇ ਹੋਏ ਸੂਰਜ ਗੋਂਡ ਦੇ ਲੋਕਗੀਤ ਨੂੰ ਉਹ ਖ਼ੁਸ਼ੀ-ਖ਼ੁਸ਼ੀ ਸੁਣ ਰਹੇ ਸਨ। ਤਦੇ ਤੇਜ਼ ਹਵਾ ਨਾਲ ਉਹਨਾਂ ਦੀ ਚਾਦਰ ਖਿਸਕ ਗਈ। ਉਹਨਾਂ ਨੇ ਅਤਿਅੰਤ ਤੇਜ਼ੀ ਨਾਲ ਚਾਦਰ ਸੰਭਾਲੀ, ਪਰ ਮੈਂ ਦੇਖ ਲਿਆ ਕਿ ਸਾਰਾ ਅੰਗਰਖਾ ਲਹੂ ਨਾਲ ਭਿੱਜਿਆ ਪਿਆ ਸੀ। ਮੈਂ ਸਭ ਲੋਕਾਂ ਨੂੰ ਬੁਲਾ ਕੇ ਆਪਣੇ ਬਾਰੇ ਰਾਜਾ ਦੀ ਅਣਗਹਿਲੀ ਲਈ ਗੁੱਸਾ ਜਤਾਇਆ। ਸੂਰਜ ਨੇ ਬੜੇ ਸਪੱਸ਼ਟ ਸ਼ਬਦਾਂ ਵਿਚ ਕਿਹਾ, 'ਤੂੰ ਪਰਜਾ ਦੀ ਧਰੋਹਰ ਹੈਂ। ਤੂੰ ਸਾਡੀ ਆਸਥਾ ਨੂੰ ਲਲਕਾਰਿਆ ਹੈ। ਰਾਜਾ, ਅਸੀਂ ਤੇਰੀ ਮਨ-ਮੰਨੀ ਨਹੀਂ ਚੱਲਣ ਦੇਵਾਂਗੇ।' ਸੱਟ ਗਰਦਨ ਤੋਂ ਲੈ ਕੇ ਖੱਬੇ ਪਾਸੇ ਵਾਲੀ ਪੱਸਲੀ ਤੱਕ ਹੈ। ਪਰ ਚਿੰਤਾ ਵਾਲੀ ਕੋਈ ਗੱਲ ਨਹੀਂ।

"ਕਰਨ ਨੇ ਆਪਣੇ ਦੋ ਸੌ ਘੋੜ-ਸਵਾਰਾਂ ਦੀ ਆਤਮਘਾਤੀ ਟੁਕੜੀ ਭੇਜੀ ਹੈ ਕਿ ਕਾਲੰਜਰ ਤੋੜ ਦਿਓ। ਉਥੇ ਹਾਲਤ ਇਹ ਹੈ ਕਿ ਅਤਿਆਚਾਰ ਦੇ ਵਿਰੁੱਧ ਸਮੁੱਚੇ ਗਿਰੀਜਨ ਇਕ-ਜੁੱਟ ਹੋ ਕੇ ਸੰਘਰਸ ਕਰ ਰਹੇ ਹਨ। ਸੈਨਾਪਤੀ ਗੋਪਾਲ ਨੂੰ ਜਿਉਂਦਾ ਜਾਂ ਮੁਰਦਾ ਫੜ ਕੇ ਲਿਆਉਣ ਵਾਲੇ ਨੂੰ ਭਾਰੀ ਇਨਾਮ ਦੇਣ ਦਾ ਐਲਾਨ ਕੀਤਾ ਗਿਆ ਹੈ। ਤੂੰ ਕੇਵਲ ਇਕ ਸੱਤਵਾਰਾ ਉਡੀਕ ਕਰ। ਆਪਣੀਆਂ ਅੱਖਾਂ ਨਾਲ ਦੇਖੇ ਬਿਨਾਂ ਸੌ ਫ਼ੀਸਦੀ ਸੱਚ ਨੂੰ ਵੀ ਤੂੰ ਸੱਚ ਨਹੀਂ ਮੰਨੇਂਗੀ।"

ਰੱਜੁਕ ਦੀਆਂ ਅੱਖਾ ਛਲਕ ਪਈਆ, "ਬੇਟੀ, ਉਹਨਾ ਨੇ ਪਾਰਸ ਨੂੰ ਖੱਡ ਵਿਚ ਡਿਗਦਾ ਦੇਖ ਕੇ ਸੋਚਿਆ ਕਿ ਉਹ ਮੇਰੇ ਲਈ ਕੋਈ ਮਾੜੀ ਖਬਰ ਲੈ ਕੇ ਆ ਰਿਹਾ ਸੀ। ਰਾਜਾ ਨੇ ਕਿਹਾ ਕਿ ਮੈਂ ਸਭ ਕੁਛ ਸਹਿ ਲਵਾਂਗਾ, ਪ੍ਰਚੰਡ ਦਾ ਬਲੀਦਾਨ, ਆਪਣੀ ਮ੍ਰਿਤੂ, ਪਰ ਆਰੀਆ ਰੱਜੁਕ ਦਾ ਦੁੱਖ ਮੈਂ ਝੱਲ ਨਹੀਂ ਸਕਾਂਗਾ।"

"ਬੇਟੀ", ਰੱਜੁਕ ਹਿਝਕੀਆਂ ਭਰਦੇ ਹੋਏ ਬੋਲੇ, "ਮੈਂ ਚੰਦੇਲ ਰਾਜਵੰਸ਼ ਦੇ ਕਰਜ਼ੇ ਵਿਚ ਏਨਾ ਡੁੱਬਿਆ ਹੋਇਆ ਹਾਂ ਕਿ ਜੀਵਨ-ਭਰ ਆਪਣਾ ਲਹੂ ਚੜ੍ਹਾ-ਚੜ੍ਹਾ ਕੇ ਵਿੰਧਿਆਚਲ ਦੀ ਗੁਫਾ ਵਿਚ ਸਥਿਤ ਮਹਾਂਕਾਲੀ ਤੋਂ ਇਹੀ ਮੰਗ ਕਰਾਂਗਾ ਕਿ ਉਹ ਮੈਨੂੰ ਸ਼ਕਤੀ ਦੇਵੇ, ਆਤਮ-ਬਲ ਦੇਵੇ ਕਿ ਇਸ ਪਵਿੱਤਰ ਰਾਜਵੰਸ਼ ਦੇ ਯੋਗ ਵਿਹਾਰ ਕਰ ਸਕਾਂ।"

"ਆਰੀਆ ਰੱਜੁਕ ?" ਗੋਵਿੰਦ ਬਾਹਰ ਖੜ੍ਹਾ ਸੀ। "ਪਿਤਾ-ਸਰੂਪ, ਤੁਸੀਂ ਰੋ ਰਹੇ ਸੀ ?"

"ਨਹੀਂ ਗੋਵਿੰਦ, ਮੈਂ ਰੋ ਨਹੀਂ ਸੀ ਰਿਹਾ। ਮੈਂ ਗੋਮਤੀ ਨੂੰ ਕੀਰਤ ਦੀ ਸਿਹਤ ਬਾਰੇ ਕੁਛ ਸੂਚਨਾ ਦੇ ਰਿਹਾ ਸੀ।"

"ਭਾਈ-ਜੂ ਇਕਦਮ ਨਵੇਂ-ਨਰੋਏ ਨੇ, ਭੈਣੇ। ਰਾਜ-ਕੁਮਾਰੀ ਗੋਮਤੀ ਉੱਤੇ ਆਉਣ ਵਾਲੇ ਕਿਸੇ ਵੀ ਸੰਕਟ ਲਈ ਗਾਹੜਵਾਲ ਰਾਜਵੰਸ਼ ਆਪਣਾ ਬਲੀਦਾਨ ਦੇਣ ਲਈ ਦ੍ਰਿੜ੍ਹ-ਸੰਕਲਪ ਹੈ।"

ਗੋਮਤੀ ਹੈਰਾਨ ਹੋ ਕੇ ਗੋਵਿੰਦ ਨੂੰ ਦੇਖਦੀ ਰਹੀ। ਕੀ ਇਹ ਉਹੀ ਦੰਭੀ, ਬੇਸੁਰਾ, ਆਤਮ-ਕੇਂਦਰਿਤ, ਅਸਭਿਅ ਪੁਰਾਣਾ ਗੋਵਿੰਦ ਹੈ ? ਨਹੀਂ। ਏਨੀ ਕ੍ਰਾਂਤੀਕਾਰੀ ਤਬਦੀਲੀ ਕਿਵੇਂ ਸੰਭਵ ਹੋ ਗਈ ?

"ਤੁਸੀਂ ਹੈਰਾਨੀ ਨਾਲ ਦੇਖ ਰਹੇ ਹੋ, ਭੈਣੇ, ਮੈਂ ਪੁਰਾਣਾ ਗੋਵਿੰਦ ਨਹੀਂ ਹਾਂ। ਚੰਦੇਲ ਪਰਜਾ ਨੇ ਮੇਰੇ ਅੰਦਰ ਦੇ ਹੰਕਾਰ ਨੂੰ ਇਸ ਤਰ੍ਹਾਂ ਮਸਲ ਦਿੱਤਾ ਹੈ ਕਿ ਮੈਂ ਆਪਣੇ ਜੀਵਨ ਨੂੰ ਕਾਸ਼ੀ ਦੀ ਪਰਜਾ ਉਤੇ ਨਿਛਾਵਰ ਕਰਨ ਲਈ ਦ੍ਰਿੜ੍ਹ-ਸੰਕਲਪ ਹਾਂ। ਅੱਜ ਤੋਂ ਮੇਰੇ ਦੋ ਪਿਤਾ ਹਨ। ਇਕ ਹਨ ਰਾਜਕੁਮਾਰ ਮਦਨ ਚੰਦਰ ਅਤੇ ਦੂਜੇ ਹਨ ਆਰੀਆ ਰੱਜੁਕ।"

"ਇਸ ਅਦਭੁਤ ਮੂਲ-ਭੂਤ ਪਰਿਵਰਤਨ ਉੱਤੇ ਮੈਂ ਤੁਹਾਨੂੰ ਵਧਾਈ ਦਿੰਦੀ ਹਾਂ, ਯੁਵ-ਰਾਜ। ਮੈਨੂੰ ਆਸਰਾ ਦੇਣ ਵਾਲਾ ਗਾਹੜਵਾਲ ਰਾਜਵੰਸ਼ ਵਧੇ-ਫੁੱਲੇ। ਅੱਜ ਮੈਂ ਅਤਿਅੰਤ ਪ੍ਰਸੰਨ ਹਾਂ, ਆਰੀਆ ਗੋਵਿੰਦ !"

"ਇਸ ਪਰਿਵਰਤਨ ਲਈ ਮੈਨੂੰ ਧੰਨਵਾਦ ਨਾ ਦਿਓ। ਇਹ ਸਭ ਭਾਈ-ਜੂ ਦੀ ਕਿਰਪਾ ਦਾ ਫਲ ਹੈ। ਆਰੀਆ ਰੱਜੁਕ, ਸੈਨਾਪਤੀ ਗੋਪਾਲ ਅਤੇ ਆਟਵਿਐ ਜਨਪਦ ਦੀ ਚੰਦੇਲ ਪਰਜਾ ਨੂੰ ਧੰਨਵਾਦ ਦਿਓ, ਜਿਸ ਨੇ ਇਕ ਹੰਕਾਰੀ, ਦੰਭੀ ਅਤੇ ਤੁੱਛ ਗੋਵਿੰਦ ਨੂੰ ਆਸਥਾਵਾਨ ਵਿਅਕਤੀ ਬਣਾ ਦਿੱਤਾ ਹੈ।...ਮੈਂ ਆਰੀਆ ਰੱਜੁਕ ਨੂੰ ਇਕ ਗੁਪਤ ਬੈਠਕ ਲਈ ਬੁਲਾਉਣ ਆਇਆ ਹਾਂ।"

"ਗੁਪਤ ਬੈਠਕ ਪਾਰਥਸਾਰਥੀ ਭਗਵਾਨ ਵਾਸੁਦੇਵ ਦੀ ਅਭੈ ਮੁਦਰਾ ਦੀ ਅਪਾਰ ਕਿਰਪਾ ਨਾਲ ਸਫਲ ਹੋਵੇ ! ਠੰਢੇ ਛਤਰ ਵਾਂਗ, ਚਿੰਤਾ ਨੂੰ ਜਗਾਉਣ ਵਾਲੀਆਂ ਸਮੱਸਿਆਵਾਂ ਬਾਰੇ ਵਿਚਾਰ ਦੇ ਸਮੇਂ ਭਖਦੇ ਅੰਤਹਿਕਰਨ ਉਤੇ ਬੋਹੜ-ਬਿਰਛ ਵਾਂਗ ਛਾਂ ਕਰਦੀ ਰਹੇ !"

## 18

ਗਾਹੜਵਾਲਾਂ ਦੇ ਅਤਿਅੰਤ ਗੁਪਤ ਕਮਰੇ ਵਿਚ ਰਾਜ-ਸੰਚਾਲਨ ਦੇ ਨਿਰਣੇ ਲਈ ਬਣਾਈ ਗਈ ਪੰਚਾਇਤ ਦੀ ਇਹ ਇਕ ਅਤਿਅੰਤ ਮਹੱਤਵਪੂਰਨ ਬੈਠਕ ਸੀ।

"ਮੈਂ ਚਾਹੁੰਦਾ ਹਾਂ, ਆਰੀਆ ਰੱਜੁਕ, ਕਿ ਜੇ ਤੁਹਾਡਾ ਲੋਕਾਂ ਦਾ ਆਦੇਸ਼ ਮਿਲੇ ਤਾਂ ਆਪਣੇ ਪਿਤਾ ਸ੍ਰੀ ਮਦਨ ਚੰਦਰ ਨੂੰ ਵੀ ਬੁਲਾ ਲਵਾਂ ?"

"ਜਾਓ, ਬੁਲਾ ਲਿਆਓ ਗੋਵਿੰਦ। ਅਸੀਂ ਕਦੀ ਉਹਨਾਂ ਨੂੰ ਲਾਂਭੇ ਰਹਿਣ ਦੀ ਆਗਿਆ ਨੂੰ ਪ੍ਰਵਾਨ ਨਹੀਂ ਕੀਤਾ। ਇਹ ਤੇਰਾ ਹੀ ਫ਼ੈਸਲਾ ਸੀ ਅਤੇ ਅੱਜ ਤੇਰਾ ਹੀ ਨਿਰਣਾ ਹੈ ਕਿ ਉਹਨਾਂ ਨੂੰ ਇਥੇ ਆਉਣਾ ਚਾਹੀਦਾ ਹੈ।"

ਗੋਵਿੰਦ ਦੇ ਇਸ ਸੁਭਾਅ-ਪਰਿਵਰਤਨ ਨੂੰ ਨਰਪਤਿ ਚੰਦਰ ਨੇ ਤਾੜ ਲਿਆ। "ਇਹ ਸਭ ਕਿਵੇਂ ਹੋਇਆ ?" ਉਹ ਮੁਸਕਰਾਉਂਦੇ ਹੋਏ ਬੋਲੇ।

"ਇਹ ਸਭ ਚੰਦੇਲ ਪਰਜਾ ਅਤੇ ਉਹਦੇ ਹਾਰੇ ਹੋਏ ਰਾਜਾ ਦੇ ਸਨੇਹ ਸਦਕਾ ਹੋਇਆ ਹੈ, ਰਾਜਨ। ਗੋਵਿੰਦ ਹੁਣ ਉਹ ਨਹੀਂ ਰਹਿ ਗਿਆ ਜੋ ਪਹਿਲਾਂ ਸੀ। ਹੁਣ ਉਹ ਜਾਣ ਗਿਆ ਹੈ ਕਿ 'ਪੂਜਣਯੋਗ ਦੀ ਪੂਜਾ ਨਾਲ ਕੁਛ ਨਹੀਂ ਮਿਲਦਾ' ਕਹਿਣ ਵਾਲੇ ਮੂਰਖ ਹਨ। ਹੁਣ

ਉਹਦੇ ਸਾਹਮਣੇ ਆਟਵਿਐ ਜਨਪਦ ਦੇ ਗਿਰੀ-ਜਨਾਂ, ਆਦਿਵਾਸੀਆਂ ਅਤੇ ਭੁੱਖੇ ਮਰਨ ਵਾਲਿਆਂ ਦੀ ਭੀੜ ਖੜ੍ਹੀ ਹੈ ਜੋ ਰਾਜਾ ਨੂੰ ਛੱਡਣ ਲਈ ਤਿਆਰ ਨਹੀਂ ਹੈ। ਉਹ ਰਾਜਾ ਨੂੰ ਝਿੜਕਦੇ ਹਨ ਕਿ 'ਤੂੰ ਸਾਨੂੰ ਬਿਗਾਨੇ ਕਿਉਂ ਸਮਝਿਆ?' ਉਹ ਦੇਖਣ ਲਗਿਆ ਹੈ ਕਿ ਕਾਸ਼ੀ ਦੀ ਸਮਰਪਿਤ ਪਰਜਾ ਨੂੰ ਅੰਨ ਲਈ ਤਰਸਣਾ ਪਵੇ ਤਾਂ ਸਾਨੂੰ ਇਹ ਸਥਾਨ ਛੱਡ ਕੇ ਕਿਤੇ ਹੋਰ ਚਲੇ ਜਾਣਾ ਚਾਹੀਦਾ ਹੈ।"

"ਕੀਰਤ ਅਤੇ ਉਹਨਾਂ ਦੀ ਪਰਜਾ ਤੋਂ ਇਲਾਵਾ ਇਹ ਕਿਸੇ ਹੋਰ ਦੇ ਸੰਪਰਕ ਵਿਚ ਵੀ ਆਇਆ ਸੀ, ਰੱਜੁਕ ?"

"ਹਾਂ ਰਾਜਨ", ਰੱਜੁਕ ਨੇ ਲੰਮਾ ਸਾਹ ਲਿਆ।

"ਕੀਹਦੇ ?"

"ਮਾਤਾਸ਼੍ਰੀ ਸ਼ੀਲ ਭੱਦਰਾ ਦੇ ਦਰਸ਼ਨ ਅਸੀਂ ਅੱਜ ਦੁਪਹਿਰ ਦੇ ਸਮੇਂ ਹੀ ਕੀਤੇ ਸਨ।"

ਗੋਵਿੰਦ ਦੀਆਂ ਦੋਵੇਂ ਮਾਤਾਵਾਂ ਇਕੱਠੀਆਂ ਹੀ ਬੋਲੀਆਂ, "ਤੁਸੀਂ ਲੋਕ ਸ਼੍ਰੀ-ਮਾਂ ਨੂੰ ਮਿਲੇ ਸੀ, ਆਰੀਆ ? ਕੀ ਕਿਹਾ ਉਹਨਾਂ ਨੇ ?"

"ਕਿਹਾ ਕਿ ਰਾਲਹਿ ਨੂੰ ਕਹਿ ਦੇਣਾ, ਇਕ ਮਹੀਨੇ ਮਗਰੋਂ ਮਦਨ ਦੀ ਸਿਹਤ ਵਿਚ ਸ਼ੁਭ ਪਰਿਵਰਤਨ ਦਿਖਾਈ ਦੇਣ ਲੱਗੇਗਾ।"

ਰਾਲਹਿ ਦੇਵੀ ਨੇ ਹੱਥ ਜੋੜ ਕੇ ਪ੍ਰਨਾਮ ਦੀ ਮੁਦਰਾ ਵਿਚ ਕਿਹਾ, "ਮਾਂ, ਤੇਰੀ ਕਿਰਪਾ ਅਪਰ-ਅਪਾਰ ਹੈ !"

"ਤੁਹਾਡੇ ਨਾਲ ਉਹਨਾਂ ਦੀ ਮੁਲਾਕਾਤ ਕਿਥੇ ਹੋਈ ਸੀ, ਆਰੀਏ ?" ਰੱਜੁਕ ਨੇ ਪੁਛਿਆ।

"ਮੈਂ ਜਦੋਂ ਕਾਸ਼ੀ-ਸਥਿਤ ਇਸ ਦੁਰਗ ਵਿਚ ਆਈ ਅਤੇ ਆਰੀਆ-ਪੱਤਰ ਨੂੰ ਬਹੁਤ ਬੀਮਾਰ ਦੇਖਿਆ ਤਾਂ ਮੈਂ ਬਹੁਤ ਚਿੰਤਾਤੁਰ ਰਹਿਣ ਲੱਗੀ। ਮੇਰੇ ਪੂਜਣਯੋਗ ਧਰਮ-ਪਿਤਾਸ਼੍ਰੀ ਬੋਲੇ, 'ਬਹੂ, ਕਿਸੇ ਤਰ੍ਹਾਂ ਮਦਨ ਨੂੰ ਸਮਝਾ ਕਿ ਉਹ ਨਿਰਾਸ਼ਾ ਦੇ ਮਾਰਗ ਉੱਤੇ ਏਨਾ ਦੂਰ ਨਾ ਚਲਿਆ ਜਾਵੇ, ਜਿਥੋਂ ਅਸੀਂ ਉਹਨੂੰ ਮੋੜ ਵੀ ਨਾ ਸਕੀਏ।' ਆਰੀਆ-ਪੁੱਤਰ ਨੂੰ ਨਾ ਰਾਤ ਨੂੰ ਨੀਂਦ ਆਉਂਦੀ ਸੀ, ਨਾ ਦਿਨ ਨੂੰ ਚੈਨ। ਉਹ ਆਏ ਦਿਨ ਨਵੇਂ ਵਿਸ਼ਵਾਸ ਅਤੇ ਨਵੇਂ ਸੰਕਲਪ ਨਾਲ ਉਠਦੇ ਸੀ ਕਿ 'ਅੱਜ ਮੈਂ ਕਸ਼ਟਦਾਇਕ ਢੰਗ ਨਾਲ ਜਕੜ ਦੇਣ ਵਾਲੇ ਮਨ ਨੂੰ ਮਸਲ ਦੇਵਾਂਗਾ', ਪਰ ਅੱਧੀ ਰਾਤ ਹੁੰਦਿਆਂ-ਹੁੰਦਿਆਂ ਉਹਨਾਂ ਨੂੰ ਉਹਨਾਂ ਦਾ ਮਨ ਮਸਲ ਦਿੰਦਾ ਸੀ। ਉਹ ਪਾਗਲਾਂ ਵਾਂਗ ਉਰਲੀਆਂ-ਪਰਲੀਆਂ ਮਾਰਨ ਲੱਗ ਜਾਂਦੇ ਸਨ। ਉਹਨਾਂ ਦਾ ਸਮੁੱਚਾ ਸਰੀਰ ਕੰਬਣ ਲਗਦਾ ਸੀ। ਉਹਨਾਂ ਦੇ ਹੱਥ-ਪੈਰ ਠੰਢੇ ਹੋ ਜਾਂਦੇ ਸਨ। ਉਹਨਾਂ ਦੇ ਮਨ ਵਿਚ ਅਜਿਹੀ ਬੇਚੈਨੀ ਪੈਦਾ ਹੁੰਦੀ ਸੀ ਕਿ ਉਹ ਬਿਸਤਰੇ ਤੋਂ ਖੜ੍ਹੇ ਹੋ ਜਾਂਦੇ। ਇਸ ਵਚਿੱਤਰ ਕਿਸਮ ਦੀ ਹਾਲਤ ਨੂੰ ਉਹ ਸ਼ਬਦਾਂ ਵਿਚ ਫੜਨ ਦਾ ਜਤਨ ਕਰਦੇ। ਮੈਂ ਪੁਛਦੀ ਸੀ, ਕਿਹੋ ਜਿਹਾ ਲੱਗ ਰਿਹਾ ਹੈ ਤੁਹਾਨੂੰ ?

"ਉਹ ਕੱਟੇ ਹੋਏ ਬਿਰਛ ਵਾਂਗ ਬਿਸਤਰੇ ਉੱਤੇ ਡਿੱਗ ਪੈਂਦੇ ਅਤੇ ਆਖਦੇ, 'ਕੁਛ ਸਮਝ ਵਿਚ ਨਹੀਂ ਆ ਰਿਹਾ, ਰਾਲਹਿ।'

"ਮੈਂ ਵੈਦਾਂ, ਜੋਤਸ਼ੀਆਂ, ਕਰਮਕਾਂਡੀ ਆਚਾਰੀਆਂ ਅਤੇ ਸ਼ਾਕਤ, ਸ਼ੈਵ ਤਾਂਤਰਿਕਾਂ ਕੋਲੋਂ ਵੀ ਨਿਰਾਸ ਹੋ ਕੇ ਪਰਤ ਆਈ। ਪਤਾ ਨਹੀਂ ਕਿੰਨੇ ਟੋਟਕੇ, ਤੰਤਰ-ਮੰਤਰ, ਮਹਾਂ-ਮ੍ਰਿਤਿਉਂਜੈ, ਸੰਜੀਵਨੀ-ਪ੍ਰਯੋਗ, ਗ੍ਰਹਿ-ਨੱਛਤਰ ਜਾਣਨ ਵਾਲੇ ਲੋਕਾਂ ਦੀਆਂ ਦੰਭੀ ਗੱਲਾਂ ਤੋਂ ਅੱਕ ਕੇ ਬੈਠ ਗਈ। ਹੁਣ ਤਾਂ ਜੋ ਪ੍ਰਭੂ ਚਾਹੁਣਗੇ, ਉਹੋ ਹੋਵੇਗਾ। ਰਾਲਹਿ ਦੇ ਭਾਗ ਵਿਚ ਜੇ ਸਦੀਵੀ ਸੁਭਾਗ ਨਹੀਂ ਹੈ ਤਾਂ ਇਹਨਾਂ ਅਗਿਆਨੀ ਲੁਟੇਰਿਆਂ ਅਤੇ ਠੱਗਾਂ ਦੀ ਸ਼ਰਨ ਵਿਚ ਜਾਣਾ ਬੇਅਰਥ ਹੈ। ਤਦੇ ਸਰਦ ਨਵਰਾਤਰਿਆਂ ਦੀ ਮਹਾਂ-ਅਸ਼ਟਮੀ ਨੂੰ ਮੈਂ ਇਕ ਸੌ ਅੱਠ ਕੰਵਾਰੀਆਂ ਕੰਨਿਆਵਾਂ ਨੂੰ ਭੋਜਨ ਲਈ ਸੱਦਿਆ। ਉਹਨਾਂ ਵਿਚ ਇਕ ਕੰਨਿਆ ਅਜਿਹੀ ਵੀ ਸੀ ਜੋ ਅਜੇ ਪੂਰੇ ਬਾਰਾਂ ਸਾਲਾਂ ਦੀ ਵੀ ਨਹੀਂ ਹੋਈ ਹੋਵੇਗੀ। ਉਹਦਾ ਨਿਰਛਲ ਮੁੱਖ-ਮੰਡਲ ਅਲੌਕਿਕ ਤੇਜ ਨਾਲ ਜਗਮਗਾ ਰਿਹਾ ਸੀ। ਉਹਦੇ ਲੰਮੇ-ਲੰਮੇ ਕੇਸ ਪਿੱਠ ਉੱਤੇ ਲਹਿਰਾ ਰਹੇ ਸਨ। ਘੁੰਗਰਾਲੀਆਂ ਲਟਾਂ ਅਜਿਹੀਆ ਵਲਦਾਰ ਅਤੇ ਕਾਲੀਆਂ ਸਨ ਕਿ ਮੱਲੋ-ਜ਼ੋਰੀ ਮਨ ਖਿੱਚਿਆ ਜਾਂਦਾ ਸੀ। ਆਰੀਆ-ਪੁੱਤਰ ਆਪ ਪੱਤਲ ਲਾ ਕੇ, ਭੋਜਨ ਪਰੋਸ ਕੇ ਉਹਨਾਂ ਨੂੰ ਖੁਆ ਰਹੇ ਸਨ। ਭੋਜਨ ਹੋ ਗਿਆ ਤਾਂ ਦੱਛਣਾ ਦੇ ਕੇ ਉਹਨਾਂ ਨੂੰ ਵਿਦਾ ਕੀਤਾ ਜਾਣ ਲਗਿਆ। ਉਸ ਕੰਨਿਆ ਨੇ ਦੱਛਣਾ ਲੈਣੋਂ ਨਾਹ ਕਰ ਦਿੱਤੀ।

"ਆਰੀਆ-ਪੁੱਤਰ ਬੋਲੇ, 'ਕਿਉਂ ਬੇਟੀ, ਸਾਥੋਂ ਕੋਈ ਗ਼ਲਤੀ ਹੋ ਗਈ ?'

" 'ਨਹੀਂ ਰਾਜਨ, ਅਜਿਹੀ ਗੱਲ ਨਹੀਂ। ਮੇਰੀ ਮਾ ਦਾ ਆਦੇਸ਼ ਹੈ ਕਿ ਦੱਛਣਾ ਨਾ ਲਿਆ ਕਰ।'

" 'ਕਿਉਂ ?'

" 'ਉਹ ਕਹਿੰਦੇ ਹਨ ਕਿ ਜੇ ਅੰਨ-ਜਲ ਠੀਕ ਮਿਲ ਜਾਂਦਾ ਹੈ ਤਾਂ ਕਿਸੇ ਦੇ ਸਾਹਮਣੇ ਬ੍ਰਾਹਮਣ-ਕੰਨਿਆ ਨੂੰ ਹੱਥ ਨਹੀਂ ਪਸਾਰਨਾ ਚਾਹੀਦਾ।'

"ਆਰੀਆ-ਪੁੱਤਰ ਨੇ ਪੁੱਛਿਆ, 'ਤੇਰਾ ਨਾਂ ਕੀ ਹੈ, ਬੇਟੀ ?"

"ਕੰਨਿਆ ਨੇ ਉੱਤਰ ਦਿਤਾ, 'ਕੌਮੁਦੀ ਚਟੋਪਾਧਿਆਇ ! ਅਸੀਂ ਲੋਕ ਬੰਗਾਲ ਦੇ ਰਹਿਣ ਵਾਲੇ ਬ੍ਰਾਹਮਣ ਹਾਂ ! ਆਰੀਆ। ਸ਼੍ਰੀ ਕੇਦਾਰ ਮੰਦਰ ਦੇ ਕੋਲ ਜੋ ਦੋ-ਤਿੰਨ ਝੁੱਗੀਆਂ ਹਨ, ਕੁਟੀਆ ਕਹਿ ਲਵੋ ਉਹਨਾਂ ਨੂੰ, ਅਸੀਂ ਉਥੇ ਹੀ ਰਹਿੰਦੇ ਹਾਂ। ਤੁਹਾਡਾ ਸੱਦਾ ਮਿਲਿਆ ਤਾਂ ਸੰਨਿਆਸਿਨੀ ਮਾਂ ਨੇ ਕਿਹਾ, ਚਲੀ ਜਾ, ਇਸ ਰਾਜਾ ਦੀ ਪਤਨੀ ਬਹੁਤ ਕਸ਼ਟ ਵਿਚ ਹੈ। ਸੋ ਮੈਂ ਚਲੀ ਆਈ। ਅਸੀਂ ਲੋਕ ਬ੍ਰਾਹਮਣ-ਸ਼ੂਦਰ ਦਾ ਫਰਕ ਨਹੀਂ ਕਰਦੇ। ਹਾਂ, ਜਿਥੇ ਜਾਣ ਦਾ ਹੁਕਮ ਸ਼੍ਰੀ-ਮਾਂ ਦਿੰਦੇ ਹਨ, ਉਥੇ ਹੀ ਜਾਂਦੇ ਹਾਂ ਅਸੀਂ। ਅੱਛਾ, ਹੁਣ ਵਿਦਾ ਲੈਂਦੀ ਹਾਂ ਤੁਹਾਥੋਂ', ਕੌਮੁਦੀ ਮੁਸਕਰਾਈ। ਉਹਦੇ ਸਫ਼ੈਦ, ਸੋਹਣੇ, ਮੋਤੀਆਂ ਨੂੰ ਸ਼ਰਮਾਉਣ ਵਾਲੇ ਦੰਦ ਮੈਂ ਦੇਖਦੀ ਹੀ ਰਹਿ ਗਈ। ਮੇਰੇ ਮਨ ਵਿਚ ਬੇਚੈਨੀ ਪਸਰਨ ਲੱਗੀ—ਕੌਣ ਹੈ ਸ਼੍ਰੀ-ਮਾ ?

"ਦੂਜੇ ਦਿਨ ਅਸੀਂ ਕੇਦਾਰੇਸ਼ਵਰ ਪਹੁੰਚੇ। ਇਹ ਮੰਦਰ ਦਰਾਵੜ ਨਿਰਮਾਣ-ਕਲਾ ਦਾ ਜਿਉਂਦਾ-ਜਾਗਦਾ ਫਲ ਸੀ। ਅਸੀਂ ਬਹੁਤ ਭੱਜ-ਦੌੜ ਕੀਤੀ, ਪਰ ਸੰਨਿਆਸਿਨੀ ਮਾਂ ਦੇ ਦਰਸ਼ਨ ਨਾ ਹੀ ਹੋਏ। ਸਵੇਰ ਦੇ ਨਿੱਕਲੇ-ਨਿੱਕਲੇ ਦੁਪਹਿਰ ਤੱਕ ਉਥੇ ਘਾਟ ਉੱਤੇ ਹੀ ਬੈਠੇ ਰਹੇ।

"ਮੈਂ ਰਾਜਾ ਵੱਲ ਦੇਖਿਆ, 'ਆਓ, ਕਿਤੇ ਛਾਂ ਵਿਚ ਚੱਲੀਏ, ਆਰੀਆ-ਪੁੱਤਰ।' ਉਹਨਾਂ ਨੇ ਕਿਹਾ, 'ਪੱਥਰ ਤਾਂ ਗਰਮ ਹੀ ਹੁੰਦੇ ਹਨ, ਰਾਲਹਿ। ਤੇ ਇਹ ਅੱਜ-ਕੱਲ੍ਹ ਦਾ ਸੂਰਜ ਹੈ ਜਿਸਨੂੰ ਸਾਡੇ ਪਿੰਡਾਂ ਵਿਚ ਲੋਕ ਅੱਸੂ ਦੀ ਧੁੱਪ ਆਖਦੇ ਹਨ, ਇਹ ਬਹੁਤ ਪ੍ਰਚੰਡ ਹੁੰਦੀ ਹੈ। ਬਲਦੇ ਪੱਥਰਾਂ ਉਤੇ ਬੈਠਣ ਦਾ ਵੀ ਅਭਿਆਸ ਹੋਣਾ ਚਾਹੀਦਾ ਹੈ। ਅਸੀਂ ਆਤਮ-ਹੱਤਿਆ ਤਾਂ ਕਰਨੀ ਨਹੀਂ ਹੈ। ਇਸ ਲਈ ਨਰਮ ਬਿਸਤਰਾ ਹੋਵੇ, ਕੁਸ਼ ਦਾ ਆਸਨ ਹੋਵੇ, ਗੁਰਗੁਦੇ ਸਰ੍ਹਾਣੇ ਹੋਣ ਜਾਂ ਬਾਂਹਾਂ ਉਤੇ ਸਿਰ ਟਿਕਾ ਕੇ ਨੰਗੀ ਧਰਤੀ ਉੱਤੇ ਸੌਣਾ ਹੋਵੇ, ਸਭ ਦਾ ਅਭਿਆਸ ਹੋਣਾ ਚਾਹੀਦਾ ਹੈ।'

"ਖਿੜ-ਖਿੜ ਹਸਦੀ ਕੌਮੁਦੀ ਸਾਹਮਣੇ ਖੜ੍ਹੀ ਸੀ, 'ਕਿਉਂ ਰਾਜਾ ? ਏਨੀ ਤਿੱਖੀ ਧੁੱਪ ਵਿਚ ਜਵਾਲਾ ਨਾਲ ਤਪਦੇ ਪੱਥਰਾਂ ਉੱਤੇ ਸੌਣ ਦਾ ਅਭਿਆਸ ਕਰ ਰਹੇ ਹੋ ?'

"ਆਰੀਆ-ਪੁੱਤਰ ਬੋਲੇ, 'ਇਹ ਦੇਖੋ ਰਾਲਹਿ, ਪ੍ਰਚੰਡ ਸੂਰਜ ਸ਼ਬਦ ਮੂੰਹੋਂ ਨਿੱਕਲਿਆ ਅਤੇ ਇੱਛਿਤ ਚੰਦਰਮਾ ਦੀ ਚਾਨਣੀ ਖਿੜ ਪਈ।'

"ਸ਼ਾਇਦ ਸਾਡੀ ਪਰੀਖਿਆ ਲਈ ਜਾ ਰਹੀ ਸੀ। ਸਾਡੇ ਸਾਹਮਣੇ ਨੰਗੇ ਪੈਰੀ ਉਹ ਬਾਲਿਕਾ ਖੜ੍ਹੀ ਸੀ। ਉਹਦੇ ਕੋਮਲ ਚਰਨਾਂ ਨੂੰ ਵੀ ਮਚਦੇ ਪੱਥਰ ਕਸ਼ਟ ਦੇ ਰਹੇ ਹੋਣਗੇ, ਪਰ ਉਹ ਉਸੇ ਤਰ੍ਹਾਂ ਮੁਸਕਰਾਉਂਦੀ ਹੋਈ ਬੋਲੀ, 'ਰਾਜਨ, ਤੁਸੀਂ ਸ਼ੰਕਰਾਚਾਰੀਆ ਦੀ ਜੀਵਨੀ ਪੜ੍ਹੀ ਹੈ ?' ਉਹ ਆਰੀਆ-ਪੁੱਤਰ ਦੇ ਹੋਰ ਨੇੜੇ ਆ ਗਈ। ਉਹਨੇ ਉਹਨਾਂ ਦਾ ਹੱਥ ਫੜ ਲਿਆ।

" 'ਨਹੀਂ ਬੇਟੀ।'

" 'ਮੈਨੂੰ ਤਾਂ ਇਹਨਾਂ ਝੁਲਸਣ ਵਾਲੇ ਪੱਥਰਾਂ ਉੱਤੇ ਖੜ੍ਹੇ ਹੋਣ ਵਿਚ ਕਿੰਨੀ ਖੁਸੀ ਹੁੰਦੀ ਹੈ, ਇਹ ਸਭ ਸੋਚਦੇ-ਸੋਚਦੇ ਸ਼ੰਕਰ ਦੀ ਯਾਦ ਆ ਗਈ। ਉਹੋ ਜਿਹਾ ਦਾਰਸ਼ਨਿਕ ਕਈ ਸੌ ਸਾਲਾਂ ਵਿਚ ਕਦੀ-ਕਦੀ ਆਉਂਦਾ ਹੈ। ਕੁੱਲ ਬੱਤੀ ਸਾਲ ਦੀ ਉਮਰ ਅਤੇ ਸੰਪੂਰਨ ਭਾਰਤ ਨੂੰ ਝੰਜੋੜ ਦੇਣ ਵਾਲਾ ਸੰਨਿਆਸੀ। ਉਹ ਕਾਸ਼ੀ ਆਏ ਸਨ ਅਤੇ ਚਕਰਪੁਸ਼ਕਰਿਣੀ ਦੇ ਨੇੜੇ ਮਣੀਕਰਣਿਕਾ ਦੇ ਗੰਗਾ ਕੰਢੇ ਉੱਤੇ ਸਥਿਤ ਇਕ ਆਸ਼ਰਮ ਵਿਚ ਰਹਿੰਦੇ ਸਨ। ਅਦਵੈਤ ਦਾ ਪ੍ਰਚਾਰ ਚੱਲ ਰਿਹਾ ਸੀ।

" 'ਇਕ ਦਿਨ ਦੁਪਹਿਰ ਸਮੇਂ ਜਦੋਂ ਪੌੜੀਆਂ ਉਤੇ ਜੜੇ ਪੱਥਰ ਅੰਗਿਆਰਾਂ ਵਾਂਗ ਮੱਚ ਰਹੇ ਸਨ, ਸੂਰਜ ਦੀਆਂ ਕਿਰਨਾਂ ਭਗਵਾਨ ਸ਼ਿਵ ਦੇ ਨੇਤਰਾਂ ਵਿਚੋਂ ਨਿੱਕਲਣ ਵਾਲੀਆਂ ਅਗਨੀ ਦੀਆਂ ਲਾਟਾਂ ਵਾਂਗ ਬਲ ਰਹੀਆ ਸਨ, ਸੂਰਜ ਆਪਣੀਆਂ ਕਿਰਨਾਂ ਨਾਲ ਠਾਠਾਂ ਮਾਰਦੇ ਸਾਗਰ ਦਾ ਦ੍ਰਿਸ਼ ਪੈਦਾ ਕਰ ਰਿਹਾ ਸੀ, ਪਰਬਤ ਸੂਰਜ ਦੀਆਂ ਕਿਰਨਾਂ ਨਾਲ ਤਪ ਕੇ ਮੋਰ ਦੇ ਖੰਭਾਂ ਦੀ ਸ਼ੋਭਾ ਧਾਰਨ ਕਰਨ ਵਾਲੇ ਇੰਦਰਜਾਲ ਵਾਂਗ ਲੱਗ ਰਹੇ ਸਨ, ਆਚਾਰੀਆ ਸ਼ੰਕਰ ਆਪਣੇ ਸ਼ਿਸ਼ਾਂ ਨਾਲ ਗੰਗਾ-ਅਸ਼ਨਾਨ ਲਈ ਚੱਲ ਪਏ। ਮੱਛੀਆਂ ਡੂੰਘੇ ਪਾਣੀ ਵਿਚ, ਪੰਛੀ ਆਪਣੇ ਆਲ੍ਹਣਿਆਂ ਵਿਚ, ਮੋਰ ਪਰਬਤੀ ਗੁਫਾਵਾਂ ਵਿਚ ਚਲੇ ਗਏ ਸਨ। ਆਚਾਰੀਆ ਨੇ ਚਾਰ ਭਿਆਨਕ ਕੁੱਤਿਆਂ ਵਿਚ ਘਿਰੇ ਹੋਏ, ਰਾਹ ਦੇ ਵਿਚਕਾਰ ਖੜ੍ਹੇ ਇਕ ਚੰਡਾਲ ਨੂੰ ਦੇਖ ਕੇ ਕਿਹਾ, ਦੂਰ ਹਟ, ਦੂਰ ਹਟ। ਚੰਡਾਲ ਬੋਲਿਆ, 'ਅਨੇਕ ਲੋਕ ਸੰਨਿਆਸੀ ਵਾਲਾ ਭੇਖ ਬਣਾ ਕੇ ਗ੍ਰਹਿਸਤੀਆਂ ਨੂੰ ਠਗਦੇ ਫਿਰਦੇ ਹਨ। ਉਹ ਹੱਥ ਵਿਚ ਡੰਡਾ ਫੜੀਂ, ਕਮੰਡਲੂ

ਚੁੱਕੀਂ, ਭਗਵੇਂ ਕੱਪੜੇ ਪਾਈਂ, ਚਤੁਰਾਈ ਵਾਲੇ ਵਚਨ ਬੋਲਦੇ ਹਨ। ਪਰ ਉਹਨਾ ਵਿਚ ਗਿਆਨ ਦਾ ਲੇਸ-ਮਾਤਰ ਵੀ ਨਹੀਂ ਹੁੰਦਾ। ਕੀ ਜੀਵ-ਆਤਮਾ ਦੇ ਸੰਬੰਧ ਵਿਚ ਬ੍ਰਾਹਮਣ ਅਤੇ ਚੰਡਾਲ ਵਿਚ ਫ਼ਰਕ ਲੱਭਣਾ ਅਦਵੈਤਵਾਦੀ ਲਈ ਠੀਕ ਹੈ ? ਗੰਗਾ ਅਤੇ ਮਦਿਰਾ ਉਤੇ ਪੈਣ ਵਾਲੇ ਸੂਰਜ ਵਿਚ ਕੀ ਕੋਈ ਫਰਕ ਹੈ ? ਅਚਿੰਤਨ, ਅਵਿਅਕਤ, ਅਨੰਤ, ਆਦਿ, ਵਿਸ਼ੇਸ਼ਣ-ਮੁਕਤ ਆਪਣੇ ਸਰੂਪ ਨੂੰ ਭੁਲਾ ਕੇ ਹਾਥੀ ਦੇ ਕੰਨ ਵਾਂਗ ਚੰਚਲ ਇਸ ਸਰੀਰ ਵਿਚ ਹੰਕਾਰ ਦਾ ਵਾਸਾ ਕਿਉਂ ਕਰ ਰਹੇ ਹੋ ?'

" 'ਸ਼ੰਕਰ ਨੇ ਸਥੂਲ ਅਤੇ ਸੂਖਮ ਵਿਚ ਵਿਆਪਕ ਇਕ ਹੀ ਚੇਤਨ-ਸੱਤਾ ਦਾ ਜੋ ਐਲਾਨ ਕੀਤਾ ਸੀ, ਉਹ ਚੰਡਾਲ ਦੀਆਂ ਗੱਲਾਂ ਸੁਣ ਕੇ ਉੱਡ-ਪੁੱਡ ਗਿਆ। ਸ਼ੰਕਰ ਨੇ ਕਿਹਾ, 'ਹੇ ਪ੍ਰਾਣੀਆਂ ਵਿਚੋਂ ਸ੍ਰੇਸ਼ਠ ! ਤੁਸੀਂ ਜੋ ਕੁਝ ਕਿਹਾ ਹੈ, ਉਹ ਸੱਚ ਹੈ। ਜੋ ਵਿਸ਼ਨੂ, ਸ਼ਿਵ, ਆਦਿ ਦੇਵਤਿਆਂ ਵਿਚ ਵਸਦਾ ਹੈ, ਉਹ ਕੀੜੇ-ਮਕੌੜਿਆਂ ਵਰਗੇ ਤੁੱਛ ਜੀਵਾ ਤੱਕ ਵਿਚ ਵੀ ਵਸਦਾ ਹੈ। ਜਿਸਦੀ ਬੁੱਧੀ ਅਜਿਹੀ ਹੈ, ਉਹ ਚੰਡਾਲ ਭਾਵੇਂ ਹੋਵੇ, ਮੇਰਾ ਗੁਰੂ ਹੈ !'

" 'ਤਰੁਟੀ ਨੂੰ ਤਰੁਟੀ ਸਮਝਣ ਵਿਚ ਵੀ ਤਾਂ ਪੀੜ ਹੁੰਦੀ ਹੈ ਨਾ, ਰਾਜਨ ! ਸ਼ੰਕਰ ਦੇ ਦਿਗਵਿਜਈ ਅਸ਼ਵਮੇਧ ਦੇ ਘੋੜੇ ਨੂੰ ਇਕ ਚੰਡਾਲ ਫੜ ਲਵੇਗਾ, ਉਹਨਾਂ ਨੇ ਸੁਫਨੇ ਵਿਚ ਵੀ ਨਹੀਂ ਸੀ ਸੋਚਿਆ।'

" 'ਉਹਨਾਂ ਨੇ ਇਕ ਮਹਾਂਰਥੀ ਵਾਂਗ ਆਪਣੀ ਹਾਰ ਸ੍ਵੀਕਾਰ ਕਰ ਲਈ। ਪਰ ਉਹਨਾਂ ਦਾ ਚਿੱਤ ਅਸ਼ਾਂਤ ਸੀ। ਉਹਨਾਂ ਨੇ ਧਿਆਨ ਨਾਲ ਉਸ ਚੰਡਾਲ ਵੱਲ ਦੇਖਿਆ। ਉਥੇ ਚੰਡਾਲ ਦੀ ਥਾਂ ਉੱਤੇ ਚਾਰੇ ਵੇਦ ਹੱਥ ਵਿਚ ਲੈ ਕੇ ਇੰਦੂਕਲਾ ਨਾਲ ਸੁਸ਼ੋਭਿਤ ਭਗਵਾਨ ਸ਼ੰਕਰ ਖੜ੍ਹੇ ਸਨ।'

" 'ਸੰਕਰਾਚਾਰੀਆ ਨੇ ਝੁਕ ਕੇ ਪ੍ਰਨਾਮ ਕੀਤਾ। ਸ਼ੰਭੂ, ਦੇਹ-ਦ੍ਰਿਸ਼ਟੀ ਤੋਂ ਤੁਹਾਡਾ ਦਾਸ ਹਾਂ। ਹੇ ਤ੍ਰਿਲੋਚਨ, ਜੀਵ-ਦ੍ਰਿਸ਼ਟੀ ਤੋਂ ਤੁਹਾਡਾ ਅੰਸ਼ ਹਾਂ। ਸੰਪੂਰਨ ਬ੍ਰਹਿਮੰਡ ਵਿਚ ਵਿਚਰ ਰਹੀ ਆਤਮਾ ਤੁਸੀਂ ਹੀ ਹੋ, ਉਸ ਸੂਰਤ ਵਿਚ ਮੈਂ ਵੀ ਸ਼ੰਕਰ ਹਾਂ।'

"ਏਨਾ ਕਹਿ ਕੇ ਉਸ ਬਾਲਿਕਾ ਨੇ ਗੱਲ ਬਦਲ ਲਈ, 'ਕਿਉਂ ਰਾਜਾ ਕੀਹਨੂੰ ਮਿਲਣ ਆਏ ਸੀ ਇਥੇ ?'

" 'ਸੱਚ ਤਾਂ ਇਹੋ ਹੈ ਬੇਟੀ ਕਿ ਅਸੀਂ ਤੈਨੂੰ ਲੱਭ ਰਹੇ ਸੀ। ਪਰ ਸਵਾਰਥ ਹੈ ਕਿ ਸੰਨਿਆਸਨੀ ਮਾ ਜੇ ਦਰਸ਼ਨ ਦੇ ਦੇਣ ਤਾਂ ਅਸੀ ਧੰਨ-ਧੰਨ ਹੋ ਜਾਈਏ।'

" 'ਤਾਂ ਚੱਲੋ ਨਾ ਬਾਬਾ। ਮੈਂ ਤਾਂ ਕਿਹਾ ਸੀ ਕਿ ਤਿੰਨ-ਚਾਰ ਕੁਟੀਆ ਹਨ। ਤੁਸੀਂ ਜਾਣਦੇ ਹੀ ਹੋਵੋਗੇ ਕਿ ਕੁਟੀਆ ਘਾਹ-ਫੂਸ ਦੀ ਬਣਦੀ ਹੈ। ਦੋ ਹੀ ਕਿਸਮਾਂ ਦੇ ਵਾਸ ਅਜਿਹੇ ਹੁੰਦੇ ਹਨ, ਜਿਹੜੇ ਲੱਭਣੇ ਸੌਖੇ ਹੁੰਦੇ ਹਨ। ਇਕ ਤੁਹਾਡਾ ਮਹਿਲ, ਦੂਜੀ ਸਾਡੀ ਕੁਟੀਆ। ਆਓ, ਚੱਲੋ।'

" 'ਇਸ ਨਗਰ ਵਿਚ ਮੈਂ ਸੈਂਕੜੇ ਬ੍ਰਾਹਮਣ, ਸ਼ੱਤਰੀ ਅਤੇ ਸ੍ਰੇਸ਼ਠੀ ਦੇਖੇ ਹਨ ਜੋ ਆਪਣੇ ਆਪ ਨੂੰ ਧਰਮ ਦਾ ਆਧਾਰ ਮੰਨਦੇ ਹਨ। ਉਹ ਗਰੀਬਾਂ, ਦਾਸਾਂ, ਸ਼ੂਦਰਾਂ, ਚਮਿਆਰਾਂ, ਚੰਡਾਲਾਂ ਦੇ ਉਧਾਰ ਦੇ ਉਦੇਸ਼ ਨਾਲ ਆਤਮ-ਪ੍ਰਚਾਰ ਵਿਚ ਲੱਗੇ ਰਹਿੰਦੇ ਹਨ। ਆਪ ਉਹਨਾਂ ਦੀ

ਅੰਤਰ-ਆਤਮਾ ਵਿਚ ਸੜੀ-ਗਲੀ ਪਰੰਪਰਾ ਦੇ ਕੀੜੇ ਕੁਰਬਲ-ਕੁਰਬਲ ਕਰ ਰਹੇ ਹੁੰਦੇ ਹਨ। ਉਹ ਜਦੋਂ ਆਪਣੇ ਅੰਦਰ ਦੇ ਚਿੱਕੜ ਨੂੰ ਦੂਰ ਨਹੀਂ ਕਰ ਸਕਦੇ ਤਾਂ ਦੂਜਿਆਂ ਲਈ ਕੀ ਕਰ ਸਕਣਗੇ।'

" 'ਇਹ ਲਓ ਰਾਜਾ, ਆ ਗਈ ਸ਼੍ਰੀ-ਮਾ ਦੀ ਕੁਟੀਆ। ਇਕ ਪਲ ਰੁਕੋ।'

" 'ਸ਼੍ਰੀ-ਮਾਂ !'

" 'ਕੀ ਹੈ ਨੀ ਕੌਮੁਦੀ ?'

" 'ਤੁਹਾਨੂੰ ਮਿਲਣ ਰਾਜਾ-ਰਾਣੀ ਆਏ ਹਨ।'

" 'ਕਿਹੜੇ ਰਾਜਾ-ਰਾਣੀ ਹਨ ਨੀ ? ਜਾ, ਬੁਲਾ ਲਿਆ ਉਹਨਾਂ ਨੂੰ। ਹਾਂ, ਇਹ ਚਟਾਈ ਤਾਂ ਵਿਛਾ ਦੇ।'

"ਕੌਮੁਦੀ ਭੱਜੀ-ਭੱਜੀ ਬਾਹਰ ਆਈ, 'ਚਲੋ ਬਾਬਾ, ਸ਼੍ਰੀ-ਮਾਂ ਤੁਹਾਨੂੰ ਬੁਲਾ ਰਹੇ ਹਨ।' ਮੈਂ ਆਰੀਆ-ਪੁੱਤਰ ਨਾਲ ਕੁਟੀਆ ਵਿਚ ਪ੍ਰਵੇਸ਼ ਕੀਤਾ।

"ਗੰਗਾ ਦੀ ਪੀਲੀ ਮਿੱਟੀ ਨਾਲ ਲਿੱਪੀ-ਸੰਵਾਰੀ ਉਹ ਕੁਟੀਆ ਏਨੀ ਠੰਢੀ ਲਗਦੀ ਸੀ ਕਿ ਸਪੱਸ਼ਟ ਜਾਪ ਰਿਹਾ ਸੀ, ਇਹ ਕਿਸੇ ਜਾਗਰਿਤ ਆਤਮਾ ਦਾ ਨਿਵਾਸ ਹੈ।

"ਕੌਮੁਦੀ ਬੋਲੀ, "ਸ਼੍ਰੀ-ਮਾਂ, ਰਾਜਾ-ਰਾਣੀ ਆ ਗਏ ਹਨ।'

" 'ਉਹਨਾਂ ਨੂੰ ਆਸਨ ਉਤੇ ਬਿਠਾ ਬੇਟੀ, ਮੈਂ ਹੁਣੇ ਆਈ।'

"ਸਾਨੂੰ ਕੌਮੁਦੀ ਨੇ ਆਦਰ ਨਾਲ ਚਟਾਈ ਉਤੇ ਬਿਠਾ ਦਿੱਤਾ। ਤਦੇ ਕੁਟੀਆ ਦੇ ਅੰਦਰ ਬਣੀ ਹੋਈ ਇਕ ਗੁਫ਼ਾ ਦਾ ਪ੍ਰਵੇਸ਼-ਦੁਆਰ ਖੁੱਲ੍ਹਿਆ। ਆਰੀਆ-ਪੁੱਤਰ ਅਤੇ ਮੈਂ, ਦੋਵੇਂ ਖੜ੍ਹੇ ਹੋ ਗਏ।

" 'ਬੈਠੋ ਬਾਬਾ, ਬੈਠੋ।' ਸਾਡੇ ਵਾਲੀ ਚਟਾਈ ਉੱਤੇ ਹੀ ਸ਼੍ਰੀ-ਮਾਂ ਬੈਠ ਗਈ। 'ਧੁੱਪ ਹੈ ਬੇਟੇ, ਤੂੰ ਤਿਹਾਇਆ ਤਾਂ ਹੋਵੇਂਗਾ ਹੀ, ਨਾਲੇ ਮੇਰੀ ਬੇਟੀ ਵੀ। ਕੌਮੁਦੀ, ਜਾ, ਆਪਣੇ ਰਾਜਾ-ਰਾਣੀ ਲਈ ਠੰਢਾ ਪਾਣੀ ਲੈ ਆ।'

" 'ਕਹੋ ਮਦਨ, ਕੀ ਹਾਲ ਹੈ ਤੇਰਾ ?' ਸ਼੍ਰੀ-ਮਾਂ ਬੋਲੇ। 'ਮੈਨੂੰ ਤੇਰਾ ਨਾਂ ਇਸ ਲਈ ਨਹੀਂ ਯਾਦ ਕਿ ਮੈਂ ਜਾਦੂ ਜਾਣਦੀ ਹਾ। ਕੌਮੁਦੀ ਲਈ ਜੋ ਸੱਦਾ-ਪੱਤਰ ਭੇਜਿਆ ਸੀ ਤੂੰ, ਉਸ ਉੱਤੇ ਤੇਰਾ ਨਾ ਲਿਖਿਆ ਸੀ।'

" 'ਤੁਸੀਂ ਕੀ ਨਹੀਂ ਜਾਣਦੇ, ਮਾਤਾ ? ਮੈਂ ਤੁਹਾਡੇ ਲਈ ਓਪਰਾ ਨਹੀਂ ਹਾਂ। ਮੇਰਾ ਜੋ ਕੁਛ ਹੈ, ਅੰਦਰ ਜਾਂ ਬਾਹਰ, ਉਹ ਸਭ ਖੁੱਲ੍ਹੀ ਪੋਥੀ ਹੈ।'

" 'ਤੂੰ ਭੈ ਨਾਲ ਪੀੜਤ ਹੈਂ, ਮਦਨ। ਮੈਂ ਇਹ ਤਾਂ ਨਹੀਂ ਕਹਿੰਦੀ ਕਿ ਅੰਦਰ ਕੋਈ ਰੋਗ ਹੈ ਹੀ ਨਹੀਂ, ਪਰ ਜੋ ਕੁਛ ਰੇਖਾਵਾਂ ਤੇਰੇ ਚਿਹਰੇ ਉੱਤੇ ਵਿਛੀਆਂ ਹੋਈਆਂ ਹਨ, ਉਹ ਇਸ ਗੱਲ ਦਾ ਸਬੂਤ ਹਨ, ਬੇਟੇ, ਕਿ ਤੂੰ ਆਪਣੇ ਆਪ ਤੋਂ ਘਬਰਾ ਕੇ ਰੋਗ ਵਧਾ ਲੈਂਦਾ ਹੈਂ। ਤੂੰ ਬਚਪਨ ਵਿਚ ਕਦੀ ਗੰਗਾ ਪਾਰ ਕੀਤੀ ਹੈ ਜਾਂ ਨਹੀਂ ?' ਸ਼੍ਰੀ-ਮਾਂ ਮੁਸਕਰਾਈ, 'ਗਾਹੜਵਾਲ ਨਰਪਤਿ ਚੰਦਰ ਨੇ ਆਪਣੇ ਇਕਲੌਤੇ ਬੇਟੇ ਨੂੰ ਅਜਿਹਾ ਕਰਨ ਦੀ ਆਗਿਆ ਹੀ ਨਹੀਂ ਦਿੱਤੀ ਹੋਣੀ। ਹੈ ਨਾ ?'

"ਆਰੀਆ-ਪੁੱਤਰ ਚੁੱਪ ਬੈਠੇ ਰਹੇ। 'ਦੇਖ ਮਦਨ, ਤੈਨੂੰ ਰਾਜ਼ੀ ਹੋਣ ਵਿਚ ਸਮਾਂ ਲੱਗੇਗਾ,

ਕਿਉਂਕਿ ਤੂੰ ਆਪਣੇ ਆਪ ਵੈਦ ਬਣ ਕੇ ਮਨ ਦੀਆਂ ਤੰਦਾਂ ਨੂੰ ਏਨਾ ਉਲਝਾ ਚੁਕਿਆ ਹੈਂ ਕਿ ਉਹਨਾਂ ਨੂੰ ਸੁਲਝਾਉਣਾ ਸੌਖਾ ਨਹੀਂ। ਤੈਨੂੰ ਜਦੋਂ ਕਿਸੇ ਅੰਦਰਲੇ ਕਸ਼ਟ ਦੀ ਪ੍ਰਤੀਤੀ ਹੋਵੇ ਤਾਂ ਤੂੰ ਸ਼ਾਂਤ ਚਿਤ ਨਾਲ ਕਿਸੇ ਇਕ ਵਸਤੂ ਉਤੇ ਇਕ-ਟੱਕ ਦੇਖਦਾ ਰਿਹਾ ਕਰ। ਤੂੰ ਤ੍ਰਾਟਕ ਦਾ ਨਾਂ ਸੁਣਿਆ ਹੈ ?

" 'ਹਾਂ ਸ਼੍ਰੀ-ਮਾਂ !'

" 'ਕਦੀ ਕੀਤਾ ਵੀ ਹੈ ?'

" 'ਨਹੀਂ।'

" 'ਕਿਉਂ ਭਲਾ ? ਜ਼ਰਾ ਮੈਂ ਵੀ ਸੁਣਾਂ ਕਿ ਤ੍ਰਾਟਕ ਕਰਨ ਨਾਲ ਕੀ ਹਾਨੀ ਹੁੰਦੀ ਹੈ ?'

" ਮੈਂ ਬੋਲੀ, 'ਅਸੀਂ ਲੋਕ ਚਾਰੇ ਪਾਸੇ ਨਗਰ-ਨਗਰ, ਪਿੰਡ-ਪਿੰਡ ਘੁੰਮਦੇ ਰਹਿੰਦੇ ਹਾਂ, ਮਾਤਾ ਜੀ। ਕੇਵਲ ਇਹ ਜਾਣਨ ਲਈ ਕਿ ਇਹ ਰੋਗ ਹੈ ਕੀ। ਜੇ ਰੋਗ ਹੈ ਤਾਂ ਇਲਾਜ ਵੀ ਹੋਵੇਗਾ। ਪਰ ਕਿਤੇ ਵੀ ਸਾਨੂੰ ਪ੍ਰਕਾਸ਼ ਦੀ ਕਿਰਨ ਨਹੀਂ ਮਿਲੀ।'

" 'ਚੰਗਾ ਕੀਤਾ ਬੇਟੀ, ਤੂੰ ਹਰ ਦਿਸ਼ਾ ਵਿਚ ਅੰਧਕਾਰ ਦੇਖਿਆ। ਇਹ ਇਕ ਅਜਿਹਾ ਸਪੱਸ਼ਟ ਵਚਨ ਹੈ ਕਿ ਲਗਦਾ ਹੈ, ਤੂੰ ਆਪਣੇ ਅੰਤਰਯਾਮੀ ਤੋਂ ਪ੍ਰਕਾਸ਼ ਵੀ ਪਾ ਲਵੇਂਗੀ। ਜਦੋਂ ਸਾਰੀਆਂ ਇੱਛਾਵਾ ਮਰ ਜਾਦੀਆਂ ਹਨ, ਹਰ ਪਾਸਿਉਂ ਚਿੱਤ ਨੂੰ ਢਕਣ ਵਾਲੀ ਕਾਲਿਮਾ ਹੀ ਕਾਲਿਮਾ ਦਿਖਾਈ ਦਿੰਦੀ ਹੈ, ਆਪਣੇ ਧੁੰਦਲੇ ਮਨ ਉੱਤੇ ਜਦੋਂ ਪੁਰਾਣੇ ਲੋਕ ਵਿਸ਼ਵਾਸ, ਸਦ-ਭਾਵਨਾ, ਹਮਦਰਦੀ ਅਤੇ ਧਰਵਾਸ ਦਾ ਕੱਜਣ ਪਾ ਦਿੰਦੇ ਹਨ, ਤਾਂ ਸਾਡੀ ਗਰਦਨ ਝੁਕ ਜਾਦੀ ਹੈ। ਆਪਣੇ ਅੰਦਰ ਸਾਨੂੰ ਕਾਲਸ ਹੀ ਕਾਲਸ ਦਿਖਾਈ ਦੇਣ ਲਗਦੀ ਹੈ। ਉਸ ਵਿਚੋਂ ਨਿੱਕਲਣਾ ਔਖਾ ਹੁੰਦਾ ਹੈ, ਬੇਟੀ। ਅਸੀਂ ਆਪਣੇ ਸਾਹਮਣੇ ਖੜ੍ਹੇ ਵਿਸ਼ਵਾਸ ਬੰਨ੍ਹਾਉਣ ਵਾਲੇ ਬਾਰੇ ਕ੍ਰਿਤੱਗਤਾ ਪ੍ਰਗਟ ਕਰਨ ਲਈ ਆਤਮਾ ਦੇ ਡੂੰਘੇ ਸਾਗਰ ਵਿਚ ਡੁਬਕੀਆਂ ਲਾਉਣ ਦਾ ਬਹਾਨਾ ਕਰਦੇ ਹਾਂ ਅਤੇ ਜੋ ਵੀ ਹੱਥ ਲੱਗੇ, ਸੰਖ, ਸਿੱਪੀ, ਉਹਦੇ ਸਾਹਮਣੇ ਰੱਖ ਕੇ ਬੋਲਦੇ ਹਾ, ਇਹ ਤੁਹਾਡੀ ਸ਼ੁਭ-ਇੱਛਾ ਦਾ ਫਲ ਹੈ; ਦੇਖੋ, ਇਹ ਸੰਖ ਦਕਸ਼ਿਨਾਵਰਤ ਹੈ ਜਾਂ ਇਹ ਸਿੱਪੀ ਹੀਰੇ ਵਾਂਗ ਚਮਕ ਰਹੀ ਹੈ। ਇਹ ਸਭ ਇਸ ਲਈ ਹੁੰਦਾ ਹੈ ਕਿ ਤੁਹਾਡੀ ਅੰਤਰ-ਚੇਤਨਾ ਵਿਚ ਆਤਮ-ਵਿਸ਼ਵਾਸ ਦੀ ਘਾਟ ਹੋ ਜਾਦੀ ਹੈ। ਮਦਨ ਬੇਟੇ, ਤੈਨੂੰ ਨਵੇਂ ਸਿਰੇ ਤੋਂ ਆਤਮ-ਦੀਪ ਜਗਾਉਣਾ ਪਵੇਗਾ।'

" ਕੁਝ ਸਮੇਂ ਤੱਕ ਸ਼੍ਰੀ-ਮਾਂ ਅੱਖਾਂ ਬੰਦ ਕਰ ਕੇ ਚੁੱਪ ਬੈਠ ਰਹੇ। ਉਹਨਾਂ ਨੇ ਧੀਰੇ-ਧੀਰੇ ਪਲਕਾਂ ਉੱਪਰ ਉਠਾਈਆ, 'ਮਦਨ, ਮੈਂ ਸੋਚਦੀ ਹਾਂ ਕਿ ਰਾਲਹਿ ਅਤੇ ਤੇਰੇ ਘਰ ਇਕ ਛੋਟਾ ਬਾਲਕ ਆ ਜਾਵੇ ਤਾਂ ਸ਼ਾਇਦ ਤੇਰਾ ਅੱਧਾ ਰੋਗ ਆਪਣੇ ਆਪ ਸਮਾਪਤ ਹੋ ਜਾਵੇਗਾ। ਕਿਉਂ ਰਾਲਹਿ, ਠੀਕ ਕਹਿ ਰਹੀ ਹਾਂ ਨਾ ?'

"ਸ਼੍ਰੀ-ਮਾਂ ਦਾ ਵਰਦਾਨ ਸਫਲ ਹੋਇਆ। ਸਾਡੇ ਘਰ ਆ ਗਿਆ ਨਿੱਕਾ ਜਿਹਾ ਗੋਵਿੰਦ। ਆਰੀਆ-ਪੁੱਤਰ ਉਹਦੀ ਬਾਲ-ਮੌਜ ਦੇਖਣ ਵਿਚ ਇਸ ਤਰ੍ਹਾਂ ਰਮ ਗਏ ਕਿ ਉਹਨਾਂ ਨੂੰ ਆਪਣੀ ਚਿੰਤਾ ਹੀ ਨਾ ਰਹੀ।"

## 19

"ਯੁਵਰਾਜ, ਹੁਣ ਤੁਸੀਂ ਮੁੱਖ ਗੱਲ ਉੱਤੇ ਆਓ", ਰੱਜੁਕ ਬੋਲੇ, "ਇਸ ਬੈਠਕ ਨੂੰ ਬੁਲਾਉਣ ਦੇ ਕਾਰਨਾਂ ਉੱਤੇ ਚਾਨਣ ਪਾਓ।"

"ਅਸੀਂ ਲੋਕ, ਭਾਵ ਮੈਂ ਅਤੇ ਪਿਤਾ-ਸਰੂਪ ਰੱਜੁਕ ਜਦੋਂ ਵਿੰਧਿਆਚਲ ਤੋਂ ਮੁੜ ਰਹੇ ਸੀ ਤਾਂ ਆਟਵਿਐ ਜਨਪਦ ਦੀ ਰਾਜਧਾਨੀ ਕੋਲ ਦੋ ਸੌ ਘੋੜ-ਸਵਾਰ ਆਤਮਘਾਤੀ ਖੜ੍ਹੇ ਸਨ। ਉਹ ਇਸ ਲਈ ਜੁਝੌਤੀ ਜਾ ਰਹੇ ਸਨ ਕਿ ਇਕ ਪੰਦਰਵਾੜੇ ਵਿਚ, ਜਿਵੇਂ ਵੀ ਹੋਵੇ, ਕਾਲੰਜਰ ਨੂੰ ਲੁੱਟ ਲੈਣਾ ਹੈ, ਤਾਂ ਜੋ ਉਸ ਪਰਬਤੀ ਦੁਰਗ ਨੂੰ ਘੇਰਨ ਵਾਲੀ ਕਰਨ ਦੀ ਵਿਜੈ-ਵਾਹਿਨੀ ਨੂੰ ਕਾਸ਼ੀ ਬੁਲਾਇਆ ਜਾ ਸਕੇ। ਅਸੀਂ ਚਾਹੁੰਦੇ ਹੋਏ ਵੀ ਚੰਦੇਲ ਸੈਨਾਪਤੀ ਗੋਪਾਲ ਦੀ ਕੋਈ ਸਹਾਇਤਾ ਨਹੀਂ ਕਰ ਸਕਦੇ। ਸੱਚ ਤਾਂ ਇਹ ਹੈ ਕਿ ਉਹ ਸਾਡੀ ਮਜਬੂਰੀ ਨੂੰ ਪੂਰੀ ਤਰ੍ਹਾਂ ਸਮਝਦੇ ਹਨ। ਉਹ ਸਾਥੋਂ ਸਹਾਇਤਾ ਦੀ ਆਸ ਵੀ ਨਹੀਂ ਰਖਦੇ। ਅਸੀਂ ਤਾਂ ਆਪਣੀ ਚਿੰਤਾ ਕਰਨੀ ਹੋਵੇਗੀ।

"ਦੂਜਾ ਵਿਚਾਰਨਯੋਗ ਵਿਸ਼ਾ ਹੈ ਕਾਸ਼ੀ ਦੀ ਪਰਜਾ ਦੀ ਆਰਥਿਕ ਹਾਲਤ। ਸਾਨੂੰ ਭਰੋਸੇਯੋਗ ਸੂਤਰਾਂ ਤੋਂ ਪਤਾ ਲਗਿਆ ਹੈ ਕਿ ਵੱਖ-ਵੱਖ ਆਬਾਦੀਆਂ ਦੀ ਪਰਜਾ ਵੀ ਦੋ ਗੁੱਟਾਂ ਵਿਚ ਵੰਡੀ ਗਈ ਹੈ। ਬ੍ਰਹਮਪੁਰੀ ਵਿਚ ਦੋ ਗੁੱਟ ਹਨ। ਇਕ ਗੁੱਟ ਦੇ ਬ੍ਰਾਹਮਣ ਪਿਤਾਮਾ ਨਰਪਤਿ ਚੰਦਰ ਦੇ ਨਾਲ ਹਨ, ਦੂਜੇ ਗੁੱਟ ਦੇ ਕਰਨ ਦੇ ਨਾਲ। ਆਪਣਾ ਸਮਰਥਨ ਕਰਨ ਵਾਲੇ ਬ੍ਰਾਹਮਣਾਂ ਦਾ ਕਰਨ ਦੇ ਲੋਕ ਮਖੌਲ ਉਡਾਉਂਦੇ ਹਨ, 'ਨੰਗ ਨਰਪਤਿ ਚੰਦਰ ਤੋਂ ਰੋਜ਼ੀ ਦੀ ਮੰਗ ਤਾਂ ਸੁੱਕੇ ਬੱਦਲਾਂ ਤੋਂ ਪਾਣੀ ਮੰਗਣ ਦੇ ਸਮਾਨ ਹੈ।' ਇਸ ਨਿਰਾਦਰ ਨੂੰ ਸਹਿ ਕੇ ਵੀ ਬਲਦੇਵ ਓਝਾ ਜਿਹੇ ਭਾਰਤ-ਪ੍ਰਸਿੱਧ ਵਿਦਵਾਨ ਉੱਤਰ ਦਿੰਦੇ ਹਨ ਕਿ ਜਿਨ੍ਹਾਂ ਦੀ ਛਾਂ ਵਿਚ ਸਾਡੇ ਪੁਰਖੇ ਰਹਿੰਦੇ ਆਏ ਹਨ, ਉਹਨਾ ਨੂੰ ਕਸ਼ਟ ਵਿਚ ਪਏ ਦੇਖ ਕੇ ਕਿਸੇ ਹੋਰ ਦਾ ਆਸਰਿਤ ਬਣਨ ਦਾ ਅਨੈਤਿਕ ਕਾਰਜ ਅਸੀਂ ਨਹੀਂ ਕਰਾਂਗੇ। ਭਾਈ-ਜੂ ਦੇ ਨਾਲ ਆਏ ਪ੍ਰਸਿੱਧ ਨਾਟਕਕਾਰ ਕ੍ਰਿਸ਼ਨ ਮਿਸ਼ਰ ਨੇ ਮੈਨੂੰ ਕਿਹਾ ਸੀ, ਯੁਵਰਾਜ, ਤੁਹਾਡੇ ਨਾਲ ਖੜ੍ਹੇ ਹੋਣ ਵਾਲੇ ਬ੍ਰਾਹਮਣਾਂ ਦੇ ਘਰ ਭੁੱਖ ਵਸੀ ਹੋਈ ਹੈ। ਕਿਹੜਾ ਕਸ਼ਟ ਹੈ ਜੋ ਉਹਨਾ ਨੇ ਨਹੀਂ ਝੱਲਿਆ। ਉਹ ਕੇਵਲ ਦੋ ਮੁੱਠੀ ਅੰਨ ਚਾਹੁੰਦੇ ਹਨ। ਏਨੀ ਸਾਧਾਰਨ ਜਿਹੀ ਮੰਗ ਤੁਹਾਨੂੰ ਝੰਜੋੜ ਰਹੀ ਹੈ ਜਾਂ ਨਹੀਂ ? ਉਹ ਕਰਨ ਦਾ ਸਾਥ ਦੇਣ ਨਾਲੋਂ ਭੁੱਖੇ ਮਰਨ ਦਾ ਸੰਕਲਪ ਲੈ ਚੁੱਕੇ ਹਨ। ਮੰਦਾਕਿਨੀ ਨਦੀ ਦੇ ਦੱਖਣੀ ਤੱਟ ਉਤੇ ਸਥਿਤ ਗੁਵਾਲਪੱਲੀ ਵਿਚ ਸਾਡੀ ਦੁਖਿਆਰੀ ਪਰਜਾ ਕੱਖਾਂ-ਕਾਨਿਆਂ ਦੀਆਂ ਝੁੱਗੀਆਂ ਵਿਚ ਰਹਿੰਦੀ ਹੈ। ਦੁੱਧ-ਦਹੀਂ ਦੇ ਧੰਦੇ ਤੋਂ ਬਿਨਾਂ ਉਹਨਾਂ ਕੋਲ ਹੋਰ ਕੋਈ ਅਜਿਹਾ ਸਾਧਨ ਨਹੀਂ ਹੈ ਕਿ ਉਹ ਪੈਦਾਵਾਰ ਨੂੰ ਪੂੰਜੀ ਵਿਚ ਬਦਲ ਸਕਣ। ਉੱਤਰ-ਪੱਟੀ ਦੇ ਗੁਵਾਲ ਲੋਕ ਕਰਨ ਦੇ ਅੰਗ-ਰਖਿਅਕ ਬਿਰਜੂ ਜਦੁਵੰਸ਼ੀ ਦੀ ਅਗਵਾਈ ਵਿਚ ਕਰਨ ਦੀ ਸੈਨਾ ਵਿਚ ਸੈਨਕ ਜਾਂ ਨਾਇਕ ਦੀ ਪਦਵੀ ਪ੍ਰਾਪਤ ਕਰ ਕੇ ਸੁਖ-ਸਹੂਲਤਾਂ ਵਾਲਾ ਜੀਵਨ ਬਤੀਤ ਕਰ ਰਹੇ ਹਨ। ਉਹਨਾਂ ਦੇ ਮਕਾਨ ਇੱਟਾਂ-ਪੱਥਰਾਂ ਦੇ ਬਣੇ ਹੋਏ ਹਨ। ਉਹ ਸਾਫ-ਸੁਥਰੇ ਘਰਾਂ ਵਿਚ ਰਹਿੰਦੇ ਹਨ। ਤੇ ਸਾਡੇ ਲਈ ਪ੍ਰਾਣ ਹਥੇਲੀ ਉਤੇ ਰੱਖ ਕੇ ਮੌਤ ਨਾਲ ਜੁਝਣ ਵਾਲੇ ਪਾਰਸ ਦੇਵ ਵਰਗੇ ਲੋਕ ਝੁੱਗੀਆ

ਵਿਚ ਰਹਿੰਦੇ ਹਨ। ਪਾਰਸ ਨੇ ਹੁਣ ਤੱਕ ਸਾਡੇ ਵੰਸ਼ ਲਈ ਜੋ ਕੁਛ ਵੀ ਕੀਤਾ ਹੈ, ਉਹ ਨਾ ਤਾਂ ਮੇਰੇ ਪਿਤਾ ਮਦਨ ਚੰਦਰ ਕਰ ਸਕਦੇ ਹਨ, ਨਾ ਉਹਨਾਂ ਦਾ ਪੁੱਤਰ ਗੋਵਿੰਦ ਚੰਦਰ। ਇਹ ਲੋਕ ਮੇਰੇ ਆਦਰਯੋਗ, ਪਿਤਾ-ਸਰੂਪ ਰੱਜੁਕ ਦੇ ਦਿਲ ਦੀ ਧੜਕਣ ਨਾਲ ਜੁੜੇ ਹੋਏ ਹਨ। ਅਜੇ ਦੋ ਦਿਨ ਪਹਿਲਾਂ ਕਰਨ ਦੇ ਆਤਮਘਾਤੀ ਘੋੜ-ਸਵਾਰਾਂ ਦੀ ਸਰਗਰਮੀ ਦੀ ਸੂਚਨਾ ਦੇਣ ਉਹ ਆਟਵਿਐ ਜਨਪਦ ਦੀ ਚੰਦਰਲੇਖਾ ਪਹਾੜੀ ਤੱਕ ਗਏ ਅਤੇ ਰਾਹ ਭੁੱਲ ਗਏ। ਰਾਹ ਤਾਂ ਅਸੀਂ ਸਭ ਹੀ ਭੁੱਲ ਗਏ ਸੀ। ਪਰ ਭੁੱਲ ਦੇ ਭਰਮ ਨੂੰ ਤੋੜਨ ਵਿਚ ਕੇਵਲ ਦੋ ਹੀ ਵਿਅਕਤੀ ਸਫਲ ਹੋਏ—ਇਕ ਪਾਰਸ, ਜਿਨ੍ਹਾਂ ਦਾ ਘੋੜਾ ਉਹਨਾਂ ਨੂੰ ਲੈ ਕੇ ਖੱਡ ਵਿਚ ਡਿੱਗਿਆ ਅਤੇ ਮਰ ਗਿਆ। ਦੂਜੇ ਸਨ ਰਾਜੇਸ਼ਵਰ ਕੀਰਤ, ਭਾਵ ਭਾਈ-ਜੂ। ਉਹਨਾਂ ਨੇ ਸੋਚਿਆ ਕਿ ਪਾਰਸ ਦੇਵ ਆਰੀਆ ਰੱਜੁਕ ਲਈ ਕੋਈ ਵਿਸ਼ੇਸ਼ ਸੂਚਨਾ ਦੇਣ ਆ ਰਹੇ ਸਨ, ਇਸ ਲਈ ਉਹਨਾਂ ਨੂੰ ਹਰ ਹਾਲਤ ਬਚਾਉਣਾ ਹੈ। ਭਾਈ-ਜੂ ਨੇ ਕਿਹਾ, 'ਮੈਂ ਪ੍ਰਚੰਡ ਦਾ ਬਲੀਦਾਨ ਸਹਿ ਸਕਦਾ ਹਾਂ, ਆਪਣੀ ਮ੍ਰਿਤੂ ਨੂੰ ਵੀ ਗਲਵੱਕੜੀ ਪਾ ਸਕਦਾ ਹਾਂ, ਪਰ ਆਰੀਆ ਰੱਜੁਕ ਉੱਤੇ ਦੁੱਖ ਦੀ ਛਾਂ ਪਵੇ, ਇਹ ਕਦੀ ਨਹੀਂ ਸਹਿ ਸਕਦਾ'।"

"ਯੁਵਰਾਜ !" ਰੱਜੁਕ ਭੁੱਬਾਂ ਮਾਰ ਕੇ ਰੋਣ ਲੱਗੇ, "ਕੀਰਤ ਬਾਰੇ ਮੈਂ ਅਤੇ ਤੁਸੀਂ ਜੋ ਕੁਛ ਜਾਣਦੇ ਹਾ, ਉਹ ਇਥੇ ਨਾ ਕਹੋ। ਮੈਂ ਰਾਜੇਸ਼ਵਰ ਕੀਰਤ ਦੇ ਨਾਂ ਨਾਲ ਹੀ ਇਸ ਪ੍ਰਕਾਰ ਭਾਵੁਕ ਹੋ ਜਾਂਦਾ ਹਾਂ ਕਿ ਮੇਰਾ ਸਾਰਾ ਆਤਮ-ਬਲ ਆਪਣੇ ਆਪ ਨੂੰ ਸੰਭਾਲਣ ਤੋਂ ਅਸਮਰਥ ਹੋ ਜਾਂਦਾ ਹੈ।"

ਸਭਾ ਵਿਚ ਦੋ ਪਲ ਸਨਾਟਾ ਛਾ ਗਿਆ। ਨਰਪਤਿ ਚੰਦਰ ਨੇ ਆਪਣੀ ਚਾਦਰ ਦੇ ਲੜ ਨਾਲ ਅੱਖਾਂ ਪੂੰਝੀਆਂ, "ਅਸੀਂ ਵੀ ਕੁਛ-ਕੁਛ ਜਾਣਦੇ ਹਾਂ, ਵਤਸ, ਕਿ ਚੰਦਰਲੇਖਾ ਪਹਾੜੀ ਦੇ ਨੇੜੇ ਕੀ ਹੋਇਆ। ਆਰੀਆ ਰੱਜੁਕ ਲਈ ਇਹ ਪ੍ਰਸੰਗ ਬਹੁਤ ਹੀ ਕਸ਼ਟਦਾਇਕ ਹੈ। ਇਹ ਛੱਡ ਦੇ।"

ਗੋਵਿੰਦ ਬੋਲਿਆ, "ਮੇਰੀ ਰਾਇ ਹੈ ਕਿ ਪਹਿਰੇਦਾਰ ਨੂੰ ਭੇਜ ਕੇ ਪਾਰਸ ਦੇਵ ਯਦੁਵੰਸ਼ੀ ਨੂੰ ਬੁਲਾਇਆ ਜਾਵੇ। ਜਦੋਂ ਇਸ ਪੰਚਾਇਤ ਨੂੰ ਕਿਸੇ ਅਜਿਹੀ ਗੱਲ ਵਿਚ ਲੋੜ ਪਵੇ, ਉਹਨੂੰ ਆਦਰ ਨਾਲ ਇਸ ਕਮਰੇ ਵਿਚ ਬੁਲਾ ਲਿਆ ਜਾਵੇ। ਅਸੀਂ ਅੱਜ ਕੇਵਲ ਸਿਧਾਂਤਕ ਨਿਰਣੇ ਹੀ ਨਹੀਂ ਲੈਣੇ। ਕੇਵਲ ਵਿਉਂਤਾਂ ਨਾਲ ਕੋਈ ਮਨੋਰਥ ਸਿੱਧ ਨਹੀਂ ਹੋਣਾ। ਉਹਨੂੰ ਕਾਰਜ-ਰੂਪ ਅਤੇ ਸਾਕਾਰਤਾ ਦੇਣ ਲਈ ਵਿਹਾਰਕ ਵਿਅਕਤੀਆਂ ਦੀ ਲੋੜ ਹੈ।"

"ਤੁਹਾਡਾ ਇਹ ਸੰਕਲਪ ਮਾਂ ਸ਼ੀਲ ਭੱਦਰਾ ਦੇ ਦਰਸ਼ਨਾਂ ਦੇ ਫਲਸਰੂਪ ਪ੍ਰਾਪਤ ਹੋਈ ਅਪਾਰ ਇੱਛਾ-ਸ਼ਕਤੀ ਅਤੇ ਆਤਮ-ਬਲ ਦੀ ਜਾਗਰਤੀ ਦਾ ਸੰਕੇਤ ਦੇ ਰਿਹਾ ਹੈ। ਯੁਵਰਾਜ, ਗਾਹੜਵਾਲ ਵੰਸ਼ ਦੀ ਨਾਓ ਯੋਗ ਖੇਵਟ ਦੇ ਹੱਥਾਂ ਵਿਚ ਆ ਗਈ ਹੈ", ਰੱਜੁਕ ਨੇ ਕਿਹਾ।

ਸ਼ੀਲ ਭੱਦਰਾ ਦਾ ਨਾਂ ਸੁਣਦਿਆਂ ਹੀ ਗੋਵਿੰਦ ਕੰਬ ਉਠਿਆ। ਬੇਸੁਧੀ ਦੀ ਹਾਲਤ ਵਿਚ ਉਹਨੇ ਜੋ ਦ੍ਰਿਸ਼ ਦੇਖਿਆ ਸੀ, ਉਹ ਫੇਰ ਉਹਦੇ ਮਨ ਨੂੰ ਝੰਜੋੜਨ ਲਗਿਆ। ਉਹ ਇਕ ਪਲ ਚੁੱਪ ਰਿਹਾ। ਫੇਰ ਬੋਲਿਆ, "ਸਾਨੂੰ ਕਰਨ ਦੇ ਸਮਾਨੰਤਰ ਨਹੀਂ ਤਾਂ ਭਾਵੇਂ ਛੋਟੀ, ਪਰ ਪੂਰੀ ਤਰ੍ਹਾਂ ਕਾਰਗਰ, ਇਕ ਅਜਿਹੀ ਰਣਨੀਤੀ ਬਣਾਉਣੀ ਚਾਹੀਦੀ ਹੈ ਕਿ ਅਸੀਂ ਇਸ ਗਲ-ਫਾਹੇ ਤੋਂ ਮੁਕਤ ਹੋ ਜਾਈਏ।

"ਤੀਜਾ ਵਿਚਾਰਯੋਗ ਨੁਕਤਾ ਹੈ ਕਰਨ ਵੱਲੋਂ ਸੰਧੀ ਦੀਆਂ ਸਭ ਮੱਦਾਂ ਦਾ ਤਿਰਸਕਾਰ। ਮੇਰੇ ਪਿਤਾਮਾ ਨਰਪਤਿ ਚੰਦਰ ਨਾਲ ਜੋ ਸੰਧੀ ਕਰਨ ਦੇ ਪਿਤਾ ਗਾਂਗੇਅ ਦੇਵ ਨੇ ਕੀਤੀ ਸੀ, ਉਹ ਸਪੱਸ਼ਟ ਤੌਰ ਉੱਤੇ ਗਾਹੜਵਾਲ ਰਾਜਵੰਸ਼ ਲਈ ਅਪਮਾਨਜਨਕ ਹੈ। ਮਜਬੂਰ ਅਤੇ ਲਾਚਾਰ ਹੋ ਕੇ ਮੇਰੇ ਪਿਤਾਮਾ ਨੇ ਉਹ ਸੰਧੀ ਕੀਤੀ ਹੋਵੇਗੀ। ਅੱਜ ਉਸ ਸੰਧੀ ਨੂੰ ਵੀ ਕਰਨ ਨੇ ਤੋੜ ਦਿੱਤਾ। ਚਰਣਾਦਰੀ ਦੁਰਗ ਦੇ ਕੋਲ ਜੋ ਪੁਲ ਹੈ, ਉਸ ਬਾਰੇ ਸੰਧੀ ਵਿਚ ਸਪੱਸ਼ਟ ਕਿਹਾ ਗਿਆ ਸੀ ਕਿ ਉਸ ਰਾਹੀਂ ਨਰਪਤਿ ਚੰਦਰ ਅਤੇ ਗਾਂਗੇਅ ਦੇਵ ਦੀਆਂ ਸੈਨਾਵਾਂ, ਪਰਿਵਾਰ, ਨੌਕਰ ਅਤੇ ਯਾਤਰੀ ਆਦਿ ਆ-ਜਾ ਸਕਣਗੇ। ਅਪਮਾਨਜਨਕ ਸੰਧੀ ਦੀ ਇਸ ਧਾਰਾ ਨੂੰ ਵੀ ਤੋੜ ਦਿੱਤਾ ਗਿਆ ਹੈ। ਪੁਲ ਦੇ ਪਹਿਰੇਦਾਰਾਂ ਨੇ ਪਿਤਾ-ਸਰੂਪ ਰੱਜੁਕ ਦੇ ਅਤੇ ਮੇਰੇ ਘੋੜਿਆਂ ਨੂੰ ਪੁਲ ਰਾਹੀਂ ਲੰਘਣ ਤੋਂ ਰੋਕਿਆ। ਆਮ ਦਾਸਾਂ ਵੱਲੋਂ ਕੀਤਾ ਗਿਆ ਇਹ ਕੁਕਰਮ ਮੇਰੇ ਦਿਲ ਨੂੰ ਚੀਰ ਰਿਹਾ ਹੈ। ਹੁਣ ਉਸ ਪੁਲ ਦੀ ਵਰਤੋਂ ਕਰਨ ਦੇਵ ਦੀ ਆਗਿਆ ਤੋਂ ਬਿਨਾਂ ਕੋਈ ਨਹੀਂ ਕਰ ਸਕਦਾ। ਸਾਨੂੰ ਤੁਰਤ ਰਾਜਘਾਟ ਤੋਂ ਗੰਗਾ ਦੇ ਪੂਰਬੀ ਤੱਟ ਨੂੰ ਜੋੜਨ ਵਾਲਾ ਪੁਲ ਬਣਾਉਣਾ ਪਵੇਗਾ, ਨਹੀਂ ਤਾ ਇਹ ਨੀਚ ਇਸੇ ਪ੍ਰਕਾਰ ਹੀ ਸਾਨੂੰ ਅਤੇ ਸਾਡੇ ਆਦਮੀਆਂ ਨੂੰ ਅਪਮਾਨਿਤ ਕਰਦੇ ਰਹਿਣਗੇ। ਇਹ ਸਾਡੇ ਲਈ ਅਤਿਅੰਤ ਅਪਮਾਨ ਅਤੇ ਲੱਜਾ ਵਾਲੀ ਹਾਲਤ ਹੈ ਕਿ ਅਸੀਂ ਆਪਣੇ ਹੀ ਰਾਜ ਵਿਚ ਕਰਨ ਦੇ ਸੈਨਕਾਂ ਵੱਲੋਂ ਦਬਾਏ ਜਾ ਰਹੇ ਹਾਂ।"

"ਪਾਰਸ ਦੇਵ ਆ ਗਏ ਹਨ, ਰਾਜਨ", ਪਹਿਰੇਦਾਰ ਬੋਲਿਆ। "ਉਹਨਾ ਲਈ ਕੀ ਆਗਿਆ ਹੈ ?"

"ਉਹਨਾਂ ਨੂੰ ਕਮਰੇ ਵਿਚ ਭੇਜੋ", ਯੁਵਰਾਜ ਗੋਵਿੰਦ ਨੇ ਕਿਹਾ।

ਪਾਰਸ ਦੇਵ ਨੇ ਆ ਕੇ ਸਭ ਨੂੰ ਪ੍ਰਨਾਮ ਕੀਤਾ।

"ਆਓ ਪਾਰਸ ਦੇਵ, ਇਸ ਪੀੜ੍ਹੀ ਉਤੇ ਬੈਠ ਜਾਓ। ਪਿਛਲੇ ਦੋ-ਤਿੰਨ ਦਿਨਾਂ ਵਿਚ ਕੀ ਕੋਈ ਅਜਿਹੀ ਘਟਨਾ ਹੋਈ ਹੈ ਜੋ ਸਾਡੇ ਵੰਸ਼ ਲਈ ਅਪਮਾਨ-ਜਨਕ ਹੋਵੇ ?"

"ਇਸ ਕਿਸਮ ਦੀਆਂ ਘਟਨਾਵਾਂ ਤਾਂ ਰੋਜ਼ ਹੀ ਹੋ ਰਹੀਆਂ ਹਨ, ਯੁਵਰਾਜ", ਪਾਰਸ ਬੋਲਿਆ। "ਅਜੇ ਕੱਲ੍ਹ ਹੀ ਤੁਹਾਡੇ ਆਸਰਿਤ ਬਲਦੇਵ ਓਝਾ ਨੂੰ, ਜੋ ਬ੍ਰਹਮਪੁਰੀ ਦੇ ਸਭ ਤੋਂ ਵੱਡੇ ਵਿਦਵਾਨ ਵਿਆਕਰਨ-ਗਿਆਤਾ ਮੰਨੇ ਜਾਂਦੇ ਹਨ, ਵਿਨਾਇਕ ਭੱਟ ਨਾ ਦੇ ਸ਼ੂਦਰ ਨੇ ਕਰਨ ਦੇਵ ਦੇ ਸੈਨਾ-ਨਾਇਕ ਨੂੰ ਸਿਖਾ ਕੇ ਦੱਖਣੀ ਸੈਨਿਕਾਂ ਹੱਥੋਂ ਇਸ ਪ੍ਰਕਾਰ ਅਪਮਾਨਿਤ ਕਰਵਾਇਆ ਹੈ ਕਿ ਸੰਪੂਰਨ ਬ੍ਰਹਮਪੁਰੀ ਭੈਭੀਤ ਅਤੇ ਨਿਰਾਸ਼ ਹੋ ਚੁੱਕੀ ਹੈ। ਇਹ ਵਿਨਾਇਕ ਭੱਟ ਆਪਣੇ ਪੰਡਿਤਾਊਪੁਣੇ ਦੇ ਸਬੂਤ ਵਜੋਂ ਦੋ-ਚਾਰ ਨੀਚ ਬ੍ਰਾਹਮਣਾਂ ਦੀ ਚਾਪਲੂਸੀ ਤੋਂ ਇਲਾਵਾ ਕੁਝ ਵੀ ਦਿਖਾ ਨਹੀਂ ਸਕਦਾ। ਓਝਾ ਜੀ ਦੇ ਸਰੀਰ ਦਾ ਕੋਈ ਵੀ ਅੰਗ ਅਜਿਹਾ ਨਹੀਂ ਬਚਿਆ ਜੋ ਡਾਂਗਾਂ ਦੀ ਮਾਰ ਤੋਂ ਬਚਿਆ ਹੋਵੇ। ਉਹਨਾਂ ਦੀ ਪਿੱਠ ਚਾਬਕ ਨਾਲ ਕੁੱਟ-ਕੁੱਟ ਕੇ ਲਹੂ-ਲੁਹਾਨ ਕਰ ਦਿੱਤੀ ਗਈ ਹੈ। ਉਹਨਾਂ ਦੇ ਪੈਰ ਚੱਲਣ ਤੋਂ ਰਹਿ ਗਏ ਹਨ। ਉਹਨਾਂ ਦਾ ਅਪਰਾਧ ਕੇਵਲ ਇਹ ਹੈ ਕਿ ਉਹ ਆਸ਼ਰਮ ਅਤੇ ਰਾਜਨੀਤੀ ਨੂੰ ਵੱਖ-ਵੱਖ ਰੱਖਣ ਲਈ ਦ੍ਰਿੜ੍ਹ ਹਨ। ਇਸ ਅਪਰਾਧ ਨੂੰ ਖਿਮਾ ਕਰਨ ਲਈ ਤੁਹਾਡਾ ਇਹ ਸੇਵਕ ਵੀ ਤਿਆਰ ਨਹੀਂ ਹੈ। ਕੱਲ੍ਹ, ਚੌਵੀ ਘੰਟਿਆਂ ਦੇ ਅੰਦਰ-ਅੰਦਰ ਵਿਨਾਇਕ ਭੱਟ ਨੂੰ ਯੋਗ

ਸਜਾ ਨਾ ਦਿੱਤੀ ਜਾ ਸਕੀ ਤਾਂ ਪਾਰਸ ਕਾਸ਼ੀ ਛੱਡ ਕੇ ਚਲਿਆ ਜਾਵੇਗਾ। ਇਹ ਸਜ਼ਾ ਤੁਸੀਂ ਦਿਓ, ਅਸੀਂ ਇਹ ਨਹੀਂ ਕਹਿੰਦੇ। ਇਹ ਸਜ਼ਾ ਅਸੀਂ ਦੇਵਾਂਗੇ।"

"ਇਹ ਸਜ਼ਾ ਅਸੀਂ ਕਿਉਂ ਨਹੀਂ ਦੇ ਸਕਦੇ, ਪਾਰਸ ਦੇਵ ?" ਗੋਵਿੰਦ ਨੇ ਪਾਰਸ ਦੇ ਚਿਹਰੇ ਉੱਤੇ ਅੱਖਾਂ ਟਿਕਾਉਂਦਿਆਂ ਪੁਛਿਆ।

"ਇਹ ਕੌੜੀ ਪਰ ਸੱਚੀ ਗੱਲ ਹੋਵੇਗੀ, ਯੁਵਰਾਜ। ਅਸੀਂ ਪਰਜਾ-ਜਨ ਹਾਂ। ਅਸੀਂ ਰਾਜਵੰਸ਼ ਦਾ ਫੁੱਲਣਾ-ਫਲਣਾ ਚਾਹੁੰਦੇ ਹਾਂ। ਸਾਥੋਂ ਮੂੰਹ ਨਾ ਖੁਲ੍ਹਵਾਓ।"

"ਤੂੰ ਬੇਸੰਕੋਚ ਬੋਲ, ਵਤਸ", ਨਰਪਤਿ ਚੰਦਰ ਨੇ ਕਿਹਾ। "ਅੱਜ ਅਸੀਂ ਕਾਲਸ ਨਾਲ ਪੋਚੇ ਹੋਏ ਆਪਣੇ ਚਿਹਰੇ ਨੂੰ ਦੇਖਣਾ ਚਾਹੁੰਦੇ ਹਾਂ।"

"ਭੱਦਰਵਣ ਵਿਚ ਕਰਨ ਦੇ ਘੋੜ-ਸਵਾਰਾਂ ਦੇ ਡੇਰੇ ਦੇ ਠੀਕ ਸਾਹਮਣੇ ਚੰਦੇਲ ਸਾਮਰਾਜ ਤੋਂ ਭੱਜ ਕੇ ਆਏ ਹੋਏ ਨਟਾਂ ਦੇ ਕਬੀਲੇ ਦੇ ਲੋਕਾਂ ਨੇ ਝੁੱਗੀਆਂ ਬਣਾ ਲਈਆਂ ਹਨ। ਬੁੱਢਾ ਨਟ ਬੱਬਰ ਅਤੇ ਉਹਦੇ ਕਬੀਲੇ ਦੇ ਵੀਹ ਨੌਜਵਾਨ ਅਤੇ ਮੁਟਿਆਰਾਂ ਰੋਜ਼ ਨਗਰ ਵਿਚ ਘੁੰਮ-ਘੁੰਮ ਕੇ ਆਪਣਾ ਤਮਾਸ਼ਾ ਦਿਖਾਉਂਦੇ ਹਨ ਅਤੇ ਰੋਟੀ ਕਮਾਉਂਦੇ ਹਨ। ਉਹਨਾਂ ਨੂੰ ਕਰਨ ਦੀ ਸੈਨਾ ਦੇ ਦੰਭੀ ਸੈਨਕਾਂ ਨੇ ਮਾਰਿਆ-ਕੁੱਟਿਆ। ਜਦੋਂ ਬੱਬਰ ਦੇ ਇਸ਼ਾਰੇ ਉੱਤੇ ਨੌਜਵਾਨ ਨਟਾਂ ਨੇ ਸੈਨਕਾਂ ਨੂੰ ਰਗੜਾ ਫੇਰ ਦਿਤਾ ਤਾਂ ਰੌਲਾ ਪੈ ਗਿਆ।

"ਇਹ ਇਕ ਅਜਿਹੀ ਘਟਨਾ ਹੈ, ਰਾਜਨ, ਜਿਸਦੇ ਪਿੱਛੇ ਉਲਝੀ ਹੋਈ ਰਾਜਨੀਤੀ ਦੀਆ ਕਈ ਗੰਢਾਂ ਸਾਨੂੰ ਸਾਫ਼ ਦਿਖਾਈ ਦੇਣ ਲਗਦੀਆਂ ਹਨ। ਪਹਿਲੀ ਤਾਂ ਇਹ ਕਿ ਕਰਨ ਦੇ ਸੈਨਕਾਂ ਦਾ ਹੰਕਾਰ ਅਤੇ ਦੰਭ ਪਰਜਾ ਹੁਣ ਚੁੱਪ ਕਰ ਕੇ ਲਾਂਭੇ ਖੜ੍ਹੀ ਦੇਖਦੀ ਨਹੀਂ ਰਹੇਗੀ। ਬੱਬਰ ਦੇ ਕਬੀਲੇ ਨੂੰ ਰਾਜ-ਰਾਜੇਸ਼ਵਰ ਕੀਰਤ ਦੇ ਆਸਰਿਤ ਨਾਟਕਕਾਰ ਕ੍ਰਿਸ਼ਨ ਮਿਸ਼ਰ ਨੇ ਅੰਨ ਦੀ ਸਹਾਇਤਾ ਦਾ ਵਚਨ ਦਿੱਤਾ ਸੀ। ਅੱਜ ਪੰਦਰਵਾਂ ਦਿਨ ਹੈ ਕਿ ਬੱਬਰ ਵੱਲੋਂ ਮਿਸ਼ਰ ਦੇ ਆਉਣ ਦੀ ਉਡੀਕ ਕੀਤੀ ਜਾ ਰਹੀ ਹੈ। ਉਹਦਾ ਕਹਿਣਾ ਹੈ ਕਿ ਕਰਨ ਦੇ ਪਿਠੂਆਂ ਨੂੰ ਜਾਣਨ ਅਤੇ ਉਹਨਾਂ ਨੂੰ ਤੋੜਨ ਦੇ ਕੰਮ ਲਈ ਜੇ ਬਹੂ-ਬੇਟੀਆਂ ਭੇਜਣੀਆਂ ਹੋਣ ਤਾਂ ਸਾਨੂੰ ਸ਼ਾਮ ਨੂੰ ਰੋਟੀ ਦਾ ਸਹਾਰਾ ਤਾਂ ਮਿਲਣਾ ਹੀ ਚਾਹੀਦਾ ਹੈ। ਬੱਬਰ ਦਾ ਦਾਅਵਾ ਹੈ ਕਿ ਉਹਦੀਆਂ ਲੜਕੀਆਂ ਅਤੇ ਬਹੂਆਂ ਕਿਸੇ ਵੀ ਰਣਵਾਸ ਨੂੰ ਆਪਣੇ ਕਰਤੱਬ ਨਾਲ ਵੱਸ ਵਿਚ ਕਰ ਸਕਦੀਆਂ ਹਨ। ਭੇਤ ਦੀਆਂ ਗੱਲਾਂ ਜਾਣ ਸਕਦੀਆਂ ਹਨ। ਵਿਸ਼ ਅਤੇ ਮਾਦਕ ਵਸਤਾਂ ਦੀ ਵਰਤੋਂ ਨਾਲ ਬੇਸੁਧ ਕਰ ਸਕਦੀਆਂ ਹਨ। ਰਣਵਾਸ ਵਿਚ ਪਲਣ ਵਾਲੀਆਂ ਸ੍ਰੇਸ਼ਠੀ ਕੰਨਿਆਵਾ ਅਤੇ ਰਾਜਕੁਮਾਰੀਆਂ ਨੂੰ ਚੁੱਕ ਕੇ ਲਿਆ ਸਕਦੀਆਂ ਹਨ। ਰਣਵਾਸ ਵਿੱਚ ਹੋਣ ਵਾਲੇ ਨਾਜਾਇਜ਼ ਅਤੇ ਅਯੋਗ ਸੰਬੰਧਾਂ ਦਾ ਸਬੂਤਾਂ ਸਮੇਤ ਵੇਰਵਾ ਅਸੀਂ ਨਟ ਮੁਟਿਆਰਾਂ ਤੋਂ ਸੁਣ ਸਕਦੇ ਹਾਂ।"

"ਤੁਹਾਨੂੰ ਇਹ ਸਭ ਕਿਸ ਨੇ ਦੱਸਿਆ, ਪਾਰਸ ਦੇਵ ?"

"ਖਿਮਾ ਕਰਨਾ ਯੁਵਰਾਜ, ਅਸੀਂ ਲੋਕ ਜਿਸ ਬੰਧਨ ਵਿਚ ਬੱਝੇ ਹੋਏ ਹਾਂ, ਉਹਨੂੰ ਕਾਇਮ ਰੱਖਣ ਵਾਲਾ ਤੋਤਾ ਮੇਰੇ ਵਿਹੜੇ ਦੇ ਪਿੰਜਰੇ ਵਿਚ ਬੰਦ ਹੈ। ਤੁਸੀਂ ਆਰੀਆ ਰੱਜੁਕ ਤੋਂ ਪੁੱਛ ਸਕਦੇ ਹੋ।"

ਯੁਵਰਾਜ ਗੋਵਿੰਦ ਨੇ ਪਹਿਰੇਦਾਰ ਨੂੰ ਬੁਲਾਇਆ, "ਪਾਰਸ ਦੇਵ ਨੂੰ ਨਾਲ ਵਾਲੇ ਕਮਰੇ

ਵਿਚ ਬਿਠਾਓ ਅਤੇ ਦਾਸੀ ਦਕਸ਼ਿਨਾ ਨੂੰ ਕਹੋ ਕਿ ਇਹਨਾਂ ਲਈ ਜਲ-ਪਾਣ ਦਾ ਪ੍ਰਬੰਧ ਕਰੇ।"

"ਆਰੀਆ ਰੱਜੁਕ", ਨਰਪਤਿ ਚੰਦਰ ਨੇ ਕਿਹਾ, "ਇਹ ਕੌਣ ਲੜਕਾ ਹੈ ?"

"ਗੁਵਾਲਪੱਲੀ ਦੇ ਸਰਦਾਰ ਜੋਖੂ ਤਾਂ ਯਾਦ ਹੋਣਗੇ, ਆਰੀਆ ?"

"ਮੈਂ ਜੋਖੂ ਨੂੰ ਕਿਵੇਂ ਭੁੱਲ ਸਕਦਾ ਹਾਂ, ਰੱਜੁਕ ? ਜਦੋਂ ਅਸੀਂ ਗਾਂਗੇਅ ਦੇ ਹਮਲੇ ਵਿਚ ਹਾਰ ਕੇ ਕੰਤਿਤ ਵੱਲ ਜਾ ਰਹੇ ਸੀ ਤਾਂ ਵੀ ਨਗਰ ਵਿਚ ਇਸੇ ਕਿਸਮ ਦੀ ਅਰਾਜਕਤਾ ਫ਼ੈਲੀ ਹੋਈ ਸੀ। ਸਾਡੇ ਨਾਲ ਦੇ ਤੀਹ-ਚਾਲੀ ਘੋੜ-ਸਵਾਰਾ ਨੂੰ ਗਾਂਗੇਅ ਦੇਵ ਦੇ ਸੈਨਕਾਂ ਨੇ ਘੇਰ ਲਿਆ। ਇਹ ਸਭ ਮੰਦਾਕਿਨੀ ਨਦੀ ਦੇ ਕੰਢੇ ਵਸੀ ਗੁਵਾਲਪੱਲੀ ਦੇ ਸਾਹਮਣੇ ਦੀ ਗੱਲ ਹੈ। ਜੋਖੂ ਆਪਣੇ ਘੋੜੇ ਉਤੇ ਬੈਠਿਆ ਅਤੇ ਦੱਖਣੀ ਸੈਨਕਾਂ ਵਾਂਗ ਪਗੜੀ ਬੰਨ੍ਹ ਕੇ ਸਾਡੇ ਘੋੜ-ਸਵਾਰਾਂ ਨੂੰ ਚੀਰਦਾ ਹੋਇਆ ਆਇਆ। ਉਹਨੇ ਮਦਨ ਚੰਦਰ ਦੇ ਘੋੜੇ ਨੂੰ ਇਸ ਪ੍ਰਕਾਰ ਨਚਾਇਆ ਕਿ ਵੈਰੀ ਘੋੜ-ਸਵਾਰਾਂ ਨੂੰ ਕੁਝ ਪਤਾ ਹੀ ਨਾ ਲਗਿਆ। ਜਾਂਦਾ-ਜਾਂਦਾ ਉਹ ਬੋਲਿਆ, 'ਰਾਜਾ ਯਾਦ ਰੱਖ, ਤੇਰਾ ਸਭ ਕੁਛ ਸੁਰਖਿਅਤ ਹੈ।'

"ਗਾਂਗੇਅ ਦੇਵ ਦੇ ਘੋੜ-ਸਵਾਰ ਮਦਨ ਨੂੰ ਬੰਦੀ ਬਣਾਉਣ ਜਾਂ ਜੀਵਤ ਫੜ ਲਿਆਉਣ ਲਈ ਭੇਜੇ ਗਏ ਸਨ। ਮਦਨ ਨੂੰ ਗੋਟੀ ਬਣਾ ਕੇ ਦਾਅ ਖੇਡਿਆ ਗਿਆ ਸੀ ਕਿ ਬੰਦੀ ਰਾਜਕੁਮਾਰ ਲਈ ਉਹ ਜਿਨ੍ਹਾਂ ਸ਼ਰਤਾਂ ਨਾਲ ਸੰਧੀ ਚਾਹੁੰਦੇ ਸਨ, ਮੰਨ ਲਈ ਜਾਵੇਗੀ। ਕੌਣ ਜਾਣਦਾ ਸੀ ਕਿ ਰਾਤ ਦੇ ਹਨੇਰੇ ਵਿਚ ਕਲਚੁਰੀਆਂ ਦਾ ਮਾਣ ਟੁੱਟੇਗਾ ਅਤੇ ਕਾਸ਼ੀ ਦੀ ਪਰਜਾ ਬਦੇਸੀ ਸੱਤਾ ਦਾ ਸਖ਼ਤ ਵਿਰੋਧ ਕਰੇਗੀ। ਮੈਂ ਇਹ ਤਾਂ ਨਹੀਂ ਕਹਿੰਦਾ ਕਿ ਜੋ ਸੰਧੀ ਹੋਈ ਸੀ, ਉਹ ਬਰਾਬਰ ਦੇ ਨਰੇਸ਼ਾਂ ਵਿਚਕਾਰ ਦੋਵਾਂ ਦੇ ਸਨਮਾਨ ਦੀ ਰਾਖੀ ਦੇ ਅਨੁਰੂਪ ਹੋਈ ਸੀ। ਉਹ ਇਕ-ਪੱਖੀ ਸੀ। ਪਰ ਇਹ ਵੀ ਠੀਕ ਹੈ ਕਿ ਜੇ ਕਾਸ਼ੀ ਦੀ ਪਰਜਾ ਨੇ ਆਪਣਾ ਕਰੋਧ ਨਾ ਦਰਸਾਇਆ ਹੁੰਦਾ ਤਾਂ ਕਲਚੁਰੀ ਸਾਨੂੰ ਕਾਸ਼ੀ ਦਾ ਸਾਮੰਤ ਵੀ ਪ੍ਰਵਾਨ ਨਾ ਕਰਦੇ।"

"ਗੋਵਿੰਦ", ਰਾਲਹਿ ਦੇਵੀ ਨੇ ਕਿਹਾ, "ਅਜੇ ਤੱਕ ਚਰਚਾ ਸਿਧਾਂਤਕ ਢੰਗ ਦੀ ਹੀ ਹੋ ਰਹੀ ਹੈ। ਉਹ ਵਿਉਂਤ ਦੱਸ ਜੋ ਮਨੋਰਥ ਸਿੱਧ ਕਰ ਸਕੇ।"

"ਮੈਂ ਸੋਨੇ ਦੀਆਂ ਪੰਜਾਹ ਲੱਖ ਮੋਹਰਾਂ ਖ਼ਜ਼ਾਨੇ ਵਿਚੋਂ ਕੱਢਣੀਆਂ ਚਾਹੁੰਦਾ ਹਾਂ। ਇਸਦਾ ਅੱਧਾ ਭਾਗ ਇਕ ਹਜ਼ਾਰ ਘੋੜਿਆਂ, ਘੋੜ-ਸਵਾਰਾਂ, ਕਵਚਾਂ, ਤਲਵਾਰਾਂ, ਭੱਲਿਆਂ, ਕੁਹਾੜਿਆਂ, ਤ੍ਰਿਸੂਲਾਂ, ਆਦਿ ਅਸਤਰਾਂ-ਸ਼ਸਤਰਾਂ ਉਤੇ ਖਰਚ ਹੋਵੇਗਾ। ਇਸੇ ਵਿਚੋਂ ਘੋੜਿਆਂ ਲਈ ਘੋੜ-ਸ਼ਾਲਾਵਾਂ, ਨੌਕਰਾਂ ਆਦਿ ਦੀ ਵਿਵਸਥਾ ਵੀ ਹੋਵੇਗੀ। ਇਸੇ ਵਿਚੋਂ ਸੈਨਕਾਂ ਦੀ ਤਨਖ਼ਾਹ, ਉਹਨਾਂ ਦੇ ਆਸਰਿਤਾਂ ਦਾ ਪਾਲਨ-ਪੋਸਨ ਵੀ ਕੀਤਾ ਜਾਵੇਗਾ। ਰਾਜਕੀ ਕਰ ਆਦਿ ਨੂੰ ਸਖ਼ਤੀ ਨਾਲ ਵਸੂਲਣ, ਸੰਧੀ ਦੇ ਅਨੁਸਾਰ ਮੰਦਾਕਿਨੀ ਨਦੀ ਦੇ ਖੱਬੇ ਕੰਢੇ ਉਤੇ ਮੰਨੇ-ਪ੍ਰਮੰਨੇ ਸ੍ਰੇਸ਼ਠੀਆਂ, ਵਪਾਰੀਆਂ, ਯਾਤਰੀਆਂ, ਖੇਵਟਾਂ, ਨੌਕਾਵਾਂ ਰਾਹੀਂ ਰਾਜਘਾਟ ਕੋਲ ਗੰਗਾ ਪਾਰ ਕਰਨ ਵਾਲਿਆਂ ਉੱਤੇ ਸਾਧਾਰਨ ਕਰ ਲਾਉਣ ਅਤੇ ਆਪਣੇ ਖੇਤਰ ਦੀ ਕਾਸ਼ੀ ਨੂੰ ਪੂਰੀ ਤਰ੍ਹਾਂ ਅਰਾਜਕਤਾ ਤੋਂ ਮੁਕਤੀ ਦੁਆਉਣ ਵਾਸਤੇ ਪ੍ਰਸ਼ਾਸਨ ਨੂੰ ਦ੍ਰਿੜ੍ਹ ਬਣਾਉਣ ਦਾ ਕੰਮ ਕੀਤਾ ਜਾਵੇਗਾ।"

"ਆਰੀਆ ਰੱਜੁਕ !" ਨਰਪਤਿ ਚੰਦਰ ਬੋਲੇ ।

"ਰਾਜਨ !"

"ਕੀ ਤੁਸੀਂ ਸਮਝਦੇ ਹੋ ਕਿ ਇਕ ਹਜ਼ਾਰ ਘੋੜ-ਸਵਾਰ ਸਾਡੇ ਦੁਰਗ ਵਿਚ ਰੱਖੇ ਜਾ ਸਕਦੇ ਹਨ ?"

"ਨਹੀਂ ਰਾਜਨ, ਦੁਰਗ ਵਿਚ ਉਹਨਾਂ ਲਈ ਥਾਂ ਕਿਥੇ ਹੈ !" ਰੱਜੁਕ ਨੇ ਕਿਹਾ, "ਸਾਨੂੰ ਮਹਾਂਵਣ ਵਿਚ ਮਤਸਿਉਦਰੀ ਦੇ ਵਾਧੂ ਜਲ ਨੂੰ ਵਰੁਣਾ ਵਿਚ ਪਾਉਣ ਵਾਲੇ ਨਾਲੇ ਤੋਂ ਲੈ ਕੇ ਭਗਵਾਨ ਅਵਿਮੁਕਤੇਸ਼ਵਰ ਤੱਕ ਇਕ ਛੋਟਾ ਜਿਹਾ ਨਗਰ ਵਸਾਉਣਾ ਪਵੇਗਾ । ਉਸ ਤੋਂ ਅੰਨ-ਪਾਣੀ ਅਤੇ ਘੋੜਿਆਂ ਤੇ ਸਵਾਰ ਸੈਨਕਾਂ ਦੀਆਂ ਸਾਰੀਆਂ ਲੋੜਾਂ ਪੂਰੀਆਂ ਹੋ ਸਕਣਗੀਆਂ । ਮੇਰੀ ਪ੍ਰਾਰਥਨਾ ਹੈ ਕਿ ਪਾਰਸ ਨੂੰ ਵਿਸ਼ਵਾਸ ਵਿਚ ਲੈ ਕੇ ਉਹਦੀ ਵੀ ਸੰਮਤੀ ਮੰਗੀ ਜਾਵੇ । ਹੁਣ ਤੱਕ ਜੋ ਕੁਛ ਬਿਨਾਂ ਖਰਚ ਤੋਂ ਸੰਭਵ ਸੀ, ਉਹ ਮੈਂ ਅਤੇ ਪਾਰਸ ਕਰਦੇ ਆਏ ਹਾਂ । ਉਹ ਮੈਨੂੰ ਪਿੰਜਰੇ ਵਿਚ ਬੰਦ ਕਹਿੰਦਾ ਹੈ । ਸੱਚ ਹੈ ਕਿ ਉਹ ਬਿਨਾਂ ਕਿਸੇ ਕਾਰਨ ਤੋਂ ਦਿਨ-ਰਾਤ ਸਾਡੇ ਵੰਸ਼ ਲਈ ਸਭ ਕੁਛ ਕਰਦਾ ਰਿਹਾ ਹੈ । ਮੈਂ ਤਾਂ ਇਕ ਚਿੰਨ੍ਹ-ਮਾਤਰ ਹਾਂ । ਯੁਵਰਾਜ ਦਾ ਅਸਲ ਸਹਿਯੋਗੀ ਤਾਂ ਪਾਰਸ ਹੀ ਹੋ ਸਕਦਾ ਹੈ ।"

"ਤੁਸੀਂ ਠੀਕ ਕਹਿ ਰਹੇ ਹੋ, ਪਿਤਾ-ਸਰੂਪ । ਮੈਂ ਸੋਚ ਰਿਹਾ ਸੀ ਕਿ ਉਹ ਕੌਣ ਆਦਮੀ ਹੋਵੇਗਾ ਜੋ ਇਸ ਵਿਉਂਤ ਨੂੰ ਛੇਤੀ ਤੋਂ ਛੇਤੀ ਵਿਹਾਰਕ ਰੂਪ ਦੇ ਸਕੇਗਾ । ਮਹਾਂ-ਸ਼ਿਵਰਾਤਰੀ ਤੱਕ ਅਸੀਂ ਇਹ ਸਭ ਕੁਛ ਕਰ ਛੱਡਣਾ ਹੈ", ਗੋਵਿੰਦ ਬੋਲਿਆ । "ਪਾਰਸ ਦੇਵ ਨੂੰ ਬੇਨਤੀ ਕਰੋ ਕਿ ਅਸੀਂ ਉਹਨਾਂ ਨੂੰ ਮਿਲਣਾ ਚਾਹੁੰਦੇ ਹਾਂ ।"

ਪਾਰਸ ਆ ਕੇ ਉਸੇ ਪੀੜ੍ਹੀ ਉੱਤੇ ਬੈਠ ਗਿਆ । ਯੁਵਰਾਜ ਗੋਵਿੰਦ ਨੇ ਸਾਰੀ ਵਿਉਂਤ ਦੱਸੀ ਅਤੇ ਉਹਦੀ ਪੂਰਤੀ ਲਈ ਪਾਰਸ ਨੂੰ ਪ੍ਰਮੁੱਖ ਸੈਨਾਪਤੀ ਦੀ ਪਦਵੀ ਸ੍ਵੀਕਾਰ ਕਰਨ ਲਈ ਕਿਹਾ ।

"ਪਹਿਰੇਦਾਰ !"

"ਆਗਿਆ, ਰਾਜਨ ?"

"ਦਕਸ਼ਿਨਾ ਨੂੰ ਬੁਲਾਓ ।"

ਪਾਰਸ ਗੰਭੀਰ ਮੁਦਰਾ ਵਿਚ ਬੈਠਾ ਸੀ । ਕਦੋਂ ਦਕਸ਼ਿਨਾ ਆਈ, ਕਦੋਂ ਗਈ, ਉਹਨੇ ਕੁਛ ਵੀ ਨਹੀਂ ਦੇਖਿਆ । ਇਸ ਸਭ ਕਾਸੇ ਤੋਂ ਅੱਡ ਉਹ ਕਿਸੇ ਦੂਜੇ ਭਾਵਲੋਕ ਵਿਚ ਗੁਆਚਿਆ ਹੋਇਆ ਸੀ ।

"ਪਾਰਸ ਦੇਵ", ਨਰਪਤਿ ਚੰਦਰ ਬੋਲੇ । ਉਹ ਉਹਨਾਂ ਸਾਹਮਣੇ ਹੱਥ ਜੋੜ ਕੇ ਖੜ੍ਹਾ ਸੀ । "ਅੱਜ ਦੀ ਇਹ ਇਤਿਹਾਸਕ ਰਾਤ ਤੈਨੂੰ ਕਦੀ ਵੀ ਨਾ ਭੁੱਲੇ । ਮੈਂ ਨਰਪਤਿ ਚੰਦਰ ਗਾਹੜਵਾਲ ਵੰਸ਼ ਵੱਲੋਂ ਤੈਨੂੰ ਸਮੁੱਚੀ ਸੈਨਾ ਦਾ ਪ੍ਰਧਾਨ-ਸੈਨਾਪਤੀ ਬਣਾਉਂਦਾ ਹਾਂ ।" ਉਹਨਾਂ ਨੇ ਦਕਸ਼ਿਨਾ ਦੇ ਹੱਥਾਂ ਵਿਚ ਫੜੀ ਹੋਈ ਚਾਂਦੀ ਦੀ ਥਾਲੀ ਵਿਚੋਂ ਇਕ ਵਡਮੁੱਲਾ ਰੇਸ਼ਮੀ ਦੁਸ਼ਾਲਾ ਚੁੱਕਿਆ ਅਤੇ ਪਾਰਸ ਦੇ ਦੋਵਾਂ ਮੋਢਿਆਂ ਉੱਤੇ ਰੱਖ ਦਿੱਤਾ । "ਇਹ ਦੁਸ਼ਾਲਾ ਭਗਵਾਨ ਵਾਸੂਦੇਵ ਦੇ ਚਰਨਾਂ ਦਾ ਸਪਰਸ਼ ਕਰਨ ਕਰਕੇ ਉਹਨਾਂ ਦੀ ਕਿਰਪਾ ਅਤੇ ਜੋਤੀ, ਦੋਵਾਂ ਨਾਲ ਅਲੰਕ੍ਰਿਤ ਹੈ । ਸਾਡੇ ਵੰਸ਼ ਵਾਂਗ ਹੀ ਭਗਵਾਨ ਵਾਸੁਦੇਵ ਤੇਰੇ ਵੰਸ਼ ਦੇ ਵੀ ਇਸ਼ਟਦੇਵ

ਹਨ। ਮੈਂ ਉਹਨਾਂ ਨੂੰ ਸਾਖੀ ਮੰਨ ਕੇ ਕਹਿ ਰਿਹਾ ਹਾਂ ਕਿ ਅੱਜ ਤੋਂ ਤੂੰ ਇਸ ਰਾਜਵੰਸ਼ ਦੀ ਅੰਤਰੰਗ ਸਮਿਤੀ ਦਾ ਵੀ ਸਦੱਸ ਬਣਾਇਆ ਗਿਆ।"

ਨਰਪਤਿ ਚੰਦਰ ਦੇਵ ਨੇ ਆਪਣੇ ਕਮਰਕਸੇ ਵਿਚ ਲਟਕਦੀ ਤਲਵਾਰ ਕੱਢੀ। "ਮੈਂ ਇਹ ਤਲਵਾਰ ਤੈਨੂੰ ਸੌਂਪ ਰਿਹਾ ਹਾਂ। ਇਹਦੀ ਕੀਰਤੀ ਅਤੇ ਆਪਣੀ ਪ੍ਰਤਿਸ਼ਠਾ, ਦੋਵਾਂ ਦੀ ਰਾਖੀ ਕਰਨਾ ਤੇਰੀ ਕੇਵਲ ਜ਼ਿੰਮੇਵਾਰੀ ਹੀ ਨਹੀਂ, ਅਧਿਕਾਰ ਵੀ ਹੈ।"

ਅੰਤਰੰਗ ਸਮਿਤੀ ਦੀਆਂ ਤਾੜੀਆਂ ਦੀ ਗੂੰਜ ਨਾਲ ਝਰੋਖਿਆਂ ਵਿਚ ਬੈਠੇ ਕਬੂਤਰਾਂ ਦੇ ਜੋੜੇ ਖੰਭ ਫੜਫੜਾਉਂਦੇ ਹੋਏ ਉੱਚੇ ਅੰਬਰ ਵਿਚ ਗੁਆਚ ਗਏ।

## 20

ਸਵੇਰ ਦਾ ਵੇਲਾ।

ਚੰਪਕ ਕਰਨ ਦੇਵ ਦੇ ਰਣਵਾਸ ਦੇ ਦੁਆਰ ਉਤੇ ਪੁੱਜੀ। ਉਹਨੇ ਰਣਵਾਸ ਦੇ ਪਹਿਰੇਦਾਰ ਨੂੰ ਕਿਹਾ, "ਮੈਨੂੰ ਮਹਾਰਾਣੀ ਜੀ ਨੇ ਬੁਲਾਇਆ ਹੈ। ਮੈਂ ਸੈਨਾਪਤੀ ਅੰਤੂ ਸਿੰਘ ਦੀ ਪਤਨੀ ਹਾਂ।"

"ਦੇਵੀ, ਤੁਸੀਂ ਇਕ ਪਲ ਰੁਕੋ। ਮੈਂ ਮਹਾਰਾਣੀ ਜੀ ਨੂੰ ਸੂਚਨਾ ਦੇ ਦੇਵਾਂ।"

ਥੋੜ੍ਹੇ ਸਮੇਂ ਪਿਛੋਂ ਇਕ ਖੁਸਰਾ ਦੁਆਰ ਉੱਤੇ ਆਇਆ। ਆਮ ਇਸਤਰੀ ਨਾਲੋਂ ਵੱਧ ਲੰਮਾ, ਲੰਮੇ ਵਾਲਾਂ ਦੀਆਂ ਗੁੱਤਾਂ ਦੋਵਾਂ ਮੋਢਿਆਂ ਉੱਤੇ ਲਟਕੀਆਂ ਹੋਈਆਂ, ਲੰਮੀਆਂ-ਲੰਮੀਆਂ ਵਾਲਾਂ ਵਾਲੀਆਂ ਬਾਹਾਂ ਨੂੰ ਨ੍ਰਿਤ ਦੀ ਮੁਦਰਾ ਵਿਚ ਹਿਲਾਉਂਦਾ ਹੋਇਆ। ਪਿਚਕੇ ਹੋਏ ਚਿਹਰੇ ਉਤੇ ਕੋਈ ਸਫ਼ੈਦ ਧੂੜਾ ਧੂੜਿਆ ਹੋਇਆ ਅਤੇ ਮੂੰਹ ਵਿਚ ਪਾਨ।

"ਤੁਸੀਂ ਸੈਨਾਪਤੀ ਦੀ ਪਤਨੀ ਹੋ, ਦੇਵੀ ?"

"ਹਾਂ ਦੇਵ, ਮੈਨੂੰ ਮਹਾਰਾਣੀ ਆਵਲ ਦੇਵੀ ਨੇ ਬੁਲਾਇਆ ਸੀ।"

ਆਪਣੇ ਲਈ ਦੇਵ ਸੰਬੋਧਨ ਨਾਲ ਉਹ ਏਨਾ ਗਦਗਦ ਹੋਇਆ ਕਿ ਉਹਨੇ ਚੰਪਕ ਦਾ ਹੱਥ ਫੜ ਲਿਆ, "ਹਾ ਵਿਧਾਤਾ ! ਤੂੰ ਉਸ ਸਮੇਂ ਨਿਸਚੇ ਹੀ ਸਥਿਰ-ਚਿੱਤ ਅਤੇ ਇਕਾਗਰ-ਮਨ ਰਿਹਾ ਹੋਵੇਂਗਾ ਜਦੋਂ ਤੂੰ ਅਜਿਹੀ ਮੁਟਿਆਰ ਘੜੀ। ਇਹ ਕੇਸ, ਇਹ ਚੰਨ-ਮੁਖੜਾ, ਇਹ ਦੇਵਤਿਆਂ ਨੂੰ ਵੀ ਚੰਚਲ ਕਰ ਦੇਣ ਵਾਲੀਆਂ ਗੱਠਵੀਆਂ ਛਾਤੀਆਂ !....ਆਓ ਦੇਵੀ, ਤੁਹਾਡੇ ਆਉਣ ਦੇ ਸਮਾਚਾਰ ਨਾਲ ਰਾਜਰਾਣੀ ਆਵਲ ਦੇਵੀ ਬਹੁਤ ਖ਼ੁਸ਼ ਹਨ। ਇਧਰੋਂ...।"

ਖੁਸਰੇ ਨਾਲ ਚੰਪਕ ਰਾਜਰਾਣੀ ਦੇ ਕਮਰੇ ਵਿਚ ਪਹੁੰਚੀ। ਉਹ ਉਥੇ ਹੀ ਰੁਕ ਗਈ। ਖੁਸਰਾ ਦੁਆਰ ਪਾਰ ਕਰ ਕੇ ਅੰਦਰ ਗਿਆ। ਦੋ ਘੜੀਆਂ ਮਗਰੋਂ ਮਹਾਰਾਣੀ ਆਪ ਚੰਪਕ ਦੇ ਸਾਹਮਣੇ ਆ ਖਲੋਤੀ। ਚੰਪਕ ਨੇ ਆਪਣਾ ਪੱਲੂ ਹੱਥ ਵਿਚ ਫੜ ਕੇ ਉਹਨਾਂ ਦੇ ਚਰਨ ਛੂਹੇ।

"ਇਹ ਕੀ ਕਰ ਰਹੀ ਹੈਂ, ਚੰਪਕ ! ਤੂੰ ਮੇਰੀ ਸਹੇਲੀ ਹੈਂ, ਦਾਸੀ ਨਹੀਂ।"

"ਇਹ ਦਾਸੀ ਦਾ ਕਾਰਜ ਨਹੀਂ ਹੈ, ਭੱਟਾਰਿਕੇ। ਇਹ ਕਾਰਜ ਨੂੰਹ ਕਰ ਰਹੀ ਹੈ।" ਚੰਪਕ ਮੁਸਕਰਾਈ। "ਅੱਜ ਮੈਂ ਕ੍ਰਿਤਾਰਥ ਹੋਈ। ਬਚਪਨ ਅਤੇ ਜਵਾਨੀ ਦੋਵੇਂ ਹੀ ਬੇਅਰਥ

ਗਏ। ਮੈਂ ਬਚਪਨ ਵਿਚ ਆਪਣੀ ਮਾਤਾ ਗੁਆ ਬੈਠੀ। ਵਿਆਹ ਤੋਂ ਤਿੰਨ ਸਾਲ ਮਗਰੋਂ ਮੇਰੀ ਧਰਮ-ਮਾਤਾ ਭਾਵ ਸੱਸ ਦਾ ਸੁਰਗਵਾਸ ਹੋ ਗਿਆ। ਅੱਜ ਮੇਰੀ ਮਾਂ ਮਿਲ ਗਈ ਹੈ, ਆਰੀਏ। ਮੈਂ ਆਪਣੇ ਅੰਤਹਿਕਰਨ ਦੀ ਅਸੀਮ ਗਹਿਰਾਈ ਤੋਂ ਮੇਰਾ ਜੀਵਨ ਕ੍ਰਿਤਾਰਥ ਕਰਨ ਵਾਲੀ ਮਹਾਂਦੇਵੀ ਦੀ ਧੰਨਵਾਦੀ ਹਾਂ।"

"ਚੱਲ, ਕਮਰੇ ਵਿਚ ਚੱਲ। ਤੇਰੇ ਬੋਲਾਂ ਵਿਚ ਅਜਿਹਾ ਇੰਦਰਜਾਲ ਹੈ ਕਿ ਤੂੰ ਕਿਸੇ ਉੱਤੇ ਵੀ ਜਾਦੂ ਕਰ ਸਕਦੀ ਹੈਂ।"

ਚੰਪਕ ਮੁਸਕਰਾਈ।

"ਸੁਣ ਚੰਪਕ। ਮੈਂ ਆਪਣੇ ਭਰਾਤਾ ਅਸ਼ਵਗੰਧ ਤੋਂ ਸਾਰਾ ਹਾਲ ਸੁਣ ਲਿਆ ਹੈ। ਕੱਲ੍ਹ ਰਾਜ-ਰਾਜੇਸ਼ਵਰ ਨੇ ਜੋ ਸੋਚੇ-ਸਮਝੇ ਬਿਨਾਂ ਬੇਲੋੜੀ ਕਾਹਲ ਦਰਸਾਈ, ਉਹਦੇ ਲਈ ਉਹ ਵੀ ਸ਼ਰਮਿੰਦਾ ਹਨ। ਸੈਨਾਪਤੀ ਨੇ ਮੇਰੇ ਭਰਾਤਾ ਅਤੇ ਮੇਰੇ ਪਤੀ, ਦੋਵਾਂ ਨੂੰ ਹੀ ਭਰੇ ਹੋਏ ਸਭਾ-ਭਵਨ ਵਿਚ ਆਦਰ ਨਾਲ ਇਹ ਸਭ ਕਰਨ ਤੋਂ ਰੋਕਿਆ। ਅਸ਼ਵਗੰਧ ਕਰੋਧ ਵਿਚ ਪਤਾ ਨਹੀਂ ਕੀ ਕਰਦਾ। ਇਹ ਸਭ ਦੋਵਾਂ ਲਈ ਬਹੁਤ ਹੀ ਦੁਖਦਾਈ ਹੁੰਦਾ। ਅਸੀਂ ਸੈਨਾਪਤੀ ਦੇ ਜੀਵਨ-ਭਰ ਰਿਣੀ ਰਹਾਂਗੇ।"

"ਮਹਾਂਦੇਵੀ, ਮੇਰੇ ਪਤੀ ਤੁਹਾਡੇ ਵੰਸ਼ ਦੇ ਗੌਰਵ ਦੀ ਰਾਖੀ ਲਈ ਕੁਛ ਵੀ ਕਰਨ ਨੂੰ ਤਤਪਰ ਹਨ। ਉਹਨਾਂ ਨੇ ਮੈਨੂੰ ਕਿਹਾ ਸੀ ਕਿ ਜਿਵੇਂ ਸ਼ੰਕੂਧਾਰਾ ਦੇ ਕਾਪਾਲਿਕ ਮੱਠ ਵਿਚ ਚੱਲਣ ਵਾਲੇ ਵਾਮਾਚਾਰ ਨੂੰ ਰੋਕਿਆ ਗਿਆ ਹੈ, ਉਸੇ ਪ੍ਰਕਾਰ ਜੇ ਰਿਸ਼ੀਪੱਤਨ ਦੀਆਂ ਡੂੰਘੀਆਂ ਗੁਫ਼ਾਵਾਂ ਵਿਚ ਚੱਲਣ ਵਾਲੇ ਪਾਖੰਡਾਚਾਰ ਨੂੰ ਸਮੇਂ ਉਤੇ ਨਾ ਲਿਤਾੜਿਆ ਗਿਆ ਤਾਂ ਬਹੁਤ ਵੱਡਾ ਅਨਰਥ ਹੋ ਜਾਣ ਦਾ ਡਰ ਹੈ। ਰਾਜੇਸ਼ਵਰ ਦੇ ਵਡਮੁੱਲੇ ਅਤੇ ਦੁਰਲੱਭ ਘੋੜੇ ਨੂੰ ਰਿਸ਼ੀਪੱਤਨ ਲੈ ਜਾਣ ਦੇ ਪਿਛੇ ਕਿਸੇ ਹੋਰ ਸੈਨਾ-ਨਾਇਕ ਦੇ ਕਪਟੀ ਕਾਰਜ ਦੀ ਗੰਧ ਆ ਰਹੀ ਹੈ।"

"ਠੀਕ ਹੈ ਚੰਪਕ, ਮੈਂ ਇਸ ਬਾਰੇ ਰਾਜ-ਰਾਜੇਸ਼ਵਰ ਨਾਲ ਗੱਲ ਕਰਾਂਗੀ। ਤੂੰ ਸ਼ਿੰਜਿਨੀ ਨੂੰ ਹੁਣੇ ਮਿਲੇਂਗੀ ਜਾਂ ਕੁਝ ਸਮੇਂ ਮਗਰੋਂ ? ਉਹ ਬੂਹਾ ਬੰਦ ਕਰ ਕੇ ਅੰਨ-ਜਲ ਛੱਡ ਬੈਠ ਗਈ ਹੈ।"

"ਤੁਸੀਂ ਚਿੰਤਾ ਨਾ ਕਰੋ ਦੇਵੀ, ਮੈਂ ਬੂਹਾ ਖੋਲ੍ਹ ਲੈਣ ਦੀ ਵਿਦਿਆ ਜਾਣਦੀ ਹਾਂ।" ਉਹਨੇ ਮਹਾਂਦੇਵੀ ਨੂੰ ਪ੍ਰਨਾਮ ਕੀਤਾ। "ਅਸ਼ੀਰਵਾਦ ਦਿਓ ਦੇਵੀ। ਮੈਂ ਤੁਹਾਡੀ ਸੇਵਾ ਵਿਚ ਸਫਲ ਹੋ ਸਕਾਂ।"

ਰਾਜਰਾਣੀ ਨੇ ਕੋਲ ਖਲੋਤੇ ਖੁਸਰੇ ਨੂੰ ਬੁਲਾਇਆ, "ਮੇਰੀ ਬੇਟੀ ਨੂੰ ਸ਼ਿੰਜਿਨੀ ਦੇ ਕਮਰੇ ਤੱਕ ਪੁਚਾਓ।"

"ਜੋ ਆਗਿਆ, ਦੇਵੀ।"

ਚੰਪਕ ਖੁਸਰੇ ਨਾਲ ਤੁਰਦੀ ਸ਼ਿੰਜਿਨੀ ਦੇ ਕਮਰੇ ਕੋਲ ਪੁੱਜੀ, "ਤੂੰ ਜਾ, ਮੈਂ ਜਦੋਂ ਤੱਕ ਨਾ ਬੁਲਾਵਾਂ, ਤਦ ਤੱਕ ਕਿਸੇ ਨੂੰ ਇਧਰ ਨਾ ਆਉਣ ਦੇਣਾ। ਤੂੰ ਨੇੜੇ ਹੀ ਰੁਕਿਆ ਰਹੀਂ। ਠੀਕ ਹੈ ਨਾ ?"

"ਹਾਂ ਦੇਵੀ", ਖੁਸਰਾ ਉਥੋਂ ਲਾਂਭੇ ਚਲਿਆ ਗਿਆ।

"ਸ਼ਿੰਜਿਨੀ।"

"ਕੌਣ ਹੈਂ ਤੂੰ ?"

"ਤੇਰੀ ਸਹੇਲੀ, ਸੈਨਾਪਤੀ ਅੰਤੂ ਸਿੰਘ ਦੀ ਪਤਨੀ।"

ਸ਼ਿੰਜਿਨੀ ਨੇ ਬੂਹਾ ਖੋਲ੍ਹ ਦਿੱਤਾ। ਉਹ ਚੰਪਕ ਨੂੰ ਚਿੰਬੜ ਕੇ ਰੋਣ ਲੱਗੀ, "ਹਾਇ ਪਿੰਗਲਾਕਸ਼, ਤੁਸੀਂ ਮੈਨੂੰ ਭੰਵਰਜਾਲ ਵਿਚ ਛੱਡ ਕੇ ਕਿਥੇ ਚਲੇ ਗਏ ?"

ਚੰਪਕ ਨੇ ਉਹਨੂੰ ਬੁੱਕਲ ਵਿਚ ਲੈ ਲਿਆ ਅਤੇ ਕਮਰੇ ਦੇ ਅੰਦਰ ਚਲੀ ਗਈ। ਬੂਹਾ ਫੇਰ ਬੰਦ ਹੋ ਗਿਆ।

ਖੁਸਰਾ ਭੱਜਿਆ-ਭੱਜਿਆ ਮਹਾਰਾਣੀ ਕੋਲ ਗਿਆ। ਉਹਨੇ ਕਾਹਲੀ ਨਾਲ ਹਕਲਾਉਂਦਿਆਂ ਕਿਹਾ, "ਬੂਹਾ ਖੁੱਲ੍ਹ ਗਿਆ ਸੀ ਦੇਵੀ, ਬੂਹਾ ਖੁੱਲ੍ਹ ਗਿਆ ਸੀ !" ਕਮਰੇ ਵਿਚ ਸ਼ਿੰਜਿਨੀ ਦੀ ਮਾਤਾ ਮਾਣਿਕ ਪ੍ਰਭਾ ਦੇਵੀ ਵੀ ਬੈਠੀ ਸੀ। ਉਹਨੇ ਲੰਮਾ ਸਾਹ ਲਿਆ, "ਪੂਰੇ ਸੋਲਾਂ ਪਹਿਰਾਂ ਮਗਰੋਂ ਦੁਆਰ ਖੁੱਲ੍ਹਿਆ ਹੈ, ਦੇਵੀ। ਏਨੀ ਅੜੀਅਲ ਕੰਨਿਆ ਤਾਂ ਮੈਂ ਕੋਈ ਦੇਖੀ ਹੀ ਨਹੀਂ ਅੱਜ ਤੱਕ। ਨਾ ਉਹਨੇ ਜਲ ਗ੍ਰਹਿਣ ਕੀਤਾ, ਨਾ ਅੰਨ।"

"ਸ਼ਿੰਜਿਨੀ", ਚੰਪਕ ਬੋਲੀ, "ਤੇਰੇ ਮਨ ਦੀ ਪੀੜਤ ਹਾਲਤ ਅਤੇ ਵਿਆਕੁਲਤਾ ਨੂੰ ਮੈਂ ਪਛਾਣਦੀ ਹਾਂ। ਸਖੀਏ, ਹੁਣ ਰੁਦਨ ਨਾਲ ਆਰੀਆ ਪਿੰਗਲਾਕਸ਼ ਦੀ ਆਤਮਾ ਨੂੰ ਹੋਰ ਕਸ਼ਟ ਨਾ ਦੇ। ਇਹਨਾਂ ਲੋਕਾਂ ਨੇ, ਜੋ ਆਪਣੇ ਆਪ ਨੂੰ ਸਰਬਸ਼ਕਤੀਮਾਨ ਅਤੇ ਵਿਧਾਤਾ ਸਮਝਦੇ ਹਨ, ਨਾਰੀ ਦਾ ਅੰਦਰਲਾ ਕਦੀ ਜਾਣਿਆ ਹੀ ਨਹੀਂ।"

"ਮੈਂ ਕੀ ਕਰਾਂ ਚੰਪਕ, ਕੱਲ੍ਹ ਮੇਰੀ ਦਾਸੀ ਆਈ ਸੀ। ਉਹਨੇ ਦੱਸਿਆ ਕਿ ਭਰੀ ਸਭਾ ਵਿਚ ਪਿੰਗਲਾਕਸ਼ ਦੇ ਅੰਗ-ਰਖਿਅਕ ਨੂੰ ਮਜਬੂਰ ਕਰ ਕੇ ਮੇਰੇ ਆਚਰਨ ਨੂੰ ਕਲੰਕਿਤ ਕਰਨ ਦੀ ਮੂਰਖਤਾ ਕੀਤੀ ਗਈ। ਜੇ ਸੈਨਾਪਤੀ ਅੰਤੂ ਨੇ ਦਖਲ ਨਾ ਦਿਤਾ ਹੁੰਦਾ ਤਾਂ ਪਤਾ ਨਹੀਂ ਕਿਹੜੇ ਕਿਹੜੇ ਭੇਤ ਖੁੱਲ੍ਹ ਜਾਂਦੇ। ਤਥਾ-ਕਥਿਤ ਗੌਰਵ ਅਤੇ ਦਲੇਰੀ ਦੇ ਪ੍ਰਤੀਕ ਮਹਾਂਬਲਾਧਿਕ੍ਰਿਤ ਅਤੇ ਪਰਮ-ਭੱਟਾਰਕ ਸ਼ਾਇਦ ਇਹ ਸੁਣਨਾ ਚਾਹੁੰਦੇ ਸਨ ਕਿ ਕਾਪਾਲਿਕ ਚੱਕਰ ਪੂਜਾ ਵਿਚ ਮੈਂ ਕਿੰਨੇ ਵਾਰ ਗਈ। ਮੈਂ ਵੀਹਾਂ ਵਾਰ ਗਈ। ਮੈਂ ਪਿੰਗਲਾਕਸ਼ ਦੀ ਭੈਰਵੀ ਹਾਂ। ਮੈਂ ਵੀ ਕਰਨ ਦੇਵ ਦੇ ਪ੍ਰਭਾ-ਮੰਡਲ ਨੂੰ ਲੀਰ-ਲੀਰ ਕਰ ਕੇ ਰਹਾਂਗੀ। ਅਜੇ ਮੇਰੇ ਚਿੱਤ ਦਾ ਮੰਡਲ ਟੋਟੇ-ਟੋਟੇ ਨਹੀਂ ਹੋਇਆ। ਮੈਂ ਮਹਾਂਕਾਲੀ ਨੂੰ ਆਪਣਾ ਲਹੂ ਪਿਆਵਾਂਗੀ ਅਤੇ ਇਹਨਾਂ ਪਿਸ਼ਾਚਾਂ ਦੀਆਂ ਆਪਣੀ ਤਲਵਾਰ ਨਾਲ ਧੱਜੀਆਂ ਉਡਾ ਕੇ ਰਹਾਂਗੀ।"

"ਸ਼ਿੰਜਿਨੀ, ਤੂੰ ਹਰ ਨਿਰਣੇ ਲਈ ਸੁਤੰਤਰ ਹੈਂ। ਮੈਂ ਇਹੋ ਕਹਿਣ ਆਈ ਹਾਂ", ਚੰਪਕ ਨੇ ਸਿੱਧਾ ਉਹਦੀਆਂ ਅੱਖਾਂ ਵਿਚ ਦੇਖਿਆ। "ਜੇ ਤੂੰ ਸਾਡੇ ਉੱਤੇ ਵਿਸ਼ਵਾਸ ਕਰੇਂ, ਤਾਂ ਕੁਝ ਦੱਸਾਂ ? ਇਹਨੂੰ ਪ੍ਰਾਣਾਂ ਤੋਂ ਵੀ ਪਿਆਰਾ ਜਾਣ ਕੇ ਤੈਨੂੰ ਸਹੁੰ ਖਾਣੀ ਹੋਵੇਗੀ, ਤਾਂ ਹੀ ਮੈਂ ਦੱਸਾਂਗੀ।"

"ਮੈ ਸਹੁੰ ਖਾਂਦੀ ਹਾਂ", ਸ਼ਿੰਜਿਨੀ ਨੇ ਚੰਪਕ ਦਾ ਹੱਥ ਫੜ ਲਿਆ, "ਬੋਲੋ।"

"ਪਿੰਗਲਾਕਸ਼ ਦੇਵ ਤਾਂ ਰਹੇ ਨਹੀਂ। ਜੇ ਤੇਰੇ ਮਨ ਵਿਚ ਕੋਈ ਹੋਰ ਦੂਜਾ ਹੋਵੇ, ਤਾਂ ਸੈਨਾਪਤੀ ਤੇਰੀ ਇੱਛਾ-ਪੂਰਤੀ ਲਈ ਸਭ ਕੁਛ ਕਰਨ ਨੂੰ ਤਤਪਰ ਹਨ।"

ਸ਼ਿੰਜਿਨੀ ਮੁਸਕਰਾਈ, "ਸੈਨਾਪਤੀ ਨੂੰ ਉਸੇ ਦਿਨ ਖੜਗ-ਯੁੱਧ ਵਿਚ ਇਸ ਮਿੱਡੀਆਂ ਨਾਸਾਂ ਵਾਲੇ ਅਸ਼ਵਗੰਧ ਦਾ ਬੱਧ ਕਰ ਦੇਣਾ ਚਾਹੀਦਾ ਸੀ। ਇਹ ਮੇਰੀ ਮਾਤਾ ਨੂੰ, ਜੋ ਇਕ

ਬਹੁਤ ਹੀ ਉੱਚੇ ਵੰਸ਼ ਦੀ ਆਰੀਆ-ਪੁੱਤਰੀ ਹੈ, ਹਮੇਸ਼ਾ ਦੁਖੀ ਕਰਦਾ ਰਿਹਾ। ਇਹਨੇ ਸੈਂਕੜੇ ਮੁਟਿਆਰਾਂ ਨਾਲ ਮੌਜਾਂ ਮਾਣੀਆਂ ਹਨ। ਯੁੱਧ ਦੇ ਬਹਾਨੇ, ਸ਼ਿਕਾਰ ਦੇ ਨਾਂ ਉੱਤੇ, ਉਪੱਦਰ ਨੂੰ ਦਬਾਉਣ ਦੇ ਉਦੇਸ਼ ਨਾਲ ਘੋੜ-ਸਵਾਰਾਂ ਨਾਲ ਪਤਾ ਨਹੀਂ ਕਿਥੇ-ਕਿਥੇ ਜਾਂਦਾ ਰਿਹਾ ਹੈ। ਇਹਦੇ ਨਾਲ ਗਣਿਕਾਵਾਂ, ਵੇਸਵਾਵਾਂ ਅਤੇ ਚੰਚਲ ਤੇ ਕਾਮੁਕ ਦੇਹ-ਵਿਕਰੇਤਾ ਸੁੰਦਰੀਆਂ ਦੀਆਂ ਹੇੜ੍ਹਾਂ ਜਾਂਦੀਆਂ ਰਹੀਆਂ ਹਨ। ਮੈਂ ਤੈਨੂੰ ਇਕ ਗੁਪਤ ਗੱਲ ਦੱਸ ਰਹੀ ਹਾਂ। ਸਾਵਧਾਨ, ਇਹਨੂੰ ਪਰਮ-ਭੇਤ ਰੱਖਣਾ। ਰਿਸ਼ੀਪੱਤਨ ਵਿਚ ਬੱਜਰਯਾਨੀਆਂ ਦੀ ਚੱਕਰ-ਪੂਜਾ ਵਿਚ ਇਹ ਹਮੇਸ਼ਾ ਹੀ ਭਾਗ ਲੈਂਦਾ ਹੈ। ਇਹਦੀ ਤਾਰਾ, ਜਾਂ ਮਹਾਂਮੁਦਰਾ ਕਹਿ ਲਵੋ, ਨੈਗਮਿਕ ਸ੍ਰੇਸ਼ਠੀ ਸ਼ੌਰਿਆਢਿਐ ਦੀ ਪੁੱਤਰੀ ਕੰਚਨਾ ਹੈ। ਕਰਨ ਦੇਵ ਦੇ ਘੋੜੇ ਉੱਤੇ ਸਵਾਰ ਹੋ ਕੇ ਮੇਰਾ ਪਿਤਾ ਰਿਸ਼ੀਪੱਤਨ ਗਿਆ ਸੀ। ਉਥੇ ਉਹ ਮਦਿਰਾ ਪੀ ਕੇ ਇਸ ਪ੍ਰਕਾਰ ਬੇਸੁਧ ਹੋ ਗਿਆ ਕਿ ਕੰਚਨਾ ਨੇ ਇਹਦੀ ਉਂਗਲੀ ਦੀ ਅੰਗੂਠੀ ਕੱਢ ਲਈ। ਦੋ ਦਿਨ ਦੇ ਅੰਦਰ ਗੰਗਾ ਤੋਂ ਤਾਮਰਪਰਣੀ ਨੂੰ ਜਾਣ ਵਾਲੇ ਪੰਜਾਹਾਂ ਕਿਸ਼ਤੀਆ-ਜਹਾਜ਼ਾਂ ਨੂੰ ਸੈਨਾਪਤੀ ਅਸ਼ਵਗੰਧ ਦੀ ਮੋਹਰ ਵਾਲੀ ਆਗਿਆ ਮਿਲ ਗਈ ਕਿ ਉਹ ਆਪਣੇ ਮਾਲ ਨਾਲ ਜਿਥੇ ਦੀ ਵੀ ਯਾਤਰਾ ਕਰ ਰਹੇ ਹੋਣ, ਜਾਣ ਲਈ ਸੁਤੰਤਰ ਹਨ।"

"ਇਹ ਤਾਂ ਬਹੁਤ ਭਿਆਨਕ ਦੁਰ-ਚੱਕਰ ਹੈ, ਸ਼ਿੰਜਿਨੀ !"

"ਜਾਣਦੀ ਹੈਂ, ਉਹਨਾਂ ਕਿਸ਼ਤੀਆਂ ਵਿਚ ਮਾਲ ਕੀ ਸੀ ? ਉਹਨਾਂ ਵਿਚ ਸੋਨੇ ਦੀਆ ਕਰੋੜਾਂ ਮੋਹਰਾਂ ਦੇ ਮੁੱਲ ਦੇ ਕਾਸ਼ੀ ਦੇ ਬਣੇ ਰੇਸ਼ਮੀ ਵਸਤਰ, ਉੱਨ ਦੇ ਅਦੁਭੁਤ ਅੰਗਰਖੇ, ਲੋਹੇ ਦੇ ਕਵਚ, ਸੁਗੰਧਿਤ ਕਸਤੂਰੀ, ਮਣੀਆਂ-ਜੜੇ ਸੋਨੇ ਦੇ ਹਾਰ, ਨਕਲੀ ਮੋਤੀਆਂ ਦੀਆਂ ਰੰਗ-ਬਰੰਗੀਆਂ ਮਾਲਾਵਾਂ ਅਤੇ ਰਾਜਕੁਮਾਰੀਆਂ ਤੇ ਸ੍ਰੇਸ਼ਠੀ ਕੰਨਿਆਵਾਂ ਨੂੰ ਮੋਹਿਤ ਕਰਨ ਵਾਲੇ ਅਦੁਭੁਤ ਦੁਪੱਟੇ ਸਨ, ਜੋ ਸਾਹ ਨਾਲ ਹੀ ਸੀਨੇ ਤੋਂ ਤਿਲ੍ਹਕ ਜਾਂਦੇ ਹਨ।"

"ਕੀ ਇਹਨਾਂ ਦੇ ਵਪਾਰ ਦੀ ਮਨਾਹੀ ਹੈ ?" ਚੰਪਕ ਨੇ ਪੁਛਿਆ।

"ਮਨਾਹੀ ਤਾਂ ਨਹੀਂ ਹੈ। ਪਰ ਮਾਲ ਦੇ ਅਨੁਸਾਰ ਰਾਜਕੀ ਕਰ ਦੇ ਰੂਪ ਵਿਚ ਸੋਨੇ ਦੀਆਂ ਲੱਖਾਂ ਮੋਹਰਾਂ ਮਿਲਦੀਆਂ, ਜੋ ਬਾਣੀਆ-ਪੁੱਤਰੀ ਕੰਚਨਾ ਨੇ ਦੋ ਦਿਨਾਂ ਵਿਚ ਪ੍ਰਾਪਤ ਕਰ ਲਈਆਂ। ਮਹਾਂਬਲਾਧਿਕ੍ਰਿਤ ਦਾ ਇਹ ਕੁਕਰਮ ਜੇ ਪ੍ਰਗਟ ਹੋ ਜਾਵੇ ਤਾਂ ਕਰਨ ਦੇਵ ਉਹਨੂੰ ਕੱਚੇ ਨੂੰ ਖਾ ਜਾਵੇ। ਲੋਕ ਸਮਝਦੇ ਹਨ, ਉਹ ਮਹਾਂਬਲਾਧਿਕ੍ਰਿਤ ਅਸ਼ਵਗੰਧ ਦੇ ਧਾਗੇ ਨਾਲ ਬੱਝੀ ਕਠਪੁਤਲੀ ਹੈ ਅਤੇ ਉਹਦੇ ਨਚਾਏ ਅਨੁਸਾਰ ਨਚਦਾ ਹੈ। ਇਹ ਸਭ ਝੂਠ ਹੈ। ਸਭ ਨਿਰਣੇ ਕਰਨ ਦੇਵ ਆਪ ਲੈਂਦਾ ਹੈ। ਰਾਣੀ ਨੂੰ ਖ਼ੁਸ਼ ਕਰਨ ਲਈ ਉਹਨਾਂ ਦਾ ਮਾਣ ਅਸ਼ਵਗੰਧ ਨੂੰ ਦੇ ਦਿੰਦਾ ਹੈ।"

"ਮੇਰੇ ਪਤੀ ਕਹਿ ਰਹੇ ਸਨ, ਸ਼ਿੰਜਿਨੀ, ਕਿ ਕਰਨ ਦੇਵ ਦੀਆਂ ਅੱਧੀਆਂ ਸੈਨਾਵਾਂ ਇਕ ਮਹੀਨੇ ਦੇ ਅੰਦਰ-ਅੰਦਰ ਕਾਸ਼ੀ ਆ ਜਾਣਗੀਆਂ। ਕਰਨ ਦੇਵ ਨੇ ਚੰਦੇਲ ਸੈਨਾਪਤੀ ਨੂੰ ਇਕ ਪੰਦਰਵਾੜੇ ਦੇ ਅੰਦਰ ਜੀਵਤ ਜਾਂ ਮ੍ਰਿਤ ਫੜ ਕੇ ਲਿਆਉਣ ਦਾ ਹੁਕਮ ਦਿੱਤਾ ਹੈ। ਪਰ ਪਤਾ ਨਹੀਂ ਕਿਉਂ, ਮਹਾਂਬਲਾਧਿਕ੍ਰਿਤ ਅਸ਼ਵਗੰਧ ਆਪ ਜੁਝੌਤੀ ਨਹੀਂ ਜਾਣਾ ਚਾਹੁੰਦੇ। ਨਾ ਸੈਨਾਪਤੀ ਨੂੰ ਹੀ ਭੇਜਣਾ ਚਾਹੁੰਦੇ ਹਨ।"

ਸ਼ਿੰਜਿਨੀ ਮੁਸਕਰਾਈ। ਉਹ ਉੱਠੀ ਅਤੇ ਇਕ ਡੱਬਾ ਕੱਢ ਲਿਆਈ। ਉਹਨੇ ਡੱਬਾ

ਖੋਲ੍ਹ ਕੇ ਚੰਪਕ ਦੇ ਸਾਹਮਣੇ ਰੱਖ ਦਿੱਤਾ। ਚੰਪਕ ਚਿੱਤਰਾਂ ਨੂੰ ਧਿਆਨ ਨਾਲ ਦੇਖਦੀ ਰਹੀ।

"ਇਹ ਸਭ ਮੇਰੇ ਵਿਸ਼ਵਾਸਯੋਗ ਚਿੱਤਰਕਾਰਾਂ ਨੇ ਬਣਾਏ ਹਨ। ਇਹਨਾਂ ਚਿੱਤਰਾਂ ਵਿਚ ਉੱਤਰਾਪਥ ਦੇ ਸਭ ਰਾਜਕੁਮਾਰਾਂ, ਯੁਵਰਾਜਾਂ, ਸਾਮੰਤਾਂ ਦੇ ਚਿੱਤਰ ਹਨ, ਜੋ ਅਜੇ ਤੱਕ ਕੰਵਾਰੇ ਹਨ।" ਸ਼ਿੰਜਿਨੀ ਨੇ ਉਹਨਾਂ ਵੀਹਾਂ ਚਿੱਤਰਾਂ ਵਿਚੋਂ ਇਕ ਚਿੱਤਰ ਕੱਢਿਆ, "ਤੂੰ ਇਹ ਚਿੱਤਰ ਦੇਖ, ਚੰਪਕ। ਪੂਰਾ ਮੁੱਖ-ਮੰਡਲ ਅੰਤਰ-ਆਤਮਾ ਦੀ ਨਿਰਮਲ ਚਾਨਣੀ ਵਿਚ ਧੋਤਾ ਹੋਇਆ ਲਗਦਾ ਹੈ। ਤਿਰਛੀਆਂ ਭਵਾਂ ਅਚੁੱਕ ਧਨੁਸ਼ ਦੇ ਵਲ ਨਾਲ ਟਾਕਰਾ ਕਰ ਰਹੀਆਂ ਹਨ। ਘੁੰਗਰਾਲੇ ਵਾਲ ਮਨ ਨੂੰ ਮਰੋੜ ਦਿੰਦੇ ਹਨ। ਨਰੋਏ ਮੋਢਿਆਂ ਉੱਤੇ ਝੂਲਦੀਆਂ ਹੋਈਆਂ ਪਦਮ-ਮਾਲਾਵਾਂ ਕਿੰਨੀਆਂ ਜੀਵਤ ਅਤੇ ਟਹਿਕਦੀਆਂ ਲਗਦੀਆਂ ਹਨ।"

"ਹੁਣ ਤਾਂ ਚੁੱਪ ਹੋ ਜਾ ਸ਼ਿੰਜਿਨੀ। ਤੇਰੇ ਸ਼ਿਕਾਰ ਨੂੰ ਚਾਹੇ ਉਹੋ ਜਿਥੇ ਵੀ ਹੋਵੇ, ਫੜਨ ਲਈ ਅਤੇ ਤੇਰੇ ਗਲੇ ਵਿਚ ਉਹਦੀਆਂ ਬਾਂਹਾਂ ਦੀ ਵਣਮਾਲਾ ਪਾਉਣ ਲਈ ਅਸੀਂ ਵਚਨਬੱਧ ਹਾਂ।"

"ਤੂੰ ਜਾਣਦੀ ਹੈਂ ਕਿ ਉਹ ਗੱਭਰੂ ਕੌਣ ਹੈ ?"

"ਨਹੀਂ ਸ਼ਿੰਜਿਨੀ, ਅਸੀਂ ਲੋਕ ਏਨੇ ਵੱਡੇ ਨਹੀਂ ਹਾਂ ਕਿ ਸੈਂਕੜੇ ਚਿੱਤਰਕਾਰਾਂ ਨੂੰ ਇਸ ਕਿਸਮ ਦੇ ਕਾਰਜਾਂ ਲਈ ਨਿਯੁਕਤ ਕਰ ਸਕੀਏ। ਜ਼ਰਾ ਦੱਸ ਤਾਂ ਸਹੀ ਮੈਨੂੰ, ਇਹ ਗੱਭਰੂ ਕੌਣ ਹੈ ? ਮੈਂ ਤੇਰੀ ਪਛਾਣਨ ਦੀ ਪ੍ਰਤਿਭਾ ਦੇਖ ਕੇ ਦੰਗ ਹਾਂ। ਸਚਮੁੱਚ ਬਹਾਦਰੀ ਅਤੇ ਸੁੰਦਰਤਾ ਦਾ ਅਜਿਹਾ ਸੁਮੇਲ ਨਹੀਂ ਦੇਖਿਆ।"

"ਇਹ ਚੰਦੇਲ ਰਾਜਕੁਮਾਰ ਕੀਰਤੀ ਵਰਮਾ ਦਾ ਚਿੱਤਰ ਹੈ।"

"ਕੀਰਤੀ ਵਰਮਾ ਦਾ ?" ਚੰਪਕ ਬੋਲੀ। "ਮੈਂ ਸੁਣਿਆ ਹੈ ਕਿ ਚੰਦੇਲ ਰਾਜਵੰਸ਼ ਨਸ਼ਟ ਹੋ ਗਿਆ। ਉਥੇ ਰਾਜਾ ਦੇਵ ਵਰਮਾ ਦੀ ਹੱਤਿਆ ਕਰ ਦਿੱਤੀ ਗਈ। ਉਹ ਨਿਰਵੰਸ਼ੀ ਸੀ। ਇਉਂ ਚੰਦੇਲ ਵੰਸ਼ ਸਦਾ ਲਈ ਸਮਾਪਤ ਹੋ ਗਿਆ। ਮੇਰੇ ਪਤੀ ਵੀ ਦੱਸ ਰਹੇ ਸਨ ਕਿ ਰਾਜ-ਰਾਜੇਸ਼ਵਰ ਕਰਨ ਦੇਵ ਅਤੇ ਮਹਾਂਬਲਾਧਿਕ੍ਰਿਤ ਅਸ਼ਵਗੰਧ ਕਹਿ ਰਹੇ ਸਨ ਕਿ ਦੇਵ ਵਰਮਾ ਦਾ ਕੋਈ ਭਾਈ ਸੀ ਜੋ ਸੰਨਿਆਸੀ ਹੋ ਗਿਆ।"

"ਇਹ ਲੋਕ ਮੂਰਖ ਹਨ ਅਤੇ ਉਹਨਾਂ ਦੇ ਗੁਪਤਚਰ ਵਿਸ਼ਵਾਸਯੋਗ ਨਹੀਂ ਹਨ। ਮੈਂ ਮੰਨਦੀ ਹਾਂ ਕਿ ਦੇਵ ਵਰਮਾ ਦੀ ਹੱਤਿਆ ਕਰ ਦਿੱਤੀ ਗਈ। ਦੇਵ ਵਰਮਾ ਗ੍ਰਹਿਸਤੀ ਹੁੰਦੇ ਹੋਏ ਵੀ ਸੰਨਿਆਸੀ ਸਨ। ਜਦੋਂ ਯੁੱਧ ਹੋ ਰਿਹਾ ਸੀ, ਤਦ ਉਹ ਕਾਠ ਦੀ ਇਕ ਚੌਂਕੀ ਉੱਤੇ ਬੈਠੇ ਧਿਆਨ-ਮਗਨ ਸਨ। ਰਾਜੇਸ਼ਵਰ ਕਰਨ ਚੰਦੇਲਾਂ ਦੇ ਰਣਵਾਸ ਵਿਚ ਪੁੱਜ ਗਏ ਸਨ। ਉਹਨਾਂ ਨੇ ਸੁਣ ਰਖਿਆ ਸੀ ਕਿ ਦੇਵ ਵਰਮਾ ਦੀ ਰਾਜਰਾਣੀ ਅਤਿਅੰਤ ਵਿਦਵਾਨ ਅਤੇ ਸੁੰਦਰ ਨਾਰੀ-ਰਤਨ ਹੈ। ਉਹਨੂੰ ਪ੍ਰਾਪਤ ਕਰਨਾ ਉਹਨਾਂ ਦੀ ਇੱਛਾ ਸੀ। ਪਰ ਉਹਨਾਂ ਨੂੰ ਉਸ ਭੇਦਾਇਕ ਰਣਵਾਸ ਵਿਚ ਕੇਵਲ ਇਕੋ ਹੀ ਵਸਤ ਮਿਲੀ—ਰਾਜਰਾਣੀ ਦੀ ਚਿਤਾ, ਜਿਸ ਉੱਤੇ ਪਤੀ ਦੀ ਲਾਸ਼ ਨੂੰ ਲੈ ਕੇ ਉਹ ਸਤੀ ਹੋ ਗਈ ਸੀ।"

ਚੰਪਕ ਦੀਆਂ ਅੱਖਾਂ ਭਰ ਆਈਆਂ। "ਸ਼ਿੰਜਿਨੀ", ਉਹ ਬੋਲੀ, "ਕੀ ਦੇਵ ਵਰਮਾ ਦੀ ਕੇਵਲ ਇਕ ਹੀ ਰਾਣੀ ਸੀ ? ਸੈਨਾਪਤੀ ਨੇ ਕਿਹਾ ਸੀ ਕਿ ਕਰਨ ਦੇਵ ਨੇ ਚੰਦੇਲਾਂ ਦਾ

ਮਖੌਲ ਉਡਾਉਂਦਿਆਂ ਕਿਹਾ ਸੀ ਕਿ 'ਸੁਣਦਾ ਹਾਂ, ਚੰਦੇਲ ਰਾਜਾ ਇਕ-ਪਤਨੀਵਰਤ ਦਾ ਪਾਲਨ ਕਰਦੇ ਹਨ। ਮੈਂ ਪਤੀਵਰਤਾ ਨਾਰੀਆਂ ਬਾਰੇ ਤਾਂ ਸੁਣਿਆ ਸੀ, ਪਰ ਪਤਨੀਵਰਤਾ ਪੁਰਸ਼ ਦਾ ਭਾਵ ਤਾਂ ਹੈ ਖੁਸਰਾ'।"

"ਫੇਰ ਰਾਮ ਨੂੰ ਕੀ ਕਹਾਂਗੇ, ਚੰਪਕ ? ਭਾਰਤੀ ਇਤਿਹਾਸ ਦੇ ਸਭ ਤੋਂ ਮਹਾਨ ਮਰਯਾਦਾ-ਪੁਰਸ਼ੋਤਮ ਰਾਮ ਨੇ ਇਕ-ਪਤਨੀਵਰਤ ਦਾ ਰੂਪ ਦਿਖਾਉਣ ਲਈ ਅਵਤਾਰ ਲਿਆ ਸੀ। ਕਰਨ ਦੇਵ ਦਾ ਪਿਤਾ ਜਿਨ੍ਹਾਂ ਤੋਂ ਦਇਆ ਦੀ ਭੀਖ ਮੰਗਦਾ ਸੀ, ਜਿਨ੍ਹਾ ਦੇ ਅਮੋੜ ਕਰੋਧ ਦੇ ਸਾਹਮਣੇ ਉਹ ਮੁੜ੍ਹਕੇ ਨਾਲ ਭਿੱਜ ਜਾਂਦਾ ਸੀ, ਗਾਂਗੇਅ ਦੇਵ ਪਰਮ-ਭੱਟਾਰਕ ਜਿਸ ਰਾਜ-ਰਾਜੇਸ਼ਵਰ ਵਿਦਿਆਧਰ ਦੇ ਚਰਨਾਂ ਵਿਚ ਬੈਠ ਕੇ ਸ਼ਿਸ਼ ਵਰਗਾ ਵਿਹਾਰ ਕਰਦਾ ਸੀ, ਉਹ ਸਭ ਉਹਦਾ ਪੁੱਤਰ ਕਰਨ ਭੁੱਲ ਚੁਕਿਆ ਹੈ, ਚੰਪਕ। ਤੂੰ ਠੀਕ ਸੁਣਿਆ ਹੈ। ਚੰਦੇਲ ਰਾਜ-ਪਰੰਪਰਾ ਵਿਚ ਬਹੁਪਤਨੀ-ਪ੍ਰਥਾ ਨੂੰ ਰਿਸ਼ੀ-ਅਪਮਾਨ ਸਮਝਿਆ ਜਾਂਦਾ ਹੈ। ਇਸ ਰਾਜਵੰਸ਼ ਦੇ ਸੰਸਥਾਪਕ ਕਾਸ਼ੀ ਵਿਚ ਤਪਸਿਆ ਵਿਚ ਲੀਨ ਰਿਸ਼ੀ ਚੰਦਰਮਾ ਸਨ। ਉਹ ਬ੍ਰਹਮਾ ਦੇ ਮਾਨਸ-ਪੁੱਤਰ ਅਤਰੀ ਦੇ ਨੇਤਰ ਵਿਚੋਂ ਪੈਦਾ ਹੋਏ ਸਨ। ਉਹ ਹੀ ਚੰਦਰਾਤਰੇਅ ਦੇ ਨਾਂ ਨਾਲ ਪ੍ਰਸਿੱਧ ਹੋ ਕੇ ਤਪੱਸਵੀ ਜੀਵਨ ਬਤੀਤ ਕਰ ਰਹੇ ਸਨ। ਕਾਸ਼ੀ ਦੇ ਰਾਜਾ ਇੰਦਰਜੀਤ ਦੇ ਪੁਰੋਹਿਤ ਹੇਮਰਾਜ ਦੀ ਕੰਨਿਆ ਹੇਮਾਵਤੀ ਇਕ ਵਾਰ ਜਦੋਂ ਰਤੀ ਸਰੋਵਰ ਵਿਚ ਅਸ਼ਨਾਨ ਕਰ ਰਹੀ ਸੀ ਤਾਂ ਉਹਦੇ ਰੂਪ ਉਤੇ ਮੋਹਿਤ ਹੋ ਕੇ ਰਿਸੀ ਚੰਦਰਾਤਰੇਅ ਨੇ ਉਹਨੂੰ ਗਲਵੱਕੜੀ ਪਾ ਲਈ। ਕੰਵਾਰੀ ਬ੍ਰਾਹਮਣ ਕੰਨਿਆ ਨੇ ਸਰਾਪ ਦੇਣ ਲਈ ਹੱਥ ਵਿਚ ਜਲ ਲਿਆ ਹੀ ਸੀ ਕਿ ਰਿਸ਼ੀ ਨੇ ਕਿਹਾ, 'ਤੂੰ ਮੈਨੂੰ ਸਰਾਪ ਨਾ ਦੇ। ਤੇਰੇ ਗਰਭ ਵਿਚੋਂ ਇਕ ਅਜਿਹਾ ਪੁੱਤਰ-ਰਤਨ ਪੈਦਾ ਹੋਵੇਗਾ ਜੋ ਭਾਰਤ-ਪ੍ਰਸਿੱਧ ਰਾਜਵੰਸ਼ਾਂ ਦਾ ਸਥਾਪਕ ਹੋਵੇਗਾ। ਸਾਰੇ ਵਿਸ਼ਵ ਵਿਚ ਉਹਦੀ ਕੀਰਤੀ ਫੈਲ ਜਾਵੇਗੀ'।"

" 'ਪਰ ਮੇਰਾ ਕਲੰਕ ?' ਹੇਮਾਵਤੀ ਨੇ ਪੁੱਛਿਆ।

"ਰਿਸ਼ੀ ਨੇ ਕਿਹਾ, 'ਤੇਰਾ ਪੁੱਤਰ ਜਦੋਂ ਸੋਲਾਂ ਸਾਲ ਦਾ ਹੋਵੇਗਾ, ਤਦ ਉਹ ਇਕ ਮਹਾਨ ਯੱਗ ਕਰਾਵੇਗਾ। ਉਸ ਨਾਲ ਤੇਰਾ ਕਲੰਕ ਖ਼ਤਮ ਹੋ ਜਾਵੇਗਾ ?' ਬ੍ਰਾਹਮਣ-ਕੰਨਿਆ ਕਾਸ਼ੀ ਛੱਡ ਕੇ ਵਿੰਧਿਆ ਵੱਲ ਚੱਲ ਪਈ। ਉਹਦੇ ਪੁੱਤਰ ਹੋਇਆ । ਉਹਨੇ ਆਪਣੀ ਮਾਤਾ ਦੀ ਸ਼ੁੱਧੀ ਲਈ ਮਹਾਂ-ਉਤਸਵ ਕੀਤਾ। ਉਹ ਸਥਾਨ ਮਹੋਬਾ ਦੇ ਨਾਂ ਨਾਲ ਪ੍ਰਸਿੱਧ ਹੋਇਆ।"

"ਇਸ ਵੰਸ਼ ਬਾਰੇ ਤੂੰ ਇਹ ਸਭ ਕਿਥੋਂ ਸੁਣਿਆ, ਸ਼ਿੰਜਿਨੀ ?"

"ਮੇਰੇ ਚਿੱਤਰਕਾਰ ਨੇ ਜਦੋਂ ਆਰੀਆ ਕੀਰਤੀ ਵਰਮਾ ਦਾ ਚਿੱਤਰ ਬਣਾ ਲਿਆ ਤਾਂ ਆਦਰ ਨਾਲ ਪੁਛਿਆ, 'ਕੀ ਮੈਂ ਤੁਹਾਡੀ ਪਛਾਣ ਪੁੱਛ ਸਕਦਾ ਹਾਂ ?'

" 'ਮੈਂ ਇਕ ਯਾਤਰੀ ਹਾਂ, ਆਰੀਆ। ਤੁਸੀਂ ਮੇਰੀ ਆਗਿਆ ਤੋਂ ਬਿਨਾਂ, ਜਦੋਂ ਮੈਂ ਧਿਆਨ-ਅਵਸਥਾ ਵਿਚ ਬੈਠਾ ਸੀ, ਮੇਰਾ ਚਿੱਤਰ ਬਣਾ ਲਿਆ। ਇਸ ਖ਼ਾਤਰ ਮੈਂ ਤੁਹਾਨੂੰ ਸਖ਼ਤ ਸਜ਼ਾ ਦੇਣੀ ਚਾਹੁੰਦਾ ਸੀ, ਪਰ ਆਦਰਯੋਗ ਗੁਰੂਦੇਵ ਦੇ ਮਨਾਹ ਕਰਨ ਕਰਕੇ ਮੈਂ ਤੁਹਾਨੂੰ ਖਿਮਾ ਕਰਦਾ ਹਾਂ।' ਇਹ ਆਖ ਕੇ ਰਾਜਕੁਮਾਰ ਗੁਫ਼ਾ ਦੇ ਅੰਦਰ ਚਲੇ ਗਏ।

"ਚਿੱਤਰਕਾਰ ਉਸ ਸਥਾਨ ਉਤੇ ਕਈ ਦਿਨ ਆਉਂਦਾ-ਜਾਂਦਾ ਰਿਹਾ। ਪਰ ਰਾਜਕੁਮਾਰ ਨਾਲ ਮੁਲਾਕਾਤ ਨਾ ਹੋ ਸਕੀ। ਇਕ ਦਿਨ ਗੁਫ਼ਾ ਦੇ ਦੁਆਰ ਉਤੇ ਉਹਨੇ ਇਕ ਨੇਕ ਪੁਰਸ਼

ਦੇ ਦਰਸ਼ਨ ਕੀਤੇ। ਉਹ ਇਕ-ਟੱਕ ਚਿੱਤਰਕਾਰ ਨੂੰ ਦੇਖਦੇ ਰਹੇ, 'ਵਤਸ, ਤੂੰ ਹਰ ਰੋਜ਼ ਆਉਂਦਾ ਹੈਂ, ਅਤੇ ਬਿਨਾਂ ਕੁਝ ਕਹੇ ਮੁੜ ਜਾਂਦਾ ਹੈਂ। ਕੀ ਗੱਲ ਹੈ ?'

" 'ਮਹਾਂਰਿਸ਼ੀ, ਮੈਂ ਤੁਹਾਡੇ ਸ਼ਿਸ਼ ਦਾ ਇਕ ਚਿੱਤਰ ਬਣਾਇਆ ਹੈ। ਜਦੋਂ ਮੈਂ ਉਹਨੂੰ ਪੁਛਿਆ ਕਿ ਤੁਸੀਂ ਕਿਥੋਂ ਦੇ ਰਹਿਣ ਵਾਲੇ ਹੋ, ਤਾਂ ਉਹਨਾਂ ਨੇ ਕਿਹਾ, ਮੈਂ ਇਕ ਯਾਤਰੀ ਹਾਂ। ਉਹ ਬਹੁਤ ਗੁੱਸੇ ਵਿਚ ਸਨ ਕਿ ਇਹ ਚਿੱਤਰ ਉਹਨਾਂ ਦੀ ਆਗਿਆ ਤੋਂ ਬਿਨਾਂ ਬਣਾਇਆ ਗਿਆ। ਫੇਰ ਤੁਹਾਡੇ ਕਹਿਣ ਨਾਲ ਉਹਨਾਂ ਦਾ ਕਰੋਧ ਸ਼ਾਂਤ ਹੋਇਆ। ਤੁਸੀਂ ਦਇਆ ਦੀ ਮੂਰਤ ਹੋ। ਇਸ ਲਈ ਤੁਹਾਥੋਂ ਹੀ ਇਸ ਚਿੱਤਰ ਦੇ ਨਾਇਕ ਦੀ ਪਛਾਣ ਜਾਣਨਾ ਚਾਹੁੰਦਾ ਹਾਂ।'

"ਬਜ਼ੁਰਗ ਨੇ ਚਿੱਤਰ ਚੁਕਿਆ। ਉਹ ਉਹਦੇ ਵੱਲ ਕਿੰਨਾ ਹੀ ਚਿਰ ਦੇਖਦੇ ਰਹੇ। 'ਇਹ ਕਾਲੰਜਰ-ਅਧਿਪਤੀ ਦੇਵ ਵਰਮਾ ਦੇ ਛੋਟੇ ਭਾਈ ਕੀਰਤੀ ਵਰਮਾ ਦਾ ਚਿੱਤਰ ਹੈ, ਚਿੱਤਰਕਾਰ। ਤੂੰ ਭਾਰਤ-ਪ੍ਰਸਿੱਧ ਸਮਰਾਟ ਵਿਦਿਆਧਰ ਦੇਵ ਦਾ ਨਾਂ ਤਾਂ ਸੁਣਿਆ ਹੀ ਹੋਵੇਗਾ। ਉਹਨਾਂ ਦਾ ਪੋਤਰਾ ਹੈ ਕੀਰਤੀ ਵਰਮਾ। ਤੂੰ ਉਹਨੂੰ ਮੇਰੇ ਬਾਰੇ ਕੁਛ ਨਾ ਕਹੀਂ। ਉਹ ਬੜਾ ਹੱਠੀ ਹੈ। ਜੇ ਤੂੰ ਕਹਿ ਦਿਤਾ ਕਿ ਉਹਦੀ ਪਛਾਣ ਬਾਬਾ ਨੇ ਦੱਸ ਦਿੱਤੀ ਹੈ, ਉਹ ਉਦਭਾਂਡ ਦੇ ਗਾਂਧਾਰ ਵੱਲ ਚਲਿਆ ਜਾਵੇਗਾ'।"

"ਤਾਂ ਲੋਕਾਂ ਦਾ ਕਹਿਣਾ ਠੀਕ ਹੀ ਸੀ ਕਿ ਕੀਰਤੀ ਵਰਮਾ ਸੰਨਿਆਸੀ ਹੋ ਗਿਆ ?" ਚੰਪਕ ਬੋਲੀ।

"ਮੈਨੂੰ ਤਾਂ ਅਜੇ ਵੀ ਆਸ ਹੈ ਚੰਪਕ ਕਿ ਜਿਉਂ ਹੀ ਉਦਭਾਂਡ ਵਿਚ ਜੁਝੌਤੀ ਦੀ ਹਾਰ ਦਾ ਸਮਾਚਾਰ ਮਿਲੇਗਾ, ਰਾਜਕੁਮਾਰ ਕਾਲੰਜਰ ਵੱਲ ਚੱਲ ਪਵੇਗਾ। ਆਵੇਗਾ ਤਾਂ ਮੇਰੇ ਮਨ ਨੂੰ ਸ਼ਾਂਤੀ ਮਿਲੇਗੀ, ਨਹੀਂ ਆਇਆ ਤਾ ਉਪਰਾਮਤਾ। ਦੋਵੇਂ ਸਥਿਤੀਆਂ ਮੇਰੇ ਲਈ ਸਮਾਨ ਹਨ।"

ਤਦੇ ਹੀ ਦਾਸੀ ਨੇ ਬੂਹੇ ਉਤੇ ਧੀਮੀ ਜਿਹੀ ਥਪਕੀ ਦਿੱਤੀ।

"ਕੌਣ ਹੈ ?"

"ਮੈਂ ਹਾਂ, ਸ਼ਰਮਿਸ਼ਠਾ।"

"ਲੈ ਜਾ, ਮੈਂ ਨਹੀਂ ਕੁਛ ਵੀ ਖਾਣਾ-ਪੀਣਾ।"

"ਸ਼ਿੰਜਿਨੀ, ਖਾਧੇ-ਪੀਤੇ ਬਿਨਾਂ ਕਿਵੇਂ ਸਰਦਾ ਹੈ, ਬੇਟੀ।"

"ਕੌਣ ਹੈ ਇਹ ?"

"ਮੇਰੀ ਮਾਤਾ ਜੀ ?"

ਚੰਪਕ ਨੇ ਉੱਠ ਕੇ ਦੁਆਰ ਖੋਲ੍ਹ ਦਿੱਤਾ। ਸਾਹਮਣੇ ਸ਼ਿੰਜਿਨੀ ਦੀ ਮਾਤਾ ਮਾਣਿਕ ਪ੍ਰਭਾ ਖੜ੍ਹੀ ਸੀ।

"ਆਓ, ਮਾਤਾ ਜੀ।"

"ਬੇਟੀ, ਇਹਨੇ ਦੋ ਦਿਨਾਂ ਤੋਂ ਨਾ ਜਲ ਗ੍ਰਹਿਣ ਕੀਤਾ ਹੈ, ਨਾ ਅੰਨ। ਲੈ-ਦੇ ਕੇ ਮੇਰੇ ਇਕ ਬੇਟਾ ਹੈ ਅਤੇ ਇਕ ਬੇਟੀ। ਹੁਣ ਤੂੰ ਹੀ ਦੱਸ, ਮੈਂ ਇਹ ਸਭ ਦੇਖਣ ਲਈ ਕਿਉਂ ਜੀਵਤ ਰਹਾਂ ? ਮੇਰੇ ਭਾਗਾਂ ਵਿਚ ਭੋਰਾ ਵੀ ਸੁਖ ਨਹੀਂ ਲਿਖਿਆ ਹੋਇਆ। ਮੈਂ ਜਦੋਂ ਤੋਂ

ਇਸ ਪਰਿਵਾਰ ਵਿਚ ਆਈ ਹਾਂ, ਤਦ ਤੋਂ ਅੱਜ ਤੱਕ ਮੈਂ ਉਹ ਸਭ ਕੁਛ ਸਹਿਆ ਹੈ ਜੋ ਆਮ ਆਦਮੀ ਨੂੰ ਵੀ ਸਹਿਣਾ ਨਹੀਂ ਪੈਂਦਾ। ਕੀ ਇਹੋ ਸਭ ਦੇਖਣ ਲਈ ਮੈਂ ਕੰਵਾਰੀ ਕੰਨਿਆ ਦੇ ਰੂਪ ਵਿਚ ਗੌਰੀ ਦੀ ਅਰਾਧਨਾ ਕੀਤੀ ਸੀ ? ਮੈਂ ਕਾਤਿਆਇਨੀ-ਵਰਤ ਕੀਤਾ ਸੀ। ਮੈਨੂੰ ਇਹ ਸਭ ਦੇਖ ਕੇ ਲਗਦਾ ਹੈ ਕਿ ਆਰੀਆਂ ਦੇ ਲਹੂ ਦੇ ਅਭਿਮਾਨ ਵਾਂਗ ਹੀ ਉਹਨਾਂ ਦੇ ਸ਼ਾਸਤਰ ਵੀ ਝੂਠੇ ਹਨ।"

"ਨਹੀਂ ਮਾਂ, ਸ਼ਾਸਤਰ ਝੂਠੇ ਨਹੀਂ ਹਨ", ਚੰਪਕ ਨੇ ਮਾਣਿਕ ਪ੍ਰਭਾ ਦਾ ਹੱਥ ਫੜ ਲਿਆ ਅਤੇ ਕਮਰੇ ਦੀ ਸਰਬ-ਸ੍ਰੇਸ਼ਠ ਪੀੜ੍ਹੀ ਉਤੇ ਉਹਨਾਂ ਨੂੰ ਬਹਾਉਂਦੀ ਹੋਈ ਬੋਲੀ, "ਮਾਤੇਸਵਰੀ, ਤੁਸੀਂ ਵਿਸ਼ਵ ਦੀਆਂ ਦੋ ਪ੍ਰਾਚੀਨਤਮ ਸੰਸਕ੍ਰਿਤੀਆਂ ਦੇ ਮਿਲਨ ਦੀ ਪ੍ਰਤੀਕ ਹੋ। ਤੁਸੀਂ ਇਕ ਸੂਤ ਹੋ, ਜਿਸਦੇ ਮੂਲ ਉੱਤੇ ਆਰੀਆ ਰਿਸ਼ੀਆਂ ਅਤੇ ਹੁਣ ਰਾਜਰਿਸ਼ੀਆਂ ਦੀ ਸਾਧਨਾ ਨਿਰੰਤਰ ਚੱਲ ਰਹੀ ਹੈ। ਕੀ ਏਨੀ ਵੱਡੀ ਸਭਿਆਚਾਰਕ ਪ੍ਰਾਪਤੀ ਨੂੰ ਤੁਸੀ ਤੁੱਛ ਵਸਤੂ ਮੰਨਦੇ ਹੋ ?"

"ਪੰਜ ਸੌ ਸਾਲਾਂ ਤੋਂ ਇਹ ਸਾਧਨਾ ਚੱਲ ਰਹੀ ਹੈ। ਤੂੰ ਵਿਦਵਾਨ ਹੈਂ, ਬੇਟੀ। ਤੂੰ ਹੀ ਦੱਸ, ਇਹਨਾਂ ਪੰਜ ਸਦੀਆਂ ਵਿਚ ਕਿਹੜੀ ਪ੍ਰਾਪਤੀ ਹੋਈ ? ਕੀ ਕੋਈ ਅਵਤਾਰ ਆਇਆ ? ਕੋਈ ਮਹਾਨ ਵਿਅਕਤੀ ਪੈਦਾ ਹੋਇਆ ? ਭਾਰਤ ਵਿਚ ਸੂਦਰ ਕਹੀਆ ਜਾਣ ਵਾਲੀਆਂ ਜਾਤੀਆਂ ਅਤੇ ਆਰੀਆ ਰਿਸ਼ੀਆਂ ਦੇ ਸੁਮੇਲ ਨਾਲ ਸਤਿਆਕਾਮ ਨੇ ਜਨਮ ਲਿਆ। ਵਸ਼ਿਸ਼ਠ ਅਤੇ ਨਾਰਦ ਜਨਮੇ। ਵਿਆਸ ਅਤੇ ਪਰਾਸ਼ਰ ਹੋਏ। ਹਿੰਦੂਆ ਅਤੇ ਹੂਣਾ ਦੇ ਲਹੂ-ਸੁਮੇਲ ਦੀ ਪ੍ਰਾਪਤੀ ਕੀ ਹੋਈ, ਤੂੰ ਹੀ ਦੱਸ ?"

"ਸਭ ਤੋਂ ਵੱਡੀ ਪ੍ਰਾਪਤੀ ਤਾਂ ਸ਼ਿੰਜਿਨੀ ਹੈ", ਚੰਪਕ ਖਿੜ-ਖਿੜ ਹੱਸ ਪਈ। ਉਹਨੇ ਮਾਣਿਕ ਪ੍ਰਭਾ ਦੇ ਨੇਤਰਾਂ ਵਿਚ ਇਕ ਅਨੋਖਾ ਤ੍ਰਿਸਕਾਰ ਦੇਖਿਆ। ਕੀ ਮਾਣਿਕ ਪ੍ਰਭਾ ਵੀ ਅਸ਼ਵਗੰਧ ਨੂੰ ਘਿਰਣਾ ਕਰਦੀ ਹੈ ? ਕੀ ਮਾਤਾ-ਪੁੱਤਰੀ, ਦੋਵੇਂ ਹੀ ਉਹਤੋਂ ਬੇਮੁਖ ਹਨ ?

"ਲੈ ਬੇਟੀ, ਕੁਝ ਤਾਂ ਖਾ ਲੈ", ਮਾਣਿਕ ਪ੍ਰਭਾ ਬੋਲੀ।

ਸ਼ਿੰਜਿਨੀ ਉਤੇ ਕੋਈ ਅਸਰ ਨਾ ਹੋਇਆ। ਉਹ ਉਸੇ ਤਰ੍ਹਾਂ ਅਬੋਲ ਬੈਠੀ ਰਹੀ। ਚੰਪਕ ਨੇ ਚਾਦੀ ਦਾ ਕਟੋਰਾ ਚੁੱਕ ਕੇ ਸ਼ਿੰਜਿਨੀ ਦੇ ਹੱਥਾਂ ਵਿਚ ਦੇ ਦਿੱਤਾ। ਦੂਜਾ ਕਟੋਰਾ ਉਹਨੇ ਮਾਣਿਕ ਪ੍ਰਭਾ ਵੱਲ ਕੀਤਾ।

"ਮੈਨੂੰ ਭੁੱਖ ਨਹੀਂ ਹੈ, ਚੰਪਕ।"

"ਤੁਸੀਂ ਮੈਨੂੰ ਝੂਠੀ ਤਸੱਲੀ ਨਾ ਦਿਓ, ਮਾਤੇਸ਼ਵਰੀ। ਮੈਂ ਜਾਣਦੀ ਹਾਂ ਕਿ ਜਦੋਂ ਤੋਂ ਸ਼ਿੰਜਿਨੀ ਨੇ ਅੰਨ-ਜਲ ਦਾ ਤਿਆਗ ਕੀਤਾ ਹੈ, ਤਦ ਤੋਂ ਤੁਸੀ ਵੀ ਕੁਝ ਨਹੀਂ ਖਾਧਾ।" ਉਹਨੇ ਪਿਆਰ ਨਾਲ ਕਟੋਰਾ ਮਾਣਿਕ ਪ੍ਰਭਾ ਦੇ ਹੱਥ ਵਿਚ ਮੱਲੋ-ਜ਼ੋਰੀ ਦੇ ਦਿੱਤਾ। ਮਾਣਿਕ ਪ੍ਰਭਾ ਦੇ ਨੇਤਰਾਂ ਵਿਚੋਂ ਧਾਰਾਂ ਵਗ ਤੁਰੀਆਂ। ਧੀਰਜ ਅਤੇ ਸੰਜਮ ਦੇ ਬੰਨ੍ਹ ਟੁੱਟ ਗਏ।

"ਚੰਪਕ, ਤੂੰ ਇਹਨੂੰ ਸੰਭਾਲ ਬੇਟੀ। ਇਕ ਪੁੱਤਰ ਸੀ ਅਰਿੰਦਮ ਜੋ ਰਾਸ਼ਟਰਕੂਟਾਂ ਦੇ ਸਾਮੰਤ ਕੁਵਲਿਐ ਦੀ ਕੰਨਿਆ ਨਾਲ ਵਿਆਹ ਕਰ ਕੇ ਉਹਨਾਂ ਦੇ ਹੀ ਪਰਵਾਰ ਦਾ ਅੰਗ ਬਣ ਗਿਆ। ਲੈ-ਦੇ ਕੇ ਇਹੋ ਹੀ ਕੰਨਿਆ ਹੈ ਮੇਰੇ ਕੋਲ। ਜੇ ਇਹ ਵੀ ਮੈਨੂੰ ਬੇਗਾਨੀ ਸਮਝਦੀ ਹੈ ਤਾਂ ਮੇਰਾ ਜੀਵਤ ਰਹਿਣਾ ਬੇਅਰਥ ਹੈ। ਮੈਂ ਧਰਤੀ ਦਾ ਭਾਰ ਨਹੀਂ ਬਣਨਾ

ਚਾਹੁੰਦੀ। ਮੇਰੇ ਅੰਦਰ ਘਨਘੋਰ ਸੰਘਰਸ਼ ਚੱਲ ਰਿਹਾ ਹੈ। ਲਗਦਾ ਹੈ, ਮੇਰੇ ਪਿਤਾ ਸ਼ੋਣ ਭੱਦਰ ਦੀ ਆਤਮਾ ਮੈਨੂੰ ਬੁਲਾ ਰਹੀ ਹੈ। ਮੇਰੇ ਲਈ ਜੀਵਨ ਦਾ ਕੋਈ ਅਰਥ ਵੀ ਤਾਂ ਨਹੀਂ ਕਿ ਉਹਨਾਂ ਦੀ ਆਤਮਾ ਦੀ ਖਿੱਚ ਨੂੰ ਝੁਠਲਾਵਾਂ।"

ਤਦੇ ਕਮਰੇ ਵਿਚ ਮਹਾਂਬਲਾਧਿਕ੍ਰਿਤ ਅਸ਼ਵਗੰਧ ਨੇ ਪ੍ਰਵੇਸ਼ ਕੀਤਾ। ਉਹਨਾਂ ਦੇ ਨਾਲ ਪਤਲਾ ਜਿਹਾ ਪੱਕੀ ਉਮਰ ਦਾ ਇਕ ਅਜਿਹਾ ਵਿਅਕਤੀ ਸੀ ਜੀਹਨੂੰ ਦੇਖ ਕੇ ਘਿਰਣਾ ਨਾਲ ਉਲਟੀ ਆਉਣ ਲਗਦੀ ਸੀ। ਮੁੰਨੇ ਹੋਏ ਸਿਰ ਉਤੇ ਉਹਨੇ ਗੇਰੂਆ ਬਸਤਰ ਲਪੇਟਿਆ ਹੋਇਆ ਸੀ। ਉਹਦੀ ਧੋਤੀ ਨੀਲੇ ਰੰਗ ਦੀ ਸੀ। ਗਲ ਵਿਚ ਕੌਡੀਆਂ ਦੀ ਮਾਲਾ ਸੀ। ਉਹ ਵਚਿਤਰ ਮੁਦਰਾ ਬਣਾਉਂਦਾ ਹੋਇਆ ਸ਼ਿੰਜਿਨੀ ਦੇ ਕੋਲ ਆਇਆ।

"ਇਹੋ ਹੈ ਨਾ ਤੇਰੀ ਬੇਟੀ ਸ਼ਿੰਜਿਨੀ ?" ਉਹਨੇ ਰਹੱਸਾਤਮਕ ਆਵਾਜ਼ ਵਿਚ ਪੁਛਿਆ। "ਕੀ ਇਹ ਕਿਸੇ ਬ੍ਰਾਹਮਣ ਨਾਲ ਪ੍ਰੇਮ ਕਰਦੀ ਸੀ ?"

ਅਸ਼ਵਗੰਧ ਦਾ ਮੱਥਾ ਤਣ ਗਿਆ, "ਹਾਂ, ਇਹ ਇਕ ਬ੍ਰਾਹਮਣ ਗੱਭਰੂ ਨਾਲ ਪ੍ਰੇਮ ਕਰਦੀ ਸੀ।"

"ਕੀ ਉਹ ਬ੍ਰਾਹਮਣ ਮਰ ਗਿਆ ?"

"ਹਾਂ", ਅਸ਼ਵਗੰਧ ਬੋਲਿਆ।

"ਤਾਂ ਸੁਣ। ਤੇਰੀ ਬੇਟੀ ਉਤੇ ਬ੍ਰਹਮ-ਪਿਸ਼ਾਚ ਦਾ ਦੁਰ-ਚੱਕਰ ਚੱਲ ਰਿਹਾ ਹੈ। ਇਹ ਕਿਸੇ ਵੀ ਤਰ੍ਹਾਂ ਬਚ ਨਹੀਂ ਸਕਦੀ। ਇਹਦੀ ਮੌਤ ਇਹਦੇ ਸਿਰ ਉੱਤੇ ਨੱਚ ਰਹੀ ਹੈ। ਕੋਈ ਗੱਲ ਨਹੀਂ, ਤੂੰ ਠੀਕ ਸਮੇਂ ਉਤੇ ਮੇਰੇ ਕੋਲ ਪਹੁੰਚਿਆ। ਆਪਣਾ ਭਿਖਿਆ-ਪਾਤਰ, ਬੁੱਧ-ਕਪਾਲ, ਨਰ-ਅਸਥੀ ਮਾਲਾ, ਗਿਆਨ-ਅਰਜਨ, ਸਭ ਕੁਛ ਮੈਂ ਆਪਣੀ ਸਾਧਨਾ-ਕੁਟੀ ਵਿਚ ਛੱਡ ਆਇਆ ਹਾਂ। ਇਸ ਕੰਨਿਆ ਨੂੰ ਮੇਰੀ ਕੁਟੀ ਵਿਚ ਲੈ ਆ। ਇਹ ਸਾਹਮਣੇ ਕੌਣ ਮੁਟਿਆਰ ਹੈ ?"

"ਇਹ ਮੇਰੇ ਸੈਨਾਪਤੀ ਅੰਤੂ ਸਿੰਘ ਦੀ ਪਤਨੀ ਹੈ, ਚੰਪਕ।"

"ਇਹਨੂੰ ਵੀ ਲੈ ਆਈਂ। ਇਹਨੂੰ ਤੂੰ ਸਾਧਾਰਨ ਨਾਰੀ ਨਾ ਸਮਝ। ਇਹ ਸਖਿਆਤ ਬਜਰ-ਕੰਨਿਆ ਹੈ। ਇਹ ਆਨੰਦ ਦੇਣ ਵਾਲੀ ਮੁਦਰਾ ਹੈ। ਇਹ ਸੁਆਦ, ਗੰਧ, ਰਸ, ਆਦਿ ਨਾਲ ਸਹਿਜ-ਆਨੰਦ ਪ੍ਰਦਾਨ ਕਰਨ ਵਾਲੀ ਹੈ। ਇਹ ਨਾ ਕ੍ਰਿਸ਼ਨ ਹੈ, ਨਾ ਗੋਰੀ। ਇਹ ਕੰਵਲ ਦੀ ਪੱਤੀ ਦੇ ਸਮਾਨ ਰੰਗ ਵਾਲੀ ਹੈ। ਇਹ ਸੁਗੰਧਮਈ ਹੈ। ਇਹਦਾ ਮੁੜ੍ਹਕਾ ਵੀ ਕਸਤੂਰੀ ਦੀ ਗੰਧ ਨਾਲ ਭਰਪੂਰ ਹੈ। ਅਜਿਹੀ ਨਾਰੀ ਧੀਰਾ, ਅਚੰਚਲਾ, ਪ੍ਰਿਆਵਾਚਿਨੀ, ਮਨੋਰਮਾ, ਸੁਕੇਸੀ ਹੁੰਦੀ ਹੈ। ਮੈਨੂੰ ਇਹਦੀ ਲੋੜ ਹੈ। ਲੋੜੀਂਦੀ ਮੁਦਰਾ ਨਾ ਹੋਣ ਕਾਰਨ ਮੇਰੀ ਸਿਖਰ ਤੱਕ ਪਹੁੰਚੀ ਹੋਈ ਸਾਧਨਾ ਨਿਹਫਲ ਹੋ ਰਹੀ ਹੈ। ਜੇ ਤੂੰ ਇਹਨੂੰ ਨਹੀਂ ਲਿਆਵੇਂਗਾ ਤਾਂ ਆਪਣੀ ਪੁੱਤਰੀ ਨੂੰ ਵੀ ਬਚਾ ਨਹੀਂ ਸਕੇਂਗਾ। ਤੂੰ ਅੱਜ ਅੱਧੀ ਰਾਤ ਤੱਕ ਦੋਵਾਂ ਨੂੰ ਚੱਕਰ-ਪੂਜਾ ਵਿਚ ਉਪਸਥਿਤ ਕਰਨਾ ਹੈ।"

"ਮੈਂ ਤੇਰੀ ਸਾਧਨਾ ਨੂੰ ਇਕ ਪਖੰਡੀ ਕਿਰਿਆ-ਕਲਾਪ ਸਮਝਦੀ ਹਾਂ, ਕਾਪਾਲਿਕ। ਚੰਪਕ ਵੱਲ ਭੈੜੀ ਨਜ਼ਰ ਨਾਲ ਦੇਖਣ ਵਾਲਾ ਅਜੇ ਜੰਮਿਆ ਨਹੀਂ। ਤੂੰ ਮਹਾਂਵਣ ਦੀ ਸੀਮਾ ਦੇ ਅੰਦਰ ਆਪਣੇ ਕੁਕਰਮ ਕਰਦਾ ਰਹਿ। ਉਹ ਲੋਕ ਨਿਰੇ ਮੂਰਖ ਹਨ ਜੋ ਤੇਰੀਆਂ ਸਿੱਧੀਆਂ

ਦਾ ਨਾਂ ਸੁਣ ਕੇ ਡਰ ਜਾਂਦੇ ਹਨ। ਉਹਨਾਂ ਦੀ ਆਤਮਾ ਆਪਣੇ ਚਾਨਣੇ ਰੂਪ ਨੂੰ ਭੁੱਲ ਕੇ ਕਾਲਖ਼ ਵਿਚ ਡੁੱਬ ਜਾਂਦੀ ਹੈ। ਮਾਸ, ਮੈਥੁਨ, ਮੁਦਰਾ, ਮੀਨ, ਮਦਿਰਾ, ਆਦਿ ਦੀ ਸਾਧਨਾ ਜਾ ਕੇ ਉਹਨਾਂ ਲੋਕਾਂ ਨੂੰ ਸਮਝਾ, ਜੋ ਨਿਰੇ ਪਸੂਆ ਵਾਂਗ ਤੇਰੇ ਵਰਗੇ ਲੋਕਾਂ ਦੇ ਭਰਮਜਾਲ ਵਿਚ ਉਲਝੇ ਹੋਏ ਹਨ।"

"ਤਾ ਤੂੰ ਮੇਰੀ ਸਿੱਧੀ ਦੇਖਣਾ ਚਾਹੁੰਦੀ ਹੈਂ ?"

ਬੋਧ ਕਾਪਾਲਿਕ ਜ਼ੋਰ ਦੀ ਹੱਸਿਆ। ਉਹਨੇ ਆਪਣੇ ਸਿਰ ਉਤੇ ਲਪੇਟੇ ਕੱਪੜੇ ਵਿਚੋਂ ਪੀਲੀ ਸਰ੍ਹੋਂ ਕੱਢੀ ਅਤੇ ਉਹਨੂੰ ਆਪਣੀ ਹਥੇਲੀ ਉੱਤੇ ਰੱਖ ਕੇ ਕੁਝ ਬੁੜਬੁੜ ਕੀਤੀ। ਉਹਦਾ ਚਿਹਰਾ ਕਰੋਧ ਕਾਰਨ ਲਾਲ ਹੁੰਦਾ ਜਾ ਰਿਹਾ ਸੀ। ਉਹਨੇ ਮੰਤਰ ਪੜ੍ਹੇ ਵਾਲੀ ਸਰ੍ਹੋਂ ਚੰਪਕ ਉਤੇ ਸਿੱਟੀ । ਉਹ ਖਿੜ-ਖਿੜ ਕਰ ਕੇ ਹੱਸ ਪਈ।

"ਕਿਉਂ ਉਇ ਭੰਡ, ਕਿਥੇ ਗਈਆਂ ਤੇਰੀਆਂ ਸਿੱਧੀਆਂ ?" ਚੰਪਕ ਨੇ ਆਪਣੇ ਬਸਤਰ ਹੇਠੋਂ ਛਿਪੀ ਹੋਈ ਕਿਰਪਾਨ ਕੱਢੀ। ਉਹ ਅਦਭੁਤ, ਨੀਲਵਰਨੀ-ਕਿਰਪਾਨ ਦੀਵੇ ਦੇ ਪ੍ਰਕਾਸ਼ ਵਿਚ ਚਮਕੀ। ਚੰਪਕ ਕਾਪਾਲਿਕ ਵੱਲ ਝਪਟੀ ਹੀ ਸੀ ਕਿ ਅਸ਼ਵਗੰਧ ਨੇ ਕਾਪਾਲਿਕ ਨੂੰ ਇਕ ਪਾਸੇ ਖਿੱਚ ਲਿਆ। ਉਹ ਥਰਥਰ ਕੰਬ ਰਿਹਾ ਸੀ।

"ਤੂੰ ਦੁਰਗਾ-ਕਵਚ ਵਿਚ ਢਕੀ ਹੋਣ ਕਰਕੇ ਬਚ ਗਈ ਪਾਪਣੇ, ਨਹੀਂ ਤਾਂ ਅੱਜ ਮੈਂ ਤੈਨੂੰ ਦਿਖਾ ਦਿੰਦਾ ਕਿ ਉਗਰਤਾਰਾ ਦਾ ਉਪਾਸ਼ਕ ਕੀ ਹੁੰਦਾ ਹੈ !"

"ਚੱਲ ਉਇ ਪਖੰਡੀਆ !" ਚੰਪਕ ਨੇ ਕਿਰਪਾਨ ਨੂੰ ਕਮਰਕਸੇ ਵਿਚ ਧੱਕ ਲਿਆ। "ਮਹਾਂਬਲਾਧਿਕ੍ਰਿਤ ਨੇ ਤੈਨੂੰ ਖਿੱਚ ਕੇ ਬਚਾ ਲਿਆ, ਨਹੀਂ ਤਾਂ ਤੂੰ ਜਾਣ ਜਾਂਦਾ ਕਿ ਚੰਡੀ ਕਿਹੋ ਜਿਹੀ ਹੁੰਦੀ ਹੈ।"

"ਬੋਲ ਅਸ਼ਵਗੰਧ, ਤੂੰ ਮਹਾਂਬਲਾਧਿਕ੍ਰਿਤ ਹੈਂ, ਰਾਜੇਸ਼ਵਰ ਕਰਨ ਦੇਵ ਦਾ ਸਨੇਹ-ਪਾਤਰ ਹੈਂ, ਉਹਨਾਂ ਦਾ ਸੁਹਿਰਦ ਹੈਂ, ਤੂੰ ਪਟਰਾਣੀ ਦਾ ਭਾਈ ਹੈਂ, ਕੀ ਤੂੰ ਆਪਣੀ ਪੁੱਤਰੀ ਦੇ ਪ੍ਰਾਣ ਬਚਾਉਣਾ ਨਹੀਂ ਚਾਹੁੰਦਾ ?"

"ਚਾਹੁੰਦਾ ਹਾਂ ਭਦੰਤ। ਮੈਂ ਸ਼ਿੰਜਿਨੀ ਨੂੰ ਲੈ ਕੇ ਆ ਸਕਦਾ ਹਾਂ, ਪਰ ਸੈਨਾਪਤੀ ਦੀ ਪਤਨੀ ਨੂੰ ਲਿਆਉਣ ਤੋਂ ਮੈਂ ਅਸਮਰਥ ਹਾ।"

"ਸ਼ਿੰਜਿਨੀ ਵੀ ਨਹੀਂ ਜਾਵੇਗੀ। ਇਸ ਉਪੱਦਰੀ ਚੱਕਰ-ਪੂਜਾ ਨੇ ਮੇਰੀ ਗ੍ਰਿਹਿਸਤੀ ਉਜਾੜੀ ਹੈ। ਇਸ ਦੁਰਗੰਧਿਤ ਪਿਸ਼ਾਚ ਨੂੰ ਲੈ ਜਾਓ ਇਥੋਂ।" ਮਾਣਿਕ ਪ੍ਰਭਾ ਚੰਪਕ ਵੱਲ ਦੇਖਣ ਲੱਗੀ, "ਬੇਟੀ, ਤੂੰ ਮੇਰੇ ਨੇਤਰ ਖੋਲ੍ਹ ਦਿੱਤੇ। ਮੇਰੇ ਨੇੜਲੇ ਲੋਕ ਇਹਨਾਂ ਬਜਰਯਾਨੀਆਂ ਤੋਂ ਏਨੇ ਡਰਦੇ ਹਨ ਕਿ ਮਹਾਂਵਣ ਵਿਚ ਜਾਣ ਦਾ ਉਹਨਾਂ ਦਾ ਸਾਹਸ ਹੀ ਖਤਮ ਹੋ ਗਿਆ ਹੈ।"

ਰਾਜ-ਭਵਨ ਵਿਚੋਂ ਨਿੱਕਲ ਕੇ ਚੰਪਕ ਆਪਣੇ ਘਰ ਪਹੁੰਚੀ। ਉਹਨੇ ਸਾਰੀਆਂ ਗੱਲਾਂ ਅਨੰਤ ਨੂੰ ਦੱਸ ਦਿੱਤੀਆਂ।

ਇਹ ਜਾਣ ਕੇ ਕਿ ਰਾਜਾ ਦਾ ਚਿੱਤਰ ਮਹਾਂਬਲਾਧਿਕ੍ਰਿਤ ਅਸ਼ਵਗੰਧ ਦੀ ਕੰਨਿਆ ਸ਼ਿੰਜਿਨੀ ਕੋਲ ਹੈ, ਉਹ ਬਹੁਤ ਚਿੰਤਾ ਵਿਚ ਪੈ ਗਿਆ। ਸ਼ਿੰਜਿਨੀ ਨੇ ਇਹ ਵੀ ਕਿਹਾ ਸੀ ਕਿ ਜੁਝੌਤੀ ਦੀ ਹਾਰ ਦਾ ਸਮਾਚਾਰ ਸੁਣ ਕੇ ਉਦਭਾਂਡ ਤੋਂ ਕੀਰਤੀ ਵਰਮਾ ਚੱਲ ਚੁਕਿਆ ਹੋਵੇਗਾ। ਉਦਭਾਂਡ

ਵਿਚ ਹੀ ਚਿੱਤਰਕਾਰ ਨੇ ਇਹ ਚਿੱਤਰ ਬਣਾਇਆ ਸੀ। ਸ਼ਿੰਜਿਨੀ ਦੇ ਵਿਸ਼ਵਾਸਯੋਗ ਗੁਪਤਚਰ ਕੀਰਤੀ ਵਰਮਾ ਰਾਜੇਸ਼ਵਰ ਬਾਰੇ ਸੂਚਨਾ ਦਿੰਦੇ ਹਨ। ਇਹ ਵੀ ਇਕ ਸੰਕਟ ਵਾਲੀ ਗੱਲ ਹੈ। ਅਨੰਤ ਸ਼ਾਮ ਨੂੰ ਵਰੁਣਾ ਪਾਰ ਕਰ ਕੇ ਧਰਮਸ਼ਾਲਾ ਵਿਚ ਪੁਜਿਆ। ਉਹਨੇ ਸਾਰੀਆਂ ਗੱਲਾਂ ਸੁਬੋਧ ਦੇਵ ਨੂੰ ਦੱਸੀਆਂ ਅਤੇ ਪਰਤ ਆਇਆ।

## 21

## ਤੋਤਾ ਬੰਦੇ ਵਾਂਗ ਬੋਲਦਾ ਹੈ।

ਕਾਧੀ ਦੀ ਬੋਲੀ ਵਿਚ ਥੋੜ੍ਹੇ ਜਿਹੇ ਟੇਢੇ ਢੰਗ ਨਾਲ ਕਿਹਾ ਜਾਵੇ ਤਾਂ ਇਹਦਾ ਅਰਥ ਹੁੰਦਾ ਹੈ ਤੋਤਾ-ਰਟਨ। ਪਤਾ ਨਹੀਂ, ਤੋਤੇ-ਚਿੜੀਆਂ ਪਹਿਲਾਂ ਹੋਂਦ ਵਿਚ ਆਏ ਜਾਂ ਪਹਿਲਾਂ ਮਨੁੱਖ ਜਨਮਿਆ। ਪਰ ਇਹਨਾਂ ਦਾ ਸੰਘਣਾ ਨਾਤਾ ਆਦਿਕਾਲ ਤੋਂ ਚਲਿਆ ਆ ਰਿਹਾ ਹੈ। ਪਸ਼ੂ ਚਾਹੇ ਪਾਲਤੂ ਹੋਵੇ ਜਾਂ ਜੰਗਲੀ, ਪੰਛੀ ਮਾਸਖੋਰਾ ਹੋਵੇ ਜਾਂ ਮਾਸ ਨਾ ਖਾਣ ਵਾਲਾ, ਸਭ ਮਨੁੱਖਾਂ ਦੇ ਆਲੇ-ਦੁਆਲੇ ਚੱਕਰ ਲਾਉਂਦੇ ਰਹਿੰਦੇ ਹਨ।

ਕਾਸ਼ੀ ਦੇ ਇਲਾਕੇ ਦਾ ਇਹ ਵਾਕ ਕਿਹੜੇ ਨਵੇਂ ਅਰਥ ਸਿਰਜਦਾ ਹੈ, ਇਹ ਤਾਂ ਸਮਝਣ ਦੀ ਹੀ ਗੱਲ ਹੈ। ਕਾਸ਼ੀ ਦਾ ਅਰਥ ਹੀ ਪ੍ਰਕਾਸ਼ ਹੈ। ਅਨੰਤ ਕਾਲ ਤੋਂ ਬ੍ਰਹਮਰਿਸ਼ੀਆਂ, ਸਾਧਕਾਂ ਅਤੇ ਸਿੱਧਾਂ ਦੀ ਤਤਪਰਤਾ ਨਾਲ ਉਹ ਗਿਆਨ-ਦੀਪ ਜਗਿਆ ਸੀ ਜਿਸ ਨੂੰ ਆਪਣੇ ਦਿਲ ਦਾ ਤੇਲ ਪਾ-ਪਾ ਕੇ ਉਹ ਅੱਜ ਵੀ ਅਨੰਤ ਸਨੇਹ ਨਾਲ ਭਰਦੇ ਆ ਰਹੇ ਹਨ। ਗਿਆਨ ਦੀ ਦੇਵੀ ਸਦਾ ਕਾਸ਼ੀ ਨੂੰ ਗਲਵੱਕੜੀ ਵਿਚ ਲੈ ਕੇ ਸਥਿਤ ਰਹੀ ਹੈ। ਆਚਾਰੀਆ ਸ਼ੰਕਰ ਜਦੋਂ ਮਾਹਿਸਮਤੀ ਨਗਰ ਪੁੱਜੇ ਤਾਂ ਉਹਨਾਂ ਨੇ ਨਦੀ ਵਿਚੋਂ ਗਾਗਰ ਭਰਦੀਆਂ ਕੁੜੀਆਂ ਤੋਂ ਮੰਡਨ ਮਿਸ਼ਰ ਦੇ ਘਰ ਦਾ ਪਤਾ ਪੁੱਛਿਆ। ਕੁੜੀਆਂ ਖਿੜ-ਖਿੜ ਹੱਸ ਪਈਆਂ, "ਇਹ ਮੰਡਨ ਮਿਸ਼ਰ ਦੇ ਘਰ ਦਾ ਪਤਾ ਪੁੱਛ ਰਿਹਾ ਹੈ ! ਬਿਚਾਰਾ ਸੰਨਿਆਸੀ !" ਮੰਡਨ ਦਾ ਨਾ ਸੀ ਵਿਸ਼ਵਰੂਪ, ਪਰ ਪੰਡਿਤ-ਮੰਡਲ ਦਾ ਮੰਡਨ ਕਰਨ ਵਾਲੇ ਦਾ ਨਾ ਹੀ ਪੈ ਗਿਆ ਮੰਡਨ ਮਿਸ਼ਰ।

"ਜਾ ਬਾਬਾ, ਜਿਥੇ ਦੁਆਰ ਉੱਤੇ ਪਿੰਜਰੇ ਵਿਚ ਬੰਦ ਮੈਨਾ-ਤੋਤੇ 'ਵੇਦ ਵਾਕ ਆਪਣਾ ਪ੍ਰਮਾਣ ਆਪ ਹੈ ਜਾਂ ਉਹਦਾ ਪ੍ਰਮਾਣ ਬਾਹਰ ਹੁੰਦਾ ਹੈ', 'ਫਲ ਦੇਣ ਵਾਲਾ ਕਰਮ ਹੈ ਜਾਂ ਈਸ਼ਵਰ ਹੈ', 'ਜਗਤ ਸਥਿਰ ਹੈ ਜਾਂ ਅਸਥਿਰ ਹੈ', ਜਿਹੇ ਵਾਕ ਬੋਲ ਰਹੇ ਹੋਣ, ਸਮਝ ਲੈਣਾ ਕਿ ਇਹੋ ਮੰਡਨ ਮਿਸ਼ਰ ਦਾ ਘਰ ਹੈ।" ਕਿਥੇ ਮੰਡਨ ਮਿਸ਼ਰ ਦੇ ਦੁਆਰ ਉੱਤੇ ਪਿੰਜਰੇ ਵਿਚ ਬੰਦ ਮੈਨਾ-ਤੋਤੇ ਅਤੇ ਕਿਥੇ ਅੱਜ ਦਾ ਤੋਤਾ-ਰਟਨ ਕਰਮਕਾਂਡੀ !

ਪੰਚਗੰਗਾ ਤੱਟ ਦੀ ਪਹਿਲੀ ਪੌੜੀ ਉੱਤੇ ਬੰਧੂਜੀਵ ਬੈਠਾ ਹੋਇਆ ਸੀ। ਉਹਨੇ ਕੇਸਰੀ ਰੰਗ ਦੇ ਅੰਗਰਖਾ, ਧੋਤੀ ਅਤੇ ਮੱਥੇ ਨੂੰ ਢਕਣ ਵਾਲੀ ਪਗੜੀ ਪਹਿਣੇ ਹੋਏ ਸਨ। ਇਸ ਪਗੜੀ ਨੂੰ ਉਹ ਭਾਰਗਵ ਬ੍ਰਾਹਮਣਾਂ ਦੀ ਆਤਮਾ ਨਾਲ ਜੁੜੀ ਹੋਈ ਵਸਤੂ ਮੰਨਦਾ ਸੀ।

ਇਹ ਉਹਦੇ ਮੱਥੇ ਉਤੇ ਲੱਗੇ ਹੋਏ ਕਲੰਕ ਨੂੰ ਢਕ ਲੈਂਦੀ ਸੀ। ਉਹ ਪਿਛਲੇ ਇਕ ਸਾਲ ਤੋਂ ਬਹੁਤ ਪੀੜਤ, ਬੇਸਹਾਰਾ ਅਤੇ ਜਾਤੀ ਵਿਚੋਂ ਛੇਕੇ ਹੋਏ ਪ੍ਰੇਤ ਵਾਂਗ ਚਾਰੇ ਪਾਸੇ ਚੱਕਰ ਲਾਉਂਦਾ ਰਿਹਾ ਹੈ। ਉਹਦੀ ਅੰਤਰ-ਆਤਮਾ ਵਿਚ ਕੇਵਲ ਇਕ ਅਣੀ ਚੁਭੀ ਸੀ ਜਿਸਨੂੰ ਉਹ ਹਰੇਕ ਸਵੇਰ ਦੇਖਦਾ ਕਿ ਉਹ ਮਿਟ ਰਹੀ ਹੈ ਕਿ ਨਹੀਂ। 'ਸਰੀਰ ਇਕ ਅਜਿਹਾ ਯੰਤਰ ਹੈ ਜੋ ਬਾਹਰੋਂ ਧਸੀ ਹੋਈ ਕਿਸੇ ਵੀ ਵਸਤੂ ਨੂੰ ਸਵੀਕਾਰ ਨਹੀਂ ਕਰਦਾ।' ਇਹ ਵਾਕ ਕਿਸ ਗਰੰਥ ਵਿਚ ਲਿਖਿਆ ਹੋਇਆ ਹੈ, ਉਹਨੂੰ ਹੁਣ ਯਾਦ ਨਹੀਂ ਹੈ। ਪਰ ਉਹਨੂੰ ਹੌਲੀ-ਹੌਲੀ ਵਿਸ਼ਵਾਸ ਹੋਣ ਲਗਿਆ ਸੀ ਕਿ ਇਹ ਕਥਨ ਮਿਥਿਆ ਸੀ। ਉਹਦੇ ਸਰੀਰ ਵਿਚ ਬਾਹਰੀ ਵਸਤੂ ਇਕ ਸਾਲ ਤੋਂ ਚੁਭੀ ਹੈ ਅਤੇ ਇਸ ਖੋਟੇ ਸਰੀਰ ਨੇ ਉਹਨੂੰ ਕੱਢ ਕੇ ਬਾਹਰ ਨਹੀਂ ਕੀਤਾ।

ਉਹਨੇ ਵਿਨਾਇਕ ਭੱਟ ਦੇ ਆਸ਼ਰਮ ਵਿਚ ਰਹਿ ਕੇ ਸਿੱਖਿਆ ਲਈ ਸੀ। ਉਹ ਇਹ ਸਭ ਸਵੀਕਾਰ ਕਰਦਾ ਹੈ। ਗੁਰੂ ਦਾ ਉਸ ਉਤੇ ਵਿਸ਼ਵਾਸ ਸੀ। ਜਦੋਂ ਵੀ ਉਹ ਕਿਸੇ ਕੰਮ ਕਾਰਨ ਬਾਹਰ ਜਾਂਦੇ, ਸਾਰਾ ਕਾਰਜ ਬੰਧੂਜੀਵ ਨੂੰ ਸੌਂਪ ਜਾਂਦੇ। ਉਹ ਨੌਕਰ ਤੋਂ ਲੈ ਕੇ ਆਚਾਰੀਆ ਤੱਕ ਦੇ ਸਭ ਕਾਰਜਾਂ ਨੂੰ ਇਸ ਢੰਗ ਨਾਲ ਨਿਭਾਉਂਦਾ ਕਿ ਭੱਟ ਦੀਆਂ ਚਾਰੇ ਪਤਨੀਆਂ ਉਹਦੀ ਪ੍ਰਸੰਸਾ ਕਰਦੀਆਂ। ਸਵੇਰੇ ਗੁੜ-ਛੋਲਿਆਂ ਨਾਲ ਇਕ ਕਟੋਰਾ ਗਾਂ ਦਾ ਦੁੱਧ ਮਿਲਦਾ ਸੀ। ਉਹ ਅਸ਼ਨਾਨ-ਪੂਜਾ ਤੋਂ ਵਿਹਲਾ ਹੋ ਕੇ ਵਿਨਾਇਕ ਦੇਵ ਭੱਟ ਦੇ ਸ਼ਿਸ਼ਾਂ ਨੂੰ ਪੜ੍ਹਾਇਆ ਕਰਦਾ ਸੀ। ਵਿਦਿਆਰਥੀ ਉਹਤੋਂ ਬਹੁਤ ਖੁਸ਼ ਰਹਿੰਦੇ, ਕਿਉਂਕਿ ਵਿਨਾਇਕ ਦੇਵ ਉਹੁਨਾਂ ਦੀ ਪੀੜ੍ਹੀ ਤੋਂ ਵੱਖਰੇ, ਕਾਫ਼ੀ ਉਚਾਈ ਉੱਤੇ ਬੈਠੇ, ਉਹਨਾ ਦੀ ਪਹੁੰਚ ਤੋਂ ਪਰ੍ਹੇ ਲਗਦੇ ਸਨ। ਭਾਵੇਂ ਬੰਧੂਜੀਵ ਜਾਣਦਾ ਹੈ ਕਿ ਉਸ ਨੀਚ ਦੇ ਸੰਪਰਕ ਤੋਂ ਪਰ੍ਹੇ ਹੋਣ ਦਾ ਰੂਪ ਕੀ ਹੈ ! ਡੇਢ ਸਾਲ ਪਹਿਲਾ ਉਹ ਗੰਗਾ-ਅਸ਼ਨਾਨ ਕਰ ਕੇ ਸਿੱਧਾ ਆਸ਼ਰਮ ਵਿਚ ਪੁਜਿਆ। ਉਹ ਪੌੜੀਆਂ ਚੜ੍ਹ ਕੇ ਭੱਟ ਜੀ ਦੇ ਕਮਰੇ ਕੋਲੋਂ ਲੰਘਦਾ ਜਾ ਰਿਹਾ ਸੀ ਕਿ ਕੁਛ ਅਜੀਬ ਜਿਹੀਆਂ ਆਵਾਜ਼ਾਂ ਸੁਣ ਕੇ ਖੜ੍ਹਾ ਹੋ ਗਿਆ।

"ਜੋ ਕੁਝ ਹੋਇਆ, ਉਹਨੂੰ ਭੁੱਲ ਜਾ ਰੋਹਿਣੀ। ਤੂੰ ਸਵਾਰੀ ਲਈ ਹੀ ਬਣੀ ਹੈਂ। ਮੈਂ ਤੈਨੂੰ ਸੋਨੇ ਦੇ ਗਹਿਣਿਆਂ ਨਾਲ ਲੱਦ ਦੇਵਾਂਗਾ। ਬੱਸ ਏਨਾ ਕਹਿ ਦੇ ਕਿ ਤੂੰ ਇਹ ਸਭ ਕਿਸੇ ਨੂੰ ਨਹੀਂ ਕਹੇਂਗੀ। ਰੋਹਿਣੀ, ਮੈਂ ਸਿੱਧ-ਭੈਰੋਂ ਹਾਂ। ਤੈਨੂੰ ਪ੍ਰਾਪਤ ਕਰਨ ਲਈ ਮੈਂ ਦੋ ਸਾਲ ਤਪੱਸਿਆ ਵਿਚ ਲੰਘਾਏ। ਸੌਂਦੇ-ਜਾਗਦੇ ਬੱਸ ਮੈਂ ਤੇਰਾ ਨਾਂ ਜਪਦਾ ਰਿਹਾ।"

"ਪਰ ਸ਼ੂਦਰ, ਤੂੰ ਜੋ ਮੇਰਾ ਸਤ ਭੰਗ ਕੀਤਾ ਹੈ, ਮੇਰਾ ਕੰਵਾਰਪਣ ਲੁੱਟ ਲਿਆ, ਉਹਦੇ ਲਈ ਮੈਂ ਸਜ਼ਾ ਦਿਵਾਏ ਬਿਨਾਂ ਸ਼ਾਂਤ ਨਹੀਂ ਬੈਠਾਂਗੀ। ਮੈਂ ਜਾਣਦੀ ਹਾਂ ਕਿ ਆਪਣੇ ਆਪ ਨੂੰ ਧਰਮ ਦਾ ਧ੍ਵਜ ਸਮਝਣ ਵਾਲੇ, ਤੇਰੇ ਟੁਕੜਿਆਂ ਉੱਤੇ ਪਲਣ ਵਾਲੇ ਕੁੱਤੇ ਕੁਛ ਨਹੀਂ ਕਰਨਗੇ। ਮੈਂ ਇਹ ਵੀ ਜਾਣਦੀ ਹਾਂ ਕਿ ਅਧੀਨਗੀ ਕਾਰਨ ਜਿਨ੍ਹਾਂ ਦੀ ਚਿਣਗ ਬੁਝ ਗਈ ਹੈ, ਜਿਨ੍ਹਾਂ ਦੇ ਅੰਦਰ ਅਗਨੀ ਦੀ ਥਾਂ ਚਿੱਕੜ ਭਰਿਆ ਹੈ, ਉਹ ਇਕ ਬੇਸਹਾਰਾ ਬ੍ਰਾਹਮਣ ਕੰਨਿਆ ਦੇ ਦੋਸ਼ ਨੂੰ ਮਿਥਿਆ ਆਖ ਕੇ ਉਹਦੀ ਦੁਹਾਈ ਨੂੰ ਝੂਠਾ ਦੋਸ਼ ਕਹਿੰਦਿਆਂ ਮੈਨੂੰ ਹੀ ਸਜ਼ਾ ਦੇਣ ਲੱਗਣਗੇ..."

ਬੰਧੂਜੀਵ ਨੇ ਉਸ ਕਮਰੇ ਦੇ ਬੂਹੇ ਉੱਤੇ ਲਟਕਦੀ ਸੰਗਲੀ ਖੜਕਾਈ। ਅੰਦਰੋਂ ਆਵਾਜ਼ਾਂ

ਬੰਦ ਹੋ ਗਈਆਂ। ਦੋਵਾਂ ਨੂੰ ਜਿਵੇਂ ਸੱਪ ਸੁੰਘ ਗਿਆ ਸੀ। "ਖੋਲ੍ਹੋ, ਖੋਲ੍ਹੋ" ਬੰਧੂਜੀਵ ਚੀਕਿਆ, "ਮੈਂ ਹਾਂ ਬ੍ਰਾਹਮਣ ਕੰਨਿਆ ਦੀ ਰਾਖੀ ਲਈ ਤਤਪਰ ਬੰਧੂਜੀਵ।"

ਵਿਨਾਇਕ ਭੱਟ ਦੀਆਂ ਚਾਰੇ ਪਤਨੀਆਂ ਆਪਣੇ-ਆਪਣੇ ਕਮਰੇ ਵਿਚੋਂ ਨਿੱਕਲ ਕੇ ਝਾਕਣ ਲੱਗੀਆਂ, "ਕੀ ਹੋਇਆ ਆਚਾਰੀਆ ਬੰਧੂਜੀਵ ?"

"ਤੁਸੀਂ ਆਓ ਅਤੇ ਦੇਖੋ। ਸਾਡੇ ਗੁਰੂ ਨੇ ਕਾਪਾਲਿਕ ਦੀਖਿਆ ਲਈ ਹੈ। ਉਹਨਾਂ ਲਈ ਹਰ ਰੋਜ਼ ਇਕ ਅਣਛੋਹ ਕੰਨਿਆ ਚਾਹੀਦੀ ਹੈ। ਉਹ ਇਸ ਕਮਰੇ ਵਿਚ ਚੱਕਰ-ਅਰਚਨਾ ਕਰ ਰਹੇ ਹਨ। ਦੁਰਭਾਗ ਨਾਲ ਉਹਨਾਂ ਦਾ ਮੰਡਲ ਖੇਰੂੰ-ਖੇਰੂੰ ਹੋ ਗਿਆ ਹੈ। ਵੇਦੀ ਟੁੱਟ ਗਈ ਹੈ। ਹੁਣ ਉਹ ਦੁਰਗਾ ਦੇ ਕਰੋਪ ਤੋਂ ਆਪਣੀ ਰਾਖੀ ਨਹੀਂ ਕਰ ਸਕਣਗੇ।"

ਏਨਾ ਸੁਣਨਾ ਸੀ ਕਿ ਉਸ ਕਮਰੇ ਦੇ ਦੁਆਰ ਉੱਤੇ ਮੁੰਡਿਆਂ, ਵੱਡੀ ਸ਼੍ਰੇਣੀ ਦੇ ਨੌਜਵਾਨਾਂ ਅਤੇ ਆਚਾਰੀਆ ਦੀ ਉਪਾਧੀ ਪਾਉਣ ਲਈ ਪੜ੍ਹਨ ਵਿਚ ਲੱਗੇ ਹੋਏ ਗੰਭੀਰ ਵਿਅਕਤੀਆਂ ਦੀ ਭੀੜ ਲੱਗ ਗਈ।

"ਖੋਲ੍ਹਦੇ ਹੋ ਬੂਹਾ ਕਿ ਮੈਨੂੰ ਤੋੜਨਾ ਪਵੇਗਾ ?" ਬੰਧੂਜੀਵ ਗੱਜਿਆ। "ਲਓ, ਜੇ ਨਹੀਂ ਖੋਲ੍ਹਦੇ ਤਾਂ।" ਉਹਨੇ ਆਪਣੇ ਮੋਢੇ ਨਾਲ ਧੱਕੇ ਉੱਤੇ ਧੱਕਾ ਲਾਉਣਾ ਸ਼ੁਰੂ ਕਰ ਦਿੱਤਾ। ਧੱਕਿਆਂ ਨਾਲ ਬੂਹਾ ਟੁੱਟ ਗਿਆ।

ਸਾਹਮਣੇ ਖੜ੍ਹੇ ਸਨ ਕਾਸੀ ਦੇ ਧਰਮ ਦੇ ਠੇਕੇਦਾਰ ਵਿਨਾਇਕ ਭੱਟ ਅਤੇ ਆਪਣੇ ਪੱਲੇ ਵਿਚ ਮੂੰਹ ਛੁਪਾਈਂ ਰੋਹਿਣੀ।

"ਤਾਂ ਇਹ ਹੈ ਆਸਰਮ ਦੀ ਪਵਿੱਤਰਤਾ, ਜਿਸਨੂੰ ਦ੍ਰਿੜ੍ਹ ਰੱਖਣ ਵਾਸਤੇ ਪ੍ਰਵੇਸ਼ ਤੋਂ ਪਹਿਲਾਂ ਹਰੇਕ ਲੜਕੇ ਤੋਂ ਇਹ ਸਹੁੰ ਲਈ ਜਾਂਦੀ ਹੈ ਕਿ ਉਹ ਆਦਿਕਾਲ ਤੋਂ ਚਲੀ ਆ ਰਹੀ ਗੁਰੂਕੁਲ-ਪਰੰਪਰਾ ਨੂੰ ਆਪਣੇ ਆਚਰਨ ਨਾਲ ਕਲੰਕਿਤ ਨਹੀਂ ਕਰੇਗਾ ? ਤੂੰ ਕੀਹਦੀ ਕੰਨਿਆ ਹੈਂ, ਕੁੜੀਏ ?"

"ਮੈਨੂੰ ਗੰਗਾ ਤੋ ਬਿਨਾਂ ਹੋਰ ਕਿਤੇ ਸਰਨ ਨਹੀਂ ਮਿਲਗੀ, ਆਰੀਆ। ਮਾਂ ਦੇ ਕਹਿਣ ਉੱਤੇ ਮੈਂ ਵੀਹ ਕਾਰਸ਼ਾਪਣ ਦਾ ਰਿਣ ਲੈਣ ਆਈ ਸੀ ਇਸ ਨੀਚ ਦੇ ਕੋਲ। ਇਹਨੇ ਮੈਨੂੰ ਇਸ ਕਮਰੇ ਵਿਚ ਆਉਣ ਲਈ ਕਿਹਾ ਕਿ ਧਨ ਇਥੇ ਸਾਂਭਿਆ ਹੋਇਆ ਹੈ। ਇਥੇ ਇਹਨੇ ਮੇਰੇ ਨਾਲ ਬਲਾਤਕਾਰ ਕੀਤਾ। ਮੈਨੂੰ ਕਲੰਕਿਤ ਕੀਤਾ। ਮੈਨੂੰ ਕਿਸੇ ਥਾਂ ਦੀ ਵੀ ਨਹੀਂ ਰਹਿਣ ਦਿਤਾ।"

"ਬੰਧੂਜੀਵ !" ਵਿਨਾਇਕ ਭੱਟ ਆਪਣੇ ਸ਼ਿਸ਼ ਦੇ ਚਰਨਾਂ ਉੱਤੇ ਡਿੱਗ ਪਏ, "ਮੈਨੂੰ ਖਿਮਾ ਕਰ ਦੇ। ਤੂੰ ਮੇਰਾ ਸ਼ਿਸ਼ ਹੈਂ। ਮੈਂ ਖਿਮਾ ਦੀ ਭਿਖਿਆ ਮੰਗ ਰਿਹਾ ਹਾਂ। ਅੱਜ ਤੂੰ ਗੁਰੂ-ਦੱਛਣਾ ਦੇਣੀ ਹੈ।"

ਬੰਧੂਜੀਵ ਇਹ ਸਭ ਸੋਚ ਕੇ ਹੱਸ ਪਿਆ। ਉਹ ਪੰਚਗੰਗਾ ਘਾਟ ਉੱਤੇ ਪਹਿਲੀ ਹੀ ਪੌੜੀ ਉੱਤੇ ਬੈਠਾ ਹਇਆ ਸੀ। ਉਹਨੇ ਗੁਰੂ ਦੀ ਆਗਿਆ ਮੰਨ ਕੇ ਉਹਨਾਂ ਨੂੰ ਖਿਮਾ ਕਰ ਦਿੱਤਾ। ਸਮਝਾ-ਬੁਝਾ ਕੇ ਸਭ ਲੋਕਾਂ ਨੂੰ ਜਾ ਕੇ ਆਪਣੀ-ਆਪਣੀ ਪੜ੍ਹਾਈ ਕਰਨ ਦੀ ਪ੍ਰਾਰਥਨਾ ਕੀਤੀ। ਸਭ ਕੁਝ ਢਕਿਆ-ਢਕਾਇਆ ਰਹਿ ਗਿਆ। ਬੰਧੂਜੀਵ ਜਿਸਦਾ ਨਮਕ ਖਾ ਚੁਕਿਆ

ਸੀ, ਉਹਦਾ ਬੁਰਾ ਨਹੀਂ ਕਰੇਗਾ। ਕੁਛ ਵੀ ਹੋਵੇ, ਵਿਨਾਇਕ ਭੱਟ ਉਹਦੇ ਗੁਰੂ ਸਨ। ਉਹ ਗੁਰੂ-ਧਰੋਹ ਦਾ ਪਾਪ ਕਦੀ ਨਹੀਂ ਕਰ ਸਕਦਾ !

ਬਹੁਤ ਦਿਨ ਬੀਤ ਗਏ। ਵਿਨਾਇਕ ਭੱਟ ਆਪਣੇ ਸ਼ਿਸ਼ਾਂ ਸਾਹਮਣੇ ਹੋਈ ਦੁਰਗਤੀ ਨੂੰ ਹੌਲੀ-ਹੌਲੀ ਭੁੱਲ ਚੁੱਕੇ ਸਨ। ਪਰ ਉਹਨਾਂ ਦੇ ਦਿਲ ਵਿਚ ਬਦਲੇ ਦੀ ਅੱਗ ਬਲ ਰਹੀ ਸੀ। ਉਹਨਾਂ ਨੇ ਇਸੇ ਕਿਸਮ ਦੇ ਕੁਕਰਮਾਂ ਵਿਚ ਬੰਧੂਜੀਵ ਨੂੰ ਫਸਾ ਲਿਆ। ਬੰਧੂਜੀਵ ਸੋਚਦਾ ਸੀ ਕਿ ਉਹਨੂੰ ਝਿੜਕ-ਝੰਬ ਕਰ ਕੇ ਛੱਡ ਦਿਤਾ ਜਾਵੇਗਾ, ਪਰ ਅਜਿਹਾ ਹੋ ਨਾ ਸਕਿਆ। ਬ੍ਰਹਮਪੁਰੀ ਦੇ ਮੁਖੀਏ ਪੰਡਿਤਾਂ ਨੇ, ਕੌਟਲਿਆ ਦੇ ਅਰਥ-ਸ਼ਾਸਤਰ ਵਿਚ ਬ੍ਰਾਹਮਣ ਦੇ ਯੋਗ ਦੰਡ ਦੇ ਪ੍ਰਸੰਗ ਵਿਚ ਜੋ ਸ਼ਲੋਕ ਕਿਹਾ ਗਿਆ ਹੈ, ਉਹਨੂੰ ਤੋਤਾ-ਰਟਨ ਵਾਂਗ ਦੁਹਰਾਉਂਦਿਆਂ ਹੋਇਆਂ ਕਿਹਾ, "ਗੁਰੂਤਲਪੇਭਗਮ।" ਬੰਧੂਜੀਵ ਦੇ ਮੱਥੇ ਉੱਤੇ ਭਗ ਦਾ ਚਿੰਨ੍ਹ ਅੰਕਿਤ ਹੋ ਗਿਆ। ਅਰਥਾਤ ਮੈਂ ਹਾਂ ਭਾਰਗਵ ਕਲੰਕਾਚਾਰੀਆ ਬੰਧੂਜੀਵ। ਉਹ ਜ਼ੋਰ-ਜ਼ੋਰ ਦੀ ਹੱਸਿਆ।

"ਕੀ ਗੱਲ ਹੈ, ਆਰੀਆ ਬੰਧੂਜੀਵ", ਕ੍ਰਿਸ਼ਨ ਮਿਸ਼ਰ ਵੀ ਉਹਦੇ ਨਾਲ ਹੀ ਪੌੜੀ ਉੱਤੇ ਬੈਠ ਗਏ। "ਕੀ ਸਮਾਚਾਰ ਹੈ ?"

"ਮੈਂ ਤੁਹਾਨੂੰ ਪਛਾਣਿਆ ਨਹੀਂ, ਆਰੀਆ", ਬੰਧੂਜੀਵ ਉਸ ਵਿਅਕਤੀ ਵੱਲ ਦੇਖਦਾ ਰਿਹਾ।

"ਮੈਂ ਚੰਦੇਲਾਂ ਦਾ ਸਭਾ-ਪੰਡਿਤ ਹਾਂ, ਬੰਧੂਜੀਵ। ਮੇਰਾ ਨਾਂ ਹੈ ਕ੍ਰਿਸ਼ਨ ਮਿਸ਼ਰ।"

"ਅੱਛਾ ! ਖਿਮਾ ਕਰਨਾ ਆਰੀਆ, ਮੈਂ ਉਸ ਦਿਨ ਮਨ ਦੀ ਮੈਲ ਨੂੰ, ਚਿੱਕੜ-ਗਾਰੇ ਨੂੰ ਚੁੱਕ-ਚੁੱਕ ਕੇ ਵਿਨਾਇਕ ਭੱਟ ਦੇ ਉੱਤੇ ਸੁੱਟਣ ਵਿਚ ਲਗਿਆ ਹੋਣ ਕਾਰਨ ਤੁਹਾਡਾ ਨਾਂ ਨਹੀਂ ਸੀ ਸੁਣ ਸਕਿਆ।"

"ਵੀਰ", ਕ੍ਰਿਸ਼ਨ ਮਿਸ਼ਰ ਬੋਲਿਆ, "ਜੋ ਕੁਛ ਹੋਇਆ, ਉਹ ਪਾਪ ਦੇ ਪ੍ਰਾਸ਼ਚਿਤ ਤੋਂ ਕਰੋੜਾਂ ਗੁਣਾ ਵੱਧ ਸੀ। ਮੰਨਿਆ ਕਿ ਤੂੰ ਅਪਰਾਧ ਕੀਤਾ। ਅਪਰਾਧ ਕੀਹਤੋਂ ਨਹੀਂ ਹੁੰਦਾ ਜਾਂ ਕੀਹਨੇ ਨਹੀਂ ਕੀਤਾ ? ਨਿਰ-ਅਪਰਾਧ ਕੌਣ ਹੈ ? ਹਨੇਰੇ ਵਿਚੋਂ ਆਤਮਾ ਨੂੰ ਉਭਾਰਨਾ ਹੀ ਸਮ੍ਰਿਤੀਆਂ ਅਤੇ ਨੀਤੀ-ਸ਼ਾਸਤਰਾਂ ਦਾ ਉਦੇਸ਼ ਸੀ। ਮਨੁੱਖ ਦੇ ਅੰਦਰ ਜੋ ਬਲਦੀ ਹੋਈ ਲਾਟ ਹੈ, ਉਹਨੂੰ ਕਾਲਖ਼ ਦੇ ਘਟਾਟੋਪ ਤੋਂ ਅਤੇ ਬੁਝ ਜਾਣ ਤੋਂ ਬਚਾਉਣ ਲਈ ਹੀ ਸਮ੍ਰਿਤੀਆ ਦਾ ਅਵਤਾਰ ਹੋਇਆ। ਸਾਡੇ ਪੁਰਾਣ ਇਸ ਗੱਲ ਦਾ ਪ੍ਰਮਾਣ ਹਨ ਕਿ ਯੱਗ-ਵੇਦੀ ਦੇ ਸਨਮੁੱਖ ਬੈਠਣ ਵਾਲੇ ਰਿਸ਼ੀ-ਮੁਣੀ ਵਾਰ-ਵਾਰ ਖਲਾਸ ਹੁੰਦੇ ਰਹੇ। ਰਿਗਵੇਦ ਦੀ ਇਕ ਰਿਚਾ ਸਪੱਸ਼ਟ ਕਹਿੰਦੀ ਹੈ ਕਿ ਮਿਤਰਾਵਰੁਣ ਜਦੋਂ ਅਗਨੀ ਵੇਦੀ ਦੇ ਕੋਲ ਬੈਠ ਕੇ ਹਵਨ ਕਰ ਰਹੇ ਸਨ, ਉਰਵਸ਼ੀ ਦੀ ਕਾਮ-ਉਤੇਜਿਕ ਟ੍ਰਿੱਚਰ ਹੁੰਦਿਆਂ ਹੀ ਖਲਾਸ ਹੋ ਗਏ। ਉਹਨਾਂ ਦਾ ਵੀਰਯ ਪੂਜਾ ਲਈ ਸਥਾਪਿਤ ਕੁੰਭ ਵਿਚ ਡਿੱਗਿਆ। ਤਾਂ ਕੀ ਉਹਨਾਂ ਦੋਵਾਂ ਮਹਾਨ ਰਿਸ਼ੀਆਂ ਦੇ ਖਲਾਸ ਹੋਣ ਨਾਲ ਉਹਨਾਂ ਦੀ ਆਤਮਾ ਵਿਚ ਬਲਦਾ ਬ੍ਰਹਮਤੇਜ਼ ਨਸ਼ਟ ਹੋ ਗਿਆ ? ਉਹਨਾਂ ਨੇ ਕਿਤੇ ਵੀ ਛਲ-ਕਪਟ ਜਾਂ ਪਰਦਾ ਪਾਉਣ ਦਾ ਜਤਨ ਨਹੀਂ ਕੀਤਾ। ਜਾਨਲੇਵਾ ਸੁੰਦਰਤਾ ਅਤੇ ਭੋਗਣਯੋਗ ਜਵਾਨੀ ਉਹਨਾਂ ਨੂੰ ਛਲਦੀਆਂ ਰਹੀਆਂ। ਉਹ ਪੁਰਸ਼ ਸਨ, ਨਿਪੁੰਸਕ ਨਹੀਂ। ਸਾਡੇ ਕਵੀਆਂ ਨੇ ਅਜਿਹੀਆਂ ਰੀਤਾਂ ਨੂੰ ਜਨਮ ਦੇਣ ਵਾਲੇ ਯਾਦ ਰਹਿਣ ਦੇ ਯੋਗ

ਰਿਸ਼ੀਆਂ ਦੇ ਜੀਵਨ ਵਿਚ ਘਟੀਆਂ ਅਜਿਹੀਆ ਘਟਨਾਵਾਂ ਦੇਖ ਕੇ ਹੀ ਕਿਹਾ ਸੀ:

ਅਹੱਲਿਆ, ਦਰੋਪਦੀ, ਕੁੰਤੀ, ਤਾਰਾ, ਮੰਦੋਦਰੀ ਤਥਾ
ਪੰਚਾਖਿਆ: ਸਮਰੇਨਿਤਿਅੰ ਮਹਾਪਾਤਕਨਾਸ਼ਨਮ ।

"ਇਹਨਾਂ ਵਿਚੋਂ ਇਕ ਵੀ ਅਜਿਹੀ ਨਹੀਂ ਸੀ ਜਿਸਨੇ ਸੀਮਾ ਨਾ ਉਲੰਘੀ ਹੋਵੇ । ਪਰ ਸਾਡੇ ਸਭ ਕੁਛ ਨੂੰ ਸਹਿ ਜਾਣ ਵਾਲੇ ਧੀਰਜ ਨੇ ਇਹਨਾਂ ਨੂੰ ਸਵੇਰੇ ਉੱਠ ਕੇ ਨਾਂ ਲੈਣ ਵਾਲੀਆਂ ਆਖਿਆ । ਕੀ ਇਹ ਸਚਮੁੱਚ ਦੋਸ਼ੀ ਕੰਨਿਆਵਾਂ ਨਹੀਂ ਸਨ, ਆਰੀਆ ਬੰਧੂਜੀਵ ?

"ਸੱਚ ਤਾਂ ਇਹ ਹੈ ਕਿ ਸੀਮਾ-ਉਲੰਘਣ ਉਚਾਈ ਵੱਲ ਦੀ ਯਾਤਰਾ ਦੀ ਇਕ ਅਜਿਹੀ ਅਟੱਲ ਸਥਿਤੀ ਹੈ ਜਿਸ ਵਿਚੋਂ ਹੋ ਕੇ ਨਿੱਕਲੇ ਬਿਨਾ ਮਨੁੱਖ ਦਾ ਉਭਾਰ ਸੰਭਵ ਨਹੀਂ ।"

ਏਨੇ ਨੂੰ ਘਾਟ ਉੱਤੇ ਬਹੁਤ ਰੌਲਾ ਪੈ ਗਿਆ । ਸਭ ਅੰਤਿਮ ਸ਼ਾਂਤੀ ਜਾਂ ਮੋਖ ਪ੍ਰਾਪਤ ਕਰਨ ਆਏ ਸਨ, ਪਰ ਚਾਹੁਣ ਨਾਲ ਕਦੀ ਕੁਛ ਮਿਲਦਾ ਹੈ ਭਲਾ ।

"ਆਓ, ਆਰੀਆ", ਬੰਧੂਜੀਵ ਬੋਲਿਆ, "ਮੈਂ ਕਾਸ਼ੀ ਨੂੰ ਤ੍ਰਿਸੂਲ ਉੱਤੇ ਟਿਕਾਈ ਬੈਠੇ ਵਿਸ਼ਵਨਾਥ ਦੇ ਚਰਨਾਂ ਵਿਚ ਸਭ ਕੁਛ ਸਮਰਪਿਤ ਕਰ ਕੇ ਸਿੱਧਾ-ਸਾਦਾ ਜੀਵਨ ਬਤੀਤ ਕਰਨ ਦੀ ਪ੍ਰਤਿਗਿਆ ਨਿਭਾਉਣ ਵਾਲੇ ਲੋਕਾਂ ਦੀ ਇਕ ਝਲਕ ਤੁਹਾਨੂੰ ਦਿਖਾਉਣਾ ਚਾਹੁੰਦਾ ਹਾ ।"

ਚਾਰੇ ਪਾਸੇ ਘੇਰਾ ਬਣਾ ਕੇ ਖੜ੍ਹੀ ਭੀੜ ਵਿਚ ਕ੍ਰਿਸ਼ਨ ਮਿੱਸ਼ਰ ਦਾ ਹੱਥ ਫੜੀਂ ਬੰਧੂਜੀਵ ਧੱਕੇ ਦਿੰਦਾ ਵਿਚਕਾਰ ਪਹੁੰਚ ਗਿਆ । ਉਥੇ ਚਾਰ-ਪੰਜ ਹੱਟੇ-ਕੱਟੇ ਮੁਸ਼ਟੰਡੇ ਇਕ ਪੇਂਡੂ ਇਸਤਰੀ ਨੂੰ ਧੱਕੇ ਨਾਲ ਫੜ ਕੇ ਖੜ੍ਹੇ ਹੋਏ ਸਨ । ਬੰਧੂਜੀਵ ਉਹਨਾ ਨੂੰ ਦੇਖ ਕੇ ਹੀ ਸਮਝ ਗਿਆ ਕਿ ਇਹ ਸਭ ਕੁਛ ਕੀ ਹੋ ਰਿਹਾ ਹੈ ।

"ਆਚਾਰੀਆ", ਉਹਨੇ ਪੇਂਡੂਆਂ ਉੱਤੇ ਗੁੱਸੇ ਹੋ ਰਹੇ ਬ੍ਰਾਹਮਣ ਨੂੰ ਕਿਹਾ, "ਜ਼ਰਾ ਮੈਨੂੰ ਸਮਝਾ ਦਿਓ, ਤੁਹਾਡੀ ਬੜੀ ਕਿਰਪਾ ਹੋਵੇਗੀ ।" ਬੰਧੂਜੀਵ ਦੇ ਬੋਲਾ ਵਿਚ ਦ੍ਰਿੜ੍ਹਤਾ ਸੀ । ਭੀੜ ਵੀ ਉਹਦੇ ਵੱਲ ਦੇਖਣ ਲੱਗੀ ।

"ਪੁੱਛੋ, ਕੀ ਸਮਝਣਾ ਚਾਹੁੰਦੇ ਹੋ ?" ਆਚਾਰੀਆ ਬੋਲੇ ।

"ਕਲਸ ਨਾਲ ਗੌਰੀ-ਗਣੇਸ਼ ਦਾ ਕੀ ਸੰਬੰਧ ਹੈ ?"

"ਹੂੰ ! ਤਾਂ ਤੂੰ ਲੁੱਚਾ ਮੇਰੀ ਪਰੀਖਿਆ ਲੈ ਰਿਹਾ ਹੈਂ ? ਪਹਿਲਾਂ ਕਲਸ ਬਾਰੇ ਜਾਣਨਾ ਚਾਹੁੰਦਾ ਹੈਂ, ਫੇਰ ਨਵਗ੍ਰਹਿ ਬਾਰੇ ਪੁੱਛੇਂਗਾ !"

"ਬਿਲਕੁਲ ! ਤੁਹਾਨੂੰ ਨਾ ਤਾਂ ਵਰੁਣ ਦਾ ਅਰਥ ਪਤਾ ਹੈ, ਨਾ ਗੌਰੀ ਤੇ ਗਣੇਸ਼ ਵਿਚਕਾਰਲੇ ਸੰਬੰਧ ਨੂੰ ਹੀ ਤੁਸੀਂ ਜਾਣਦੇ ਹੋ । ਤੁਸੀਂ ਨਵਗ੍ਰਹਿਆਂ ਦੀ ਪੂਜਾ ਕਰਵਾ ਰਹੇ ਹੋ । ਦੱਸੋ ਆਰੀਆ, ਇਸ ਸੰਮਤ ਦਾ ਨਾਂ ਕੀ ਹੈ ? ਇਸ ਸਮੇਂ ਵੱਖ-ਵੱਖ ਗ੍ਰਹਿਆ ਦਾ ਗੋਚਰ ਭਰਮਣ ਕਿਨ੍ਹਾਂ-ਕਿਨ੍ਹਾਂ ਰਾਸ਼ੀਆਂ ਵਿਚ ਹੋ ਰਿਹਾ ਹੈ ? ਬੋਲੋ, ਬੋਲਦੇ ਕਿਉਂ ਨਹੀਂ ? ਤੁਸੀਂ ਤੋਤਾ-ਰਟਨ ਬ੍ਰਾਹਮਣ ਹੋ, ਆਰੀਆ । ਤੁਸੀਂ ਭ੍ਰਿਸ਼ਟ ਸੰਸਕ੍ਰਿਤ ਦੇ ਕੁਝ ਸ਼ਲੋਕ ਯਾਦ ਕਰ ਲਏ ਹਨ । ਉਹਨਾਂ ਨੂੰ ਹੀ ਸੰਸਕਾਰ ਸਮੇਂ, ਮੁੰਡਨ ਸਮੇਂ, ਵਿਆਹ ਸਮੇ, ਇਥੋਂ ਤੱਕ ਕਿ ਕਿਰਿਆ-ਕਰਮ ਸਮੇਂ ਵੀ ਬੋਲਦੇ ਰਹਿੰਦੇ ਹੋ । ਤੁਹਾਡਾ ਸਾਰਾ ਤੇਜ ਜਾਂਦਾ ਰਿਹਾ ਹੈ । ਰਿਸ਼ੀਆਂ ਨੇ ਸਪੱਸ਼ਟ ਕਿਹਾ ਹੈ ਕਿ ਜੋ ਬ੍ਰਾਹਮਣ ਬ੍ਰਹਮ ਦਾ ਗਿਆਤਾ ਹੈ, ਉਹੋ ਹੀ ਪ੍ਰਤਿਗ੍ਰਹਿ ਦਾ ਅਧਿਕਾਰੀ ਹੈ ।"

ਆਚਾਰੀਆ ਨੇ ਚੁੱਪ ਵੱਟ ਲਈ।

"ਤੁਸੀਂ ਇਹਨਾਂ ਗਰੀਬ ਪੇਂਡੂਆਂ ਤੋਂ ਪੰਜ ਸੰਕਲਪ, ਪੰਜ ਪੂਜਾਵਾਂ ਦੀ ਦੱਛਣਾ ਲੈ ਲਈ ਹੋਵੇਗੀ। ਹੁਣ ਝਗੜਾ ਸ਼ਰਿਉਦਾਨ ਸੰਬੰਧੀ ਹੋ ਰਿਹਾ ਹੈ। ਹੈ ਨਾ ?"

"ਕਿਉਂ ਭਾਈ", ਉਹਨੇ ਉਸ ਪੇਂਡੂ ਨੂੰ, ਜੋ ਪੰਡਿਆਂ ਦੇ ਪੰਜੇ ਵਿਚ ਫਸਿਆ ਹੋਇਆ ਸੀ, ਬੁਲਾ ਕੇ ਪੁੱਛਿਆ, "ਕਿੰਨਾ ਹੋਰ ਮੰਗ ਰਹੇ ਹਨ ਪੰਡਿਤ ਜੀ ?"

"ਇਹ ਕਹਿ ਰਹੇ ਹਨ ਭਰਾਵਾ, ਤੈਨੂੰ ਪੂਜਾ ਦਾ ਫਲ ਓਦੋਂ ਤੱਕ ਨਹੀਂ ਮਿਲੇਗਾ ਜਦੋਂ ਤੱਕ ਪੰਡਿਤ ਜੀ ਦੀ ਮੂੰਹ-ਮੰਗੀ ਦੱਛਣਾ ਦੇ ਕੇ ਇਹਦਾ ਮੁੱਲ ਨਹੀਂ ਤਾਰਦੇ। ਇਹਨਾਂ ਲੋਕਾਂ ਨੇ ਮੇਰੀ ਪਤਨੀ ਦੇ ਗਲ ਵਿਚੋਂ ਮੰਗਲ-ਸੂਤਰ ਅਤੇ ਕਨਕ-ਮਾਲਾ ਉਤਾਰ ਲਈ ਹੈ", ਯਾਤਰੀ ਰੋਣਹਾਕਾ ਹੋ ਗਿਆ।

ਬੰਧੂਜੀਵ ਨੇ ਕਰੋਧ ਨਾਲ ਪੈਰ ਪਟਕਦਿਆਂ ਲਲਕਾਰਿਆ, "ਪਹਿਲਾਂ ਤੁਸੀਂ ਲੋਕ ਇਸ ਪੇਂਡੂ ਇਸਤਰੀ ਨੂੰ ਛੱਡੋ। ਨਹੀਂ ਤਾਂ ਅੱਜ ਲਹੂ ਨਾਲ ਪੰਚਗੰਗਾ ਦੀਆਂ ਪੌੜੀਆਂ ਲਾਲ ਹੋ ਜਾਣਗੀਆਂ।"

ਉਹਨੇ ਆਪਣੇ ਬੁੱਲ੍ਹ ਗੋਲ ਕਰ ਕੇ ਸੀਟੀ ਵਜਾਈ ਜੋ ਘਾਟ ਦੇ ਇਕ ਸਿਰੇ ਤੋਂ ਦੂਜੇ ਸਿਰੇ ਤੱਕ ਸੁਣਨ ਲੱਗੀ। ਚਾਰ ਬ੍ਰਾਹਮਣ ਗੱਭਰੂ ਭੀੜ ਵੱਲ ਭੱਜੇ।

"ਕੀ ਹੈ ਆਰੀਆ ਬੰਧੂਜੀਵ ?"

"ਇਹਨਾਂ ਲੁਟੇਰਿਆਂ ਦੇ ਪੰਜਿਆਂ ਵਿਚੋਂ ਇਸ ਪੇਂਡੂ ਇਸਤਰੀ ਨੂੰ ਛੁਡਵਾਉਣਾ ਹੈ ਜਿਸ ਦੇ ਜ਼ੇਵਰ ਇਹਨਾਂ ਲੋਕਾ ਨੇ ਧੱਕੇ ਨਾਲ ਖੋਹ ਲਏ ਹਨ।"

ਬੰਧੂਜੀਵ ਅਤੇ ਉਹਦੇ ਚਾਰੇ ਮਿੱਤਰ ਪੰਡਿਆਂ ਕੋਲ ਪਹੁੰਚੇ, "ਕੁਝ ਤਾਂ ਸਾਊਪੁਣੇ ਦਾ ਦਿਖਾਵਾ ਕਰੋ ਤੁਸੀਂ ਲੋਕ ! ਜਨਤਾ ਦੇ ਅੰਨ ਉੱਤੇ ਪਲਦੇ ਹੋ ਅਤੇ ਉਸੇ ਜਨਤਾ ਨੂੰ ਡਰਾਉਂਦੇ ਤੇ ਲੁਟਦੇ ਹੋ ?"

ਤੀਰਥ-ਪੁਰੋਹਿਤਾਂ ਨੇ ਆਪਣੀਆ ਬੁੱਕਲਾਂ ਵਿਚ ਛੁਪਾਈਆਂ ਹੋਈਆਂ ਲੰਮੀਆਂ ਛੁਰੀਆਂ ਕੱਢ ਲਈਆ। ਪੇਂਡੂ ਇਸਤਰੀ ਨੂੰ ਇਕ ਪਾਸੇ ਧੱਕਾ ਦੇ ਕੇ ਬੰਧੂਜੀਵ ਦੇ ਮਿੱਤਰਾਂ ਵੱਲ ਉਹ ਯਮਰਾਜ ਵਾਂਗ ਝਪਟਣ ਹੀ ਵਾਲੇ ਸਨ ਕਿ ਪਿੱਛੇ ਖੜ੍ਹੇ ਇਕ ਪੇਂਡੂ ਨੇ ਚੌੜੇ ਮੋਢਿਆਂ ਵਾਲੇ ਪੰਡੇ ਦੇ ਸਿਰ ਉੱਤੇ ਡਾਂਗ ਦਾ ਵਾਰ ਕੀਤਾ। ਉਹਦੀਆਂ ਅੱਖਾ ਦੇ ਅੱਗੇ ਹਨੇਰਾ ਛਾ ਗਿਆ ਅਤੇ ਉਹ ਚੱਕਰ ਖਾ ਕੇ ਪੂਜਾ ਦੀ ਵੇਦੀ ਉੱਤੇ ਜਾ ਡਿੱਗਿਆ।

ਤਿੰਨਾਂ ਪੰਡਿਆਂ ਨੂੰ ਆਪਣੇ ਵੱਲ ਆਉਂਦੇ ਦੇਖ ਕੇ ਬੰਧੂਜੀਵ ਅਤੇ ਉਹਦੇ ਮਿੱਤਰਾ ਨੇ ਵੀ ਛੁਰੀਆਂ ਕੱਢ ਲਈਆਂ। ਤਦੇ ਬ੍ਰਾਹਮਣ ਗੱਭਰੂ ਵੀਰੇਸ਼ਵਰ ਨੇ ਛਾਲ ਮਾਰ ਕੇ ਇਕ ਪੰਡੇ ਉੱਤੇ ਛੁਰੀ ਨਾਲ ਧਾਵਾ ਬੋਲ ਦਿੱਤਾ। ਪੰਡੇ ਦਾ ਕੇਸਰੀ ਪਰਨਾ ਲਹੂ ਨਾਲ ਭਿੱਜ ਗਿਆ। ਉਹ ਉਥੋਂ ਭੱਜੇ। ਘਾਇਲ ਪੰਡੇ ਕੋਲ ਪਰਨੇ ਤੋਂ ਇਲਾਵਾ ਹੋਰ ਕੁਛ ਵੀ ਨਹੀਂ ਸੀ। ਪੇਂਡੂ ਇਸਤਰੀ ਅਤੇ ਉਹਦੇ ਸਹੁਰੇ ਨੂੰ ਬੰਧੂਜੀਵ ਨੇ ਸਮਝਾ-ਬੁਝਾ ਕੇ ਤੋਰ ਦਿੱਤਾ।

"ਆਰੀਆ ਬੰਧੂਜੀਵ", ਕ੍ਰਿਸ਼ਨ ਮਿਸ਼ਰ ਬੋਲੇ, "ਮੈਂ ਚੱਲਾਂ ? ਅੱਜ ਤੁਹਾਡਾ ਇਕ ਨਵਾਂ ਰੂਪ ਦੇਖਿਆ। ਕੌਣ ਗਧਾ ਕਹਿੰਦਾ ਹੈ ਕਿ ਤੁਸੀਂ ਕਲੰਕਾਚਾਰੀਆਂ ਹੋ ? ਤੁਸੀਂ ਸ਼ੁੱਧ ਬ੍ਰਾਹਮਣ ਹੋ !"

"ਕ੍ਰਿਤੱਗ ਹਾਂ ਮਿਸ਼ਰ ਜੀ", ਬੰਧੂਜੀਵ ਬੋਲਿਆ, "ਤੁਹਾਡੇ ਵਰਗੇ ਕਿੰਨੇ ਹਨ ਇਸ ਬ੍ਰਹਮਪੁਰੀ ਵਿਚ ! ਤੁਸੀਂ ਅਸ਼ਨਾਨ ਤਾਂ ਕੀਤਾ ਨਹੀਂ, ਆਰੀਆ, ਤੇ ਜਾਣ ਦੀ ਗੱਲ ਕਰ ਰਹੇ ਹੋ।"

ਏਨੇ ਨੂੰ ਇਕ ਮੁੰਡਾ ਭਜਦਾ ਹੋਇਆ ਆਇਆ। ਉਹਨੇ ਬੰਧੂਜੀਵ ਦਾ ਹੱਥ ਫੜ ਲਿਆ, "ਗੁਰੂ, ਸਾਡੇ ਉਪਾਧਿਆਇ ਜੀ ਨੂੰ ਕੁਛ ਲੋਕ ਕੁੱਟ ਰਹੇ ਹਨ।"

"ਕੁੱਟ ਰਹੇ ਹਨ ?" ਬੰਧੂਜੀਵ ਮਿਸ਼ਰ ਜੀ ਨੂੰ ਕਹਿਣ ਲਗਿਆ, "ਕੁਛ ਲੋਕ ਵਿਨਾਇਕ ਭੱਟ ਨੂੰ ਕੁੱਟ ਰਹੇ ਹਨ। ਮੈਂ ਜ਼ਰਾ ਦੇਖ ਲਵਾਂ।"

"ਚਲੋ ਆਰੀਆ ਬੰਧੂਜੀਵ", ਮਿਸ਼ਰ ਬੋਲੇ, "ਮੈਂ ਆਪ ਵੀ ਚੱਲਣਾ ਚਾਹੁੰਦਾ ਹਾਂ।"

ਵਿਨਾਇਕ ਭੱਟ ਦੇ ਬੂਹੇ ਉੱਤੇ ਅਨੇਕ ਲੋਕ ਇਕੱਠੇ ਹੋ ਚੁੱਕੇ ਸਨ। ਗੁਵਾਲਪੱਲੀ ਦੇ ਕਈ ਨੌਜਵਾਨਾਂ ਨੇ ਵਿਨਾਇਕ ਭੱਟ ਦੇ ਘਰ ਨੂੰ ਘੇਰਿਆ ਹੋਇਆ ਸੀ। ਭੈਭੀਤ ਬ੍ਰਹਮਪੁਰੀ ਦੀ ਅੱਧੀ ਵਸੋਂ ਭੀੜ ਬਣਾਈਂ ਖਲੋਤੀ ਸੀ।

"ਇਹ ਤਾਂ ਅਜੀਬ ਅਰਾਜਕਤਾ ਹੈ", ਵਿਨਾਇਕ ਭੱਟ ਵਲੋਂ ਇਕ ਬ੍ਰਾਹਮਣ ਬੋਲਿਆ, "ਗੁਵਾਲਪੱਲੀ ਦੇ ਲੋਕਾਂ ਨੂੰ ਇਕ ਪ੍ਰਮੁੱਖ ਅਤੇ ਪ੍ਰਤਿਸ਼ਠਿਤ ਬ੍ਰਾਹਮਣ ਦਾ ਅਪਮਾਨ ਨਹੀਂ ਸੀ ਕਰਨਾ ਚਾਹੀਦਾ।"

"ਤੇ ਤੁਹਾਡੇ ਵਿਨਾਇਕ ਭੱਟ ਨੇ ਪਰਸੋਂ ਬਲਦੇਵ ਓਝਾ ਨੂੰ ਕਰਨ ਦੇ ਸੈਨਾ-ਨਾਇਕ ਤੋਂ ਕੁਟਵਾਇਆ ਸੀ, ਉਹ ਅਰਾਜਕਤਾ ਸੀ ਕਿ ਨਹੀਂ ?"

"ਬਲਦੇਵ ਓਝਾ ਦਾ ਨਾਂ ਲਿਆ ਤੁਸੀਂ, ਆਰੀਆ ?" ਕ੍ਰਿਸ਼ਨ ਮਿਸ਼ਰ ਬੋਲੇ। "ਕੀ ਉਹਨਾਂ ਨੂੰ ਰਾਜ-ਦੰਡ ਦਿੱਤਾ ਗਿਆ ਹੈ ?"

"ਹਾ ਆਰੀਆ। ਸੰਸਾਰ ਜਿਸਨੂੰ ਧਰਮਰਾਜ, ਸ਼ਾਂਤ ਅਤੇ ਅਜਾਤਸ਼ੱਤਰੂ ਕਹਿੰਦਾ ਹੈ, ਲੋਕ ਜਿਸਨੂੰ ਸ੍ਵੈਮਾਨ ਦੀ ਮੂਰਤ ਕਹਿੰਦੇ ਹਨ, ਉਹਨੂੰ ਕਰਨ ਦੇ ਸੈਨਾ-ਨਾਇਕ ਨੇ ਕੁਟਵਾਇਆ ਅਤੇ ਅਪਮਾਨਿਤ ਕੀਤਾ। ਉਹਨਾਂ ਦੇ ਮੌਰ ਚਾਬਕ ਦੀ ਮਾਰ ਨਾਲ ਪਾਟ ਗਏ ਹਨ।"

ਤਦੇ ਕਰਨ ਦੇ ਸੈਨਾਪਤੀ ਅੰਤੂ ਸਿੰਘ ਵੀਹ ਘੋੜ-ਸਵਾਰਾਂ ਨਾਲ ਵਿਨਾਇਕ ਭੱਟ ਦੇ ਨਿਵਾਸ ਉੱਤੇ ਪਹੁੰਚੇ।

"ਬ੍ਰਹਮਪੁਰੀ ਕੀ ਕਰਨ ਦੇ ਅਧੀਨ ਹੋ ਗਈ ਹੈ ? ਕੀ ਅਸੀਂ ਬ੍ਰਾਹਮਣ ਏਨੇ ਨਿਰਬਲ ਹਾਂ ਕਿ ਰਾਜਾ ਦੇ ਸੈਨਕ ਸਾਡੀ ਜੀਵਨ-ਕਿਰਿਆ ਵਿਚ ਦਖ਼ਲ ਦੇਣ ਲੱਗੇ ਹਨ।"

ਕ੍ਰਿਸ਼ਨ ਮਿਸ਼ਰ ਨੇ ਅਨੰਤ ਨੂੰ ਦੇਖ ਲਿਆ ਸੀ। ਉਹ ਚਾਹੁੰਦੇ ਸਨ ਕਿ ਇਥੋਂ ਦੀ ਸਹੀ ਹਾਲਤ ਬਾਰੇ ਦੱਸ ਦੇਣ। 'ਦੇਖਦੇ ਚਲੋ', ਉਹਨਾਂ ਦੀ ਅੰਤਰ-ਆਤਮਾ ਨੇ ਕਿਹਾ ਅਤੇ ਉਹ ਬੰਧੂਜੀਵ ਨਾਲ ਉਂਜ ਹੀ ਖੜ੍ਹੇ ਰਹੇ।

ਤਦੇ ਅੰਤੂ ਸਿੰਘ ਉੱਚੀ ਆਵਾਜ਼ ਵਿਚ ਬੋਲਿਆ, "ਇਹ ਭੀੜ ਕਿਉਂ ਜੁੜੀ ਹੈ ਇਥੇ ? ਤੁਸੀਂ ਲੋਕ ਉਪਾਧਿਆਇ ਦੇ ਆਸ਼ਰਮ ਤੋਂ ਹਟ ਜਾਓ ਤਾਂ ਜੋ ਅਸੀਂ ਉਹਨਾਂ ਨੂੰ ਮਿਲ ਸਕੀਏ।"

ਇਹ ਸੁਣ ਕੇ ਕਿ ਕਰਨ ਦੇ ਸੈਨਾਪਤੀ ਬਾਹਰ ਖੜ੍ਹੇ ਹਨ, ਵਿਨਾਇਕ ਉਹਨਾਂ ਵੱਲ ਭੱਜੇ। "ਬਚਾਓ, ਬਚਾਓ" ਕੂਕਦੇ ਹੋਏ ਵਿਨਾਇਕ ਭੱਟ ਅੰਤੂ ਸਿੰਘ ਦੇ ਘੋੜੇ ਦੇ ਸਾਹਮਣੇ ਡਿੱਗ ਪਏ। ਉਹਨਾਂ ਦੇ ਸਰੀਰ ਵਿਚੋਂ ਲਹੂ ਵਗ ਰਿਹਾ ਸੀ। ਕਈ ਦੰਦ ਟੁੱਟ ਗਏ

ਸਨ। ਮੂੰਹ ਸੁੱਜ ਕੇ ਮਤੀਰੇ ਵਾਂਗ ਹੋ ਗਿਆ ਸੀ।

ਏਨੇ ਨੂੰ ਪਾਰਸ ਦੇਵ ਪੂਰੇ ਸੈਨਕ ਵੇਸ ਵਿਚ ਚਾਰ ਨੌਜਵਾਨਾਂ ਵਿਚਕਾਰ ਘਿਰਿਆ ਹੋਇਆ ਬਾਹਰ ਆਇਆ।

"ਤੁਸੀਂ ਉਪਾਧਿਆਇ-ਸ਼੍ਰੀ ਨੂੰ ਮਾਰਿਆ-ਕੁਟਿਆ ?"

"ਤੁਹਾਡੀ ਪਛਾਣ ?" ਪਾਰਸ ਬੋਲਿਆ। ਉਹਦੇ ਸਿਰ ਉਤੇ ਕੇਸਰੀ ਪਟਕਾ ਸੀ। ਉਹਦੀ ਹਿੱਕ ਕਵਚ ਨਾਲ ਢਕੀ ਹੋਈ ਸੀ। ਰੇਸ਼ਮੀ ਧੋਤੀ ਉਹਨੇ ਟੰਗ ਕੇ ਲਾਂਗੜ ਬਣਾਈ ਹੋਈ ਸੀ ਜਿਵੇਂ ਕੇਲੇ ਉੱਤੇ ਰੰਗ-ਬਰੰਗੇ ਫੁੱਲਾਂ ਵਾਲੀ ਵੇਲ ਚੜ੍ਹੀ ਹੋਈ ਹੋਵੇ।

"ਨੌਜਵਾਨ, ਮੈਂ ਕਰਨ ਦਾ ਸੈਨਾਪਤੀ ਹਾਂ", ਅੰਤੂ ਸਿੰਘ ਨੇ ਕਿਹਾ।

"ਤੁਸੀਂ ਜਾ ਕੇ ਕਰਨ ਨੂੰ ਕਹੋ, ਸੈਨਾਪਤੀ, ਗਾਂਗੇਅ ਦੇਵ ਨਾਲ ਹੋਈ ਸੰਧੀ ਦੀ ਤੀਜੀ ਧਾਰਾ ਵਿਚ ਲਿਖਿਆ ਹੈ ਕਿ ਮੰਦਾਕਿਨੀ ਨਦੀ ਦਾ ਖੱਬਾ ਭਾਗ ਉਹਦੇ ਅਧਿਕਾਰ ਤੋਂ ਬਾਹਰ ਹੈ। ਪੂਰੀ ਬ੍ਰਹਮਪੁਰੀ ਰਾਜ-ਰਾਜੇਸ਼ਵਰ ਪਰਮ-ਭੱਟਾਰਕ ਨਰਪਤਿ ਚੰਦਰ ਦੇ ਸੀਮਾ-ਖੇਤਰ ਵਿਚ ਪੈਂਦੀ ਹੈ। ਇਸ ਸੀਮਾ ਦੀ ਉਲੰਘਣਾ ਹੋਈ ਤਾਂ ਮੈਂ. ਭਾਵ ਗਾਹੜਵਾਲ ਸੈਨਾਪਤੀ ਪਾਰਸ ਦੇਵ ਐਲਾਨ ਕਰਦਾ ਹਾਂ ਕਿ ਕਰਨ ਦੇ ਸੈਨਕਾਂ ਨੂੰ ਨਰਪਤਿ ਚੰਦਰ ਦੀ ਪਰਜਾ ਖਿਮਾ ਨਹੀਂ ਕਰੇਗੀ।"

"ਹਾ, ਹਾ, ਅਸੀਂ ਖਿਮਾ ਨਹੀਂ ਕਰਾਂਗੇ।" ਸੈਂਕੜੇ ਬ੍ਰਾਹਮਣ ਇਕੋ ਆਵਾਜ਼ ਵਿੱਚ ਬੋਲ ਪਏ।

"ਮੈਂ ਤੁਹਾਡੀ ਬੇਨਤੀ ਰਾਜੇਸ਼ਵਰ ਕਰਨ ਦੇਵ ਅੱਗੇ ਕਰ ਦੇਵਾਂਗਾ, ਸੈਨਾਪਤੀ, ਪਰ ਮੈਂ ਤੁਹਾਥੋਂ ਸਨਿਮਰ ਇਹ ਜਾਣਨਾ ਚਾਹੁੰਦਾ ਹਾਂ ਕਿ ਵਿਨਾਇਕ ਭੱਟ ਦਾ ਦੋਸ਼ ਕੀ ਸੀ।"

"ਦੋਸ਼ ਬ੍ਰਹਮਪੁਰੀ ਦੀ ਇਹ ਪਰਜਾ ਦੱਸੇਗੀ। ਪਰਸੋਂ ਤੁਹਾਡੇ ਸੈਨਾ-ਨਾਇਕ ਨੇ ਲੋਕ-ਪ੍ਰਸਿੱਧ ਵਿਆਕਰਨ-ਗਿਆਤਾ ਬਲਦੇਵ ਓਝਾ ਨੂੰ ਆਪਣੇ ਸੈਨਕਾਂ ਤੋਂ ਕੁਟਵਾਇਆ। ਨੀਚ ਵਿਨਾਇਕ ਆਪਣੇ ਆਪ ਨੂੰ ਬ੍ਰਾਹਮਣ ਕਹਿੰਦਾ ਹੈ, ਪਰ ਹੈ ਉਹ ਪੂਰੀ ਤਰ੍ਹਾਂ ਸੰਸਕਾਰ-ਰਹਿਤ ਅਤੇ ਭਰਿਸ਼ਟ ਚਰਿਤਰ ਵਾਲਾ। ਉਹ ਇਸ ਲਈ ਓਝਾ ਜੀ ਨਾਲ ਈਰਖਾ ਕਰਦਾ ਹੈ ਕਿ ਉਹਨਾਂ ਦੀ ਕੀਰਤੀ ਦੇ ਪਾਸਕ ਵੀ ਨਹੀਂ ਹੈ। ਬਲਦੇਵ ਓਝਾ ਦੇ ਪਿਤਾ ਸ਼ੁਭਰ ਦੇਵ ਓਝਾ ਦੇ ਆਸ਼ਰਮ ਵਿਚ ਵਿਨਾਇਕ ਭੱਟ ਪੜ੍ਹਿਆ ਸੀ। ਇਹ ਹੈ ਸਹਿਪਾਠੀ ਅਤੇ ਗੁਰੂ ਪੁੱਤਰ ਨਾਲ ਧਾਰਮਿਕ ਵਿਹਾਰ !"

ਅੰਤੂ ਨੇ ਆਪਣੇ ਘੋੜੇ ਦੀ ਲਗਾਮ ਖਿੱਚੀ। ਵਿਨਾਇਕ ਭੱਟ ਨੂੰ ਬੁਰੀ ਤਰ੍ਹਾਂ ਧਕਦਾ ਘੋੜਾ ਚੱਕਰ ਕੱਟ ਕੇ ਫੇਰ ਖਲੋ ਗਿਆ।

"ਬਚਾਓ ਅੰਨਦਾਤਾ, ਬਚਾਓ", ਵਿਨਾਇਕ ਭੱਟ ਨੇ ਰੁਦਨ ਤੇਜ਼ ਕਰ ਦਿੱਤਾ। "ਸੈਨਾਪਤੀ ਜੀ, ਜਦੋਂ ਤੁਸੀਂ ਵੀ ਮੈਨੂੰ ਲਿਤਾੜਨਾ ਚਾਹੁੰਦੇ ਹੋ ਤਾਂ ਮੇਰੀ ਰਾਖੀ ਕੌਣ ਕਰੇਗਾ ?"

"ਰਾਜੇਸ਼ਵਰ ਕਰਨ ਦੇਵ ਤੇਰੇ ਵਰਗੇ ਪਤਿਤ ਬ੍ਰਾਹਮਣ ਦੀ ਰਾਖੀ ਦਾ ਕਲੰਕ ਸ੍ਵੀਕਾਰ ਕਰਨ ਤੋਂ ਅਸਮਰਥ ਹਨ", ਅੰਤੂ ਸਿੰਘ ਨੇ ਉੱਤਰ ਦਿੱਤਾ। "ਚਲੋ, ਬਲਦੇਵ ਓਝਾ ਦਾ ਆਸ਼ਰਮ ਕਿੱਧਰ ਹੈ ?"

"ਸਾਹਮਣੇ ਹੈ, ਸੈਨਾਪਤੀ ਜੀ", ਇਕ ਘੋੜ-ਸਵਾਰ ਬੋਲਿਆ।

ਅੰਤੂ ਉਧਰ ਨੂੰ ਚੱਲ ਪਿਆ। ਉਥੇ ਅਧ-ਢਹੇ ਦੋ ਘਰਾਂ ਦਾ ਇਕ ਤੇਜਹੀਣ, ਉਦਾਸੀ ਵਿਚ ਡੁਬਿਆ ਹੋਇਆ ਆਸ਼ਰਮ ਸੀ।

"ਆਚਾਰੀਆ ਜੀ ਹਨ ?" ਅੰਤੂ ਸਿੰਘ ਨੇ ਆਵਾਜ਼ ਦਿੱਤੀ।

ਇਕ ਬ੍ਰਾਹਮਣ ਮੁੰਡਾ ਬੂਹੇ ਉਤੇ ਆਇਆ, "ਤੁਸੀਂ ਕਿਸਨੂੰ ਮਿਲਣਾ ਚਾਹੁੰਦੇ ਹੋ ?"

"ਵਤਸ, ਜਾ ਕੇ ਆਪਣੇ ਆਚਾਰੀਆ ਨੂੰ ਕਹੋ ਕਿ ਰਾਜ ਰਾਜੇਸ਼ਵਰ ਕਰਨ ਦੇਵ ਦੇ ਸੈਨਾਪਤੀ ਉਹਨਾਂ ਦੇ ਦਰਸ਼ਨ ਕਰਨਾ ਚਾਹੁੰਦੇ ਹਨ।"

"ਅਸੀਂ ਲੋਕ ਦੀਨ-ਹੀਣ ਬ੍ਰਾਹਮਣ ਹਾਂ, ਸੈਨਾਪਤੀ", ਪਾਟੇ ਮੈਲੇ ਚੀਥੜਿਆਂ ਵਿਚ ਲਿਪਟੀ ਉਪਾਧਿਆਇਨੀ ਦੁਆਰ ਉੱਤੇ ਆ ਖਲੋਤੀ। "ਤੁਹਾਡੇ ਸੈਨਕਾਂ ਨੇ ਮੇਰੇ ਪਤੀ ਨੂੰ ਮਾਰ-ਮਾਰ ਕੇ ਮਰਨ-ਕੰਢੇ ਪੁਚਾ ਦਿੱਤਾ ਹੈ। ਉਹਨਾਂ ਦੇ ਮੌਰ ਚਾਬਕਾਂ ਦੀ ਮਾਰ ਨਾਲ ਲਹੂ-ਲੁਹਾਨ ਹੋ ਗਏ ਹਨ। ਉਹਨਾਂ ਨੂੰ ਸਮਝ ਨਹੀਂ ਆਉਂਦੀ ਕਿ ਉਹਨਾਂ ਦਾ ਅਪਰਾਧ ਕੀ ਹੈ। ਕਿਸ ਦੋਸ਼ ਬਦਲੇ ਉਹਨਾ ਨੂੰ ਰਾਜ-ਦੰਡ ਮਿਲਿਆ! ਉਹਨਾਂ ਵਿਚ ਉੱਠਣ ਦੀ ਵੀ ਤਾਕਤ ਨਹੀ ਹੈ। ਉਹ ਤੁਹਾਡੇ ਨਾਲ ਗੱਲਾ ਕੀ ਕਰ ਸਕਣਗੇ ?"

"ਮਾਤੇਸ਼ਵਰੀ, ਮੈਂ ਕਰਨ ਦੇਵ ਦੇ ਸੈਨਾਪਤੀ ਦੇ ਰੂਪ ਵਿਚ ਨਹੀਂ, ਤੁਹਾਡੇ ਪੁੱਤਰ ਦੇ ਰੂਪ ਵਿਚ ਆਇਆ ਹਾਂ ਅਤੇ ਓਝਾ ਜੀ ਦੇ ਦਰਸ਼ਨ ਕਰਨੇ ਚਾਹੁੰਦਾ ਹਾਂ।"

"ਆਓ ਬੇਟੇ।"

ਅਨੰਤ ਨੇ ਉਪਾਧਿਆਇਨੀ ਦੇ ਚਰਨ ਛੂਹੇ।

"ਤੂੰ ਤਾਂ ਦੱਖਣੀ ਸੈਨਕ ਨਹੀਂ ਲਗਦਾ, ਬੇਟੇ ? ਤੇਰੇ ਮੁੱਖ-ਮੰਡਲ ਉੱਤੇ ਤਾਂ ਇਸ ਪ੍ਰਕਾਰ ਦੀ ਆਭਾ ਹੈ ਜੋ ਉੱਚ-ਕੁਲ ਦੇ ਰਾਜ-ਅਧਿਕਾਰੀਆਂ ਵਿਚ ਦੇਖਣ ਵਿਚ ਆਉਂਦੀ ਹੈ।"

"ਅਸੀਂ ਵੀ ਦੀਨ-ਹੀਣ, ਦੇਸੋਂ ਕੱਢੇ ਰਾਜ-ਅਧਿਕਾਰੀ ਹਾਂ ਮਾਂ। ਰੋਜ਼ੀ ਤਾਂ ਲੱਭਣੀ ਹੀ ਪੈਂਦੀ ਹੈ। ਤੁਸੀ ਸ਼ਾਸਤਰ ਨਾਲ ਰੋਟੀ ਕਮਾਉਂਦੇ ਹੋ, ਅਸੀਂ ਸ਼ਸਤਰ ਨਾਲ। ਪਰ ਆਪਣੀ ਆਤਮਾ ਵੇਚ ਕੇ ਇਹ ਕੰਮ ਨਾ ਤੁਹਾਨੂੰ ਕਰਨਾ ਚਾਹੀਦਾ ਹੈ, ਨਾ ਮੈਨੂੰ।"

ਉਪਾਧਿਆਇਨੀ ਬਲਦੇਵ ਓਝਾ ਦੀ ਕੋਠੜੀ ਵਿਚ ਗਈ। ਉਥੇ ਦਿਨੇ ਵੀ ਹਨੇਰਾ ਸੀ। ਪਤਾ ਨਹੀਂ ਕਿਉਂ, ਅਨੰਤ ਸੋਚ ਰਿਹਾ ਸੀ, ਜਦੋਂ ਵੀ ਅੰਤਰ-ਆਤਮਾ ਦਾ ਪ੍ਰਕਾਸ਼ ਸਰੀਰ ਨੂੰ ਪਾਰ ਕਰ ਕੇ ਬਾਹਰ ਆਉਣ ਲਗਦਾ ਹੈ, ਬਾਹਰਲਾ ਵਾਤਾਵਰਨ ਹਨੇਰੇ ਵਿਚ ਡੁੱਬ ਜਾਂਦਾ ਹੈ !

"ਆ ਜਾਓ, ਬੇਟੇ", ਉਪਾਧਿਆਇਨੀ ਬੋਲੀ। "ਇਥੇ ਹਨੇਰਾ ਹੈ ਬੇਟੇ। ਆਚਾਰੀਆ ਅਸਮਰੱਥ ਹੋ ਗਏ ਹਨ। ਉਹ ਉੱਠ ਕੇ ਬਾਹਰ ਨਹੀਂ ਆ ਸਕਦੇ।"

"ਠੀਕ ਹੈ ਮਾਤਾ ਜੀ", ਅਨੰਤ ਨੇ ਜੁੱਤੇ ਉਤਾਰ ਕੇ ਬੂਹੇ ਦੇ ਇਕ ਪਾਸੇ ਰੱਖ ਦਿਤੇ ਅਤੇ ਓਝਾ ਦੇ ਕੋਲ ਪੁੱਜਿਆ। ਉਹਨੇ ਆਪਣਾ ਸਿਰ ਓਝਾ ਦੇ ਪੈਰਾਂ ਉੱਤੇ ਰੱਖ ਦਿੱਤਾ, "ਆਚਾਰੀਆ, ਖਿਮਾ ਕਰਨਾ। ਅਸੀਂ ਅੱਜ ਸਮਝ ਸਕੇ ਕਿ ਇਥੇ ਸਾਡੇ ਵਿਰੁੱਧ ਕਿਹੋ ਜਿਹਾ ਨਾਟਕ ਖੇਡਿਆ ਜਾ ਰਿਹਾ ਸੀ। ਅਸੀਂ ਤੁਹਾਡੇ ਉੱਤੇ ਕੀਤੇ ਗਏ ਅਤਿਆਚਾਰਾਂ ਲਈ ਖਿਮਾ-ਯਾਚਨਾ ਕਰਨ ਆਏ ਹਾਂ।"

"ਬੇਟੇ, ਅਸੀਂ ਪਿਛਲੇ ਵੀਹ ਸਾਲਾ ਤੋਂ ਹਨੇਰੇ ਵਿਚ ਰਹਿਣ ਦੇ ਅਭਿਆਸੀ ਹੋ ਗਏ

ਹਾਂ। ਅਸੀਂ ਰਾਜਨੀਤੀ ਅਤੇ ਆਸ਼ਰਮ ਨੂੰ ਵੱਖ-ਵੱਖ ਰਖਦੇ ਹਾਂ। ਜੇ ਰਾਜਾ ਸਾਨੂੰ ਯਾਦ ਕਰਦਾ ਹੈ ਤਾਂ ਵੀ , ਜੇ ਭੁੱਲ ਜਾਂਦਾ ਹੈ ਤਾਂ ਵੀ ਸਾਡੇ ਲਈ ਕੋਈ ਫ਼ਰਕ ਨਹੀਂ ਪੈਂਦਾ। ਅਸੀਂ ਨਾ ਤਾਂ ਕਦੀ ਸੁਵਿਧਾਜੀਵੀ ਸੀ, ਨਾ ਕਦੀ ਹੋਵਾਂਗੇ। ਅਸੀਂ ਬ੍ਰਾਹਮਣ ਹਾਂ, ਭੰਡ ਨਹੀਂ। ਬਲਦੇਵ ਨੇ ਕਦੀ ਗਿਆਨ ਵੇਚਣ ਦਾ ਧੰਦਾ ਵੀ ਨਹੀਂ ਕੀਤਾ। ਸੋ ਉਹਦੇ ਕੋਲ ਗਿਆਨ ਖ਼ਰੀਦਣ ਦੇ ਸਮਰੱਥ ਲੋਕਾਂ ਦੀ ਭੀੜ ਨਹੀਂ ਲੱਗੀ।"

"ਆਗਿਆ ਦਿਓ ਆਚਾਰੀਆ", ਅਨੰਤ ਨੇ ਫੇਰ ਚਰਨ ਛੂਹੇ। "ਤੁਹਾਡਾ ਇਹ ਪੁੱਤਰ, ਆਰੀਆ, ਮੁਸੀਬਤਾਂ ਵਿਚ ਘਿਰਿਆ ਹੋਇਆ ਛਤਰਾਕ ਹੈ। ਛਤਰਾਕ ਤਾਂ ਚਿੱਕੜ ਵਿਚ ਹੀ ਉਪਜਦਾ ਹੈ ਨਾ ? ਚਿੱਕੜ ਵਿਚ ਉਪਜੇ ਫੁੱਲ ਦਾ ਪ੍ਰਯੋਜਨ ਵੀ ਕੀ ?"

"ਕੌਣ ਕਹਿੰਦਾ ਹੈ ਕਿ ਤੂੰ ਛਤਰਾਕ ਹੈਂ ! ਤੂੰ ਜੇ ਮੇਰੇ ਵਰਗੇ ਅਣਗੌਲੇ ਵਿਅਕਤੀ ਦੇ ਚਰਨਾ ਵਿਚ ਝੁਕ ਸਕਦਾ ਹੈਂ ਤਾਂ ਮੈਂ ਵੀ ਤੇਰੀ ਨਜ਼ਰ ਵਿਚ ਨੂਰੋ-ਨੂਰ ਬ੍ਰਹਮਤੇਜ ਦੇਖ ਰਿਹਾ ਹਾ। ਤੂੰ ਕ੍ਰਿਤਾਰਥ ਹੋਵੇਂਗਾ, ਹਨੇਰਾ ਪਾਟ ਜਾਵੇਗਾ", ਬਲਦੇਵ ਓਝਾ ਅਨੰਤ ਦੇ ਸਿਰ ਉੱਥੇ ਹੱਥ ਰੱਖ ਕੇ ਬੋਲੇ।

ਅਨੰਤ ਘੋੜ-ਸਵਾਰਾਂ ਨਾਲ ਸਿੱਧਾ ਕਰਨਮੇਰੂ ਪੁੱਜਿਆ।

"ਕਿਉਂ, ਬੰਧੂਜੀਵ ?" ਕ੍ਰਿਸ਼ਨ ਮਿਸ਼ਰ ਨੇ ਕਿਹਾ, "ਹੁਣ ਤਾਂ ਭੁੱਖ ਸਹੀ ਨਹੀਂ ਜਾਂਦੀ, ਭਰਾਵਾ !"

"ਜੇ ਤੁਹਾਨੂੰ ਅਗਨੀਭੂਕ ਵਾਂਗ ਜੀਵਨ ਬਿਤਾਉਣ ਦਾ ਅਭਿਆਸ ਹੋਵੇ ਅਤੇ ਸ਼ੁੱਧ-ਅਸ਼ੁੱਧ, ਖਾਣਯੋਗ ਤੇ ਨਾ ਖਾਣਯੋਗ ਦਾ ਭੇਦਭਾਵ ਨਾ ਹੋਵੇ ਤਾ ਮੇਰੇ ਨਾਲ ਚੱਲੋ। ਜੇ ਭੇਦਭਾਵ ਕਰਦੇ ਹੋ ਤਾਂ ਮੇਰਾ, ਦੀਨ ਬ੍ਰਾਹਮਣ ਦਾ ਪ੍ਰਨਾਮ ਸ੍ਵੀਕਾਰ ਕਰੋ।"

ਕ੍ਰਿਸ਼ਨ ਮਿਸ਼ਰ ਬੋਲੇ, "ਚਲੋ ਭਾਈ, ਅੱਜ ਤੁਹਾਡੀ ਅਮੁੱਲ ਦਿਨ-ਕਿਰਿਆ ਦੇਖਣ ਦਾ ਸੁਭਾਗ ਮਿਲਿਆ ਹੈ। ਮੈਂ ਇਹਤੋਂ ਵੰਚਿਤ ਨਹੀਂ ਹੋਣਾ ਚਾਹੁੰਦਾ।"

ਬੰਧੂਜੀਵ ਮਿਸ਼ਰ ਜੀ ਨੂੰ ਲੈ ਕੇ ਫੇਰ ਪੰਚਗੰਗਾ ਘਾਟ ਉਤੇ ਪੁੱਜਿਆ। ਉਥੇ ਮਿੱਟੀ ਦੀ ਬਣੀ ਵੇਦੀ ਉੱਤੇ ਖੀਰ ਅਤੇ ਖੋਏ ਦੇ ਸੋਲਾਂ ਪਿੰਡ ਰੱਖੇ ਹੋਏ ਸਨ। ਬ੍ਰਾਹਮਣ ਸੋਲਾਂ ਸਾਲਾਂ ਦੀ ਇਕ ਕੁੜੀ ਦਾ ਪਿੰਡਦਾਨ ਕਰਵਾ ਰਹੇ ਸਨ।

"ਹੁਣ ਇਸ ਪੱਤਲ ਉਤੇ ਪਿੰਡ ਰੱਖ ਕੇ ਗੰਗਾ ਵਿਚ ਵਿਸਰਜਿਤ ਕਰ ਦਿਓ।"

ਬ੍ਰਾਹਮਣ ਦੇ ਕਹਿਣ ਅਨੁਸਾਰ ਗ੍ਰਿਹਿਸਥੀ ਕੁਸ਼ ਉੱਤੇ ਰੱਖੇ ਹੋਏ ਪਿੰਡਾਂ ਨੂੰ ਪੱਤਲ ਉੱਤੇ ਚੁੱਕ ਕੇ ਜਲ ਨਾਲ ਲੱਗੀ ਪੌੜੀ ਤੱਕ ਪਹੁੰਚਿਆ ਅਤੇ ਉਹਨੇ ਖਲੋਤੇ ਹੋਏ ਜਲ ਵਿਚ ਪੱਤਲ ਪਰਵਾਹ ਦਿੱਤੀ। ਬੰਧੂਜੀਵ ਨੇ ਪਾਣੀ ਵਿਚ ਵੜ ਕੇ ਉਹ ਪੱਤਲ ਚੁੱਕ ਲਈ।

"ਆਓ, ਮਿਸ਼ਰ ਜੀ, ਅੱਠ ਪਿੰਡ ਤੁਹਾਡੇ, ਅੱਠ ਪਿੰਡ ਮੇਰੇ", ਬੰਧੂਜੀਵ ਕ੍ਰਿਸ਼ਨ ਮਿਸ਼ਰ ਕੋਲ ਪਹੁੰਚਿਆ। ਉਹਨੇ ਖੋਏ ਦੇ ਇਕ ਪਿੰਡ ਨਾਲ ਮੂੰਹ ਭਰਦਿਆਂ ਕਿਹਾ, "ਮਿਸ਼ਰ ਜੀ, ਤੁਸੀਂ ਵੀ ਚੁੱਕੋ। ਤੁਹਾਡਾ ਬੰਧੂਜੀਵ ਮੰਤਰ ਉਚਾਰਨ ਲਗਿਆ ਹੈ:

ਅਊਜੋ ਭੋਜਾਯੈਤਕਾਮੰ ਦਵਿਜਾਨੰਤੇ ਤਤੋ ਦਿਨੇ
ਦਦਿਆਧਰਮੇਸ਼ੁ ਪਿੰਡੰ ਚ ਪੇਤਾਉਸ਼ਿਸ਼ਟਸਨਿਧੌ।

"ਅਸੀਂ ਬ੍ਰਾਹਮਣ ਇਸ ਪ੍ਰੇਤ-ਆਤਮਾ ਦੀ ਸ਼ਾਤੀ ਲਈ ਆਪਣੀ ਉਦਰ-ਅਗਨੀ ਵਿਚ ਇਸ ਬਚੇ ਹੋਏ ਪਿੰਡ ਨੂੰ ਅਰਪਿਤ ਕਰ ਰਹੇ ਹਾਂ !"

"ਵਾਹ ! ਵਾਹ ਬਈ ਬੰਧੂਜੀਵ !" ਕ੍ਰਿਸ਼ਨ ਮਿਸ਼ਰ ਨੇ ਤਾੜੀਆਂ ਵਜਾ ਕੇ ਕਿਹਾ, "ਤੂੰ ਸੌ ਫੀਸਦੀ ਭਾਰਗਵ-ਗੋਤਰੀ ਬ੍ਰਾਹਮਣ ਹੈਂ। ਲਿਆ, ਅੱਜ ਤੇਰਾ ਪ੍ਰਸਾਦ ਮੈਂ ਵੀ ਗ੍ਰਹਿਣ ਕਰਾਂਗਾ।" ਕ੍ਰਿਸ਼ਨ ਮਿਸ਼ਰ ਨੇ ਕੇਵਲ ਚਾਰ ਪਿੰਡ ਗ੍ਰਹਿਣ ਕੀਤੇ ਅਤੇ ਅੰਤਿਮ ਸੀੜ੍ਹੀ ਤੱਕ ਜਾ ਕੇ ਚੂਲੀਆਂ ਭਰ-ਭਰ ਗੰਗਾ-ਜਲ ਨਾਲ ਆਪਣੀ ਤੇਹ ਸ਼ਾਂਤ ਕੀਤੀ।

"ਚਲੋ ਬੰਧੂਜੀਵ, ਜ਼ਰਾ ਬਲਦੇਵ ਭਾਈ ਨੂੰ ਦੇਖ ਆਈਏ। ਸ਼ਾਇਦ ਤੁਹਾਨੂੰ ਨਹੀਂ ਪਤਾ ਕਿ ਉਹ ਮੇਰੇ ਸਹਿਪਾਠੀ ਹਨ। ਆਚਾਰੀਆ ਸ਼ੁਭਰ ਦੇਵ ਦੇ ਘਰ ਰਹਿ ਕੇ ਹੀ ਮੈਂ ਵਿਦਿਆ ਪ੍ਰਾਪਤ ਕੀਤੀ ਹੈ। ਮੈਂ, ਬਲਦੇਵ, ਵਿਨਾਇਕ ਇਹਨਾਂ ਤਿੰਨਾਂ ਸ਼ਿਸ਼ਾਂ ਉੱਤੇ ਉਹਨਾਂ ਨੂੰ ਬਹੁਤ ਮਾਣ ਸੀ। ਅੱਜ ਜੋ ਕੁਛ ਵੀ ਬ੍ਰਹਮਪੁਰੀ ਵਿਚ ਹੋਇਆ ਹੈ, ਉਹਨੇ ਮੈਨੂੰ ਅਜਿਹਾ ਵਿਆਕੁਲ ਕਰ ਦਿੱਤਾ ਹੈ ਕਿ ਮੈਂ ਬਹੁਤ ਅਸ਼ਾਂਤ ਹਾਂ। ਪਤਾ ਨਹੀਂ, ਮੇਰਾ ਬਲਦੇਵ ਕਿਸ ਹਾਲਤ ਵਿਚ ਹੋਵੇਗਾ !"

"ਚਲੋ ਮਿਸ਼ਰ ਜੀ", ਬੰਧੂਜੀਵ ਬੋਲਿਆ, "ਭੋਜਨ ਹੋ ਗਿਆ, ਉਹ ਵੀ ਦੈਵੀ। ਹੁਣ ਘਾਟ ਉਤੇ ਬੈਠਣਾ ਬੇਅਰਥ ਹੈ। ਇਥੇ ਬੈਠਾਂਗੇ ਤਾਂ ਮੇਰੇ ਮਨ ਦਾ ਅਭਿਮਨਿਊ ਸਮ੍ਰਿਤੀਆ ਦੇ ਚੱਕਰ-ਵਿਊਹ ਵਿਚ ਘਿਰ ਜਾਵੇਗਾ। ਅਧਰਮ ਉੱਤੇ ਉਤਾਰੂ ਮਹਾਂਰਥੀਆਂ ਨਾਲ ਉਹ ਤਦ ਤੱਕ ਲੜਦਾ ਰਹੇਗਾ ਜਦੋਂ ਤੱਕ ਸਰੀਰ ਵਿਚ ਭਾਰਗਵ ਲਹੂ ਦੀ ਇਕ ਵੀ ਬੂੰਦ ਬਾਕੀ ਰਹੇਗੀ।"

ਦੋਵੇਂ ਬਲਦੇਵ ਓਝਾ ਦੇ ਦੁਆਰ ਉੱਤੇ ਪੁੱਜੇ। ਉਥੇ ਇਕ ਹੋਰ ਹੀ ਦ੍ਰਿਸ਼ ਦੇਖਣ ਨੂੰ ਮਿਲਿਆ। ਪੰਜਾਹਾ ਕਾਰੀਗਰ ਕੰਮ ਉੱਤੇ ਲੱਗੇ ਹੋਏ ਸਨ। ਬਹੁਤ ਜ਼ੋਰ ਦੇ ਕੇ ਪਾਰਸ ਨੇ ਦੋ ਦਿਨ ਲਈ ਬਲਦੇਵ ਨੂੰ ਆਪਣੇ ਪਰਵਾਰ ਨਾਲ ਵਰੁਣਾ-ਪਾਰ ਦੀ ਧਰਮਸ਼ਾਲਾ ਵਿਚ ਰਹਿਣ ਲਈ ਰਾਜ਼ੀ ਕਰ ਲਿਆ ਸੀ। ਉਹਨਾਂ ਲਈ ਪਾਲਕੀਆਂ ਲਿਆਂਦੀਆਂ ਗਈਆਂ ਜਿਨ੍ਹਾਂ ਨੂੰ ਗੁਵਾਲਪੱਲੀ ਦੇ ਗੱਭਰੂ ਮੋਢਿਆਂ ਉੱਤੇ ਚੁੱਕਣ ਲਈ ਤਤਪਰ ਸਨ।

"ਭਾਈ ਬਲਦੇਵ", ਮਿਸ਼ਰ ਨੇ ਆਵਾਜ਼ ਦਿੱਤੀ।

"ਆਓ ਮਿਸ਼ਰ ਜੀ", ਬਲਦੇਵ ਨੇ ਉੱਠਣ ਦਾ ਜਤਨ ਕੀਤਾ, ਪਰ ਸਫਲ ਨਾ ਹੋ ਸਕੇ। ਗੋਡੇ ਸੁੱਜੇ ਹੋਏ ਸਨ।

"ਨਾ, ਨਾ, ਤੂੰ ਚੁੱਪਚਾਪ ਪਿਆ ਰਹਿ। ਮੈਂ ਤਾਂ ਬੱਸ ਇਕ ਪਲ ਦੇਖਣ ਲਈ ਆਇਆ ਸੀ। ਇਹ ਭੀੜ ਕੇਹੀ ਹੈ, ਬਲਦੇਵ ?"

"ਅੱਗ ਲਾਉਣ ਵਾਲਿਆ ਨੂੰ ਵੀ ਜਦੋਂ ਪਤਾ ਨਾਂ ਹੋਵੇ, ਜਾਂ ਪਤਾ ਨਾ ਹੋਣ ਦਾ ਉਹ ਨਾਟਕ ਕਰਨ ਤਾ ਸੋਚਣਾ ਚਾਹੀਦਾ ਹੈ ਕਿ ਕਨਈਆ ਮਿਸ਼ਰ ਪਧਾਰੇ ਹਨ। ਇਹ ਲੋਕ ਸਾਡੇ ਰਾਜਾ ਦੇ ਭੇਜੇ ਹੋਏ ਸ਼ਿਲਪੀ ਹਨ, ਮਿਸ਼ਰ। ਰਾਜਾ ਦਾ ਹੁਕਮ ਹੈ ਕਿ ਦੋ ਦਿਨ ਦੇ ਅੰਦਰ-ਅੰਦਰ ਪ੍ਰਸਿੱਧ ਵਿਆਕਰਨ-ਗਿਆਤਾ ਬਲਦੇਵ ਓਝਾ ਦੇ ਆਸ਼ਰਮ ਨੂੰ ਇਸ ਪ੍ਰਕਾਰ ਦਾ ਬਣਾ ਦਿੱਤਾ ਜਾਵੇ ਕਿ ਇਸ ਵਰਗਾ ਹੋਰ ਕੋਈ ਵੀ ਆਸ਼ਰਮ ਬ੍ਰਹਮਪੁਰੀ ਵਿਚ ਨਾ ਹੋਵੇ।"

"ਅੱਜ ਮੇਰੇ ਭਾਰਗਵ ਲਹੂ ਨੂੰ ਇਕ ਪਲ ਲਈ ਸਥਿਰ ਰਹਿਣ ਦਾ ਮੌਕਾ ਮਿਲਿਆ ਹੈ। ਇਹ ਸਭ ਕੁਛ ਵੀਹ ਸਾਲ ਪਛੜ ਕੇ ਹੋ ਰਿਹਾ ਹੈ। ਪਰ ਹੋ ਰਿਹਾ ਹੈ, ਇਸ ਲਈ ਅਵਿਮੁਕਤੇਸ਼ਵਰ ਭੋਲੇਨਾਥ ਦੀ ਦੇਹਲੀ ਉੱਤੇ ਆਪਣੇ ਕਲੰਕਿਤ ਮੱਥੇ ਨੂੰ ਪਟਕ ਕੇ ਕਹਾਂਗਾ— ਇਸ ਸੰਸਾਰ ਵਿਚ ਸੱਚ-ਝੂਠ, ਪੁੰਨ-ਪਾਪ, ਹਾਸ-ਰੁਦਨ, ਸ਼ੋਸ਼ਿਤ-ਸ਼ੋਸ਼ਕ ਵਿਚ ਵੰਡੇ ਹੋਏ ਲੱਖਾਂ ਹਨ, ਸੋ ਭੋਲੇਨਾਥ ਆਪਣੇ ਭਗਤਾਂ ਦੀ ਏਨੀ ਲੰਮੀ ਪਰੀਖਿਆ ਨਾ ਲਿਆ ਕਰ ਕਿ ਉਹ ਆਪਣੇ ਆਪ ਨੂੰ ਸਫਲ ਸਿੱਧ ਕਰਨ ਤੋਂ ਪਹਿਲਾਂ ਹੀ ਮ੍ਰਿਤੂ ਨੂੰ ਪਿਆਰੇ ਹੋ ਜਾਣ।"

"ਕੌਣ, ਬੰਧੂਜੀਵ ?" ਬਲਦੇਵ ਓਝਾ ਬੋਲੇ, "ਆਰੀਆ, ਤੁਸੀਂ ਇਸ ਕੁਟੀਆ ਵਿਚ ਆਉਣ ਦਾ ਕਸ਼ਟ ਕੀਤਾ, ਇਸ ਵਾਸਤੇ ਧੰਨਵਾਦ ਦਿੰਦਾ ਹਾਂ। ਪਰ ਤੁਸੀਂ ਸਾਨੂੰ ਆਪਣੇ ਨਾਲੋਂ ਵੱਖ ਮੰਨਦੇ ਰਹੇ, ਇਸ ਖ਼ਾਤਰ ਉਲਾਂਭਾ ਦੇ ਰਿਹਾ ਹਾਂ।"

"ਆਰੀਆ, ਮੈਂ ਜਾਤੀ ਵਿਚੋਂ ਕੱਢਿਆ ਨੀਚ ਵਿਅਕਤੀ ਹਾਂ। ਮੈਂ ਇਕ ਪਤਿਤ ਬ੍ਰਾਹਮਣ ਹਾਂ, ਜਿਸਦਾ ਬ੍ਰਹਮਤੇਜ ਬੁਝ ਗਿਆ ਹੈ। ਮੈਂ ਕਿਹੜੀ ਭੇਟ ਲੈ ਕੇ, ਕਿਹੜਾ ਮੂੰਹ ਦਿਖਾਉਣ ਆਉਂਦਾ ਇਥੇ ?"

"ਬ੍ਰਹਮਤੇਜ ਇਸ ਲਈ ਨਹੀਂ ਬੁਝ ਜਾਂਦਾ ਕਿ ਬ੍ਰਾਹਮਣ ਡਿੱਗ ਪਿਆ ਹੈ। ਤੇਜ ਤਦ ਨਸ਼ਟ ਹੁੰਦਾ ਹੈ,ਆਰੀਆ, ਜਦੋਂ ਬ੍ਰਾਹਮਣ ਦੇ ਅੰਤਹਿਕਰਨ ਵਿਚ ਬਲਣ ਵਾਲੀ ਅਗਨੀ ਦੀ ਲਾਟ ਬੁਝ ਜਾਂਦੀ ਹੈ। ਅੱਜ ਆਪਣੇ ਆਪ ਨੂੰ ਬ੍ਰਾਹਮਣ ਕਹਾਉਣ ਵਾਲੇ ਕਰੋੜਾ ਹਨ। ਪਰ ਉਹਨਾ ਨੇ ਮਨ-ਮਸਤਕ ਵਿਚ ਕੇਵਲ ਗੰਧਲਿਆ ਜਲ ਹੈ, ਜਿਸਦਾ ਸੁਭਾਅ ਹੁੰਦਾ ਹੈ ਉਪਰੋਂ ਹੇਠਾਂ ਵੱਲ ਰੁੜ੍ਹਨਾ। ਬਹੁਤ ਥੋੜ੍ਹੇ ਲੋਕ ਹਨ, ਜਿਨ੍ਹਾਂ ਦੇ ਅੰਦਰ ਅਗਨੀ ਦੀ ਲਾਟ ਬਲਦੀ ਹੈ। ਅਗਨੀ ਦੀਆਂ ਲਾਟਾਂ ਦੇਖੋ, ਆਰੀਆ ਬੰਧੂਜੀਵ, ਉਹ ਸਦਾ ਉਤਾਂਹ ਵੱਲ ਉਠਦੀਆ ਹਨ। ਹੇਠਾਂ ਵੱਲ ਡਿੱਗਣਾ ਉਹਨਾਂ ਦਾ ਸੁਭਾਅ ਨਹੀਂ ਹੁੰਦਾ। ਲਟ-ਲਟ ਬਲਦੀ ਅਗਨੀ ਜਦੋਂ ਬੁਝ ਕੇ ਰਾਖ ਹੋ ਜਾਵੇ ਤਾਂ ਜਾਣ ਲਵੋ ਕਿ ਬ੍ਰਾਹਮਣ ਦਾ ਜੀਵਨ ਨਸ਼ਟ ਹੋ ਚੁੱਕਿਆ ਹੈ। ਤੁਹਾਡੇ ਚਿਹਰੇ ਨੂੰ ਦੇਖ ਕੇ ਮੈਂ ਕਹਿ ਰਿਹਾ ਹਾਂ ਕਿ ਤੁਹਾਡੀ ਚਿੱਤ-ਅਗਨੀ ਲਟ-ਲਟ ਬਲ ਰਹੀ ਹੈ।"

ਬੰਧੂਜੀਵ ਓਝਾ ਦੇ ਚਰਨਾ ਉੱਤੇ ਡਿੱਗ ਪਿਆ। ਬਲਦੇਵ ਓਝਾ ਉਹਦਾ ਸਿਰ ਪਲੋਸਦੇ ਰਹੇ। ਉਹਨਾਂ ਦੀਆਂ ਅੱਖਾਂ ਸਿੱਲ੍ਹੀਆਂ ਹੋ ਗਈਆਂ।

ਅਜੇ ਬ੍ਰਹਮਪੁਰੀ ਵਿਚ ਘਟੀਆ ਵਿਸਫੋਟਕ ਘਟਨਾਵਾਂ ਬਾਰੇ ਖੱਟੀ-ਮਿੱਠੀ ਚਰਚਾ ਚੱਲ ਹੀ ਰਹੀ ਸੀ ਕਿ ਅੱਠ ਘੋੜ-ਸਵਾਰ ਇਕ ਸੈਨਾ-ਨਾਇਕ ਨੂੰ ਰੱਸੇ ਨਾਲ ਬੰਨ੍ਹ ਕੇ ਓਝਾ ਦੇ ਦੁਆਰ ਉੱਤੇ ਪਹੁੰਚੇ। ਸਭ ਲੋਕ ਹੈਰਾਨੀ ਨਾਲ ਦੇਖ ਰਹੇ ਸਨ ਕਿ ਪਤਾ ਨਹੀਂ ਕਿਹੜਾ ਨਵਾਂ ਸੰਕਟ ਆ ਰਿਹਾ ਹੈ।

"ਓਝਾ ਜੀ ਦਾ ਆਸ਼ਰਮ ਕਿੱਥੇ ਹੈ ?" ਸੈਨਾ-ਨਾਇਕ ਨੇ ਪੁੱਛਿਆ।

"ਹਾਂ, ਮੈਂ ਹੀ ਬਲਦੇਵ ਓਝਾ ਹਾ।"

"ਕਿਰਪਾ ਕਰ ਕੇ ਘੋੜੇ ਉੱਤੇ ਬੰਨ੍ਹੇ ਸੈਨਾ-ਨਾਇਕ ਨੂੰ ਦੇਖ ਕੇ ਦੱਸੋ, ਆਚਾਰੀਆ, ਕਿ ਕੀ ਤੁਹਾਡੇ ਉੱਤੇ ਚਾਬਕ ਨਾਲ ਹਮਲਾ ਕਰਨ ਦੀ ਆਗਿਆ ਇਸੇ ਨੇ ਦਿੱਤੀ ਸੀ ?"

"ਹਾਂ", ਓਝਾ ਧੀਰੇ ਜਿਹੇ ਬੋਲੇ।

ਇਕ ਘੋੜ-ਸਵਾਰ ਵਿਨਾਇਕ ਭੱਟ ਨੂੰ ਰੱਸੇ ਨਾਲ [illegible] ਉਥੇ ਲੈ ਆਇਆ, "ਨਾਇਕ ਜੀ, ਇਹ ਹੈ ਉਹ ਭ੍ਰਿਸ਼ਟ ਵਿਅਕ[illegible]"

"ਇਹਨੂੰ ਰੱਸੇ ਨਾਲ [illegible] ਖਿਚਦੇ ਹੋਏ ਕਰਨਮੇਰੂ ਲੈ ਚੱਲੋ।"

"[illegible], ਬਲਦੇਵ ਭਾਈ, ਮੇਰੇ ਪ੍ਰਾਣ ਬਚਾਓ। ਇਹ ਨਰਕੀ ਕਸ਼ਟ ਮੈਥੋਂ ਸਹੇ ਨਹੀਂ ਜਾਣੇ", ਵਿਨਾਇਕ ਭੱਟ ਚੀਕ-ਚੀਕ ਕੇ ਪੁਕਾਰ ਰਹੇ ਸਨ।

"ਤੁਸੀਂ ਇਹਨਾਂ ਨੂੰ ਖਿਮਾ ਕਰ ਦਿਓ, ਸੈਨਾ-ਨਾਇਕ, ਇਹ ਮੇਰੇ [illegible]ਪਾਠੀ ਹਨ।"

"ਇਹ ਸੈਨਾਪਤੀ ਅੰਤੂ ਦਾ ਆਦੇਸ਼ ਹੈ ਕਿ ਇਸ ਮਲੇਛ ਨੂੰ ਰੱਸੇ ਨਾਲ ਬੰਨ੍ਹ ਕੇ ਘੜੀਸਦੇ ਹੋਏ ਲਿਆਓ। ਉਹਨਾਂ ਦੇ ਆਦੇਸ਼ ਦਾ ਉਲੰਘਣ ਅਸੀਂ ਨਹੀਂ ਕਰ ਸਕਦੇ। ਜੇ ਤੁਸੀਂ ਚਾਹੁੰਦੇ ਹੋ ਕਿ ਇਹਨੂੰ ਦੰਡ ਨਾ ਦਿੱਤਾ ਜਾਵੇ ਤਾਂ ਰਾਜੇਸ਼ਵਰ ਕਰਨ ਦੇਵ ਨੂੰ ਬੇਨਤੀ ਕਰੋ। ਤੁਹਾਡਾ ਆਦੇਸ਼ ਮੰਨ ਕੇ ਇਹਨੂੰ ਬੰਨ੍ਹ ਕੇ ਲੈ ਜਾਵਾਂਗੇ, ਘੜੀਸ ਕੇ ਨਹੀਂ", ਘੋੜ-ਸਵਾਰ ਵਿਨਾਇਕ ਭੱਟ ਨੂੰ ਲੈ ਕੇ ਕਰਨਮੇਰੂ ਵੱਲ ਚੱਲ ਪਏ।

"ਇਹ ਸੈਨਾਪਤੀ ਅੰਤੂ ਕੌਣ ਹੈ, ਆਰੀਆ ? ਜਦੋਂ ਪਹਿਲੀ ਵਾਰ ਉਹਨੇ ਬ੍ਰਹਮਪੁਰੀ ਵਿਚ ਪ੍ਰਵੇਸ਼ ਕੀਤਾ ਤਾਂ ਲਗਿਆ ਸੀ ਕਿ ਕਰਨ ਦਾ ਕੋਈ ਚਾਪਲੂਸ ਹੋਵੇਗਾ। ਸੈਨਾਪਤੀ ਵਰਗੀ ਗੌਰਵਸ਼ਾਲੀ ਪਦਵੀ ਇਕ ਛੋਕਰੇ ਨੂੰ ਕੌਣ ਦੇਵੇਗਾ ? ਉਹਨੇ ਤਦ ਵੀ ਵਿਨਾਇਕ ਭੱਟ ਨੂੰ ਆਪਣੇ ਘੋੜੇ ਤੋਂ ਲਤੜਵਾ ਦਿੱਤਾ ਸੀ। ਹੁਣ ਉਹਦੀ ਆਗਿਆ ਨਾਲ ਅਪਰਾਧੀ ਸੈਨਾ-ਨਾਇਕ ਰੱਸੇ ਨਾਲ ਬੰਨ੍ਹ ਕੇ ਇਥੇ ਲਿਆਂਦਾ ਗਿਆ।"

"ਇਹ ਨੌਜਵਾਨ ਬਹੁਤ ਹੀ ਹੋਣਹਾਰ ਹੈ, ਵਤਸ ਬੰਧੂਜੀਵ", ਬਲਦੇਵ ਓਝਾ ਬੋਲੇ। "ਇਹਨੂੰ ਹੰਕਾਰ ਅਤੇ ਹਉਮੈ ਨੇ ਗਰੱਸਿਆ ਹੋਇਆ ਨਹੀਂ। ਪਦਵੀ ਅਤੇ ਕਰਤੱਵ ਵਿਚ ਸੰਤੁਲਨ ਲਈ ਉਹ ਦਿਨ-ਰਾਤ ਜਤਨਸ਼ੀਲ ਰਹਿਣ ਵਾਲਾ ਕਿਸੇ ਰਾਜ-ਅਧਿਕਾਰੀ ਦਾ ਪੁੱਤਰ ਹੈ ਜਾਂ ਬ੍ਰਾਹਮਣ ਦਾ। ਜਦੋਂ ਉਹ ਮੇਰੇ ਕੋਲ ਨਾਇਕ ਦੇ ਅਪਰਾਧਾਂ ਲਈ ਖਿਮਾ ਮੰਗਣ ਆਇਆ ਤਾਂ ਪਤਾ ਹੈ ਕਿ ਉਹਨੇ ਆਪਣੇ ਆਪ ਲਈ ਕਿਸ ਪ੍ਰਤੀਕ ਦੀ ਵਰਤੋਂ ਕੀਤੀ ?"

"ਨਹੀਂ, ਆਰੀਆ।"

ਉਹਨੇ ਕਿਹਾ, "ਤੁਹਾਡਾ ਪੁੱਤਰ ਇਕ ਛਤਰਾਕ ਹੈ, ਆਰੀਆ। ਛਤਰਾਕ ਤਾਂ ਚਿੱਕੜ-ਗਾਰੇ ਵਿਚ ਹੀ ਉਪਜਦਾ ਹੈ। ਤੁਸੀਂ ਆਚਾਰੀਆ ਹੋ। ਤੁਹਾਡੀ ਰੋਜ਼ੀ ਸ਼ਾਸਤਰ ਨਾਲ ਚਲਦੀ ਹੈ, ਮੇਰੀ ਸ਼ਸਤਰ ਨਾਲ। ਪਰ ਆਤਮਾ ਵੇਚ ਕੇ ਨਾ ਸਾਨੂੰ ਜਿਉਣਾ ਚਾਹੀਦਾ ਹੈ, ਨਾ ਤੁਹਾਨੂੰ।"

ਏਨੇ ਨੂੰ ਉਪਾਧਿਆਇ-ਪਤਨੀ ਤਿੰਨ ਕਟੋਰੇ ਲੈ ਆਈ। ਉਹ ਦੁੱਧ ਦੇ ਭਰੇ ਹੋਏ ਸਨ। ਉਹਨੇ ਮਿਸ਼ਰ, ਬੰਧੂਜੀਵ ਅਤੇ ਓਝਾ ਦੇ ਹੱਥਾਂ ਵਿਚ ਇਕ-ਇਕ ਕਟੋਰਾ ਦੇ ਦਿੱਤਾ।

"ਭਾਬੀ, ਤੁਸੀਂ ਸੋਚਦੇ ਹੋ, ਕਨਈਆ ਭੁੱਖਾ ਹੋਵੇਗਾ ?"

"ਨਹੀਂ ਮਿਸ਼ਰ", ਮੈਂ ਜਾਣਦੀ ਹਾਂ ਕਿ ਮੇਰੀ ਗ਼ਰੀਬ ਕੁਟੀਆ ਵਿਚ ਮਹਿਮਾਨਾਂ ਨੂੰ ਦੁੱਧ ਪਿਆਉਣ ਦੀ ਸਮਰੱਥਾ ਨਹੀਂ ਹੈ, ਪਰ ਇਹ ਤਾਂ ਦੂਜਿਆਂ ਦੀ ਦਿੱਤੀ ਭੇਟ ਹੈ। ਇਹ ਸਾਡੇ

ਰਾਜ-ਰਾਜੇਸ਼ਵਰ ਨਰਪਤਿ ਚੰਦਰ ਦੀ ਛੋਟੀ ਜਿਹੀ ਭੇਟ ਹੈ। ਉਹਨਾਂ ਦੇ ਸ਼ਬਦਾਂ ਵਿਚ ਛੋਟੀ ਜਿਹੀ। ਜਦੋਂ ਕਿ ਸੱਚ ਇਹ ਹੈ ਕਿ ਮੈਂ ਏਨਾ ਦੁੱਧ, ਘਿਓ, ਦਹੀਂ ਕੀਹਨੂੰ ਵੰਡਾਂ. ਇਹ ਸਮਝਣਾ ਵੀ ਔਖਾ ਲੱਗ ਰਿਹਾ ਹੈ। ਇਹ ਸਭ ਵਿਸ਼ਵੇਸ਼ਵਰ ਦੀ ਕਿਰਪਾ ਹੈ।"

ਤਦੇ ਚਾਰ-ਪੰਜ ਘੋੜ-ਸਵਾਰ ਉਥੇ ਆਏ। "ਓਝਾ ਜੀ. ਕਿਰਪਾ ਕਰ ਕੇ ਪਾਲਕੀ ਵਿਚ ਬੈਠੋ। ਸਾਨੂੰ ਆਗਿਆ ਹੋਈ ਹੈ ਕਿ ਤੁਹਾਨੂੰ ਪਰਿਵਾਰ ਸਮੇਤ ਧਰਮਸਾਲਾ ਵਿਚ ਲਿਆਂਦਾ ਜਾਵੇ। ਤੁਹਾਡੀ ਉਡੀਕ ਵਿਚ ਉਥੇ ਦੋ ਵਿਅਕਤੀ ਬੈਠੇ ਹਨ। ਇਕ ਹਨ ਸੈਨਾਪਤੀ ਪਾਰਸ ਦੇਵ ਅਤੇ ਦੂਜੇ ਹਨ ਇਸ ਨਗਰ ਦੇ ਅਨੁਭਵੀ ਬਜ਼ੁਰਗ ਆਚਾਰੀਆ ਦੇਵ ਸ਼ਰਮਾ।"

"ਸੰਕਟ-ਘਾਟ ਦੇ ਕੋਲ ਰਹਿਣ ਵਾਲੇ ਵੈਦ ਜੀ ?" ਬਲਦੇਵ ਓਝਾ ਨੇ ਪੁਛਿਆ। "ਉਹਨਾਂ ਵਰਗੇ ਬਜ਼ੁਰਗ ਅਤੇ ਆਦਰਯੋਗ ਵਿਅਕਤੀ ਨੂੰ ਧਰਮਸ਼ਾਲਾ ਵਿਚ ਲਿਜਾਣ ਦੀ ਕੀ ਲੋੜ ਸੀ ?"

"ਅਸੀਂ ਇਹਦਾ ਉੱਤਰ ਨਹੀਂ ਦੇ ਸਕਦੇ, ਆਰੀਆ। ਇਹ ਸਭ ਰਾਜ-ਕਾਜ ਹੈ।"

"ਅੱਛਾ ਭਾਈ ਕਨਈਆ ਮਿਸ਼ਰ ਅਤੇ ਆਰੀਆ ਬੰਧੂਜੀਵ, ਸਾਨੂੰ ਛੁੱਟੀ ਦਿਓ। ਅਸੀਂ ਰਾਜ-ਆਗਿਆ ਦੇ ਬੰਨ੍ਹੇ ਹੋਏ ਹਾਂ।"

ਇਕ ਪਾਲਕੀ ਵਿਚ ਓਝਾ ਬੈਠੇ ਅਤੇ ਦੂਜੀ ਵਿਚ ਉਪਾਧਿਆਇਨੀ।

"ਆਰੀਆ", ਬੰਧੂਜੀਵ ਬੋਲਿਆ, "ਅੱਜ ਵਰ੍ਹਿਆਂ ਮਗਰੋਂ ਇਹ ਦ੍ਰਿਸ਼ ਦੇਖ ਕੇ ਨੈਣ ਤ੍ਰਿਪਤ ਹੋ ਗਏ। ਇਕ ਦੀਨ ਬ੍ਰਾਹਮਣ ਦੀ ਪਾਲਕੀ ਨੂੰ ਸੈਨਾ-ਨਾਇਕਾਂ ਨੇ ਆਪਣੇ ਮੋਢਿਆਂ ਉੱਤੇ ਚੁਕਿਆ। ਅੱਜ ਉਪਾਸਨਾ ਨੂੰ ਫਲ ਲੱਗੇ। ਅੱਜ ਸਰਸਵਤੀ-ਪੁੱਤਰ ਦਾ ਸਨਮਾਨ ਹੋਇਆ। ਅੱਜ ਰਿਸ਼ੀਆਂ ਦੀ ਆਤਮਾ ਸ਼ਾਂਤ ਹੋਈ। ਅੱਜ ਯੱਗ-ਵੇਦੀ ਕੋਲ ਕੁਸ਼-ਆਸਨ ਉੱਤੇ ਬੈਠ ਕੇ ਬਲਦੀ ਹੋਈ ਚਿੱਤ-ਅਗਨੀ ਦੀ ਪ੍ਰਾਰਥਨਾ ਕਰਨ ਵਾਲੇ ਗਿਆਨ ਦੀ ਦੇਵੀ ਦੇ ਅਣਗੌਲੇ ਪੁੱਤਰ ਨੂੰ ਇੱਜ਼ਤ ਮਿਲੀ। ਅੱਜ ਬੰਧੂਜੀਵ ਦੇ ਅੰਦਰ ਬਹੁਤ ਗਹਿਰਾਈ ਵਿਚੋਂ ਕ੍ਰਿਤੱਗਤਾ ਦਾ ਸੋਮਾ ਫੁੱਟ ਵਗਿਆ ਹੈ !"

"ਵਤਸ, ਤੂੰ ਸੱਚ-ਮੁੱਚ ਬ੍ਰਾਹਮਣ ਹੈਂ। ਨਿਰ-ਕਲੰਕ ਹੋਵੇ ਜਾਂ ਨਾ ਹੋਵੇਂ, ਸਮਾਜ ਦੀ ਨਜ਼ਰ ਵਿਚ ਨੈਤਿਕ ਹੋਵੇਂ ਜਾਂ ਅਨੈਤਿਕ. ਇਹ ਸਭ ਨਿਰਣੇ ਕੋਈ ਅਰਥ ਨਹੀਂ ਰਖਦੇ , ਇਹਦੀ ਲੋੜ ਵੀ ਨਹੀਂ। ਮੈਂ ਤੈਨੂੰ ਨਿਸ਼ਕਾਮ, ਨਿਸ਼ਪਾਪ ਅਤੇ ਸੱਚ ਦੀ ਰਾਖੀ ਲਈ ਆਪਣਾ ਬਲੀਦਾਨ ਦੇਣ ਲਈ ਤਤਪਰ ਇਕ ਅਜਿਹੇ ਰਿਸ਼ੀ-ਪੁੱਤਰ ਦੇ ਰੂਪ ਵਿਚ ਦੇਖ ਰਿਹਾ ਹਾਂ ਜੋ ਹੁਣ ਬ੍ਰਾਹਮਣ ਵੰਸ਼ਾਂ ਵਿਚ ਬਹੁਤ ਕਠਿਨਾਈ ਨਾਲ ਦਿਸਦੇ ਹਨ।"

"ਆਰੀਆ. ਤੁਸੀਂ ਇਸ ਤਰ੍ਹਾਂ ਦੀ ਪੁਸ਼ਪ-ਬਾਣੀ ਨਾਲ ਮੇਰੇ ਉੱਤੇ ਵਿਅੰਗ ਨਾ ਕਰੋ।" ਬੰਧੂਜੀਵ ਦੀਆਂ ਅੱਖਾਂ ਭਰ ਆਈਆਂ ਸਨ। "ਮੈਂ ਥੁੜਾਂ ਵਿਚ ਜਨਮਿਆ, ਬਚਪਨ ਤੋਂ ਲੈ ਕੇ ਅੱਜ ਤੱਕ ਥੁੜਾਂ ਵਿਚ ਪਲਿਆ ਅਤੇ ਥੁੜਾਂ ਵਿਚ ਹੀ ਜਿਉਂ ਰਿਹਾ ਹਾਂ। ਮੈਂ ਵਿਨਾਇਕ ਭੱਟ ਦਾ ਰਿਣੀ ਹਾਂ ਕਿ ਉਹਨਾਂ ਨੇ ਇਸ ਦੀਨ ਬ੍ਰਾਹਮਣ ਬਾਲਕ ਨੂੰ ਆਪਣੇ ਘਰ ਸ਼ਰਨ ਦਿੱਤੀ। ਮੈਂ ਧਰਮ ਦੇ ਮੁਖੀਆਂ ਵੱਲੋਂ ਲਾਇਆ ਗਿਆ ਦੰਡ ਵੀ ਖ਼ੁਸ਼ੀ-ਖ਼ੁਸ਼ੀ ਸ੍ਵੀਕਾਰ ਕੀਤਾ। ਮੈਨੂੰ ਦਿਲੀ ਕਸ਼ਟ ਇਸ ਕਰਕੇ ਹੋਇਆ ਕਿ ਇਹ ਸਭ ਇਕ ਅਜਿਹੇ ਕੁਕਰਮ

ਲਈ ਕੀਤਾ ਗਿਆ ਜੋ ਕਈ ਲੋਕਾਂ ਨੇ ਆਪਣੇ ਅੱਖੀਂ ਦੇਖਿਆ। ਮੈਂ ਇਹ ਨਹੀਂ ਕਹਿ ਰਿਹਾ ਕਿ ਪ੍ਰਤੱਖ-ਦਰਸ਼ੀਆਂ ਦੇ ਦੇਖਣ ਨਾਲ ਪਾਪ ਖਿਮਾ-ਯੋਗ ਹੋ ਜਾਂਦਾ ਹੈ। ਸਮਾਜ ਦੇ ਸਾਹਮਣੇ ਹੋਣ ਵਾਲੇ ਪਾਪ ਅਤੇ ਛੁਪ ਕੇ ਕੀਤੇ ਗਏ ਪਾਪ ਵਿਚ ਫ਼ਰਕ ਕਰਨ ਦੀ ਪ੍ਰਾਰਥਨਾ ਵੀ ਮੈਂ ਨਹੀਂ ਕਰ ਰਿਹਾ ਹਾਂ। ਮੈਂ ਤਾ ਕੇਵਲ ਇਹ ਕਹਿ ਰਿਹਾ ਹਾਂ ਕਿ ਆਪ ਸ਼ੀਸ਼ੇ ਦੇ ਮਕਾਨਾਂ ਵਿਚ ਰਹਿਣ ਵਾਲਿਆਂ ਨੂੰ ਦੂਜਿਆਂ ਦੇ ਘਰਾਂ ਉੱਤੇ ਪੱਥਰ ਨਹੀਂ ਸੁੱਟਣੇ ਚਾਹੀਦੇ। ਪਾਪ ਕੇਵਲ ਇਸ ਲਈ ਪੁੰਨ ਨਹੀਂ ਬਣ ਜਾਂਦਾ ਕਿ ਉਹ ਹਨੇਰੇ ਵਿਚ ਛੁਪਿਆ ਰਿਹਾ। ਮੈਨੂੰ ਕੇਵਲ ਇਸ ਲਈ ਬਦਨਾਮ ਕੀਤਾ ਗਿਆ ਕਿਉਂਕਿ ਮੈਂ ਵਿਨਾਇਕ ਭੱਟ ਦੇ ਸਾਹਮਣੇ ਆਪਣਾ ਪਾਪ ਸ੍ਵੀਕਾਰ ਕਰ ਲਿਆ।"

ਕ੍ਰਿਸ਼ਨ ਮਿਸ਼ਰ ਨੇ ਬੰਧੂਜੀਵ ਦਾ ਹੱਥ ਫੜ ਲਿਆ "ਹੁਣ ਮੈਨੂੰ ਵਿਦਾ ਕਰ, ਵਤਸ।"

"ਤੁਸੀਂ ਗੰਗਾ-ਅਸ਼ਨਾਨ ਨਹੀਂ ਕਰੋਗੇ ?"

"ਅਸ਼ਨਾਨ ?" ਕ੍ਰਿਸ਼ਨ ਮਿਸ਼ਰ ਨੇ ਤ੍ਰਭਕ ਕੇ ਪੁਛਿਆ। "ਕਾਹਦੇ ਲਈ ਵਤਸ ? ਮੈਂ ਤਾਂ ਸਵੇਰੇ ਹੀ ਅਸ਼ਨਾਨ ਕਰ ਚੁਕਿਆ ਹਾਂ।"

"ਚਲੋ ਆਰੀਆ, ਕੇਵਲ ਇਕ ਘੜੀ ਮੇਰੇ ਨਾਲ ਹੋਰ ਬਿਤਾਓ।"

"ਚਲੋ।" ਕ੍ਰਿਸ਼ਨ ਮਿਸ਼ਰ ਬੋਲੇ।

ਸਰਸਵਤੀ ਦੁਆਰ ਪਾਰ ਕਰਦਿਆਂ ਮਿਸ਼ਰ ਅਤੇ ਬੰਧੂਜੀਵ ਤੁਰੇ ਜਾ ਰਹੇ ਸਨ। ਪੁਰਾਣੇ ਢੰਗ ਦੇ ਬਣੇ ਇਹਨਾਂ ਘਰਾਂ ਵਿਚ ਨਾ ਪ੍ਰਕਾਸ਼ ਪਹੁੰਚਦਾ ਸੀ, ਨਾ ਹਵਾ। ਗਲੀਆਂ ਏਨੀਆਂ ਭੀੜੀਆਂ ਸਨ ਕਿ ਆਉਣ-ਜਾਣ ਵਾਲੇ ਲੋਕ ਰਾਹ ਵਿਚ ਖੜੀ ਗਾਂ ਜਾਂ ਹੋਰ ਕਿਸੇ ਪਸ਼ੂ ਤੋਂ ਆਪਣੇ ਆਪ ਨੂੰ ਬਚਾ ਕੇ ਸੁਖ ਦਾ ਸਾਹ ਲੈਂਦੇ ਸਨ।

ਗੰਗਾ ਦੇ ਕੰਢੇ ਉਤੇ ਸਥਿਤ ਉਸ ਸ਼ਾਨਦਾਰ ਮਕਾਨ ਦੀ ਸਭ ਤੋਂ ਉਪਰਲੀ ਛੱਤ ਉੱਤੇ ਆਚਾਰੀਆ ਭੁਵਨ ਸ਼ਰਮਾ ਰਹਿੰਦੇ ਸਨ। ਇਸ ਛੱਤ ਉਤੇ ਕੇਵਲ ਤਿੰਨ ਵੱਡੇ-ਵੱਡੇ ਕਮਰੇ ਸਨ। ਇਕ ਬਾਹਰਲਾ ਕਮਰਾ ਜਿਸ ਵਿਚ ਸ਼ਰਮਾ ਜੀ ਆਪਣੇ ਮਹਿਮਾਨਾਂ ਨੂੰ ਮਿਲਦੇ ਸਨ। ਦੂਜਾ ਉਹਨਾ ਦਾ ਪੁਸਤਕਾਲਾ। ਤੇ ਤੀਜਾ, ਅੰਦਰਲਾ ਕਮਰਾ ਜਿਸ ਵਿਚ ਦੋ ਬਿਸਤਰੇ ਲੱਗੇ ਹੋਏ ਸਨ। ਛੱਤ ਉਤੇ ਪਹੁੰਚਦੇ ਹੀ ਮਿਸ਼ਰ ਜੀ ਸੰਤੁਸ਼ਟੀ ਨਾਲ ਬੋਲੇ, "ਬੰਧੂ, ਤੂੰ ਅਜਿਹੇ ਸਥਾਨ ਉਤੇ ਲੈ ਆਇਆ ਜਿਥੋਂ ਮੈਂ ਕਾਸ਼ੀ ਦਾ ਇਹ ਰੂਪ ਨਵੇਂ ਕੋਣ ਤੋਂ ਦੇਖ ਸਕਿਆ।"

"ਕਿਸ ਰੂਪ ਦੀ ਗੱਲ ਕਰ ਰਹੇ ਹੋ, ਆਰੀਆ ?" ਬੰਧੂਜੀਵ ਨੇ ਪੁਛਿਆ।

"ਗੰਗਾ ਅਤੇ ਕਾਸ਼ੀ ਦਾ ਦੈਵੀ ਸੰਜੋਗ ਤਾਂ ਸਭ ਹੀ ਜਾਣਦੇ ਹਨ, ਪਰ ਸ਼ਰਮਾ ਜੀ ਦੇ ਘਰੋਂ ਆਦਿਕੇਸ਼ਵ ਤੋਂ ਕੇਦਾਰੇਸ਼ਵਰ ਤੱਕ ਫ਼ੈਲੇ ਘਾਟਾਂ ਅਤੇ ਉਹਨਾਂ ਦੇ ਕੰਢਿਆਂ ਉੱਤੇ ਖੜ੍ਹੇ ਸ਼ਾਨਦਾਰ ਮਕਾਨਾਂ, ਮੰਦਰਾਂ, ਸ੍ਰੇਸ਼ਠੀਆਂ ਦੇ ਭਵਨਾਂ ਦਾ ਸਮੂਹਿਕ ਦ੍ਰਿਸ਼ ਅਤੇ ਉਹਨਾਂ ਦੀਆਂ ਸਿਖਰਾਂ ਉੱਤੇ ਲਹਿਰਾਉਂਦੇ ਕੇਸਰੀ ਧ੍ਵਜ ਏਨੇ ਮਨਮੋਹਕ ਹਨ ਕਿ ਕਾਸ਼ੀਪੁਰੀ ਇਕ ਮੋਹ-ਨਗਰੀ ਦਾ ਰੂਪ ਧਾਰ ਰਹੀ ਹੈ। ਇਹਨੂੰ ਰਿਸ਼ੀਆ ਨੇ ਵੱਸ ਵਿਚ ਕਰ ਲੈਣ ਵਾਲੀ ਭੂਮੀ ਆਖ ਕੇ ਪ੍ਰਨਾਮ ਕੀਤਾ ਹੈ। ਇਥੇ ਆਉਣ ਵਾਲਾ ਕੋਈ ਵੀ ਹੋਵੇ, ਬ੍ਰਾਹਮਣ, ਕਸ਼ੱਤਰੀ, ਵੈਸ਼, ਸ਼ੂਦਰ,

ਬੇਰੜਾ, ਜੋ ਵੀ ਇਸ ਪੁਰੀ ਵਿਚ ਆਉਂਦਾ ਹੈ, ਉਹ ਪੈਰ ਤੋੜ ਕੇ ਇਥੇ ਹੀ ਬੈਠ ਜਾਂਦਾ ਹੈ। ਸ਼ਿਵਲਿੰਗ ਉੱਤੇ ਇਕ ਫੁੱਲ ਚੜ੍ਹਾਉਣ ਨਾਲ ਜਿਥੇ ਹਜ਼ਾਰਾਂ ਯੱਗਾਂ ਦਾ ਫਲ ਸਹਿਜੇ ਹੀ ਪ੍ਰਾਪਤ ਹੋ ਜਾਂਦਾ ਹੈ, ਉਸ ਕਾਸ਼ੀ ਨੂੰ ਕੋਈ ਕਿਵੇਂ ਛੱਡ ਸਕਦਾ ਹੈ।"

"ਕੌਣ ਹੈ ?" ਸ਼ਰਮਾ ਜੀ ਨੇ ਪੁੱਛਿਆ।

"ਆਰੀਆ, ਮੈਂ ਹਾਂ ਬੰਧੂਜੀਵ", ਮਿਸ਼ਰ ਜੀ ਦੇ ਨਾਲ ਬੰਧੂਜੀਵ ਨੇ ਸ਼ਰਮਾ ਜੀ ਦੇ ਬਾਹਰਲੇ ਕਮਰੇ ਵਿਚ ਪ੍ਰਵੇਸ਼ ਕੀਤਾ।

"ਆਓ ਆਰੀਆ ਬੰਧੂਜੀਵ। ਮੈਂ ਤੁਹਾਡੇ ਨਾਲ ਆਏ ਪ੍ਰਤਿਭਾ-ਪੁੱਤਰ ਨੂੰ ਨਹੀਂ ਪਛਾਣਿਆ।"

"ਤੁਸੀਂ ਤਾਂ ਸਗੋਂ ਠੀਕ ਪਛਾਣਿਆ ਹੈ ਆਰੀਆ। ਇਹ ਹਨ ਚੰਦੇਲ ਸਭਾ-ਭਵਨ ਦੇ ਪੂਜਣਯੋਗ ਪੰਡਿਤ ਕ੍ਰਿਸਨ ਮਿਸ਼ਰ।"

"ਪਧਾਰੋ ਆਰੀਆ", ਸ਼ਰਮਾ ਜੀ ਬੋਲੇ। "ਬੇਟੀ, ਬੇਟੀ।"

"ਆਈ ਬਾਬਾ", ਇਕ ਬਾਰਾਂ-ਤੇਰਾਂ ਸਾਲਾਂ ਦੀ ਕੰਨਿਆ ਨੇ ਬਾਹਰਲੇ ਕਮਰੇ ਵਿਚ ਪ੍ਰਵੇਸ਼ ਕੀਤਾ।

"ਬੇਟੀ ਮਧੂ, ਇਹ ਹਨ ਤੇਰ ਜਾਣੇ-ਪਛਾਣੇ ਆਰੀਆ ਬੰਧੂਜੀਵ ਅਤੇ ਸਾਹਮਣੇ ਹਨ ਚੰਦੇਲ-ਨਰੇਸ਼ ਦੇ ਸਾਮੰਤ ਗੋਪਾਲ ਭੱਟ ਦੇ ਬਾਲ-ਮਿੱਤਰ ਸ਼੍ਰੀ ਕ੍ਰਿਸ਼ਨ ਮਿਸ਼ਰ।"

"ਆਰੀਆ !" ਕ੍ਰਿਸ਼ਨ ਮਿਸ਼ਰ ਦੰਗ ਹੋ ਕੇ ਬੋਲੇ, "ਮੈਂ ਤੁਹਾਨੂੰ ਪਛਾਣ ਨਹੀਂ ਸਕਿਆ। ਬੰਧੂਜੀਵ ਦੀ ਗੱਲ ਵਿਚ ਤਰੁਟੀ ਸੀ। ਮੇਰੇ ਬਾਰੇ ਇਹ ਬਹੁਤਾ ਕੁਛ ਨਹੀਂ ਜਾਣਦੇ। ਤੁਸੀਂ ਜਿਸ ਢੰਗ ਨਾਲ ਸੈਨਾਪਤੀ ਗੋਪਾਲ ਨਾਲ ਮੈਨੂੰ ਜੋੜਿਆ ਹੈ, ਕੀ ਉਹ ਲੌਕਿਕ ਸੂਤਰ ਨਾਲ ਸੰਭਵ ਹੋਇਆ ਜਾਂ ਇਹਦੇ ਪਿੱਛੇ ਕੋਈ ਅਲੌਕਿਕ ਸ਼ਕਤੀ ਹੈ ?"

"ਆਰੀਆ ਮਿਸ਼ਰ", ਰਤਨੇਸ਼ ਸ਼ਰਮਾ ਨੇ ਕਿਹਾ, "ਲੌਕਿਕ-ਅਲੌਕਿਕ, ਇਹ ਸਭ ਸਾਡੀ ਬੁੱਧੀ ਦੀ ਸੀਮਾ ਅਤੇ ਖੇਤਰ ਨੂੰ ਦੱਸਣ ਵਾਲੇ ਸ਼ਬਦ-ਮਾਤਰ ਹਨ। ਸਭ ਵਾਕ-ਸ਼ਕਤੀ ਨਾਲ ਸੰਬੰਧਿਤ, ਉਸੇ ਨਾਲ ਬੱਝੇ ਹੋਏ, ਉਸੇ ਨਾਲ ਅਨੁਸ਼ਾਸਿਤ। ਇਹਤੋਂ ਵੱਖ ਹੋ ਕੇ ਅਸੀਂ ਤੁਹਾਡੇ ਅਤੇ ਤੁਸੀਂ ਸਾਡੇ ਅੰਤਹਿਕਰਨ ਦੀ ਗਹਿਰਾਈ ਵਿਚ ਉਤਰਦੇ ਜਾਈਏ ਤਾਂ ਤੁਹਾਨੂੰ ਲੱਗੇਗਾ ਕਿ ਡੁਬਕੀ ਜਿੰਨੀ ਡੂੰਘੀ ਹੁੰਦੀ ਹੈ, ਅੰਤਰ ਓਨਾ ਹੀ ਘਟਦਾ ਜਾਂਦਾ ਹੈ। ਇਹ ਪ੍ਰਕਿਰਿਆ ਕੇਵਲ ਦੋ ਵਿਅਕਤੀਆਂ ਤੱਕ ਹੀ ਸੀਮਤ ਨਹੀਂ ਰਹਿੰਦੀ। ਜੇ ਅਸੀਂ ਆਪਣੇ ਜਾਣੇ-ਪਛਾਣੇ ਲੋਕਾਂ ਨਾਲ ਇਸ ਸੂਤਰ ਵਿਚ ਬੱਝੇ ਹੋਈਏ ਤਾਂ ਉਹ ਸਭ ਵੀ ਸਾਡੇ ਪ੍ਰਭਾਵ-ਖੇਤਰ ਨਾਲ ਜੁੜ ਜਾਂਦੇ ਹਨ। ਮੈਨੂੰ ਤੁਹਾਡੇ ਅੰਤਹਿਕਰਨ ਨਾਲ ਜੁੜੇ ਸੈਨਾਪਤੀ ਗੋਪਾਲ ਨੂੰ ਕੇਂਦਰ ਬਣਾਉਣ ਵਿਚ ਕੋਈ ਦੇਰ ਨਹੀਂ ਲੱਗੀ। ਹਾਂ, ਤੁਸੀਂ ਗੋਪਾਲ ਦੇ ਅਜਿਹੇ ਕਾਰਜਾਂ ਬਾਰੇ ਜਾਣਨਾ ਚਾਹੋਗੇ ਜੋ ਤੁਹਾਡੀ ਅੰਤਰ-ਚੇਤਨਾ ਨਾਲ ਜੁੜੇ ਹੋਏ ਨਹੀਂ ਹਨ ਤਾਂ ਮੈਨੂੰ ਦੱਸਣ ਵਿਚ ਕਠਿਨਾਈ ਹੋਵੇਗੀ।"

"ਅਰਥਾਤ ਇਹ ਇਕ ਕਿਸਮ ਦੀ ਮਨੋ-ਵਿਸ਼ਲੇਸ਼ਣ ਪ੍ਰਕਿਰਿਆ ਹੈ ?" ਕ੍ਰਿਸ਼ਨ ਮਿਸ਼ਰ ਬੋਲੇ।

"ਤੁਸੀਂ ਅਜਿਹਾ ਵੀ ਕਹਿ ਸਕਦੇ ਹੋ", ਰਤਨੇਸ਼ ਸ਼ਰਮਾ ਮੁਸਕਰਾਏ। "ਇਹ ਆਰੰਭਕ

ਪੁਲਾਂਘ ਹੈ ਆਰੀਆ। ਤੁਸੀਂ ਤਾਂ ਰਚਨਾਕਾਰ ਹੋ, ਕਵੀ ਹੋ, ਬੁੱਧੀਮਾਨ ਹੋ। ਤੁਸੀਂ ਅਭਿਆਸ ਤੋਂ ਬਿਨਾਂ ਪ੍ਰਕਿਰਤੀ ਵੱਲੋਂ ਪ੍ਰਾਪਤ ਚੇਤਨਾ ਦੇ ਸਹਾਰੇ ਇਹ ਸਭ ਇਸ ਲਈ ਕਰਦੇ ਆ ਰਹੇ ਹੋ, ਕਿਉਂਕਿ ਰਚਨਾਕਾਰ ਇਕ ਵਿਸ਼ਾਲ ਚੇਤਨਾ-ਖੇਤਰ ਨਾਲ ਜੁੜਨ ਜਾ ਜੋੜਨ ਦੀ ਸ਼ਕਤੀ ਨਾਲ ਵਰੋਸਾਇਆ ਹੋਇਆ ਹੁੰਦਾ ਹੈ। ਉਸ ਸ਼ਕਤੀ ਨੂੰ ਜਿਵੇਂ-ਜਿਵੇਂ ਡੂੰਘੀ ਤੋਂ ਡੂੰਘੀ ਅਤੇ ਤਲ-ਸਪਰਸ਼ੀ ਬਣਾਓਗੇ, ਤਿਉਂ-ਤਿਉਂ ਹੀ ਉਹ ਵਿਆਪਕ ਅਤੇ ਵਿਸ਼ਾਲ ਨੂੰ ਆਪਣੇ ਅੰਦਰ ਦੇ ਪ੍ਰਭਾਵ-ਖੇਤਰ ਨਾਲ ਜੋੜਦੀ ਜਾਵੇਗੀ ਅਤੇ ਇਕ ਦਿਨ ਤੁਹਾਨੂੰ ਅਜਿਹਾ ਲੱਗੇਗਾ ਕਿ ਤੁਸੀਂ ਉਥੇ ਹੋ ਜਿਥੇ ਕੁਝ ਨਹੀਂ ਹੈ, ਭਾਵ ਸੀਮਾ-ਮੁਕਤ ਡੂੰਘਾਈ ਜਾਂ ਸੀਮਾ-ਮੁਕਤ ਵਿਸਤਾਰ।"

ਮਧੂ ਦੋ ਕਟੋਰਿਆਂ ਵਿਚ ਪਾਣੀ ਲੈ ਆਈ।

ਕ੍ਰਿਸਨ ਮਿਸ਼ਰ ਨੇ ਇਕ ਕਟੋਰਾ ਚੁਕਿਆ ਹੀ ਸੀ ਕਿ ਮਧੂ ਬੋਲੀ, "ਆਰੀਆ ਮਿਸ਼ਰ, ਇਹ ਮਿਸਰੀ ਦੀ ਡਲੀ ਤਾਂ ਮੂੰਹ ਵਿਚ ਪਾ ਲਵੋ ਤਾਂ ਜੋ ਜਲ ਮਿੱਠਾ ਲਗੇ।"

ਕ੍ਰਿਸ਼ਨ ਮਿਸ਼ਰ ਮੁਸਕਰਾਏ, "ਮਧੂ ਬੇਟੀ, ਮਿਸਰੀ ਦੀ ਇਕ ਡਲੀ ਤਾਂ ਮੇਰੇ ਬਜ਼ੁਰਗ ਸ਼ਰਮਾ ਜੀ ਨੇ ਦੇ ਦਿੱਤੀ ਹੈ ਅਤੇ ਦੂਜੀ ਡਲੀ ਤੇਰਾ ਨਾਂ ਸੁਣ ਕੇ ਹੀ ਮਿਲ ਗਈ ਸੀ।"

"ਇਹ ਮੇਰੀ ਭਾਣਜੀ ਹੈ। ਮੇਰੇ ਲਈ ਕੁਦਰਤ ਦੀ ਭੇਜੀ ਹੋਈ ਸਚਿਵ, ਸਹਾਇਕਾ ਅਤੇ ਸ਼ਕਤੀ ਹੈ", ਭੁਵਨ ਸ਼ਰਮਾ ਹੱਸੇ। "ਤੁਸੀਂ ਅਜੇ ਤਾਂ ਕੁਝ ਦਿਨ ਕਾਸ਼ੀ ਵਿਚ ਰਹੋਗੇ ਨਾ ?"

"ਹਾਂ ਆਰੀਆ, ਅਜੇ ਤਾਂ ਇਥੇ ਹੀ ਹਾਂ। ਮੇਰਾ ਇਸ ਬ੍ਰਹਮਪੁਰੀ ਨਾਲ ਪੁਰਾਣਾ ਲਗਾਓ ਰਿਹਾ ਹੈ। ਮੈਂ ਇਥੇ ਹੀ ਸਿੱਖਿਆ ਪ੍ਰਾਪਤ ਕੀਤੀ ਹੈ। ਇਥੇ ਹੀ ਆਪਣੀ ਚੜ੍ਹਦੀ ਜਵਾਨੀ ਬਿਤਾਈ ਹੈ। ਜਵਾਨੀ ਦਾ ਵੀ ਵੱਡਾ ਹਿੱਸਾ ਇਥੇ ਹੀ ਬੀਤਿਆ। ਹੁਣ ਲਗਦਾ ਹੈ ਜਾਂ ਕਹਿ ਲਵੋ ਕਿ ਹੁਣ ਚਾਹੁੰਦਾ ਹਾਂ ਕਿ ਜੀਵਨ ਦੇ ਬਾਕੀ ਸਾਲ ਵੀ ਇਥੇ ਹੀ ਬੀਤ ਜਾਣ। ਸ਼ਿਵ ਦੇ ਚਰਨਾਂ ਤੋਂ ਦੂਰ ਜਾ ਕੇ ਕਰਾਂਗਾ ਵੀ ਕੀ ?"

"ਜੇ ਉਦੇਸ਼ ਦ੍ਰਿੜ੍ਹ ਹੋਵੇ ਤਾਂ ਪੰਧ ਵੀ ਸੀਮਾ ਲਗਦਾ ਹੈ", ਸ਼ਰਮਾ ਬੋਲੇ। "ਮੇਰੇ ਮਿੱਤਰ ਬੰਧੂਜੀਵ ਨੂੰ ਦੇਖੋ। ਇਹ ਮੇਰੇ ਕੋਲ ਅਜਿਹੀ ਹਾਲਤ ਵਿਚ ਆਏ ਜਦੋਂ ਇਹਨਾਂ ਨੂੰ ਆਤਮ-ਹੱਤਿਆ ਤੋਂ ਬਿਨਾਂ ਕੋਈ ਰਾਹ ਸੁਝਦਾ ਹੀ ਨਹੀਂ ਸੀ। ਮੈਂ ਕਿਹਾ, ਬਾਹਰ ਕਿਉਂ ਭਟਕ ਰਹੇ ਹੋ ਭਾਈ, ਜੇ ਤੁਹਾਨੂੰ ਆਪਣੀ ਅੰਤਰ-ਆਤਮਾ ਹਨੇਰੇ ਵਿਚ ਡੁੱਬੀ ਪ੍ਰਤੀਤ ਹੁੰਦੀ ਹੈ ਤਾ ਉਸ ਹਨੇਰੇ ਨਾਲ ਲੜੋ, ਉਹਨੂੰ ਹੂੰਝ ਕੇ ਇਕ ਪਾਸੇ ਕਰ ਦਿਓ। ਤੇਰੇ ਕਾਰਜ ਲਈ ਜਵਾਬਦੇਹ ਕੋਈ ਹੋਰ ਨਹੀਂ ਬਣੇਗਾ। ਨਾ ਕੋਈ ਦੇਵੀ-ਦੇਵਤਾ, ਨਾ ਉਹਨਾਂ ਦੇ ਮੰਦਰਾਂ ਦੇ ਕਲਸ ਵਾਂਗ ਲੱਗਣ ਵਾਲਾ ਈਸ਼ਵਰ ਅਤੇ ਨਾ ਹੀ ਇਹ ਸਮਾਜ। ਇਹਨਾਂ ਨੂੰ ਖ਼ੁਸ਼ ਕਰਨ ਲਈ ਆਪਣੀ ਅੰਤਰ-ਚੇਤਨਾ ਨੂੰ ਕਸ਼ਟ ਵਿਚ ਨਾ ਪਾ। ਈਸ਼ਵਰ ਇਕ ਬਹਾਨਾ ਹੈ, ਵਿਅਕਤੀ ਨੂੰ ਭਰਮ ਜਾਂ ਛਲਾਵੇ ਵਿਚ ਪਾਉਣ ਵਾਲਾ ਸੋਨ-ਮਿਰਗ ਹੈ। ਉਹਦੇ ਲਈ ਬੇਅਰਥ ਪ੍ਰੇਸ਼ਾਨ ਨਾ ਹੋ।"

"ਆਰੀਆ", ਕ੍ਰਿਸ਼ਨ ਮਿਸ਼ਰ ਬੋਲੇ, "ਤੁਸੀਂ ਈਸ਼ਵਰ ਦੇ ਵਿਸ਼ਵਾਸੀ ਨਹੀਂ ਹੋ ? ਤੁਸੀਂ ਆਸਤਿਕ ਨਹੀਂ ਹੋ ?"

ਰਤਨੇਸ਼ ਸ਼ਰਮਾ ਮੁਸਕਰਾਏ, "ਮੈਂ ਆਸਤਿਕ ਤਾਂ ਹਾਂ, ਕਿਉਂਕਿ ਮੇਰੀ ਇਕ ਹੋਂਦ ਹੈ, ਜਿਸਨੂੰ ਮੈਂ ਗਹਿਰਾਈ ਨਾਲ ਅਨੁਭਵ ਕਰਦਾ ਹਾਂ। ਪਰ ਮੈਂ ਈਸ਼ਵਰ ਵਿਚ ਵਿਸ਼ਵਾਸ ਨਹੀਂ ਕਰਦਾ, ਕਿਉਂਕਿ ਉਹਦੀ ਕੋਈ ਹੋਂਦ ਨਹੀਂ ਹੈ। ਤੁਸੀਂ ਇਹੋ ਹੀ ਉਦਾਹਰਨ ਲਵੋ ਮਿਸ਼ਰ ਜੀ ਕਿ ਕੀ ਇਹ ਸੱਚ ਨਹੀਂ ਹੈ ਕਿ ਜੀਵਨ ਦੇ ਦੁਪਹਿਰੇ ਤੱਕ ਪੁਜਦਿਆਂ ਤੁਸੀਂ ਸੈਂਕੜੇ ਕੋਹਾਂ ਦੀ ਯਾਤਰਾ ਕੀਤੀ ਹੋਵੇਗੀ। ਬਾਹਰਲੀ ਅਤੇ ਅੰਦਰਲੀ, ਦੋਵਾਂ ਕਿਸਮਾਂ ਦੀ । ਇਹਨਾਂ ਲੰਮੀਆਂ ਯਾਤਰਾਵਾਂ ਸਮੇਂ ਕੀ ਤੁਸੀਂ ਕਦੀ ਈਸ਼ਵਰ ਨੂੰ ਦੇਖਿਆ ? ਕੀ ਇਕ ਬੇਲੋੜੀ ਕਲਪਨਾ ਤੋਂ ਬਿਨਾਂ ਇਸ ਬਾਹਰਲੀ ਸੱਤਾ ਨੇ ਕਦੀ ਵੀ ਤੁਹਾਨੂੰ ਸਪਰਸ਼ ਕੀਤਾ, ਛੂਹਿਆ, ਆਭਾਸ ਕਰਵਾਇਆ ? ਕੁਛ ਵੀ, ਇਸ ਨਾਲ ਸੰਬੰਧਿਤ ਭੋਰਾ-ਭਰ ਵੀ ਤੁਹਾਨੂੰ ਪ੍ਰਤੱਖ ਲਗਿਆ ?"

"ਇਸ ਤੁੱਛ ਕ੍ਰਿਸ਼ਨ ਮਿਸ਼ਰ ਨੇ ਕਦੀ ਵੀ ਈਸ਼ਵਰ ਨੂੰ ਨਹੀਂ ਜਾਣਿਆ, ਉਹਦੀ ਸੱਤਾ ਦਾ ਅਨੁਭਵ ਨਹੀਂ ਕੀਤਾ, ਕੀ ਇਸ ਕਰਕੇ ਈਸ਼ਵਰ ਦੀ ਹੋਂਦ ਸਮਾਪਤ ਹੋ ਜਾਂਦੀ ਹੈ, ਆਰੀਆ ?"

"ਤੁਸੀਂ ਆਪਣੇ ਆਪ ਨੂੰ ਤੁੱਛ ਇਸ ਲਈ ਮੰਨਦੇ ਹੋ, ਮਿਸ਼ਰ ਜੀ, ਕਿ ਤੁਸੀਂ ਆਪਣੀ ਹੈਸੀਅਤ ਦੇ ਦ੍ਰਿਸ਼ਟਾ ਦੇ ਰੂਪ ਵਿਚ ਇਕ ਅਨਹੋਂਦ ਨੂੰ ਹੋਂਦ ਮੰਨਿਆ ਹੈ। ਬੇਲੋੜੇ, ਪਰ ਸ਼ਰਧਾ ਦੇ ਫੁੱਲ ਚੜ੍ਹਾਏ ਹਨ। ਦੁੱਖ ਦੇ ਦਿਨਾਂ ਵਿਚ ਉਹਦੀ ਸ਼ਰਨ ਵਿਚ ਜਾ ਕੇ ਮੱਥਾ ਰਗੜਨ ਦੀ ਲੋੜ ਅਨੁਭਵ ਕੀਤੀ ਹੈ, ਸੁਖ ਨੂੰ ਉਹਦੀ ਕਿਰਪਾ ਸਮਝ ਕੇ ਕ੍ਰਿਤੱਗਤਾ ਪ੍ਰਗਟ ਕਰਨ ਲਈ ਸ਼ਰਧਾ-ਪੁਸ਼ਪ ਭੇਟ ਕੀਤੇ ਹਨ। ਕੀ ਇਸ ਨਾਲ ਇਹ ਸਿੱਧ ਹੁੰਦਾ ਹੈ ਕਿ ਕੋਈ ਈਸ਼ਵਰ ਹੈ ?"

"ਤੁਹਾਡੇ ਕਥਨ ਵਿਚ ਤਰਕ ਹੈ, ਆਰੀਆ। ਉਹਨੂੰ ਭਰਮ ਕਹਿਣਾ ਤਾ ਨਾਸਮਝੀ ਹੋਵੇਗੀ, ਪਰ ਇਸ ਤਰ੍ਹਾਂ ਉਹਦਾ ਖੰਡਨ ਕਰਨ ਨਾਲ ਕੀ ਅਸੀਂ ਹੋਰ ਹੀਣੇ ਨਹੀਂ ਹੋ ਜਾਦੇ ?"

"ਨਹੀਂ ਆਰੀਆ, ਤੁਸੀਂ ਹੀਣੇ ਨਹੀਂ ਹੋਵੋਗੇ। ਤੁਹਾਨੂੰ ਲੱਗ ਰਿਹਾ ਹੈ ਕਿ ਰੋਣ ਲਈ ਕੋਈ ਸਹਾਰਾ ਚਾਹੀਦਾ ਹੈ, ਫੜਨ ਲਈ ਕੋਈ ਸੋਟੀ ਚਾਹੀਦੀ ਹੈ, ਚੱਕਣ ਲਈ ਕੋਈ ਸਾਥੀ ਚਾਹੀਦਾ ਹੈ, ਸਿਰਜਨਾ ਲਈ ਕੋਈ ਟੇਕ ਚਾਹੀਦੀ ਹੈ, ਅਰਪਣ ਲਈ ਕੋਈ ਪ੍ਰਾਪਤੀ ਚਾਹੀਦੀ ਹੈ। ਤੇ ਤੁਹਾਨੂੰ ਚੰਗਾ ਲਗਦਾ ਹੈ ਕਿ ਈਸ਼ਵਰ ਕਹਿਣ ਨਾਲ ਇਹ ਸਾਰੀ ਸੱਖਣਤਾ ਭਰ ਜਾਦੀ ਹੈ। ਇਸ ਲਈ ਤੁਸੀਂ ਆਪਣੇ ਆਪ ਨੂੰ ਭਰੇ ਹੋਏ ਸਮਝਦੇ ਹੋ, ਸਾਰਥਕ ਲਗਦੇ ਹੋ।"

"ਕੁਝ ਅਜਿਹਾ ਵੀ ਤਾਂ ਚਾਹੀਦਾ ਹੈ ਸ਼ਰਮਾ ਜੀ, ਜੋ ਸਾਡੀ ਅਪੂਰਨਤਾ ਨੂੰ ਭਰ ਸਕੇ, ਜਿਸਨੂੰ ਟੀਚਾ ਮੰਨ ਕੇ ਸ੍ਰਿਸ਼ਟੀ ਦੇ ਆਰੰਭ ਤੋਂ ਲੈ ਕੇ ਅੱਜ ਤੱਕ ਮਨੁੱਖ ਔਖੇ ਤੋਂ ਔਖੇ ਨੂੰ ਸੰਭਵ ਬਣਾਉਣ ਵਾਲਾ, ਆਪਣੀ ਸੀਮਾ ਨੂੰ ਪਾਰ ਕਰਨ ਵਾਲਾ, ਆਪਣੇ ਸੰਘਰਸ਼ ਵਿਚ ਵਿਜਈ ਹੋਣ ਵਾਲਾ, ਆਪਣੀਆਂ ਤਰੁਟੀਆਂ ਨੂੰ ਦੂਰ ਕਰਨ ਵਾਲਾ ਬਣ ਸਕਿਆ ਹੈ, ਉਹਦਾ ਸਥਾਨ ਕੌਣ ਲਵੇਗਾ ?"

"ਸ਼ੂੰਨ ਦਾ ਸਥਾਨ ਸ਼ੂੰਨ ਹੀ ਲੈਂਦੀ ਹੈ, ਆਰੀਆ। ਉਹੋ ਲੈ ਰਹੀ ਹੈ", ਰਤਨੇਸ਼ ਦੀਆਂ ਅੱਖਾਂ ਦੀ ਚਮਕ ਵਿਚ ਕ੍ਰਿਸ਼ਨ ਮਿਸ਼ਰ ਨੇ ਦੇਖਿਆ ਕਿ ਆਪਣੇ ਉੱਤੇ, ਕੇਵਲ ਆਪਣੇ ਉੱਤੇ

ਵਿਸ਼ਵਾਸ ਕਰਨ ਵਾਲੇ ਚਿਹਰੇ ਦੀ ਵੀ ਇਕ ਆਪਣੀ ਹੀ ਆਭਾ ਹੁੰਦੀ ਹੈ।

"ਤੁਹਾਡੀ ਅਪਾਰ ਕਿਰਪਾ ਲਈ ਕ੍ਰਿਤੱਗ ਹਾਂ, ਆਰੀਆ, ਕਿ ਤੁਸੀਂ ਸ਼੍ਰੀਕ੍ਰਿਸ਼ਨ ਮਿਸ਼ਰ ਨੂੰ ਸੋਚਣ-ਵਿਚਾਰਨ ਦਾ ਇਕ ਨਵਾਂ ਦ੍ਰਿਸ਼ਟੀਕੋਣ ਦਿੱਤਾ।"

"ਦ੍ਰਿਸ਼ਟੀਕੋਣ ਤਾਂ ਤੁਹਾਡੇ ਕੋਲ ਅਨੇਕ ਹਨ ਮਿਸ਼ਰ ਜੀ। ਇਸ ਕੁਟੀਆ ਵਿਚ ਪਧਾਰ ਕੇ ਤੁਸੀਂ ਵਾਰਾਨਸੀ ਨੂੰ ਦੇਖ ਕੇ ਕਿਹਾ ਸੀ ਕਿ ਸ਼ਰਮਾ ਜੀ ਦੇ ਘਰੋਂ ਦੇਖਣ ਨਾਲ ਇਉਂ ਲਗਦਾ ਹੈ ਕਿ ਮੈਂ ਕਾਸ਼ੀ ਨੂੰ ਨਵੇਂ ਕੋਣ ਤੋਂ ਦੇਖ ਰਿਹਾ ਹਾਂ। ਕਿਹਾ ਸੀ ਨਾ ਆਰੀਆ ? ਤੁਸੀਂ ਪ੍ਰਤਿਭਾ-ਪੁੱਤਰ ਹੋ। ਤੁਹਾਡੇ ਅੰਤਹਿਕਰਨ ਦੀ ਸ਼ਕਤੀ, ਜਿਸਨੂੰ ਮੈਂ ਅੰਤਹਿਕਰਨ ਨਾਲ ਜੁੜਨਾ ਕਿਹਾ ਸੀ, ਵੀ ਇਕ ਕੋਣ ਹੈ। ਤੁਸੀਂ ਆਪ ਇਹਦੀ ਥਾਹ ਲਾਓ ਅਤੇ ਉਥੋਂ ਪ੍ਰਾਪਤ ਮੋਤੀ, ਮੂੰਗਾ, ਸਿੱਪੀ, ਰਤਨ ਸਾਨੂੰ ਵੀ ਦਿਖਾਓ। ਇਸੇ ਰੀਝ ਨਾਲ ਮੈਂ ਤੁਹਾਨੂੰ ਵਿਦਾ ਕਰਦਾ ਹਾਂ।"

"ਤੂੰ ਠੀਕ ਕਹਿੰਦਾ ਸੀ ਬੰਧੂ, ਅਸੀਂ ਸ਼ਰਮਾ ਜੀ ਦੇ ਮੱਤ ਨੂੰ ਮੰਨੀਏ ਜਾਂ ਨਾ ਮੰਨੀਏ, ਪਰ ਇਸ ਵਿਅਕਤੀ ਕੋਲ ਬੈਠਣ ਨਾਲ ਬਿਨਾਂ-ਸ਼ੱਕ ਗੰਗਾ-ਅਸ਼ਨਾਨ ਵਰਗਾ ਸੁਖ ਮਿਲਦਾ ਹੈ। ਅੱਛਾ ਬੰਧੂ।"

"ਪ੍ਰਨਾਮ ਆਰੀਆ !" ਬੰਧੂਜੀਵ ਨੇ ਕਿਹਾ ਅਤੇ ਉਹ ਪੰਚਗੰਗਾ ਵੱਲ ਤੁਰ ਪਿਆ।

## 22

## ਸੂਰ ਕੂੜਾ ਫਰੋਲਦਾ ਹੈ।

ਮੰਦਾਕਿਨੀ ਨਦੀ ਦੇ ਦੱਖਣੀ ਪਾਸੇ ਉੱਤੇ ਸਥਿਤ ਗੁਵਾਲਪੱਲੀ ਦੇ ਪ੍ਰਵੇਸ਼-ਦੁਆਰ ਦੇ ਸਾਹਮਣੇ ਅਨੇਕ ਨੌਜਵਾਨ ਅਤੇ ਮੁਟਿਆਰਾਂ ਪਤਾ ਨਹੀਂ ਕਦੋਂ ਤੋਂ ਇਕੱਠੇ ਹੋਏ ਗੋਹੇ ਅਤੇ ਕੂੜੇ ਨੂੰ ਫੌਹੜਿਆਂ ਅਤੇ ਕਹੀਆਂ ਨਾਲ ਟੋਕਰਿਆਂ ਵਿਚ ਭਰ-ਭਰ ਕੇ ਕੁਛ ਦੂਰ ਸੁੱਟ ਰਹੇ ਸਨ। ਸ਼ਿਆਮੂ, ਗੋਵਰਧਨ, ਮਣੀ ਭੱਦਰ ਅਤੇ ਹੋਰ ਨੌਜਵਾਨ ਸੈਨਾਪਤੀ ਪਾਰਸ ਦੇਵ ਦੀ ਆਗਿਆ ਨਾਲ ਇਸ ਕਾਰਜ ਵਿਚ ਤਨੋਂ-ਮਨੋਂ ਲੱਗੇ ਹੋਏ ਸਨ। ਰਾਹ ਦੇ ਵਿਚਕਾਰ ਇਹ ਦੁਰਗੰਧ ਨਾਲ ਭਰਿਆ ਹੋਇਆ ਕੂੜਾ ਟੋਏ ਵਿਚ ਕੱਛੂ ਦੀ ਪਿੱਠ ਵਾਂਗ ਲੱਗ ਰਿਹਾ ਸੀ। ਇਸ ਰਾਹੋਂ ਆਉਣ-ਜਾਣ ਵਾਲੇ ਪਸ਼ੂ, ਗਾਈਆਂ, ਬਲਦ, ਵੱਛੇ, ਆਦਿ ਇਹਨੂੰ ਹੋਰ ਵੀ ਗੰਦਾ ਕਰ ਦਿੰਦੇ ਸਨ। ਮੱਝਾਂ ਗੰਧਲੇ ਪਾਣੀ ਵਿਚ ਕਲੋਲਾਂ ਕਰਦੀਆਂ। ਇਕ ਪਾਸੇ ਸੂਰ ਕੂੜੇ ਨੂੰ ਬੂਥੀ ਨਾਲ ਉਲਟ-ਪਲਟ ਕੇ ਪੁਰਾਤੱਤਵ-ਗਿਆਤਿਆ ਵਾਂਗ ਵੱਖ-ਵੱਖ ਤਹਿਆ ਦੀ ਪ੍ਰਾਚੀਨਤਾ ਦਾ ਸਬੂਤ ਲਭਦੇ ਤਾਂ ਦੂਜੇ ਪਾਸੇ ਘਰਾਂ ਦੇ ਅੰਦਰੋਂ ਸੁੱਟੀ ਹੋਈ ਜੂਠ ਉੱਤੇ ਕਾਂ ਅਤੇ ਕੁੱਤੇ ਖੋਹਾ-ਖਾਹੀ ਦੀ ਖੇਡ ਖੇਡਦੇ।

"ਅੱਜ ਤਾਂ ਲਗਦਾ ਹੈ, ਭੋਲੇਨਾਥ ਦੀ ਦ੍ਰਿਸ਼ਟੀ ਸਾਡੀ ਪੱਲੀ ਉਤੇ ਅਸ਼ੀਰਵਾਦ ਦੀ ਬਰਖਾ ਕਰ ਰਹੀ ਹੈ", ਬਿਰਜੂ ਜਦੁਵੰਸ਼ੀ ਆਪਣੇ ਅੰਨਦਾਤਾ ਦੇ ਭਵਨ ਵੱਲ ਜਾਂਦੇ ਹੋਏ ਦੱਖਣ-ਪੱਟੀ ਦੇ ਨੌਜਵਾਨਾਂ ਨੂੰ ਹਲਾਸ਼ੇਰੀ ਦੇਣ ਲਈ ਖੜ੍ਹੇ ਹੋ ਗਏ। "ਕਿਉ ਬਈ ਰਾਮ ਭੱਦਰ ? ਬਹੁਤ ਸਮਾਂ ਲਾ ਦਿੱਤਾ, ਵਤਸ। ਇਹ ਕੂੜਾ-ਕਬਾੜ ਦਲਿੱਦਰ ਦਾ ਚਿੰਨ੍ਹ ਹੈ, ਭਾਈ।"

"ਠੀਕ ਕਹਿ ਰਹੇ ਹੋ, ਚਾਚੂ", ਰਾਮ ਭੱਦਰ ਬੋਲਿਆ। "ਅੱਜ ਸੈਨਾਪਤੀ ਦੀ ਆਗਿਆ ਹੋਈ ਕਿ ਇਹਨੂੰ ਬਿਲਕੁਲ ਸਾਫ਼ ਕਰ ਦਿਓ। ਕੱਲ੍ਹ ਸਾਡੇ ਯੁਵਰਾਜ ਗੋਵਿੰਦ ਚੰਦਰ ਦੇਵ ਪਧਾਰ ਰਹੇ ਹਨ, ਚਾਚੂ। ਉਹਨਾਂ ਦੇ ਸਵਾਗਤ ਲਈ ਅਸੀਂ ਜੋ ਕੁਛ ਵੀ ਕਰ ਸਕਦੇ ਹਾਂ, ਕਰ ਰਹੇ ਹਾਂ। ਗ਼ਰੀਬ ਤਾਂ ਹਾਂ ਹੀ ਅਸੀਂ ਲੋਕ। ਕਿਸੇ ਤਰ੍ਹਾਂ ਦੁੱਧ-ਦਹੀਂ ਵੇਚ ਕੇ ਗੁਜ਼ਾਰਾ ਕਰਦੇ ਹਾਂ।"

"ਇਹ ਸੈਨਾਪਤੀ ਕੌਣ ਹੈ, ਰਾਮ ਭੱਦਰ ?"

"ਸਾਡੇ, ਨੌਜਵਾਨਾਂ ਦੇ ਰਾਜਾ ਗੋਵਿੰਦ ਚੰਦਰ ਅਤੇ ਸੈਨਾਪਤੀ ਪਾਰਸ ਦੇਵ। ਜਿਹੋ ਜਿਹਾ ਅੱਲੜ੍ਹ ਰਾਜਾ, ਉਹੋ ਜਿਹਾ ਅੱਲੜ੍ਹ ਸੈਨਾਪਤੀ", ਨੌਜਵਾਨ ਅਤੇ ਮੁਟਿਆਰਾਂ ਖਿੜ-ਖਿੜ ਹੱਸ ਪਏ।

"ਠੀਕ ਹੈ ਭਾਈ, ਠੀਕ ਹੈ। ਸਮਝ ਗਏ। ਚੱਲੀਏ ਆਪਣੇ ਟਿਕਾਣੇ।"

"ਹਾਂ ਚਾਚੂ, ਤੁਹਾਡੀ ਜਵਾਨੀ ਦੇਖ ਕੇ ਤਾਂ ਸਾਨੂੰ ਲੋਕਾਂ ਨੂੰ ਸ਼ਰਮ ਆਉਂਦੀ ਹੈ। ਕਿੰਨੇ ਬਿਰਧ ਹੋ ਤੁਸੀਂ। ਪਰ ਸਰੀਰ ਕਿਤੋਂ ਵੀ ਲਿਫ਼ਿਆ ਨਹੀਂ।"

"ਬਈ, ਬਹੱਤਰ ਸਾਲਾਂ ਦੇ ਹੋ ਗਏ ਅਸੀਂ। ਅੱਜ ਤੱਕ ਨਹੀਂ ਜਾਣਦੇ ਕਿ ਥਕਾਵਟ ਕੀ ਹੁੰਦੀ ਹੈ।"

ਤਦੇ ਸੁਬੋਧ ਦੇਵ ਨਾਲ ਆਰੀਆ ਰੱਜੁਕ ਆ ਪਹੁੰਚੇ। ਪਾਰਸ ਨੇ ਉਹਨਾਂ ਨੂੰ ਦੂਰੋਂ ਹੀ ਦੇਖ ਲਿਆ। ਉਹ ਉਹਨਾਂ ਦੇ ਚਰਨਾਂ ਉੱਤੇ ਝੁਕਿਆ ਹੀ ਸੀ ਕਿ ਆਰੀਆ ਰੱਜੁਕ ਨੇ ਉਹਦੇ ਹੱਥ ਫੜ ਲਏ, "ਨਹੀਂ, ਸੈਨਾਪਤੀ ! ਮੰਨਿਆ ਕਿ ਮੇਰਾ ਸਰੀਰ ਤੇਰੇ ਪਿੰਜਰੇ ਵਿਚ ਬੰਦ ਤੇਰੇ ਵਿਹੜੇ ਵਿਚ ਲਟਕ ਰਿਹਾ ਹੈ, ਪਰ ਮੈਂ ਅਨੁਚਿਤ ਕਰਨ ਦਾ ਆਦੇਸ਼ ਨਹੀਂ ਦੇ ਸਕਦਾ। ਸੈਨਾਪਤੀ ਦੀ ਮਰਯਾਦਾ ਮੈਂ ਜਾਣਦਾ ਹਾਂ। ਆਪਣੇ ਜਵਾਨੀ ਦੇ ਦਿਨਾਂ ਵਿਚ ਮੈਂ ਅਤੇ ਗੋਪਾਲ, ਦੋਵਾਂ ਨੇ ਇਹ ਫੈਸਲਾ ਕੀਤਾ ਕਿ ਦੇਖੀਏ, ਪੂਰੇ ਉੱਤਰਾਪਥ ਵਿਚ ਕਿਹੜਾ ਸੈਨਾਪਤੀ ਸਭ ਤੋਂ ਵੱਧ ਸਖ਼ਤ, ਮਸਤ, ਮੌਜੀ ਅਤੇ ਮਰਯਾਦਾ-ਪੂਰਕ ਹੈ। ਮਸਤ ਹੋਣਾ ਇਕ ਕੌਤਕ ਕਿਹਾ ਜਾ ਸਕਦਾ ਹੈ, ਪਰ ਉਸ ਵਿਚ ਡੁੱਬ ਕੇ ਵੀ ਸੰਜਮ ਅਤੇ ਮਰਯਾਦਾ ਦਾ ਪਾਲਨ ਕਰਦੇ ਰਹਿਣਾ ਵਿਰਲੇ ਹੀ ਜਾਣਦੇ ਹਨ। ਅਸੀਂ ਲੋਕ ਕਾਸ਼ੀ ਦੇ ਸਭਿਆਚਾਰ ਦੀ ਉਪਜ ਸੀ। ਇਸ ਲਈ ਮਰਯਾਦਾ-ਪਾਲਣ ਦਾ ਉਹ ਮਤਲਬ ਨਹੀਂ ਸੀ ਲਾਉਂਦੇ ਜੋ ਮਤਲਬ ਹਉਮੈਵਾਦੀ ਦਾ ਹੁੰਦਾ ਹੈ। ਨਾ ਹੀ ਇਹ ਕਿ ਮਿਥਿਆ ਅਭਿਮਾਨ ਦਾ ਮੁਖੌਟਾ ਪਾ ਕੇ ਸਭ ਨੂੰ ਅਣਗੌਲਿਆ ਕਰਦਾ ਹੋਇਆ ਗ਼ਲਤ-ਸਹੀ ਵਿਚ ਫ਼ਰਕ ਨਹੀਂ ਕਰਦਾ।

"ਜਦੋਂ ਮਹਿਮੂਦ ਨੇ ਦੁਬਾਰਾ ਹਮਲਾ ਕੀਤਾ ਅਤੇ ਭਾਰਤ ਨੂੰ ਫਤਿਹ ਕਰਨ ਲਈ ਸ਼ੱਤਰੂ ਨੂੰ ਨਿਰ-ਵਿਰੋਧ ਰਾਹ ਦੇਣ ਦੇ ਅਪਰਾਧ ਵਿਚ ਰਾਜਪਾਲ ਨੂੰ ਅਸੀਂ ਸਜਾ ਦੇਣ ਪਹੁੰਚੇ ਤਾਂ ਉਥੇ ਅਸੀਂ ਅਨੇਕ ਸੈਨਾਪਤੀ ਦੇਖੇ। ਸਾਡਾ ਨਿਰਣਾ ਸੀ ਕਿ ਉੱਤਰਾਪਥ ਦਾ ਸਭ ਤੋਂ ਸਖ਼ਤ, ਮਸਤ ਅਤੇ ਮਰਯਾਦਾ-ਪਾਲਕ ਵਿਅਕਤੀ ਕੇਵਲ ਇਕੋ ਹੈ। ਉਹ ਹੈ ਅਰਜੁਨ ਕਛਵਾਹਾ। ਚੰਦੇਲ ਡੇਰੇ ਵਿਚ ਹਰ ਸ਼ਾਮ ਨੂੰ ਇਕ ਰਸਮੀ ਗੋਸ਼ਟੀ ਹੋਇਆ ਕਰਦੀ ਸੀ। ਉਸ ਵਿਚ ਅਸੀਂ ਲੋਕ ਬੈਠ ਕੇ ਗੱਪਾਂ ਮਾਰਿਆ ਕਰਦੇ ਸੀ। ਉਂਜ ਰਾਜ-ਰਾਜੇਸ਼ਵਰ ਵਿਦਿਆ ਦੇਵ ਭੰਗ ਦੇ ਨਸ਼ੇ ਤੋਂ ਅਨਜਾਣ ਨਹੀਂ ਸਨ। ਕਦੀ-ਕਦੀ ਕਾਸ਼ੀ ਦੀ ਯਾਤਰਾ ਸਮੇਂ ਜ਼ੋਰ

ਦੇਣ ਉੱਤੇ ਸੁਆਦ ਮਾਣ ਲੈਂਦੇ ਸਨ। ਪਰ ਆਮ ਨਹੀਂ ਸਨ ਪੀਂਦੇ। ਆਦੀ ਤਾਂ ਸਨ ਹੀ ਨਹੀਂ। ਪਰ ਅਰਜੁਨ ਆਦੀ ਸੀ। ਇਕ ਦਿਨ ਰਾਜਪਾਲ ਦੇ ਸੈਨਕਾਂ ਨੇ ਆਰੀਆ ਯੁੱਧ ਦੇ ਵਿਰੁੱਧ ਡੇਰੇ ਉੱਤੇ ਡੂੰਘੀ ਸਵੇਰ ਨੂੰ ਹਮਲਾ ਕਰ ਦਿੱਤਾ, ਕਿਉਂਕਿ ਰਾਜਪਾਲ ਨੂੰ ਅਰਜੁਨ ਨਾਲ ਘਿਰਣਾ ਸੀ ਅਤੇ ਉਹਨੂੰ ਸ਼ੱਕ ਹੋ ਗਿਆ ਸੀ ਕਿ ਅਰਜੁਨ ਨੇ ਉਹਦਾ ਬੱਧ ਕਰਨ ਦੀ ਪ੍ਰਤਿਗਿਆ ਕੀਤੀ ਹੈ।

"ਅਰਜੁਨ ਭੰਗ ਦਾ ਭਗਤ ਸੀ। ਉਹ ਡੂੰਘੀ ਸਵੇਰ ਨੂੰ ਜਾਗ ਕੇ ਭੰਗ ਨੂੰ ਆਪ ਰਗੜ ਕੇ, ਘੋਟ ਕੇ ਨਸ਼ਾ ਬਣਾਉਂਦਾ। ਅਸੀਂ ਜਦੋਂ ਉਹਨੂੰ ਪੁਛਦੇ ਕਿ ਕੀ ਉਹ ਸੱਚ-ਮੁੱਚ ਭੰਗ ਦਾ ਦਾਸ ਹੋ ਗਿਆ ਹੈ ਤਾਂ ਉਹ ਮੁਸਕਰਾਉਂਦਾ, 'ਆਰੀਆ ਰੱਜੁਕ, ਮੈਂ ਇਥੇ ਕਾਨਿਆਕੁਬਜ ਵਿਚ ਤੁਹਾਨੂੰ ਭੰਗ ਦੀ ਮੌਜ ਦਾ ਲੁਕਵਾਂ ਰੂਪ ਦਿਖਾਵਾਂਗਾ। ਮੇਰੇ ਇਸ਼ਟਦੇਵ ਭਗਵਾਨ ਸ਼ਿਵ ਨੇ ਮੈਨੂੰ ਆਗਿਆ ਕੀਤੀ ਹੈ ਕਿ ਭੰਗ ਪੀਤੇ ਬਿਨਾਂ ਤੂੰ ਆਪਣੇ ਘੋੜੇ ਉਤੇ ਨਾ ਚੜ੍ਹਿਆ ਕਰ।'

" 'ਤਾਂ ਤੂੰ ਇਕ ਦਿਨ ਨਸ਼ੇ ਦੀ ਹਾਲਤ ਵਿਚ ਘੋੜ-ਸਵਾਰ ਸੈਨਾ ਦੀ ਅਗਲੀ ਪੰਗਤੀ ਵਿਚ ਖੜ੍ਹਾ ਹੋ ਕੇ ਦਰੜੇ ਜਾਣ ਦਾ ਪ੍ਰਣ ਕਰ ਚੁਕਿਆ ਹੈ', ਮੈਂ ਕਹਿੰਦਾ।

"ਅਰਜੁਨ ਮੁਸਕਰਾ ਕੇ ਬੋਲਦਾ, 'ਉਇ ਜਾ ਉਇ ਕਾਸ਼ੀ ਵਾਲਿਆ। ਮੇਰੇ ਇਸ਼ਟਦੇਵ ਦੇ ਨਗਰਵਾਸੀ ਹੋ ਕੇ ਵੀ ਤੁਸੀਂ ਲੋਕ ਮੈਨੂੰ ਪਛਾਣ ਨਹੀਂ ਸਕੇ। ਕਿੰਨੇ ਦੁੱਖ ਦੀ ਗੱਲ ਹੈ ਇਹ।'

"ਉਹਨੇ ਇਕ ਸੈਨਕ ਸਾਰੀ ਸੈਨਾ ਨੂੰ ਸਾਵਧਾਨ ਕਰਨ ਲਈ ਭੇਜਿਆ। ਅਚਾਨਕ ਹਮਲੇ ਦੀ ਗੱਲ ਸੁਣ ਕੇ ਵਿਦਿਆਧਰ ਦੇਵ ਆਪ ਰਾਜਪਾਲ ਨਾਲ ਲੜਨ ਵਾਲੀ ਸੈਨਾ ਦੀ ਅਗਲੀ ਪੰਗਤੀ ਵਿਚ ਖੜ੍ਹੇ ਹੋ ਗਏ। ਅਰਜੁਨ ਦੀਆਂ ਅੱਖਾਂ ਕਰੋਧ ਅਤੇ ਨਸ਼ੇ ਨਾਲ ਲਾਲ ਹੋਈਆਂ ਪਈਆਂ ਸਨ। ਉਹਨੇ ਵਿਦਿਆਧਰ ਦੇਵ ਦੇ ਘੋੜੇ ਕੋਲ ਜਾ ਕੇ ਦੋਵੇਂ ਹੱਥ ਜੋੜ ਦਿੱਤੇ, 'ਰਾਜਨ, ਤੁਹਾਡਾ ਸੇਵਕ ਇਕ ਬੇਨਤੀ ਲੈ ਕੇ ਆਇਆ ਹੈ।'

" 'ਕਹੋ ਸਾਮੰਤ।'

" 'ਤੁਸੀਂ ਅੱਜ ਅਗਲੀ ਪੰਗਤੀ ਮੇਰੇ ਲਈ ਰਹਿਣ ਦਿਓ।'

" 'ਕੋਈ ਵਿਸ਼ੇਸ਼ ਗੱਲ ਹੈ, ਅਰਜੁਨ ?'

" 'ਹਾਂ, ਸਵਾਮੀ। ਰਾਜਪਾਲ ਦੇ ਕਿਸੇ ਗੁਪਤਚਰ ਨੇ ਉਹਨੂੰ ਦਸਿਆ ਹੋਵੇਗਾ ਕਿ ਅਰਜੁਨ ਵੀਹ ਸਾਲ ਦੀ ਉਮਰ ਤੱਕ ਕਾਸ਼ੀ ਵਿਚ ਰਿਹਾ ਹੈ ਅਤੇ ਇਹ ਭੰਗ ਪੀਤੇ ਬਿਨਾਂ ਸੌਂ ਵੀ ਨਹੀਂ ਸਕਦਾ। ਇਸ ਲਈ ਮੇਰੀ ਹੱਤਿਆ ਵਾਸਤੇ ਸੂਰਜ ਚੜ੍ਹਨ ਤੋਂ ਇਕ ਘੰਟਾ ਪਹਿਲਾਂ ਦਾ ਸਮਾਂ ਚੁਣਿਆ ਹੈ ਉਹਨੇ। ਮੈਂ ਇਸ ਭੰਡ ਨੂੰ ਦੋ ਫੋਟਿਆਂ ਵਿਚ ਪਾੜ ਦੇਵਾਂਗਾ। ਅੱਜ ਅਰਜੁਨ ਨੂੰ ਵੀ ਕੁਛ ਕਰ ਲੈਣ ਦੀ ਆਗਿਆ ਦਿਓ, ਪਰਮ- ਭੱਟਾਰਕ।'

" ਵਿਦਿਆਧਰ ਦੇਵ ਮੁਸਕਰਾਏ। ਉਹਨਾਂ ਨੇ ਆਪਣੇ ਘੋੜੇ ਦੇ ਸਥਾਨ ਉੱਤੇ ਅਰਜੁਨ ਦਾ ਘੋੜਾ ਖੜ੍ਹਾ ਹੋਣ ਦਿੱਤਾ। ਤੇ ਉਹਨੇ ਜੋ ਕੀਤਾ, ਸਭ ਨੂੰ ਪਤਾ ਹੀ ਹੈ।

"ਅਰਜੁਨ ਦੇ ਸਾਹਮਣੇ ਸੰਕਟ ਇਕ ਨਹੀਂ, ਤਿੰਨ ਸਨ। ਉਹਨੇ ਭੰਗ ਪੀਤੀ ਹੋਈ ਸੀ। ਇਸ ਲਈ ਮਨ ਦੇ ਧੁਰ ਅੰਦਰੋਂ ਸੰਕੇਤ ਮਿਲਦਾ ਕਿ ਸਾਵਧਾਨ ! ਹਨੇਰੇ ਵਿਚ ਸਵੇਰ

ਦੇ ਯੁੱਧ ਲਈ ਮਨ ਨੂੰ ਇਕਦਮ ਸੰਜਮ ਅਤੇ ਸ਼ਾਂਤੀ ਵਿਚ ਹੋਣਾ ਚਾਹੀਦਾ ਹੈ, ਤਾਂ ਜੋ ਆਪਣੀ ਬੁੱਧੀ ਧੋਖਾ ਨਾ ਦੇਵੇ। ਦੂਜਾ ਸੰਕਟ ਇਹ ਸੀ ਕਿ ਉਹ ਖੁੱਲ੍ਹੇ-ਆਮ ਵਿਦਿਆਧਰ ਦੇਵ ਦੇ ਸਾਹਮਣੇ ਅੱਜ ਦੇ ਯੁੱਧ ਦਾ ਸੰਚਾਲਕ ਬਣਾਏ ਜਾਣ ਦੀ ਬੇਨਤੀ ਕਰ ਚੁਕਿਆ ਸੀ ਅਤੇ ਵਿਦਿਆਧਰ ਦੇਵ ਨੇ ਆਪਣਾ ਸਥਾਨ ਉਹਨੂੰ ਸੌਂਪ ਦਿੱਤਾ ਸੀ। ਤੀਜਾ ਸੰਕਟ ਉਹਦੀ ਪੂਰੀ ਹੋਂਦ ਨਾਲ ਜੁੜਿਆ ਹੋਇਆ ਸੀ। ਅੱਜ ਉਹ ਆਰੀਆਵਰਤ ਦੀ ਸਭ ਤੋਂ ਵੱਡੀ ਘੋੜ-ਸਵਾਰ ਸੈਨਾ ਦਾ ਨਾਇਕ ਸੀ। ਜੇ ਅੱਜ ਉਹ ਅਸਫਲ ਹੋਇਆ ਤਾਂ ਜੀਵਨ ਸਦਾ ਲਈ ਨਿਰਾਰਥਕ ਹੋ ਜਾਵੇਗਾ।

"ਉਹ ਬਹੁਤ ਉੱਚ-ਕੋਟੀ ਦਾ ਖੜਗ-ਚਾਲਕ ਵੀ ਸੀ। ਪਰ ਉਹਦਾ ਅਚੁੱਕ ਅਤੇ ਅਕੱਟ ਹਥਿਆਰ ਸੀ ਤੀਰ। ਰਾਜਪਾਲ ਇਹ ਗੱਲ ਜਾਣਦਾ ਸੀ। ਉਹਨੇ ਗਰਦਨ ਤੱਕ ਕਵਚ ਅਤੇ ਸਿਰ ਤੇ ਚਿਹਰੇ ਨੂੰ ਪੂਰੀ ਤਰ੍ਹਾਂ ਸੁਰਖਿਅਤ ਰੱਖਣ ਵਾਲਾ ਟੋਪ ਪਹਿਣ ਲਿਆ ਸੀ।

"ਅਰਜੁਨ ਕੁਛ ਸਮਾਂ ਸੋਚਦਾ ਰਿਹਾ। ਭੇਰੀ ਵੱਜਣ ਲੱਗੀ। ਸੈਨਾਵਾਂ ਧਾਵੇ ਲਈ ਛੁੱਟਣ ਹੀ ਵਾਲੀਆਂ ਸਨ ਕਿ ਸਵੇਰੇ ਦੇ ਪਤਲੇ ਹਨੇਰੇ ਵਿਚ ਉਹਨੇ ਰਾਜਪਾਲ ਉਤੇ ਪਹਿਲਾ ਤੀਰ ਛੱਡਿਆ। ਤੀਰ ਉਹਦੇ ਟੋਪ ਨਾਲ ਜਾ ਵਜਿਆ। ਦੂਜਾ ਤੀਰ ਵੀ ਨਿਹਫਲ ਗਿਆ। ਅਰਜੁਨ ਨੇ ਆਪਣੇ ਇਸ਼ਟਦੇਵ ਭਗਵਾਨ ਸ਼ਿਵ ਨੂੰ ਯਾਦ ਕਰ ਕੇ ਜ਼ੋਰ ਨਾਲ ਨਮ-ਸ਼ਿਵਾਇ ਦਾ ਜੈਕਾਰਾ ਲਾਇਆ ਅਤੇ ਕਮਾਨ ਵਿਚੋਂ ਤੀਜਾ ਤੀਰ ਛੱਡਿਆ। ਤੀਰ ਸਿੱਧਾ ਰਾਜਪਾਲ ਦੀ ਸੰਘੀ ਵਿਚ ਜਾ ਵੜਿਆ। ਉਹ ਆਪਣੇ ਹੀ ਲਹੂ ਵਿਚ ਡੁੱਬ ਗਿਆ।"[7]

ਗੁਵਾਲਪੱਲੀ ਦੇ ਨੇੜੇ ਕਾਰੀਗਰਾਂ ਦੀ ਬਸਤੀ ਸੀ। ਉਸ ਬਸਤੀ ਵਿਚ ਲੁਹਾਰ, ਜੁਲਾਹੇ ਅਤੇ ਤਰਖਾਣ ਵੱਡੀ ਗਿਣਤੀ ਵਿਚ ਰਹਿੰਦੇ ਸਨ। ਪਾਰਸ ਅਤੇ ਆਰੀਆ ਰੱਜੁਕ ਹੌਲੀ-ਹੌਲੀ ਉਧਰ ਨੂੰ ਤੁਰ ਪਏ। ਬਸਤੀ ਦੇ ਅਗਲੇ ਹਿੱਸੇ ਨੂੰ ਲੋਹਟੀਆ ਕਿਹਾ ਜਾਂਦਾ ਸੀ। ਦੂਰੋਂ ਹੀ ਲੋਹੇ ਨੂੰ ਕੁੱਟਣ, ਉਹਨੂੰ ਸਹੀ ਆਕਾਰ ਦੇਣ ਵਾਸਤੇ ਛੋਟੇ-ਛੋਟੇ ਹਥੌੜਿਆਂ ਨਾਲ ਠਾਕਣ ਦੀ ਆਵਾਜ਼ ਸੁਣਾਈ ਦੇਣ ਲਗਦੀ। ਕਾਂਸੀ ਦੇ ਭਾਂਡਿਆਂ ਨੂੰ ਇਕ ਦੂਜੇ ਉਤੇ ਚਿਣਨ ਦੀ ਆਵਾਜ਼ ਕੂੰਜਾਂ ਦੀ ਡਾਰ ਦੀ ਕੂੰ-ਕੂੰ ਵਾਂਗ ਲਗਦੀ ਸੀ।

"ਆਓ, ਆਰੀਆ !" ਆਪਣੀਆਂ ਦੁਕਾਨਾਂ ਵਿਚ ਰੱਜੁਕ ਦਾ ਸਵਾਗਤ ਕਰਨ ਵਾਲਾ ਇਹ ਆਦਮੀ ਲੋਹੇ ਦੀਆਂ ਵਸਤਾਂ ਦਾ ਬਹੁਤ ਵੱਡਾ ਵਪਾਰੀ ਸੀ।

"ਸੁਣਾਓ ਵਤਸ ਮੂਲ ਰਾਜ", ਰੱਜੁਕ ਬੋਲੇ, "ਖ਼ੈਰ-ਸੁੱਖ ਤਾਂ ਹੈ ਨਾ ?"

"ਹਾਂ, ਆਰੀਆ। ਸਭ ਤੁਹਾਡੀ ਕਿਰਪਾ ਹੈ।"

"ਵਤਸ, ਅਸੀਂ ਤੇਰੇ ਨਾਲ ਇਕਾਂਤ ਵਿਚ ਵਾਰਤਾ ਕਰਨਾ ਚਾਹੁੰਦੇ ਹਾਂ। ਤੂੰ ਕੁਛ ਸਮੇਂ ਲਈ ਅੰਦਰ ਵਾਲੇ ਕਮਰੇ ਵਿਚ ਚੱਲ। ਜੇ ਤੈਨੂੰ ਇਹ ਸਮਾਂ ਕਿਸੇ ਕਾਰਨ ਠੀਕ ਨਾ ਹੋਵੇ, ਅਸੀਂ ਠਹਿਰ ਕੇ ਆ ਜਾਵਾਂਗੇ।"

"ਤੁਸੀਂ ਵੀ ਆਰੀਆ ਕਦੀ-ਕਦੀ ਲੋੜ ਤੋਂ ਵੱਧ ਸਨਿਮਰ ਆਪਣੀ ਭਾਸ਼ਾ ਨਾਲ ਸ਼ਰਮਿੰਦਾ ਕਰ ਦਿੰਦੇ ਹੋ। ਤੁਹਾਡੇ ਲਈ ਕੀ ਮੈਨੂੰ ਸਮਾਂ ਲੱਭਣਾ ਪਵੇਗਾ ? ਮਹਾਰਾਜ ਮਹੀਚੰਦਰ ਵੱਲੋਂ

ਵਸਾਏ ਗਏ ਇਸ ਲੁਹਾਰ ਨੂੰ ਏਨਾ ਘੁਮੰਡੀ ਸਮਝਦੇ ਹੋ ਤੁਸੀਂ ? ਪੂਰਵਜਾਂ ਵਾਂਗ ਅਸੀਂ ਵੀ ਸ੍ਰੀਚਰਨਾਂ ਦੇ ਦਾਸ ਹਾਂ।"

"ਬਈ ਰਾਣੂ, ਕੁਝ ਸਮੇਂ ਲਈ ਕੰਮ ਸੰਭਾਲਣਾ। ਅਸੀਂ ਘਰ ਜਾ ਰਹੇ ਹਾਂ। ਕੋਈ ਬਹੁਤ ਜ਼ਰੂਰੀ ਕੰਮ ਹੋਵੇ ਤਾਂ ਹੀ ਮੈਨੂੰ ਬੁਲਾਉਣਾ। ਠੀਕ ਹੈ ਨਾ ?"

"ਜਾਓ ਮਾਲਕ। ਤੁਸੀਂ ਨਿਸਚਿੰਤ ਰਹੋ", ਕੇਵਲ ਲੰਗੋਟ ਪਹਿਣੇ, ਮੁੜ੍ਹਕੇ ਵਿਚ ਨ੍ਹਾਤੇ ਹੋਏ ਸਰੀਰ ਵਾਲੇ ਉਸ ਕਾਮੇ ਨੂੰ ਦੇਖ ਕੇ ਹੀ ਜਾਣਿਆ ਜਾ ਸਕਦਾ ਸੀ ਕਿ ਮਨੁੱਖ ਦੇ ਹਥੌੜੇ ਦੀ ਸੱਟ ਨਾਲ ਲੋਹਾ ਕਿਵੇਂ ਨਰਮ ਹੁੰਦਾ ਹੈ, ਫੈਲਦਾ ਹੈ ਅਤੇ ਹਜ਼ਾਰਾਂ ਘਰਾਂ ਵਿਚ, ਸ਼ੂਦਰ ਤੋਂ ਲੈ ਕੇ ਬ੍ਰਾਹਮਣ ਤੱਕ, ਹਲ-ਵਾਹਕ ਤੋਂ ਲੈ ਕੇ ਜ਼ਮੀਨ-ਮਾਲਕ ਤੱਕ ਵੱਖ-ਵੱਖ ਵਸਤਾਂ ਬਣ ਕੇ ਪੁਜਦਾ ਹੈ। ਲੋਹੇ ਨੂੰ ਹਲ ਦੇ ਫਾਲੇ ਤੋਂ ਲੈ ਕੇ ਹਲਟ ਦੀਆਂ ਟਿੰਡਾਂ ਤੱਕ, ਖੜਗ ਤੋਂ ਲੈ ਕੇ ਗੰਡਾਸੇ ਤੱਕ, ਤਵੇ ਤੋਂ ਲੈ ਕੇ ਕਵਚ ਤੱਕ, ਤੀਰ ਦੀਆਂ ਅਨੇਕ ਪ੍ਰਕਾਰ ਦੀਆਂ ਮੂੰਹੀਆਂ ਤੋਂ ਲੈ ਕੇ ਭਲੇ ਤਕ ਦਾ ਰੂਪ ਦੇਣ ਵਾਲਾ ਲਾਲ ਅੰਗਿਆਰਾਂ ਨਾਲ ਤਪਦਾ-ਭੁਜਦਾ ਇਹ ਵਿਅਕਤੀ ਕੌਣ ਹੈ, ਜਿਸਦੀ ਦਗਦੀ ਚਮੜੀ ਅਸੀਂ ਕਦੀ ਵੀ ਦੇਖ ਨਹੀਂ ਸਕਦੇ, ਕਿਉਂਕਿ ਸਾਨੂੰ ਰਚਨਾ ਨਾਲ ਵਾਸਤਾ ਹੈ, ਉਹਦੇ ਰਚਨਾਕਾਰ ਨਾਲ ਨਹੀਂ। ਜਿਸ ਪਲ ਰਚਨਾ ਅਤੇ ਰਚਨਾਕਾਰ ਦਾ ਸੰਬੰਧ ਟੁੱਟ ਜਾਂਦਾ ਹੈ, ਉਹ ਕਲਾਕਾਰ ਦੀ ਹੈਸੀਅਤ ਤੋਂ ਵੱਖ ਹੋ ਕੇ ਇਕ ਬੇਵੱਸ ਕਾਮਾ-ਮਾਤਰ ਰਹਿ ਜਾਦਾ ਹੈ, ਜਿਸ ਬਾਰੇ ਜਾਣਨ ਦੀ ਵਿਹਲ ਕਿਸੇ ਕੋਲ ਨਹੀਂ। ਰਾਣੂ ਵਰਗੇ ਲੋਕਾਂ ਦੀ ਮਿਹਨਤ ਨਾਲ ਬਣੇ ਭਵਨ ਵਿਚ ਆਰੀਆ ਰੱਜੁਕ, ਸੁਬੋਧ ਅਤੇ ਪਾਰਸ ਨਾਲ ਮੂਲ ਰਾਜ ਨੇ ਪ੍ਰਵੇਸ਼ ਕੀਤਾ।

"ਦੇਖੋ ਵਤਸ, ਅਸੀਂ ਤੈਨੂੰ ਇਕਾਂਤ ਵਿਚ ਚੱਲਣ ਲਈ ਇਸ ਕਰਕੇ ਕਿਹਾ ਕਿ ਅਸੀਂ ਪੂਰੀ ਤਰ੍ਹਾਂ ਵਿਸ਼ਵਾਸ ਕੇਵਲ ਤੇਰੇ ਉੱਤੇ ਹੀ ਕਰ ਸਕਦੇ ਹਾਂ। ਤੂੰ ਜਾਣਦਾ ਹੈਂ ਕਿ ਇਸ ਬਸਤੀ ਵਿਚ ਬਥੇਰੇ ਲੋਕ ਅਜਿਹੇ ਹਨ ਜੋ ਰੱਜੁਕ ਨੂੰ ਰਸਮੀ ਨਮਸਕਾਰ-ਪ੍ਰਨਾਮ ਤਾਂ ਕਰ ਦੇਣਗੇ, ਪਰ ਅਸੀਂ ਗਾਹੜਵਾਲ ਪਰੰਪਰਾ ਦੇ ਆਰੰਭ ਤੋਂ ਅੱਜ ਤੱਕ ਕੇਵਲ ਤੁਹਾਡੇ ਵੰਸ਼ ਦੇ ਹੀ ਸਹਾਰੇ ਰਹੇ ਹਾ ਅਤੇ ਰਹਿਣਾ ਚਾਹੁੰਦੇ ਹਾਂ। ਭਾਵੇਂ ਅਸੀਂ ਹੋਰ ਲੋਕਾਂ ਵਾਂਗ ਤੈਨੂੰ ਨਾ ਤਾਂ ਬਹੁਤਾ ਨਫ਼ਾ ਦੇ ਸਕਾਂਗੇ, ਨਾ ਕੋਈ ਬਹੁਤ ਵੱਡਾ ਅਤੇ ਲੰਮੇ ਸਮੇਂ ਤੱਕ ਚੱਲਣ ਵਾਲਾ ਕੰਮ ਹੀ ਦੇ ਸਕਾਂਗੇ। ਤੇਰੇ ਨਾਲ ਅਤੇ ਤੇਰੇ ਪਿਤਾਸ਼੍ਰੀ ਨਾਲ ਮੇਰੀ ਜਾਣ-ਪਛਾਣ ਰਹੀ ਹੈ। ਇਸੇ ਕਰਕੇ ਮੈਂ ਤੈਨੂੰ ਆਪਣੇ ਲਹੂ ਨਾਲ ਜੁੜਿਆ ਮੰਨ ਕੇ ਕਹਿ ਰਿਹਾ ਹਾਂ ਕਿ ਤੂੰ ਆਪਣੀ ਸੀਮਾ ਵਿਚ ਜੋ ਉਚਿਤ ਸਮਝੇਂ, ਨਫ਼ਾ ਅਤੇ ਮਿਹਨਤਾਨਾ ਜੋੜ ਕੇ ਦੱਸ ਦੇ।"

"ਕਰਨਾ ਕੀ ਹੈ, ਪਿਤਾ-ਸਰੂਪ ?"

"ਦੇਖ ਬੇਟੇ, ਭੇਤ ਰੱਖਣਾ ਹੁਣ ਤੇਰੇ ਉਤੇ ਰਿਹੈ। ਸਾਨੂੰ ਇਕ ਹਜ਼ਾਰ ਘੋੜ-ਸਵਾਰਾਂ ਲਈ ਖੜਗ, ਬਰਛੇ, ਗੰਡਾਸੇ, ਫੰਧੇ, ਢਾਲ, ਲਗਾਮਾਂ ਦੇ ਕੰਡਿਆਲੇ, ਟੋਪ, ਕਵਚ, ਅਰਥਾਤ ਉਹ ਸਭ ਕੁਛ ਚਾਹੀਦਾ ਹੈ ਜਿਸਦੀ ਲੋੜ ਹੁੰਦੀ ਹੈ।"

"ਆਰੀਆ, ਇਹ ਕੰਮ ਕਿਸੇ ਹੋਰ ਤੋਂ ਕਰਵਾ ਲਵੋ ?"

ਮੂਲ ਰਾਜ ਦੇ ਚਿਹਰੇ ਉਤੇ ਦਿਸਦੀ ਬੇਵਸੀ ਦੇਖ ਕੇ ਰੱਜੁਕ ਚਿੰਤਾਤੁਰ ਹੋ ਗਏ। "ਕਿਉਂ ਮੂਲ ਰਾਜ, ਤੇਰੇ ਲਈ ਕਾਸ਼ੀ ਦੇ ਨਵੇਂ ਨਰੇਸ਼ ਏਨੇ ਮਹੱਤਵਪੂਰਨ ਹੋ ਗਏ ਕਿ ਤੂੰ ਸਾਨੂੰ ਹੋਰ

ਕਿਤੇ ਜਾਣ ਲਈ ਕਹਿਣ ਲਗਿਆ ?"

"ਖਿਮਾ ਕਰਨਾ, ਪਿਤਾ-ਸਰੂਪ". ਮੂਲ ਰਾਜ ਰੱਜੁਕ ਦੇ ਪੈਰਾਂ ਉੱਤੇ ਡਿਗ ਪਿਆ, "ਮੇਰੀ ਗੱਲ ਦਾ ਤੁਸੀਂ ਗਲਤ ਅਰਥ ਨਾ ਲਾਓ। ਮੂਲ ਰਾਜ ਦਾ ਪੂਰਾ ਪਰਿਵਾਰ, ਪੁੱਤਰ, ਧੀਆਂ, ਪਤਨੀ, ਹੋਰ ਜੋ ਕੋਈ ਵੀ ਹੈ, ਸਭ ਤੁਹਾਡੀ ਖ਼ਾਤਰ ਸੂਲੀ ਉੱਤੇ ਚੜ੍ਹਨ ਲਈ ਤਿਆਰ ਹੈ। ਅਪ੍ਰਵਾਨਗੀ ਦਾ ਕੋਈ ਸਵਾਲ ਹੀ ਨਹੀਂ। ਸਵਾਲ ਕੇਵਲ ਵਿਸ਼ਵਾਸ ਦਾ ਹੈ। ਜੇ ਤੁਹਾਨੂੰ ਮਗਰੋਂ ਪਤਾ ਲੱਗੇ ਤਾਂ ਸੱਪਸ਼ਟ ਹੈ ਕਿ ਤੁਹਾਨੂੰ ਦੁੱਖ ਹੋਵੇਗਾ ਕਿ ਵਧੀਕ ਨਫ਼ੇ ਦੇ ਮੋਹ ਨੇ ਮੂਲ ਰਾਜ ਨੂੰ ਪਸ਼ੂ ਬਣਾ ਦਿੱਤਾ। ਅਸੀਂ, ਤੁਹਾਡੀ ਗੱਲ ਠੀਕ ਹੈ, ਲਹੂ ਰਾਹੀਂ ਜੁੜੇ ਹੋਏ ਹਾਂ। ਇਹ ਤੁਸੀਂ ਬਹੁਤ ਵੱਡੀ ਗੱਲ ਕਹੀ ਸੀ, ਆਰੀਆ। ਉਸੇ ਲਹੂ ਦੀ ਸਹੁੰ ਖਾ ਕੇ ਮੈਂ ਕਹਿ ਰਿਹਾ ਹਾਂ ਕਿ ਮੇਰੇ ਕੋਲੋਂ ਪੰਜ ਹਜ਼ਾਰ ਨਵੇਂ ਘੋੜ-ਸਵਾਰਾਂ ਲਈ ਸਭ ਕਿਸਮਾਂ ਦੀਆਂ ਵਸਤਾਂ, ਜੋ ਤੁਸੀਂ ਦੱਸੀਆਂ ਹਨ, ਤਿਆਰ ਕਰਵਾਉਣ ਲਈ ਗੱਲ-ਬਾਤ ਚੱਲ ਰਹੀ ਹੈ। ਅੱਜ ਸ਼ਾਮ ਤੱਕ ਮੇਰੇ ਨਾਲ ਪੂਰੇ ਖਰਚ ਦੀ ਸੂਚੀ ਦੇਣ ਦੀ ਗੱਲ ਹੋ ਚੁੱਕੀ ਹੈ। ਸ਼ਾਇਦ ਕਿਸੇ ਕਾਸ਼ੀਵਾਸੀ ਨੇ ਦੱਸਿਆ ਹੋਵੇਗਾ ਕਿ ਮੈਂ ਗਾਹੜਵਾਲਾਂ ਨਾਲ ਸੰਬੰਧਿਤ ਹਾਂ। ਇਹ ਵੀ ਕਿਹਾ ਗਿਆ ਹੋਵੇਗਾ ਕਿ ਇਸ ਕਿਸਮ ਦੀਆਂ ਏਨੀਆਂ ਵਸਤਾਂ ਬਣਾਉਣ ਲਈ ਕੋਈ ਛੋਟਾ ਲੁਹਾਰ ਤਿਆਰ ਨਹੀਂ ਹੋਵੇਗਾ। ਕਿਸੇ ਕੋਲ ਏਨੇ ਵੱਡੇ ਕਾਰਜ ਲਈ ਕਾਰੀਗਰ ਵੀ ਨਹੀਂ ਹਨ। ਇਹ ਕਾਰਜ ਕੇਵਲ ਮੂਲ ਰਾਜ ਦੇ ਪਿਤਾ ਕਰਦੇ ਆਏ ਹਨ, ਆਰੀਆ।"

"ਤਾਂ ਫੇਰ...?" ਰੱਜੁਕ ਅਤੇ ਪਾਰਸ ਨੇ ਇਕੱਠਿਆਂ ਹੀ ਪੁੱਛਿਆ।

"ਜੇ ਤੁਹਾਨੂੰ ਸ਼ੱਕ ਹੋਵੇ ਕਿ ਉਸ ਗਾਹਕ ਦਾ ਸਾਮਾਨ ਤੁਹਾਡੇ ਨਾਲੋਂ ਕੁਛ ਚੰਗਾ ਬਣਿਆ ਸੀ ਜਾਂ ਇਹ ਲੱਗੇ ਕਿ ਮੈਂ ਭੇਤ ਖੋਲ੍ਹ ਦਿੱਤਾ ਤਾਂ ਤੁਸੀਂ ਮੈਨੂੰ ਕੀ ਸਜ਼ਾ ਦਿਉਗੇ ?"

"ਬੇਟੇ, ਮੈਂ ਤੇਰੀ ਹਾਲਤ ਸਮਝ ਰਿਹਾ ਹਾਂ", ਆਰੀਆ ਰੱਜੁਕ ਮੁਸਕਰਾਏ। "ਤੂੰ ਸਾਨੂੰ ਚਿੰਤਾ-ਮੁਕਤ ਕਰ ਦਿੱਤਾ।"

ਮੂਲ ਰਾਜ ਰੱਜੁਕ ਦੇ ਚਿਹਰੇ ਨੂੰ ਉੱਲੂ ਵਾਂਗ ਦੇਖਦਾ ਰਿਹਾ। ਪਾਰਸ ਅਤੇ ਸੁਬੋਧ ਕਦੀ ਮੂਲ ਰਾਜ ਨੂੰ ਦੇਖ ਰਹੇ ਸਨ ਅਤੇ ਕਦੀ ਰੱਜੁਕ ਨੂੰ।

"ਸੁਣ", ਰੱਜੁਕ ਬੋਲੇ, "ਤੂੰ ਪੂਰੇ ਨਫ਼ੇ ਨਾਲ ਆਪਣੇ ਗਾਹਕ ਨਾਲ ਗੱਲਬਾਤ ਕਰ ਲੈ। ਉਹਦਾ ਕੰਮ ਵੀ ਤੂੰ ਹੀ ਕਰਨਾ ਹੈ। ਧਿਆਨ ਰੱਖਣਾ ਮੂਲ ਰਾਜ ਕਿ ਮੇਰਾ ਮਾਲ ਉਸ ਤੋਂ ਪਹਿਲਾਂ ਮਿਲ ਜਾਣਾ ਚਾਹੀਦਾ ਹੈ। ਸਮਝੇ ?"

"ਤੁਸੀਂ ਪਚਵੰਜਾ ਸਾਲ ਦੇ ਤਾਂ ਹੋ ਚੁੱਕੇ ਹੋਵੋਗੇ, ਆਰੀਆ ?"

"ਕਿਉਂ ?"

"ਮੇਰੇ ਪਿਤਾ ਮਿਹੀਰ ਰਾਜ ਨੇ ਮੈਨੂੰ ਆਪਣੀ ਮੰਜੀ ਕੋਲ ਬੈਠਾ ਕੇ ਕਿਹਾ ਸੀ, 'ਦੇਖ ਮੂਲ ਰਾਜ, ਤੇਰੇ ਪਿਤਾ ਨੇ ਜਿਸ ਕਾਰਜ ਵਿਚ ਜੁਟ ਕੇ ਚਾਲੀ ਸਾਲ ਲੰਘਾਏ, ਉਸ ਬਾਰੇ ਤੈਨੂੰ ਕੁਛ ਕਹਿਣਾ ਚਾਹੁੰਦਾ ਹਾਂ। ਸਾਡਾ ਵਪਾਰ ਚੱਕੀ ਦੇ ਦੋ ਪੁੜਾਂ ਵਿਚ ਪੀਠੇ ਜਾਣ ਦੇ ਸੰਕਟ ਵਿਚ ਹਰ ਸਮੇਂ ਘਿਰਿਆ ਰਹਿੰਦਾ ਹੈ। ਅਸੀਂ ਪਰਜਾ ਅਤੇ ਰਾਜਾ, ਦੋਵਾਂ ਨਾਲ ਇਸ ਪ੍ਰਕਾਰ ਜੁੜੇ ਹੋਏ ਹਾਂ ਕਿ ਸਾਡੇ ਉਤੇ ਕਿਰਪਾ ਕੋਈ ਨਹੀਂ ਕਰਦਾ। ਪਰਜਾ ਖਿਮਾ ਕਰ ਵੀ ਦਿੰਦੀ ਹੈ, ਪਰ ਰਾਜਾ ਨਹੀਂ। ਪਰਜਾ ਨਾਲ ਜੁੜਨ ਨੂੰ ਰਾਜੇ ਦਾ ਵਿਰੋਧ ਸਹੇੜਨਾ ਵੀ ਕਿਹਾ

ਜਾ ਸਕਦਾ ਹੈ। ਜੇ ਤੇਰੇ ਸਾਹਮਣੇ ਉਹ ਘੜੀ ਆਵੇ ਕਿ ਤੂੰ ਮ੍ਰਿਤੂ ਦੇ ਸਾਹਮਣੇ ਖੜ੍ਹਾ ਹੋਵੇਂ ਤਾ ਧਿਆਨ ਨਾਲ ਸੁਣ। ਕਿਸੇ ਨੂੰ ਵੀ ਕੁਛ ਨਾ ਕਹੀਂ। ਤੂੰ ਕੇਵਲ ਇਕ ਆਦਮੀ ਕੋਲ ਜਾਈਂ ਅਤੇ ਮੇਰਾ ਨਾਂ ਦੱਸ ਕੇ ਕਹੀਂ ਕਿ ਆਰੀਆ ਰੱਜੁਕ, ਕੋਈ ਰਾਹ ਦੱਸੋ।"

"ਹਾਂ ਬੇਟੇ, ਮਿਹੀਰ ਰਾਜ ਦੀ ਮੇਰੇ ਲਈ ਅਜਿਹੀ ਹੀ ਸ਼ਰਧਾ ਸੀ। ਉਹ ਮੈਥੋਂ ਲਗਭਗ ਦਸ ਸਾਲ ਵੱਡੇ ਸਨ। ਜਦੋਂ ਵੀ ਕੋਈ ਸੰਕਟ ਆਇਆ, ਉਹਨਾਂ ਨੇ ਮੈਨੂੰ ਯਾਦ ਕੀਤਾ। ਤੇ ਮੈਂ ਆਪਣੀ ਸਾਰੀ ਸਮਰੱਥਾ ਨਾਲ ਉਹਨਾਂ ਨੂੰ ਕਈ ਵਾਰ ਮੌਤ ਦੇ ਮੂੰਹ ਪੈਣੋਂ ਬਚਾਇਆ।"

ਮੂਲ ਰਾਜ ਨਾਲ ਰੱਜੁਕ, ਸੁਬੋਧ ਅਤੇ ਪਾਰਸ ਫੇਰ ਕਾਰੀਗਰ ਬਸਤੀ ਵੱਲ ਚੱਲ ਪਏ। ਮੂਲ ਰਾਜ ਨੇ ਪ੍ਰਨਾਮ ਕੀਤਾ ਅਤੇ ਆਪਣੀ ਕਾਰਜਸ਼ਾਲਾ ਵਿਚ ਚਲਿਆ ਗਿਆ।

"ਕਿਉਂ ਰਾਣੂ ?" ਰੱਜੁਕ ਬੋਲੇ।

ਆਪਣੇ ਲੰਮੇ-ਚੌੜੇ ਸਰੀਰ ਤੋਂ ਮੁੜ੍ਹਕਾ ਪੂੰਝਦੇ ਹੋਏ ਰਾਣੂ ਨੇ ਰੱਜੁਕ ਵੱਲ ਦੇਖਿਆ। ਉਹਦੀਆਂ ਅੱਖਾਂ ਵਿਚ ਉਲਾਂਭਾ ਸਪੱਸ਼ਟ ਦਿਖਾਈ ਦਿੰਦਾ ਸੀ, "ਚਲੋ ਆਰੀਆ, ਤੁਸੀਂ ਪਛਾਣਿਆ ਤਾਂ ਸਹੀ। ਮੈਂ ਤਾਂ ਸੋਚਦਾ ਸੀ ਕਿ ਰਾਣੂ ਏਨਾ ਮਾੜਾ ਹੋ ਗਿਆ ਹੈ ਕਿ ਰਾਜ-ਪੁਰਸ਼ ਉਸ ਨਾਲ ਗੱਲ ਕਰਨਾ ਵੀ ਪਸੰਦ ਨਹੀਂ ਕਰਦੇ।"

"ਕੀ ਗੱਲ ਕਰਦਾ ਹੈਂ, ਰਾਣੂ !" ਰੱਜੁਕ ਕੁਛ ਗੰਭੀਰ ਹੋ ਕੇ ਬੋਲੇ। "ਕੀ ਮੈਂ ਅਜਿਹਾ ਕ੍ਰਿਤਘਣ ਲਗਦਾ ਹਾਂ ਕਿ ਤੈਨੂੰ ਭੁੱਲ ਜਾਵਾਂ ? ਇਥੇ ਮੂਲ ਰਾਜ ਸੀ, ਇਸ ਲਈ ਮੈਂ ਜਾਣ ਕੇ ਤੇਰੇ ਅਤੇ ਆਪਣੇ ਸੰਬੰਧਾਂ ਨੂੰ ਛੁਪਾਇਆ। ਮੂਲ ਰਾਜ ਅੰਦਰ ਕਾਰਜਸ਼ਾਲਾ ਵਿਚ ਗਿਆ ਹੈ। ਜੇ ਸੰਭਵ ਹੋਵੇ ਤਾਂ ਮੈਂ ਦੋ ਪਲ ਤੇਰੇ ਨਾਲ ਗੱਲ ਕਰਨੀ ਚਾਹੁੰਦਾ ਹਾਂ।"

"ਮੈਂ ਮੂਲ ਰਾਜ ਜਾਂ ਇਸਦੇ ਪਿਤਾ ਮਿਹੀਰ ਰਾਜ ਦਾ ਦਾਸ ਨਹੀਂ ਹਾਂ, ਆਰੀਆ। ਮੈਂ ਤਾਂ ਕਾਮਾ ਹਾਂ। ਕਦੀ ਗ਼ਰੀਬੀ ਤੋਂ ਮਜਬੂਰ ਹੋ ਕੇ ਅਜਿਹੇ ਕਾਰਜ ਕਰ ਦਿੱਤੇ, ਜਿਨ੍ਹਾਂ ਨੂੰ ਨਾ ਕਰਨ ਲਈ ਮੇਰੀ ਆਤਮਾ ਨੇ ਵਾਰ-ਵਾਰ ਰੋਕਿਆ। ਉਹਨਾਂ ਕੰਮਾਂ ਦੇ ਪਰਛਾਵੇਂ ਤੋਂ ਮੈਂ ਹੁਣ ਵੀ ਡਰਿਆ-ਡਰਿਆ ਰਹਿੰਦਾ ਹਾਂ। ਤੁਸੀਂ ਗਲੀ ਦੇ ਮੋੜ ਉੱਤੇ ਜਾ ਕੇ ਰੁਕੋ, ਮੈਂ ਧੌਂਕਣੀ ਚਲਾਉਣ ਵਾਲੇ ਮੁੰਡੇ ਨੂੰ ਸਮਝਾ ਕੇ ਆਉਂਦਾ ਹਾਂ।"

"ਕਹੋ, ਆਰੀਆ", ਰਾਣੂ ਬੋਲਿਆ, "ਅੱਜ ਇਸ ਦੀਨ-ਦੁਖਿਆਰੇ ਦੀ ਯਾਦ ਕਿਵੇਂ ਆ ਗਈ ?"

"ਰਾਣੂ, ਤੂੰ ਲੋਹਾ ਕੁੱਟਣ ਲਈ ਨਹੀਂ ਬਣਿਆ। ਤੇਰੇ ਸਰੀਰ ਵਿਚ ਭੀਮ ਵਾਲਾ ਬਲ ਹੈ, ਪਰ ਤੇਰਾ ਮੱਥਾ ਵੀ ਕੁੰਦ ਨਹੀਂ ਹੈ ਕਿ ਤੂੰ ਅਣਚਾਹੇ ਕੰਮਾਂ ਵਿਚ ਫਸਿਆ ਰਹੇਂ।"

"ਆਰੀਆ, ਤੁਸੀਂ ਰਾਣੂ ਤੋਂ ਕੀ ਆਸ ਰਖਦੇ ਹੋ, ਜਿਸਦਾ ਹੱਠੀ ਪਿਤਾ ਆਪਣੇ ਆਪ ਨੂੰ ਰਥ-ਸਵਾਰ ਯੋਧਾ ਸਮਝ ਲੰਮੀਆਂ-ਲੰਮੀਆਂ ਮੁੱਛਾਂ ਵਟਦਿਆਂ ਉਹਨਾਂ ਦੇ ਕੁੰਡਲ ਬਣਾਇਆ ਕਰਦਾ ਹੈ ਅਤੇ ਬੜੇ ਅਭਿਮਾਨ ਨਾਲ ਕਿਹਾ ਕਰਦਾ ਹੈ ਕਿ ਉਹ ਪਰਿਹਾਰ ਰਾਜਪੂਤ ਹੈ ? ਮੇਰੀ ਮਾਂ ਆਦਰਸ਼ਾਂ ਦਾ ਕੰਬਲ ਲਪੇਟ ਕੇ ਦਿਨ-ਭਰ ਆਪਣੇ ਪਤੀ ਸੁਹੇਲ ਰਥਵਾਨ ਨੂੰ ਉੱਚੀ ਆਵਾਜ਼ ਵਿਚ ਗਾਲ੍ਹਾਂ ਦਿਆ ਕਰਦੀ ਹੈ ਕਿ ਇਕ ਪੂਜਣਯੋਗ ਬ੍ਰਾਹਮਣ

ਘਰਾਣੇ ਦੀ ਕੰਨਿਆ ਹੋ ਕੇ ਉਹ ਮੁਹਲ ਵਰਗੇ ਛਲੀਏ ਰਾਜਪੂਤ ਦੇ ਚੱਕਰ ਵਿਚ ਫਸ ਗਈ। ਇਹਨਾਂ ਦੋਵਾਂ ਦਾ ਭਾਰ ਤਾਂ ਮੇਰੇ ਮੋਢਿਆਂ ਉੱਤੇ ਸੀ ਹੀ, ਮੇਰੇ ਦੋ-ਦੋ ਭਾਈ ਆਪਣੇ ਰਥ-ਸਵਾਰ ਪਿਤਾ ਦੀ ਸਾਰੀ ਪ੍ਰਤਿਭਾ ਦੇ ਉੱਤਰ-ਅਧਿਕਾਰੀਆਂ ਦੇ ਰੂਪ ਵਿਚ ਦਿਨ-ਭਰ ਪਸੂ-ਇਲਾਜ, ਘੋੜਿਆਂ ਬਾਰੇ ਜਾਣਕਾਰੀ, ਘੋੜਿਆਂ ਦੇ ਇਲਾਜ ਅਤੇ ਉਹਨਾਂ ਨੂੰ ਸਾਧਣ ਦੀਆਂ ਵੱਖ-ਵੱਖ ਵਿਧੀਆ ਦੀ ਜਾਣਕਾਰੀ ਦੇ ਮੁਕਾਬਲੇ ਵਿਚ ਲੱਗੇ ਰਹਿੰਦੇ ਹਨ। ਸਭ ਦੇ ਸਭ ਸਾਰਥੀ ਹਨ। ਉਹ ਉੱਚੇ ਬੋਲਾ ਵਿਚ ਕਹਿੰਦੇ ਹਨ ਕਿ ਬ੍ਰਾਹਮਣੀ ਮਾਤਾ ਅਤੇ ਖੱਤਰੀ ਪਿਤਾ ਦਾ ਗੌਰਵ ਢੋਂਦੇ-ਢੋਂਦੇ ਅਸੀ ਥੱਕ ਗਏ ਹਾ। ਤੁਸੀਂ ਹੀ ਦੱਸੋ ਆਰੀਆ ਕਿ ਅਜਿਹੇ ਪਰਿਵਾਰ ਵਿਚ ਜਨਮ ਲੈਣ ਵਾਲੇ ਭੀਮ ਵੀ ਹੁੰਦੇ ਤਾਂ ਕੀ ਆਪਣੇ ਮਾਤਾ-ਪਿਤਾ, ਭਾਈ-ਭੈਣਾਂ ਦੀ ਪੇਟ-ਪੂਰਤੀ ਲਈ ਸਵੇਰ ਤੋਂ ਲੈ ਕੇ ਸਾਮ ਤੱਕ ਅੰਗਿਆਰ ਵਾਂਗ ਤਪਦੇ ਲੋਹੇ ਨੂੰ ਕੁਟਦੇ ਨਾ ਰਹਿੰਦੇ ?"

"ਕਿਉਂ ਰਾਣੂ, ਮੈਂ ਤਾਂ ਸੁਣਿਆ ਹੈ ਕਿ ਤੇਰੇ ਪਿਤਾ ਸੁਹੇਲ ਰਥਵਾਨ ਕਿਸੇ ਸਾਮੰਤ ਦੇ ਆਸਰਿਤ ਸਨ ਅਤੇ ਉਹਨਾ ਨੂੰ ਘੋੜਿਆ ਦੇ ਚੰਗੇ-ਮਾੜੇ ਤੇ ਤੰਦਰੁਸਤ-ਬੀਮਾਰ ਹੋਣ ਬਾਰੇ ਅਤੇ ਉਹਨਾਂ ਦੀ ਸਿਖਲਾਈ-ਸਾਧਨਾ ਬਾਰੇ ਬਹੁਤ ਹੀ ਵਧੀਆ ਗਿਆਨ ਹੈ ?"

"ਹਾ, ਉਹ ਕਾਨਿਆਕੁਬਜ ਵਿਚ ਰਥਵਾਨ ਦਾ ਕੰਮ ਕਰਦੇ ਰਹੇ ਹਨ। ਪਰ ਉਹ ਸਭ ਨਿਰਾਧਾਰ ਗੱਲਾ ਹਨ ਕਿ ਉਹ ਬਹੁਤ ਚੰਗੇ ਸਲੋਤਰੀ ਹਨ। ਘੋੜਿਆਂ ਬਾਰੇ ਜਿੰਨਾ ਗਿਆਨ ਤੁਹਾਡੇ ਇਸ ਸੇਵਕ ਨੂੰ ਹੈ, ਓਨਾਂ ਸਾਇਦ ਘੱਟ ਹੀ ਲੋਕਾ ਨੂੰ ਹੋਵੇਗਾ। ਜਾਂ ਫੇਰ ਮੇਰਾ ਛੋਟਾ ਭਾਈ ਦੇਵਲ ਰਥਵਾਨ ਹੈ, ਜੋ ਕੇਵਲ ਪੁਸਤਕੀ ਗਿਆਨ ਨਹੀਂ, ਆਰੀਆ, ਵਿਹਾਰਕ ਗਿਆਨ ਦਾ ਵੀ ਮਾਲਕ ਹੈ।"

"ਸੁਣ ਰਾਣੂ, ਇਸ ਲਈ ਨਹੀ ਕਿ ਮੈਂ ਕੋਈ ਉਪਕਾਰ ਕਰ ਰਿਹਾ ਹਾ, ਸਗੋਂ ਇਸ ਲਈ ਕਿ ਮੇਰਾ ਸਵਾਰਥ ਹੈ। ਹਾ, ਮੈਂ ਅੱਜ ਇਸ ਹਾਲਤ ਵਿਚ ਹਾ ਕਿ ਤੈਨੂੰ ਯੁਵਰਾਜ ਗੋਵਿੰਦ ਦੇ ਪ੍ਰਧਾਨ ਅੰਗ-ਰਖਿਅਕ ਦੇ ਰੂਪ ਵਿਚ ਗਾਹੜਵਾਲ ਘਰਾਣੇ ਨਾਲ ਜੁੜਿਆ ਹੋਇਆ ਦੇਖਣਾ ਚਾਹੁੰਦਾ ਹਾਂ। ਤੂੰ ਇਕ ਹਜਾਰ ਘੋੜੇ ਲਿਆਉਣ ਅਤੇ ਉਹਨਾ ਨੂੰ ਸਿਖਾਉਣ ਦਾ ਕਾਰਜ ਕਰਨਾ ਹੈ।"

"ਇਹ ਸਭ ਮੈਂ ਕਰ ਸਕਾਂਗਾ, ਆਰੀਆ ?"

"ਤੈਨੂੰ ਆਪਣੇ ਉੱਤੇ ਵਿਸ਼ਵਾਸ ਨਹੀਂ ਹੈ ਰਾਣੂ ? ਜਾਂ ਰੱਜੁਕ ਦਾ ਮਨ ਏਨਾ ਧੁੰਦਲਾ ਹੋ ਰਿਹਾ ਹੈ ਕਿ ਉਹ ਸਾਹਮਣੇ ਖਲੋਤੇ ਵਿਅਕਤੀ ਬਾਰੇ ਸਪੱਸਟ ਨਿਰਣਾ ਕਰਨ ਵਿਚ ਵੀ ਅਸਮਰੱਥ ਹੋ ਗਿਆ ਹੈ ? ਤੇਰੇ ਪਿਤਾ ਅਤੇ ਭਾਈ ਦੇਵਲ ਨੇ ਤੇਰੇ ਇਸ ਕੰਮ ਵਿਚ ਸਹਾਇਤਾ ਕਰਨੀ ਹੋਵੇਗੀ। ਤੁਸੀ ਲੋਕਾਂ ਨੇ ਪਾਰਸ ਦੇਵ ਨਾਲ ਘੋੜੇ ਖਰੀਦਣ ਲਈ ਕੱਲ੍ਹ ਹੀ ਚੱਲ ਪੈਣਾ ਹੋਵੇਗਾ। ਠੀਕ ਹੈ ਨਾ ?"

"ਤੁਹਾਡੀ ਆਗਿਆ ਨੂੰ ਮੈਂ ਕਦੀ ਮੋੜਿਆ ਹੈ ?"

## 23

# ਹਾਥੀ ਘਰ ਡੇਰਗਦਾ ਹੈ ।

ਰਾਜਰਾਣੀ ਦੇਵੀ ਮਹਾਂਮਾਇਆ ਨੇ ਰਾਤ ਨੂੰ ਸੁਫਨਾ ਦੇਖਿਆ । ਉਹ ਇਕ ਸਰੋਵਰ ਦੇ ਕਿਨਾਰੇ ਖੜ੍ਹੀ ਹੈ । ਦੇਵੀਆਂ ਉਹਨੂੰ ਜਲ ਨਾਲ ਨੁਹਾ ਰਹੀਆਂ ਹਨ । ਤਦੇ ਹੀ ਇਕ ਹਾਥੀ ਆਉਂਦਾ ਦਿਖਾਈ ਦਿੱਤਾ । ਉਹਦੇ ਸੁੰਡ ਵਿਚ ਪੀਲੇ ਰੰਗ ਦਾ ਕੰਵਲ ਦਾ ਇਕ ਫੁੱਲ ਸੀ । ਉਹਨੂੰ ਪ੍ਰਨਾਮ ਕਰਨ ਵਾਂਗ ਉਹ ਆਪਣੇ ਮੱਥੇ ਨਾਲ ਲਾ ਕੇ ਦੇਵੀ ਮਹਾਂਮਾਇਆ ਦੇ ਕੋਲ ਆ ਕੇ ਖੜ੍ਹਾ ਹੋ ਗਿਆ । ਰਾਣੀ ਦੇ ਇਸ ਅਜੀਬ ਸੁਫਨੇ ਬਾਰੇ ਵਿਚਾਰ ਕਰ ਕੇ ਜੋਤਸ਼ੀਆ ਨੇ ਕਿਹਾ ਕਿ ਤੁਹਾਨੂੰ ਇਕ ਅਜਿਹੇ ਪੁੱਤਰ ਦੀ ਪ੍ਰਾਪਤੀ ਹੋਵੇਗੀ ਜੋ ਜਾਂ ਤਾਂ ਚਕਰਵਰਤੀ ਸਮਰਾਟ ਹੋਵੇਗਾ ਜਾਂ ਚਕਰਵਰਤੀ ਉਪਦੇਸਕ । ਗਰਭ-ਕਾਲ ਪੂਰਾ ਹੋਣ ਨੂੰ ਆਇਆ ਅਤੇ ਰਾਣੀ ਦੇ ਮਨ ਵਿਚ ਗਰਭਵਤੀਆਂ ਵਾਲੀ ਇੱਛਾ ਜਾਗੀ । ਉਹ ਆਪਣੇ ਪੇਕਿਆ ਦੇ ਕੁਲ-ਦੇਵਤਾ ਦੇ ਚਰਨਾਂ ਵਿਚ ਜਾਣਾ ਚਾਹੁੰਦੀ ਸੀ । ਉਹਦੀ ਇੱਛਾ ਜਾਣ ਕੇ ਰਾਜਾ ਨੇ ਸਾਰੇ ਮਾਰਗ ਨੂੰ ਹੂੰਝ-ਬੁਹਾਰ ਕੇ ਸਾਫ ਕਰਨ ਦਾ ਹੁਕਮ ਦੇ ਦਿੱਤਾ । ਦੋਵੇਂ ਪਾਸੀਂ ਕੇਲੇ ਗੱਡ ਦਿੱਤੇ ਗਏ । ਮੰਗਲ-ਕਲਸਾਂ ਨਾਲ ਸਜਾਏ ਅਤੇ ਝੰਡੇ-ਝੰਡੀਆ ਨਾਲ ਸ਼ਿੰਗਾਰੇ ਉਸ ਰਾਹੇ ਰਾਜਾ ਨੇ ਰਾਣੀ ਨੂੰ ਪਾਲਕੀ ਵਿਚ ਬਿਠਾ ਕੇ ਭੇਜਿਆ । ਲੁੰਬਿਨੀ ਬਾਗ਼ ਇਸੇ ਰਾਹ ਉਤੇ ਸੀ । ਇਸ ਬਾਗ ਨੂੰ ਮੰਗਲ ਸ਼ਾਲਵਣ ਦੇ ਨਾ ਨਾਲ ਵੀ ਜਾਣਿਆ ਜਾਦਾ ਸੀ । ਦੇਵੀ ਨੇ ਅਮਾਤਿਅੰ ਨੂੰ ਕਿਹਾ, ਮੈਂ ਸ਼ਾਲਵਣ ਦੇਖਣਾ ਚਾਹੁੰਦੀ ਹਾ । ਪਾਲਕੀ ਸ਼ਾਲਵਣ ਕੋਲ ਰੋਕ ਦਿੱਤੀ ਗਈ । ਅਮਾਤਿਅੰ ਰਾਣੀ ਨਾਲ ਬਾਗ ਵਿਚ ਗਏ ਅਤੇ ਹੇਠੋਂ ਉੱਪਰ ਤੱਕ ਫੁੱਲਾਂ ਨਾਲ ਲੱਦੇ ਹੋਏ ਸ਼ਾਲ ਬਿਰਛ ਨੂੰ ਦੇਖਿਆ । ਰਾਣੀ ਨੇ ਇਕ ਡਾਹਣੀ ਫੜੀ । ਉਹ ਝੁਕ ਗਈ । ਇਸੇ ਸਮੇਂ ਉਹਨਾਂ ਨੂੰ ਪ੍ਰਸੂਤ-ਪੀੜ ਅਨੁਭਵ ਹੋਈ । ਸ਼ਾਲਵਣ ਵਿਚ ਇਕ ਬਾਲ ਨੇ ਜਨਮ ਲਿਆ । ਉਹਨੇ ਪੂਰੇ ਜੰਬੂਦੀਪ ਵਿਚ ਆਪਣੇ ਗਿਆਨ ਦੀ ਜੋਤੀ ਨਾਲ ਇਕ ਅਜਿਹੀ ਆਭਾ ਨੂੰ ਜਨਮ ਦਿੱਤਾ ਜੋ ਸਦੀਆਂ ਤੋਂ ਸਾਡੇ ਕੰਡਿਆਲੇ ਰਾਹ ਉਤੇ ਪ੍ਰਕਾਸ ਬਖੇਰਦੀ ਆ ਰਹੀ ਹੈ ।

"ਜਿਵੇਂ ਤਪੇ ਹੋਏ ਪਾਣੀ ਵਿਚ ਮੱਛੀਆਂ ਤੜਫਦੀਆਂ ਹਨ, ਉਸੇ ਪ੍ਰਕਾਰ ਇਕ ਦੂਜੇ ਦੇ ਵਿਰੋਧ ਵਿਚ ਲੱਗੇ ਹੋਏ ਮਨੁੱਖਾਂ ਨੂੰ ਦੇਖ ਕੇ ਮੇਰੇ ਮਨ ਦੀ ਹਾਲਤ ਹੁੰਦੀ ਹੈ । ਸਭ ਲੋਕਾਂ ਨੂੰ ਇਕ ਦੂਜੇ ਦੇ ਵਿਰੋਧ ਵਿਚ ਲੱਗੇ ਦੇਖ ਕੇ ਮੇਰਾ ਮਨ ਗਿਲਾਨੀ ਨਾਲ ਭਰ ਗਿਆ । ਮੈਨੂੰ ਇਹ ਸੰਸਾਰ ਸਾਰਹੀਣ ਲੱਗਣ ਲਗਿਆ । ਦਿਸ਼ਾਵਾਂ ਡੋਲਦੀਆਂ ਲੱਗੀਆਂ । ਕਿਤੇ ਸ਼ਾਤੀ ਦਿਖਾਈ ਨਹੀਂ ਦਿੱਤੀ ।"

ਮਨ ਵਿਚ ਸਵਾਲ ਉਠਦੇ । ਕੀ ਇਹ ਸਭ ਨਾਸਵਾਨ ਹੈ ? ਮ੍ਰਿਤੂ ਕੀ ਹੈ ? ਸਾਰਾ ਸੰਸਾਰ ਦੁੱਖ ਵਿਚ ਡੁੱਬਿਆ ਹੋਇਆ ਹੈ । ਦੁੱਖ ਕੀ ਹੈ ?

ਨਿਰੰਜਨਾ ਇਕ ਖੁਸ਼ਕ ਨਦੀ । ਪਿੱਪਲ, ਪਤਾ ਨਹੀਂ ਕਿੰਨਾ ਪ੍ਰਾਚੀਨ । ਵਾਸਤਵਿਕ ਸੱਚ ਨੂੰ ਜਾਣਨ ਲਈ ਘੋਰ ਤਪ । ਸਰੀਰ ਕਮਜ਼ੋਰ ਹੁੰਦਾ ਜਾ ਰਿਹਾ ਸੀ । ਮਨੋਰਥ ਦੂਰ ਸੀ । ਤਦੇ

ਸੰਗੀਤ ਸੁਣਾਈ ਦਿੱਤਾ। ਮਨ ਦੀਆਂ ਤਾਰਾਂ ਏਨੀਆਂ ਨਾ ਕਸੋ ਕਿ ਉਹ ਟੁੱਟ ਹੀ ਜਾਣ, ਨਾ ਏਨੀਆਂ ਢਿੱਲੀਆਂ ਛੱਡੋ ਕਿ ਉਹਨਾਂ ਵਿਚੋਂ ਸੁਰ ਹੀ ਨਾ ਨਿਕਲੇ। ਬੁੱਧ ਨੂੰ ਰਾਹ ਮਿਲ ਗਿਆ। ਵਿਚਕਾਰਲਾ ਰਾਹ। ਭਾਵ ਦੋਵਾਂ ਸਿਰਿਆਂ ਦੇ ਵਿਚਕਾਰ ਸੱਚ ਵੱਲ ਜਾਣ ਵਾਲਾ ਵਿਚਕਾਰਲਾ ਮਾਰਗ।

ਵੀਹ ਸਾਲ ਪਹਿਲਾਂ ਦੀ ਗੱਲ ਹੈ।

"ਮਹਾਰਾਜ", ਭਜਦਾ ਹੋਇਆ ਪਹਿਰੇਦਾਰ ਨਰਪਤਿ ਚੰਦਰ ਦੇ ਕੋਲ ਆ ਕੇ ਖੜ੍ਹਾ ਹੋ ਗਿਆ। ਭੈ ਅਤੇ ਗਿਲਾਨੀ ਨਾਲ ਉਹਦਾ ਚਿਹਰਾ ਧੁਆਂਖਿਆ ਪਿਆ ਸੀ। ਉਹਦੀ ਇਹ ਹਾਲਤ ਦੇਖ ਕੇ ਰਾਜੇ ਨੇ ਪੁਛਿਆ, "ਕੀ ਗੱਲ ਹੈ ਪਹਿਰੇਦਾਰ, ਤੂੰ ਏਨਾ ਘਬਰਾਇਆ ਹੋਇਆ ਕਿਉਂ ਹੈਂ ?"

"ਮਹਾਰਾਜ, ਹੁਣੇ-ਹੁਣੇ ਤਿੰਨ-ਚਾਰ ਘੋੜ-ਸਵਾਰ ਆਏ ਸਨ। ਰਾਜਕੁਮਾਰ ਮਦਨ ਦੇਵ ਗੰਗਾ ਤੱਟ ਉੱਤੇ ਰੋਜ਼ ਵਾਂਗ ਘੁੰਮ ਰਹੇ ਸਨ ਕਿ ਉਹਨਾਂ ਨੇ ਉਹਨਾਂ ਉਪਰ ਇਕ ਚਾਦਰ ਸੁੱਟੀ ਅਤੇ ਉਸੇ ਵਿਚ ਲਪੇਟ ਕੇ ਲੈ ਭੱਜੇ। ਉਹ ਹੁਣ ਤੱਕ ਮਹਾਂਵਣ ਵਿਚ ਪ੍ਰਵੇਸ਼ ਕਰ ਗਏ ਹੋਣਗੇ।"

ਏਨਾ ਸੁਣਨਾ ਸੀ ਕਿ ਚੰਦਰ ਦੇਵ ਮੂਰਛਿਤ ਹੋ ਕੇ ਡਿੱਗ ਪਏ। ਰੱਜੁਕ ਆਏ। ਉਹਨਾਂ ਨੇ ਨਰਪਤਿ ਚੰਦਰ ਨੂੰ ਹੋਸ਼ ਵਿਚ ਲਿਆਉਣ ਦਾ ਜਤਨ ਕੀਤਾ।

"ਰਾਜਨ, ਤੁਸੀਂ ਵਿਆਕੁਲ ਨਾ ਹੋਵੋ। ਮੈਂ ਆਪ ਮਹਾਂਵਣ ਵਿਚ ਜਾਵਾਂਗਾ ਅਤੇ ਰਾਜਕੁਮਾਰ ਮਦਨ ਨੂੰ ਲੈ ਆਵਾਂਗਾ।"

ਨਰਪਿਤ ਨੂੰ ਕਈ ਰਣਵਾਸਣਾਂ ਘੇਰ ਕੇ ਬੈਠੀਆਂ ਸਨ। ਉਹ ਉਪਰੋਂ ਆਪਣੇ ਆਪ ਨੂੰ ਬੇਲਾਗ ਦਰਸਾਉਣ ਦਾ ਜਤਨ ਕਰ ਰਹੀਆਂ ਸਨ, ਪਰ ਅੰਦਰ ਹੀ ਅੰਦਰ ਉਹਨਾਂ ਦੇ ਚਿੱਤ ਵਿਚ ਡੂੰਘੀ ਉਥਲ-ਪੁਥਲ ਹੋ ਰਹੀ ਸੀ ਅਤੇ ਬੇਚੈਨੀ ਦਾ ਚੱਕਰ ਉੱਠ ਰਿਹਾ ਸੀ। ਉਸ ਸਮੇਂ ਸੂਰਜ ਡੁੱਬਣ ਹੀ ਵਾਲਾ ਸੀ। ਕੀ ਇਹ ਗਾਹੜਵਾਲ ਘਰਾਣੇ ਦੀ ਸ਼ਾਂਤੀ ਅਤੇ ਸੁਖ ਦਾ ਅੰਤਿਮ ਦਿਨ ਹੈ ? ਉਹਨੀਂ ਦਿਨੀਂ ਕਾਸ਼ੀ-ਨਰੇਸ਼ ਗਾਂਗੇਅ ਦੇਵ ਸੀ। ਉਹ ਨਰਪਤਿ ਚੰਦਰ ਤੋਂ ਕੇਵਲ ਚਿੜਦਾ ਹੀ ਨਹੀਂ ਸੀ ਸਗੋਂ ਉਹਨੂੰ ਘਿਰਣਾ ਵੀ ਕਰਦਾ ਸੀ। ਮਹਾਂਵਣ ਵਿਚ ਸਥਿਤ ਵਿਹਾਰਾਂ, ਸੰਘ-ਕੇਂਦਰਾਂ ਨੂੰ ਉਹ ਬੇਹਿਸਾਬ ਸੰਪਤੀ ਦਾਨ ਦੇ ਦਿੰਦਾ ਸੀ। ਕਾਸ਼ੀ ਦੀ ਪ੍ਰਾਚੀਨ ਹਿੰਦੂ ਪਰਜਾ ਕਲਚੁਰੀਆਂ ਦਾ ਸਮਰਥਨ ਨਹੀਂ ਕਰਦੀ ਸੀ। ਉਹ ਗਾਂਗੇਅ ਦੇਵ ਦੀ ਵਿਰੋਧੀ ਵੀ ਨਹੀਂ ਸੀ। ਪਰਜਾ ਨੂੰ ਤਾਂ ਆਪਣੇ ਦੈਨਿਕ ਕੰਮ-ਕਾਜ ਅਤੇ ਪੂਜਾ-ਅਰਚਾ ਲਈ ਸੁਰਖਿਆ ਚਾਹੀਦੀ ਸੀ। ਇਹ ਦੇ ਸਕਣ ਵਿਚ ਜੇ ਚੰਦਰ ਦੇਵ ਸਮਰੱਥ ਹੋਣ ਤਾਂ ਉਹਨਾਂ ਵੱਲ, ਜੇ ਗੰਗ ਦੇਵ ਸਮਰਥ ਹੋਣ ਤਾਂ ਉਹਨਾਂ ਵੱਲ। ਜੇ ਦੋਵੇਂ ਸਮਰੱਥ ਹੋਣ ਤਾਂ ਦੋਵਾਂ ਵੱਲ। ਤੇ ਜੇ ਦੋਵਾਂ ਵਿਚੋਂ ਕੋਈ ਵੀ ਸਮਰੱਥ ਨਾ ਹੋਵੇ, ਤਾਂ ? ਤਾਂ ?

ਇਸ 'ਤਾਂ' ਦਾ ਪਰਜਾ ਕੋਲ ਕੋਈ ਉੱਤਰ ਨਹੀਂ ਸੀ।

ਪੂਰੇ ਉੱਤਰੀ ਭਾਰਤ ਵਿਚ ਉਹਨੀਂ ਦਿਨੀਂ ਅਜਿਹੀ ਅਰਾਜਕਤਾ ਨਹੀਂ ਸੀ ਜਿਸਦੀ ਅੰਤਿਮ ਸ਼ਕਲ ਕਾਸ਼ੀ ਵਿਚ ਦਿਖਾਈ ਦਿੰਦੀ ਸੀ।

ਨਾ ਤਾਂ ਬ੍ਰਾਹਮਣ ਹੀ ਯੱਗ-ਪੂਜਾ ਸੰਪੂਰਨ ਕਰ ਸਕਦਾ ਸੀ ਅਤੇ ਨਾ ਨਟ, ਸ਼ੈਲੂਸ, ਆਦਿ ਆਪਣੇ ਕਰਤਬ ਦਿਖਾ ਕੇ ਰੋਜ਼ੀ ਚਲਾ ਸਕਦੇ ਸਨ। ਨਾ ਬਾਗ-ਬਗੀਚਿਆਂ ਵਿਚ ਜਾਣਾ ਸੁਰਖਿਅਤ ਸੀ ਅਤੇ ਨਾ ਇਸਤਰੀਆਂ ਜ਼ੇਵਰ ਪਾ ਕੇ ਬਾਹਰ ਨਿੱਕਲ ਸਕਦੀਆਂ ਸਨ। ਨਾ ਕੋਈ ਮੌਜੀ ਆਦਮੀ ਆਪਣੀ ਪ੍ਰੇਮਿਕਾ ਨਾਲ ਇਕੋ ਹੀ ਘੋੜੇ ਜਾਂ ਰਥ ਉਤੇ ਸਵਾਰ ਹੋ ਕੇ ਕਿਤੇ ਜਾ ਸਕਦਾ ਸੀ ਅਤੇ ਨਾ ਸ਼ਾਸਤਰ-ਗਿਆਤਾ ਲੋਕ ਆਪਣੀ ਵਿਦਵਤਾ ਦਾ ਪ੍ਰਮਾਣ ਦੇ ਕੇ ਰਾਜਾ ਤੋਂ ਪੁਰਸਕਾਰ ਪ੍ਰਾਪਤ ਕਰ ਸਕਦੇ ਸਨ।

ਰੱਜੁਕ ਪੈਦਲ ਹੀ ਵਰੁਣਾ ਪਾਰ ਕਰ ਕੇ ਮੰਦਾਕਿਨੀ ਨਦੀ ਦੇ ਦੱਖਣੀ ਮੋੜ ਉੱਤੇ ਪਹੁੰਚੇ। ਉਹਨਾਂ ਦੇ ਸਾਹਮਣੇ ਰਾਣੂ ਰਥਵਾਨ ਖੜ੍ਹਾ ਸੀ।

"ਕਿਉਂ ਆਰੀਆ ਰੱਜੁਕ, ਤੁਸੀਂ ਏਨੇ ਉਦਾਸ ਕਿਉਂ ਹੋ ? ਸੁੱਖ-ਸਾਂਦ ਤਾਂ ਹੈ ਨਾ ?"

"ਕੁਛ ਅਜਿਹੀ ਹਾਲਤ ਹੈ, ਰਾਣੂ, ਕਿ ਮੇਰੇ ਬੁੱਲ੍ਹ ਸਿਉਂਤੇ ਹੋਏ ਹਨ। ਮੈਂ ਅਜੇ ਸੋਚ ਨਹੀਂ ਸਕਿਆ ਕਿ ਕੀ ਕਰਨਾ ਚਾਹੀਦਾ ਹੈ ਅਤੇ ਕੀ ਨਹੀਂ ਕਰਨਾ ਚਾਹੀਦਾ।"

ਰਾਣੂ ਹੱਸਿਆ, "ਮੈਂ ਤੁਹਾਨੂੰ ਪਿਛਲੇ ਪੰਜ ਸਾਲਾਂ ਤੋਂ ਜਾਣਦਾ ਹਾਂ। ਕਦੀ-ਕਦੀ ਮੈਨੂੰ ਈਰਖਾ ਵੀ ਹੁੰਦੀ ਰਹੀ ਹੈ ਕਿ ਤੁਹਾਡੇ ਬਰਾਬਰ ਦੀ ਉਮਰ ਦਾ ਹੁੰਦਾ ਹੋਇਆ ਵੀ ਮੈਂ ਜਿਨ੍ਹਾਂ ਟੇਢੀਆਂ ਸਮੱਸਿਆਵਾ ਨਾਲ ਘੰਟਿਆਂ-ਬੱਧੀ ਲੜਦਾ ਰਿਹਾ ਹੋਵਾਂ, ਤੁਸੀਂ ਚੁਟਕੀ ਮਾਰ ਕੇ ਕਿਵੇਂ ਹੱਲ ਕਰ ਦਿੰਦੇ ਹੋ। ਤੁਹਾਨੂੰ ਰਾਣੂ ਉੱਤੇ ਵਿਸ਼ਵਾਸ ਨਹੀਂ ਹੋ ਰਿਹਾ ਨਾ ?"

"ਵਿਸ਼ਵਾਸ ਤਾਂ ਹੋ ਰਿਹਾ ਹੈ, ਰਾਣੂ, ਪਰ ਚਿੰਤਾਤੁਰ ਹਾਂ।"

"ਕਿਉਂ ?"

"ਗੱਲ ਇਹ ਹੈ ਕਿ ਪਿਛਲੇ ਇਕ ਸਾਲ ਤੋਂ ਤੇਰੀ ਜਿਹੋ ਜਿਹੀ ਆਰਥਿਕ ਹਾਲਤ ਚੱਲ ਰਹੀ ਹੈ, ਉਹਨੂੰ ਦੇਖਦਿਆਂ ਤੈਥੋਂ ਮੂੰਹ-ਮੰਗੇ ਪੁਰਸਕਾਰ ਦੇ ਬਦਲੇ ਸਹਾਇਤਾ ਤਾਂ ਮੰਗ ਸਕਦਾ ਹਾਂ, ਪਰ ਸੋਚ ਨਹੀਂ ਸਕਦਾ ਕਿ ਤੇਰੀ ਅਤੇ ਮੇਰੀ, ਦੋਵਾਂ ਦੀ ਮੂੰਹ-ਮੰਗੀ ਰਕਮ ਕੀ ਹੋਣੀ ਚਾਹੀਦੀ ਹੈ।"

ਰਾਣੂ ਖਿੜ-ਖਿੜ ਹੱਸਿਆ, "ਤਾਂ ਆਰੀਆ, ਅੱਜ ਤੁਸੀਂ ਰਾਣੂ ਨੂੰ ਤੱਕੜੀ ਦੇ ਪੱਲੜੇ ਵਿਚ ਪਾ ਹੀ ਲਿਆ। ਰਾਣੂ ਸੋਚਦਾ ਸੀ ਕਿ ਅਪਰਾਧਾਂ ਦੀ ਭਰੀ ਹੋਈ ਇਸ ਨਰਕੀ ਜ਼ਿੰਦਗੀ ਵਿਚ ਇਕ ਵਿਅਕਤੀ ਤਾਂ ਮਿਲਿਆ ਜੀਹਨੂੰ ਮੇਰੇ ਉੱਤੇ ਭਰੋਸਾ ਹੈ, ਉਹ ਮੇਰੇ ਦੁੱਖ-ਸੁਖ ਦਾ ਸਾਥੀ ਹੈ। ਕਠੋਰ ਤੋਂ ਕਠੋਰ ਹਾਲਤ ਵਿਚ ਮੈਂ ਉਸ ਵਿਅਕਤੀ ਸਦਕਾ, ਉਹਦੀ ਤੇਜ਼ ਪ੍ਰਤਿਭਾ ਅਤੇ ਬੌਧਿਕ ਸਮਰੱਥਾ ਸਦਕਾ ਕੋਈ ਵੀ ਸੰਕਟ ਟਾਲ ਲਵਾਂਗਾ। ਪਰ ਤੁਸੀਂ ਅੱਜ ਰਾਣੂ ਨੂੰ ਅਨਾਥ ਕਰ ਦਿੱਤਾ।"

ਰੱਜੁਕ ਨੇ ਰਾਣੂ ਦੇ ਦੋਵੇਂ ਹੱਥ ਫੜ ਕੇ ਸੀਨੇ ਨਾਲ ਲਾ ਲਏ, "ਰਾਣੂ, ਤੈਨੂੰ ਜਿਸ ਪ੍ਰਤਿਭਾ ਅਤੇ ਬੌਧਿਕ ਸਮਰੱਥਾ ਉੱਤੇ ਵਿਸ਼ਵਾਸ ਹੈ, ਉਹ ਕਦੀ-ਕਦੀ ਅਜਿਹੀ ਔਝੜ ਵਿਚ ਭਟਕ ਜਾਂਦੀ ਹੈ ਕਿ ਉਜਾੜ ਪਾਰ ਕਰਨ ਦਾ ਕੋਈ ਰਾਹ ਹੀ ਨਹੀਂ ਸੁਝਦਾ।"

"ਅੱਛਾ, ਤੁਸੀ ਕਿਰਪਾ ਕਰ ਕੇ ਉਹ ਸਾਰੀ ਹਾਲਤ ਖੋਲ੍ਹ ਕੇ ਦੱਸੋ ਜਿਸ ਕਾਰਨ ਤੁਸੀਂ ਏਨੇ ਬਿਹਬਲ ਅਤੇ ਬੇਚੈਨ ਹੋ। ਇਹ ਮੇਰਾ ਅਧਿਕਾਰ ਬੋਲ ਰਿਹਾ ਹੈ, ਆਰੀਆ ਰੱਜੁਕ। ਰਾਣੂ ਰਥਵਾਨ ਦੇ ਹੱਠ ਨੂੰ ਅੱਜ ਤਕ ਕੋਈ ਤੋੜ ਨਹੀਂ ਸਕਿਆ। ਕਿਉਂਕਿ ਟਾਲ-ਮਟੋਲ

ਕਰਨ ਵਾਲੇ ਨੂੰ ਰਾਣੂ ਇਕ ਚੁਣੌਤੀ ਦਿੰਦਾ ਹੈ, ਇਸ ਪਾਰ ਜਾਂ ਉਸ ਪਾਰ। ਜਾ ਤਾਂ ਸਾਰਾ ਕੁਛ ਦੱਸੋ, ਨਹੀਂ ਤਾਂ ਰਾਣੂ ਦੀ ਆਤਮ-ਹੱਤਿਆ !"

ਰੱਜੁਕ ਮੁਸਕਰਾਏ। ਉਹਨਾਂ ਨੇ ਪਹਿਰੇਦਾਰ ਤੋਂ ਸੁਣੀਆਂ ਸਾਰੀਆਂ ਗੱਲਾਂ ਦੱਸ ਦਿੱਤੀਆਂ।

ਗੁਵਾਲਪੱਲੀ ਦੇ ਮੋੜ ਉੱਤੇ ਭੰਗ ਦੀ ਇਕ ਦੁਕਾਨ ਸੀ। ਭੀੜ ਭਾਵੇਂ ਕਿੰਨੀ ਹੋਵੇ, ਕਤਾਰ ਵਿਚ ਖੜ੍ਹੇ ਲੋਕ ਮੰਜੀ ਹੋਣ, ਸ੍ਰੇਸ਼ਠੀ-ਪੁੱਤਰ ਹੋਣ ਜਾਂ ਰਾਜਕੁਮਾਰ, ਦੁਕਾਨ-ਮਾਲਕ ਮੱਲ ਦੇਵ ਯਦੁਵੰਸ਼ੀ ਵਿਚ ਏਨੀ ਹਿੰਮਤ ਨਹੀਂ ਸੀ ਕਿ ਉਹ ਰਾਣੂ ਦੇ ਬੋਲ ਅਨਸੁਣੇ ਕਰ ਦੇਵੇ। ਗੁਵਾਲਪੱਲੀ ਸਾਰੇ ਕਾਸ਼ੀ ਲਈ ਭੈ ਪੈਦਾ ਕਰਨ ਵਾਲੀ ਹੋਵੇਗੀ, ਪਰ ਰਾਣੂ ਨੂੰ ਉਹ ਕਦੀ ਵੀ ਅਨਜਾਣੀ ਜਾ ਭਿਆਨਕ ਨਹੀਂ ਲੱਗੀ। ਅਸਲੀਅਤ ਇਹੋ ਸੀ ਕਿ ਤੇਜ਼-ਤਰਾਰ ਗਾਹਕਾਂ ਨਾਲ, ਜੱਤਲ ਚਿਹਰਿਆਂ ਵਾਲੇ ਮੱਲ ਦੇਵ ਦੇ ਵਿਰੋਧੀ ਨੌਜਵਾਨਾਂ ਨਾਲ, ਮੋਢੇ ਉੱਤੇ ਹੱਥ ਰੱਖ ਕੇ ਡਰਾਉਣੀ ਸੰਕੇਤਕ ਹਾਸੀ ਹੱਸ ਕੇ ਉਹਨੂੰ ਭੈਭੀਤ ਕਰਨ ਵਾਲੇ ਲਫੰਗਿਆਂ ਨਾਲ ਇਕੱਲੇ ਨਿਬੜਨ ਦੀ ਸ਼ਕਤੀ ਕੇਵਲ ਰਾਣੂ ਵਿਚ ਹੀ ਸੀ।

"ਉਇ ਹਰੀ !"

"ਹਾਂ ਚਾਚਾ, ਕੀ ਹੁਕਮ ਹੈ ?"

ਰਾਣੂ ਨੇ ਉਹਨੂੰ ਦੋਵਾਂ ਬਾਹਾ ਵਿਚ ਘੁੱਟ ਲਿਆ, "ਉਇ, ਰਾਣੂ ਚਾਚਾ ਨਾਲ ਵੀ ਤੂੰ ਇਹ ਬੋਲੀ ਬੋਲੇਂਗਾ ? ਬੋਲ, ਤੇਰੀ ਮਾਤਾ ਜੀ ਦਾ ਬੁਖਾਰ ਉਤਰਿਆ ਜਾ ਨਹੀਂ ?"

"ਬੁਖਾਰ ਤਾਂ ਉੱਤਰ ਗਿਆ ਚਾਚਾ", ਹਰੀ ਮੁਸਕਰਾਇਆ, "ਤੁਹਾਡੇ ਲਈ ਕੀ ਲਿਆ ਦਿਆਂ ?"

"ਬਹੁਤ ਸਾਰੀ ਭੰਗ। ਦੁੱਧ ਅਤੇ ਘੋਟੇ ਹੋਏ ਬਦਾਮਾਂ ਨਾਲ ਸ਼ੱਕਰ ਮਿਲੀ ਭੰਗ ਦੇ ਵੱਡੇ-ਵੱਡੇ ਛੰਨੇ ਭਰ ਕੇ ਲੈ ਆ।"

ਹਰੀ ਦੁਕਾਨ ਵੱਲ ਭੱਜਿਆ।

"ਆਰੀਆ ਰੱਜੁਕ", ਰਾਣੂ ਨੇ ਕਿਹਾ, "ਤੁਸੀਂ ਦੋ ਆਦਮੀ ਅਤੇ ਇਕ ਘੋੜਾ ਭਿਜਵਾ ਦਿਉ। ਬਾਕੀ ਸਭ ਰਾਣੂ ਕਰ ਲਵੇਗਾ।"

"ਇਹੀ ਤਾਂ ਔਖ ਹੈ ਰਾਣੂ", ਰੱਜੁਕ ਮੁਸਕਰਾਏ। "ਮੈਂ ਆਪਣੇ ਕਿਸੇ ਸੱਜਣ ਨੂੰ ਸੰਕਟ ਵਿਚ ਧੱਕ ਕੇ ਆਪ ਪਾਸੇ ਖਲੋਣਾ ਨਹੀਂ ਜਾਣਦਾ। ਜਾ ਤਾਂ ਰਾਣੂ ਅਤੇ ਰੱਜੁਕ ਦੋਵੇਂ ਜਾਂ ਫੇਰ ਕੋਈ ਵੀ ਨਹੀਂ।"

"ਠੀਕ ਹੈ ਆਰੀਆ, ਮੈਂ ਤੁਹਾਡੇ ਨਰਮ ਅਤੇ ਹੱਠੀ ਦੋਵੇਂ ਹੀ ਰੂਪ ਦੇਖੇ ਹੋਏ ਹਨ। ਇਸ ਲਈ ਨਾਲੋ-ਨਾਲ ਚੱਲੋ।"

ਦੁਰਗ ਦੇ ਦੁਆਰ ਉਤੇ ਪਹਿਰੇਦਾਰ ਖੜ੍ਹੇ ਸਨ। ਰੱਜੁਕ ਨੂੰ ਦੇਖ ਕੇ ਉਹਨਾਂ ਲੋਕਾਂ ਨੇ ਦੁਆਰ ਖੋਲ੍ਹ ਦਿੱਤਾ।

ਰੱਜੁਕ ਨੇ ਦੋ ਘੋੜ-ਸਵਾਰ ਛਾਂਟੇ। ਉਹ ਦੇਖਣ ਵਿਚ ਇਕਦਮ ਚਤੁਰ-ਚੁਸਤ ਸਨ। ਇਕ ਘੋੜੇ ਵੱਲ ਸੰਕੇਤ ਕਰ ਕੇ ਉਹ ਬੋਲੇ, "ਕਿਉਂ ਰਾਣੂ, ਇਹ ਠੀਕ ਰਹੇਗਾ ?"

"ਹਾਂ, ਮੇਰੇ ਲਈ ਤਾਂ ਕੋਈ ਵੀ ਘੋੜਾ ਹੋਵੇ, ਠੀਕ ਹੀ ਰਹਿੰਦਾ ਹੈ। ਮੈਨੂੰ ਲੰਮੀ ਡਾਂਗ

ਵਾਲਾ ਇਕ ਗੰਡਾਸਾ ਵੀ ਚਾਹੀਦਾ ਹੈ।"

ਰਾਤ ਦਾ ਪ੍ਰਥਮ ਪਹਿਰ ਬੀਤ ਚੁੱਕਿਆ ਸੀ। ਅਜੇ ਰਾਤ ਅੱਧੀ ਹੋਣ ਵਿਚ ਕਾਫ਼ੀ ਸਮਾਂ ਬਾਕੀ ਸੀ। ਚਾਰ ਘੋੜ-ਸਵਾਰ ਮਹਾਂਵਣ ਵਿਚੋਂ ਹੁੰਦੇ ਹੋਏ ਉਸ ਸਥਾਨ ਵੱਲ ਜਾ ਰਹੇ ਸਨ ਜੋ ਸੰਪੂਰਨ ਵਿਸ਼ਵ ਲਈ ਸ਼ਾਂਤੀ ਦੇਣ ਵਾਲਾ ਕੇਂਦਰ ਮੰਨਿਆ ਜਾਂਦਾ ਸੀ।

ਰੱਜੁਕ ਆਰੀਆ ਮਹਾਂਯਾਨ ਦੇ ਆਚਾਰੀਆ ਭਦੰਤ ਰਾਹੁਲ ਭੱਦਰ ਨੂੰ ਜਾਣਦੇ ਸਨ। ਭਾਵੇਂ ਉਹਨਾਂ ਨੂੰ ਉਹ ਤਿੰਨ-ਚਾਰ ਵਾਰ ਹੀ ਮਿਲੇ ਸਨ, ਪਰ ਉਹਨਾਂ ਨੂੰ ਯਕੀਨ ਸੀ ਕਿ ਭਦੰਤ ਰਾਹੁਲ ਉਹਨਾਂ ਦੇ ਸੰਕਟ ਨੂੰ ਹੱਲ ਕਰਨ ਵਿਚ ਸਹਾਇਕ ਹੋ ਸਕਦੇ ਸਨ।

ਚਾਰੇ ਘੋੜੇ ਮਹਾਂਯਾਨ ਮਹਾਂਵਿਹਾਰ ਦੇ ਸਾਹਮਣੇ ਰੁਕੇ। ਰੱਜੁਕ ਅਤੇ ਰਾਣੂ ਸਾਵਧਾਨੀ ਨਾਲ ਇਕ ਵੱਡੇ ਦੁਆਰ ਕੋਲ ਪੁੱਜੇ। ਉਥੇ ਭਗਵਾਨ ਬੁੱਧ ਦੀ ਗਾਂਧਾਰ ਮੂਰਤੀ ਆਪਣੀ ਵਰਦਾਤ੍ਰੀ ਮੁਦਰਾ ਨਾਲ ਸਭ ਨੂੰ ਕਲਿਆਣ ਦੀ ਅਸ਼ੀਰਵਾਦ ਦੇ ਰਹੀ ਸੀ। ਇਹ ਸਫ਼ੈਦ ਪੱਥਰ ਦੀ ਅਦਭੁਤ ਮੂਰਤੀ ਸੀ। ਉਸ ਵਿਚ ਭਾਰਤੀ ਅਤੇ ਯੂਨਾਨੀ ਕਲਾ-ਸ਼ੈਲੀਆਂ ਦਾ ਵਿਲੱਖਣ ਸੁਮੇਲ ਸੀ। ਆਰਾਤ੍ਰਿਕਾ ਚੱਲ ਰਹੀ ਸੀ। ਵਿਹਾਰ ਵਿਚ ਭਗਤ-ਜਨ ਧਿਆਨ-ਮਗਨ ਬੈਠੇ ਹੋਏ ਸਨ। ਰੱਜੁਕ ਅਤੇ ਰਾਣੂ ਵੀ ਉਥੇ ਹੀ ਜਾ ਕੇ ਬੈਠ ਗਏ।

"ਭਿਖਸ਼ੂਓ !" ਰਾਹੁਲ ਭੱਦਰ ਗੰਭੀਰ ਆਵਾਜ਼ ਵਿਚ ਬੋਲੇ, "ਅੱਜ ਸੰਘ ਉੱਤੇ ਗ੍ਰਹਿਣ ਅਤੇ ਕਲੰਕ ਦੇ ਬੱਦਲ ਛਾਏ ਹੋਏ ਹਨ। ਸਾਡੇ ਵਿਚੋਂ ਜਿਨ੍ਹਾਂ ਲੋਕਾਂ ਨੇ ਦੀਖਿਆ ਲੈਂਦੇ ਸਮੇਂ ਪ੍ਰਤਿਗਿਆ ਕੀਤੀ ਸੀ ਕਿ ਧਰਮ, ਸੰਘ ਅਤੇ ਭਗਵਾਨ ਬੁੱਧ ਦੇ ਉਪਦੇਸ਼ਾਂ ਪ੍ਰਤੀ ਪੂਰੀ ਤਰ੍ਹਾਂ ਨਿਸ਼ਠਾਵਾਨ ਰਹਿਣਗੇ, ਉਹ ਗੋਡਿਆਂ ਤੱਕ ਨਹੀਂ, ਪੈਰਾਂ ਤੋਂ ਸਿਰ ਤੱਕ ਪਾਪ ਅਤੇ ਅਨਾਚਾਰ ਦੀ ਦਲਦਲ ਵਿਚ ਧਸ ਚੁੱਕੇ ਹਨ। ਉਹਨਾਂ ਨੂੰ ਪਾਪ ਦੇ ਇਸ ਚਿੱਕੜ ਤੋਂ ਮੁਕਤੀ ਚਾਹੀਦੀ ਵੀ ਨਹੀਂ । ਇਹ ਲੋਕ ਆਪਣੇ ਆਪ ਨੂੰ ਆਧੁਨਿਕ ਕਹਿੰਦੇ ਹਨ। ਇਹਨਾਂ ਨੂੰ ਨਿਸ਼ਕਾਮ ਬੁੱਧ ਦੀ ਵੀ ਲੋੜ ਹੈ ਅਤੇ ਸਕਾਮ ਬੰਧਨ ਦੀ ਵੀ। ਉਹ ਬੁੱਧ ਨੂੰ ਇਕ ਧਾਰਮਿਕ ਓਟ ਬਣਾਉਣਗੇ ਅਤੇ ਪੰਜ ਵਕਾਰ ਭਾਵ ਮੈਥੁਨ, ਮਾਸ, ਮੱਛੀ, ਮਦਿਰਾ ਅਤੇ ਮੀਨਾਕਸ਼ੀ ਦਾ ਅਖੰਡ ਅਨੰਦ ਵੀ ਮਾਣਨਗੇ। ਇਹ ਲੋਕ ਬੰਧੂਏ ਹਨ, ਪਸ਼ੂ ਹਨ। ਇਹ ਆਧੁਨਿਕ ਉਂਗਲੀਮਾਲ ਹਨ। ਉਹ ਯਾਤਰੀਆਂ ਦੀਆਂ ਉਂਗਲੀਆਂ ਵੱਢ ਕੇ ਅਤੇ ਉਹਨਾ ਦੀ ਮਾਲਾ ਬਣਾ ਕੇ ਗਲ ਵਿਚ ਪਾ ਲੈਂਦਾ ਸੀ। ਕੋਈ ਸਾਹਸੀ ਯਾਤਰੀ ਵੀ ਉਸ ਪਾਸੇ ਨਹੀਂ ਸੀ ਜਾਂਦਾ ਜਿਧਰ ਉਂਗਲੀਮਾਲ ਦੇ ਹੋਣ ਦੀ ਸੰਭਾਵਨਾ ਹੁੰਦੀ ਸੀ। ਭਗਵਾਨ ਨੇ ਉਹਦੀ ਕਰੂਰਤਾ ਬੰਦ ਕਰਵਾਉਣ ਦਾ ਸੰਕਲਪ ਲਿਆ ਅਤੇ ਉਹ ਉਂਗਲੀਮਾਲ ਦੇ ਨਿਵਾਸ ਵੱਲ ਚੱਲ ਪਏ। ਅੱਜ ਇਕ ਹਜ਼ਾਰ ਉਂਗਲੀਆਂ ਦੀ ਮਾਲਾ ਬਣਾਉਣ ਨਾਲ ਮੇਰੇ ਨਾਂ ਨਾਲ ਅਜਿਹੀ ਸਫਲਤਾ ਜੁੜ ਜਾਵੇਗੀ ਜੋ ਨਾ ਭੂਤ ਵਿਚ ਕਿਸੇ ਨੂੰ ਮਿਲੀ ਹੈ, ਨਾ ਭਵਿੱਖ ਵਿਚ ਮਿਲੇਗੀ। ਉਂਗਲੀਮਾਲ ਬੁੱਧ ਦੀ ਨਿਰਲੇਪਤਾ ਦੇਖ ਕੇ ਕੰਬ ਉਠਿਆ। ਉਹਨੇ ਬੁੱਧ-ਚਰਨਾਂ ਵਿਚ ਮੱਥਾ ਟੇਕ ਦਿੱਤਾ।

"ਬੁੱਧ ਨੇ ਬਿਨਾਂ ਭੈ ਤੋਂ ਉਂਗਲੀਮਾਲ ਦੀ ਭਿਅੰਕਰ ਤਲਵਾਰ ਰੋਕ ਦਿੱਤੀ। ਪਰਜਾ ਧਰਮ ਦੇ ਮਿਥਿਆਵਾਦੀ ਚਿੱਕੜ ਵਿਚ ਫਸ ਗਈ। ਧਰਮ-ਅੰਧ ਲੋਕ ਉਂਗਲੀਮਾਲ ਵਾਂਗ ਖੋਪੜੀਆਂ ਦੀ ਮਾਲਾ ਪਾ ਕੇ ਚਾਰੇ ਪਾਸੇ ਆਤੰਕ ਪੈਦਾ ਕਰਨ ਲੱਗੇ। ਮਾਇਆ, ਮੋਹ ਅਤੇ ਸੁਆਰਥ ਦੀ ਕਾਮ-ਸੈਨਾ ਭਾਂਤ-ਭਾਂਤ ਦੇ ਹਥਿਆਰਾਂ ਨਾਲ ਸੱਚ ਦਾ ਸਿਰ ਪਾੜਨ ਲੱਗੀ। ਤਦ ਜਿਸਨੇ

ਵੈਰ, ਨਫ਼ਰਤ, ਨਿੰਦਿਆ, ਹਿੰਸਾ, ਕਰੂਰਤਾ ਨੂੰ ਆਪਣੀ ਮਿੱਤਰਤਾ, ਕਰੁਣਾ, ਨਿਮਰਤਾ, ਦਇਆ ਅਤੇ ਅਹਿੰਸਾ ਨਾਲ ਸ਼ਾਂਤ ਕਰ ਦਿੱਤਾ, ਉਹ ਮੁਨੀਂਦਰ ਆਪਣੇ ਤੇਜ ਨਾਲ ਤੁਹਾਡੀ ਜੈ ਕਰਨ, ਮੰਗਲ ਕਰਨ !"

ਰੱਜੁਕ ਅਤੇ ਰਾਣੂ ਨੂੰ ਲਗਿਆ ਕਿ ਅੱਜ ਦੀ ਇਹ ਅਸ਼ੀਰਵਾਦ ਉਹਨਾਂ ਲਈ ਹੈ। ਅੱਜ ਦੀਆਂ ਸਾਰੀਆਂ ਸਮੱਸਿਆਵਾ ਅਤੇ ਸਥਿਤੀਆਂ ਉਹੋ ਹੀ ਹਨ, ਕੇਵਲ ਢੰਗ ਬਦਲ ਗਿਆ ਹੈ।

ਪੂਜਾ ਸਮਾਪਤ ਹੋ ਗਈ। ਸਭ ਭਿਖਸ਼ੂ ਅਤੇ ਭਗਤ ਗ੍ਰਹਿਸਤੀ ਹੌਲੀ-ਹੌਲੀ ਆਪਣੇ ਨਿਵਾਸਾਂ ਵੱਲ ਪਰਤਣ ਲੱਗੇ। ਰਹਿ ਗਏ ਭਦੰਤ ਰਾਹੁਲ ਦੇਵ, ਰੱਜੁਕ ਅਤੇ ਰਾਣੂ।

"ਕਹੋ ਰੱਜੁਕ, ਕਿਵੇਂ ਆਉਣਾ ਹੋਇਆ, ਵਤਸ ?" ਨੌਜਵਾਨ ਭਦੰਤ ਰਾਹੁਲ ਭੱਦਰ ਨੇ ਪੁੱਛਿਆ।

"ਆਰੀਆ ਭਦੰਤ", ਰੱਜੁਕ ਹੱਥ ਜੋੜ ਕੇ ਉਹਨਾਂ ਦੇ ਚਰਨਾਂ ਵੱਲ ਝੁਕੇ ਅਤੇ ਉਥੇ ਹੀ ਬੈਠ ਗਏ। "ਕੁਝ ਗੁਪਤ ਗੱਲਾਂ ਹਨ, ਜਿਨ੍ਹਾਂ ਕਾਰਨ ਮੈਂ ਤੁਹਾਨੂੰ ਇਸ ਸਮੇਂ ਕਸ਼ਟ ਦੇਣ ਦੀ ਅਨ-ਅਧਿਕਾਰ ਚੇਸ਼ਟਾ ਕੀਤੀ ਹੈ।"

"ਇਥੇ ਸਭ ਸੁਰਖਿਅਤ ਹੈ, ਸਭ ਗੁਪਤ ਹੈ। ਤੁਸੀਂ ਬੋਲੋ ਰੱਜੁਕ", ਭਦੰਤ ਮੁਸਕਰਾਏ। ਰੱਜੁਕ ਉਸ ਸਥਿਤੀ ਵਿਚ ਕੁਛ ਵਾਚਣ ਦਾ ਜਤਨ ਕਰਦੇ ਰਹੇ। ਕੀ ਭਦੰਤ ਰਾਹੁਲ ਨੂੰ ਸਭ ਕੁਛ ਪਤਾ ਹੈ ?

"ਬੋਲੋ ਰੱਜੁਕ।"

"ਨਰਪਿਤ ਚੰਦਰ ਦਾ ਨਾਂ ਤਾ ਤੁਸੀਂ ਸੁਣਿਆ ਹੀ ਹੋਵੇਗਾ, ਆਰੀਆ !"

"ਹਾ, ਮੈਂ ਚੰਦਰ ਦੇਵ ਨੂੰ ਵੀ ਜਾਣਦਾ ਹਾਂ ਅਤੇ ਉਹਨਾਂ ਦੇ ਰਾਜਕੁਮਾਰ ਮਦਨ ਨੂੰ ਵੀ", ਉਹ ਫੇਰ ਉਸੇ ਤਰ੍ਹਾਂ ਮੁਸਕਰਾਏ।

"ਲਗਦਾ ਹੈ ਆਰੀਆ, ਤੁਸੀਂ ਸਭ ਕੁਛ ਜਾਣਦੇ ਹੋ। ਇਹ ਅਨਹੋਇਆ ਰੱਜੁਕ ਤੁਹਾਡੇ ਚਰਨਾਂ ਵਿਚ ਇਸ ਲਈ ਆਇਆ ਹੈ ਕਿ ਤੁਹਾਡੀ ਕਿਰਪਾ ਨਾਲ ਗਾਹੜਵਾਲ ਵੰਸ ਦਾ ਇਕ-ਮਾਤਰ ਦੀਪ ਜਗਦਾ ਰਹੇ। ਹਨੇਰੀ ਦਾ ਵੇਗ ਤਿੱਖਾ ਹੈ, ਆਰੀਆ। ਤੁਹਾਡੀ ਮੁਕਤ ਕਿਰਪਾ ਤੋਂ ਬਿਨਾਂ ਉਹਨੂੰ ਬੁਝਣ ਤੋਂ ਬਚਾਉਣਾ ਸਾਡੇ ਲਈ ਅਸੰਭਵ ਹੈ।"

"ਇਹ ਔਖਾ ਕਾਰਜ ਹੈ, ਰੱਜੁਕ", ਭਦੰਤ ਬੋਲੇ। "ਨਵੇਂ ਨੌਜਵਾਨ ਭਿਖਸ਼ੂ-ਭਿਖਸ਼ਣੀਆ, ਬਜਰਯਾਨ ਵਿਚ ਦੀਖਿਅਤ ਸੈਂਕੜੇ ਬ੍ਰਾਹਮਣ, ਕਸ਼ੱਤਰੀ, ਵੈਸ਼ ਅਤੇ ਉਹਨਾ ਦੇ ਨਾਲ ਨਗਰ ਤੋਂ ਲਿਆਂਦੀਆਂ ਗਈਆਂ ਸੁੰਦਰੀਆਂ, ਇਹ ਸਭ ਸਾਨੂੰ ਨਾ ਕੇਵਲ ਤੁੱਛ ਮੰਨਦੇ ਹਨ, ਸਗੋਂ ਸਾਡਾ ਅਪਮਾਨ ਅਤੇ ਅਨਾਦਰ ਵੀ ਕਰਦੇ ਹਨ। ਉਹਨਾ ਦੀ ਚੱਕਰ-ਪੂਜਾ ਅਜਿਹੇ ਸਥਾਨ ਉੱਤੇ ਚਲਦੀ ਹੈ, ਜਿਥੇ ਅਸੀਂ ਚਾਹ ਕੇ ਵੀ ਪ੍ਰਵੇਸ਼ ਨਹੀਂ ਪਾ ਸਕਦੇ। ਰਾਜਾ ਗੰਗ ਦੇ ਅਨੇਕ ਸੈਨਾ-ਨਾਇਕ ਪੂਰੀ ਤਰ੍ਹਾਂ ਕਵਚ-ਧਾਰੀ ਹੋ ਕੇ ਇਸ ਚੱਕਰ-ਅਰਚਨ ਵਿਚ ਹਿੱਸਾ ਲੈਂਦੇ ਹਨ। ਉਹ ਅੰਗ-ਰਖਿਅਕਾਂ ਨੂੰ ਅੰਦਰਲੇ ਕਮਰੇ ਦੇ ਦੁਆਰ ਉੱਤੇ ਪਹਿਰੇਦਾਰਾਂ ਵਾਂਗ ਖੜ੍ਹੇ ਕਰ ਦਿੰਦੇ ਹਨ।"

ਰੱਜੁਕ ਦੇ ਚਿਹਰੇ ਉੱਤੇ ਨਿਰਾਸ਼ਾ ਦਾ ਪਰਛਾਵਾਂ ਸੰਘਣਾ ਹੁੰਦਾ ਗਿਆ।

"ਇਕ ਸਵਾਲ ਹੋਰ, ਆਰੀਆ", ਰੱਜੁਕ ਨੇ ਕਿਹਾ। "ਕੀ ਰਾਜਕੁਮਾਰ ਮਦਨ ਦੇ ਅਪਹਰਨ ਵਿਚ ਗਾਂਗੇਅ ਕਲਚੁਰੀ ਦਾ ਹੱਥ ਹੈ ?"

"ਇਹ ਸਭ ਇਸ ਜਲ-ਵਿਰਵੇ ਖੂਹ ਤੋਂ ਨਾ ਹੀ ਪੁੱਛ", ਭਦੰਤ ਦਾ ਮੁੱਖ-ਮੰਡਲ ਲਾਲ-ਸੂਹਾ ਹੋ ਗਿਆ। "ਤੂੰ ਦੂਰ ਹੈਂ, ਇਸ ਲਈ ਕੇਵਲ ਸਤਹੀ ਗੱਲਾਂ ਸਮਝ ਸਕਦਾ ਹੈਂ। ਇਕ ਵਾਰ ਬਹੁਤ ਸਾਹਸ ਕਰ ਕੇ ਜਾ ਕਹਿ ਲੈ, ਸਵਾਂਗ ਰਚਾ ਕੇ ਮੈਂ ਉਸ ਬਜਰ-ਮੰਡਲ ਪੂਜਾ ਵਿਚ ਸ਼ਾਮਲ ਹੋ ਚੁਕਿਆ ਹਾਂ।

"ਜੇ ਤੂੰ ਉਥੋਂ ਦਾ ਦ੍ਰਿਸ਼ ਦੇਖ ਸਕੇਂ ਤਾ ਦੇਖੀ। ਬੋਧ ਕਾਪਾਲਿਕ ਮਿੱਤਰਾਨੰਦ ਦੇ ਗਲ ਵਿਚ ਮਨੁੱਖਾਂ ਦੀਆਂ ਹੱਡੀਆ, ਖੋਪੜੀਆਂ ਅਤੇ ਆਦਰਾਂ ਦੀ ਮਾਲਾ ਪਾ ਦਿੱਤੀ ਜਾਂਦੀ ਹੈ। ਇਹਨਾਂ ਨੂੰ ਉਤਾਰ ਕੇ ਜਦੋਂ ਉਹ ਕਿਸੇ ਦੇ ਗਲ ਵਿਚ ਪ੍ਰਸਾਦ ਦੇ ਰੂਪ ਵਿਚ ਪਾਉਂਦੇ ਹਨ ਤਾਂ ਲੋਕ ਈਰਖਾ ਨਾਲ ਮੱਚ ਕੇ ਕੋਲਾ ਹੋ ਜਾਂਦੇ ਹਨ। ਖੋਪੜੀਆਂ ਵਿਚ ਸਰਾਬ ਦਾ ਦੌਰ ਤਦ ਤੱਕ ਚਲਦਾ ਰਹਿੰਦਾ ਹੈ, ਜਦੋਂ ਤੱਕ ਨੌਜਵਾਨ ਅਤੇ ਮੁਟਿਆਰਾਂ, ਭਾਵ ਕਾਪਾਲਿਕ ਅਤੇ ਉਹਨਾਂ ਦੀਆਂ ਮਹਾਂਮੁਦਰਾਵਾਂ, ਸਭ ਪੂਰੀ ਤਰ੍ਹਾਂ ਮਾਨਸਿਕ ਅੰਧਕਾਰ ਵਿਚ ਡੁੱਬ ਨਹੀਂ ਜਾਂਦੇ। ਮੈਂ ਬਹੁਤ ਸਾਹਸ ਕਰ ਕੇ ਪੁਛਿਆ ਸੀ, 'ਆਚਾਰੀਆ ਭਦੰਤ ਮਿੱਤਰਾਨੰਦ, ਤੁਸੀਂ ਜੋ ਕੁਛ ਨੌਜਵਾਨ ਪੀੜ੍ਹੀ ਨੂੰ ਸਿਖਾ ਰਹੇ ਹੋ, ਮੈਨੂੰ ਲਗਦਾ ਹੈ ਕਿ ਇਸ ਨਾਲ ਉਹ ਪਾਪ ਦੀ ਦਲਦਲ ਵਿਚ ਧਸਦੀ ਜਾਵੇਗੀ ਅਤੇ ਭਿਖਸ਼ੂਆਂ ਦੇ ਸੰਘਾਰਮ ਵਾਸਨਾ ਦੇ ਕੇਂਦਰ ਬਣ ਜਾਣਗੇ।'

"ਮਿੱਤਰਾਨੰਦ ਬੋਲੇ, 'ਤੂੰ ਅਜੇ ਬੱਚਾ ਹੈਂ, ਰਾਹੁਲ ਭੱਦਰ, ਤੂੰ ਸਚਮੁੱਚ ਰਾਹੁਲ ਹੈਂ, ਭਾਵ ਬੱਚਾ, ਅਬੋਧ ਬਾਲਕ। ਤੈਨੂੰ ਗਿਆਨ-ਬ੍ਰਿਧ ਅਵਲੋਕਿਤੇਸ਼ਵਰ ਦਾ ਅਨੁਭਵ ਨਹੀਂ ਹੋਇਆ। ਤੂੰ ਇਹਨਾਂ ਸਾਧਕਾਂ ਨੂੰ ਆਮ ਨੌਜਵਾਨ-ਮੁਟਿਆਰਾ ਸਮਝ ਰਿਹਾ ਹੈਂ। ਇਹ ਤੇਰਾ ਭਰਮ ਹੈ। ਹਰ ਸਾਧਕ ਨਾਲ ਉਹਦੀ ਮੁਦਰਾ ਵੀ ਹੁੰਦੀ ਹੈ। ਇਹਨੂੰ ਸਰਸਵਤੀ, ਸ਼ਕਤੀ, ਮੁਦਰਾ, ਜੋ ਵੀ ਚਾਹੇਂ, ਕਹਿ ਲੈ। ਸਰਸਵਤੀ ਤੋਂ ਬਿਨਾਂ ਗਿਆਨ ਸੰਭਵ ਨਹੀਂ। ਸਰਸਵਤੀ-ਪ੍ਰਾਪਤੀ ਦਾ ਅਰਥ ਹੈ ਗਿਆਨ-ਤਿਲਕ।'

"ਮੈਂ ਮੁਸਕਰਾ ਕੇ ਪੁੱਛਿਆ, 'ਕੀ ਮਾ, ਭੈਣ, ਪੁੱਤਰੀ, ਚੰਡਾਲਣੀ, ਸ਼ਬਰੀ, ਡੂਮਣੀ ਨਾਲ ਸੰਭੋਗ ਕਰ ਕੇ ਹੀ ਗਿਆਨ ਮਿਲਦਾ ਹੈ ? ਇਸ ਕਿਸਮ ਦੇ ਅਨਰਥਕਾਰੀ ਪਾਪ ਦਾ ਪ੍ਰਚਾਰ ਬੰਦ ਕਰੋ, ਆਰੀਆ ਮਿੱਤਰਾਨੰਦ। ਮਾਤਾ, ਭੈਣ, ਪੁੱਤਰੀ ਨਾਲ ਸੰਭੋਗ ਦੀ ਗੱਲ ਕਰਨਾ ਨਾ ਕੇਵਲ ਅਨੈਤਿਕ ਹੈ, ਸਗੋਂ ਜਗਤ ਨੂੰ ਮਾਨਵ ਤੋਂ ਪਸੂ ਵੱਲ ਲੈ ਜਾਣ ਵਾਲਾ ਅਨਰਥਕਾਰੀ ਜਤਨ ਹੈ। ਪਸੂ ਤੋਂ ਮਨੁੱਖ ਵਿਕਸਿਤ ਹੋਇਆ। ਉਹ ਪ੍ਰਕਿਰਤੀ ਦੇ ਲੰਮੇ ਵਿਕਾਸ ਦੀ ਸਰਬੋਤਮ ਪ੍ਰਾਪਤੀ ਹੈ। ਉਹਨੂੰ ਵਿਕਾਸ ਦੇ ਵਿਰੁੱਧ ਪਿਛੇ ਮੋੜਨ ਦੇ ਜਤਨ ਤੋਂ ਦੂਰ ਰਹੋ ਭਦੰਤ, ਨਹੀਂ ਤਾਂ ਆਪਣੇ ਸੁਭਾਵਿਕ ਵਿਕਾਸ-ਪਰਵਾਹ ਵਿਚ ਬਾਧਾ ਪਾਉਣ ਦੇ ਘੋਰ ਅਪਰਾਧ ਲਈ ਉਹ ਕਿਸੇ ਨੂੰ ਛੱਡੇਗੀ ਨਹੀਂ। ਉਹ ਮੂਲ ਸਰਸਵਤੀ ਹੈ। ਉਹੋ ਸਚਮੁੱਚ ਦੀ ਪਦਮਨੀ ਹੈ, ਬਜਰਮਣੀ ਹੈ। ਉਹੋ ਹੀ ਗਿਆਨ-ਪੂਰਨਤਾ ਹੈ। ਉਸੇ ਦੀ ਸ਼ਰਨ ਵਿਚ ਜਾਣਾ ਚਾਹੀਦਾ ਹੈ।'

" 'ਤੇਰੀ ਗ਼ਲਤੀ ਇਹ ਹੈ ਰਾਹੁਲ ਕਿ ਤੂੰ ਸ਼ਬਦਾਂ ਦੇ ਬਾਹਰਲੇ ਅਰਥਾਂ ਵਿਚ ਉਲਝ ਕੇ ਅਨੈਤਿਕਤਾ ਦੀ ਮਾਲਾ ਜਪ ਰਿਹਾ ਹੈਂ। ਸੰਧਿਆ ਭਾਸ਼ਾ, ਮਹਾਂਭਾਸ਼ਾ, ਤੂੰ ਸੁਣੀ ਵੀ ਨਹੀਂ

ਹੋਵੇਗੀ। ਇਹ ਸਭ ਸਮਰੱਥਾ ਵਿਕਸਿਤ ਅਤੇ ਪਸੂ-ਪੱਧਰ ਤੋਂ ਉੱਚੇ ਉੱਠੇ ਹੋਏ ਲੋਕਾਂ ਲਈ ਹੈ। ਅਸੀਂ ਇਹਦਾ ਆਮ ਪ੍ਰਚਾਰ ਨਹੀਂ ਕਰਦੇ। ਬਜਰ ਮੰਡਲ ਵਿਚ ਕੇਵਲ ਥੋੜ੍ਹੇ ਜਿਹੇ ਅਧਿਕਾਰ-ਪ੍ਰਾਪਤ ਸਾਧਕ ਹੀ ਪ੍ਰਵੇਸ਼ ਕਰਦੇ ਹਨ। ਤੂੰ ਪੰਚਮਕਾਰ ਦੇ ਸਾਧਨਾਤਮਕ ਰੂਪ ਤੋਂ ਜਾਣੂ ਨਹੀਂ ਹੈਂ।'

" 'ਜੇ ਇਹ ਸੱਚ ਹੈ ਤਾਂ ਮੂਰਖ ਲੋਕਾਂ ਨੂੰ ਲੁਭਾਉਣ ਲਈ ਪੰਚਮਕਾਰ ਦਾ ਬਹਾਨਾ ਕਿਉਂ ਕਰਦੇ ਹੋ, ਤੁਸੀਂ ?'

" 'ਗੁਰੂਦੇਵ, ਹੁਣ ਅਸੀਂ ਇਕ ਪਲ ਲਈ ਵੀ ਇਸ ਭਿਖਸ਼ੂ ਰਾਹੁਲ ਨੂੰ ਖਿਮਾ ਨਹੀਂ ਕਰ ਸਕਦੇ। ਅੱਜ ਭਗਵਤੀ ਨੀਲਤਾਰਾ ਦੇ ਸਾਹਮਣੇ ਇਹਦੀ ਬਲੀ ਹੋਵੇਗੀ', ਇਕ ਸਾਧਕ ਨੇ ਕਿਹਾ।

" 'ਸਾਧਕੋ, ਸ਼ਾਂਤ ਹੋ ਜਾਓ। ਇਹਨੂੰ ਫੜ ਕੇ ਗੁਫ਼ਾ ਦੇ ਬਾਹਰ ਪੁਚਾ ਦਿਓ', ਮਿੱਤਰਾਨੰਦ ਨੇ ਕਿਰਪਾ ਕਰ ਕੇ ਮੈਨੂੰ ਜੀਵਨ-ਦਾਨ ਦੇ ਦਿੱਤਾ, ਰੱਜੁਕ। ਹੁਣ ਤੂੰ ਹੀ ਦੱਸ, ਮੈਂ ਤੇਰੀ ਕੀ ਸਹਾਇਤਾ ਕਰ ਸਕਦਾ ਹਾਂ ?"

"ਤੁਹਾਡੀ ਅਕੱਟ ਅਸ਼ੀਰਵਾਦ ਹੀ ਸਾਡੇ ਲਈ ਬਹੁਤ ਹੈ ਆਰੀਆ ! ਕੀ ਤੁਸੀਂ ਕਿਰਪਾ ਕਰ ਕੇ ਉਹ ਗੁਫ਼ਾ-ਦੁਆਰ ਦੱਸ ਸਕਦੇ ਹੋ ?"

ਰਾਹੁਲ ਭੱਦਰ ਨੇ ਇਕ ਭਿਖਸ਼ੂ ਨੂੰ ਬੁਲਾਇਆ, "ਗੁਣਤਿਲਕ, ਕਿਰਪਾ ਕਰ ਕੇ ਤੁਸੀਂ ਇਹਨਾਂ ਭਗਤਾਂ ਨੂੰ ਬਜਰਯਾਨੀ ਗੁਫਾ ਦਾ ਦੁਆਰ ਦਿਖਾ ਆਓ।"

ਭਿਖਸ਼ੂ ਗੁਣਤਿਲਕ ਨੇ ਚੱਲਣ ਦਾ ਸੰਕੇਤ ਕੀਤਾ। ਰੱਜੁਕ ਅਤੇ ਰਾਣੂ ਨੇ ਭਦੰਤ ਰਾਹੁਲ ਭੱਦਰ ਦੇ ਚਰਨ ਛੂਹ ਕੇ ਪ੍ਰਨਾਮ ਕੀਤਾ।

"ਭਗਵਾਨ ਤਥਾਗਤ ਇਹਨਾਂ ਨਵੇਂ ਉਂਗਲੀਮਾਲਾਂ ਤੋਂ ਤੁਹਾਡੀ ਰਖਿਆ ਕਰਨ। ਵਿਦਾ, ਰੱਜੁਕ।"

ਭਿਖਸ਼ੂ ਨੇ ਪ੍ਰਵੇਸ਼-ਦੁਆਰ ਦਿਖਾਇਆ। ਉਥੇ ਹੇਠਾ ਗੁਫਾ ਵਿਚ ਜਾਣ ਲਈ ਪੌੜੀਆਂ ਬਣੀਆਂ ਸਨ। ਦੋ ਕਲਚੁਰੀ ਸੈਨਕ ਨੰਗੀਆਂ ਤਲਵਾਰਾਂ ਲੈ ਕੇ ਦੁਆਰ ਦੇ ਚੱਕਰ ਕੱਟ ਰਹੇ ਸਨ। ਰੱਜੁਕ, ਰਾਣੂ ਅਤੇ ਦੋਵੇਂ ਘੋੜ-ਸਵਾਰ ਆਪਣੇ-ਆਪਣੇ ਘੋੜਿਆਂ ਨੂੰ ਜੰਗਲੀ ਝਾੜੀਆਂ ਓਹਲੇ ਲੈ ਗਏ ਤਾਂ ਜੋ ਉਹ ਕਿਸੇ ਨੂੰ ਦਿੱਸਣ ਨਾ। ਰਾਣੂ ਨੇ ਆਪਣਾ ਗੰਡਾਸਾ ਉਤਾਂਹ ਉਛਾਲਿਆ, "ਜੈ ਮਾਂ ਵਿੰਧਿਆਵਾਸਿਨੀ !"

"ਬੋਲ ਨਹੀਂ ਨਿੱਕਲਣਾ ਚਾਹੀਦਾ, ਰਾਣੂ", ਰੱਜੁਕ ਉਹਦਾ ਹੱਥ ਫੜ ਕੇ ਪੌੜੀਆਂ ਉੱਤਰਦੇ ਹੋਏ ਅੰਦਰਲੇ ਦੁਆਰ ਤਕ ਪਹੁੰਚੇ। ਰੱਜੁਕ ਨੇ ਤਲਵਾਰ ਨਾਲ ਇਕ ਸੈਨਕ ਦੇ ਸਿਰ ਉਤੇ ਵਾਰ ਕੀਤਾ। ਉਹ ਪੈਰੋਂ ਉਖੜ ਕੇ ਡਿੱਗ ਪਿਆ। ਉਸ ਸਮੇਂ ਰਾਣੂ ਨੇ ਗੰਡਾਸਾ ਉਤਾਂਹ ਚੁਕਿਆ ਅਤੇ ਉਹਦੇ ਸਾਧਾਰਨ ਜਿਹੇ ਵਾਰ ਨਾਲ ਦੂਜੇ ਸੈਨਕ ਦਾ ਸਿਰ ਉਹਦੇ ਧੜ ਤੋਂ ਵੱਖ ਹੋ ਗਿਆ।

"ਰੁਕੋ, ਰਾਣੂ", ਰੱਜੁਕ ਦੁਆਰ ਦੀ ਘੋਖ ਕਰਨ ਲੱਗੇ। "ਹਾਂ, ਇਹ ਹੈ ਦਰਵਾਜ਼ਿਆਂ ਦਾ ਕਾਠ-ਅੜਿੱਕਾ।" ਉਹਨਾਂ ਨੇ ਅੜਿੱਕੇ ਨੂੰ ਧੀਰੇ-ਧੀਰੇ ਖਿਸਕਾਇਆ ਅਤੇ ਇਕ ਧੱਕੇ ਨਾਲ ਦੁਆਰ ਖੁੱਲ ਗਿਆ।

ਇਹ ਬਹੁਤ ਵੱਡੀ ਗੁਫਾ ਸੀ। ਕੁਦਰਤੀ ਗੁਫਾਵਾ ਵਾਂਗ ਇਹ ਉੱਚੇ-ਨੀਵੇਂ ਪੱਥਰਾਂ ਦੀ ਬਣੀ ਹੋਈ ਨਹੀਂ ਸੀ। ਉਹਨੂੰ ਕਾਫ਼ੀ ਪੱਧਰੀ ਅਤੇ ਸੋਹਣੀ ਬਣਾਇਆ ਗਿਆ ਸੀ। ਥੰਮ੍ਹ ਉਤੇ ਖੋਪੜੀਆਂ ਦੇ ਦੀਵੇ ਜਗ ਰਹੇ ਸਨ। ਸਾਹਮਣੇ ਇਕ ਧੂਣੀ ਸੀ। ਉਸ ਵਿਚ ਰਾਲ, ਗੁੱਗਲ, ਆਦਿ ਪਦਾਰਥ ਪਾਏ ਜਾ ਰਹੇ ਸਨ। ਪੂਰੀ ਗੁਫ਼ਾ ਇਕ ਵਚਿੱਤਰ ਦੁਰਗੰਧ-ਭਰੇ ਧੂੰਏਂ ਨਾਲ ਭਰੀ ਹੋਈ ਸੀ। ਸਾਹ ਲੈਣਾ ਵੀ ਔਖਾ ਸੀ। ਰੱਜੁਕ ਇਕ ਥੰਮ੍ਹ ਦੇ ਪਿੱਛੇ ਛੁਪ ਕੇ ਬਜਰ-ਮੰਡਲ ਵਿਚ ਬੈਠੇ ਲੋਕਾਂ ਨੂੰ ਦੇਖ ਰਹੇ ਸਨ। ਤਦੇ ਉਹਨਾਂ ਦੀ ਨਜ਼ਰ ਵੀਹ ਸਾਲਾਂ ਦੇ ਗੱਭਰੂ ਮਦਨ ਚੰਦਰ ਉਤੇ ਜਾ ਟਿਕੀ। ਉਹਨੂੰ ਧੂਣੀ ਦੇ ਕੋਲ ਬਿਠਾਇਆ ਗਿਆ ਸੀ। ਉਹਦੇ ਵਿਹਾਰ ਨੂੰ ਦੇਖ ਕੇ ਪਤਾ ਲਗਦਾ ਸੀ ਕਿ ਉਹ ਅਧ-ਬੇਹੋਸ਼ ਜਿਹਾ ਹੋ ਚੁਕਿਆ ਹੈ। ਉਹਦੇ ਗਲ ਵਿਚ ਛੋਟੀਆਂ-ਛੋਟੀਆਂ ਖੋਪੜੀਆਂ ਦੀ ਮਾਲਾ ਸੀ।

"ਆਰੀਆ ਮਿੱਤਰਾਨੰਦ", ਇਕ ਸਾਧਕ ਖੜ੍ਹਾ ਹੋਇਆ। ਉਹਦੇ ਕਮਰਕਸੇ ਨਾਲ ਤਲਵਾਰ ਲਟਕ ਰਹੀ ਸੀ। "ਬਹੁਤ ਦਿਨਾਂ ਮਗਰੋਂ ਇਹ ਸ਼ੁਭ ਮਹੂਰਤ ਆਇਆ ਹੈ ਕਿ ਬੁੱਧ ਸਾਸਨ ਨੂੰ ਨਾ ਗੌਲਣ ਵਾਲੇ ਸਾਮੰਤ ਚੰਜਾਰ ਦੇ ਪੁੱਤਰ ਮਦਨ ਚੰਦਰ ਨੂੰ ਕਾਬੂ ਕਰ ਕੇ ਸਾਡੇ ਘੋੜ-ਸਵਾਰ ਇਥੇ ਲਿਆਉਣ ਵਿਚ ਸਫਲ ਹੋਏ ਹਨ। ਅਸੀ ਇਹ ਮਹਾਨ ਸਾਹਸੀ ਕਾਰਜ ਸਿਰੇ ਚਾੜ੍ਹਨ ਵਾਲੇ ਘੋੜ-ਸਵਾਰਾਂ ਨੂੰ ਤਾਂ ਮਾਣ-ਸਨਮਾਨ ਦੇਵਾਂਗੇ ਹੀ, ਸਾਨੂੰ ਇਹ ਕਹਿੰਦਿਆ ਅਤਿਅੰਤ ਪ੍ਰਸੰਨਤਾ ਅਨੁਭਵ ਹੋ ਰਹੀ ਹੈ ਕਿ ਗਾਹੜਵਾਲ ਵੰਸ਼ ਦਾ ਸੂਰਜ ਅੱਜ ਅਸਤ ਹੋਣ ਲਗਿਆ ਹੈ। ਹੁਣ ਕਾਸ਼ੀ ਦੇ ਕੇਵਲ ਇਕੋ ਰਾਜਾ ਹੋਣਗੇ, ਅਰਥਾਤ ਕਲਚੁਰੀ ਗਾਂਗੇਅ ਦੱਤ, ਜਿਨ੍ਹਾਂ ਨੇ ਸਾਡੇ ਸਾਧਕਾ ਨੂੰ ਹਰ ਪ੍ਰਕਾਰ ਦੀ ਸੁਖ-ਸਹੂਲਤ ਦੇਣ ਦੀ ਸਹੁੰ ਖਾਧੀ ਹੈ ਤਾਂ ਜੋ ਉਹ ਕਿਸੇ ਵੀ ਵਿਘਨ ਤੋਂ ਬਿਨਾਂ ਆਪਣੀ ਪੂਜਾ-ਅਰਚਨਾ ਕਰ ਸਕਣ।"

"ਹੁਣ ਤੁਸੀ ਢਿੱਲ ਨਾ ਕਰੋ", ਤਿੰਨ-ਚਾਰ ਵਿਅਕਤੀ ਉੱਠ ਖਲੋਤੇ, "ਇਹਨੂੰ ਬਲੀ-ਸਤੰਭ ਨਾਲ ਬੰਨ੍ਹੋ ਅਤੇ ਬਲੀ ਦੇ ਦਿਓ।"

ਜਿਉਂ ਹੀ ਕਲਚੁਰੀ ਸੈਨਾ-ਨਾਇਕ ਨੇ ਮਦਨ ਨੂੰ ਬਲੀ ਚੜ੍ਹਾਉਣ ਲਈ ਆਪਣੀ ਤਲਵਾਰ ਚੁੱਕੀ, ਸ਼ੇਰ ਦੇ ਗੱਜਣ ਵਰਗੀ ਆਵਾਜ਼ ਨਾਲ ਰਾਣੂ ਕਈ ਲੋਕਾ ਨੂੰ ਲੰਘਦਾ-ਉਲੰਘਦਾ ਉਥੇ ਪਹੁੰਚਿਆ ਅਤੇ ਗੰਡਾਸੇ ਦੇ ਵਾਰ ਨਾਲ ਉਹਦਾ ਸਿਰ ਪਾੜ ਦਿੱਤਾ।

"ਸਾਵਧਾਨ ! ਜੇ ਤੁਹਾਨੂੰ ਜੀਵਨ ਪਿਆਰਾ ਹੈ, ਥਾਂ-ਦੀ-ਥਾਂ ਬੈਠੇ ਰਹੋ', ਰੱਜੁਕ ਬੋਲੇ। ਨਾਲ ਆਏ ਦੋਵੇਂ ਘੋੜ-ਸਵਾਰ ਨੰਗੀਆਂ ਤਲਵਾਰਾਂ ਲੈ ਕੇ ਇਉਂ ਖੜ੍ਹੇ ਸਨ ਕਿ ਕੋਈ ਹਿੱਲਿਆ ਨਹੀਂ ਅਤੇ ਉਹਨਾ ਨੇ ਧੌਣ ਲਾਹੀ ਨਹੀਂ। ਸਮੁੱਚੇ ਬ੍ਰਹਿਮੰਡ ਨੂੰ ਕੰਬਾ ਦੇਣ ਵਾਲੀਆ ਸਿੱਧੀਆ ਖੁੰਢੀਆਂ ਹੋ ਗਈਆਂ। ਸਭ ਗਰਦਨ ਝੁਕਾ ਕੇ ਇਸ ਆ ਪਈ ਬਿਪਤਾ ਤੋਂ ਬਚਣ ਲਈ ਪਰੇਸ਼ਾਨ ਸਨ। ਸਾਹ ਫੁੱਲ ਗਏ ਸਨ। ਧੜਕਣਾਂ ਤੇਜ਼ ਹੋ ਗਈਆਂ ਸਨ। ਰਾਣੂ ਦਾ ਭਿਆਨਕ ਰੂਪ ਸਭ ਨੂੰ ਭੈਭੀਤ ਕਰ ਰਿਹਾ ਸੀ। ਮਿੱਤਰਾਨੰਦ ਉੱਤੇ ਜਿਵੇਂ ਬਿਜਲੀ ਡਿੱਗ ਪਈ ਸੀ। ਉਹ ਉੱਚੇ ਸਿੰਘਾਸਨ ਉਤੇ ਬੈਠਾ ਸੀ। ਉਹਨੇ ਚੁੱਪ ਸਾਧ ਲਈ ਸੀ। ਲਗਦਾ ਸੀ ਕਿ ਉਹ ਸਮਾਧੀ ਵਿਚ ਡੁੱਬ ਗਿਆ ਹੈ।

ਰੱਜੁਕ ਨੇ ਮਦਨ ਚੰਦਰ ਦੀਆਂ ਰੱਸੀਆ ਖੋਲ੍ਹ ਦਿੱਤੀਆਂ। ਉਹਨੂੰ ਹੱਥੋਂ ਫੜ ਕੇ ਉਹ ਉਸ ਗੁਫ਼ਾ ਤੋਂ ਬਾਹਰ ਆਏ। ਰਾਣੂ ਅਤੇ ਦੋਵੇਂ ਘੋੜ-ਸਵਾਰ ਗੰਡਾਸਾ ਅਤੇ ਤਲਵਾਰਾ ਤਿਆਰ

ਰਖਦਿਆਂ ਹੌਲੀ-ਹੌਲੀ ਪੁੱਠ-ਪੈਰੇ ਦੁਆਰ ਤੱਕ ਪੁੱਜੇ ।

ਰੱਜੁਕ ਨੇ ਰਾਣੂ ਵੱਲ ਦੇਖਿਆ, "ਬਹੁਤ-ਬਹੁਤ ਧੰਨਵਾਦ, ਰਾਣੂ। ਤੂੰ ਉਹ ਕਰ ਦਿਖਾਇਆ ਜੋ ਅੱਜ ਸਕਾ ਭਾਈ ਵੀ ਨਹੀਂ ਸੀ ਕਰ ਸਕਦਾ ।"

ਨਰਪਤਿ ਚੰਦਰ ਦੇਵ ਬਿਸਤਰੇ ਉੱਤੇ ਪਏ ਤੜਫ ਰਹੇ ਸਨ। ਰਾਤ ਦਾ ਤੀਜਾ ਪਹਿਰ ਚੱਲ ਰਿਹਾ ਸੀ। ਮਦਨ, ਰਾਣੂ ਅਤੇ ਰੱਜੁਕ ਬਾਹਰਲੇ ਕਮਰੇ ਵਿਚ ਬੈਠੇ ਸਨ। ਜਿਉਂ ਹੀ ਰਾਜੇ ਨੂੰ ਇਹ ਸੂਚਨਾ ਮਿਲੀ ਕਿ ਮਦਨ ਚੰਦਰ ਰਾਜ਼ੀ-ਖੁਸ਼ੀ ਪਹੁੰਚ ਚੁੱਕੇ ਹਨ, ਉਹ ਪੌੜੀਆਂ ਟਪਦੇ ਉੱਪਰੋਂ ਉੱਤਰ ਕੇ ਹੇਠਾਂ ਵਾਲੇ ਕਮਰੇ ਵਿਚ ਪੁੱਜੇ। ਮਦਨ ਚੰਦਰ ਨੂੰ ਉਹਨਾਂ ਨੇ ਛਾਤੀ ਨਾਲ ਲਾ ਲਿਆ। ਉਹਦਾ ਮੱਥਾ ਚੁੰਮਿਆ ਅਤੇ ਅਸੀਸਾਂ ਦਿੱਤੀਆਂ।

"ਰਾਜਨ, ਅੱਜ ਜੋ ਕੁਝ ਹੋਇਆ ਹੈ, ਉਹ ਕੇਵਲ ਇਕ ਵਿਅਕਤੀ ਦਾ ਚਮਤਕਾਰ ਹੈ। ਇਧਰ ਦੇਖੋ। ਲਹੂ-ਨਹਾਤਾ ਗੰਡਾਸਾ ਲੈ ਕੇ ਇਹ ਬੈਠਾ ਹੈ, ਰਾਣੂ ਰਥਵਾਨ ।"

ਚੰਦਰ ਦੇਵ ਨੇ ਵਾਰ-ਵਾਰ ਮਨਾਹ ਕਰਨ ਉੱਤੇ ਵੀ ਰਾਣੂ ਨੂੰ ਹਿੱਕ ਨਾਲ ਲਾ ਲਿਆ। "ਰਾਣੂ ਬੇਟੇ, ਮੈਂ ਆਪਣੀ ਹਾਲਤ ਜਾਣਦਾ ਹਾਂ। ਮੈਂ ਆਪਣੀ ਬੇਵਸੀ ਤੋਂ ਦੁਖੀ ਹਾਂ। ਜਾਣਦਾ ਹਾਂ ਕਿ ਤੂੰ ਮੇਰੇ ਨਹੀਂ, ਰੱਜੁਕ ਦੇ ਸਨੇਹ ਦਾ ਬੰਨ੍ਹਿਆ ਇਥੇ ਆਇਆ ਹੈਂ। ਪਰ ਇਹ ਭੇਟਾ ਤੂੰ ਸ੍ਵੀਕਾਰ ਕਰਨੀ ਹੀ ਹੋਵੇਗੀ।" ਉਹਨਾਂ ਨੇ ਆਪਣੀ ਬੁੱਕਲ ਵਿਚੋਂ ਕੱਢ ਕੇ ਸੋਨੇ ਦੇ ਇਕ ਹਜ਼ਾਰ ਕਾਰਸ਼ਾਪਣਾਂ ਦੀ ਥੈਲੀ ਰਾਣੂ ਦੇ ਹੱਥਾਂ ਵਿਚ ਦੇ ਦਿੱਤੀ।

"ਰਾਜਨ, ਜੋ ਕੁਝ ਹੋਇਆ, ਉਹ ਗੰਡਾਸੇ ਨਾਲ ਨਹੀਂ, ਆਰੀਆ ਰੱਜੁਕ ਦੇ ਬੁੱਧੀ-ਬਲ ਨਾਲ ਹੋਇਆ। ਸੋ ਮੈਂ ਇਹ ਥੈਲੀ ਸ੍ਵੀਕਾਰ ਨਹੀਂ ਕਰਾਗਾ। ਮੈਨੂੰ ਇਸ ਗੁਸਤਾਖੀ ਲਈ ਖਿਮਾ ਕਰਨਾ ।"

"ਰਾਣੂ !" ਰੱਜੁਕ ਬੋਲੇ, "ਵੱਡਿਆਂ ਦਾ ਅਨਾਦਰ ਕਰਨਾ ਠੀਕ ਨਹੀਂ ਹੁੰਦਾ। ਤੂੰ ਇਹ ਉਪਹਾਰ ਲੈ ਲੈ। ਇਹ ਨਾ ਤਾਂ ਮਿਹਨਤਾਨਾ ਹੈ, ਨਾ ਹੀ ਪੁਰਸਕਾਰ। ਇਹ ਤਾਂ ਛੋਟਾ ਜਿਹਾ ਉਪਹਾਰ ਹੈ ।"

ਰੱਜੁਕ ਦੇ ਜ਼ੋਰ ਦੇਣ ਉੱਤੇ ਰਾਣੂ ਨੇ ਇਹ ਥੈਲੀ ਲੈ ਲਈ। ਦੋਵੇਂ ਘੋੜ-ਸਵਾਰ ਵੀ ਪੁਰਸਕਾਰ ਲੈ ਕੇ ਆਪਣੇ ਆਪ ਨੂੰ ਵਡਭਾਗੀ ਸਮਝ ਰਹੇ ਸਨ ਕਿ ਅੱਜ ਬਜਰਯਾਨੀ ਮੇਲਾ ਦੇਖਣ ਦਾ ਮੌਕਾ ਮਿਲਿਆ।

ਰੱਜੁਕ ਦੇ ਜੀਵਨ ਦੀ ਇਹ ਪਹਿਲੀ ਘਟਨਾ ਸੀ ਜਿਸਨੇ ਉਹਨਾਂ ਨੂੰ ਮੌਤ ਦੇ ਦੁਆਰ ਉੱਤੇ ਖੜ੍ਹਾ ਕਰ ਦਿੱਤਾ ਸੀ। ਉਹ ਰਾਣੂ ਨਾਲ ਬੁਰਜ ਤੋਂ ਬਾਹਰ ਆ ਕੇ ਮਤਸਿਉਦਰੀ ਵੱਲ ਚੱਲ ਪਏ।

"ਆਰਾਮ ਕਰੋ, ਆਰੀਆ", ਰਾਣੂ ਬੋਲਿਆ। "ਹੁਣ ਥੋੜ੍ਹੀ ਹੀ ਰਾਤ ਬਾਕੀ ਰਹਿ ਗਈ ਹੈ ।"

"ਮੈਂ ਜਾਣਦਾ ਹਾਂ ਰਾਣੂ ਕਿ ਰਾਤ ਮੁੱਕਣ ਹੀ ਵਾਲੀ ਹੈ। ਇਹ ਵੀ ਜਾਣਦਾ ਹਾਂ ਕਿ ਇਹਦੇ ਅੰਤਿਮ ਪਹਿਰ ਵਿਚ ਕੀ ਛੁਪਿਆ ਹੈ। ਮੈਂ ਉਹਨੂੰ ਪਛਾਣਦਾ ਵੀ ਹਾਂ। ਮੈਂ ਹਰ ਤਰ੍ਹਾਂ ਘਿਰ ਗਿਆ ਹਾਂ। ਅੱਜ ਮਹੀਨਿਆਂ ਮਗਰੋਂ ਮੇਰੇ ਮਨ ਵਿਚ ਇਕ ਹੂਕ ਉੱਠ ਰਹੀ ਹੈ ਕਿ

ਮੈਨੂੰ ਕ੍ਰਿਤਿਵਾਸੇਸ਼ਵਰ ਦਾ ਦਰਸ਼ਨ ਕਰਨਾ ਚਾਹੀਦਾ ਹੈ।" ਉਹਨਾਂ ਨੇ ਰਾਣੂ ਨੂੰ ਸੰਬੋਧਿਤ ਹੁੰਦਿਆਂ ਕਿਹਾ, "ਹੁਣ ਜਾਓ ਰਾਣੂ, ਸੌਂ ਜਾਓ। ਮੈਂ ਇਕੱਲਾ ਜਾਣਾ ਚਾਹੁੰਦਾ ਹਾਂ। ਸਵੇਰੇ ਦੀ ਆਰਾਤਿਕਾ ਦੇਖ ਕੇ ਹੀ ਮੁੜਾਂਗਾ।"

## 24

## ਕ੍ਰਿਤਿਵਾਸੇਸ਼ਵਰ

ਮਹਿਸ਼ਾਸੁਰ ਦਾ ਪੁੱਤਰ ਰਾਜਾਸੁਰ; ਦੂਜੇ ਸ਼ਬਦਾਂ ਵਿਚ ਕਹੀਏ ਤਾਂ ਗਾਂਗੇਅ ਦਾ ਪੁੱਤਰ ਕਰਨ। ਰੱਜੁਕ ਨੂੰ ਇਸ ਕਿਸਮ ਦੀ ਭਾਸ਼ਾ ਵਿਚ ਪ੍ਰਤੀਕਾਂ ਰਾਹੀਂ ਕੁਝ ਸੋਚਣ ਦਾ ਅਭਿਆਸ ਨਹੀਂ ਹੈ। ਨਾ ਉਹ ਦੇਵਤਿਆਂ ਨੂੰ ਪ੍ਰਤੀਕ ਅਰਥਾਂ ਦੇ ਮਾਧਿਅਮ ਰਾਹੀਂ ਸ਼ਰਧਾਲੂ ਵਿਅਕਤੀ ਦੀ ਅੰਤਰੀਵਤਾ ਨਾਲ ਜੋੜਨ ਦਾ ਜਤਨ ਹੀ ਕਰਦੇ ਹਨ। ਪਰ ਅੱਜ ਉਹ ਇਕ ਵਚਿੱਤਰ ਸਥਿਤੀ ਵਿਚ ਉਲਝ ਗਏ ਹਨ। ਉਹਨਾਂ ਨੇ ਦੋਵਾਂ ਨੂੰ ਨੇੜਿਓਂ ਦੇਖਿਆ ਹੈ। ਗਾਂਗੇਅ ਦੱਤ ਤਾਂ ਥੋੜ੍ਹਾ-ਬਹੁਤ ਉਦਾਰ ਵੀ ਸੀ, ਪਰ ਕਰਨ ਨੂੰ ਭਲੇ-ਬੁਰੇ ਦਾ ਫ਼ਰਕ ਸਮਝਾਉਣ ਵਾਲਾ ਕੋਈ ਨਹੀਂ ਹੈ। ਉਹ ਮਹਾਂ-ਸ਼ਿਵਰਾਤਰੀ ਨੂੰ ਸਪਤਮ ਚਕਰਵਰਤੀ ਦੇ ਰੂਪ ਵਿਚ ਆਪਣੇ ਅਜਿੱਤ ਵਿਅਕਤਿਤਵ ਨੂੰ ਉਜਾਗਰ ਕਰਦਾ ਹੋਇਆ ਭੈ ਨਾਲ, ਦੰਡ ਨਾਲ, ਅਰਥਾਤ ਜਿਵੇਂ ਵੀ ਸੰਭਵ ਹੋਵੇ, ਕਾਸ਼ੀ ਦੀ ਪਰਜਾ ਨੂੰ ਕਾਬੂ ਕਰਨ ਦੇ ਜਤਨ ਕਰੇਗਾ। ਦੇਵੀ ਮਹਾਂਮਾਇਆ ਨੇ ਜੋ ਹਾਥੀ ਸੁਫ਼ਨੇ ਵਿਚ ਦੇਖਿਆ ਸੀ, ਉਹ ਰਾਜਹੰਸ ਵਾਂਗ ਸਫੈਦ ਰੰਗ ਦਾ ਸੀ। ਉਹਦੇ ਸੁੰਡ ਵਿਚ ਸਫ਼ੈਦ ਕਮਲ ਸੀ ਜੀਹਨੂੰ ਪ੍ਰਨਾਮ ਵਾਂਗ ਉਹਨੇ ਆਪਣੇ ਮੱਥੇ ਉੱਤੇ ਸਜਾਇਆ ਹੋਇਆ ਸੀ। ਅੱਜ ਇਕ ਹੋਰ ਦ੍ਰਿਸ਼ ਚੱਲ ਰਿਹਾ ਹੈ। ਸਫ਼ੈਦ ਹਾਥੀ ਪਾਪ ਦੇ ਕਾਲੇ ਰੰਗ ਦੀ ਮੋਟੀ ਚਮੜੀ ਵਾਲੇ ਪਸ਼ੂ ਵਿਚ ਬਦਲ ਗਿਆ ਹੈ। ਇਹ ਦੀਨ-ਦੁਖੀਆਂ ਦੀਆਂ ਕੱਖਾਂ-ਕਾਨਿਆਂ ਦੀਆਂ ਝੁੱਗੀਆਂ ਨੂੰ ਢਾਹ ਰਿਹਾ ਹੈ। ਇਹ ਹੈ ਰਾਜਾਸੁਰ। ਉਹ ਆਪਣੇ ਪੈਰਾਂ ਦੀ ਮਾਰ ਨਾਲ ਧਰਤੀ ਨੂੰ ਮਿਧਦਾ ਅਗੇ ਵਧ ਰਿਹਾ ਹੈ। ਮਹਾਮਾਇਆ ਦਾ ਸਫੈਦ ਹਾਥੀ ਅਨ-ਆਸਥਾ ਦੇ ਚਿੱਕੜ ਵਿਚ ਧਸ ਗਿਆ ਹੈ। ਚਕਰਵਰਤੀ ਬਣਨ ਦਾ ਐਲਾਨ ਜਾਰੀ ਹੈ। ਪਰ ਇਹਤੋਂ ਪਹਿਲਾਂ ਰਾਜੇਂਦਰ-ਮੋਕਸ਼ ਚਾਹੀਦਾ ਹੈ। ਕੌਣ ਕਰਵਾਏਗਾ ਰਾਜੇਂਦਰ-ਮੋਕਸ਼ ? ਬਜਰਯਾਨੀ ਜਾਂ ਜਨਤਾ ?

ਅੱਜ ਤੋਂ ਵੀਹ ਸਾਲ ਪਹਿਲਾਂ ਗਾਹੜਵਾਲ ਅਤੇ ਕਲਚੁਰੀ ਰਾਜਵੰਸ਼ਾਂ ਦੀ ਸਿੱਧੀ ਟੱਕਰ ਵਿਚ ਮਦਨ ਨੂੰ ਦਾਅ ਉੱਤੇ ਲਾਇਆ ਗਿਆ ਸੀ। ਉਹ ਉਹਨੂੰ ਮੁਕਤ ਕਰਵਾ ਕੇ ਲਿਆਉਣ ਵਿਚ ਸਫਲ ਹੋਏ ਸਨ। ਤਦ ਉਹਨਾਂ ਦਾ ਇਕ-ਮਾਤਰ ਸਹਿਯੋਗੀ ਸੀ ਰਾਣੂ। ਅੱਜ ਉਹਨਾਂ ਨੇ ਇਕ ਹੋਰ ਉਦੇਸ਼ ਦੇ ਨਮਿੱਤ ਰਾਣੂ ਨੂੰ ਭੇਜਿਆ ਹੈ। ਅੱਜ ਸਵੇਰ ਦੇ ਹਨੇਰੇ ਵਿਚ ਸੈਨਾਪਤੀ ਪਾਰਸ ਦੇਵ, ਰਾਣੂ, ਸੁਹੇਲ ਅਤੇ ਦੇਵਲ ਦੇ ਘੋੜਿਆਂ ਨੂੰ ਕਿਸ਼ਤੀ ਰਾਹੀਂ ਗੰਗਾ ਪਾਰ ਜਾਂਦੇ ਹੋਏ ਦੇਖ ਰਹੇ ਸਨ। ਉਹਨਾਂ ਦੇ ਮਨ ਵਿਚ ਭਾਂਤ-ਭਾਂਤ ਦੇ ਵਿਚਾਰ ਉੱਠ ਰਹੇ ਸਨ। ਉਹ ਕੀ ਰਹੱਸ ਸੀ ? ਕੇਵਲ ਕਪੂਰ ਦੀ ਟਿੱਕੀ ਦੇ ਪ੍ਰਕਾਸ਼ ਵਿਚ ਸ਼੍ਰੀਮਾਂ ਸ਼ੀਲ ਭੱਦਰਾ ਨੇ ਗੋਵਿੰਦ

ਦੇ ਨੇਤਰਾਂ ਵਿਚ ਆਪਣੀਆਂ ਤ੍ਰਾਟਕ-ਸਿੱਧ ਅੱਖਾਂ ਕੇਂਦਰਿਤ ਕੀਤੀਆਂ ਸਨ ਕਿ ਉਹ ਬੇਸੁੱਧ ਹੋ ਕੇ ਡਿੱਗ ਪਿਆ ਸੀ। ਸੁਰਤ ਮੁੜਦਿਆਂ ਹੀ ਉਹ ਪਾਗਲਾਂ ਵਾਂਗ ਕੂਕਿਆ ਸੀ, "ਨਹੀਂ ਮਾਂ, ਨਹੀਂ, ਇਹਨੂੰ ਰੋਕੋ।" ਕੀ ਸੀ ਉਹ ? ਉਹਨੇ ਸ਼੍ਰੀਮਾਂ ਦੇ ਕਹਿਣ ਉੱਤੇ ਕਿ ਇਹ ਤਦ ਤੱਕ ਨਹੀਂ ਘਟੇਗਾ ਜਦੋਂ ਤੱਕ ਗੁਪਤ ਰਹੇਗਾ, ਮੇਰੇ ਨਾਲ ਵੀ ਕੋਈ ਚਰਚਾ ਨਹੀਂ ਕੀਤੀ। ਮੈਂ ਤਾਂ ਇਕ ਚਿੰਨ੍ਹ ਹਾਂ, ਕੰਢੇ ਦਾ ਰੁੱਖ ਹਾਂ, ਮ੍ਰਿਤੂ ਤੋਂ ਨਿਰਭੈ ਰਹਿਣਾ ਜਾਣਦਾ ਹਾਂ। ਜੇ ਸ਼੍ਰੀਮਾਂ ਨੇ ਮੇਰੀ ਮ੍ਰਿਤੂ ਦਾ ਦ੍ਰਿਸ਼ ਦਿਖਾ ਕੇ ਗੋਵਿੰਦ ਨੂੰ ਸਾਵਧਾਨ ਕੀਤਾ ਹੋਵੇ ਤਾਂ ਵੀ ਰੱਜੁਕ ਹੁਣ ਕਾਮਨਾ ਅਤੇ ਲਾਲਸਾ ਤੋਂ ਬਹੁਤ ਉੱਚਾ ਉੱਠ ਚੁਕਿਆ ਹੈ।

ਰਾਜਾਸੁਰ ਮਦਮਸਤ ਹੋ ਕੇ ਸਭ ਨੂੰ ਡਰਾਉਂਦਾ ਅਤੇ ਭੈਭੀਤ ਕਰਦਾ ਹੋਇਆ ਜਦੋਂ ਤੁਰਦਾ ਸੀ, ਧਰਤੀ ਕੰਬ ਉਠਦੀ ਸੀ। ਜਿਥੇ-ਜਿਥੇ ਧਰਤੀ ਉੱਤੇ ਉਹਦੇ ਪੈਰ ਪੈਂਦੇ, ਉਥੇ ਸਭ ਕੁਛ ਡੋਲ ਜਾਂਦਾ। ਝੱਖੜ ਵਰਗੇ ਉਹਦੇ ਵੇਗ ਨਾਲ ਬਿਰਛ ਉੱਖੜ ਜਾਂਦੇ, ਸਿਖਰਾਂ ਨਿਉਂ ਜਾਂਦੀਆਂ। ਉਹਦੀ ਫੂਕ ਨਾਲ ਸਮੁੰਦਰ ਵਿਚ ਉੱਚੀਆਂ ਲਹਿਰਾਂ ਉੱਠਣ ਲਗਦੀਆਂ। ਬ੍ਰਹਮਾ ਤੋਂ ਪ੍ਰਾਪਤ ਵਰਦਾਨ ਕਾਰਨ ਉਹ ਅਜਿੱਤ ਸੀ। ਸ਼ਿਵ ਭਗਤ ਸੀ ਅਤੇ ਜਾਣਦਾ ਸੀ ਕਿ ਉਹਦੀ ਮ੍ਰਿਤੂ ਸ਼ਿਵ ਦੇ ਪਵਿੱਤਰ ਤ੍ਰਿਸੂਲ ਨਾਲ ਹੋਵੇਗੀ। ਸੋ ਉਹਨੇ ਲੰਮੀ ਤਪੱਸਿਆ ਨਾਲ ਸਿਵ ਨੂੰ ਖੁਸ਼ ਕੀਤਾ ਸੀ। ਸ਼ਿਵ ਨੇ ਉਹਨੂੰ ਵਰਦਾਨ ਮੰਗਣ ਲਈ ਕਿਹਾ ਤਾਂ ਉਹ ਮਹਾਂਪਰਾਣ ਅਸੁਰ ਬੋਲਿਆ, "ਜੇ ਤੁਸੀਂ ਪ੍ਰਸੰਨ ਹੋ ਤਾਂ ਆਪਣੇ ਤ੍ਰਿਸੂਲ ਨਾਲ ਪਵਿੱਤਰ ਇਸ ਹਾਥੀ ਚਮੜੇ ਨੂੰ ਆਪ ਧਾਰਨ ਕਰੋ ਅਤੇ ਨਿੱਤ ਮੇਰੀ ਅੰਤਰ-ਆਤਮਾ ਵਿਚ ਨਿਵਾਸ ਕਰੋ।"

ਕ੍ਰਿਤਿਵਾਸੇਸ਼ਵਰ ਦਾ ਇਹ ਮੰਦਰ ਬਹੁਤ ਹੀ ਉੱਤਮ ਨਿਰਮਾਣ-ਕਲਾ ਦੀ ਪ੍ਰਾਪਤੀ ਸੀ। ਗਰਭ-ਗ੍ਰਹਿ ਵਿਚ ਪਵਿੱਤਰ ਸ਼ਿਵਲਿੰਗ ਦਾ ਮੁੱਖ ਪੱਛਮ ਵੱਲ ਸੀ। ਕਾਸ਼ੀ ਵਿਚ ਅਵਿਮੁਕਤੇਸਵਰ, ਵਿਸ਼ਵੇਸਵਰ ਅਤੇ ਕ੍ਰਿਤਿਵਾਸੇਸ਼ਵਰ, ਇਹ ਤਿੰਨ ਸ਼ਿਵ-ਮੰਦਰ ਸਭ ਤੋਂ ਵੱਧ ਪੂਜਣਯੋਗ ਮੰਨੇ ਜਾਂਦੇ ਸਨ।

ਤਦੇ ਕ੍ਰਿਤਿਵਾਸੇਸ਼ਵਰ ਮੰਦਰ ਦੇ ਗਰਭ-ਗ੍ਰਹਿ ਦਾ ਦਰਵਾਜ਼ਾ ਖੁੱਲ੍ਹਿਆ। ਮੰਦਰ ਵਿਚ ਰਹਿਣ ਵਾਲੇ ਸ਼ਿਵ-ਉਪਾਸਕ, ਭਗਤ, ਸੰਨਿਆਸੀ ਕਤਾਰ ਵਿਚ ਖਲੋ ਭਗਵਾਨ ਕ੍ਰਿਤਿਵਾਸੇਸਵਰ ਦੀ ਪ੍ਰਭਾਤ-ਪੂਜਾ ਦੇ ਦਰਸ਼ਨ ਲਈ ਖੜ੍ਹੇ ਹੋ ਗਏ। ਆਰਤੀ ਹੋ ਰਹੀ ਸੀ ਅਤੇ ਭਗਤ-ਜਨ ਕੁਮਾਰ-ਸੰਭਵ ਦਾ ਸ਼ਲੋਕ ਪੜ੍ਹ ਰਹੇ ਸਨ। ਸੰਸਾਰ ਵਿਚ ਜਿੰਨੇ ਰੂਪ ਦਿਸਦੇ ਹਨ, ਉਹ ਸਭ ਸ਼ਿਵ ਦੇ ਹੀ ਹਨ। ਉਹਨਾਂ ਦਾ ਸਰੀਰ ਚਮਕਦੇ ਹੋਏ ਗਹਿਣਿਆਂ ਨਾਲ ਸਜਿਆ ਹੋਇਆ ਹੋਵੇ ਜਾਂ ਸੱਪਾਂ ਨੇ ਲਪੇਟਿਆ ਹੋਵੇ। ਉਹ ਭਾਵੇਂ ਹਾਥੀ ਦਾ ਚਮੜਾ ਪਹਿਣੇ ਹੋਏ ਹੋਣ ਜਾਂ ਰੇਸ਼ਮੀ ਬਸਤਰ। ਉਹਨਾਂ ਦੇ ਗਲ ਵਿਚ ਨਰ-ਮੁੰਡਾ ਦੀ ਮਾਲਾ ਹੋਵੇ ਜਾਂ ਜੂੜੇ ਉੱਤੇ ਦੂਜ ਦਾ ਚੰਦਰਮਾ। ਉਹ ਵਿਸ਼ਵ ਮੂਰਤੀ ਹਨ; ਉਹਨਾਂ ਦਾ ਸਰੂਪ ਬਾਹਰਲੀ ਬੁੱਧੀ ਨਾਲ ਸਮਝਿਆ ਨਹੀਂ ਜਾ ਸਕਦਾ।

## 25

ਚੰਪਕ ਨੇ ਸ਼ਿੰਜਿਨੀ ਦੀ ਪੇਟੀ ਵਿਚ ਕੀਰਤੀ ਵਰਮਾ ਦਾ ਚਿੱਤਰ ਦੇਖਿਆ। ਉਹ ਰਾਜਾ

ਨੂੰ ਮਿਲੀ ਕਦੀ ਨਹੀਂ। ਅਮਾਤਿਐ ਅਨੰਤ ਹਰ ਪਲ ਰਾਜਾ ਬਾਰੇ ਕੁਛ-ਨਾ-ਕੁਛ ਕਹਿੰਦੇ ਰਹਿੰਦੇ ਸਨ। ਉਹਨਾਂ ਦੇ ਗਿਆਨ, ਸੁਹੱਪਣ, ਉਦਾਰਤਾ, ਪੌਣ-ਪੰਖੀ ਘੋੜੇ, ਅਚੁੱਕ ਖੜਗ-ਸੰਚਾਲਨ ਅਤੇ ਅਕੱਟ ਬਾਣਾਂ ਬਾਰੇ ਸੁਣਦਿਆਂ-ਸੁਣਦਿਆਂ ਉਹਨੇ ਇਕ ਤਸਵੀਰ ਬਣਾ ਲਈ ਸੀ। ਇਸ ਚਿੱਤਰ ਨਾਲ ਉਹ ਤਸਵੀਰ ਕੇਵਲ ਸਪੱਸ਼ਟ ਹੀ ਨਾ ਹੋਈ, ਸਗੋਂ ਹੋਰ ਵੀ ਨੇੜੇ ਲੱਗਣ ਲੱਗੀ। ਉਹਨੂੰ ਇਸ ਗੱਲ ਦੀ ਜਾਣਕਾਰੀ ਸੀ ਕਿ ਗਾਹੜਵਾਲ ਦੁਰਗ ਵਿਚ ਸ਼ਰਨ-ਪ੍ਰਾਪਤ ਪ੍ਰਤਿਹਾਰ ਸਾਮੰਤ ਸੋਮੇਸ਼ਵਰ ਦੀ ਇਕ-ਮਾਤਰ ਪੁੱਤਰੀ ਗੋਮਤੀ ਰਾਜਾ ਉੱਤੇ ਪ੍ਰਾਣ ਨਿਛਾਵਰ ਕਰਦੀ ਹੈ। ਉਹਨਾਂ ਨੇ ਕਾਸ਼ੀ ਵਿਚ ਸ਼ਰਨ ਲੈਣ ਦੇ ਪਹਿਲੇ ਸੱਤਵਾਰੇ ਵਿਚ ਹੀ ਬਜਰਯਾਨੀ ਰਾਖ਼ਸ਼ ਦੇ ਅਮੁੱਲ ਘੋੜੇ ਨੂੰ ਕਰਾਲੇਂਦਰ ਵਾਰ ਨਾਲ ਨਿਕਾਰਾ ਬਣਾ ਦਿੱਤਾ ਸੀ।

ਚੰਪਕ ਇਹ ਸੁਨੇਹਾ ਦੁਰਗ ਵਿਚ ਭੇਜ ਚੁੱਕੀ ਸੀ। ਗੋਮਤੀ ਨੇ ਜਦੋਂ ਸੁਣਿਆ ਕਿ ਹੁਣ ਸੈਨਾਪਤੀ ਅਸ਼ਵਗੰਧ ਦੀ ਪੁੱਤਰੀ ਸ਼ਿੰਜਿਨੀ ਦੇ ਗੁਪਤਚਰ ਚਾਰੇ ਪਾਸੇ ਘੁੰਮ ਰਹੇ ਹਨ ਅਤੇ ਉਸ ਚਿੱਤਰ ਨਾਲ ਮਿਲਦੇ-ਜੁਲਦੇ ਵਿਅਕਤੀ ਨੂੰ ਲੱਭ ਲਿਆਉਣ ਲਈ ਤਤਪਰ ਹਨ, ਤਾਂ ਉਹ ਅੱਧੀ ਘੜੀ ਉਦਾਸ ਅਤੇ ਨਿਰਜਿੰਦ ਬੈਠੀ ਰਹੀ। ਉਹਨੇ ਦਕਸ਼ਿਨਾ ਨੂੰ ਭੇਜ ਕੇ ਸੁਬੋਧ ਦੇਵ ਅਤੇ ਆਰੀਆ ਰੱਜੁਕ ਬੁਲਾ ਲਏ। ਇਹ ਪਹਿਲੀ ਵਾਰ ਸੀ ਕਿ ਗੋਮਤੀ ਨੇ ਦੋਵਾਂ ਨੂੰ ਇਕਠੇ ਬੁਲਾਇਆ।

"ਕਹੋ ਆਰੀਆ", ਰੱਜੁਕ ਨੇ ਸੁਬੋਧ ਤੋਂ ਪੁਛਿਆ। "ਕੁਝ ਸੰਕੇਤ ਦੇ ਸਕਦੇ ਹੋ?"

"ਮੈਨੂੰ ਤਾਂ ਆਪ ਕੁਛ ਪਤਾ ਨਹੀਂ। ਪਰ ਦਕਸ਼ਿਨਾ ਨੇ ਜਿਸ ਤਰ੍ਹਾਂ ਦੇ ਬੇਲਾਗ ਵਾਕ ਦੀ ਵਰਤੋਂ ਕੀਤੀ, ਉਹਤੋਂ ਲਗਦਾ ਹੈ ਕਿ ਗੋਮਤੀ ਕਿਸੇ ਉਲਝੇ ਹੋਏ ਵਿਸ਼ੇ ਬਾਰੇ ਮੇਰੇ ਅਤੇ ਤੁਹਾਡੇ ਨਾਲ ਇਕੱਠਿਆਂ ਗੱਲ ਕਰਨੀ ਚਾਹੁੰਦੀ ਹੈ।"

ਦੋਵੇਂ ਵਿਅਕਤੀ ਗੋਮਤੀ ਦੇ ਕਮਰੇ ਦੇ ਦੁਆਰ ਉੱਤੇ ਪੁੱਜ ਗਏ। ਗੋਮਤੀ ਨੇ ਦਰਵਾਜ਼ਾ ਬੰਦ ਨਹੀਂ ਸੀ ਕੀਤਾ। ਇਹ ਦੇਖ ਕੇ ਸੁਬੋਧ ਅਤੇ ਰੱਜੁਕ ਨੇ ਚੈਨ ਦਾ ਸਾਹ ਲਿਆ।

ਦਕਸ਼ਿਨਾ ਨੇ ਦਰਵਾਜ਼ਾ ਖੋਲ੍ਹ ਦਿੱਤਾ, "ਆਰੀਏ, ਆਰੀਆ ਰੱਜੁਕ ਅਤੇ ਸੁਬੋਧ ਦੇਵ ਬਾਹਰ ਖੜ੍ਹੇ ਹਨ।"

ਗੋਮਤੀ ਦੁਆਰ ਉੱਤੇ ਆਈ। ਉਹਨੇ ਪੱਲੂ ਨੂੰ ਹੱਥ ਵਿਚ ਫੜ ਕੇ ਰੱਜੁਕ ਦੇ ਚਰਨ ਛੂਹੇ। ਆਰੀਆ ਸੁਬੋਧ ਦੇ ਵੀ ਪੈਰੀਂ ਪਈ। ਦੋਵੇਂ ਪਰੇਸਾਨ ਜਿਹੇ ਖੜ੍ਹੇ ਰਹਿ ਗਏ।

"ਅੰਦਰ ਆਓ, ਤੁਸੀਂ ਦੋਵੇਂ, ਪਿਤਾ-ਸਰੂਪ", ਗੋਮਤੀ ਬੋਲੀ। "ਮੈਂ ਆਪਣੇ ਜੀਵਨ ਬਾਰੇ ਅੰਤਿਮ ਨਿਰਣਾ ਲੈਣਾ ਚਾਹੁੰਦੀ ਹਾਂ। ਮੈਨੂੰ ਪਾਲ-ਪੋਸ ਕੇ ਇਸ ਯੋਗ ਤੁਸੀਂ ਦੋਵਾਂ ਨੇ ਹੀ ਬਣਾਇਆ ਹੈ, ਇਸ ਲਈ ਇਹ ਮਾਮਲਾ ਵੀ ਤੁਹਾਡੇ ਸਾਹਮਣੇ ਪੇਸ਼ ਹੈ। ਕੀ ਤੁਸੀਂ ਇਹ ਚਾਹੁੰਦੇ ਹੋ ਕਿ ਇਕ ਗ਼ੈਰ-ਜਾਤ ਦੀ, ਪਰ-ਪੁਰਸ਼ ਨਾਲ ਸੰਬੰਧ ਰੱਖਣ ਵਾਲੀ, ਮਦਿਰਾ-ਪਾਨ ਦੀ ਆਦੀ ਅਤੇ ਧਨ-ਦੌਲਤ ਦੀ ਹੰਕਾਰੀ ਲੜਕੀ ਮੈਨੂੰ ਹਾਰ ਦੇ ਦਵੇ ? ਜੇ 'ਹਾਂ', ਤਾਂ ਤੁਸੀਂ ਮੈਨੂੰ ਇਕੱਲੀ ਛੱਡ ਕੇ ਚਲੇ ਜਾਓ। ਮੈਂ ਕੱਲ੍ਹ ਸਵੇਰ ਹੋਣ ਤੋਂ ਪਹਿਲਾਂ ਹੀ ਆਪਣੇ ਤਿਰਸਕਾਰੇ ਹੋਏ ਜੀਵਨ ਬਾਰੇ ਅੰਤਿਮ ਨਿਰਣਾ ਲੈ ਲਵਾਂਗੀ। ਤੇ ਜੇ 'ਨਹੀਂ', ਤਾਂ ਮੈਨੂੰ ਇਸ ਦੁਰਗ ਵਿਚੋਂ ਬਾਹਰ ਨਿੱਕਲਣ ਦੀ ਆਗਿਆ ਦਿਓ ਤੁਸੀਂ ਲੋਕ।"

"ਅਸੀਂ ਕੁਛ ਸਮਝ ਨਹੀਂ ਰਹੇ, ਬੇਟੀ", ਰੱਜੁਕ ਨੇ ਗੋਮਤੀ ਦਾ ਹੱਥ ਪਲੋਸਦਿਆਂ

ਕਿਹਾ। "ਕੀ ਹੋਇਆ ਅਜਿਹਾ ਕਿ ਤੂੰ ਕਿਸੇ ਧਨ-ਹੰਕਾਰੀ ਲੜਕੀ ਤੋਂ ਹਾਰਨ ਲੱਗੀ ਹੈਂ ? ਕੌਣ ਹੈ ਉਹ ਲੜਕੀ ?"

"ਪਿਤਾ-ਸਰੂਪ ਸੁਬੋਧ ਤੋਂ ਪੁੱਛੋ। ਇਹਨਾਂ ਨੇ ਵੀ ਥੋੜ੍ਹਾ ਜਿਹਾ ਸੰਕੇਤ ਕੀਤਾ ਹੈ। ਸ਼ਾਇਦ ਇਹ ਮੰਨਿਆ ਜਾਣ ਲਗਿਆ ਹੈ ਕਿ ਦੁਰਗ ਜਾਂ ਗੜ੍ਹੀ ਦੀਆਂ ਕੰਧਾਂ ਦੇ ਅੰਦਰ ਰਹਿਣ ਕਰਕੇ ਕਿਸੇ ਕੰਨਿਆ ਨੂੰ ਬਾਹਰ ਜਾਣ ਦਾ ਜਤਨ ਨਹੀ ਕਰਨਾ ਚਾਹੀਦਾ। ਪਿਤਾ-ਸਰੂਪ ਸੁਬੋਧ ਦੇਵ ਨੂੰ ਇਸ ਬਾਰੇ ਕੁਛ ਵਧੇਰੇ ਹੀ ਪਤਾ ਹੋਵੇਗਾ। ਪਰ ਇਹਨਾਂ ਨੇ ਪੰਜ ਦਿਨ ਪਹਿਲਾਂ ਤੋਂ ਗਿਆਤ ਇਸ ਗੱਲ ਨੂੰ ਸਹੀ ਪ੍ਰਸੰਗ ਵਿਚ ਰੱਖਣ ਦੀ ਉਦਾਰਤਾ ਨਹੀਂ ਦਿਖਾਈ, ਕਿਉਂਕਿ ਇਹਨਾ ਨੂੰ ਇਹ ਸਭ ਦੱਸਣਾ ਗ਼ੈਰ-ਕਾਨੂੰਨੀ ਲਗਿਆ ਹੋਵੇਗਾ ਕਿ ਰਾਜਾ ਦਾ ਚਿੱਤਰ ਜਿਸ ਪੇਟੀ ਵਿਚ ਬੰਦ ਹੈ, ਉਹ ਪੇਟੀ ਕਲਾ-ਭਵਨ ਦੀ ਵਸਤ ਨਹੀਂ ਹੈ। ਉਸ ਉਤੇ ਵੀਹਾਂ ਗੁਪਤਚਰ ਲੱਗੇ ਹੋਏ ਹਨ।"

"ਆਰੀਆ ਸੁਬੋਧ, ਕੀ ਗੱਲ ਹੈ ?" ਰੱਜੁਕ ਬੋਲੇ। "ਤੁਹਾਨੂੰ ਕੋਈ ਖਾਸ ਸੂਚਨਾ ਮਿਲੀ ਹੈ ? ਕੀ ਤੁਸੀਂ ਮੈਥੋਂ ਕੁਛ ਛੁਪਾਇਆ ਹੈ ?"

"ਨਹੀਂ ਆਰੀਆ, ਚਾਰ ਦਿਨ ਪਹਿਲਾਂ ਅਮਾਤਿਐ ਅਨੰਤ ਆਏ ਸਨ। ਉਹ ਬੜੀ ਕਾਹਲੀ ਵਿਚ ਸਨ। ਬੱਸ ਏਨਾ ਆਖ ਕੇ ਚਲੇ ਗਏ ਕਿ ਰਾਜਾ ਉੱਤੇ ਕੁਝ ਸੰਕਟ ਹੈ। ਕਿਸੇ ਰੰਗਾਜੀਵ ਦਾ ਬਣਾਇਆ ਉਹਨਾਂ ਦਾ ਇਕ ਚਿੱਤਰ ਕਰਨਮੇਰੂ ਵਿਚ ਮਹਾਂਬਲਾਧਿਕ੍ਰਿਤ ਅਸ਼ਵਗੰਧ ਦੀ ਪੁੱਤਰੀ ਕੋਲ ਹੈ। ਚੰਪਕ ਦੀ ਸੂਚਨਾ ਦੇ ਆਧਾਰ ਉੱਤੇ ਇਹ ਵੀ ਪਤਾ ਲਗਿਆ ਹੈ ਕਿ ਸ਼ਿੰਜਿਨੀ ਨੂੰ ਵਿਸ਼ਵਾਸ ਹੈ ਕਿ ਰਾਜਕੁਮਾਰ ਆਪਣੇ ਵੱਡੇ ਭਾਈ ਦੀ ਮ੍ਰਿਤੂ ਦਾ ਸਮਾਚਾਰ ਸੁਣ ਕੇ ਉਦਭਾਂਡ ਤੋਂ ਚੱਲ ਚੁੱਕੇ ਹੋਣਗੇ। ਉਹਨਾ ਨਾਲ ਸੰਪਰਕ ਬਣਾਉਣ ਲਈ ਉਹਦੇ ਅਨੇਕ ਗੁਪਤਚਰ ਚਾਰੇ ਪਾਸੇ ਘੁੰਮ ਰਹੇ ਹਨ।"

"ਆਰੀਆ ਸੁਬੋਧ", ਰੱਜੁਕ ਬੋਲੇ, "ਤੁਸੀਂ ਮੈਨੂੰ ਸੰਕੇਤ ਤੱਕ ਨਹੀਂ ਕੀਤਾ। ਤੁਸੀ ਇਹਨੂੰ ਸਾਧਾਰਨ ਸੂਚਨਾ ਸਮਝ ਕੇ ਚੁੱਪ ਰਹੇ। ਮੈਂ ਤਾ ਸੋਚਦਾ ਹਾ ਕਿ ਸ਼ੰਕੂ ਕਰਣੇਸ਼ਵਰ ਦੇ ਕਾਪਾਲਿਕ ਮੱਠ ਦੀ ਘਟਨਾ ਤੋਂ ਮਗਰੋਂ ਕੀਰਤ ਨੂੰ ਆਟਵਿਐਂ ਜਨਪਦ ਭੇਜਣਾ ਹੀ ਗ਼ਲਤ ਸੀ। ਜਿਵੇਂ ਜੰਗਲੀ ਅੱਗ ਇਕ ਬਿਰਛ ਤੋਂ ਦੂਜੇ ਬਿਰਛ, ਇਕ ਝਾੜੀ ਤੋਂ ਦੂਜੀ ਝਾੜੀ, ਇਕ ਵੇਲ ਤੋਂ ਦੂਜੀ ਵੇਲ ਤੱਕ ਫੈਲਦੀ ਜਾਂਦੀ ਹੈ, ਉਸੇ ਪ੍ਰਕਾਰ ਕੀਰਤ-ਸ਼ਬਦ ਦਾ ਜਾਦੂ ਸਮੁੱਚੀ ਜੁਝੌਤੀ ਵਿਚ ਤੂਫਾਨ ਵਾਂਗ ਛਾ ਰਿਹਾ ਹੈ। ਰਾਜਾ ਦੇ ਨਾਂ ਉੱਤੇ ਤਥਾ-ਕਥਿਤ ਨੀਵੀਆ ਜਾਤਾਂ ਦੇ ਲੋਕ, ਆਦਿਵਾਸੀ, ਗਿਰੀਜਨ, ਸਭ ਨਸ਼ਈਆਂ ਵਾਂਗ ਨੱਚਣ-ਟੱਪਣ ਲੱਗੇ ਹਨ। ਹੋਣੀ ਦਾ ਕੌੜਾ ਫਲ ਕਹੋ ਕਿ ਪ੍ਰਚੰਡ ਵਲੋਂ ਚੰਦਰਲੇਖਾ ਪਰਬਤ ਲੰਘਣ ਵਾਲੀ ਘਟਨਾ ਦਾ ਅੱਖੀਂ ਦੇਖਿਆ ਹਾਲ ਇਕ ਜੀਭ ਤੋਂ ਦੂਜੀ ਜੀਭ ਤੱਕ ਪੁੱਜਣ ਲਗਿਆ ਹੈ। ਘੋੜ-ਸਵਾਰ ਤੋਂ ਕਿਤੇ ਵੱਧ ਵਧਾਈਆਂ-ਚੜ੍ਹਾਈਆਂ ਦੰਦ-ਕਥਾਵਾਂ ਪੌਣ-ਪੰਖੀ ਘੋੜੇ ਬਾਰੇ ਫੈਲ ਰਹੀਆਂ ਹਨ। ਇਸ ਮਾਹੌਲ ਵਿਚ ਜੇ ਇਹ ਸੱਚ ਹੈ, ਜਿਵੇ ਕਿ ਗੋਮਤੀ ਦੱਸ ਰਹੀ ਹੈ, ਤਾਂ ਅਸੀਂ ਕੀਰਤ ਨੂੰ ਸਿੱਧਾ ਸੰਕਟ ਦੇ ਮੂੰਹ ਵਿਚ ਪਾ ਚੁੱਕੇ ਹਾਂ, ਜਾਂ ਪਾਉਣ ਦਾ ਅਪਰਾਧ ਕਰ ਚੁੱਕੇ ਹਾਂ।"

"ਮੈਂ ਇਸ ਬਾਰੇ ਇਸ ਢੰਗ ਨਾਲ ਨਹੀਂ ਸੀ ਸੋਚਿਆ, ਆਰੀਆ ਰੱਜੁਕ।" ਸੁਬੋਧ ਦੇਵ ਦਾ ਗਲਾ ਭਰ ਆਇਆ। "ਮੈਂ ਸਦਾ ਹੀ ਆਪਣੇ ਆਪ ਨੂੰ ਗੋਮਤੀ ਦਾ ਪਿਤਾ ਅਤੇ ਮਾਤਾ,

ਦੋਵੇਂ ਹੀ ਸਮਝਦਾ ਰਿਹਾ। ਮੇਰੇ ਸਾਹਮਣੇ ਇਹਨੇ ਕਦੀ ਕੋਈ ਭੇਤ ਨਹੀਂ ਰਖਿਆ। ਜਦੋਂ ਰਾਜੇਸ਼ਵਰ ਕੀਰਤ ਨੂੰ ਇਹਨੇ ਇਕ ਅਪਭਰੰਸ ਦੋਹਾ ਲਿਖ ਕੇ ਦਿਤਾ ਤਾਂ ਮੈਂ ਜਾਣਿਆ-ਸਮਝਿਆ ਕਿ ਇਹ ਅੰਤਰ-ਆਤਮਾ ਦੀ ਕਿਸ ਗਹਿਰਾਈ ਵਿਚ ਡੁੱਬ ਗਈ ਹੈ ਕੀਰਤ ਲਈ। ਜਦੋਂ ਪਾਰਸ ਦੇਵ ਚੰਦਰਲੇਖਾ ਪਹਾੜੀ ਦੀ ਦੁਰਘਟਨਾ ਮਗਰੋਂ ਪਰਤੇ, ਉਹਨਾਂ ਨੇ ਰਾਜੇਸ਼ਵਰ ਕੀਰਤ ਦਾ ਇਕ ਗੁਪਤ ਪੱਤਰ ਮੈਨੂੰ ਦਿੱਤਾ। ਮੈਂ ਉਹ ਪੱਤਰ ਗੋਮਤੀ ਨੂੰ ਦੇ ਦਿੱਤਾ, ਕਿਉਂਕਿ ਇਹ ਚਾਰ ਦਿਨਾਂ ਤੋਂ ਅੰਨ-ਜਲ ਗ੍ਰਹਿਣ ਨਹੀ ਕਰ ਰਹੀ ਸੀ..."

"ਫੇਰ ?" ਰੱਜੁਕ ਨੇ ਪੁਛਿਆ।

"ਮੇਰੇ ਸਾਹਮਣੇ ਹੀ ਅਦਭੁਤ ਕਲਾਕਾਰੀ ਨਾਲ ਤਾੜ ਦੇ ਪੱਤੇ ਦੇ ਬਣੇ ਉਸ ਲਫਾਫੇ ਨੂੰ ਗੋਮਤੀ ਨੇ ਖੋਲ੍ਹਿਆ। ਤਦੇ ਦੂਜ ਦੇ ਚੰਦਰਮਾ ਵਰਗਾ ਇਕ ਸਫੈਦ ਫੁੱਲ ਡਿੱਗ ਪਿਆ। ਗੋਮਤੀ ਨੇ ਰਾਜਾ ਦਾ ਉੱਤਰ ਮੈਨੂੰ ਨਹੀਂ ਦੱਸਿਆ। ਕੇਵਲ ਇਹ ਪੁੱਛਿਆ ਕਿ ਇਹ ਸਫ਼ੈਦ ਚੰਦਰ-ਆਕਾਰ ਫੁੱਲ ਕਿਸ ਬਿਰਛ ਦਾ ਹੈ। ਮੈਂ ਆਪਣੇ-ਆਪ ਨੂੰ ਕਵੀ ਮੰਨਦਾ ਰਿਹਾ ਹਾਂ। ਜੀਵਨ ਦੀ ਸਾਰੀ ਜਵਾਨੀ-ਅਵਸਥਾ ਪਾਰ ਕਰ ਚੁਕਿਆ ਹਾਂ। ਪਰ ਮੈਂ ਕਦੀ ਵੀ ਪ੍ਰੇਮ ਦਾ ਰੰਗ ਸਫ਼ੈਦ ਨਹੀਂ ਸੁਣਿਆ। ਸੋ ਨਿਰਾਸ਼ਾ ਸੁਭਾਵਿਕ ਸੀ। ਮੈਂ ਚੰਦਰਲੇਖਾ ਦੇ ਸਮਾਨ ਉੱਜਲ ਉਸ ਫੁੱਲ ਨੂੰ ਇਕ ਰਸਮੀ ਗੱਲ ਮੰਨ ਲਿਆ। ਮੈਂ ਸੋਚਿਆ ਕਿ ਇਹਦੀ ਆਰਾਧਨਾ ਨਿਹਫਲ ਹੋ ਗਈ। ਕਾਤਿਆਇਨੀ-ਵਰਤ ਬੇਅਰਥ ਹੋ ਗਿਆ। ਸ਼ਾਂਤੀਕਰੀ ਗੌਰੀ ਨੇ ਪ੍ਰਾਰਥਨਾ ਅਸ੍ਵੀਕਾਰ ਕਰ ਦਿੱਤੀ। ਮੈਂ ਆਚਾਰੀਆ ਰੰਗਨਾਥਨ ਤੋਂ ਪੁਛਿਆ ਕਿ ਸਫੈਦ ਰੰਗ ਕਿਸ ਗੱਲ ਦਾ ਪ੍ਰਤੀਕ ਹੈ। ਉਹਨਾਂ ਨੂੰ ਵੀ ਇਹਦਾ ਪਤਾ ਨਹੀਂ ਸੀ। ਮੈਂ ਤੇਜ਼ੀ ਨਾਲ ਨਿਰਣਾ ਕੀਤਾ ਕਿ ਰਾਜਾ ਅਤੇ ਗੋਮਤੀ ਨੂੰ ਵੱਖ ਕਰ ਦੇਣਾ ਹੀ ਇਕ-ਮਾਤਰ ਰਾਹ ਹੈ। ਉਹ ਅੰਨ-ਤਿਆਗ ਤੋੜਨ ਲਈ ਤਿਆਰ ਹੋ ਗਈ। ਮੈਂ ਸੁਖ ਦਾ ਸਾਹ ਲਿਆ।..."

"ਕਿਥੇ ਹੈ ਉਹ ਫੁੱਲ ?" ਰੱਜੁਕ ਅਚਾਨਕ ਗੁੱਸੇ ਹੋ ਕੇ ਬੋਲੇ, "ਗੋਮਤੀ, ਦੇਖਾਂ ਉਹ ਫੁੱਲ।"

ਉਹ ਫੁੱਲ ਬਿਲਕੁਲ ਵੀ ਨਹੀਂ ਸੀ ਕੁਮਲਾਇਆ। ਉਹਦੀਆਂ ਦੋਵੇਂ ਪੰਖੜੀਆਂ ਉਸੇ ਪ੍ਰਕਾਰ ਹੀ ਜੁੜੀਆ ਹੋਈਆਂ ਸਨ ਜਿਵੇਂ ਖਿੜਨ ਸਮੇਂ ਹੁੰਦੀਆਂ ਹਨ। ਕਿਉਂਕਿ ਪੁਸ਼ਪ-ਪੱਤੀਆਂ ਬਹੁਤ ਹੀ ਮੁਲਾਇਮ ਅਤੇ ਕੁਛ-ਕੁਛ ਮੋਟੀਆਂ ਹੁੰਦੀਆਂ ਹਨ, ਇਸ ਲਈ ਉਹਨਾਂ ਉਤੇ ਗਰਮੀ ਦਾ ਪ੍ਰਭਾਵ ਨਹੀਂ ਪੈਂਦਾ।

ਰੱਜੁਕ ਮੁਸਕਰਾਏ, "ਮੂਰਖੋ, ਜੇ ਮੈਂ ਇਸ ਫੁੱਲ ਦੀ ਵਿਆਖਿਆ ਕਰਾਂ ਤਾਂ ਤੁਸੀਂ ਲੋਕ ਮੇਰੇ ਉਤੇ ਗਾਲੜੀ ਹੋਣ ਦਾ ਦੋਸ਼ ਲਾਓਗੇ। ਕਹੋਗੇ ਕਿ ਰੱਜੁਕ ਤਾਂ ਵਿਦਿਆਧਰ ਦੇਵ ਦਾ ਨਾਂ ਲਏ ਬਿਨਾਂ ਕੁਛ ਕਹਿ ਵੀ ਨਹੀਂ ਸਕਦੇ। ਮੇਰੇ ਉਤੇ ਗਾਲੜੀ ਹੋਣ ਦਾ ਦੋਸ਼ ਲਾਉਣ ਵਾਲੇ ਆਪ ਗਾਲੜੀ ਹਨ। ਰੱਜੁਕ ਪੂਜਣਯੋਗ ਦੀ ਪੂਜਾ ਦਾ ਸਮਰਥਕ ਰਿਹਾ ਹੈ ਅਤੇ ਅੰਤ ਸਮੇਂ ਤੱਕ ਰਹੇਗਾ।

"ਅਸ਼ਟਭੁਜਾ ਦੀ ਪਵਿੱਤਰ ਪਹਾੜੀ ਦੇ ਸਾਹਮਣੇ ਗੰਗਾ ਦੇ ਤੱਟ ਉੱਤੇ ਅਗਸਤਿਐ ਦਾ ਬਹੁਤ ਉੱਚਾ ਬਿਰਛ ਹੈ। ਉਸ ਉਤੇ ਉਂਜ ਤਾਂ ਸਿਆਲ ਵਿਚ ਵੀ ਫੁੱਲਾਂ ਦੇ ਸਹਿਸਰ ਅਰਧ-ਚੰਦਰ ਲਟਕਦੇ ਦਿਖਾਈ ਦਿੰਦੇ ਹਨ, ਪਰ ਉਹ ਬਸੰਤ ਤੱਕ ਫੁਲਦਾ ਹੈ। ਹਾਂ, ਤਦ

ਬਿਰਛ ਦੇ ਉੱਪਰ ਬਹੁਤ ਉਚਾਈ ਉੱਤੇ ਇਕ-ਅੱਧ ਫੁੱਲ ਹੀ ਖਿੜਦਾ ਹੈ। ਸ਼੍ਰੀ-ਚੱਕਰ ਦੇ ਸਾਧਕ ਨੇ ਆਪ ਬਿਰਛ ਉੱਤੇ ਚੜ੍ਹ ਕੇ ਇਹ ਫੁੱਲ ਤੋੜਨਾ ਹੁੰਦਾ ਹੈ। ਮੇਰੇ ਵਾਰ-ਵਾਰ ਕਹਿਣ ਉੱਤੇ ਕਿ ਬਿਰਛ ਦੇ ਅਤਿਅੰਤ ਉੱਪਰ ਦੀ ਸ਼ਾਖ ਤੱਕ ਚੜ੍ਹਨ ਵਿਚ ਬਹੁਤ ਸੰਕਟ ਹੈ, ਵਿਦਿਆਧਰ ਦੇਵ ਮੁਸਕਰਾ ਕੇ ਚੁੱਪ ਹੋ ਜਾਂਦੇ ਅਤੇ ਚਾਦਰ ਲਾਹ ਕੇ ਧਰਤੀ ਉੱਤੇ ਰੱਖ ਦਿੰਦੇ। ਉਹ ਅਦਭੁਤ ਤੇਜ਼ੀ ਨਾਲ ਬਿਰਛ ਦੀ ਸਿਖਰ ਤੱਕ ਪੁੱਜ ਕੇ ਇਹ ਫੁੱਲ ਤੋੜਦੇ। ਉਸ ਸਮੇਂ ਉਹਨਾਂ ਦੀ ਪ੍ਰਸੰਨਤਾ ਦੇਖਣ ਵਾਲੀ ਹੁੰਦੀ। ਫੁੱਲ ਨੂੰ ਇਕ ਹੱਥ ਵਿਚ ਫੜ ਕੇ ਦੂਜੇ ਹੱਥ ਨਾਲ ਡਾਹਣੀਆਂ ਦੇ ਸਹਾਰੇ ਉਹ ਹੇਠਾਂ ਉੱਤਰ ਆਉਂਦੇ, ਇਸਲਈ ਕਿ ਧਰਤੀ-ਛੋਹੇ ਫੁੱਲ ਨਾਲ ਪੂਜਾ ਵਰਜਿਤ ਹੈ। ਮੈਂ ਪੁਛਦਾ, 'ਰਾਜੇਸ਼ਵਰ, ਕੀ ਇਹ ਵਿਸ਼ੇਸ਼ ਪ੍ਰਤੀਕ ਹੈ ? ਕੀ ਇਹਦੇ ਪਿੱਛੇ ਕੋਈ ਰਹੱਸ ਛੁਪਿਆ ਹੋਇਆ ਹੈ ?'

"ਉਹ ਹਸਦੇ ਹੋਏ ਚਾਦਰ ਉਥੋਂ ਚੁੱਕ ਕੇ ਦੋਵਾ ਮੋਢਿਆਂ ਉੱਤੇ ਪਾ ਲੈਂਦੇ, 'ਪਹਿਲਾਂ ਪੂਜਾ ਤਾਂ ਕਰ ਲੈਣ ਦਿਓ, ਰੱਜੁਕ।' ਫੇਰ ਪਰਬਤ ਦੇ ਖੱਬੇ ਭਾਗ ਵਿਚ ਸਥਿਤ ਗੁਫਾ ਦੇ ਅੰਦਰ ਬੈਠ ਕੇ, ਜਿਥੇ ਪਤਾ ਨਹੀਂ ਕਦੋਂ ਤੋਂ ਬਣਿਆ ਹੋਇਆ ਇਕ ਸ਼੍ਰੀ-ਚੱਕਰ ਸੀ. ਉਹਨਾਂ ਦੀ ਪੂਜਾ ਤਿੰਨ ਘੜੀਆਂ ਤੱਕ ਚਲਦੀ ਰਹਿੰਦੀ। ਉਹ ਜਦੋਂ ਗੁਫਾ ਤੋਂ ਬਾਹਰ ਆਉਂਦੇ, ਉਹਨਾਂ ਦੇ ਸੁੰਦਰ ਮੁੱਖ-ਮੰਡਲ ਉਤੋਂ ਸ਼ਾਂਤੀ ਅਤੇ ਸੰਤੁਸ਼ਟੀ ਦਾ ਪ੍ਰਕਾਸ਼ ਫੁੱਟ-ਫੁੱਟ ਪੈਂਦਾ।

"ਹਾਂ, ਰੱਜੁਕ, ਤੁਸੀਂ ਪੁੱਛਿਆ ਸੀ ਕਿ ਕੀ ਇਹ ਫੁੱਲ ਕੋਈ ਪ੍ਰਤੀਕ ਹੈ। ਠੀਕ ਹੀ ਪੁੱਛਿਆ ਸੀ ਤੁਸੀਂ। ਮੈਂ ਵਿਸਤਾਰ ਵਿਚ ਨਾ ਜਾ ਕੇ ਕੇਵਲ ਏਨਾਂ ਕਹਿ ਸਕਦਾ ਹਾਂ ਕਿ ਰਿਸ਼ੀ ਅਗਸਤਿਐ ਦੀ ਪਤਨੀ ਲੋਪਾਮੁਦਰਾ* ਦੀ ਪ੍ਰਸੰਨਤਾ ਲਈ ਅਰਪਿਤ ਚੰਦਰਲੇਖਾ ਦਾ ਪ੍ਰਤੀਕ ਹੈ ਇਹ। ਅਰਥਾਤ ਅਰਧ-ਚੰਦਰ-ਆਕਾਰ ਫੁੱਲ ਮਾ ਦੇ ਸੀਸ ਉੱਤੇ ਦੂਜ ਦੇ ਚੰਦਰਮਾ ਵਾਂਗ ਪ੍ਰਕਾਸ਼ਮਾਨ ਹੋ ਜਾਂਦਾ ਹੈ। ਇਹ ਮੁਣੀ-ਪੁਸ਼ਪ ਹੈ. ਮੁਣੀ ਭਾਵ ਅਗਸਤਿਐ :

ਰਾਜਪੁੱਤਰੀ ਨਮਸਤੁਭਯੰ ਮੁਣੀਪਤਨੀ ਮਹਾਵ੍ਰਤੇ
ਅਰਧਿਐਗ੍ਰਹਿਣੀਸ਼ਵ ਦੇਵੇਸ਼ਿ ਲੋਪਾਮੁਦਰਾਯਸ਼ਸਵਿਨੀ।'

"ਗੋਮਤੀ, ਇਸ ਫੁੱਲ ਤੋਂ ਬਿਨਾਂ ਵੀ ਕੁਝ ਹੋਰ ਉਸ ਲਫਾਫੇ ਵਿਚ ਸੀ ?"

"ਹਾਂ, ਪਿਤਾ-ਸਰੂਪ", ਗੋਮਤੀ ਸ਼ਰਮਾਉਂਦੀ ਹੋਈ ਬੋਲੀ।

"ਜੇ ਤੂੰ ਭੋਜ-ਪੱਤਰ ਉਤੇ ਲਿਖੇ ਸੰਦੇਸ਼ ਨੂੰ ਛੁਪਾਉਣਾ ਨਹੀਂ ਚਾਹੁੰਦੀ ਤਾਂ ਮੈਨੂੰ ਵੀ ਦਿਖਾ।"

ਗੋਮਤੀ ਗਰਦਨ ਝੁਕਾ ਕੇ ਕੁਛ ਸੋਚਦੀ ਰਹੀ। ਫੇਰ ਉਹ ਕਮਰੇ ਦੇ ਅੰਦਰੋਂ ਕਾਠ ਦੀ ਸੰਦੂਖੜੀ ਚੁੱਕ ਲਿਆਈ।

"ਇਹ ਦੋਵਾਂ ਪਾਸਿਆਂ ਤੋਂ ਤੁਹਾਡੇ ਲੋਕਾ ਪ੍ਰਤੀ ਅਪਰਾਧ ਦੀ ਸ੍ਵੀਕ੍ਰਿਤੀ ਹੈ।"

"ਨੀ ਝੱਲੀਏ। ਤੂੰ ਆਪਣਾ ਸੁਭਾਗ ਸਮਝ ਕਿ ਕੀਰਤ ਨੇ ਤੇਰੇ ਬਾਰੇ ਏਨੇ ਸਪੱਸ਼ਟ ਮਨ ਨਾਲ, ਬਿਨਾਂ ਕਿਸੇ ਝਿਜਕ ਤੋਂ ਨਿਰਣਾ ਲਿਆ ਕਿ ਤੂੰ ਉਹਨਾਂ ਦੇ ਖੱਬੇ ਪਾਸੇ

* ਸ਼੍ਰੀਵਿਦਿਆ ਦੇ 12 ਸੰਪਰਦਾਇ ਹਨ। ਉਹਨਾਂ ਵਿਚ ਕਾਮਦੇਵ ਦੀ ਕਾਦਿ ਵਿਦਿਆ ਗ੍ਰਹਿਸਤੀਆਂ ਲਈ ਅਤੇ ਅਗਸਤਿਐ ਦੀ ਪਤਨੀ ਲੋਪਾਮੁਦਰਾ ਦੀ ਹਾਦਿ ਵਿਦਿਆ ਸੰਨਿਆਸੀਆਂ ਲਈ ਹੈ।

ਸਥਿਤ ਹੋਣ ਵਾਲੀ ਸ਼ਕਤੀ ਹੈਂ। ਤੇਰੀ ਅਤੇ ਕੀਰਤ ਦੀ ਇਹ ਜੋੜੀ ਅਮਰ ਰਹੇ, ਇਹੋ ਮੇਰੀ ਅਸ਼ੀਰਵਾਦ ਹੈ।"

"ਜ਼ਰਾ ਮੈਨੂੰ ਵੀ ਦਿਖਾਓ, ਆਰੀਆ ਰੱਜੁਕ", ਸੁਬੋਧ ਦੇਵ ਬੋਲੇ।

ਉਹ ਦੋਵਾਂ ਸੰਦੇਸ਼ਾਂ ਨੂੰ ਬਰਾਬਰ-ਬਰਾਬਰ ਰੱਖ ਕੇ ਦੇਖਦੇ ਰਹੇ। ਫੇਰ ਉਹ ਧਾਹਾਂ ਮਾਰ ਕੇ ਰੋ ਪਏ, "ਸਾਰਾ ਅਪਰਾਧ ਮੇਰਾ ਹੈ ਧੀਏ। ਤੂੰ ਜਦੋਂ ਰਾਜਾ ਦਾ ਸੰਦੇਸ਼ ਮੈਨੂੰ ਨਹੀਂ ਦਿਖਾਇਆ ਤਾ ਮੈਂ ਸੋਚ ਲਿਆ ਕਿ ਤੇਰੀ ਪ੍ਰਾਰਥਨਾ ਅਸ੍ਵੀਕਾਰ ਹੋ ਚੁੱਕੀ ਹੈ। ਮੇਰੇ ਮਨ ਵਿਚ ਹੰਕਾਰ ਦਾ ਕਾਲਾ ਨਾਗ ਫ਼ਨ ਫੈਲਾਉਂਦਿਆਂ ਫੁਕਾਰਨ ਲਗਿਆ। ਮੈਂ ਰਾਜਾ ਨੂੰ ਏਨੇ ਬਹੁਤੇ ਗੁਣਾਂ ਦਾ ਪੁੰਜ ਮੰਨ ਲਿਆ ਸੀ ਕਿ ਉਹਨਾਂ ਦੇ ਇਸ ਅਨਿਆਂ ਨੂੰ ਮੈਂ ਖਿਮਾ ਨਹੀਂ ਕਰ ਸਕਿਆ। ਮੈਂ ਪਿਛਲੇ ਦੋ-ਤਿੰਨ ਮਹੀਨਿਆਂ ਤੋਂ ਉਹਨਾਂ ਦੇ ਵਿਅਕਤਿਤਵ ਦੀ ਖਿੱਚ ਨਾਲ, ਉਹਨਾਂ ਦੇ ਦੁੱਖਾਂ ਵਿਚ ਭਿਆਲ ਬਣ ਕੇ, ਉਹਨਾ ਦੇ ਸੀਨੇ ਉੱਤੇ ਰੱਖੇ ਚਿੰਤਾ ਦੇ ਅਸਹਿ ਭਾਰ ਨੂੰ ਉਤਾਰਨ ਦਾ ਜਤਨ ਕਰਦਾ ਰਿਹਾ। ਮੈਂ ਇਹ ਸੋਚਿਆ ਵੀ ਨਹੀਂ ਕਿ ਭਾਰਤ-ਪ੍ਰਸਿੱਧ ਪੁੰਨ-ਸ਼ਲੋਕ ਚੰਦੇਲ ਵੰਸ਼ ਦੀ ਬਹੂ ਹੋਣ ਦੇ ਯੋਗ ਗੋਮਤੀ ਹੈ ਜਾਂ ਨਹੀਂ। ਇਹ ਗੋਮਤੀ ਪ੍ਰਤੀ ਮੇਰਾ ਮੋਹ ਹੋ ਸਕਦਾ ਹੈ, ਪਰ ਸੀ ਜ਼ਰੂਰ, ਇਹ ਮੈਂ ਸ੍ਵੀਕਾਰ ਕਰਦਾ ਹਾਂ। ਇਸਲਈ ਜਦੋ ਅਮਾਤਿਐ ਅਨੰਤ ਨੇ ਅਸ਼ਵਗੰਧ ਦੀ ਕੰਨਿਆ ਸ਼ਿੰਜਿਨੀ ਦੇ ਰਾਜੇ ਪ੍ਰਤੀ ਸੰਪੂਰਨ ਸਮਰਪਨ ਦੀ ਗੱਲ ਦੱਸੀ, ਉਹਨਾ ਦੇ ਚਿੱਤਰ ਦੀ ਚਰਚਾ ਹੋਈ, ਗੁਪਤਚਰਾਂ ਰਾਹੀਂ ਸ਼ਿੰਜਿਨੀ ਦੀ ਸਾਜ਼ਿਸ਼ ਦਾ ਪਤਾ ਲਗਿਆ, ਤਾ ਮੈਂ ਪਰੇਸ਼ਾਨ ਰਹਿ ਗਿਆ।...ਰਾਜਾ ਦੇ ਗੰਭੀਰ ਰੂਪ ਵਿਚ ਘਾਇਲ ਹੋਣ ਦਾ ਸਮਾਚਾਰ ਵੀ, ਜੋ ਪਾਰਸ ਦੇਵ ਨੇ ਦਿੱਤਾ ਸੀ, ਮੈ ਛੁਪਾ ਲਿਆ। ਮੈ ਆਪ ਉਹਨਾਂ ਨੂੰ ਦੇਖਣ ਲਈ ਜਾ ਸਕਦਾ ਸੀ ਕਿ ਉਹ ਰਾਜ਼ੀ ਹਨ ਜਾ ਨਹੀਂ, ਪਰ ਗਿਆ ਨਹੀਂ। ਰਾਜਾ ਦਾ ਸੰਦੇਸ਼ ਗੋਮਤੀ ਨੇ ਮੈਨੂੰ ਦਿਖਾ ਦਿੱਤਾ ਹੁੰਦਾ ਤਾਂ ਮੈਂ ਇਹਨਾਂ ਅਪਰਾਧਾ ਤੋਂ ਬਚ ਜਾਂਦਾ। ਮੇਰੇ ਸਾਹਮਣੇ ਆਤਮ-ਹੱਤਿਆ ਤੋਂ ਬਿਨਾਂ ਕੋਈ ਰਾਹ ਨਹੀਂ ਹੈ।" ਸੁਬੋਧ ਦੇਵ ਉੱਠ ਕੇ ਜਾਣ ਲਈ ਖੜ੍ਹੇ ਹੋ ਗਏ।

ਰੱਜੁਕ ਨੇ ਪੀੜ੍ਹੀ ਤੋਂ ਉੱਠ ਕੇ ਸੁਬੋਧ ਨੂੰ ਦੋਵਾ ਬਾਂਹਾਂ ਵਿਚ ਲੈ ਲਿਆ, "ਆਰੀਆ, ਤੁਸੀਂ ਕਦੀ ਵੀ ਕਿਸੇ ਨਰੇਸ਼ ਦੀ ਚਾਪਲੂਸੀ ਨਹੀਂ ਕੀਤੀ। ਕਾਨਿਆਕੁਬਜ ਦੇ ਪ੍ਰਤਿਹਾਰ ਸਾਸਕਾ ਸਾਹਮਣੇ ਜੇ ਗੋਡੇ ਟੇਕ ਦਿੱਤੇ ਹੁੰਦੇ, ਤੁਹਾਨੂੰ ਸਾਮੰਤ-ਸਿਰੋਮਣੀ ਸੋਮੇਸ਼ਵਰ ਨਾਲ ਕੇਵਲ ਸੈਨਾ-ਨਾਇਕ ਦੇ ਰੂਪ ਵਿਚ ਰਹਿਣ ਦੀ ਮਜਬੂਰੀ ਨਾ ਹੁੰਦੀ। ਤੁਸੀ ਵੀ ਰਾਜ ਸਭਾ ਦੇ ਆਦਰਯੋਗ ਕਵੀ ਦੇ ਰੂਪ ਵਿਚ ਪ੍ਰਤਿਸ਼ਠਾ ਪਾਉਂਦੇ। ਤੁਸੀ ਪ੍ਰਬਲ, ਪ੍ਰਚੰਡ ਆਤਮਿਕ ਅਗਨੀ ਦੀ ਆਭਾ ਅਤੇ ਊਸ਼ਮਾ ਨਾਲ ਵਰੋਸਾਏ ਅਦੁਤੀ ਵਿਅਕਤੀ ਹੋ। ਤੁਸੀਂ ਸ਼ਾਂਤ ਹੋ ਜਾਓ।"

ਗੋਮਤੀ ਸੁਬੋਧ ਦੇਵ ਦੇ ਪਿੱਛੇ ਖੜ੍ਹੀ ਹੋ ਗਈ। ਉਹਨੇ ਆਪਣੀਆ ਦੋਵਾਂ ਹਥੇਲੀਆਂ ਵਿਚ ਉਹਨਾਂ ਦਾ ਸਿਰ ਫੜ ਲਿਆ। ਉਹ ਸੁਬੋਧ ਦੇ ਉਪਰ ਨੂੰ ਉੱਠੇ ਹੋਏ ਮੂੰਹ ਵੱਲ ਇਕ-ਟੱਕ ਦੇਖਦੀ ਰਹੀ। ਉਹਦੀਆਂ ਅੱਖਾਂ ਦੇ ਹੰਝੂ ਸੁਬੋਧ ਦੀਆਂ ਅੱਖਾਂ ਵਿਚ ਚਿਉਂ ਪਏ, "ਪਿਤਾ-ਸਰੂਪ ਖਿਮਾ।"

"ਜੋ ਹੋਇਆ, ਉਹ ਭੁੱਲ ਜਾਓ। ਅਸੀਂ ਇਹ ਸੋਚਣਾ ਹੈ ਕਿ ਇਹਨਾ ਹਾਲਤਾਂ ਵਿਚ ਕੀ ਕੁਛ ਸੰਭਵ ਹੈ, ਕੀ ਨਹੀਂ।" ਰੱਜੁਕ ਬੋਲੇ, "ਗੋਮਤੀ ਤੂੰ ਕੀ ਚਾਹੁੰਦੀ ਹੈਂ ?"

ਗੋਮਤੀ ਚੁੱਪ ਰਹੀ।

"ਬੋਲ ਧੀਏ, ਤੇਰਾ ਇਹ ਕ੍ਰਿਤਘਣ ਪਿਤਾ ਕੁਛ ਵੀ ਕਰਨ ਨੂੰ ਤਤਪਰ ਹੈ", ਸੁਬੋਧ ਦੇਵ ਨੇ ਕਿਹਾ। "ਸਾਨੂੰ ਰਾਜਾ ਨੂੰ ਸ਼ਿੰਜਿਨੀ ਦੇ ਫੰਧੇ ਤੋਂ ਬਚਾਉਣ ਲਈ ਬਿਨਾਂ ਢਿੱਲ ਤੋਂ ਕੁਛ ਕਰਨਾ ਪਵੇਗਾ। ਮੈਂ ਹੁਣੇ ਉਹਨਾਂ ਕੋਲ ਜਾ ਰਿਹਾ ਹਾਂ।..."

"ਮੈਂ ਵੀ ਚੱਲਾਂਗੀ, ਤਾਤ", ਗੋਮਤੀ ਬੋਲੀ ਅਤੇ ਆਰੀਆ ਰੱਜੁਕ ਵੱਲ ਦੇਖਣ ਲੱਗੀ।

ਰੱਜੁਕ ਇਕ ਪਲ ਸੋਚਦੇ ਰਹੇ, "ਤੂੰ ਮੈਨੂੰ ਅਤੇ ਸੁਬੋਧ ਦੇਵ ਨੂੰ ਜਾਣ ਦੇ। ਅਸੀਂ ਉਥੋਂ ਦੀ ਸਾਰੀ ਹਾਲਤ ਦਾ ਪਤਾ ਲਾ ਕੇ ਤੁਰਤ ਮੁੜ ਆਵਾਂਗੇ। ਜੋ ਵੀ ਹਾਲਤ ਹੋਵੇਗੀ, ਉਹਦੇ ਅਨੁਸਾਰ ਅਗਲੀ ਕਾਰਵਾਈ ਦਾ ਨਿਰਣਾ ਲੈ ਲਵਾਂਗੇ।"

"ਮੈਂ ਤੁਹਾਡੇ ਨਾਲ ਨੌਜਵਾਨਾਂ ਵਾਲੇ ਭੇਸ ਵਿਚ ਜਾਵਾਂਗੀ, ਪਿਤਾ-ਸਰੂਪ। ਮੇਰੇ ਪਿਤਾ-ਸਮਾਨ ਸੁਬੋਧ ਦੇਵ ਨੇ ਘੋੜ-ਸਵਾਰੀ, ਖੜਗ-ਯੁੱਧ, ਆਦਿ ਦਾ ਅਭਿਆਸ ਤਾਂ ਮੈਨੂੰ ਕਰਵਾਇਆ ਹੀ ਹੋਇਆ ਹੈ। ਮੈਨੂੰ ਆਪਣੇ ਮਰਨ-ਜਿਉਣ ਦਾ ਵੀ ਕੋਈ ਡਰ ਨਹੀਂ। ਜੇ ਉਹਨਾਂ ਕੋਲ ਸਰੀਰ-ਸਮੇਤ ਨਾ ਵੀ ਪਹੁੰਚ ਸਕੀ ਤਾਂ ਵੀ ਮੇਰੀ ਆਤਮਾ ਵਿਚ ਕੇਂਦਰਿਤ ਦੁੱਖ-ਸੁੱਖ ਨੂੰ ਸਾਂਝੇ ਰੂਪ ਵਿਚ ਸਹਿਣ ਦਾ ਸੰਕਲਪ ਤਾਂ ਮੇਰੇ ਨਾਲ ਹੋਵੇਗਾ ਹੀ। ਉਹਨਾਂ ਚਰਨਾਂ ਵਿਚ ਜੇ ਮ੍ਰਿਤੂ ਵੀ ਮਿਲੇ, ਤਾਂ ਵੀ ਮੈਂ ਆਪਣੇ-ਆਪ ਨੂੰ ਕ੍ਰਿਤਾਰਥ ਮੰਨਾਂਗੀ।"

"ਬੜਾ ਲੰਮਾ ਅਤੇ ਬਿਖੜਾ ਰਾਹ ਹੈ, ਬੇਟੀ, ਸੋਚ ਲੈ।" ਰੱਜੁਕ ਨੇ ਕਿਹਾ।

"ਕੋਈ ਚਿੰਤਾ ਨਹੀਂ, ਆਰੀਆ, ਮੈਂ ਸੰਕਲਪ ਕਰ ਚੁੱਕੀ ਹਾਂ।"

"ਅੱਛਾ, ਅਸੀਂ ਭੋਜਨ ਮਗਰੋਂ ਵਿੰਧਿਆਚਲ ਵਿਚ ਮਾਤਾ-ਦਰਸ਼ਨ ਦੇ ਬਹਾਨੇ ਚੱਲਾਂਗੇ। ਉਥੇ ਰਾਜੇਂਦਰ ਕੀਰਤ ਨੂੰ ਮਿਲਣ ਬਾਰੇ ਨਿਰਣਾ ਕਰਾਂਗੇ।"

## 26

# ਬੁਹਾਰੀ ਨਾਲ ਦਾਸੀ ਕੂੜਾ ਬੁਹਾਰਦੀ ਹੈ !

ਕਾਸ਼ਿਕਾ ਦਾ ਇਹ ਵਾਕ ਸੂਦਰ ਜਾਤੀ ਬਾਰੇ ਇਕ ਸੱਚ-ਕਥਨ ਹੈ। ਪਰ ਇਸ ਗੱਲ ਵੱਲ ਸ਼ਾਇਦ ਹੀ ਕੋਈ ਧਿਆਨ ਦੇਵੇ ਕਿ ਭੌਤਿਕ ਅਤੇ ਮਾਨਸਿਕ ਪੱਧਰ ਉੱਤੇ ਸਭ ਕੁਛ ਝਾੜ-ਪੂੰਝ ਕੇ ਸੋਹਣਾ ਬਣਾਉਣਾ ਦਾਸੀ ਹੀ ਜਾਣਦੀ ਹੈ। ਦੁਲਾਰੀ ਆਚਾਰੀਆ ਬਲਦੇਵ ਓਝਾ ਦੇ ਘਰ ਝਾੜੂ-ਪੋਚੇ ਦਾ ਕੰਮ ਕਰਦੀ ਸੀ। ਉਹ ਆਪਣੇ ਵੱਲ ਉਪਾਧਿਆਇਨੀ ਦੇ ਵਿਹਾਰ ਤੋਂ ਵੀ ਸੰਤੁਸ਼ਟ ਸੀ। ਦੇਰ-ਸਵੇਰ ਹੋ ਜਾਂਦੀ ਅਤੇ ਆਸ਼ਰਮ ਵਿਚ ਕੋਈ ਪੁਰਾਣਾ ਵਿਦਿਆਰਥੀ ਜਾਂ ਮਹਿਮਾਨ ਆ ਜਾਂਦਾ ਤਾਂ ਉਹਨਾਂ ਨੇ ਕਦੀ ਦੁਲਾਰੀ ਨੂੰ ਸਾਰਾ ਦੋਸ਼ ਉਹਦੇ ਸਿਰ ਮੜ੍ਹ ਕੇ ਝਿੜਕਿਆ ਨਹੀਂ ਸੀ। ਪਰਾਂਤ, ਕੜਾਹੀ ਅਤੇ ਤਵਾ, ਆਦਿ ਉਹ ਆਪ ਮਾਂਜ-ਧੋ ਕੇ ਮਹਿਮਾਨ ਲਈ ਨਾਸ਼ਤਾ ਤਿਆਰ ਕਰ ਲੈਂਦੀ। ਜਿੰਨੀ ਸਮਰਥਾ ਸੀ, ਉਹ ਦੁਲਾਰੀ ਨੂੰ ਦੁਪਹਿਰ ਅਤੇ ਰਾਤ ਦਾ ਭੋਜਨ ਵੀ ਦੇ ਦਿੰਦੇ। ਕਦੀ-ਕਦੀ ਉਪਾਧਿਆਇਨੀ ਦੇ ਬਰਤਨ

ਮਾਂਜੇ-ਸੰਵਾਰੇ ਹੋਏ ਚੌਂਕੇ ਵਿਚ ਪਏ ਰਹਿੰਦੇ। ਉਹ ਸਮਝ ਜਾਂਦੀ ਕਿ ਅੱਜ ਵਰਤ-ਉਪਵਾਸ ਨਹੀਂ ਹੈ, ਕੇਵਲ ਇਕ ਗੱਲ ਹੋਈ ਹੋਵੇਗੀ ਕਿ ਅਨਾਜ ਵਾਲਾ ਭਾਂਡਾ ਖਾਲੀ ਹੋਵੇਗਾ। ਉਸ ਦਿਨ ਦੁਲਾਰੀ ਦਾ ਮੁੱਖ ਕੁਮਲਾ ਜਾਂਦਾ। ਈਸਵਰ ਵੀ ਕਿਹੋ ਜਿਹੀ ਲੀਲਾ ਰਚਾਉਂਦਾ ਹੈ। ਜਦੋਂ ਉਹ ਕੰਵਾਰੀ ਸੀ, ਉਸ ਸਮੇਂ ਤੋਂ ਅੱਜ ਤਕ ਓਝਾ ਜੀ ਦਾ ਘਰ ਉਹਨੇ ਛੱਡਿਆ ਨਹੀਂ। ਦੁਲਾਰੀ ਵਰਗੀ ਸੁੰਦਰ ਕੰਨਿਆ ਦਾ ਵਿਆਹ ਓਦੋਂ ਹੀ ਹੋ ਜਾਂਦਾ ਹੈ ਜਦੋਂ ਉਹ ਗੁੱਡੇ-ਗੁੱਡੀ ਦਾ ਵਿਆਹ ਕਰਨ ਦੀ ਖੇਡ ਖੇਡਦੀ ਹੁੰਦੀ ਹੈ।

ਦੁਲਾਰੀ ਜਾਤ ਦੇ ਪੱਖੋਂ ਝਿਉਰ ਸੀ। ਭਾਂਡੇ ਮਾਂਜਣਾ, ਕੱਪੜੇ ਧੋਣਾ ਉਹਦਾ ਕੰਮ ਸੀ। ਉਹਦਾ ਪਤੀ ਤੁਲਸੀ ਬੜਾ ਹੀ ਕਰੋਧੀ ਅਤੇ ਸ਼ਰਾਬੀ ਸੀ। ਘਰ-ਗ੍ਰਹਿਸਤੀ ਦੇ ਕੁਛ ਸਾਧਾਰਨ ਸ਼ਾਮਾਨ ਤੋਂ ਇਲਾਵਾ ਉਸ ਘਰ ਵਿਚ ਅਜਿਹਾ ਕੁਛ ਵੀ ਨਹੀਂ ਸੀ ਬਚਿਆ ਜੋ ਵੇਚ ਕੇ ਉਹਨੇ ਸ਼ਰਾਬ ਨਾ ਪੀਤੀ ਹੋਵੇ। ਤਿੰਨ ਬੱਚੇ—ਇਕ ਕੰਨਿਆ ਅਤੇ ਦੋ ਪੁੱਤਰ। ਉਹ ਹਰੇਕ ਸਵੇਰ ਨੂੰ ਕੁੱਕੜ ਦੀ ਬਾਂਗ ਦੀ ਥਾਂ ਇਹਨਾ ਭੁੱਖੇ ਬੱਚਿਆਂ ਦਾ ਰੋਣਾ-ਚੀਕਣਾ ਸੁਣ ਕੇ ਉਠਦੀ।

"ਇਹ ਭੁੱਖ-ਮਰੇ ਸੌਣ ਵੀ ਨਹੀਂ ਦਿੰਦੇ", ਉਹ ਉੱਠ ਕੇ ਬੁੜਬੁੜ ਕਰਦੀ। ਦਿਨ-ਭਰ ਕੰਮ ਕਰਦਿਆਂ ਦੇਹ ਥੱਕ ਜਾਂਦੀ ਸੀ। ਮਨ ਦਾ ਥੱਕਣਾ ਤਾਂ ਦੇਹ ਦੀ ਥਕਾਵਟ ਤੋਂ ਵੀ ਵੱਧ ਕਸ਼ਟਦਾਇਕ ਹੁੰਦਾ ਹੈ। ਕੀ ਦੇਵੇ ਉਹ ਇਹਨਾਂ ਭੁੱਖੜਾਂ ਨੂੰ ? ਥੋੜ੍ਹੇ ਜਿਹੇ ਉਬਲੇ ਹੋਏ ਛੋਲੇ ਹਨ। ਇਕ-ਇਕ ਮੁੱਠੀ ਤਿੰਨਾ ਦੇ ਹਿੱਸੇ ਆ ਜਾਵੇਗੀ। ਇਹੋ ਨਾਸ਼ਤਾ ਹੈ, ਇਹੋ ਦੁਪਹਿਰ ਦਾ ਭੋਜਨ ਹੈ ਅਤੇ ਇਹੋ ਰਾਤ ਦਾ ਪਕਵਾਨ ਹੈ। ਜੋ ਹੈ, ਉਹੋ ਹੈ। ਉਹ ਉੱਠੀ ਅਤੇ ਉਹਨੇ ਉਬਲੇ ਹੋਏ ਛੋਲੇ ਬੱਚਿਆਂ ਵਿਚ ਵੰਡ ਦਿੱਤੇ।

ਦੁਲਾਰੀ ਨੇ ਓਝਾ ਜੀ ਦਾ ਘਰ ਕਿਸੇ ਦੀ ਪ੍ਰੇਰਨਾ ਨਾਲ ਨਹੀਂ ਸੀ ਛੱਡਿਆ। ਉਹ ਵਿਨਾਇਕ ਭੱਟ ਵਰਗੇ ਭ੍ਰਿਸ਼ਟ ਲੋਕਾਂ ਨੂੰ ਚੰਗੀ ਤਰ੍ਹਾਂ ਜਾਣਦੀ ਹੈ। ਉਪਾਧਿਆਇਨੀ ਜੀ ਨੇ ਆਪ ਕਿਹਾ, "ਦੁਲਾਰੀ, ਤੂੰ ਸਾਡੇ ਅਭਾਗਿਆਂ ਦਾ ਬਹੁਤ ਸਾਥ ਨਿਭਾਇਆ। ਭੁੱਖੀ-ਤਿਹਾਈ ਰਹਿ ਕੇ ਵੀ ਤੂੰ ਸਾਡੇ ਸੁਖ-ਦੁੱਖ ਦੀ ਭਾਈਵਾਲ ਰਹੀ। ਹੁਣ ਤੂੰ ਇਥੇ ਨਾ ਆਇਆ ਕਰ। ਮੇਰੀ ਗ੍ਰਹਿਸਤੀ ਤੂੰ ਜਾਣਦੀ ਹੈਂ। ਕਦੀ ਇਕ ਮੁੱਠੀ ਛੋਲੇ, ਕਦੀ ਲੱਪ ਸੱਤੂ, ਕਦੀ ਉਹ ਵੀ ਨਹੀਂ। ਇਉਂ ਬੱਚਿਆਂ ਨੂੰ ਨੰਗੇ-ਧੜੰਗੇ ਘੁੰਮਦੇ ਕਦੋਂ ਤੱਕ ਦੇਖੇਂਗੀ ? ਸਾਡੇ ਤਾਂ ਬੱਚੇ ਵੀ ਨਹੀਂ ਕਿ ਉਹਨਾ ਦਾ ਉਤਾਰ ਤੇਰੇ ਬੱਚਿਆਂ ਨੂੰ ਦੇ ਸਕਾਂ।"

ਦੁਲਾਰੀ ਆਪਣੀ ਗੋਦ ਵਿਚ ਮਰੀਅਲ ਜਿਹੇ ਬੱਚੇ ਨੂੰ ਚੁੱਕੀਂ ਮੂੰਹ-ਹਨੇਰੇ ਹੀ ਮੁੜ ਆਈ। ਜਦੋਂ ਤਾਰਾ ਚੜ੍ਹਦਾ, ਉਹ ਓਦੋਂ ਹੀ ਆ ਜਾਂਦੀ ਸੀ। ਅੱਜ ਉਹ ਬਹੁਤ ਦੁਖੀ ਸੀ। ਅਜਿਹਾ ਦੁੱਖ ਉਹਨੇ ਪਿਛਲੇ ਸੋਲਾਂ ਸਾਲਾਂ ਵਿਚ ਕਦੀ ਅਨੁਭਵ ਨਹੀਂ ਸੀ ਕੀਤਾ। ਇਕ ਸ਼ੁੱਧ ਬ੍ਰਾਹਮਣ ਜਾਂ ਕਸ਼ੱਤਰੀ ਦੇ ਘਰ ਚਾਕਰੀ ਕਰਨ ਦਾ ਵੀ ਸੁਖ ਹੁੰਦਾ ਹੈ। ਸੰਸਾਰ ਦੇ ਰਿਸ਼ਤੇ-ਨਾਤੇ ਕੀ ਕੇਵਲ ਧਨ-ਪ੍ਰਾਪਤੀ ਉੱਤੇ ਹੀ ਟਿਕੇ ਹਨ ? ਕੀ ਇਹਨਾਂ ਲਈ ਕੁਛ ਛੱਡਣਾ ਨਹੀਂ ਪੈਂਦਾ ? ਤਿੰਨ-ਚਾਰ ਛੋਟੇ ਮੁੰਡੇ ਓਝਾ ਜੀ ਦੇ ਘਰ ਨੂੰ ਆਸ਼ਰਮ ਕਹਿੰਦੇ ਸਨ। ਉਹਨਾਂ ਬੱਚਿਆਂ ਦੇ ਚਿਹਰਿਆਂ ਉੱਤੇ ਵੀ ਉਹਨੇ ਭੁੱਖ ਦੀਆਂ ਤਿਰਛੀਆਂ ਰੇਖਾਵਾਂ ਉੱਭਰਦੀਆਂ ਦੇਖੀਆਂ ਹਨ।

ਕਾਰੀਗਰਾਂ ਦੀ ਆਬਾਦੀ ਦੇ ਇਕਦਮ ਧੁਰ ਉੱਤਰ ਹਨੇਰੇ ਵਿਚ ਡੁੱਬੀ ਇਕ ਝੁੱਗੀ ਸੀ। ਜੇ ਉਹ ਵਿਨਾਇਕ ਭੱਟ ਦੀ ਭਾਸ਼ਾ ਵਿਚ ਕਹੇ ਤਾਂ ਕਹੇਗੀ, ਕੁਟੀਆ ਸੀ। ਜਦੋਂ ਬ੍ਰਾਹਮਣ ਹੀਣ ਹੁੰਦਾ ਹੈ ਤਾਂ ਆਪਣੇ ਦਲਿੱਦਰ ਨੂੰ ਛੁਪਾਉਣ ਲਈ ਅਜੀਬ-ਅਜੀਬ ਸ਼ਬਦ ਵਰਤਦਾ ਹੈ। ਘਾਹ-ਫੂਸ ਦੀ ਝੁੱਗੀ ਨੂੰ ਕੁਟੀਆ, ਕਾਂਸੀ ਦੇ ਭਾਡੇ ਨੂੰ ਪਾਤਰ, ਮੋਟੇ ਸੂਤੀ ਕੱਪੜੇ ਨੂੰ ਦੁਸਾਲਾ, ਘਸੀ-ਪੁਰਾਣੀ ਚਾਦਰ ਨੂੰ ਲੋਈ, ਮੋਟੀ ਰੱਸੀ ਨੂੰ ਬ੍ਰਹਮਸੂਤਰ ਅਤੇ ਖੁਰਦਰੀ ਲੱਕੜ ਦੀਆ ਬਣੀਆ ਖੜਾਵਾਂ ਨੂੰ ਚਰਨਪਾਦੁਕਾ। ਹੇ ਭਗਵਾਨ ! ਦੁਲਾਰੀ ਹਸਦੀ-ਹਸਦੀ ਦੂਹਰੀ ਹੋ ਜਾਦੀ ਹੈ। ਸੱਚ-ਮੁੱਚ ਗਰੀਬੀ ਨੂੰ ਛੁਪਾਉਣਾ ਬਹੁਤ ਵੱਡਾ ਚਮਤਕਾਰ ਹੈ।

ਉਹ ਆਪਣੇ ਪਤੀ ਤੁਲਸੀ ਦੇ ਕਹਿਣ ਉੱਤੇ ਇਕ ਬਹੁਤ ਹੀ ਕਰੂਪ ਦਿਸਦੇ ਬ੍ਰਾਹਮਣ ਦੇ ਘਰ ਗਈ। ਉਸ ਦਿਨ ਤੁਲਸੀ ਵੀ ਉਹਦੇ ਨਾਲ ਗਿਆ ਸੀ। ਬਿੱਸੂ ਮਿਸਰ ਕਸ਼ਮੀਰੀ ਬ੍ਰਾਹਮਣ ਸਨ। ਇਸੇ ਕਰਕੇ ਉਹ ਬ੍ਰਹਮਪੁਰੀ ਵਿਚ ਨਹੀਂ ਸਨ ਰਹਿੰਦੇ। ਵਿਸ਼ਵੇਸਵਰ ਮੰਦਰ ਦੇ ਸਾਹਮਣੇ ਜੋ ਰਾਜ-ਮਾਰਗ ਮੰਦਾਕਿਨੀ ਦੇ ਦੱਖਣੀ ਤੱਟ ਤੱਕ ਫੈਲਿਆ ਹੈ, ਉਹਦੇ ਦੋਵੇਂ ਪਾਸੇ ਵਧੀਆ ਦੁਕਾਨਾਂ ਸਨ। ਸਾਰੀ ਦੁਨੀਆ ਵਿਚ ਆਪਣੇ ਅਦਭੁਤ ਸ਼ਿਲਪ ਦੀ ਧਾਂਕ ਜਮਾਉਣ ਵਾਲੇ ਕਾਸੀ ਦੇ ਬਸਤਰਾਂ ਦੇ ਵਪਾਰੀਆ, ਰੇਸਮੀ ਬਸਤਰਾਂ ਦਾ ਵਾਸਤਵਿਕ ਅਨੁਭਵ ਰੱਖਣ ਵਾਲੇ ਕੁਸਲ ਦਲਾਲਾਂ ਅਤੇ ਨਿਰਮਾਤਾ ਜੁਲਾਹਿਆਂ ਨਾਲ ਇਹ ਥਾ ਦਿਨ-ਰਾਤ ਨੱਕੋ-ਨੱਕ ਭਰੀ ਰਹਿੰਦੀ। ਮੰਦਾਕਿਨੀ ਨਦੀ ਦੇ ਸਾਹਮਣੇ ਸਥਿਤ ਗੁਵਾਲਪੱਲੀ ਨਾਲ ਲਗਿਆ ਹੋਇਆ ਉੱਚੀ ਸ੍ਰੇਣੀ ਦਾ ਇਕ ਭਵਨ ਹੈ। ਇਹ ਮਿਸਰ ਦਾ ਨਿਵਾਸ-ਸਥਾਨ ਹੈ। ਮਿਸਰ ਬ੍ਰਹਮਪੁਰੀ ਵੱਲ ਕਦੇ ਦੇਖਦੇ ਵੀ ਨਹੀਂ। ਉਹਨਾ ਨੂੰ ਪਾਪ-ਪੁੰਨ ਨਾਲ ਕੁਛ ਲਾਗਾ-ਦੇਗਾ ਨਹੀ ਸੀ। ਉਹ ਮੰਨਦੇ ਸਨ ਕਿ ਯੱਗ, ਆਦਿ ਕਰਨ ਵਾਲੇ ਲੋਕ ਨਿਰੇ ਮੂਰਖ ਹੁੰਦੇ ਹਨ। ਉਹ ਧਨ ਜੋੜਨ ਦੇ ਲੋਭ ਨਾਲ ਜੁੜੇ ਰਹਿਣ ਵਾਲੇ ਵਿਅਕਤੀਆ ਨਾਲ ਸਰੋਕਾਰ ਰਖਦੇ ਸਨ, ਜੋ ਉਹਨਾ ਲਈ ਅੰਨਦਾਤਾ ਸਨ।

"ਦੁਲਾਰੀ, ਇਹ ਹੈ ਮਿਸਰ ਜੀ ਦਾ ਨਿਵਾਸ। ਤੂੰ ਹਰ ਰੋਜ ਇੱਥੇ ਆਉਣਾ ਹੈ ਅਤੇ ਘਰ ਦੇ ਮਾਲਕ ਦੀ ਆਗਿਆ ਮੰਨ ਕੇ ਸਾਰੇ ਕੰਮ-ਧੰਦੇ ਕਰ ਕੇ ਸਾਮ ਨੂੰ ਝੁੱਗੀ ਵਿਚ ਮੁੜਨਾ ਹੈ", ਉਹਦੇ ਸਰਾਬੀ ਪਤੀ ਨੇ ਕਿਹਾ।

"ਤੇ ਬੱਚੇ ?" ਉਹਨੇ ਆਪਣੇ ਪਤੀ ਵੱਲ ਦੇਖਿਆ। "ਉਹਨਾ ਨੂੰ ਸਾਰਾ ਦਿਨ ਤੂੰ ਸੰਭਾਲੇਗਾ ?"

"ਬੱਚੇ ਸੰਭਾਲਣਾ ਕਿੱਧਰਲਾ ਕੰਮ ਹੈ ? ਆਪਣੇ ਬੱਚੇ ਇਸ ਲਈ ਰੋਂਦੇ ਹਨ ਕਿ ਦਿਨ-ਭਰ ਉਹਨਾ ਦਾ ਪੇਟ ਮਰਦਾ ਰਹਿੰਦਾ ਹੈ", ਤੁਲਸੀ ਬੋਲਿਆ। "ਅੰਨ ਮਿਲਣ ਲੱਗੇਗਾ ਤਾਂ ਉਹ ਆਪਣੇ ਆਪ ਰੋਣਾ ਬੰਦ ਕਰ ਦੇਣਗੇ।"

ਉਹ ਚੁੱਪ ਰਹੀ। ਉਹਦੇ ਪਤੀ ਨੇ ਠੀਕ ਹੀ ਕਿਹਾ ਸੀ ਕਿ ਬੱਚੇ ਪੇਟ ਮੱਚਣ ਕਰਕੇ ਰੋਂਦੇ ਹਨ। ਉਦਰ ਦੀ ਅਗਨੀ ਨੂੰ ਪਾਚਨ-ਅਗਨੀ ਆਖਦੇ ਹਨ। ਇਸ ਯੱਗ ਦੀ ਅਗਨੀ ਵਿਚ ਧੂਫ-ਗੁੱਗਲ ਦੀ ਨਹੀ, ਪੱਕੇ ਹੋਏ ਜਾ ਕੱਚੇ ਅੰਨ ਦੀ ਆਹੂਤੀ ਦੇਣੀ ਪੈਂਦੀ ਹੈ। ਦੁਲਾਰੀ ਖ਼ੁਸ਼ ਸੀ। ਉਹਦੇ ਅੰਦਰਲੇ ਨੇਤਰਾ ਸਾਹਮਣੇ ਇਕ ਦ੍ਰਿਸ਼ ਉਭਰਿਆ। ਉਹਦੇ ਤਿੰਨੇ ਬੱਚੇ, ਇਥੋਂ ਤੱਕ ਕਿ ਛੋਟਾ ਬਬਲੂ ਵੀ, ਕੱਕੇ ਰੇਤ ਉੱਤੇ ਨੱਚ-ਟੱਪ ਰਹੇ ਸਨ। ਪੇਟ ਭਰਿਆ ਹੋਇਆ

ਸੀ। ਇਸੇ ਕਰਕੇ ਘਿਸੜ-ਘਿਸੜ ਕੇ ਚੱਲਣ ਵਾਲਾ ਬਬਲੂ ਵੀ ਭੱਜ ਰਿਹਾ ਸੀ। ਸਭ ਅੰਨ ਦਾ ਪਰਤਾਪ ਸੀ।

ਦੁਲਾਰੀ ਦੂਜੇ ਦਿਨ ਸਵੇਰੇ ਹੀ ਮਿਸ਼ਰ ਦੇ ਘਰ ਪਹੁੰਚ ਗਈ। ਉਹਨੇ ਕੁੰਡੀ ਖੜਕਾਈ। ਬੰਦ ਬੂਹ ਉੱਤੇ ਕਈ ਵਾਰ ਹਥੇਲੀਆਂ ਥਪਥਪਾਈਆਂ। ਦੁਆਰ ਖੋਲ੍ਹਣ ਕੋਈ ਵੀ ਨਾ ਆਇਆ। ਉਹ ਗੁਵਾਲਪੱਲੀ ਵੱਲ ਤੁਰ ਪਈ। ਉਹ ਪਾਰਸ ਦੇਵ ਦੇ ਘਰ ਵੀ ਕੰਮ ਕਰਦੀ ਸੀ। ਪਾਰਸ ਦੀ ਮਾਤਾ ਜੀ ਗਵਾਲਿਆਂ ਦੇ ਘਰ ਦੀਆਂ ਬੁੜ੍ਹੀਆਂ ਵਾਂਗ ਅਧੇੜ ਅਵਸਥਾ ਵਿਚ ਹੀ ਟੁੱਟ ਜਾਣ ਵਾਲੀ ਕਾਠੀ ਦੀ ਨਹੀਂ ਸੀ। ਮਾਈ ਦੇ ਕੇਸ ਰੂੰ ਵਰਗੇ ਚਿੱਟੇ ਸਨ। ਨੂੰਹਾ-ਪੁੱਤਰਾਂ ਨਾਲ ਘਰ ਭਰਿਆ ਹੋਇਆ ਸੀ। ਤਾ ਵੀ ਉਹ ਆਪਣਾ ਕੰਮ ਆਪ ਕਰਦੀ ਰਹਿੰਦੀ। ਦੁੱਧ ਰਿੜਕ ਕੇ ਮੱਖਣ ਕੱਢਣਾ, ਦੁੱਧ ਨੂੰ ਜਾਗ ਲਾ ਕੇ ਦਹੀਂ ਬਣਾਉਣ ਲਈ ਕਿੱਲੀ ਨਾਲ ਰੱਸੀ ਦੇ ਸਹਾਰੇ ਕੁੱਜੇ ਨੂੰ ਲਟਕਾਉਣਾ, ਇਹ ਸਭ ਕੰਮ ਪਾਰਸ ਦੀ ਮਾਤਾ ਹੀ ਕਰਦੀ।

"ਕਿਉਂ ਨੀ ਦੁਲਾਰੀ", ਮਾਤਾ ਜੀ ਬੋਲੇ, "ਅੱਜ ਬੜੀ ਕਾਹਲੀ ਹੈਂ ਕੋਈ ? ਜਾਣਾ ਹੈ ਕਿਤੇ ਤੂੰ ?"

"ਨਹੀ ਮਾਤਾ ਜੀ, ਇਥੇ ਏਨੇ ਸਵੇਰੇ ਇਸ ਕਰਕੇ ਨਹੀ ਸੀ ਆਉਂਦੀ ਕਿਉਂਕਿ ਬ੍ਰਹਮਪੁਰੀ ਵਿਚ ਓਝਾ ਜੀ ਦੇ ਘਰ ਦਾ ਕੰਮਕਾਜ ਨਿਪਟਾ ਕੇ ਹੀ ਆਉਣਾ ਹੁੰਦਾ ਸੀ। ਹੁਣ ਉਪਾਧਿਆਇਨੀ ਮਾ ਜੀ ਨੇ ਮੈਨੂੰ ਮਨਾਹ ਕਰ ਦਿੱਤਾ। ਕਹਿਣ ਲੱਗੇ, 'ਦੁਲਾਰੀ, ਤੂੰ ਨਾ ਆਇਆ ਕਰ। ਸਾਡੇ ਨਾਲ ਜੁੜ ਕੇ ਕਦੋਂ ਤੱਕ ਬੱਚਿਆਂ ਨੂੰ ਭੁੱਖ ਨਾਲ ਤੜਫਦਾ ਦੇਖਦੀ ਰਹੇਗੀ।' ਕਿੰਨੀ ਗਊ ਹੈ ਉਪਾਧਿਆਇਨ ਮਾਈ !" ਦੁਲਾਰੀ ਨੂੰ ਲਗਿਆ ਜਿਵੇਂ ਅੰਦਰ ਕੁਛ ਵਗ ਰਿਹਾ ਹੋਵੇ, ਜੋ ਜੜ੍ਹ ਸੀ, ਜੰਮਿਆ ਹੋਇਆ ਸੀ, ਉਹ ਪੰਘਰ ਰਿਹਾ ਹੋਵੇ। ਇਹ ਸਭ ਉੱਬਲ ਕੇ ਅੱਖਾ ਵਿਚ ਨਾ ਆ ਜਾਵੇ, ਸੋ ਉਹਨੇ ਮੂੰਹ ਫੇਰ ਲਿਆ।

"ਤੈਨੂੰ ਸ਼ਾਇਦ ਪਤਾ ਨਹੀਂ ਹੈ, ਦੁਲਾਰੀ।"

"ਕੀ ਮਾਤਾ ਜੀ ?"

"ਇਹੋ ਕਿ ਤੇਰੀ ਉਪਾਧਿਆਇਨ ਮਾਈ ਦੇ ਦਿਨ ਪਰਤ ਆਏ ਹਨ। ਲੈ, ਪਹਿਲਾ ਤੇਰਾ ਮੂੰਹ ਮਿੱਠਾ ਕਰਵਾਵਾ, ਫੇਰ ਦਸਦੀ ਹਾ", ਬੁੱਢੀ ਗੁਵਾਲਣ ਘਰ ਅੰਦਰੋਂ ਬਿਲਕੁਲ ਸੱਜਰੀ ਮਠਿਆਈ ਲੈ ਆਈ। "ਆਹ ਲੈ, ਪਹਿਲਾ ਆਪਣੇ ਪਾਰਸ ਦੇਵ ਦੇ ਸੈਨਾਪਤੀ ਬਣਨ ਦੀ ਖੁਸ਼ੀ ਵਿਚ ਅਤੇ ਆਹ ਲੈ ਉਪਾਧਿਆਇਨ ਮਾਈ ਦੇ ਆਸ਼ਰਮ ਦੇ ਕੇਵਲ ਦੋ-ਤਿੰਨ ਦਿਨਾ ਵਿਚ ਵਧੀਆ ਭਵਨ ਬਣਨ ਦੀ ਪ੍ਰਸੰਨਤਾ ਬਦਲੇ", ਬੁੱਢੀ ਨੇ ਮਠਿਆਈਆਂ ਦੇ ਬੁੱਕਾਂ ਨਾਲ ਉਹਦਾ ਪੱਲਾ ਭਰ ਦਿੱਤਾ।

"ਇਹ ਜੋ ਰਾਜਾ ਹੈ ਨਾ , ਦੱਖਣੀ ਡਾਹਰੀਆ ਕਰਨ, ਜਾਣਦੀ ਹੈ ਨਾ ਤੂੰ ਉਹਨੂੰ ?"

"ਸੁਣਿਆ ਤਾ ਹੈ ਮਾਤਾ ਜੀ, ਪਰ ਆਪਾਂ ਨੂੰ ਏਨਾ ਸਮਾਂ ਕਿਥੇ ਕਿ ਮੈ ਕਰਨ-ਬਰਨ ਬਾਰੇ ਸੋਚਾਂ।"

"ਉਸੇ ਦੇ ਇਕ ਨਾਇਕ ਨੇ ਓਝਾ ਜੀ ਨੂੰ ਚਾਬਕ ਨਾਲ ਕੁਟਵਾਇਆ। ਉਹ ਜੋ ਕੰਸ ਹੈ, ਵਿਨਾਇਕ ਦੇਵ, ਕਰਨ ਦਾ ਪਿੱਠੂ, ਉਹ ਓਝਾ ਜੀ ਦੇ ਸਾਹਮਣੇ ਤੁੱਛ ਹੈ। ਪਰ ਉਹਦਾ

ਅਭਿਮਾਨ ਦੇਖ ਕਿ ਪੂਜਣਯੋਗ ਓਝਾ ਜੀ ਦੀ ਦੁਰਗਤੀ ਕਰਵਾ ਦਿੱਤੀ। ਸੈਨਾਪਤੀ ਪਾਰਸ ਦੇਵ ਨੇ ਵਿਨਾਇਕ ਦੀ ਅਜਿਹੀ ਪਿਟਾਈ ਕਰਵਾਈ ਕਿ ਉਹ ਪੈਰ ਘੜੀਸ ਕੇ ਤੁਰਦਾ ਹੈ। ਸਾਰੇ ਅਗਲੇ ਦੰਦ ਟੁੱਟ ਗਏ ਹਨ।" ਮਾਤਾ ਜੀ ਖਿੜਖਿੜ ਹੱਸ ਪਏ। "ਅੱਜ ਜਾ ਕੇ ਦੇਖ ਆਈਂ ਓਝਾ ਜੀ ਦੇ ਆਸ਼ਰਮ ਨੂੰ। ਤੇ ਸੁਣ। ਵਿਨਾਇਕ ਦੀ ਪਿਟਾਈ ਸਮੇਂ ਜੋ ਅਦਭੁਤ ਕੌਤਕ ਹੋਇਆ, ਉਹ ਵੀ ਜਾਣ ਲੈ। ਰਾਜਾ ਕਰਨ ਦਾ ਸੈਨਾਪਤੀ ਆਇਆ। ਬੜਾ ਦਿਆਲੂ ਅਤੇ ਯੋਧਾ ਹੈ ਉਹ। ਉਹ ਭੱਟ ਦੀ ਬੂ-ਪਾਹਰਿਆ ਸੁਣ ਕੇ ਆਇਆ ਸੀ। ਭੱਟ ਨੂੰ ਲਗਿਆ ਕਿ ਉਹ ਸੈਨਾਪਤੀ ਪਾਰਸ ਦੇਵ ਨੂੰ ਅਜਿਹਾ ਰਗੜੇਗਾ ਕਿ ਮੇਰੇ ਅਪਮਾਨ ਦੇ ਬਦਲੇ ਮਿਲੀ ਸਜਾ ਨੂੰ ਪਾਰਸ ਜੀਵਨ ਭਰ ਯਾਦ ਰੱਖੇਗਾ। ਪਰ ਸੱਚ ਪਤਾ ਲਗਦਿਆ ਹੀ ਸੈਨਾਪਤੀ ਅਜਿਹਾ ਕਰੋਧ ਵਿਚ ਆਇਆ ਕਿ ਉਹਨੇ ਭੱਟ ਨੂੰ ਆਪਣੇ ਘੋੜੇ ਹੇਠ ਲਿਤਾੜ ਦਿੱਤਾ। ਓਝਾ ਜੀ ਦੇ ਘਰ ਗਿਆ। ਉਹਨਾਂ ਦੇ ਚਰਨ ਛੂਹ ਕੇ ਖਿਮਾ ਮੰਗੀ। ਸੁਣਦੇ ਹਾ, ਓਝਾ ਜੀ ਨੂੰ ਉਹਨੇ ਕਿਹਾ ਕਿ ਮੈਂ ਡਾਹਰੀਆ ਨਹੀਂ ਹਾਂ, ਮੈਂ ਕਨੌਜੀਆ ਹਾਂ। ਤੇ ਸੁਣ, ਦੁਪਹਿਰ ਨੂੰ ਹੀ ਇਕ ਕੌਤਕ ਹੋਰ ਹੋਇਆ। ਸੈਨਾਪਤੀ ਪਾਰਸ ਦੇਵ ਨੇ ਓਝਾ ਦੇ ਮਨਾਹ ਕਰਨ ਉੱਤੇ ਵੀ ਚਾਲੀ ਕਾਰੀਗਰ ਲਾ ਦਿੱਤੇ ਸਨ। ਯੁਵਰਾਜ ਗੋਵਿੰਦ ਚੰਦਰ ਦੀ ਆਗਿਆ ਸੀ ਕਿ ਦੋ-ਤਿੰਨ ਦਿਨ ਦੇ ਅੰਦਰ ਓਝਾ ਜੀ ਦਾ ਆਸਰਮ ਅਜਿਹਾ ਬਣਨਾ ਚਾਹੀਦਾ ਹੈ ਜਿਹੋ ਜਿਹਾ ਬ੍ਰਹਮਪੁਰੀ ਵਿਚ ਕਿਸੇ ਦਾ ਵੀ ਨਾ ਹੋਵੇ।

"ਤਦੇ ਕੁਝ ਘੋੜ-ਸਵਾਰ ਕਰਨ ਦੇ ਨਾਇਕ ਨੂੰ ਰੱਸ ਨਾਲ ਬੰਨ੍ਹ ਕੇ ਲੈ ਆਏ। ਦੂਜੇ ਨਾਇਕ ਨੇ ਓਝਾ ਜੀ ਤੋਂ ਪੁਛਿਆ ਕਿ ਕੀ ਚਾਬਕ ਮਾਰਨ ਦਾ ਹੁਕਮ ਇਸੇ ਨੇ ਦਿੱਤਾ ਸੀ? ਓਝਾ ਜੀ ਦੇ 'ਹਾ' ਕਹਿੰਦਿਆਂ ਹੀ ਉਹਨੂੰ ਘੋੜੇ ਤੋਂ ਹੇਠਾ ਡੇਗ ਕੇ ਰੱਸੀ ਨਾਲ ਬੰਨ੍ਹਦਿਆ ਘੜੀਸਦੇ ਹੋਏ ਕਰਨ-ਘੰਟਾ ਤੱਕ ਲੈ ਗਏ। ਇਹ ਸਭ ਇਸੇ ਕਨੌਜੀਆ ਸੈਨਾਪਤੀ ਦੀ ਆਗਿਆ ਨਾਲ ਹੋਇਆ। ਜਾ, ਅੱਜ ਤੇਰੀ ਛੁੱਟੀ !"

ਦੁਲਾਰੀ ਨੇ ਮਠਿਆਈਆ ਪੱਲੇ ਵਿਚ ਬੰਨ੍ਹੀਆ ਅਤੇ ਫੇਰ ਮਿਸ਼ਰ ਦੇ ਘਰ ਪੁੱਜੀ। ਮਿਸਰ ਦੇ ਘਰ ਦਾ ਦੁਆਰ ਖੁੱਲ੍ਹਾ ਸੀ। ਸਾਹਮਣੇ ਵਾਲੇ ਕਮਰੇ ਵਿਚ ਮਿਸ਼ਰ ਆਪਣੀ ਵਹੀ ਖੋਲ੍ਹ ਕੇ ਬੈਠਾ ਸੀ।

"ਕਿਉਂ ਨੀ ਦੁਸ਼ਟਣੀਏ, ਤੂੰ ਹੁਣ ਆ ਰਹੀ ਹੈਂ ? ਸਾਡੇ ਘਰ ਭਾਂਡਾ-ਬਰਤਨ ਧੋ-ਮਾਂਜ ਕੇ ਜਦੋਂ ਨਾਸਤਾ ਬਣ ਜਾਵੇਗਾ ਤਾ ਰਾਣੀ ਜੀ ਪਧਾਰਨਗੇ। ਮੈਨੂੰ ਨਹੀਂ ਚਾਹੀਦੀ ਅਜਿਹੀ ਨੌਕਰਾਣੀ। ਮੈਂ ਤੁਲਸੀ ਨੂੰ ਸਾਫ ਕਹਿ ਦਿੱਤਾ ਸੀ ਕਿ ਤੇਰੀ ਪਤਨੀ ਨੂੰ ਸਵੇਰ ਤੋਂ ਸ਼ਾਮ ਤੱਕ ਮੇਰੇ ਘਰ ਹੀ ਰਹਿਣਾ ਪਵੇਗਾ। ਤੂੰ ਨੀਚ, ਸ਼ੂਦਰ, ਹੁਣ ਆਈ ਹੈਂ, ਝਾੜੂ-ਬੁਹਾਰੀ ਕਰਨ !"

"ਮਿਸ਼ਰ ਜੀ", ਦੁਲਾਰੀ ਉਹਦੇ ਮਾਤਾ ਦੇ ਦਾਗਾਂ ਨਾਲ ਭਰੇ ਕਾਲੇ ਮੂੰਹ ਨੂੰ ਦੇਖ ਕੇ ਬੋਲੀ, "ਤੂੰ ਜਾਹ ਜਹੰਨਮ ਵਿਚ। ਤੇਰੀ ਨੌਕਰੀ ਦੀ ਐਸੀ-ਦੀ-ਤੈਸੀ। ਮੈਂ ਸਵੇਰੇ ਹੀ ਬੂਹਾ ਭੰਨਦੀ ਖੜ੍ਹੀ ਰਹੀ ਕਿ ਕੋਈ ਦੁਆਰ ਖੋਲ੍ਹੇ। ਪਰ ਕੋਈ ਆਇਆ ਹੀ ਨਹੀਂ। ਮੈਂ ਕੋਈ ਤੇਰੀ ਦਾਸੀ ਹਾਂ ? ਅਸੀਂ ਸ਼ਿਉਰ ਹਾਂ, ਮਿਸ਼ਰ ਜੀ, ਕੋਈ ਅਛੂਤ ਨਹੀ। ਸਾਥੋਂ ਕੰਮ ਉਹ ਹੀ ਨਹੀਂ ਕਰਵਾਉਂਦੇ ਮਹਾਰਾਜ, ਜੋ ਆਪਣੇ ਕਰਮ-ਧਰਮ ਨੂੰ ਭਗਵਾਨ ਉੱਤੇ ਛੱਡ ਕੇ ਆਪਣੀ ਮਨ-

ਮਰਜ਼ੀ ਨੂੰ ਮਹੱਤਵ ਦਿੰਦੇ ਹਨ। ਅਸੀ ਸਦਾ ਉਹਨਾ ਘਰਾਂ ਨਾਲ ਹੀ ਜੁੜੇ ਰਹੇ ਹਾ, ਜੋ ਪੀੜ੍ਹੀਆਂ ਤੋਂ ਬਣੇ ਹੋਏ ਸੰਬੰਧਾਂ ਨੂੰ ਨਿਭਾਉਂਦੇ ਹਨ। ਉਹਨਾਂ ਨੂੰ ਪਾਣੀ ਭਰਨ ਤੋਂ ਲੈ ਕੇ ਅਸ਼ਨਾਨ-ਧਿਆਨ ਤੱਕ ਸਾਡੀ ਲੋੜ ਰਹਿੰਦੀ ਹੈ ਜੋ ਵਿਸ਼ਵਾਸ ਕਰਦੇ ਹਨ ਕਿ ਪਰਜਾ ਵੀ ਘਰ ਦੀ ਭਾਗੀਦਾਰ ਹੈ। ਇਸੇ ਕਰਕੇ ਇਹਨਾ ਨੂੰ ਬਾਲ-ਜਨਮ ਤੋਂ ਲੈ ਕੇ ਅੰਤੇਸਟੀ ਤੱਕ ਸਭ ਮੌਕਿਆਂ ਉੱਤੇ ਆਦਰ ਨਾਲ ਬੁਲਾਇਆ ਜਾਦਾ ਹੈ। ਆਪਣੀ ਉੱਤਰਦਾਇਕਤਾ ਨਿਭਾਉਣੀ ਹੁੰਦੀ ਹੈ ਅਤੇ ਉਹਨਾ ਨੂੰ ਪਰਿਵਾਰਕ ਜੀਅ ਵਾਂਗ ਪੰਗਤੀ ਵਿਚ ਬਿਠਾ ਕੇ ਭੋਜਨ ਕਰਾਉਣ ਤੋਂ ਲੈ ਕੇ ਪੈਣ ਅਤੇ ਆਰਾਮ ਕਰਨ ਤੱਕ ਦੀਆਂ ਸਾਰੀਆਂ ਸਹੂਲਤਾਂ ਘਰੇਲੂ ਜੀਆ ਵਾਂਗ ਹੀ ਦਿੱਤੀਆਂ ਜਾਂਦੀਆ ਹਨ।"

"ਤਾ ਤੂੰ ਕੁਛ ਬਹੁਤਾ ਹੀ ਆਕੜਦੀ ਹੈਂ" ਬਿੱਸੂ ਮਿਸ਼ਰ ਬੋਲੇ। "ਮੈਂ ਤੁਲਸੀ ਨੂੰ ਕਹਿ ਦਿੱਤਾ ਸੀ ਕਿ ਮੈਨੂੰ ਝਗੜਾਲੂ ਨੌਕਰਾਨੀ ਨਹੀ, ਗੰਭੀਰ ਮਨ ਵਾਲੀ ਦਾਸੀ ਚਾਹੀਦੀ ਹੈ। ਤੁਲਸੀ ਨੇ ਇਹ ਗੱਲ ਸ੍ਵੀਕਾਰ ਕੀਤੀ। ਤਦੇ ਮੈਂ ਤੈਨੂੰ ਇਥੇ ਆਉਣ ਦੀ ਆਗਿਆ ਦਿੱਤੀ।"

"ਮਹਾਰਾਜ", ਦੁਲਾਰੀ ਬੋਲੀ, "ਮੈਨੂੰ ਕਦੋਂ ਅਸ੍ਵੀਕਾਰ ਹੈ ? ਦਾਸੀ ਤਾਂ ਮੈਂ ਹਾ ਹੀ, ਕਿਉਂਕਿ ਪੀੜ੍ਹੀਆਂ ਤੋਂ ਸਾਡੇ ਵਰਗੀਆਂ ਇਸਤਰੀਆਂ ਸਿਖਦੀਆਂ ਰਹੀਆ ਹਨ ਕਿ ਕੌੜੇ ਕਰੋਧ ਨੂੰ ਵੀ ਕੌੜੇ ਘੁੱਟ ਵਾਂਗ ਪੀਣਾ ਪੈਂਦਾ ਹੈ।"

"ਮੈਂ ਭਾਸ਼ਨ ਸੁਣਨਾ ਨਹੀਂ ਸਿਖਿਆ ਹੈ, ਦਾਸੀ ! ਤੂੰ ਇਥੇ ਰਹਿਣਾ ਹੈ ਤਾ ਕੰਮ ਸ਼ੁਰੂ ਕਰ, ਜੇ ਜਾਣਾ ਹੈ ਤਾਂ ਬਾਹਰ ਨਿੱਕਲ।" ਬਿੱਸੂ ਮਿਸਰ ਨੇ ਕਰੋਧ ਨਾਲ ਮੂੰਹ ਮਰੋੜਦਿਆ ਕਿਹਾ, "ਜਾ ਕੇ ਪਹਿਲਾਂ ਉੱਤੇ ਸਭ ਕੁਝ ਝਾੜ, ਬੁਹਾਰ। ਫੇਰ ਹੇਠਾਂ ਦੀ ਸਫ਼ਾਈ ਕਰ।"

ਦੁਲਾਰੀ ਉੱਪਰ ਗਈ। ਇਕ ਕਮਰਾ ਅੰਦਰੋਂ ਬੰਦ ਸੀ। ਝਾੜ-ਪੂੰਝ ਕਰ ਕੇ ਬਾਕੀ ਕਮਰਿਆਂ ਨੂੰ ਸਾਫ ਕਰਨ ਮਗਰੋਂ ਉਹ ਬੰਦ ਕਮਰੇ ਦੇ ਦੁਆਰ ਉੱਤੇ ਪੁੱਜੀ। ਉਹਨੇ ਬਾਹਰ ਲਟਕਦਾ ਕੁੰਡਾ ਖੜਕਾਇਆ। ਕੋਈ ਉੱਤਰ ਨਾ ਮਿਲਿਆ। ਉਹ ਕੁੰਡਾ ਖੜਕਾਉਂਦੀ ਹੀ ਰਹੀ ਤਾਂ ਕਮਰਾ ਖੁੱਲ੍ਹਿਆ। ਇਕ ਇਸਤਰੀ ਬੋਲੀ, "ਕੌਣ ਹੈਂ ਤੂੰ ? ਦੇਖਦੀ ਨਹੀਂ, ਅਸੀਂ ਸੁੱਤੇ ਹੋਏ ਹਾਂ ? ਇਹ ਸਭ ਨਾਟਕ ਮਿਸ਼ਰ ਦੇ ਸਾਹਮਣੇ ਚਲਦਾ ਹੈ। ਤੇਰੇ ਚਿਹਰੇ ਉੱਤੇ ਬੰਧਿਆਈ ਝਲਕ ਰਹੀ ਹੈ, ਮਿਸ਼ਰ ਇਹੋ ਜਿਹੀ ਚੀਜ਼ ਨੂੰ ਬਹੁਤ ਪਿਆਰ ਕਰਦਾ ਹੈ।"

"ਸੁਣੋ ਰਾਣੀ ਜੀ", ਦੁਲਾਰੀ ਕਰੋਧ ਨਾਲ ਭਿਅੰਕਰ ਰੂਪ ਧਾਰਦੀ ਹੋਈ ਬੋਲੀ, "ਮੈਂ ਦੇਖ ਰਹੀ ਹਾਂ ਕਿ ਕਮਰੇ ਵਿਚ ਇਕ ਪੁਰਸ ਸੁੱਤਾ ਪਿਆ ਹੈ। ਮੇਰੇ ਪਤੀ ਨੇ ਕਿਹਾ ਸੀ ਕਿ ਮਿਸਰ ਨੇ ਵਿਆਹ ਨਹੀਂ ਕੀਤਾ, ਪਰ ਉਹਨਾਂ ਦੀ ਇਕ ਪੁੱਤਰੀ ਹੈ।"

"ਚੁੱਪ ਰਹਿ ਮੂਰਖ ! ਮੈ ਉਸ ਪਤਿਤ ਮਿਸ਼ਰ ਦੀ ਪੁੱਤਰੀ ਨਹੀ ਹਾਂ। ਕਮਰੇ ਵਿਚ ਸੁੱਤੇ ਪੁਰਸ਼ ਦਾ ਵੀ ਮਿਸ਼ਰ ਨਾਲ ਕੋਈ ਲਹੂ ਦਾ ਨਾਤਾ ਨਹੀਂ ਹੈ। ਤੂੰ ਜਾ, ਹੇਠਾਂ ਦਾ ਕੰਮ ਪੂਰਾ ਕਰ। ਤਦ ਤੱਕ ਅਸੀਂ ਆਉਂਦੇ ਹਾ। ਤੂੰ ਹੌਲੀ-ਹੌਲੀ ਜਾਣ ਜਾਵੇਂਗੀ। ਮਿਸ਼ਰ ਦੇ ਪਰਿਵਾਰ ਦੀ ਕੋਈ ਗੱਲ ਗੁਪਤ ਨਹੀਂ ਹੁੰਦੀ।"

ਦੁਲਾਰੀ ਉਲਝਣ ਜਿਹੀ ਵਿਚ ਪੈ ਗਈ। ਉਹ ਮਨ ਮਾਰ ਕੇ ਕੰਮ ਕਰਦੀ ਰਹੀ। ਤਦੇ ਰਸੋਈਆ ਆ ਗਿਆ। ਉਹਨੇ ਨਜ਼ਰਾਂ ਟਿਕਾ ਕੇ ਦੁਲਾਰੀ ਨੂੰ ਦੇਖਿਆ।

"ਤਾਂ ਤੂੰ ਹੈਂ ਨਵੀਂ ਦਾਸੀ !"

"ਤੁਹਾਡੀ ਪਛਾਣ ਮਹਾਰਾਜ ?" ਦੁਲਾਰੀ ਨੇ ਥੋੜੇ ਜਿਹੇ ਵਿਅੰਗ ਨਾਲ ਪੁਛਿਆ।

"ਮੈਂ ਮਿਸ਼ਰ ਜੀ ਦਾ ਰਸੋਈਆ ਹਾਂ। ਉਂਜ ਮੋਟੇ ਤੌਰ ਉਤੇ ਦੇਖੋ ਤਾਂ ਮੈਂ ਮਿਸ਼ਰ ਦਾ ਸਹਾਇਕ. ਸੇਵਕ ਅਤੇ ਸਹਿਯੋਗੀ ਸਭ ਕੁਛ ਹਾ।"

"ਧੰਨ ਹੋ ਮਹਾਰਾਜ, ਅੱਜ ਤੁਹਾਡੇ ਪਵਿੱਤਰ ਦਰਸ਼ਨ ਨਾਲ ਮੈਂ ਵੀ ਕ੍ਰਿਤਾਰਥ ਹੋਈ।"

"ਕਿਉਂ ਨੀ, ਤੂੰ ਕਿਸੇ ਬ੍ਰਾਹਮਣ ਦੀ ਕੰਨਿਆ ਹੈਂ ?"

"ਨਹੀਂ ਮਹਾਰਾਜ, ਮੈਂ ਤਾਂ ਝਿਉਰੀ ਹਾਂ।"

"ਤਾਂ ਤੂੰ ਸੰਸਕ੍ਰਿਤ ਦੇ ਏਨੇ ਸ਼ਬਦ ਕਿਥੋਂ ਸਿੱਖੇ ?"

"ਦੀਨ-ਦੁਖਿਆਰੀ ਹਾਂ ਅੰਨਦਾਤਾ !" ਦੁਲਾਰੀ ਮੁਸਕਰਾਈ। "ਪਤਾ ਨਹੀਂ ਕਿੰਨੇ ਘਰਾ ਵਿਚ ਝਾੜੂ-ਬੁਹਾਰੀ ਕਰਦੀ ਰਹੀ। ਦੋ-ਇਕ ਵਾਰ ਬ੍ਰਹਮਪੁਰੀ ਦੇ ਆਚਾਰੀਆਂ ਦੇ ਪਰਿਵਾਰਾਂ ਵਿਚ ਵੀ ਕੁਝ ਦਿਨ ਕੰਮ ਕਰਦੀ ਰਹੀ ਹਾ। ਇਸੇ ਕਰਕੇ ਥੋੜ੍ਹੇ-ਬਹੁਤੇ ਸੰਸਕ੍ਰਿਤ ਸ਼ਬਦ ਯਾਦ ਹੋ ਗਏ ਹਨ।"

"ਇਹ ਤਾਂ ਬਹੁਤ ਗੰਭੀਰ ਗੱਲ ਹੈ, ਦਾਸੀ। ਸਾਡਾ ਬ੍ਰਹਮਪੁਰੀ ਨਾਲ ਕੋਈ ਲੈਣਾ-ਦੇਣਾ ਨਹੀਂ। ਅਸੀ ਉਹਨਾ ਨੂੰ ਜਾਤੀਓ ਛੇਕੇ ਹੋਏ ਆਖਦੇ ਹਾਂ. ਉਹ ਸਾਨੂੰ। ਤੂੰ ਜਾਂ ਤਾਂ ਇਸ ਪਰਿਵਾਰ ਵਿਚ ਸਵੇਰ ਤੋਂ ਸਾਮ ਤੱਕ ਕੰਮ ਕਰ ਅਤੇ ਬ੍ਰਹਮਪੁਰੀ ਦੇ ਆਚਾਰੀਆਂ ਦੀ ਚਰਚਾ ਬਿਲਕੁਲ ਨਾ ਕਰ. ਜਾਂ ਫੇਰ ਉਹਨਾ ਦਾ ਹੀ ਕੰਮ ਕਰ ਅਤੇ ਇਥੋਂ ਛੱਡ ਦੇ। ਨਹੀਂ ਤਾਂ ਮੈਨੂੰ ਤੇਰੇ ਵਿਰੁੱਧ ਮਿਸ਼ਰ ਜੀ ਨੂੰ ਸਭ ਕੁਛ ਦੱਸਣਾ ਪਵੇਗਾ।"

ਦੁਲਾਰੀ ਸਮਝ ਗਈ ਕਿ ਰਸੋਈਆ ਰਸੀਆ ਹੈ। ਉਹ ਫੇਰ ਮੁਸਕਰਾਈ. "ਮਹਾਰਾਜ, ਮੈਂ ਤਾਂ ਤੁਹਾਨੂੰ ਛੱਡ ਕੇ ਕਿਤੇ ਜਾਣ ਦਾ ਨਾਂ ਨਹੀਂ ਲੈਣਾ। ਤੁਹਾਡੇ ਵਰਗੇ ਯੋਗ ਵਿਅਕਤੀ ਕਿਤੇ ਸਹਿਜੇ ਹੀ ਪ੍ਰਾਪਤ ਹੋ ਜਾਂਦੇ ਹਨ ? ਇਹ ਤਾ ਮੇਰੇ ਭਾਗ ਖੁੱਲ੍ਹਣ ਦਾ ਲੱਛਣ ਹੈ।"

"ਹੇਂ ਹੇਂ ਹੇਂ ਹੇਂ", ਰਸੋਈਆ ਚਟਕਾਰਾ ਲੈਂਦਿਆਂ ਬੋਲਿਆ, "ਤੇਰਾ ਨਾਂ ਕੀ ਹੈ, ਸੇਵਿਕਾ ?"

"ਦੁਲਾਰੀ !"

"ਵਾਹ ! ਤੂੰ ਤਾਂ ਸੱਚ-ਮੁੱਚ ਹੀ ਦੁਲਾਰੀ ਹੈਂ। ਦੁਲਾਰ ਬੱਚੇ ਤੋਂ ਪਹਿਲਾਂ ਵੀ ਦੁਲਾਰ ਲਗਿਆ ਹੈ, ਪਰ ਬੱਚੇ ਲਈ ਇਹ ਸਬਦ ਵਰਤਣਾ ਅਸੁਭਾਵਿਕ ਲਗਦਾ ਹੈ। ਸੋ ਤੂੰ ਮਨੋਹਰੀ ਹੈਂ, ਉਹ ਵੀ ਨਟਖਟ, ਭਾਵ ਚਪਲ, ਚੰਚਲ. ਜਾਨਲੇਵਾ....ਸੋ ਤੂੰ ਦੁਲਾਰੀ ਹੈਂ, ਟੂਣੇਹਾਰੀ।"

"ਉਇ ਭੰਡ, ਤੂੰ ਮੈਨੂੰ ਅਜੇ ਜਾਣਨ ਨਹੀਂ ਲਗਿਆ। ਪੰਚਗੰਗਾ ਘਾਟ ਦੇ ਪੰਡੇ, ਘਾਟੀਏ ਅਤੇ ਵੱਡੇ-ਵੱਡੇ ਬਲਵਾਨ ਮੈਨੂੰ ਦੇਖ ਕੇ ਕੰਬਣ ਲਗਦੇ ਹਨ।"

"ਤੈਥੋਂ ਕੰਬਦਾ ਤਾਂ ਮੈਂ ਵੀ ਹਾਂ ਦੁਲਾਰੀ, ਪਰ ਭੈ ਨਾਲ ਨਹੀਂ, ਪ੍ਰੇਮ ਨਾਲ।"

"ਹਟ ਸਾਹਮਣਿਓਂ। ਮੈਂ ਰਸੋਈ ਰਗੜ-ਰਗੜ ਕੇ ਧੋ ਦਿੱਤੀ ਹੈ। ਪਤਾ ਨਹੀਂ ਕਦੋਂ ਤੋਂ ਉਹਦਾ ਫਰਸ਼ ਚਿੱਕੜ-ਮੈਲ ਵਿਚ ਡੁਬਿਆ ਰਿਹਾ ਹੈ। ਪਤਾ ਨਹੀਂ ਇਹੋ ਜਿਹੀ ਦੁਰਗੰਧ ਵਿਚ ਕਿਵੇਂ ਤੁਸੀਂ ਲੋਕ ਭੋਜਨ ਗ੍ਰਹਿਣ ਕਰਦੇ ਸੀ !"

"ਅੱਛਾ ਬਈ, ਹੁਣੇ ਕੱਪੜੇ ਉਤਾਰ ਕੇ ਆਉਂਦਾ ਹਾਂ।" ਮਹਾਰਾਜ ਦੁਲਾਰੀ ਦੇ ਕੰਨ

ਕੋਲ ਮੂੰਹ ਲਿਜਾ ਕੇ ਬੋਲਿਆ, "ਉਪਰ ਵਾਲੇ ਸਾਰੇ ਗਏ ਕਿ ਅਜੇ ਹਨ ?"

"ਕਮਰਾ ਬੰਦ ਕਰ ਲਿਆ ਸਭ ਨੇ। ਮਿਸ਼ਰ ਨੂੰ ਗਾਲਾ ਦੇ ਰਹੇ ਸਨ। ਮਹਾਰਾਜ ਜੀ, ਇਹ ਹਨ ਕੌਣ ਲੋਕ ?"

"ਨੀ ਦੁਲਾਰੀਏ, ਆਪਣਾ ਕੰਮ ਦੇਖ। ਦੋ-ਇਕ ਦਿਨ ਵਿਚ ਸਭ ਕੁਛ ਜਾਣ ਜਾਵੇਂਗੀ।"

ਦੁਲਾਰੀ ਨੇ ਬਾਲਟੀ ਵਿਹੜੇ ਵਿਚ ਡੋਲ੍ਹ ਦਿੱਤੀ। ਸਾਰਾ ਵਿਹੜਾ ਪਾਣੀ ਨਾਲ ਭਿੱਜ ਗਿਆ। ਉਹਨੇ ਇਕ ਪਾਟੇ-ਪੁਰਾਣੇ ਕੱਪੜੇ ਨਾਲ ਰਗੜ-ਰਗੜ ਕੇ ਵਿਹੜਾ ਲਿਸ਼ਕਾ ਦਿੱਤਾ।

"ਮੇਰਾ ਪਰਨਾ ਤਾਂ ਲੈ ਆ। ਵਿਹੜੇ ਦੇ ਇਕ ਪਾਸੇ ਕਿੱਲੀ ਉੱਤੇ ਲਟਕ ਰਿਹਾ ਹੈ।"

ਦੁਲਾਰੀ ਗਈ ਅਤੇ ਪਰਨੇ ਉਤੇ ਭਿਣਭਿਣਾਉਂਦੀਆਂ ਮੱਖੀਆਂ ਦੀਆਂ ਡਾਰਾਂ ਦੇਖ ਕੇ ਉਹਨੂੰ ਉਲਟੀ ਆਉਣ ਲੱਗੀ। ਵਿਹੜੇ ਵਿਚ ਕੱਪੜੇ ਸੁਕਾਉਣ ਲਈ ਜੋ ਪਤਲੀ ਰੱਸੀ ਬੰਨ੍ਹੀ ਹੁੰਦੀ ਹੈ, ਉਹਨੇ ਬਰਸਾਤ ਦੇ ਸ਼ੁਰੂ ਵਿਚ ਉਸ ਉੱਤੇ ਇਕ-ਦੂਜੀ ਉੱਤੇ ਚੜ੍ਹ ਕੇ ਬੈਠੀਆ ਮੱਖੀਆ ਦੀਆਂ ਡਾਰਾਂ ਦੇਖੀਆ ਹਨ, ਪਰ ਏਨੀ ਗੰਦੀ ਤਾਂ ਉਹ ਵੀ ਨਹੀਂ ਹੁੰਦੀ।

ਉਹ ਪਰਨਾ ਇਕ ਕਿਨਾਰਿਉਂ ਫੜ ਕੇ ਮਹਾਰਾਜ ਕੋਲ ਗਈ, ਜਿਵੇਂ ਉਹਨੇ ਮਰਿਆ ਹੋਇਆ ਚੂਹਾ ਚੁੱਕਿਆ ਹੋਵੇ।

"ਇਹ ਕੀ ਚੁੱਕ ਲਿਆਏ, ਮਹਾਰਾਜ ?"

"ਹੁਣੇ ਦਸਦਾ ਹਾਂ, ਦੁਲਾਰੀ ਰਾਣੀ, ਹੁਣੇ", ਉਹਨੇ ਦੁੱਧ ਗਰਮ ਕਰ ਕੇ ਉਸ ਵਿਚ ਪੀਠੀ ਹੋਈ ਇਲਾਇਚੀ ਦੀ ਇਕ ਚੁਟਕੀ ਮਿਲਾਈ ਅਤੇ ਕਟੋਰਿਆਂ ਵਿਚ ਪਾ ਕੇ ਬੋਲੇ, "ਇਹ ਲੈ, ਇਹ ਕਟੋਰੇ ਉਸ ਬੰਦ ਕਮਰੇ ਵਿਚ ਦੇ ਆ।"

"ਬੰਦ ਕਮਰੇ ਵਿਚ ? ਨਾ ਬਾਬਾ ਨਾ, ਮੈਂ ਇਹ ਸਭ ਨਹੀਂ ਕਰਨਾ।"

"ਨੀ ਤੂੰ ਬਾਹਰੋਂ ਹੀ ਥਾਲੀ ਫੜਾ ਦੇਈਂ। ਉਹ ਲੈ ਜਾਵੇਗੀ ਅੰਦਰ।"

"ਨਹੀਂ ਮਹਾਰਾਜ, ਮੈਂ ਨਗਨ ਪੁਰਸ਼ ਜਾਂ ਨਾਰੀ ਦੇ ਹੱਥ ਵਿੱਚ ਦੁੱਧ ਦੇਣ ਨਹੀਂ ਜਾਵਾਂਗੀ। ਭਾਵੇਂ ਮੇਰੀ ਗਰਦਨ ਰਹਿਣ ਦਿਉ ਜਾਂ ਕੱਟ ਦਿਉ, ਮੈਂ ਉਥੇ ਕਦੀ ਨਹੀਂ ਜਾ ਸਕਦੀ।"

"ਦੁਲਾਰੀ, ਮੈਨੂੰ ਮਿਸ਼ਰ ਜੀ ਨੂੰ ਕਹਿਣਾ ਪਵੇਗਾ। ਸੋਚ ਲੈ ਇਕ ਵਾਰ। ਅੱਜ ਤੱਕ ਮਿਸ਼ਰ ਜੀ ਨੇ ਦਸ ਕਾਰਸ਼ਿਕ ਤੋਂ ਵੱਧ ਨਹੀਂ ਦਿੱਤੇ ਕਿਸੇ ਦਾਸੀ ਨੂੰ, ਕਿਉਂਕਿ ਉਹ ਇਸ ਯੋਗ ਹੈ ਹੀ ਨਹੀਂ ਸਨ। ਮਹਿਮਾਨਾਂ ਦੇ ਸੁਆਗਤ ਵਿਚ ਕਿਹੋ ਜਿਹੀ ਸਭਿਅਕ ਬੋਲੀ ਬੋਲਣੀ ਚਾਹੀਦੀ ਹੈ, ਇਹ ਉਹ ਜਾਣਦੀਆਂ ਹੀ ਨਹੀਂ ਸਨ। ਉਹਨਾਂ ਵਿਚ ਏਨੀ ਵੀ ਸਮਰੱਥਾ ਨਹੀਂ ਸੀ ਕਿ ਮਧੁਰ-ਮਿੱਠੀ ਭਾਸ਼ਾ ਵਿਚ, ਆਦਰ ਨਾਲ ਮਹਿਮਾਨਾਂ ਨੂੰ ਜਗਾਉਣ ਅਤੇ ਦੁੱਧ ਆਦਿ ਦੇ ਆਉਣ।"

"ਤਾਂ ਮੈਨੂੰ ਵੀਹ ਕਾਰਸ਼ਿਕ ਇਸ ਲਈ ਦਿੱਤੇ ਗਏ ਹਨ, ਮਹਾਰਾਜ, ਕਿ ਮੈਂ ਪਾਪੀਆ ਦੇ ਸਾਹਮਣੇ ਪ੍ਰਭਾਤੀ ਗਾਵਾਂ ਅਤੇ ਰਾਤ-ਭਰ ਦੀ ਮਿਹਨਤ-ਮੁਸ਼ੱਕਤ ਨਾਲ ਥੱਕੇ ਹੋਏ ਤਥਾ-ਕਥਿਤ ਮਹਿਮਾਨਾਂ ਨੂੰ ਦੁੱਧ ਪੁਚਾਵਾਂ।"

"ਜ਼ਰਾ ਦੇਖ ਤਾਂ ਆ ਦੁਲਾਰੀ, ਮੈਂ ਜੋ ਹਾਂ। ਤੇਰੇ ਵੱਲ ਜੇ ਕਿਸੇ ਨੇ ਅੱਖਾਂ ਤਿਰਛੀਆਂ ਕੀਤੀਆਂ, ਤਾਂ ਮੈਂ ਉਂਗਲੀ ਪਾ ਕੇ ਉਹਦੇ ਡੇਲੇ ਕੱਢ ਲਵਾਂਗਾ।"

"ਅੱਛਾ ਮਹਾਰਾਜ, ਦੇਖ ਲੈਂਦੀ ਹਾ।"

ਉਹਨੇ ਚਾਂਦੀ ਦੀ ਥਾਲੀ ਵਿਚ ਕਟੋਰੇ ਰੱਖੇ ਅਤੇ ਉਪਰਲੇ ਬੰਦ ਕਮਰੇ ਦੇ ਦੁਆਰ ਉੱਤੇ ਜਾ ਪੁੱਜੀ। ਉਹਨੇ ਦਰਵਾਜ਼ਾ ਥਪਥਪਾਇਆ ਤਾਂ ਨਾਰੀ-ਕੰਠ ਦੇ ਬੋਲ ਸੁਣਾਈ ਦਿੱਤੇ, "ਹੁਣੇ ਖੋਲ੍ਹਦੀ ਹਾਂ।" ਦੁਲਾਰੀ ਖਲੋਤੀ ਰਹੀ। ਦਰਵਾਜ਼ਾ ਖੁੱਲ੍ਹਿਆ। ਪੁਰਸ਼ ਦੇ ਸਰੀਰ ਉੱਤੇ ਇਕ ਗੰਦੇ ਜਿਹੇ ਪਰਨੇ ਤੋਂ ਬਿਨਾਂ ਕੁਝ ਵੀ ਨਹੀਂ ਸੀ।

ਦੁਲਾਰੀ ਥਾਲੀ ਲਈਂ ਸਾਹਮਣੇ ਖੜ੍ਹੀ ਸੀ। ਉਹਨੇ ਇਕ ਕਟੋਰਾ ਚੁਕਿਆ ਅਤੇ ਮੁਸਕਰਾ ਕੇ ਦਾਸੀ ਵੱਲ ਦੇਖਿਆ, "ਪਹਿਲਾਂ ਤਾਂ ਕਦੀ ਦੇਖਿਆ ਨਹੀਂ ਤੈਨੂੰ ?"

"ਆਰੀਆ, ਕਟੋਰੇ ਦਾ ਦੁੱਧ ਠੰਢਾ ਹੋ ਜਾਵੇਗਾ", ਉਹਨੇ ਮੁਸਕਰਾਉਂਦਿਆ ਕਿਹਾ।

"ਵਾਹ, ਕੇਹੇ ਮਿੱਠੇ ਬੋਲ ਹਨ ! ਚਿਹਰੇ ਉੱਤੇ ਕੇਹੀ ਚਮਕ ਹੈ ! ਮੈਂ ਤਾਂ ਤੈਨੂੰ ਦਿਲ ਦੇ ਬੈਠਾ। ਕੀ ਨਾਂ ਹੈ ਤੇਰਾ ?"

"ਦੁਲਾਰੀ।"

"ਵਾਹ ! ਮੈਂ ਕਹਿ ਰਿਹਾ ਸੀ ਕਿ ਮੈਂ ਤਾਂ ਤੈਨੂੰ ਦਿਲ ਦੇ ਬੈਠਾ ਹਾਂ। ਤੂੰ ਹੇਠਾਂ ਜਾ ਅਤੇ ਮਿਸਰ ਨੂੰ ਆਖ ਕਿ ਉਹਨੂੰ ਅਤਿਥੀ ਨੇ ਬੁਲਾਇਆ ਹੈ।"

ਉਹਦੇ ਮੂੰਹ ਵਿਚੋਂ ਪਤਾ ਨਹੀਂ ਕਿਹੋ ਜਿਹੀ ਦੁਰਗੰਧ ਆ ਰਹੀ ਸੀ। ਦੁਲਾਰੀ ਛੋਤੀ-ਛੋਤੀ ਪੌੜੀਆ ਉਲੰਘਦੀ ਵਿਹੜੇ ਵਿਚ ਆ ਗਈ ਅਤੇ ਮਹਾਰਾਜ ਨੂੰ ਬੋਲੀ, "ਉਹ ਨੰਗਾ ਆਦਮੀ ਮਿਸਰ ਨੂੰ ਬੁਲਾ ਰਿਹਾ ਹੈ।"

"ਤੈਨੂੰ ਕੁਛ ਕਿਹਾ ਉਹਨੇ, ਮਤਲਬ ਤੇਰੀ ਸੁੰਦਰਤਾ ਵਗੈਰਾ ਬਾਰੇ ?"

"ਹਾਂ, ਉਹਨੇ ਕਿਹਾ, ਵਾਹ, ਕੇਹੇ ਮਿੱਠੇ ਬੋਲ ਹਨ, ਚਿਹਰੇ ਉੱਤੇ ਕੇਹੀ ਚਮਕ ਹੈ।"

"ਤੂੰ ਤਾਂ ਮੋਰਚਾ ਮਾਰ ਲਿਆ ਦੁਲਾਰੀ। ਤੂੰ ਪ੍ਰਥਮ ਰਹਿ ਕੇ ਸਫਲ ਹੋਈ। ਆਪ ਹੀ ਜਾ ਕੇ ਮਿੱਸਰ ਜੀ ਨੂੰ ਆਖ ਦੇ। ਉਹ ਵਿਗੜਨ ਗੇ ਨਹੀਂ। ਉਲਟਾ ਤੈਨੂੰ ਪੁਰਸਕਾਰ ਦੇਣਗੇ !"

"ਕਿਉਂ ? ਮੈਨੂੰ ਪੁਰਸਕਾਰ ਕਿਉਂ ਦੇਣਗੇ ?"

"ਇਸ ਲਈ ਕਿ ਤੂੰ ਉਹਨਾਂ ਦੇ ਮੰਨੇ-ਪ੍ਰਮੰਨੇ ਅਤਿਥੀ ਦਾ ਮਨ ਜਿੱਤ ਲਿਆ। ਮੈਂ ਸੋਚਦਾ ਸੀ, ਮਹੀਨਿਆ ਤੋਂ ਸੋਚਦਾ ਸੀ ਕਿ ਇਹ ਬਜਰਯਾਨੀ ਧੋਬਨ, ਚੰਡਾਲੀ, ਡੂਮਨੀ ਆਦਿ ਸ਼ੂਦਰ ਮੁਟਿਆਰਾ ਨੂੰ ਹੀ ਏਨਾ ਸਨਮਾਣ ਕਿਉਂ ਦਿੰਦੇ ਹਨ, ਜਦੋਂ ਕਿ ਉਹਨਾਂ ਨੂੰ ਸੁੰਦਰ ਸ੍ਰੇਸ਼ਠੀ ਕੰਨਿਆਵਾਂ, ਗਣਿਕਾਵਾਂ ਅਰਥਾਤ ਉੱਚ-ਵਰਗ ਦੀਆ ਇਸਤਰੀਆ ਸਹਿਜੇ ਹੀ ਪ੍ਰਾਪਤ ਹਨ ? ਅੱਜ ਮੈਨੂੰ ਇਹਦਾ ਉੱਤਰ ਮਿਲ ਗਿਆ। ਮੈਨੂੰ ਗਿਆਨ ਹੋ ਗਿਆ। ਮੈਨੂੰ ਵਾਸਤਵਿਕਤਾ ਦਾ ਗਿਆਨ ਹੀ ਨਹੀਂ, ਉਹਨੂੰ ਅਮਲ ਵਿਚ ਲਿਆਉਣ ਵਾਲੀ ਸਮਰੱਥਾ ਵੀ ਪੈਦਾ ਕਰਨੀ ਪਵੇਗੀ। ਮੇਰੇ ਨਾਲ ਜਦੋਂ ਤੱਕ ਦੁਲਾਰੀ ਹੈ, ਤਦ ਤੱਕ ਮੈਂ ਕਿਸੇ ਵੀ ਧਨ-ਕੁਬੇਰ ਜਾਂ ਧਨ-ਪਸ਼ੂ ਨੂੰ ਆਪਣੇ ਅੱਗੇ ਪਿਆ ਭੋਜਨ ਛੂਹਣ ਨਹੀਂ ਦੇਵਾਂਗਾ।"

ਦੁਲਾਰੀ ਮਿੱਸਰ ਦੇ ਕਮਰੇ ਵੱਲ ਤਰੀ ਅਤੇ ਰਸੋਈਆ ਮਹਾਰਾਜ ਉਹਦੇ ਪਿੱਠ ਦੀ ਥਿਰਕਨ

ਨਿਰਖਦੇ ਹੋਏ ਬੋਲੇ, "ਮਿਹਨਤ-ਮੁਸ਼ੱਕਤ ਨਾਲ ਪੁਸ਼ਟ ਅਤੇ ਸੰਤੁਲਿਤ ਹੋਏ ਮਾਸ-ਪੱਠਿਆਂ ਨਾਲ ਜਿਨ੍ਹਾਂ ਦਾ ਸਰੀਰ ਬਣਦਾ ਹੈ, ਉਹਨਾਂ ਨਾਲ ਕਾਮ-ਆਨੰਦ ਪਤਾ ਨਹੀਂ ਕਿੰਨਾ ਕੁ ਨਸ਼ਾ ਦਿੰਦਾ ਹੋਵੇਗਾ !"

ਦੁਲਾਰੀ ਆ ਕੇ ਬੋਲੀ, "ਮਹਾਰਾਜ, ਮੈਂ ਕਹਿ ਆਈ ਮਿੱਸਰ ਨੂੰ ਕਿ ਤੁਹਾਡੇ ਮੰਨੇ-ਪ੍ਰਮੰਨੇ ਅਤਿਥੀ ਨੇ ਬੁਲਾਇਆ ਹੈ, ਤੁਹਾਨੂੰ। ਉਹ ਖੁਰਦਰੀ ਬੂਥੀ ਵਾਲਾ ਬਹੁਤ ਕਿਲਕਾਰੀ ਮਾਰ ਕੇ ਹੱਸਿਆ ਅਤੇ ਸੰਦੂਖੜੀ ਦਾ ਤਾਲਾ ਖੋਲ੍ਹ ਕੇ ਮੈਨੂੰ ਦੋ ਕਾਰਸ਼ਿਕ ਪੁਰਸਕਾਰ ਵਿਚ ਦੇ ਦਿੱਤੇ।"

"ਮੈਂ ਕਿਹਾ ਸੀ ਨਾ !" ਮਹਾਰਾਜ ਉਪਰੋਂ ਗਦਗਦ ਪ੍ਰਤੀਤ ਹੋ ਰਹੇ ਸਨ, ਪਰ ਮਨ ਦੇ ਅੰਦਰ ਦੇ ਤੂਫਾਨ ਤੋਂ ਡਰ ਵੀ ਰਹੇ ਸਨ। ਇਹ ਮਿੱਸਰ ਜਿਹੋ ਜਿਹਾ ਨੀਚ ਹੈ, ਕਿਤੇ ਮੇਰੀ ਪ੍ਰਾਪਤੀ ਖੋਹ ਨਾ ਲਵੇ। ਲੁੱਟਣ ਲਈ ਉਪਰ ਮਦਿਰਾ-ਪ੍ਰੇਮੀ ਬੈਠਾ ਹੈ ਅਤੇ ਹੇਠਾਂ ਧਨਪਸ਼ੂ ਮਿੱਸਰ। ਵਿਚਕਾਰ ਮਾਰਿਆ ਜਾਵੇਗਾ ਰਸੋਈਆ ਨੰਦਨ ਪਾਂਡੇ। ਹਾਇ ਉਇ ਦੁਰਭਾਗ ! ਤੂੰ ਇਕ ਛੋਟਾ ਜਿਹਾ ਆਨੰਦ ਵੀ ਮੇਰੇ ਹਿੱਸੇ ਵਿਚ ਨਹੀਂ ਆਉਣ ਦੇਣਾ ਚਾਹੁੰਦਾ ?

ਨੰਦਨ ਪਾਂਡੇ ਨੇ ਪਰਨਾ ਖੋਲ੍ਹਿਆ ਅਤੇ ਪੋਟਲੀ ਨੂੰ ਪਿੱਤਲ ਦੀ ਥਾਲੀ ਵਿਚ ਰੱਖ ਕੇ ਗੰਢ ਖੋਲ੍ਹਦਿਆਂ ਪਲਟ ਦਿੱਤਾ। ਮਾਸ ਸੀ। ਦੁਲਾਰੀ ਨੇ ਦੇਖਿਆ ਅਤੇ ਕਰੋਧ ਨਾਲ ਕੰਬਦੀ ਹੋਈ ਬੋਲੀ, "ਕਿਉਂ ਉਇ ਉੱਲੂ, ਤੂੰ ਮੈਥੋਂ ਪਰਨਾ ਮੰਗਿਆ ਅਤੇ ਇਸ ਵਿਚ ਮਾਸ ਬੰਨ੍ਹ ਕੇ ਲਿਆਇਆ ? ਤੂੰ ਬ੍ਰਾਹਮਣ ਨਹੀਂ, ਕੁਲ-ਕਲੰਕ ਹੈਂ !"

ਪਾਂਡੇ ਅੱਖਾਂ ਨੀਵੀਆਂ ਕਰ ਕੇ ਮਾਸ ਨੂੰ ਦੇਖਦਾ ਰਿਹਾ, "ਅੱਜ ਵਧੀਆ ਦਿੱਤਾ ਹੈ ਕਸਾਈ ਨੇ।" ਉਹ ਹੌਲੀ-ਹੌਲੀ ਬੋਲਿਆ, "ਦੁਲਾਰੀ, ਤੂੰ ਤਾਂ ਜੀਵਨ ਦਾ ਆਨੰਦ ਭੋਰਾ ਵੀ ਨਹੀਂ ਮਾਣਿਆ। ਜੀਹਨੇ ਮਾਸ ਅਤੇ ਮਦਿਰਾ ਦਾ ਸੁਆਦ ਹੀ ਨਹੀਂ ਲਿਆ, ਉਹਨੂੰ ਜਾਂ ਤਾਂ ਸੰਨਿਆਸਣ ਹੋ ਜਾਣਾ ਚਾਹੀਦਾ ਹੈ, ਜਾ ਕੰਠੀ ਪਹਿਣ ਕੇ ਵਰਿੰਦਾਵਣ ਪਹੁੰਚ ਜਾਣਾ ਚਾਹੀਦਾ ਹੈ। ਤੇਰੀ ਮੁਸ਼ਕਲ ਇਹ ਹੈ ਕਿ ਤੂੰ ਗ੍ਰਹਿਸਥੀ ਦਾ ਸੁਖ ਵੀ ਚਾਹੁੰਦੀ ਹੈਂ ਅਤੇ ਪੰਡਿਤਾ ਦੇ ਉਪਦੇਸ਼ਾ ਨਾਲ ਚਿੰਬੜੀ ਵੀ ਰਹਿਣਾ ਚਾਹੁੰਦੀ ਹੈ। ਚੌਲ, ਮਾਸ, ਲੂਣ, ਘਿਓ ਨਾਲ ਭੁੱਖ ਚਮਕ ਪੈਂਦੀ ਹੈ। ਕਾਸ਼ੀ ਵਿਚ ਅਨੇਕ ਮਾਸਾਹਾਰੀ ਹਨ। ਮਾਸ ਬਣਾਉਣਾ ਵੀ ਇਕ ਕਲਾ ਹੈ, ਦੁਲਾਰੀ, ਕਿੰਨਾ ਮਸਾਲਾ ਪਵੇਗਾ, ਕਿੰਨਾ ਘਿਓ। ਇਹ ਸਭ ਕੁਸ਼ਲ ਰਸੋਈਏ ਹੀ ਜਾਣਦੇ ਹਨ।"

ਇਹ ਆਖ ਕੇ ਪਾਂਡੇ ਚੁੱਪ ਹੋ ਗਿਆ ਅਤੇ ਮਨ ਹੀ ਮਨ ਕਹਿਣ ਲਗਿਆ, "ਕਾਸ਼ੀ ਦੀ ਬੋਲੀ ਵਿਚ ਕਹਿਣਾ ਹੋਵੇ ਤਾਂ ਕਹਾਂਗੇ ਛਿੱਲਿਆ ਮਾਸ-ਭੋਜਨ। ਭੱਦਰਵਣ ਤੋਂ ਲੈ ਕੇ ਚਰਣਾਦਰੀ ਤੱਕ ਅਤੇ ਉਥੋਂ ਵਿੰਧਿਆ ਦੇ ਜੰਗਲਾਂ ਤੱਕ ਵਿਚ ਨਿਵਾਸ ਕਰਨ ਵਾਲੇ ਜੰਗਲੀ ਲੋਕ ਅੰਨ ਦੀ ਥੁੜ ਵਿਚ ਜੰਗਲੀ ਜਾਨਵਰਾਂ ਨੂੰ ਮਾਰ ਲਿਆਉਂਦੇ ਸਨ ਅਤੇ ਪੂਰੇ ਕਬੀਲੇ ਦੇ ਲੋਕ ਉਹਦੀ ਖੱਲ ਲਾਹ ਕੇ ਉਹਨੂੰ ਅੱਗ ਉਤੇ ਭੁੰਨਦੇ ਸਨ। ਇਸ ਪ੍ਰਕਾਰ ਜਦੋਂ ਮਾਸ ਚੰਗੀ ਤਰ੍ਹਾਂ ਪੱਕ ਜਾਂਦਾ ਤਾਂ ਉਹਨੂੰ ਛੁਰੀ ਨਾਲ ਕੱਟ ਕੇ ਸਭ ਨੂੰ ਵੰਡ ਦਿੱਤਾ ਜਾਂਦਾ। ਇਹਨੂੰ ਸਲਾਈ-ਮਾਸ ਕਹਿੰਦੇ ਸਨ, ਭਾਵ ਸਲਾਈ ਵਿਚ ਮਾਸ ਦੇ ਟੁਕੜੇ ਪਰੋ ਕੇ ਅੱਗ ਉੱਤੇ ਖੂਬ ਭੁੰਨਣਾ। ਜੰਗਲੀ ਲੋਕ ਇਹ ਵੀ ਜਾਣਦੇ ਸਨ ਕਿ ਹਾਂਡੀ ਦਾ ਮਾਸ ਤਦ ਤੱਕ ਨਹੀਂ ਪਕਦਾ ਜਦੋਂ ਤੱਕ ਉਹਨੂੰ ਢੱਕਣ ਨਾਲ ਬੰਦ ਨਾ ਕਰ ਦਿੱਤਾ ਜਾਵੇ।"

ਦੁਲਾਰੀ ਨੇ ਪੁੱਛਿਆ, "ਕੀ ਸੋਚ ਰਹੇ ਹੋ ਮਹਾਰਾਜ ?" ਮਹਾਰਾਜ ਨੂੰ ਚੁੱਪ ਦੇਖ ਕੇ ਉਹਨੂੰ ਲਗਿਆ ਕਿ ਉਹ ਕਰੋਧ ਨਾਲ ਉੱਬਲ ਰਿਹਾ ਹੈ।

ਪਾਂਡੇ ਬੋਲਿਆ, "ਕੁਛ ਨਹੀਂ, ਦੁਲਾਰੀ ਰਾਣੀ। ਜੇ ਅੱਜ ਖਾ ਕੇ ਦੇਖ ਲਵੇਂ, ਤਾਂ ਸੁਆਦ ਦਾ ਪਤਾ ਲਗਦੇ ਹੀ ਤੂੰ ਰੋਜ਼ ਮਾਸ ਪਕਾਉਣ ਲਈ ਨਾ ਕਹਿਣ ਲੱਗੇਂ ਤਾਂ ਆਖੀਂ। ਪਾਂਡੇ ਆਪਣੀ ਬੋਦੀ ਕਟਵਾ ਦੇਵੇਗਾ।"

"ਤੁਸੀਂ ਮਲੇਸ਼ ਭੋਜਨ ਕਰਦੇ ਹੋ, ਮਹਾਰਾਜ। ਤੁਹਾਡੀ ਬੋਦੀ ਨਾਲ ਕਿਹੜਾ ਵੇਦ ਬੱਝਿਆ ਹੋਇਆ ਹੈ। ਉਹ ਤਾਂ ਗਿੱਦੜ ਦੀ ਧੌਣ ਉੱਤੇ ਲਟਕਦੇ ਮਾਸ ਤੋਂ ਵੀ ਗਈ-ਗੁਜ਼ਰੀ ਹੈ। ਘਟੋ-ਘੱਟ ਗਿੱਦੜਾਂ ਵਿਚ ਜਾਤ-ਪਾਤ ਤਾਂ ਨਹੀਂ ਹੁੰਦੀ ਅਤੇ ਜਿਸ ਕਿਸੇ ਨੇ ਵੀ ਗਿੱਦੜ ਦਾ ਇਹ ਮਾਸ ਦੇਖਿਆ ਹੈ, ਉਹ ਜਾਣਦਾ ਹੈ ਕਿ ਇਹ ਐਵੇਂ ਵਾਧੂ ਦਾ ਲੋਥੜਾ ਹੈ। ਪਰ ਤੁਹਾਡੀ ਬੋਦੀ ਤਾਂ ਦੰਭ ਦੇ ਝੰਡੇ ਵਾਂਗ ਆਪਣੇ ਆਪ ਨੂੰ ਪੰਗਤੀ-ਪਾਵਨ ਬ੍ਰਾਹਮਣ ਅਤੇ ਸੁੱਚਤਾ ਨੂੰ ਆਪਣੇ ਜੀਵਨ ਦਾ ਆਧਾਰ ਕਹਿਣ ਵਾਲੇ ਪਖੰਡੀ ਦਾ ਮਿਥਿਆ-ਪ੍ਰਦਰਸ਼ਨ ਹੈ। ਤੂੰ ਤਾਂ ਭੰਡ ਹੈਂ ਨੰਦਨ ਪਾਡੇ, ਜੋ ਆਪਣੇ ਆਪ ਨੂੰ ਬ੍ਰਹਮਪੁਰੀ ਦੇ ਬ੍ਰਾਹਮਣਾਂ ਨਾਲ ਮੁਕਾਬਲੇ ਦੇ ਯੋਗ ਸਮਝਦਾ ਹੈਂ।"

"ਹੁਣ ਚੁੱਪ ਕਰ ਜਾ ਦੁਲਾਰੀ। ਮੇਰਾ ਧੀਰਜ ਟੁੱਟ ਰਿਹਾ ਹੈ। ਬਹੁਤ ਸੁਣ ਲਿਆ। ਜੇ ਅੱਗੇ ਇਕ ਸ਼ਬਦ ਵੀ ਬੋਲੀ ਤਾਂ ਇਹ ਚਿਮਟਾ ਤਪਾ ਕੇ ਤੇਰੇ ਅੰਗ ਵਿਚ ਧੱਕ ਦਿਆਂਗਾ।"

"ਕੀ ਆਖਿਆ ਤੂੰ ਨੀਚ, ਕੁੱਤੇ ! ਤੂੰ ਮੈਨੂੰ ਤਪੇ ਹੋਏ ਚਿਮਟੇ ਨਾਲ ਫੂਕੇਂਗਾ ? ਠਹਿਰ, ਇਹਤੋਂ ਪਹਿਲਾਂ ਕਿ ਮੈਂ ਤੇਰਾ ਨੱਕ ਵੱਢ ਦੇਵਾਂ, ਤੈਨੰ ਦੋ ਪਲ ਪਸਚਾਤਾਪ ਕਰਨ ਦਾ ਮੌਕਾ ਦੇ ਰਹੀ ਹਾ।"

ਦੁਲਾਰੀ ਨੇ ਆਪਣੀ ਗਰਦਨ ਦੇ ਹੇਠਾ ਅੰਗੀ ਵਿਚ ਹੱਥ ਪਾ ਕੇ ਦਸ ਉਂਗਲਾਂ ਲੰਮੀ ਛੁਰੀ ਕੱਢੀ ਅਤੇ ਉਹ ਪਾਂਡੇ ਵੱਲ ਵਧੀ। ਨੰਦਨ ਪਾਂਡੇ ਦਾ ਸਰੀਰ ਮੁੜ੍ਹਕੇ ਨਾਲ ਤਰ ਹੋਣ ਲਗਿਆ। ਉਹ ਘਿਗਿਆ ਕੇ ਕੁਛ ਕਹਿਣ ਦਾ ਜਤਨ ਕਰ ਰਿਹਾ ਸੀ, ਪਰ ਭੈ ਦੇ ਮਾਰੇ ਮੂੰਹ ਵਿਚੋਂ ਕੁਛ ਸਪੱਸ਼ਟ ਨਿੱਕਲ ਨਹੀਂ ਸੀ ਰਿਹਾ। ਉਹਨੇ ਦੋਵੇਂ ਹੱਥ ਜੋੜੇ ਅਤੇ ਦੁਲਾਰੀ ਦੇ ਪੈਰਾਂ ਉੱਤੇ ਡਿੱਗ ਪਿਆ।

ਕੁਛ ਪਲ ਉਹ ਰੁਦਨ ਕਰਦਾ ਰਿਹਾ। ਉਹ ਬੋਲਿਆ, "ਦੁਲਾਰੀ, ਜੇ ਮੈਂ ਸਮਝਾਇਆ ਨਾ ਹੁੰਦਾ ਤਾਂ ਬਿੱਸੂ ਮਿਸਰ ਤੈਨੂੰ ਕੱਢ ਦਿੰਦਾ। ਤੈਨੂੰ ਮੈਂ ਭੇਤ ਦੀ ਗੱਲ ਦੱਸੀ, ਇਸੇ ਕਰਕੇ ਉਹਨੇ ਦੋ ਕਾਰਸ਼ਿਕ ਪੁਰਸਕਾਰ ਵਿਚ ਵੀ ਦਿੱਤੇ। ਪਰ ਜੇ ਫੇਰ ਉਹਦੇ ਕੋਲ ਗਈ ਅਤੇ ਮੇਰੇ ਬਾਰੇ ਇਹ ਸਭ ਦੋਸ਼ ਲਾਏ ਤਾਂ ਉਹ ਮੈਨੂੰ ਕੱਢ ਕੇ ਬਾਹਰ ਕਰ ਦੇਵੇਗਾ। ਅਜਿਹੀ ਹਾਲਤ ਵਿਚ ਉਪਰਲੇ ਜੋੜੇ ਵਰਗੇ ਜੋੜੇ ਤੈਨੂੰ ਰੋਜ਼ ਮੂੰਹ-ਆਈਆਂ ਆਖਣਗੇ। ਕਿਸੇ ਦਿਨ ਤੂੰ ਉਹ ਸਭ ਕੁਛ ਲੁਟਾ ਬੈਠੇਂਗੀ ਜੋ ਤੇਰੇ ਵਰਗੀ ਉੱਤਮ ਬੁੱਧੀ ਵਾਲੀ ਨਾਰੀ ਲੁਟਾਉਣਾ ਨਹੀਂ ਚਾਹੁੰਦੀ।"

"ਠੀਕ ਹੈ, ਅੱਜ ਤੈਨੂੰ ਛੱਡ ਰਹੀ ਹਾਂ।...ਮਾਸ ਤੋਂ ਬਿਨਾਂ ਹੋਰ ਕੀ ਬਣਾਵੇਂਗਾ ?"

"ਪਰੀਆਂ।"

"ਤਾਂ ਪਹਿਲਾਂ ਲਿਆ ਮੈਂ ਆਟਾ ਗੁੰਨ੍ਹ ਦੇਵਾਂ। ਤੂੰ ਹੁਣੇ ਪੂਰੀਆਂ ਬਣਾ ਕੇ ਖੁਆ ਮੈਨੂੰ। ਮੈਨੂੰ ਬਹੁਤ ਜ਼ੋਰ ਦੀ ਭੁੱਖ ਲੱਗੀ ਹੈ। ਮੈਂ ਇਸ ਨੀਚ ਮਿੱਸਰ ਦੇ ਘਰ ਸਵੇਰੇ ਪੰਜ ਵਜੇ ਦੀ ਆਈ ਹੋਈ ਹਾਂ। ਇਥੇ ਮੈਨੂੰ ਇਹ ਪੁੱਛਣ ਵਾਲਾ ਵੀ ਕੋਈ ਨਹੀਂ ਕਿ ਨਾਸ਼ਤਾ ਵੀ ਕੀਤਾ ਕਿ ਨਹੀਂ।"

ਪਾਂਡੇ ਬੋਲਿਆ, "ਨਾਸ਼ਤਾ ਕਿਥੇ ਬਣਦਾ ਹੈ ਇਥੇ। ਨੀ ਇਹ ਤਾਂ ਬਿੱਸੂ ਦਾ ਭਾਗ ਹੈ ਕਿ ਇਸ ਕਿਸਮ ਦੇ ਜੋੜੇ ਇਥੇ ਰੋਜ਼ ਆਉਂਦੇ ਰਹਿੰਦੇ ਹਨ। ਨਹੀਂ ਤਾਂ ਏਨੀ ਐਸ਼ ਅਤੇ ਠਾਠ-ਬਾਠ ਦੇ ਸਾਧਨ ਕੀ ਕੋਈ ਇਕ ਜਨਮ ਵਿਚ ਇਕੱਤਰ ਕਰ ਸਕਦਾ ਹੈ।"

ਤਦੇ ਬਾਹਰਲੇ ਕਮਰੇ ਵਿਚੋਂ ਆਵਾਜ਼ ਆਈ, "ਦਾਸੀ ! ਦਾਸੀ !"

ਦੁਲਾਰੀ ਆਟਾ ਗੁੰਨ੍ਹ ਰਹੀ ਸੀ। ਦੋਵਾਂ ਹੱਥਾਂ ਦੀਆਂ ਉਂਗਲੀਆਂ ਅਤੇ ਹਥੇਲੀਆਂ ਤੋਂ ਗਿੱਲਾ ਆਟਾ ਪੂੰਝ ਕੇ ਉਹ ਕਮਰੇ ਵਿਚ ਪਹੁੰਚੀ।

ਮਿੱਸਰ ਹੱਸ ਕੇ ਬੋਲਿਆ, "ਤੂੰ ਆਪਣਾ ਨਾਂ ਨਹੀਂ ਦਸਿਆ। ਕੀ ਨਾਂ ਹੈ ਤੇਰਾ ?"

ਦੁਲਾਰੀ ਨੇ ਪਹਿਲੀ ਵਾਰ ਦੇਖਿਆ ਕਿ ਅਪਾਰ ਧਨ-ਸੰਪਤੀ ਹੁੰਦਿਆਂ ਵੀ ਨੀਚ ਅੰਤਹਿ-ਕਰਨ ਵਾਲੇ ਵਿਅਕਤੀ ਦੇ ਚਿਹਰੇ ਉੱਤੇ ਦ੍ਰਿਸ਼ ਕਿਵੇਂ ਉਲਟੇ ਰੰਗਾਂ ਵਿਚ ਉਭਰਦੇ ਹਨ। ਬਿੱਸੂ ਪੰਡਿਤ ਦੁਲਾਰੀ ਪ੍ਰਤੀ ਆਪਣੇ ਪ੍ਰੇਮ ਅਤੇ ਜਗਿਆਸਾ ਦਾ ਪ੍ਰਗਟਾਵਾ ਕਰਨਾ ਚਾਹੁੰਦਾ ਸੀ, ਪਰ ਲਗਦਾ ਸੀ ਜਿਵੇਂ ਉਹ ਕੇਵਲ ਕਿਸੇ ਸ਼ਰਾਬੀ ਦਾ ਛਲ-ਕਪਟ ਹੋਵੇ। ਉਹ ਆਪਣੇ ਧਨ ਅਤੇ ਠਾਠ-ਬਾਠ ਦੇ ਖਜ਼ਾਨੇ ਜੋੜਨ ਵਾਲਾ ਆਦਮੀ ਅਤਿਅੰਤ ਹੀਣ ਵਿਅਕਤੀ ਵਾਂਗ ਕੋਝਾ ਲੱਗ ਰਿਹਾ ਸੀ। ਸੰਸਕ੍ਰਿਤ ਦੇ ਸ਼ਬਦ 'ਕੁਬੇਰ' ਦਾ ਅਰਥ ਹੀ ਹੈ ਕੋਝਾ, ਅਸੁੰਦਰ। ਕੁਬੇਰ ਦੀ ਥਾਂ ਸੁਬੇਰ ਕਹੀਏ ਤਾਂ ਅਰਥ ਬਦਲ ਜਾਵੇਗਾ। ਇਹੋ ਹੀ ਯਕਸ਼ਾਂ ਦੀ ਮਾਇਆ ਹੈ ਜੋ ਸਭ ਨੂੰ ਧਰਤੀ ਨਾਲ ਬੰਨ੍ਹ ਕੇ ਰਖਦੀ ਹੈ।

"ਬੋਲ ਦਾਸੀ, ਕੀ ਨਾਂ ਹੈ ਤੇਰਾ ?" ਉਹੋ ਕੁੱਤੇ ਵਾਂਗ ਜੀਭ ਲਲਚਾ ਕੇ ਦੇਖਣ ਦਾ ਜਤਨ।

"ਦੁਲਾਰੀ।"

"ਵਾਹ ! ਤਾਂ ਤੂੰ ਪਹਿਲਾ ਤੋਂ ਹੀ ਦੁਲਾਰੀ ਹੈਂ। ਦੁਲਾਰੀ ਤਾ ਰਾਜਰਾਣੀ ਹੁੰਦੀ ਹੈ ਨਾ ? ਤਾਂ ਲੈ ਇਹ ਸਾਰਾ ਤਾਲਾ-ਕੁੰਜੀ, ਅੱਜ ਤੋਂ ਇਸ ਘਰ ਦੀ ਮਾਲਕਣ ਤੂੰ ਹੈਂ।"

"ਦੇਖ ਉਇ ਸੇਠ, ਇਹ ਸਭ ਗੱਲਾਂ ਉਹਨਾਂ ਜ਼ਨਾਨੀਆਂ ਨੂੰ ਸੁਣਾ ਜੋ ਸ਼ਬਦਾਂ ਦੇ ਗੁਝੇ ਅਰਥ ਨਾ ਸਮਝਦੀਆਂ ਹੋਣ। ਦੁਲਾਰੀ ਅਜਿਹੇ ਪਰਿਵਾਰਾ ਨਾਲ ਜੁੜੀ ਰਹੀ ਹੈ ਜੋ ਤੇਰੇ ਵਰਗੇ ਨੀਚ ਬ੍ਰਾਹਮਣ ਨੂੰ ਚੌਂਕੇ ਵਿਚ ਨਹੀਂ ਸੀ ਚੜ੍ਹਨ ਦਿੰਦੇ। ਜੇ ਕਦੀ ਬੇਵਸੀ ਵਿਚ ਅਜਿਹਾ ਹੋ ਜਾਂਦਾ ਤਾਂ ਆਪਣੇ ਘਰ-ਅੰਗਨ ਨੂੰ ਗੰਗਾਜਲੋਂ ਨਾਲ ਧੋਤੇ ਬਿਨਾ ਭੋਜਨ ਕਰਨਾ ਤਾਂ ਦੂਰ ਰਿਹਾ, ਪੀੜ੍ਹੀ ਉਤੇ ਬੈਠਣਾ ਵੀ ਸ੍ਵੀਕਾਰ ਨਹੀਂ ਹੁੰਦਾ ਉਹਨਾ ਨੂੰ।"

ਬਿੱਸੂ ਮਿੱਸਰ ਇਕ ਪਲ ਦੁਲਾਰੀ ਦੇ ਚਿਹਰੇ ਵੱਲ ਦੇਖਦਾ ਰਿਹਾ, "ਤੇਰਾ ਪਤੀਦੇਵ ਮੈਥੋਂ ਇਕ ਸੌ ਸੋਨ-ਕਾਰਸ਼ਾਪਣ ਲੈ ਗਿਆ ਹੈ, ਕਰਜ਼ੇ ਦੇ ਰੂਪ ਵਿਚ। ਉਸ ਉੱਤੇ ਹਰ ਸਾਲ ਪੱਚੀ ਪ੍ਰਤੀਸ਼ਤ ਵਿਆਜ ਪਵੇਗਾ, ਭਾਵ ਹਰ ਸਾਲ ਰਕਮ ਸਵਾਈ ਹੁੰਦੀ ਜਾਵੇਗੀ। ਦੇਖ ਲੈ, ਇਹ ਹੈ ਓਹਦਾ ਅੰਗੂਠਾ।"

"ਕੇਹਾ ਅੰਗੂਠਾ ?" ਕਰੋਧ ਨਾਲ ਕੰਬਦੀ ਹੋਈ ਉਹ ਅੱਗ ਦੀ ਲਾਟ ਵਾਂਗ ਮਿੱਸਰ ਦੀ ਚੌਕੀ ਕੋਲ ਪੁੱਜੀ ਅਤੇ ਉਹਨੇ ਝਟਕੇ ਨਾਲ ਮਿਸਰ ਦੇ ਹੱਥੋਂ ਵਹੀ ਖੋਹ ਲਈ। ਜਿਹੜੇ ਅੰਗੂਠੇ ਵੱਲ ਮਿਸਰ ਨੇ ਸੰਕੇਤ ਕੀਤਾ ਸੀ, ਉਹਨੇ ਉਹ ਪਾੜ ਕੇ ਸੁੱਟ ਦਿਤਾ, "ਹੁਣ ਬੋਲ ਬਿੱਸੂ ਮਹਾਰਾਜ, ਹੁਣ ਕੀ ਸਬੂਤ ਹੈ ਤੇਰੇ ਕੋਲ ?"

"ਜਿਸ ਵਹੀ ਨੂੰ ਤੂੰ ਪਾੜਿਆ ਹੈ ਲੁੱਚੀਏ ਰੰਨੇ, ਉਹ ਤਾਂ ਕੇਵਲ ਉਤਾਰਾ-ਮਾਤਰ ਹੈ। ਅਸਲ ਅੰਗੂਠੇ ਵਾਲੀ ਵਹੀ ਰੇਸ਼ਮੀ ਕੱਪੜੇ ਵਿਚ ਵਲ੍ਹੇਟੀ ਹੋਈ ਮੇਰੀ ਲੋਹੇ ਦੀ ਪੇਟੀ ਵਿਚ ਬੰਦ ਹੈ। ਹੁਣ ਤੂੰ ਇਥੋਂ ਬਚ ਕੇ ਨਹੀਂ ਜਾ ਸਕਦੀ। ਮੈਂ ਤੈਨੂੰ ਕੰਜਰੀ ਨਾ ਬਣਾ ਦਿੱਤਾ ਤਾਂ ਆਪਣੀਆਂ ਮੁੱਛਾਂ ਮੁੰਨਵਾ ਦੇਵਾਂਗਾ। ਮੈ ਤੁਲਸੀ ਦੇ ਕਹਿਣ ਉੱਤੇ ਕਿ ਤੂੰ ਗੁਣਵੰਤੀ ਵੀ ਹੈਂ ਅਤੇ ਰੂਪਵਤੀ ਵੀ, ਤੇਰੀ ਗਰੀਬੀ ਦੇਖਦਿਆਂ ਸੌ ਕਾਰਸ਼ਾਪਣ ਦੇਣਾ ਸ੍ਵੀਕਾਰ ਕੀਤਾ। ਸੋਚਿਆ, ਤੇਰੇ ਬੱਚੇ ਭੁੱਖੇ ਮਰ ਰਹੇ ਹਨ। ਇਕ ਪਾਸੇ ਮੇਰੀ ਦਿਆਲਤਾ ਦੇਖ, ਦੂਜੇ ਪਾਸੇ ਆਪਣੀ ਕ੍ਰਿਤਘਣਤਾ।"

ਮਿੱਸਰ ਚੀਕਿਆ "ਨੰਦਨ, ਨੰਦਨ ! ਸਭ ਕੰਮ ਛੱਡ ਕੇ ਇਥੇ ਆ। ਛੇਤੀ। ਹੁਣੇ। ਜੇ ਭੋਰਾ ਵੀ ਦੇਰ ਕੀਤੀ, ਤੇਰੀ ਚਮੜੀ ਉਧੇੜ ਦੇਵਾਂਗਾ।"

ਬਾਹਰ ਦਾ ਦਰਵਾਜ਼ਾ ਖੁੱਲ੍ਹਾ ਸੀ। ਦੁਲਾਰੀ ਉਸ ਵਿਚੋਂ ਦੀ ਨਿੱਕਲ ਕੇ ਭੱਜਣ ਦੀ ਵਿਉਂਤ ਬਣਾ ਰਹੀ ਸੀ। ਤਦੇ ਚੌਕੀ ਕੋਲੋਂ ਮਿੱਸਰ ਨੇ ਛਾਲ ਮਾਰੀ ਅਤੇ ਬੂਹਾ ਬੰਦ ਕਰ ਕੇ ਤਾਲਾ ਲਾ ਦਿੱਤਾ। ਉਹ ਬੋਲਿਆ, "ਹੁਣ ਕਿਧਰੋਂ ਜਾਵੇਂਗੀ ?"

ਨੰਦਨ ਪਰਨੇ ਨਾਲ ਹੱਥ ਪੂੰਝਦਾ ਹੋਇਆ ਆਇਆ, "ਕੀ ਆਗਿਆ ਹੈ ਮਹਾਰਾਜ ਜੀ ?"

"ਇਹਨੂੰ ਤੂੰ ਕੋਨੇ ਵਾਲੇ ਕਮਰੇ ਵਿਚ ਲੈ ਜਾ ਅਤੇ ਅੰਦਰ ਸੁੱਟ ਕੇ ਬੂਹਾ ਬੰਦ ਕਰ ਦੇ ਅਤੇ ਤਾਲਾ ਲਾ ਦੇ। ਇਹ ਲੈ ਕੁੰਜੀ। ਹੁਸ਼ਿਆਰ। ਜੇ ਤੂੰ ਲੋਭ ਵਿਚ ਆ ਕੇ ਭੋਰਾ ਵੀ ਉਦਾਰਤਾ ਜਾ ਲਾਪਰਵਾਹੀ ਦਿਖਾਈ ਤਾ ਅੱਜ ਤੋਂ ਤੇਰੀ ਚਾਕਰੀ ਵੀ ਖ਼ਤਮ ਕਰ ਦੇਵਾਂਗਾ। ਮੈਨੂੰ ਕ੍ਰਿਤਘਣ ਲੋਕਾ ਨਾਲ ਦਿਲੋਂ ਘਿਰਣਾ ਹੈ।"

ਨੰਦਨ ਨੇ ਦੁਲਾਰੀ ਦਾ ਹੱਥ ਫੜਿਆ। ਗੁੱਟਾਂ ਨੂੰ ਬੇਫਿਕਰੀ ਨਾਲ ਮਰੋੜ ਕੇ ਉਹਨੇ ਦੁਲਾਰੀ ਨੂੰ ਆਪਣੀਆਂ ਦੋਵਾ ਬਾਂਹਾ ਵਿਚ ਜਕੜ ਲਿਆ। ਉਹਦਾ ਰੋਮ-ਰੋਮ ਸੁਆਦ-ਸੁਆਦ ਹੋ ਰਿਹਾ ਸੀ। ਉਹਨੇ ਉਹ ਆਪਣੀ ਛਾਤੀ ਨਾਲ ਘੁੱਟ ਲਈ ਅਤੇ ਮਲੋਜ਼ੋਰੀ ਉਹਦੇ ਬੁੱਲ੍ਹ ਚੁੰਮ ਲਏ।

"ਦੁਸ਼ਟਣੀਏਂ, ਮੈਂ ਕਿਹਾ ਸੀ ਨਾ ਕਿ ਮੇਰੇ ਬਿਨਾਂ ਤੇਰੀ ਸਹਾਇਤਾ ਭਗਵਾਨ ਵੀ ਨਹੀਂ ਕਰ ਸਕਦਾ !"

"ਨੀਚ, ਕਮੀਣੇ, ਤੂੰ ਮੇਰੇ ਨਾਲ ਅਜਿਹਾ ਪਾਪ ਕੀਤਾ ਹੈ ਕਿ ਤੂੰ ਤੜਫ਼-ਤੜਫ਼ ਕੇ ਮਰੇਂਗਾ। ਤੈਨੂੰ ਇਹ ਪਖੰਡੀ ਤਾਂ ਕੀ, ਯਮਰਾਜ ਵੀ ਬਚਾ ਨਹੀਂ ਸਕੇਗਾ।"

ਨੰਦਨ ਨੇ ਉਹਦੀ ਬਾਹ ਮਰੋੜੀ। ਦੁਲਾਰੀ ਦੇ ਹੱਥ ਦੀਆ ਕਈ ਚੂੜੀਆਂ ਟੁੱਟ ਗਈਆਂ। ਲਾਖ ਦੀਆਂ ਇਹਨਾਂ ਚੂੜੀਆ ਦਾ ਟੁੱਟਣਾ ਵੀ ਅਜੀਬ ਹਾਲਤਾਂ ਨੂੰ ਜਨਮ ਦਿੰਦਾ ਹੈ। ਚੂੜੀਆਂ ਪਤੀ ਦੇ ਮਰਨ ਉੱਤੇ ਤੋੜ ਦਿੱਤੀਆਂ ਜਾਂਦੀਆਂ ਹਨ ਅਤੇ ਪੁਰਸ਼ ਦੀ ਚਿਤਾ

ਵਿਚ ਸੁੱਟ ਦਿੱਤੀਆਂ ਜਾਂਦੀਆ ਹਨ। ਆਪਣੇ ਪਤੀ ਵੱਲੋਂ ਦਿੱਤੀ ਗਈ ਸੁੰਮਾਨ ਦੀ ਭਾਵਨਾ ਤੋਂ ਹਾਰ ਕੇ ਨਾਰੀ ਆਪ ਹੀ ਇਹਨਾ ਨੂੰ ਤੋੜ ਦਿੰਦੀ ਹੈ। ਪਰ ਜਿਵੇਂ ਇਹ ਚੂੜੀਆਂ ਅੱਜ ਟੁੱਟੀਆ, ਇਹ ਸਪੱਸ਼ਟ ਰੂਪ ਵਿਚ ਯੁੱਧ ਦਾ ਐਲਾਨ ਸੀ। ਅੱਜ ਦਾਸੀ ਕੇਵਲ ਦਾਸੀ ਨਹੀਂ, ਵੇਸਵਾ ਬਣਾ ਦਿੱਤੀ ਗਈ, ਭੋਗਣ ਵਾਲੀ ਵਸਤ ਹੋ ਗਈ। ਇਹ ਹਾਲਤ ਤਦ ਪੈਦਾ ਹੁੰਦੀ ਹੈ ਜਦੋਂ ਇਸਤਰੀ ਦਾ ਪਤੀ ਉਹਨੂੰ ਦਾਅ ਉੱਤੇ ਲਾ ਕੇ ਹਾਰ ਜਾਂਦਾ ਹੈ। ਮਹਾਂਭਾਰਤ ਵਿਚ ਜਦੋਂ ਕ੍ਰਿਸ਼ਣਾ ਪੰਚਾਲੀ ਨੂੰ ਯੁਧਿਸ਼ਟਰ ਨੇ ਦਾਅ ਉੱਤੇ ਲਾ ਦਿੱਤਾ ਅਤੇ ਹਾਰ ਗਿਆ ਤਾਂ ਵਿਦੁਰ ਨੇ ਬੜੇ ਕੱਟਵੇਂ ਅਤੇ ਕਰੋਧ-ਭਰੇ ਸ਼ਬਦਾਂ ਵਿਚ ਧ੍ਰਿਤਰਾਸ਼ਟਰ ਨੂੰ ਕਿਹਾ ਸੀ, "ਦਾਸੀ ਭੋਗਣ-ਯੋਗ ਵਸਤੂ ਬਣ ਗਈ। ਇਹ ਮਾਤਰੀ ਸਥਾਨ ਤੋਂ ਹੇਠਾਂ ਸੁੱਟ ਦਿੱਤੀ ਗਈ।"

ਨੰਦਨ ਨੇ ਦੁਲਾਰੀ ਨੂੰ ਧੂਹਣਾ ਸ਼ੁਰੂ ਕੀਤਾ। ਉਹ ਕੂਕ-ਕੂਕ ਕੇ ਰੌਲਾ ਪਾ ਰਹੀ ਸੀ, "ਬਚਾਓ, ਬਚਾਓ।" ਪਰ ਮਿੱਸਰ ਦੇ ਭਵਨ ਵਿਚ ਉਹਨੂੰ ਬਚਾਉਣ ਵਾਲਾ ਕੋਈ ਨਹੀਂ ਸੀ। ਤਦੇ ਉਪਰੋਂ ਨਗਨ ਪੁਰਸ਼ ਨੇ ਇਹ ਦ੍ਰਿਸ਼ ਦੇਖਿਆ।

ਉਹਨੇ ਬਿੱਸੂ ਨੂੰ ਪੁਛਿਆ, "ਕਿਉਂ ਮਿੱਸਰ, ਇਹਨੂੰ ਇਉਂ ਦੰਡ ਕਿਉਂ ਦਿੱਤਾ ਜਾ ਰਿਹਾ ਹੈ ? ਮੈਂ ਤੈਨੂੰ ਕਿਹਾ ਸੀ ਕਿ ਇਹਨੂੰ ਮੈਂ ਵਰਤਾਂਗਾ। ਇਹਦੇ ਲਈ ਮੈਂ ਤੈਨੂੰ ਸੌ ਕਾਰਸ਼ਾਪਣ ਵੀ ਦਿੱਤੇ ਸਨ। ਤੂੰ ਵਚਨ ਦਿੱਤਾ ਸੀ ਕਿ ਤੂੰ ਉਹ ਸਭ ਕੁਛ ਕਰੇਂਗਾ ਜੋ ਮੈਂ ਚਾਹੁੰਦਾ ਹਾਂ। ਪਰ ਤੂੰ ਤਾ ਅਤਿਆਚਾਰ ਦੀ ਸੀਮਾ ਦਾ ਉਲੰਘਣ ਕਰ ਰਿਹਾ ਹੈਂ। ਕੀ ਅਜਿਹੇ ਵਿਹਾਰ ਤੋਂ ਚਿੜ ਕੇ ਇਹ ਭੋਗੇ ਜਾਣ ਲਈ ਤਿਆਰ ਹੋਵੇਗੀ ?"

"ਹਾ ਸੁਆਮੀ, ਇਸੇ ਕਰਕੇ ਤਾ ਮੈਂ ਇਹਨੂੰ ਦੰਡ ਦੇ ਰਿਹਾ ਹਾਂ, ਕਿਉਂਕਿ ਇਹ ਬਹੁਤ ਹੀ ਅੱਖੜ ਨਾਰੀ ਹੈ। ਦੋ-ਤਿੰਨ ਦਿਨ ਕਠੋਰ ਦੰਡ ਦਿੱਤੇ ਬਿਨਾ ਇਹਨੇ ਸਿੱਧੇ ਰਾਹ ਨਹੀਂ ਆਉਣਾ।"

ਨੰਦਨ ਨੇ ਦੁਲਾਰੀ ਨੂੰ ਹਨੇਰੇ ਕਮਰੇ ਵਿਚ ਸੁੱਟਿਆ ਅਤੇ ਦਰਵਾਜ਼ਾ ਬੰਦ ਕਰ ਕੇ ਬਾਹਰੋਂ ਤਾਲਾ ਲਾ ਦਿੱਤਾ।

ਦੋ ਰਾਤਾ ਬੀਤ ਗਈਆਂ। ਦੁਲਾਰੀ ਹਨੇਰੇ ਨਾਲ ਲੜਦੀ-ਲੜਦੀ ਹਾਰਨ ਲੱਗੀ। ਪੂਰੀ ਲਈ ਜੀਭ ਨੂੰ ਲਲਚਾਉਣ ਵਾਲੇ ਬੋਲ ਬੋਲਣ ਵਾਲਾ ਤਾਂ ਕਿਤੇ ਰਿਹਾ, ਕੋਈ ਪਾਣੀ ਪੁੱਛਣ ਵਾਲਾ ਵੀ ਨਹੀਂ ਸੀ। ਨੰਦਨ ਪਾਡੇ ਵੀ ਪਾਣੀ ਪੁੱਛਣ ਨਾ ਆਇਆ। ਆਪਣੀ ਹੈਂਕੜ ਦਿਖਾਉਣ ਵਾਲਾ ਨੰਦਨ ਦੂਜਿਆਂ ਦੀਆਂ ਅੱਖਾਂ ਕੱਢਣ ਦੇ ਦਾਅਵਿਆਂ ਦੀ ਥਾਂ ਬੰਦ ਬੂਹੇ ਕੋਲ ਮੂੰਹ ਕਰ ਕੇ ਆਖਦਾ, "ਕਿਉਂ ਦੁਲਾਰੀ ਰਾਣੀ, ਦੇਖਿਆ ਨੰਦਨ ਪਾਂਡੇ ਨੂੰ ? ਤੂੰ ਚੋਲੀ ਵਿਚ ਦਸ ਉਂਗਲਾ ਲੰਮੀ ਛੁਰੀ ਛੁਪਾ ਰੱਖੀ ਸੀ। ਸਮਝਦੀ ਸੀ, ਉਹਨੂੰ ਦੇਖ ਕੇ ਨੰਦਨ ਪਾਂਡੇ ਵੱਸ ਵਿਚ ਹੋ ਜਾਵੇਗਾ। ਭੈ ਨਾਲ ਕੰਬ ਕੇ ਪੈਰਾਂ ਉੱਤੇ ਡਿੱਗ ਪਵੇਗਾ। ਮੂਰਖੇ, ਨੰਦਨ ਪਾਡੇ ਬ੍ਰਹਮਪੁਰੀ ਦੇ ਬ੍ਰਾਹਮਣਾਂ ਵਾਂਗ, ਖਾਸ ਕਰਕੇ ਚੰਦਰ ਦੇਵ ਨਾਲ ਚਿੰਬੜੇ ਹੋਏ ਦੀਨ-ਹੀਣ ਗਊ ਕਹੇ ਜਾਣ ਵਾਲਿਆ ਵਾਂਗ ਪਾਪ ਦੀਆਂ ਲਾਟਾਂ ਤੋਂ ਪੱਲਾ ਬਚਾ-ਬਚਾ ਕੇ ਚੱਲਣ ਦਾ ਨਾਟਕ ਨਹੀਂ ਕਰਦਾ। ਬ੍ਰਹਮਪੁਰੀ ਵਿਚ ਸਿਰਫ ਇਕ ਬ੍ਰਾਹਮਣ ਹੈ ਜਿਸਦਾ ਨੰਦਨ ਆਦਰ-ਸਤਿਕਾਰ ਕਰਦਾ ਹੈ। ਉਹ ਹੈ ਵਿਨਾਇਕ ਭੱਟ।"

ਨੰਦਨ ਪਾਡੇ ਨੂੰ ਪਤਾ ਨਹੀ ਸੀ ਕਿ ਵਿਨਾਇਕ ਭੱਟ ਦਾ ਕੀ ਹਾਲ ਹੈ। ਰਾਤ ਨੂੰ

ਨੰਦਨ ਪਾਂਡੇ ਕਾਪਾਲਿਕ ਬਣਨ ਦਾ ਨਾਟਕ ਕਰਦਾ ਸੀ। ਸਭ ਤੋਂ ਸਸਤੀ ਮਦਿਰਾ ਰੱਜ ਕੇ ਪੀਂਦਾ ਸੀ ਅਤੇ ਦੋ-ਚਾਰ ਕਾਰਸ਼ਿਕ ਦੇ ਕੇ ਖਰੀਦੀ ਜਾ ਸਕਣ ਵਾਲੀ ਕਿਸੇ ਸ਼ੂਦਰ ਕੰਨਿਆ ਨਾਲ ਰਾਤ ਕਟਦਾ ਸੀ। ਉਹ ਸਵੇਰੇ ਬਹੁਤ ਚਿਰਾਕਾ ਉਠਦਾ ਅਤੇ ਮਾਸ ਖਰੀਦ ਕੇ ਮਿੱਸਰ ਦੇ ਘਰ ਦੁਪਹਿਰ ਤੋਂ ਰਾਤ ਦੇ ਦੂਜੇ ਪਹਿਰ ਤੱਕ ਓਪਰੇ ਅਤਿਥੀ ਜੋੜਿਆਂ ਦਾ ਸਵਾਗਤ-ਸਤਿਕਾਰ ਕਰਦਾ ਰਹਿੰਦਾ ਸੀ।

ਦੁਲਾਰੀ ਜਦੋਂ ਤੀਜੇ ਦਿਨ ਵੀ ਨਾ ਆਈ ਤਾਂ ਤੁਲਸੀ ਘਬਰਾਇਆ, "ਕੀ ਹੋ ਗਿਆ ਉਹਨੂੰ ?" ਉਹਦੀਆਂ ਪਲਕਾਂ ਮਦਿਰਾ ਨਾਲ ਬੋਝਲ ਸਨ। ਦੋ ਦਿਨਾਂ ਤੋਂ ਉਹ ਸੌਂ ਨਹੀਂ ਸੀ ਸਕਿਆ, ਕਿਉਂਕਿ ਭੁੱਖੇ ਬੱਚੇ ਸੰਘ ਪਾੜ-ਪਾੜ ਕੇ ਰੋ ਰਹੇ ਸਨ। ਉਹਨੇ ਦੁਲਾਰੀ ਨੂੰ ਮਿੱਸਰ ਦੇ ਘਰ ਕੰਮ ਕਰਨ ਲਈ ਮਨਾ ਲਿਆ ਸੀ। ਪਹਿਲਾਂ ਤਾਂ ਦੁਲਾਰੀ ਨੇ ਮਿੱਸਰ ਬਾਰੇ ਸੁਣੀਆਂ ਹੋਈਆ ਕਹਾਣੀਆਂ ਦੱਸ ਕੇ ਇਹ ਗੱਲ ਅਸ੍ਵੀਕਾਰ ਕਰ ਦਿੱਤੀ। ਪਰ ਬੱਚਿਆ ਨੂੰ ਅੰਨ ਲਈ ਤਰਸਦੇ ਦੇਖ ਕੇ ਉਹਨੇ ਮਿੱਸਰ ਦੇ ਘਰ ਜਾਣਾ ਮੰਨ ਲਿਆ ਸੀ। ਦੁਲਾਰੀ ਨੂੰ ਇਹ ਤਾਂ ਪਤਾ ਹੀ ਨਹੀਂ ਸੀ ਕਿ ਉਹਨੇ ਸੌ ਕਾਰਸਾਪਣ ਪਹਿਲਾਂ ਹੀ ਲੈ ਲਏ ਹਨ। ਤੁਲਸੀ ਨੇ ਉਹ ਰਕਮ ਮਦਿਰਾ-ਮਾਸ ਉੱਤੇ ਖਰਚ ਕਰ ਦਿੱਤੀ। ਕਈ ਮਦਿਰਾ ਵੇਚਣ ਵਾਲਿਆਂ ਤੋਂ ਉਹਨੂੰ ਰੋਜ਼-ਰੋਜ਼ ਬੁਰਾ-ਭਲਾ ਸੁਣਨਾ ਪੈਂਦਾ। ਕਈ ਮਾਸ ਵੇਚਣ ਵਾਲੇ ਉਹਨੂੰ ਆਏ ਦਿਨ ਟੋਕਦੇ। ਤੰਗ ਆ ਕੇ ਤੁਲਸੀ ਨੇ ਦੁਲਾਰੀ ਨੂੰ ਦਾਅ ਉਤੇ ਲਾ ਦਿੱਤਾ। ਉਹਦੇ ਮਨ ਵਿਚ ਆਤਮ-ਘਿਰਣਾ ਦਾ ਭਾਵ ਨਹੀਂ ਸੀ। ਜਦ ਆਤਮਾ ਹੀ ਨਾ ਹੋਵੇ ਤਾਂ ਆਤਮ-ਘਿਰਣਾ ਕਾਹਦੀ ? ਪਰ ਬੱਚੇ ?

ਉਹ ਸਿੱਧਾ ਮਿੱਸਰ ਦੇ ਭਵਨ ਦੇ ਬੂਹੇ ਉੱਤੇ ਪਹੁੰਚ ਗਿਆ। ਮਿਸਰ ਡਿਉਢੀ ਵਿਚ ਹੀ ਆਪਣੀ ਪੋਥੀ ਖੋਲ੍ਹ ਕੇ ਬੈਠਾ ਹੋਇਆ ਸੀ। ਤੁਲਸੀ ਨੇ ਉਹਦੇ ਚਰਨ ਛੋਹੇ।

ਮਿੱਸਰ ਨੇ ਦੁਰਕਾਰਿਆ, " ਹਟ, ਹਟ, ਉਥੇ ਹੀ ਜਾ, ਜਿਥੇ ਤੇਰੀ ਪਤਨੀ ਗਈ ਹੈ।"

"ਕਿਥੇ ਗਈ ਉਹ ?"

"ਮੈਨੂੰ ਕੀ ਪਤਾ ? ਜੇ ਤੂੰ ਇਕ ਸੌ ਦਸ ਸੋਨ-ਕਾਰਸ਼ਾਪਣ ਮੋੜ ਦੇਵੇਂ ਤਾਂ ਮੈਂ ਉਹਦੇ ਬਾਰੇ ਕੁਛ ਦੱਸ ਸਕਦਾ ਹਾਂ।"

ਮਿੱਸਰ ਦੀ ਗੱਲ ਸੁਣ ਕੇ ਤੁਲਸੀ ਦਾ ਸਰੀਰ ਕਰੋਧ ਨਾਲ ਕੰਬਣ ਲਗਿਆ, "ਤੂੰ ਉਹਦੇ ਨਾਲ ਛੇੜ-ਛਾੜ ਕੀਤੀ ਹੋਊ ਗੀ। ਮੈਂ ਤੇਰੇ ਵਰਗੇ ਬ੍ਰਾਹਮਣ ਰਾਖ਼ਸ਼ਾਂ ਨੂੰ ਖ਼ੂਬ ਜਾਣਦਾ ਹਾਂ। ਮੈਂ ਸਮਝ ਤਾ ਉਸੇ ਸਮੇਂ ਹੀ ਗਿਆ ਸੀ ਕਿ ਤੇਰਾ ਕੰਮ-ਧੰਦਾ ਕੀ ਹੈ। ਪਰ ਮੈਂ ਜਾਣਦਿਆ ਵੀ ਅੰਗਿਆਰਾਂ ਉੱਤੇ ਪੈਰ ਰੱਖ ਦਿੱਤੇ, ਕਿਉਂਕਿ ਮੈਨੂੰ ਸੌ ਕਾਰਸ਼ਾਪਣ ਦੀ ਲੋੜ ਸੀ। ਮੈਨੂੰ ਆਪਣੀ ਇੱਜ਼ਤ, ਆਪਣੀ ਪਤਨੀ ਦਾਅ ਉੱਤੇ ਲਾਉਣੀ ਪਈ। ਅਗਨੀ ਸਾਹਮਣੇ ਕੀਤੀ ਪਰਤਿਗਿਆ ਤੋੜਨੀ ਪਈ। ਮੈਂ ਆਪਣੀ ਪ੍ਰਤਿਸ਼ਠਾ ਬਚਾ ਨਹੀਂ ਸਕਿਆ। ਮਹਾਰਾਜ, ਅਸੀਂ ਕਰਮਕਾਰ ਹਾਂ, ਕਹਾਰ, ਜੋ ਤਿੰਨਾਂ ਉੱਚੇ ਵਰਗਾਂ ਦੇ ਪਰਿਵਾਰਾਂ ਵਿਚ ਰਣਵਾਸ ਤੱਕ ਬੇਰੋਕ-ਟੋਕ ਆਉਂਦੇ-ਜਾਂਦੇ ਰਹਿੰਦੇ ਹਾਂ, ਕਿਉਂਕਿ ਸਾਡੀ ਪ੍ਰਤਿਸ਼ਠਾ ਗ੍ਰਹਿਸਤੀਆਂ ਹੱਥੋਂ ਸੁਰਖਿਅਤ

ਰਹਿੰਦੀ ਹੈ। ਮੈਨੂੰ ਦੁਲਾਰੀ ਇਥੇ ਨਹੀਂ ਸੀ [illegible] ਨਿਰਲੱਜਤਾ ਦੇ ਡੰਗ ਕਾਰਨ ਕੰਬ ਰਿਹਾ ਹਾਂ। ਜੇ ਮੈਨੂੰ ਸ਼ਾਮ ਤਕ ਦੁਲਾਰੀ ਨਾ ਮਿਲੀ ਤਾਂ ਉਸ ਬਦਮਾਸ਼ ਦੀ, ਚਾਹੇ ਉਹ ਬ੍ਰਾਹਮਣ ਹੀ ਕਿਉਂ ਨਾ ਹੋਵੇ, ਹੱਤਿਆ ਕਰ ਦੇਵਾਂਗਾ। ਅਜਿਹਾ ਨਾ ਕਰ ਸਕਿਆ ਤਾਂ ਮੈਂ ਆਤਮ-ਹੱਤਿਆ ਕਰ ਲਵਾਂਗਾ।"

"ਜਾ-ਜਾ ਉਇ ਨੀਚ ਸ਼ੂਦਰ, ਭਿਖਾਰੀ। ਤੂੰ ਆਤਮ-ਹੱਤਿਆ ਦੀ ਧਮਕੀ ਕਿਸੇ ਹੋਰ ਨੂੰ ਦੇ। ਮੈਂ ਕੱਲ੍ਹ ਸਵੇਰੇ ਕਰਨ ਦੇਵ ਨੂੰ ਮਿਲਣ ਜਾ ਰਿਹਾ ਹਾਂ। ਉਹਨਾਂ ਨੂੰ ਸਾਰੀ ਹਾਲਤ ਦੱਸਾਂਗਾ। ਤੇਰੀ ਵੀ, ਬ੍ਰਹਮਪੁਰੀ ਦੇ ਬ੍ਰਾਹਮਣਾਂ ਦੀ ਵੀ, ਦੁਲਾਰੀ ਦੇ ਆਸ਼ਕਾਂ ਦੀ ਵੀ। ਤੂੰ ਨਿੱਕਲ ਇਥੋਂ, ਹੁਣੇ। ਜਾ, ਆਪਣਾ ਕਾਲਾ ਮੂੰਹ ਛੁਪਾ ਕੇ ਘਰੇ ਬੈਠ। ਤੂੰ ਜੇ ਕੋਈ ਚਾਲ ਚੱਲੀ ਤਾਂ ਤੇਰੀ ਹੱਤਿਆ ਕਰ ਦੇਵਾਂਗਾ। ਸਮਝ ਗਿਆ ?"

ਤੁਲਸੀ ਭਵਨ ਵਿਚੋਂ ਬਾਹਰ ਆ ਕੇ ਕੁਝ ਸਮਾਂ ਸੋਚਦਾ ਰਿਹਾ। ਫੇਰ ਉਹ ਸਿੱਧਾ ਗੁਵਾਲਪੱਲੀ ਵੱਲ ਤੁਰ ਪਿਆ। ਪਾਰਸ ਦੇਵ ਦੇ ਕੱਚੇ ਘਰ ਅਤੇ ਪੀਲੀ ਮਿੱਟੀ ਨਾਲ ਲਿੱਪੀਆਂ-ਪੋਚੀਆਂ ਕੰਧਾਂ ਨੂੰ ਦੇਖਦਾ ਰਿਹਾ। ਪਾਰਸ ਦੇਵ ਦੀ ਕੀ ਹਾਲਤ ਹੈ ? ਸੁਣਦੇ ਹਾਂ, ਉਹ ਰਾਜਾ ਚੰਦਰ ਦੇਵ ਦੇ ਸੈਨਾਪਤੀ ਹੋ ਗਏ ਹਨ ? ਇਕ ਪਾਸੇ ਮਿੱਸਰ ਵਰਗੇ ਪਾਪੀ ਦਾ ਭਵਨ, ਦੂਜੇ ਪਾਸੇ ਨਿਆਂ ਲਈ ਜੂਝਣ ਵਾਲੇ ਪਾਰਸ ਦੇਵ ਦਾ ਸਾਧਾਰਨ ਘਰ !

"ਮਾਤਾ ਜੀ ! ਮਾਤਾ ਜੀ !" ਉਹਨੇ ਕੁੰਡੀ ਖੜਕਾਈ।

"ਕੌਣ ਹੈ ? ਆ ਜਾਓ। ਕਪਾਟ ਬੰਦ ਨਹੀ ਹੈ", ਪਾਰਸ ਦੇਵ ਦੀ ਮਾਤਾ ਜੀ ਬੋਲੀ।

ਤੁਲਸੀ ਉਹਨਾਂ ਦੇ ਕੋਲ ਪਹੁੰਚਿਆ ਅਤੇ ਉਹਨਾਂ ਦੇ ਪੈਰਾਂ ਉੱਤੇ ਡਿੱਗ ਪਿਆ, "ਮਾਤਾ ਜੀ, ਮੈਂ ਦੀਨ-ਦੁਖਿਆਰਾ, ਮੇਰੇ ਉੱਤੇ ਕਿਰਪਾ ਕਰੋ। ਮੇਰੀ ਪਤਨੀ ਨੂੰ ਬਿੱਸੂ ਮਿਸਰ ਨੇ ਧੱਕੇ ਨਾਲ ਲਿਜਾ ਕੇ ਕਿਤੇ ਛੁਪਾ ਦਿੱਤਾ ਹੈ। ਮੈਂ ਉਹਨੂੰ ਬੇਨਤੀ ਕੀਤੀ, ਦਇਆ ਦੀ ਭੀਖ ਮੰਗੀ। ਪਰ ਉਹ ਬੋਲਿਆ, 'ਮੈਂ ਸਵੇਰੇ ਕਰਨ ਦੇਵ ਨੂੰ ਮਿਲਣ ਜਾਵਾਂਗਾ। ਮੈਂ ਸਭ ਦਾ ਭਾਂਡਾ ਭੰਨ ਦੇਵਾਂਗਾ'।"

"ਤੂੰ ਦੁਲਾਰੀ ਦਾ ਪਤੀ ਹੈਂ ?"

"ਹਾਂ, ਮਾਤਾ ਜੀ।"

"ਤੂੰ ਪੂਰੀ ਗੱਲ ਦੱਸ। ਯਾਦ ਰੱਖ, ਆਪਣਾ ਦੋਸ਼ ਵੀ ਖੁੱਲ੍ਹ ਕੇ ਦੱਸੀਂ। ਅਸੀਂ ਕਰਨ ਦੇਵ ਤੋਂ ਕੁਛ ਲੈਣਾ-ਦੇਣਾ ਨਹੀਂ। ਜੇ ਹੋਵੇ ਵੀ, ਤਾ ਵੀ ਕੋਈ ਚਿੰਤਾ ਨਹੀਂ। ਗਾਂਵਾਂ-ਮੱਝਾਂ ਹੀ ਆਪਣੀ ਪੂੰਜੀ ਹਨ। ਅਸੀਂ ਨਾ ਕਿਸੇ ਤੋਂ ਕੁਛ ਚਾਹੁੰਦੇ ਹਾ, ਨਾ ਲੈਂਦੇ ਹਾਂ। ਸਾਡਾ ਹੱਥ ਸਦਾ ਹੀ ਉੱਚਾ ਰਿਹਾ ਹੈ। ਸਾਹਮਣੇ ਖੜ੍ਹੇ ਵਿਅਕਤੀ ਨੇ ਹਥੇਲੀ ਅੱਗੇ ਕਰ ਦਿੱਤੀ ਤਾਂ ਅਸੀਂ ਨਾਂਹ ਨਹੀਂ ਕਹਿੰਦੇ।"

ਤੁਲਸੀ ਨੇ ਸਾਰੀ ਕਹਾਣੀ ਸੁਣਾਉਣੀ ਆਰੰਭ ਕੀਤੀ।

ਪਾਰਸ ਦੇਵ ਦੀ ਮਾਤਾ ਜੀ ਬੋਲੀ, "ਠਹਿਰ !" ਫੇਰ ਉਹਨਾਂ ਨੇ ਆਵਾਜ਼ ਦਿੱਤੀ, "ਰਾਮ ਭੱਦਰ !"

"ਆਇਆ ਅੰਮਾ !"

ਤਕੜਾ ਭਰਿਆ ਹੋਇਆ ਸਰੀਰ, ਕਸਰਤ ਨਾਲ ਨਚਦੇ ਹੋਏ ਮਾਸ-ਪੱਠੇ, ਗਲ ਵਿਚ ਕਾਲ-ਭੈਰੋਂ ਦਾ ਤਵੀਤ, ਮੋਢੇ ਉਤੇ ਲਾਲ ਪਰਨਾ, ਰਾਮ ਭੱਦਰ ਮਾਂ ਦੇ ਸਾਹਮਣੇ ਆ ਖਲੋਤਾ।

"ਬੈਠ ਜਾ ਰਾਮ। ਇਹਨੂੰ ਪਛਾਣਦਾ ਹੈਂ ?"

"ਨਹੀਂ, ਅੰਮਾ।"

"ਇਹ ਹੈ ਦੁਲਾਰੀ ਦਾ ਪਤੀ ਤੁਲਸੀ। ਦੁਲਾਰੀ ਨੂੰ ਤਾਂ ਤੂੰ ਜਾਣਦਾ ਹੀ ਹੋਵੇਂਗਾ !"

"ਉਹ ਜੋ ਆਪਣੇ ਘਰ ਕੰਮ ਕਰਦੀ ਹੈ ?"

"ਹਾਂ। ਤੂੰ ਇਹਦੀ ਗੱਲ ਸੁਣ।"

ਤੁਲਸੀ ਨੇ ਦੁਲਾਰੀ ਬਾਰੇ ਸਾਰੀਆ ਗੱਲਾਂ ਖੋਲ੍ਹ ਕੇ ਦੱਸ ਦਿੱਤੀਆਂ। ਉਹਨੇ ਕਾਰਸ਼ਾਪਣਾਂ ਦੇ ਕਰਜ਼ੇ ਵਾਲੀ ਗੱਲ ਵੀ ਦੱਸ ਦਿੱਤੀ। ਵਿਸ਼ਵਨਾਥ ਮਿੱਸਰ ਬਾਰੇ ਸਾਰੀ ਗੱਲ ਸੁਣ ਕੇ ਰਾਮ ਭੱਦਰ ਬੋਲਿਆ, "ਉਹ ਅਤਿਥੀ ਗਏ ਕਿ ਉਥੇ ਹੀ ਹਨ ?"

"ਅਜੇ ਨਹੀਂ ਗਏ। ਜੇ ਉਹ ਗਏ ਵੀ ਹੋਣਗੇ, ਹੋਰ ਜੋੜੇ ਆ ਗਏ ਹੋਣਗੇ।"

ਰਾਮ ਭੱਦਰ ਨੇ ਸਿੱਧਾ ਉਹਦੀਆਂ ਅੱਖਾਂ ਵਿਚ ਦੇਖਿਆ, "ਠੀਕ ਹੈ। ਤੂੰ ਘਰ ਜਾ। ਇਹ ਲੈ ਇਕ ਕਾਰਸਾਪਣ। ਜੇ ਬੱਚਿਆਂ ਨੂੰ ਭੁੱਖੇ ਰੱਖ ਕੇ ਸ਼ਰਾਬ ਪੀਤੀ ਤਾਂ ਮਿੱਸਰ ਨੂੰ ਦੰਡ ਦੇਣ ਦੀ ਥਾਂ ਦੰਡ ਤੈਨੂੰ ਮਿਲੇਗਾ। ਪਰਵਾਨ ਹੈ ? ਹਾਂ, ਤੂੰ ਮਿੱਸਰ ਦੇ ਘਰ ਨਾ ਜਾਈਂ।"

ਸ਼ਾਮ ਦਾ ਗੇਰੂਆ ਚਾਨਣ ਗੁਵਾਲ-ਪੱਲੀ ਦੇ ਪੱਕੇ, ਅਧ-ਪੱਕੇ ਮਕਾਨਾਂ ਉੱਤੇ ਗੁਲਾਲ ਵਾਂਗ ਛਾ ਰਿਹਾ ਸੀ। ਰਾਮ ਭੱਦਰ ਨਾਲ ਤਿੰਨ-ਚਾਰ ਗੱਭਰੂ ਮਿੱਸਰ ਦੇ ਭਵਨ ਕੋਲ ਪਹੁੰਚੇ। ਨੌਜਵਾਨਾਂ ਨੂੰ ਬਾਹਰ ਰੁਕਣ ਦਾ ਸੰਕੇਤ ਕਰ ਕੇ ਰਾਮ ਭੱਦਰ ਨੇ ਦਰਵਾਜ਼ੇ ਉੱਤੇ ਲਟਕਦੀ ਕੁੰਡੀ ਖੜਕਾਈ।

"ਕੌਣ ਹੈ ਭਾਈ ?"

"ਇਕ ਅਤਿਥੀ।"

ਮਿੱਸਰ ਨੇ ਝੱਟ ਬੂਹਾ ਖੋਲ੍ਹ ਦਿੱਤਾ। ਸਾਹਮਣੇ ਪੀਲੇ ਰੰਗ ਦੀ ਧੋਤੀ ਦਾ ਲਾਗੜ ਅਤੇ ਰੇਸ਼ਮੀ ਚਾਦਰ ਪਹਿਣ ਕੇ ਚਮਕਦੇ ਚਿਹਰੇ ਵਾਲਾ ਇਕ ਵਿਅਕਤੀ ਖਲੋਤਾ ਸੀ। ਮਿੱਸਰ ਨੇ ਉਹਨੂੰ ਦੇਖਦਿਆਂ ਹੀ ਦੋਵੇਂ ਹੱਥ ਜੋੜ ਦਿੱਤੇ, "ਆਓ, ਅੰਨਦਾਤਾ !"

ਰਾਮ ਭੱਦਰ ਸਿੱਧਾ ਮਿੱਸਰ ਦੇ ਕਮਰੇ ਵਿਚ ਪਹੁੰਚਿਆ। ਮਧਰੇ ਪਾਵਿਆਂ ਵਾਲੀ ਇਕ ਲੰਮੀ-ਚੌੜੀ ਚੌਕੀ ਪਈ ਸੀ। ਉਸ ਉੱਤੇ ਬੜੀ ਹੀ ਕੀਮਤੀ ਚਾਦਰ ਵਿਛੀ ਹੋਈ ਸੀ। ਚਾਰੇ ਪਾਸੇ ਗੋਲ-ਗੋਲ ਸਰ੍ਹਾਣੇ ਪਏ ਸਨ। ਉਹ ਇਕ ਸਰ੍ਹਾਣੇ ਦਾ ਆਸਰਾ ਲੈ ਕੇ ਮਿੱਸਰ ਕੋਲ ਬੈਠ ਗਿਆ।

"ਹੁਕਮ ਕਰੋ, ਸ੍ਰੀਮਾਨ ?"

"ਮਿੱਸਰ ਜੀ, ਮੈਂ ਕੱਲ੍ਹ ਹੀ ਕਾਨਿਆਕੁਬਜ ਤੋਂ ਕਾਸ਼ੀ ਆਇਆ ਹਾਂ। ਮੈਂ ਕਰਨ ਦੇਵ ਦੇ ਸੈਨਾਪਤੀ ਦਾ ਭਾਈ ਕਿੰਤੂ ਸਿੰਘ ਹਾਂ। ਉਹ ਹੈ ਅੰਤੂ, ਭਾਵ ਵਡਾ ਭਾਈ ਅਤੇ ਮੈਂ ਹਾਂ ਕਿੰਤੂ, ਭਾਵ ਛੋਟਾ ਭਾਈ। ਮੈਂ ਕਰਨਮੇਰੂ ਵਿਚ ਆਪਣੀ ਭਰਜਾਈ ਦੇਵੀ ਚੰਪਕ ਦੇ ਚੁਭਦੇ

ਹੋਏ ਵਿਅੰਗ ਕਰਕੇ...ਕੀ ਦੱਸਾ ਤੁਹਾਨੂੰ । ਇਹ ਸਭ ਦਿਉਰ-ਭਾਬੀ ਦਾ ਰਿਸ਼ਤਾ ਹੈ ।"

"ਹਾ, ਸ਼੍ਰੀਮਾਨ, ਮੈਂ ਚੰਗੀ ਤਰ੍ਹਾਂ ਜਾਣਦਾ ਹਾਂ, ਦਿਉਰ-ਭਾਬੀ ਦੇ ਸੰਬੰਧ ਨੂੰ । ਤਾਂ ਕੀ ਕਿਹਾ, ਸੈਨਾਪਤੀ ਦੀ ਪਤਨੀ ਨੇ ?"

"ਬੋਲੀ, ਮੇਰੇ ਘਰ ਤਾਂ ਉਹ ਸਭ ਮਿਲਦਾ ਨਹੀਂ ਹੈ ਦਿਉਰ ਜੋ ਤੈਨੂੰ ਰਾਤ ਨੂੰ ਚਾਹੀਦਾ ਹੈ । ਤੇਰੇ ਭਾਈ ਜਦੋਂ ਮੇਰੇ ਮਖੌਲ ਨਾਲ ਹੀ ਚਿੜ ਜਾਂਦੇ ਹਨ, ਤੇਰੇ ਬਾਰੇ ਕੁਛ ਕਿਹਾ ਤਾਂ ਅੱਗ-ਬਗੋਲਾ ਹੋ ਜਾਣਗੇ । ਇਸ ਕਰਕੇ ਆਪਣਾ ਪ੍ਰਬੰਧ ਆਪ ਹੀ ਕਰ ।"

ਮਿੱਸਰ ਖੁਸ਼ ਹੋ ਗਿਆ, "ਵਾਹ, ਵਾਹ ! ਭਾਬੀ ਅਜਿਹੀ ਹੀ ਹੁੰਦੀ ਹੈ, ਆਰੀਆ । ਉਹ ਮਾਂ ਵੀ ਹੈ, ਸਹਾਇਕ ਵੀ ਅਤੇ ਲੋੜ ਪੈਣ ਉੱਤੇ ਤਥਾ-ਕਥਿਤ ਗੁਪਤ ਵਸਤਾਂ ਵੱਲ ਸੰਕੇਤ ਕਰਨ ਵਾਲੀ ਅਪੱਸਰਾ ਵੀ ।" ਫੇਰ ਉਹਨੇ ਥੋੜ੍ਹਾ ਨੇੜੇ ਹੋ ਕੇ ਪੁਛਿਆ, "ਤੁਸੀਂ ਕਦੋਂ ਤੱਕ ਇਥੇ ਰੁਕਣਾ ਚਾਹੁੰਦੇ ਹੋ, ਸ਼੍ਰੀਮਾਨ ?"

"ਤੁਸੀਂ ਮੈਨੂੰ ਅੰਨਦਾਤਾ ਅਤੇ ਸ਼੍ਰੀਮਾਨ ਜਿਹੇ ਵਿਸ਼ੇਸ਼ਣਾਂ ਨਾਲ ਨਾ ਸਨਮਾਨੋ । ਤੁਸੀਂ ਵੀ ਜਵਾਨ ਹੋ, ਮੈਂ ਵੀ । ਇਹ ਹੈ ਤੁੱਛ ਭੇਟਾ ।" ਰਾਮ ਭੱਦਰ ਨੇ ਆਪਣੀ ਕਮਰ ਨਾਲ ਬੱਝੀ ਹੋਈ ਥੈਲੀ ਕੱਢੀ ਅਤੇ ਮਿੱਸਰ ਦੇ ਸਾਹਮਣੇ ਰੱਖ ਦਿੱਤੀ । "ਇਹ ਇਕ ਸੌ ਕਾਰਸ਼ਾਪਣ ਹਨ । ਹੋਰ ਵੀ ਜੋ ਖਰਚ ਹੋਵੇਗਾ, ਤੁਹਾਨੂੰ ਦਿੰਦਾ ਰਹਾਂਗਾ ।"

"ਧੰਨ ਹੋ, ਸ਼੍ਰੀਮਾਨ, ਧੰਨ ਹੋ ਤੁਸੀਂ । ਕਦੋਂ ਤੋਂ ਰਹਿਣਾ ਚਾਹੁੰਦੇ ਹੋ, ਸ਼੍ਰੀਮਾਨ ?"

ਰਾਮ ਭੱਦਰ ਬੋਲਿਆ, "ਬੱਸ ਹੁਣੇ ਤੋਂ ।"

ਮਿੱਸਰ ਨੇ ਮੌਜੀ ਅਤੇ ਧਨਵਾਨ ਗਾਹਕ ਦੇਖ ਕੇ ਆਪ ਕੁੰਜੀ ਚੁੱਕੀ ਅਤੇ ਬੋਲਿਆ "ਚਲੋ, ਸ਼੍ਰੀਮਾਨ, ਤੁਹਾਨੂੰ ਕਮਰਾ ਦਿਖਾ ਦੇਵਾ ।"

ਮਿੱਸਰ ਨਾਲ ਰਾਮ ਭੱਦਰ ਪੌੜੀਆਂ ਚੜ੍ਹਦਾ ਗਿਆ । ਉਪਰ ਜਾ ਕੇ ਮਿੱਸਰ ਨੇ ਇਕ ਬਹੁਤ ਹੀ ਮਨਮੋਹਕ ਰੰਗ ਨਾਲ ਚਮਕਦਾ ਦਰਵਾਜ਼ਾ ਖੋਲ੍ਹਿਆ, "ਆਓ, ਸ਼੍ਰੀਮਾਨ, ਇਹ ਮੇਰਾ ਸਭ ਤੋ ਸੁਖਦਾਇਕ ਕਮਰਾ ਹੈ ।"

"ਕਿੰਨੇ ਲੈਂਦੇ ਹੋ ਤੁਸੀਂ ਇਸ ਕਮਰੇ ਦੇ ?

"ਦਸ ਕਾਰਸ਼ਾਪਣ ਪ੍ਰਤੀ ਰਾਤ ।"

"ਇਹ ਤਾਂ ਬਹੁਤ ਜ਼ਿਆਦਾ ਹੋ ਜਾਵੇਗਾ, ਮਿੱਸਰ ਜੀ । ਉਹ ਕਮਰਾ ਖੋਲ੍ਹੋ ।"

"ਉਹ ਤਾ ਚੜ੍ਹ ਚੁਕਿਆ ਹੈ, ਸ਼੍ਰੀਮਾਨ ।"

"ਕੋਈ ਚਿੰਤਾ ਨਹੀਂ । ਮੈਂ ਦੋ-ਚਾਰ ਦਿਨ ਪਹਿਲਾਂ ਵਾਲੇ ਕਮਰੇ ਵਿਚ ਰਹਿ ਲਵਾਂਗਾ । ਇਹਨੂੰ ਕਿਵੇਂ ਚੜ੍ਹਾਉਂਦੇ ਹੋ ਤੁਸੀਂ ?"

"ਇਹ ਤਾਂ ਪੰਜ ਕਾਰਸ਼ਾਪਣ ਪ੍ਰਤੀ ਰਾਤ ਦੇ ਹਿਸਾਬ ਚੜ੍ਹਦਾ ਹੈ ।"

"ਇਹਨੂੰ ਖੋਲ੍ਹੋ ਜ਼ਰਾ ।"

ਮਿੱਸਰ ਇਕ ਪਲ ਸੋਚਦਾ ਖੜ੍ਹਾ ਰਿਹਾ ।

"ਚੁੱਪ ਕਿਉ ਖੜ੍ਹੇ ਹੋ ?"

"ਇਹ ਚੜ੍ਹ ਚੁਕਿਆ ਹੈ, ਅੰਨਦਾਤਾ ।"

"ਕੋਈ ਗੱਲ ਨਹੀਂ । ਮੈਂ ਇਕ ਨਜ਼ਰ ਦੇਖ ਤਾਂ ਲਵਾਂ ।"

ਬਿੱਸੂ ਮਿੱਸਰ ਨੇ ਕੁੰਡੀ ਖੜਕਾਈ।

"ਕੌਣ ਹੈ ?" ਅੰਦਰੋਂ ਨਾਰੀ-ਕੰਠ ਦੇ ਬੋਲ ਸੁਣਾਈ ਦਿੱਤੇ।

"ਮੈਂ ਹਾਂ ਮਿੱਸਰ। ਜ਼ਰਾ ਇਕ ਪਲ ਲਈ ਬੂਹਾ ਖੋਲ੍ਹਣਾ।"

ਬੂਹਾ ਖੁੱਲ੍ਹਿਆ। ਮੁਟਿਆਰ ਨੇ ਆਪਣਾ ਮੂੰਹ ਕੱਜਿਆ ਹੋਇਆ ਸੀ। ਉਹੋ ਅਤਿਥੀ ਕੇਵਲ ਪਰਨਾ ਲਪੇਟ ਕੇ ਖੜ੍ਹਾ ਹੋਇਆ ਸੀ।

"ਇਹ ਕੌਣ ਹੈ ਤੇਰੇ ਨਾਲ, ਮਿੱਸਰ ?"

"ਇਕ ਗਾਹਕ ਹੈ, ਅਤਿਥੀ ਹੈ, ਅੰਨਦਾਤਾ।"

"ਉਇ ਮੂਰਖ, ਮੈਂ ਤੈਨੂੰ ਕਿਹਾ ਸੀ ਕਿ ਪੰਜ ਦੀ ਥਾ ਸੱਤ ਕਾਰਸ਼ਾਪਣ ਲੈ ਲੈਣੇ, ਪਰ ਜਦੋਂ ਤੱਕ ਮੈਂ ਹਾਂ, ਦਰਵਾਜ਼ਾ ਨਾ ਖੋਲ੍ਹਣਾ ਜਾ ਖੁਲ੍ਹਵਾਉਣਾ।" ਅਤਿਥੀ ਨੇ ਰਾਮ ਭੱਦਰ ਵੱਲ ਦੇਖਿਆ, "ਇਹ ਤਾਂ ਬੜਾ ਛੈਲ-ਛਬੀਲਾ ਦਿਸਦਾ ਹੈ। ਰੇਸ਼ਮੀ ਕੱਪੜੇ ਪਾ ਰੱਖੇ ਹਨ। ਕੋਈ ਵੱਡੀ ਰਕਮ ਇਹਦੇ ਹੱਥ ਲੱਗੀ ਲਗਦੀ ਹੈ ਕਿਤੋਂ।"

ਰਾਮ ਭੱਦਰ ਫੁਰਤੀ ਨਾਲ ਉਛਲਿਆ ਅਤੇ ਉਹਦੇ ਦੋਵੇਂ ਪੈਰ ਅਤਿਥੀ ਦੀ ਹਿੱਕ ਉੱਤੇ ਪੂਰੇ ਜ਼ੋਰ ਨਾਲ ਵੱਜੇ। ਅਤਿਥੀ ਇਸ ਫੁਰਤੀ ਦੀ ਕਲਪਨਾ ਵੀ ਨਹੀਂ ਸੀ ਕਰ ਸਕਦਾ। ਉਹ ਮੂਰਛਿਤ ਹੋ ਕੇ ਹੇਠਾ ਰੁੜ੍ਹ ਗਿਆ।

"ਤੁਸੀਂ ਇਹ ਕੀ ਕੀਤਾ ਅੰਨਦਾਤਾ ? ਇਥੇ ਅਨੇਕ ਸਾਲਾ ਤੋਂ ਚੋਰੀ-ਛਿਪੇ ਇਹ ਸਭ ਹੁੰਦਾ ਆ ਰਿਹਾ ਹੈ। ਸ੍ਰੀਮਾਨ, ਜੇ ਪਾਜ-ਪਰਦਾ ਨਾ ਰਹਿੰਦਾ ਤਾਂ ਗਣਿਕਾਵਾਂ ਨੂੰ ਛੱਡ ਕੇ ਰਾਤ ਬਿਤਾਉਣ ਵਾਲੇ ਲੋਕ ਇਥੇ ਕਿਵੇਂ ਆਉਂਦੇ ? ਹਰ ਮਨੁੱਖ ਨੂੰ ਆਪਣੀ ਲਾਜ ਦੀ ਚਿੰਤਾ ਹੁੰਦੀ ਹੈ।"

"ਤਾਂ ਤੂੰ ਅਤਿਥੀਆ ਦੀ ਲਾਜ ਬਚਾਉਣ ਲਈ ਇਹ ਵੇਸਵਾ-ਵਾਸ ਚਲਾ ਰਿਹਾ ਹੈਂ ? ਇਹੋ ਹੈ ਤੇਰਾ ਬ੍ਰਾਹਮਣਪੁਣਾ ? ਤੇ ਇਹੋ ਤੇਰੇ ਰਾਜਾ ਕਰਨ ਦੇਵ ਦੀ ਓਟ ਹੈ ਜਿਸ ਕੋਲ ਤੂੰ ਕੱਲ੍ਹ ਜਾਣਾ ਹੈ ? ਮੈਂ ਤੈਨੂੰ ਹੁਣੇ ਭੇਜ ਦਿੰਦਾ ਹਾਂ।" ਰਾਮ ਭੱਦਰ ਦੀ ਬਲਵਾਨ ਮੁੱਕੀ ਮਿੱਸਰ ਦੇ ਜਭਾੜੇ ਉੱਤੇ ਹਥੌੜੇ ਵਾਂਗ ਪਈ। ਉਹਦੇ ਦੋ ਦੰਦ ਟੁੱਟ ਕੇ ਚੌਕੀ ਉਤੇ ਡਿੱਗ ਪਏ। ਉਹਦੇ ਮੂੰਹ ਵਿਚੋਂ ਲਹੂ ਨਿੱਕਲਣ ਲਗਿਆ। ਤਦੇ ਰਾਮ ਭੱਦਰ ਨੇ ਉਹਦੀ ਹਿੱਕ ਉੱਤੇ ਦੋਵਾਂ ਪੈਰਾ ਦਾ ਵਾਰ ਕਰ ਦਿੱਤਾ। ਉਹ ਬਹੁੜੀਆਂ ਘੱਤਣ ਲਗਿਆ, "ਖਿਮਾ ਕਰੋ ਅੰਨਦਾਤਾ ! ਮੈਂ ਤਾ ਤੁਹਾਡਾ ਦਾਸ ਹਾ। ਮੈਂ ਕਰਨ ਦੇਵ ਕੋਲ ਇਸ ਲਈ ਜਾ ਰਿਹਾ ਸੀ ਕਿ ਉਹ ਗੁਵਾਲਪੱਲੀ ਦੇ ਗੁੰਡਿਆਂ ਤੋਂ ਸਾਡੀ ਰਾਖੀ ਕਰਨ।"

"ਉਹਨਾ ਦਾ ਰਖਿਆ-ਕਵਚ ਪਹਿਨਣ ਤੋਂ ਪਹਿਲਾਂ ਤੈਨੂੰ ਕੁਛ ਰਕਮ ਤਾਂ ਹੋਰ ਦੇ ਦੇਵਾਂ", ਉਹਨੇ ਫੇਰ ਮੁੱਕੀ ਨਾਲ ਉਹਦੀ ਖੋਪੜੀ ਉੱਤੇ ਵਾਰ ਕੀਤਾ। ਉੱਪਰ ਸ਼ਾਇਦ ਕੋਈ ਲੜਾਈ-ਝਗੜਾ ਹੋ ਰਿਹਾ ਹੈ, ਇਹ ਸੋਚ ਕੇ ਨੰਦਨ ਪਾਡੇ ਪੌੜੀਆ ਉਲੰਘਦਾ ਮਿੱਸਰ ਜੀ ਨੂੰ ਬਚਾਉਣ ਪਹੁੰਚਿਆ।

"ਤਾਂ ਤੂੰ ਹੈਂ ਨੰਦਨ ਪਾਡੇ !" ਰਾਮ ਭੱਦਰ ਨੇ ਉਹਦਾ ਗੁੱਟ ਫੜ ਕੇ ਜ਼ੋਰ ਨਾਲ ਖਿੱਚਿਆ ਅਤੇ ਉਹ ਡਿੱਗ ਕੇ ਚੌਕੀ ਦੇ ਨੁਕੀਲੇ ਕੋਨੇ ਉਤੇ ਵੱਜਿਆ। ਉਹਦੇ ਲਹੂ ਨਾਲ ਚੌਕੀ ਰੰਗੀ ਗਈ।

"ਇਹ ਬ੍ਰਾਹਮਣ ਹੈ, ਕਿਰਪਾ ਕਰ ਕੇ ਬ੍ਰਾਹਮਣ ਦਾ ਪਾਪ ਆਪਣੇ ਸਿਰ ਨਾ ਲਵੋ। ਬ੍ਰਾਹਮਣ ਦਾ ਤੇਜ ਜ਼ਹਿਰ ਤੋਂ ਵੀ ਵੱਧ ਭਿਆਨਕ ਹੁੰਦਾ ਹੈ", ਮਿੱਸਰ ਬੋਲਿਆ।

"ਕੌਣ ਹੈ ਬ੍ਰਾਹਮਣ ? ਕਸ਼ਮੀਰ ਦੇਸ ਦਾ ਨਾਂ ਬਦਨਾਮ ਕਰਨ ਵਾਲਾ ਤੂੰ ਜਾਂ ਕਾਸ਼ੀ ਦਾ ਕਲੰਕ ਇਹ ਪਾਂਡੇ ? ਕੀਹਦੇ ਪੱਲੇ ਹੈ ਬ੍ਰਾਹਮਣ ਵਾਲਾ ਤੇਜ ? ਬੋਲ। ਨਹੀਂ ਤਾਂ ਇਕ ਮੁੱਕਾ ਹੋਰ ਸਹਿ", ਉਹਨੇ ਇਸ ਵਾਰ ਪੂਰੀ ਸ਼ਕਤੀ ਨਾਲ ਮਿੱਸਰ ਦੇ ਢਿੱਡ ਉੱਤੇ ਮੁੱਕਾ ਮਾਰਿਆ। ਮਿੱਸਰ ਕੂਕ ਪਿਆ, "ਦੁਹਾਈ ਹੈ, ਦੁਹਾਈ ਹੈ !"

"ਬੰਦ ਕਰ ਚੀਕਣਾ। ਹੇਠਾਂ ਉੱਤਰ।"

ਧੜਾ-ਧੜ ਪੌੜੀਆਂ ਪਾਰ ਕਰਦੇ ਹੋਏ ਮਿੱਸਰ ਅਤੇ ਉਹਦੇ ਪਿੱਛੇ-ਪਿੱਛੇ ਰਾਮ ਭੱਦਰ ਵਿਹੜੇ ਵਿਚ ਆ ਗਏ।

"ਕਿਥੇ ਹੈ ਦੁਲਾਰੀ ?"

"ਉਹ ਇਥੇ ਕਿਥੇ ਹੈ, ਸ਼੍ਰੀਮਾਨ ? ਉਹ ਤਾਂ ਸ਼ਾਮ ਨੂੰ ਹੀ ਚਲੀ ਗਈ ਸੀ।"

ਰਾਮ ਭੱਦਰ ਨੇ ਉੱਚੀ ਆਵਾਜ਼ ਦਿੱਤੀ, "ਗੋਵਰਧਨ, ਸ਼ਿਆਮੂ, ਆ ਜਾਓ ਸਾਰੇ ਤੁਸੀਂ। ਛੇਤੀ ਆਓ।"

ਤਿੰਨ-ਚਾਰ ਨੌਜਵਾਨ ਭੱਜ ਕੇ ਵਿਹੜੇ ਵਿਚ ਆ ਗਏ, "ਕੀ ਹੈ ਰਾਮੂ ਭਾਈ, ਕੀ ਸਮਾਚਾਰ ਹੈ ਇਥੋਂ ਦਾ ?"

"ਜੋ ਕੁਛ ਸਾਨੂੰ ਦੱਸਿਆ ਗਿਆ ਸੀ, ਉਹ ਸਬੂਤਾਂ ਸਮੇਤ ਮੌਜੂਦ ਹੈ। ਦੇਖਣਾ ਹੈ ਤਾਂ ਜਾਓ, ਉਪਰ ਦੇਖ ਲਵੋ। ਪਰ ਪਹਿਲਾ ਹੇਠਲੇ ਸਭ ਕਮਰਿਆ ਦੇ ਬੂਹੇ ਭੰਨ ਦਿਓ।"

"ਅਜਿਹਾ ਕਿਉਂ ਕਰ ਰਹੇ ਹੋ, ਅੰਨਦਾਤਾ ? ਮੇਰੇ ਵਰਗੇ ਨਿਰਧਨ ਬ੍ਰਾਹਮਣ ਕੋਲ ਆਮਦਨ ਦਾ ਕੋਈ ਸਾਧਨ ਨਹੀਂ ਹੈ।"

"ਕੀ ਕਾਸ਼ੀ ਇਕ ਬ੍ਰਾਹਮਣ ਨੂੰ ਭੋਜਣ ਦੇਣ ਦੇ ਵੀ ਅਸਮਰੱਥ ਹੈ, ਮਿੱਸਰ ? ਜਾਂ ਤੂੰ ਬ੍ਰਹਮਤੇਜ ਤੋਂ ਹੀਣ, ਮਨ ਦਾ ਮਲੀਨ ਅਤੇ ਧਰਮ-ਵਿਰੋਧੀ ਆਚਰਨ ਕਰਨ ਵਾਲਾ ਪਖੰਡੀ ਹੈਂ, ਇਸ ਕਰਕੇ ਇਹ ਸਭ ਨੀਚ ਕੰਮ ਕਰਦਾ ਹੈਂ ? ਤੇਰਾ ਚਾਕਰ ਕਹਿ ਲੈ ਜਾ ਦਾਸ, ਕਿਉਂਕਿ ਬ੍ਰਾਹਮਣਪੁਣੇ ਤੋਂ ਡਿਗਿਆ ਹੋਇਆ ਵਿਅਕਤੀ ਸੂਦਰ ਤੋਂ ਵੀ ਵੱਧ ਭਿੱਟਣ ਵਾਲਾ ਹੁੰਦਾ ਹੈ, ਤੇਰਾ ਪਾਂਡੇ ਅਜਿਹਾ ਹੀ ਕੁਪਾਤਰ ਹੈ। ਉਹ ਕਹਿੰਦਾ ਸੀ ਕਿ ਬ੍ਰਹਮਪੁਰੀ ਦੇ ਸਾਰੇ ਬ੍ਰਾਹਮਣ ਸਾਨੂੰ ਜਾਤੋਂ ਬਾਹਰ ਮੰਨਦੇ ਹਨ, ਅਸੀਂ ਉਹਨਾਂ ਨੂੰ। ਤੇਰਾ ਆਦਰਸ਼ ਵਿਨਾਇਕ ਭੱਟ ਹੈ। ਹੈ ਨਾ ? ਤੋੜੋ ਦਰਵਾਜ਼ੇ।"

ਸਾਰੇ ਨੌਜਵਾਨ ਇਕੱਠੇ ਪਹਿਲੇ ਕਮਰੇ ਕੋਲ ਪੁੱਜੇ ਅਤੇ ਤਿੰਨਾ ਦੇ ਮਜ਼ਬੂਤ ਮੋਢੇ ਟਕਰਾਏ। ਤਖਤਾ ਵਿਚਕਾਰੋਂ ਪਾਟ ਗਿਆ ਅਤੇ ਅੰਦਰਲਾ ਦ੍ਰਿਸ਼ ਦਿਖਾਈ ਦੇਣ ਲਗਿਆ।

"ਦੁਲਾਰੀ !"

ਰਾਮ ਭੱਦਰ ਬੋਲਿਆ, "ਇਹ ਮਰ ਤਾਂ ਨਹੀਂ ਗਈ ਕਿਤੇ ? ਚੱਲੋ, ਇਕ ਧੱਕਾ ਹੋਰ ਮਾਰੋ।" ਇਸ ਧੱਕੇ ਨਾਲ ਤਖ਼ਤੇ ਚੁਗਾਠ ਨਾਲੋਂ ਵੱਖ ਹੋ ਕੇ ਡਿੱਗ ਪਏ। ਚਾਰੇ ਅੰਦਰ ਗਏ। ਜਿਓਂ ਹੀ ਮਿੱਸਰ ਪਿਛੇ ਵੱਲ ਖਿਸਕਦਿਆ ਭੱਜਣ ਲਗਿਆ, ਗੋਵਰਧਨ ਨੇ ਉਹਦੀ

ਗਰਦਨ ਫੜ ਲਈ ਅਤੇ ਉੱਚਾ ਚੁੱਕ ਕੇ ਵਿਹੜੇ ਵਿਚ ਵਗਾਹ ਮਾਰਿਆ ।

ਦੁਲਾਰੀ ਦੇ ਮੂੰਹ ਉੱਤੇ ਪਾਣੀ ਦੇ ਛਿੱਟੇ ਮਾਰੇ ਗਏ। ਕੁਛ ਪਲਾਂ ਵਿਚ ਹੀ ਉਹਦੇ ਸਰੀਰ ਵਿਚ ਹਿਲਜੁਲ ਹੋਈ ਅਤੇ ਉਹ ਜਾਗ ਕੇ ਬੈਠ ਗਈ। "ਨਹੀਂ, ਨਹੀਂ", ਉਹ ਕੰਬਦੀ ਹੋਈ ਬੋਲੀ, "ਮੈਨੂੰ ਕ੍ਰਿਤਘਣ ਲੋਕਾਂ ਨਾਲ ਘਿਰਣਾ ਹੈ ਮਿੱਸਰ, ਮੈਨੂੰ ਚਰਿਤਰਭ੍ਰਿਸ਼ਟ ਪੁਰਸ਼ਾਂ ਨਾਲ..."

"ਦੁਲਾਰੀ ! ਮਿੱਸਰ ਔਹ ਪਿਆ ਹੈ ਸਾਹਮਣੇ । ਦੇਖ ਲੈ ।"

ਮਿੱਸਰ ਬਿਨਾ ਕਿਸੇ ਹਰਕਤ ਤੋਂ ਲਾਸ਼ ਵਾਂਗ ਪਿਆ ਸੀ ।

"ਰਾਮੂ ਵੀਰ, ਮੇਰੀ ਰਖਿਆ ਕਰਨ ਤੁਸੀਂ ਆ ਗਏ ?"

"ਹਾ ਨੀ ਦੁਲਾਰੀ, ਇਸ ਵਿਚ ਏਨੀ ਹੈਰਾਨੀ ਵਾਲੀ ਗੱਲ ਕਿਹੜੀ ਹੈ ?"

"ਇਹ ਮੈਨੂੰ ਕਰਨ ਦੇਵ ਦੀ ਧਮਕੀ ਦੇ ਰਿਹਾ ਸੀ ਕਿ ਮੈਂ ਜਾ ਕੇ ਕਰਨ ਦੇਵ ਨੂੰ ਸਭ ਕੁਛ ਕਹਾਂਗਾ ।"

"ਕਹਿਣ ਦੇ । ਜਦੋਂ ਮੈਨੂੰ ਕਰਨ ਦੇਵ ਦੀ ਚਿੰਤਾ ਨਹੀਂ, ਤੈਨੂੰ ਕਿਉਂ ਹੋਵੇ ?"

ਗੋਵਰਧਨ ਨੇ ਮਿੱਸਰ ਦਾ ਖੱਬਾ ਹੱਥ ਉੱਚਾ ਚੁਕਿਆ ਅਤੇ ਮੁੱਠੀ ਖੋਲ੍ਹੀ। ਹੱਥ ਖੱਬੇ ਪਾਸੇ ਵੱਲ ਡਿੱਗ ਪਿਆ। ਉਹਨੇ ਦੂਜਾ ਹੱਥ ਚੁਕਿਆ ਅਤੇ ਮੁੱਠੀ ਖੋਲ੍ਹ ਦਿੱਤੀ। ਉਹ ਸੱਜੇ ਪਾਸੇ ਵੱਲ ਡਿੱਗ ਪਿਆ ।

"ਰਾਮੂ ਭਾਈ, ਇਹ ਤਾਂ ਲਗਦਾ ਹੈ ਕਿ ਚੱਲਿਆ !" ਗੋਵਰਧਨ ਨੇ ਦਸਿਆ ।

"ਹੁਣੇ ਆਇਆ। ਇਹ ਬੜੇ-ਬੜੇ ਯੋਗ ਕਰਨ ਵਾਲਾ ਬ੍ਰਹਮਯੋਗੀ ਹੈ। ਇਹਨੂੰ ਮੈਂ ਹੁਣੇ ਉਠਾ ਦਿੰਦਾ ਹਾਂ । ਠਹਿਰ ਜ਼ਰਾ ।"

ਰਾਮ ਭੱਦਰ ਦੀ ਗੱਲ ਮਿੱਸਰ ਸੁਣ ਰਿਹਾ ਸੀ। ਕਿਤੇ ਇਹ ਮੇਰੀ ਛਾਤੀ ਉਤੇ ਪੈਰ ਧਰ ਕੇ ਖੜ੍ਹਾ ਨਾ ਹੋ ਜਾਵੇ, ਇਸ ਡਰ ਨਾਲ ਚਿੰਤਾਤੁਰ ਹੋ ਕੇ ਉਹ ਉੱਠ ਬੈਠਾ ।

"ਦੇਖ । ਕਿਹਾ ਹੈ ਨਾ ਕਿ ਨਾ ਨਾਲ ਭੂਤ ਭਜਾਉਣਾ ਇਹਨੂੰ ਕਹਿੰਦੇ ਹਨ ।"

"ਉੱਠ ਓਇ ਮਿੱਸਰ, ਚੱਲ, ਆਪਣੀ ਲੋਹੇ ਦੀ ਪੇਟੀ ਖੋਲ੍ਹ। ਤੂੰ ਪਤਾ ਨਹੀਂ ਕਿੰਨਾ ਸੋਨਾ ਜੋੜ ਰਖਿਆ ਹੋਵੇਗਾ ਇਸ ਵੇਸਵਾ-ਵਾਸ ਵਿਚ !"

ਬਿੱਸੂ ਮਿੱਸਰ ਨੇ ਰੋਂਦਿਆਂ-ਕੁਰਲਾਉਂਦਿਆ ਪੇਟੀ ਖੋਲ੍ਹੀ । ਪੇਟੀ ਵੱਡੀ ਅਤੇ ਡੂੰਘੀ ਸੀ। ਇਸ ਵਿਚ ਹੇਠੋਂ ਉਤਾਂਹ ਤੱਕ ਕਾਰਸਾਪਣ ਭਰੇ ਪਏ ਸਨ ।

"ਲੈ ਚੱਲੋ ਇਹ ਪੇਟੀ। ਜਦੋਂ ਸੈਨਾਪਤੀ ਪਾਰਸ ਦੇਵ ਆਉਣਗੇ, ਉਹ ਆਪੇ ਨਿਰਣਾ ਕਰ ਲੈਣਗੇ ।"

"ਹਾਂ, ਹਾ, ਇਹੋ ਠੀਕ ਹੈ", ਸਾਰੇ ਬੋਲੇ ।

"ਮੈਂ ਤੁਹਾਨੂੰ ਬੇਨਤੀ ਕਰ ਰਿਹਾ ਹਾਂ ਕਿ ਇਹ ਪੇਟੀ ਨਾ ਲਿਜਾਓ। ਮੇਰੇ ਦੋ ਹੀ ਤਾ ਕੰਮ ਹਨ। ਮੈਂ ਦੀਨ-ਹੀਣ ਬ੍ਰਾਹਮਣ ਹਾਂ। ਜੋ ਵੇਸਵਾ-ਵਾਸ ਚੱਲ ਰਿਹਾ ਸੀ, ਉਹਨੂੰ ਤੁਸੀਂ ਲੋਕਾਂ ਨੇ ਧੱਕੇ ਨਾਲ ਨਸ਼ਟ ਹੀ ਕਰ ਦਿੱਤਾ ।"

"ਧੱਕੇ ਦਾ ਮਤਲਬ ?"

"ਮਤਲਬ ਇਹ ਕਿ ਇਹ ਸਥਾਨ ਹੁਣ ਏਨਾ ਕਲੰਕਿਤ ਹੋ ਗਿਆ ਹੈ ਕਿ ਕੋਈ ਅਤਿਥੀ ਹੁਣ ਇਥੇ ਠਹਿਰਨਾ ਪਸੰਦ ਨਹੀਂ ਕਰੇਗਾ ।"

"ਤੇਰਾ ਦੂਜਾ ਕੰਮ ਕੀ ਹੈ ?"

"ਮੈਂ ਸੂਦਖੋਰੀ ਨਾਲ ਆਪਣੀ ਰੋਜ਼ੀ ਚਲਾਉਂਦਾ ਹਾਂ। ਇਸ ਪੇਟੀ ਵਿਚ ਲੋਕਾਂ ਦੀਆ ਅਮਾਨਤਾ ਹਨ।"

"ਕਾਹਦੀਆਂ ਅਮਾਨਤਾ ?"

"ਕੋਈ ਦੁੱਖ ਦੀ ਮਾਰੀ ਹੱਥਾ ਦੇ, ਗਲੇ ਦੇ ਗਹਿਣੇ ਰੱਖ ਗਈ ਹੈ। ਕਿਸੇ ਨੇ ਮੋਹਰਾ ਰੱਖੀਆਂ ਹੋਈਆਂ ਹਨ। ਹੁਣ ਕੀ-ਕੀ ਦੱਸਾਂ ਤੁਹਾਨੂੰ !"

ਰਾਮ ਭੱਦਰ ਬੋਲਿਆ, "ਤਾਂ ਤੂੰ ਇਹਨੂੰ ਤਾਲਾ ਲਾ ਦੇ ਅਤੇ ਚਾਬੀ ਆਪਣੇ ਕੋਲ ਰੱਖ ਲੈ। ਜੇ ਤੇਰੀ ਪੇਟੀ ਵਿਚੋਂ ਕੋਈ ਇਕ ਵੀ ਕਾਰਸ਼ਿਕ ਕੱਢੇਗਾ, ਮੈਂ ਉਹਦੇ ਹੱਥ ਵੱਢ ਦੇਵਾਂਗਾ।"

ਮਿੱਸਰ ਨੇ ਤਾਲਾ ਲਾਇਆ। ਤਿੰਨੇ ਨੌਜਵਾਨ ਦੁਲਾਰੀ ਨੂੰ ਨਾਲ ਲੈ ਕੇ ਅਤੇ ਪੇਟੀ ਚੁੱਕ ਕੇ ਪਾਰਸ ਦੇਵ ਦੇ ਘਰ ਜਾ ਪਹੁੰਚੇ।

ਠੀਕ ਸ਼ਾਮ ਨੂੰ ਬਾਰਾਂ ਘੋੜ-ਸਵਾਰਾ ਨਾਲ ਸੈਨਾਪਤੀ ਅੰਤੂ ਸਿੰਘ ਪਾਰਸ ਦੇਵ ਦੇ ਬੂਹੇ ਉੱਤੇ ਪੁੱਜੇ। ਉਸ ਸਮੇਂ ਪਾਰਸ ਦੇਵ ਦੀ ਮਾਤਾ ਮੰਜੀ ਉੱਤੇ ਬਾਹਰ ਹੀ ਬੈਠੀ ਸੀ।

"ਸੈਨਾਪਤੀ ਪਾਰਸ ਦੇਵ ਹਨ, ਮਾਤਾ ਜੀ ?"

ਮਾਤਾ ਉਸ ਛੋਕਰੇ ਜਿਹੇ ਲਗਦੇ ਸੈਨਾਪਤੀ ਵੱਲ ਦੇਖ ਕੇ ਬੋਲੀ, "ਕੇਹਾ ਜ਼ਮਾਨਾ ਆ ਗਿਆ ਹੈ। ਹੁਣ ਛੋਟੇ-ਛੋਟੇ ਬੱਚੇ ਸੈਨਾਪਤੀ ਹੋ ਰਹੇ ਹਨ। ਸੱਠ-ਸੱਠ ਸਾਲਾ ਦੇ ਰਾਜੇ ਚਿਤਾ ਚੜ੍ਹਨ ਤੋਂ ਪਹਿਲਾਂ ਰਾਜ-ਗੱਦੀ ਦੀ ਲਾਲਸਾ ਨਾਲ ਮਾਰ-ਧਾੜ ਕਰ ਰਹੇ ਹਨ। ਪੁੱਤਰ, ਮੈਂ ਤਾਂ ਕੇਵਲ ਇਕ ਰਾਜਾ ਨੂੰ ਜਾਣਦੀ ਹਾ, ਜਿਸ ਵਰਗਾ ਨਾ ਕਦੀ ਹੋਇਆ ਹੈ, ਨਾ ਹੋਵੇਗਾ।"

"ਉਸ ਰਾਜੇ ਦਾ ਨਾਂ ਕੀ ਸੀ, ਮਾਤਾ ਜੀ ?"

"ਨਾ ਤਾ ਮੈਨੂੰ ਯਾਦ ਨਹੀਂ ਆ ਰਿਹਾ, ਪੁੱਤਰ, ਪਰ ਸਾਰੀ ਗੁਵਾਲਪੱਲੀ ਉਹਨੂੰ ਵਿੱਜਾ ਰਾਜਾ ਕਹਿੰਦੀ ਸੀ। ਇਕ ਦਿਨ ਮੇਰੇ ਵਰਗੀ ਗਰੀਬ ਗਵਾਲਨ ਦੇ ਦੁਆਰ ਉੱਤੇ ਆਏ। ਉਹ ਆਰੀਆ ਰੱਜੁਕ ਨੂੰ ਲੱਭ ਰਹੇ ਸਨ। ਰੱਜੁਕ ਉਹਨਾ ਨੂੰ ਪਤਾ ਨਹੀਂ ਕਿਸ-ਕਿਸ ਵੇਸ ਵਿਚ ਕਿਥੇ-ਕਿਥੇ ਲੈ ਜਾਂਦੇ ਸਨ। ਮੈਨੂੰ ਇਹਨਾ ਸਾਰੀਆ ਗੱਲਾਂ ਦਾ ਪਤਾ ਨਹੀਂ, ਬੇਟਾ। ਰਾਜਾ ਜਦੋਂ ਸਾਡੇ ਬੂਹੇ ਉੱਤੇ ਆਏ, ਅਸੀ ਸੋਚਿਆ, ਕੋਈ ਕਿਸੇ ਰਾਜੇ ਦਾ ਸਬੰਧੀ-ਸਬੁੰਧੀ ਹੋਵੇਗਾ। ਤਦੇ ਆਰੀਆ ਰੱਜੁਕ ਅਤੇ ਮੇਰਾ ਪਤੀ ਦੋ ਘੋੜਿਆਂ ਉੱਤੇ ਸਵਾਰ ਆ ਗਏ। ਪਾਰਸ ਦੇਵ ਦੇ ਪਿਤਾ ਨੇ ਮੇਰੇ ਨਾਲ ਮੰਜੀ ਉੱਤੇ ਬੈਠੇ ਰਾਜਾ ਨੂੰ ਦੇਖ ਕੇ ਹੈਰਾਨ ਅੱਖਾਂ ਨਾਲ ਮੈਨੂੰ ਕਿਹਾ, 'ਕਿਉਂ ਨੀ, ਹੁਣੇ ਤੋਂ ਤੂੰ ਅੰਨ੍ਹੀ ਹੋਣ ਲੱਗ ਪਈ ? ਤੈਨੂੰ ਪਤਾ ਹੈ, ਆਪਣੀ ਮੰਜੀ ਦੀ ਪੈਂਦ ਵੱਲ ਤੂੰ ਕੀਹਨੂੰ ਬਿਠਾਇਆ ਹੈ ?'

"ਮੈਂ ਬੋਲੀ, ਮੈਨੂੰ ਕੀ ਪਤਾ ? ਉਮਰ ਵਿਚ ਇਹ ਮੈਥੋਂ ਛੋਟਾ ਲਗਿਆ, ਸੋ ਮੈਂ ਸਰ੍ਹਾਣੇ ਬੈਠੀ ਰਹੀ।

"ਜੋਖ਼ ਸਰਦਾਰ ਕਹਿਣ ਲਗਿਆ, 'ਨੀ ਮੂਰਖ ਗਵਾਲਨੇ ! ਇਹ ਸਾਰੇ ਦੇਸ ਦੇ ਰਾਜਾ

ਹਨ, ਸਮਰਾਟ ਵਿਦਿਆਧਰ, ਜਿਨ੍ਹਾਂ ਨੂੰ ਅਨਪੜ੍ਹ ਲੋਕ ਵਿੱਜਾ ਕਹਿੰਦੇ ਹਨ।'

"ਪੁੱਤਰ, ਮੈਂ ਵਿੱਜਾ ਦਾ ਨਾਂ ਸੁਣਦਿਆਂ ਹੀ ਉਹਨਾਂ ਦੇ ਪੈਰ ਛੂਹਣ ਲਈ ਉੱਠੀ। ਪਰ ਪੂਰੀ ਝੁਕਣ ਵੀ ਨਹੀਂ ਦਿੱਤਾ ਵਿੱਜਾ ਦੇਵ ਨੇ। ਬੋਲੇ, 'ਇਹ ਸਾਹਮਣੇ ਖੜ੍ਹੇ ਦੋਵੇਂ ਅਪਰਾਧੀ ਹਨ, ਭਾਬੀ-ਜੂ, ਇਹਨਾਂ ਦੀਆਂ ਗੱਲਾਂ ਵੱਲ ਧਿਆਨ ਨਾ ਦੇ'।"

"ਪਾਰਸ ਦੇਵ ਤਾਂ ਨਹੀਂ ਹਨ ਨਾ ਮਾਤਾ ਜੀ ? ਰਾਮ ਭੱਦਰ ਹਨ ?"

ਮਾਤਾ ਮੰਜੀ ਉੱਤੇ ਬੈਠੀ ਬੈਠੀ ਬੋਲੀ, "ਰਾਮੂ, ਦੇਖ ਜ਼ਰਾ ਇਹ ਕੌਣ ਲੋਕ ਆਏ ਹਨ।"

ਰਾਮੂ ਪਿੱਛੇ ਵਾਲੇ ਹਨੇਰੇ ਕਮਰੇ ਵਿਚ ਸੌਂ ਰਿਹਾ ਸੀ। ਮਾਂ ਦੀ ਆਵਾਜ਼ ਸੁਣ ਕੇ ਉਹ ਬਾਹਰ ਆਇਆ।

"ਸੈਨਾਪਤੀ ਜੀ ਤੁਸੀਂ ! ਆਓ, ਸਾਡੇ ਵਰਗੇ ਦੀਨ ਲੋਕਾਂ ਦੀ ਕੁਟੀਆ ਵਿਚ ਵੀ ਰਾਜ-ਪੁਰਸ਼ਾਂ ਨੂੰ ਆਉਣਾ-ਜਾਣਾ ਚਾਹੀਦਾ ਹੈ।"

ਅਨੰਤ ਮੰਜੀ ਉੱਤੇ ਮਾਤਾ ਜੀ ਦੇ ਪੈਂਦੀਂ ਬੈਠ ਗਿਆ। ਛੇਤੀ ਹੀ ਉਹ ਇਕ ਮਟਕੇ ਵਿਚ ਦਹੀਂ, ਦੁੱਧ ਅਤੇ ਸ਼ੱਕਰ ਘੋਲ ਲਿਆਇਆ। ਕੁੱਲ ਪੰਦਰਾਂ ਵੱਡੇ-ਵੱਡੇ ਕਸੋਰੇ ਸਨ। ਉਹਨਾ ਉੱਤੇ ਵੇਲ-ਬੂਟੇ ਬਣਾ ਕੇ ਕਾਸੀ ਦੇ ਘੁਮਿਆਰਾ ਨੇ ਆਪਣੇ ਅਤਿਅੰਤ ਵਿਕਸਿਤ ਮਿੱਟੀ-ਉਦਯੋਗ ਨੂੰ ਕਲਾ ਅਤੇ ਉਪਯੋਗਤਾ ਦੇ ਮਿਲਵੇਂ ਰੂਪ ਵਿਚ ਉਜਾਗਰ ਕੀਤਾ ਹੋਇਆ ਸੀ। ਅਨੰਤ ਅਤੇ ਸਭ ਘੋੜ-ਸਵਾਰਾਂ ਨੇ ਪੰਚ-ਅੰਮ੍ਰਿਤ ਦਾ ਇਕ•ਇਕ ਕਸੋਰਾ ਪੀਤਾ। ਘੋੜ-ਸਵਾਰ ਆਪਣੇ ਆਪ ਨੂੰ ਧੰਨ ਹੋਏ ਸਮਝ ਰਹੇ ਸਨ ਕਿ ਇਕ ਅਜਿਹੀ ਵੀ ਕੁਟੀਆ ਹੈ ਜਿਸਦਾ ਮਾਲਕ ਅਤਿਥੀ ਸਤਿਕਾਰ ਵਿਚ ਸਭ ਕੁਛ ਹਾਜ਼ਰ ਕਰ ਦੇਣ ਲਈ ਤਤਪਰ ਹੈ।

ਅਨੰਤ ਨੇ ਖੱਬੀ ਅੱਖ ਦੱਬ ਕੇ ਰਾਮ ਭੱਦਰ ਨੂੰ ਇਸ਼ਾਰਾ ਕੀਤਾ, "ਮਾਤਾ ਜੀ, ਤੁਹਾਡਾ ਘਰ ਜਿੰਨਾ ਸੁੱਛ ਅਤੇ ਸ਼ਾਂਤ ਹੈ, ਏਨਾ ਸੁਖ ਰਾਜ-ਭਵਨ ਵਿਚ ਵੀ ਕਿਥੇ ! ਰਾਮੂ ਮੈਨੂੰ ਘਰ ਦਿਖਾਉਣਾ ਚਾਹੁੰਦਾ ਹੈ, ਤਾਂ ਮੈਂ ਇਹਦੀ ਗੱਲ ਕਿਵੇਂ ਮੋੜ ਦੇਵਾਂ ?"

ਵਿਹੜੇ ਵਿਚੋਂ ਹੁੰਦੇ ਹੋਏ ਦੋਵੇਂ ਹਨੇਰੇ ਕਮਰੇ ਵਿਚ ਜਾ ਪਹੁੰਚੇ।

ਅੰਤੂ ਸਿੰਘ ਨੇ ਕਿਹਾ, "ਅੱਜ ਸਵੇਰੇ ਕਰਨ ਦੇ ਸੈਨਾ-ਨਾਇਕ ਨਾਲ ਵਿਨਾਇਕ ਭੱਟ ਆਇਆ ਸੀ। ਹੁਣੇ-ਹੁਣੇ ਦਵਾਈ ਵਾਲੀ ਪੱਟੀ ਬੰਨ੍ਹ ਕੇ ਬਿੱਪ੍ਰ ਮਿੱਸਰ ਅਤੇ ਨੰਦਨ ਪਾਡੇ ਆਏ ਸਨ। ਸਭ 'ਦੁਹਾਈ ਹੈ ਰਾਜਨ, ਦੁਹਾਈ ਹੈ' ਦਾ ਰੌਲਾ ਪਾ ਰਹੇ ਸਨ। ਉਹਨਾਂ ਦੀਆਂ ਗੱਲਾਂ ਤੋਂ, ਲਗਦਾ ਹੈ, ਕਰਨ ਕੁਛ ਪ੍ਰਭਾਵਿਤ ਵੀ ਹੋਇਆ ਹੈ। ਉਹਨੇ ਪਾਰਸ ਦੇਵ ਨੂੰ ਫੜਨ ਲਈ ਪੰਚ ਸੌ ਘੋੜ-ਸਵਾਰਾਂ ਨਾਲ ਮੈਨੂੰ ਭੇਜਿਆ ਹੈ ਤਾਂ ਜੋ ਉਹ ਅੰਤਿਮ ਫੈਸਲਾ ਦੇ ਸਕਣ। ਇਉਂ ਕਰ ਕਿ ਤੂੰ ਦੁਲਾਰੀ ਅਤੇ ਤੁਲਸੀ ਨੂੰ ਲੈ ਕੇ ਕਰਨਮੇਰੂ ਮੰਦਰ ਵਿਚ ਬੈਠ। ਮੈਂ ਬਲਦੇਵ ਓਝਾ ਲਈ ਪਾਲਕੀ ਭੇਜ ਦਿੱਤੀ ਹੈ। ਉਹ ਆਉਂਦੇ ਹੀ ਹੋਣਗੇ। ਦੇਰ ਨਾ ਹੋਵੇ ਰਾਮੂ, ਨਹੀਂ ਤਾਂ ਸਾਰਾ ਰਹੱਸ ਕੁਵੇਲੇ ਖੁੱਲ੍ਹ ਜਾਵੇਗਾ।"

"ਤੁਸੀਂ ਚੱਲੋ, ਮੈ ਉਹਨਾਂ ਦੋਵਾਂ ਨੂੰ ਲੈ ਕੇ ਹੁਣੇ ਆ ਰਿਹਾ ਹਾਂ।"

## 27

ਘੋੜ-ਸਵਾਰਾ ਦੇ ਪਹੁੰਚਦਿਆ ਹੀ ਪਹਿਰੇਦਾਰ ਨੇ ਕਿਹਾ, "ਰਾਜਨ, ਸੈਨਾਪਤੀ ਦੁਆਰ ਉੱਤੇ ਖੜ੍ਹੇ ਹਨ।"

"ਅੰਦਰ ਭੇਜੋ।"

ਅਨੰਤ ਨੇ ਦੇਖਿਆ, ਉਥੇ ਕੇਵਲ ਦੋ ਵਿਅਕਤੀ ਹਨ, ਇਕ ਆਪ ਰਾਜਾ ਹਨ ਅਤੇ ਦੂਜਾ ਉਹਦਾ ਮਹਾਬਲਾਧਿਕ੍ਰਿਤ ਅਸਵਗੰਧ। ਉਹ ਸ਼ਾਂਤ ਭਾਵ ਨਾਲ ਸੀਸ ਝੁਕਾ ਕੇ ਖੱਬੇ ਪਾਸੇ ਵਾਲੀ ਪੀੜ੍ਹੀ ਉੱਤੇ ਬੈਠ ਗਿਆ।

ਤਦੇ ਕਹਾਰਾਂ ਨੇ ਪਾਲਕੀ ਬੂਹੇ ਕੋਲ ਲਿਆ ਰੱਖੀ।

"ਮਹਾਰਾਜ ! ਕਾਸੀ ਦੇ ਗੌਰਵ, ਆਚਾਰੀਆ ਬਲਦੇਵ ਓਝਾ ਆ ਗਏ ਹਨ।"

"ਉਹਨਾਂ ਨੂੰ ਆਦਰ ਨਾਲ ਅੰਦਰ ਲਿਆਓ।"

ਓਝਾ ਜੀ ਲੰਗ ਮਾਰਦੇ ਸਭਾ-ਭਵਨ ਵਿਚ ਆਏ। ਦੋ ਸਿਪਾਹੀਆਂ ਨੇ ਉਹਨਾ ਨੂੰ ਸਹਾਰਾ ਦੇ ਕੇ ਕਰਨ ਦੇਵ ਦੇ ਸਾਹਮਣੇ ਲਿਆਂਦਾ। ਕਰਨ ਦੇਵ ਆਸਨ ਤੋਂ ਖੜ੍ਹੇ ਹੋ ਗਏ, "ਬੈਠੋ ਆਰੀਆ, ਅੱਜ ਤੁਸੀਂ ਅਭਾਗੇ ਕਰਨ ਦੇਵ ਨੂੰ ਦਰਸ਼ਨ ਦਿੱਤੇ, ਇਹਦੇ ਲਈ ਦਿਲੋਂ ਧੰਨਵਾਦੀ ਹਾਂ।"

"ਇਸ ਵਿਚ ਧੰਨਵਾਦ ਵਾਲੀ ਕਿਹੜੀ ਗੱਲ ਹੈ, ਰਾਜਨ। ਇਹ ਤਾ ਰਾਜ-ਆਗਿਆ ਸੀ। ਮੈਂ ਕਦੀ ਵੀ ਕਿਸੇ ਰਾਜੇ ਦੀ ਆਗਿਆ ਦਾ ਉਲੰਘਣ ਨਹੀਂ ਕੀਤਾ। ਪਿਤਾਮਾ ਦੇ ਪਿਤਾਮਾ ਕੁਲੂਕ ਓਝਾ ਤੋਂ ਲੈ ਕੇ ਅੱਜ ਤੱਕ ਅਟੁੱਟ ਪਰੰਪਰਾ ਤੁਰੀ ਆ ਰਹੀ ਹੈ। ਕਾਸ਼ੀ ਦੇ ਪੰਡਿਤ ਸਮਾਜ ਨੇ ਕਿਸੇ ਨੂੰ ਵੀ, ਭਾਵੇਂ ਉਹ ਕਿੰਨਾ ਵੀ ਸ੍ਰੇਸ਼ਠ ਹੋਵੇ, ਆਪਣੇ ਨਾਂ ਨਾਲ ਵਿਦਿਆਲੇ ਦਾ ਨਾਂ ਰੱਖਣ ਦੀ ਪ੍ਰਵਾਨਗੀ ਨਹੀ ਦਿੱਤੀ। ਕਾਸੀ ਵਿਚ ਕੇਵਲ ਇਕ ਆਸਰਮ ਹੈ, ਓਝਾਉਲ, ਅਰਥਾਤ ਉੱਚਤਮ ਉਪਾਧਿਆਇ ਕੁਲ ਜੋ ਸੈਂਕੜੇ ਸਾਲਾਂ ਤੋਂ ਸਮਾਜ ਦੀ ਸੇਵਾ ਕਰਦਾ ਅਤੇ ਸ਼ਬਦ-ਆਧਾਰਿਤ ਗਿਆਨ ਨੂੰ ਪ੍ਰਕਾਸ਼ਦਾ ਆਇਆ ਹੈ।"

"ਸਾਡੇ ਸੈਨਾਪਤੀ ਨੇ ਦੱਸਿਆ ਹੈ ਕਿ ਮੇਰੇ ਇਕ ਸੈਨਾ-ਨਾਇਕ ਨੇ ਹੁਕਮ ਦੇ ਕੇ ਤੁਹਾਨੂੰ ਡਾਂਗਾਂ ਨਾਲ ਕੁਟਵਾਇਆ, ਕੀ ਇਹ ਸੱਚ ਹੈ ?"

"ਕੌੜੇ ਸੱਚ ਉਤੇ ਤਾਂ ਪਰਦਾ ਪਾਉਣ ਦੀ ਪ੍ਰਥਾ ਹੈ ਹੀ। ਜੇ ਤੁਸੀਂ ਹੇਠਾਂ ਉੱਤਰ ਕੇ ਇਥੋਂ ਤਕ ਆ ਸਕੋਂ ਤਾ ਸੱਚ ਦੇ ਕੁਝ ਅੰਸ਼ ਦੀ ਕਲਪਨਾ ਤਾਂ ਤੁਸੀਂ ਕਰ ਹੀ ਸਕੋਗੇ।"

ਕਰਨ ਦੇਵ ਸਿੰਘਾਸਨ ਤੋਂ ਉੱਠ ਅਤੇ ਅਸ਼ਵਗੰਧ ਤੇ ਅੰਤੂ ਦੇ ਨਾਲ ਓਝਾ ਜੀ ਦੇ ਕੋਲ ਪਹੁੰਚੇ। ਓਝਾ ਜੀ ਨੇ ਆਪਣੀ ਚਾਦਰ ਦੀ ਬੁੱਕਲ ਉਤਾਰ ਦਿੱਤੀ। ਲੱਕ ਉੱਤੇ ਬੰਨ੍ਹੇ ਹੋਏ ਪਰਨੇ ਤੋਂ ਇਲਾਵਾ ਹੋਰ ਕੋਈ ਬਸਤਰ ਨਹੀਂ ਸੀ।

"ਮੇਰੀ ਪਿੱਠ ਦੇਖੋ, ਰਾਜਨ।"

ਕਰਨ ਦੀਆਂ ਅੱਖਾਂ ਛਲਕ ਪਈਆਂ, "ਏਨਾ ਜਾਂਗਲੀ ਕਰਮ !"

"ਰਾਜਨ, ਬਾਂਹਾਂ ਅਤੇ ਗੋਡੇ ਵੀ ਦੇਖ ਲਵੋ।"

"ਗੋਡੇ ਤਾਂ ਅਜੇ ਤੱਕ ਸੁੱਜੇ ਹੋਏ ਹਨ, ਆਰੀਆ !"

ਕਰਨ ਨੇ ਖੱਬੇ ਪਾਸੇ ਵਾਲੇ ਦੁਆਰਪਾਲ ਨੂੰ ਬੁਲਾਇਆ, "ਵਿਨਾਇਕ ਭੱਟ ਨੂੰ ਹਾਜ਼ਰ ਕਰੋ ।"

ਵਿਨਾਇਕ ਭੱਟ ਰੇਸ਼ਮੀ ਬਸਤਰ ਪਹਿਣ ਕੇ ਅਤੇ ਮੋਢਿਆਂ ਉਤੇ ਬਹੁਤ ਕੀਮਤੀ ਰੇਸ਼ਮੀ ਦੁਸ਼ਾਲਾ ਰੱਖ ਕੇ, ਜੋ ਵਾਰ-ਵਾਰ ਮੋਢਿਆਂ ਉਤੋਂ ਸਰਕ ਜਾਂਦਾ ਸੀ, ਰਾਜਾ ਕਰਨ ਦੇ ਸਾਹਮਣੇ ਆਇਆ। ਕਰਨ ਨੇ ਦੁਆਰਪਾਲ ਦੇ ਕੰਨ ਵਿਚ ਕੁਛ ਕਿਹਾ। ਉਹ ਸੱਜੇ ਪਾਸੇ ਵਾਲੇ ਕਮਰੇ ਵਿਚੋਂ ਇਕ ਸੈਨਾ-ਨਾਇਕ ਨੂੰ ਲੈ ਕੇ ਪਰਤ ਆਇਆ ।

"ਸੈਨਾ-ਨਾਇਕ !" ਕਰਨ ਦੇ ਬੋਲਾਂ ਵਿਚ ਪੂਰੀ ਗੰਭੀਰਤਾਂ ਸੀ, "ਤੂੰ ਬ੍ਰਹਮਪੁਰੀ ਦੇ ਇਹਨਾਂ ਦੋਵਾਂ ਵਿਅਕਤੀਆਂ ਨੂੰ ਜਾਣਦਾ ਹੈਂ ?"

"ਹਾਂ ਦੇਵ, ਜਾਣਦਾ ਹਾਂ ।"

"ਤੂੰ ਆਚਾਰੀਆ ਬਲਦੇਵ ਦੀ ਪਿੱਠ ਉੱਤੇ ਡਾਂਗਾ ਮਾਰਨ ਦਾ ਹੁਕਮ ਦਿੱਤਾ ? ਦਿੱਤਾ ਸੀ ਨਾ ? ਤੈਨੂੰ ਇਹ ਅਧਿਕਾਰ ਕੀਹਨੇ ਦਿੱਤਾ ? ਮੈਂ, ਅਸ਼ਵਗੰਧ ਨੇ ਜਾ ਅੰਤੂ ਨੇ ? ਕੀਹਨੇ ਦਿਤਾ ਇਹ ਅਧਿਕਾਰ ?"

"ਮੈਨੂੰ ਵਿਨਾਇਕ ਭੱਟ ਨੇ ਦੱਸਿਆ ਕਿ ਬਲਦੇਵ ਓਝਾ ਕਰਨ ਦੇਵ ਦਾ ਸ਼ੱਤਰੂ ਹੈ। ਇਹ ਬਹੁਤ ਹੀ ਸ੍ਵੈ-ਅਭਿਮਾਨੀ ਬ੍ਰਾਹਮਣ ਹੈ। ਅੱਜ-ਕੱਲ੍ਹ ਭੁੱਖਾ ਮਰ ਰਿਹਾ ਹੈ, ਪਰ ਕਿਸੇ ਅੱਗੇ ਹੱਥ ਪਸਾਰਨ ਨਹੀਂ ਜਾਂਦਾ। ਇਹ ਸਭ ਆਦਰਸ਼ ਵੈਦਿਕ ਜੁੱਗ ਦੇ ਸਨ। ਇਸ ਘੋਰ ਕਲਜੁਗ ਵਿਚ ਅਜਿਹੇ ਆਦਰਸ਼ ਰੱਖਣ ਵਾਲਾ ਪਖੰਡੀ ਹੁੰਦਾ ਹੈ। ਇਹਨੂੰ ਅਜਿਹਾ ਦੰਡ ਦੁਆਓ ਕਿ ਕਰਨ ਦਾ ਨਾਂ ਸੁਣ ਕੇ ਇਹਦੀ ਆਤਮਾ ਕੰਬ ਉੱਠੇ ।"

ਕਰਨ ਗੱਜਿਆ, "ਮਹਾਂ-ਦੁਆਰਪਾਲ ! ਛੰਦਰਵਣ ਜਾਓ ਅਤੇ ਕਿਸੇ ਵੀ ਘੋੜ-ਸਵਾਰ ਤੋਂ ਚਾਬਕ ਲੈ ਕੇ ਇਸੇ ਪਲ ਵਾਪਸ ਆਓ। ਮੇਰੇ ਕੋਲ ਸਮਾ ਨਹੀਂ ਹੈ। ਦੁਆਰਪਾਲ, ਤੂੰ ਬਿੱਸੂ ਮਿੱਸਰ ਨੂੰ ਬੁਲਾ ।"

ਬਿੱਸੂ ਮਿਸਰ ਹੱਥਾਂ, ਪੈਰਾਂ ਅਤੇ ਸਿਰ ਉੱਤੇ ਪੱਟੀਆਂ ਬੰਨ੍ਹੀਂ ਕਰਨ ਦੇ ਸਾਹਮਣੇ ਆ ਖਲੋਤਾ। ਕਰਨ ਨੇ ਦੁਆਰਪਾਲ ਨੂੰ ਕੁਛ ਕਿਹਾ। ਉਹਨੇ ਨਾਲ ਵਾਲੇ ਕਮਰੇ ਵਿਚੋਂ ਰਾਮ ਭੱਦਰ ਨੂੰ ਬੁਲਾ ਕੇ ਕਰਨ ਦੇਵ ਦੇ ਸਾਹਮਣੇ ਖੜ੍ਹਾ ਕਰ ਦਿੱਤਾ ।

"ਰਾਮ ਭੱਦਰ !"

"ਰਾਜਨ !"

"ਕੀ ਤੂੰ ਗਾਹੜਵਾਲ ਸੈਨਾਪਤੀ ਦਾ ਭਾਈ ਹੈਂ ?"

"ਰਾਜਨ ! ਪਾਰਸ ਦੇਵ ਮੇਰੇ ਵਡੇ ਭਾਈ ਦਾ ਨਾ ਤਾਂ ਹੈ, ਪਰ ਉਹ ਸੈਨਾਪਤੀ ਹਨ, ਇਹ ਵਿਅੰਗ ਨਹੀਂ ਤਾ ਹੋਰ ਕੀ ਹੈ। ਗਾਹੜਵਾਲ ਨਰੇਸ਼ ਕੋਲ ਤਾਂ ਵੀਹ-ਪੱਚੀ ਤੋਂ ਵੱਧ ਘੋੜ-ਸਵਾਰ ਵੀ ਨਹੀਂ ਹਨ। ਅਸੀਂ ਗਵਾਲ ਹਾਂ। ਵਾਹੀਯੋਗ ਜ਼ਮੀਨ ਵੀ ਨਹੀਂ ਹੈ ਸਾਡੇ ਕੋਲ ਤਾ ਜੋ ਸਰੀਰਕ ਸ਼ਕਤੀ ਨੂੰ ਕਿਸੇ ਲਾਭਦਾਇਕ ਕੰਮ ਵਿਚ ਲਾ ਸਕੀਏ। ਅਸੀਂ ਤਾਂ ਬੱਸ ਗਾਂਵਾਂ, ਬਲ੍ਹਦ, ਮੱਝਾ, ਆਦਿ ਰਖਦੇ ਹਾਂ। ਉਹਨਾਂ ਨੂੰ ਚਾਰਨਾ, ਖੁਆਉਣਾ ਅਤੇ ਦੁੱਧ-ਦਹੀਂ ਵੇਚ ਕੇ ਜੋ ਮਿਲੇ, ਉਸ ਨਾਲ ਪੇਟ ਪਾਲਣਾ, ਬੱਸ ਇਹੋ ਹੀ ਸਾਡਾ ਕੰਮ ਹੈ ।"

"ਕੱਲ੍ਹ ਸ਼ਾਮ ਤੁਸੀਂ ਲੋਕਾਂ ਨੇ ਬਿੱਸ਼ੂ ਮਿੱਸਰ ਦੇ ਘਰ ਜਾ ਕੇ ਚੋਰੀ ਕਰਦੀ ਫੜੀ ਗਈ ਦਾਸੀ ਨੂੰ, ਜੀਹਨੂੰ ਮਿੱਸਰ ਨੇ ਕਮਰੇ ਵਿਚ ਬੰਦ ਕਰ ਰਖਿਆ ਸੀ, ਮੁਕਤ ਕਰਵਾ ਲਿਆ ਅਤੇ ਉਹਨਾਂ ਦੀ ਵਡੀ ਪੇਟੀ ਆਪਣੇ ਨਾਲ ਲੈ ਗਏ ?"

"ਹਾ, ਰਾਜਨ।"

"ਤੁਸੀਂ 'ਹਾ' ਕਹਿ ਰਹੇ ਹੋ ?"

"ਹਾਂ ਰਾਜਨ।"

ਤਦੇ ਦੁਆਰਪਾਲ ਨੇ ਨੰਦਨ ਪਾਂਡੇ ਨੂੰ ਲਿਆ ਖੜ੍ਹਾ ਕੀਤਾ।

"ਕਿਉ ਨੰਦਨ, ਤੂੰ ਮਿੱਸਰ ਦੇ ਘਰ ਰਸੋਈਏ ਦਾ ਕੰਮ ਕਰਦਾ ਹੈਂ ?"

"ਹਾਂ ਰਾਜਨ।"

"ਤੂੰ ਰੋਜ਼ ਮੰਦਾਕਿਨੀ ਨਦੀ ਦੀ ਗੁਵਾਲ-ਪੱਟੀ ਦੇ ਸਾਹਮਣੇ ਵਾਲੇ ਕਸਾਈ ਤੋਂ ਮਾਸ ਖਰੀਦਦਾ ਹੈਂ ?"

"ਹਾ ਰਾਜਨ।"

"ਕੀ ਤੂੰ ਦੁਲਾਰੀ ਨਾਂ ਦੀ ਦਾਸੀ ਨੂੰ ਕਿਹਾ ਸੀ ਕਿ ਉਹ ਉਪਰ ਟਿਕੇ ਹੋਏ ਅਤਿਥੀਆ ਨੂੰ ਦੁੱਧ ਦੇ ਆਵੇ ?"

"ਹਾ ਰਾਜਨ।"

"ਕੀ ਤੈਨੂੰ ਪਤਾ ਹੈ ਕਿ ਅਤਿਥੀ ਦਾ ਕੀ ਅਰਥ ਹੈ ? ਉਹ ਇਕੱਲਾ ਆਉਂਦਾ ਹੈ ਅਤੇ ਉਹਦੇ ਲਈ ਮੁਟਿਆਰ ਦਾ ਪ੍ਰਬੰਧ ਮਿੱਸਰ ਕਰਦੇ ਹਨ ?"

"ਹਾਂ ਰਾਜਨ।"

"ਕੀ ਇਹ ਸੱਚ ਹੈ ਕਿ ਤੂੰ ਦੁਲਾਰੀ ਨੂੰ ਮਾਸ ਖਾਣ ਲਈ ਕਿਹਾ ਅਤੇ ਉਸ ਪ੍ਰਤੀ ਆਪਣੇ ਪ੍ਰੇਮ ਦਾ ਪ੍ਰਗਟਾਵਾ ਕੀਤਾ ?"

"ਮੈਂ ਇਹ ਸਭ ਦਿਖਾਵੇ ਲਈ ਕੀਤਾ ਸੀ, ਰਾਜਨ। ਮੈਂ ਪ੍ਰਤਿਗਿਆ ਕੀਤੀ ਸੀ।"

"ਕੀ ?"

"ਇਹੋ ਕਿ ਇਸ ਦਾਸੀ ਨੂੰ ਮਿੱਸਰ ਜਾ ਇਹਦੇ ਅਤਿਥੀਆ ਦੇ ਜਾਲ ਵਿਚ ਨਹੀ ਫਸਣ ਦੇਣਾ। ਮੈਂ ਇਹਨੂੰ ਬਹੁਤ ਪਿਆਰ ਕਰਦਾ ਸੀ, ਰਾਜਨ। ਪਰ ਜਦੋਂ ਦੁਲਾਰੀ ਉਪਰਲੇ ਅਤਿਥੀਆ ਨੂੰ ਦੁੱਧ ਪਿਆਉਣ ਗਈ, ਤਾਂ ਉਸ ਅਤਿਥੀ ਨੇ ਸੌ ਸੋਨ-ਕਾਰਸਾਪਣ ਪੇਸ਼ਗੀ ਦੇ ਰੂਪ ਵਿਚ ਬਿੱਸ਼ੂ ਮਿੱਸਰ ਨੂੰ ਦਿੱਤੇ ਅਤੇ ਕਿਹਾ ਕਿ ਇਹ ਕੇਵਲ ਮੇਰੇ ਭੋਗਣ ਲਈ ਰਹੇਗੀ। ਜਦੋਂ ਦੋ ਦਿਨ, ਦੋ ਰਾਤਾ ਬੀਤ ਗਈਆਂ ਤਾਂ ਇਹਦਾ ਪਤੀ ਤੁਲਸੀ ਆਪਣੀ ਪਤਨੀ ਨੂੰ ਲਭਦਾ ਹੋਇਆ ਆਇਆ। ਮਿੱਸਰ ਜੀ ਨੇ ਝੂਠ ਬੋਲ ਦਿੱਤਾ ਕਿ ਉਹ ਤਾ ਸ਼ਾਮ ਨੂੰ ਹੀ ਚਲੀ ਗਈ ਸੀ। ਮੈਂ ਸ਼ਾਮ ਦਾ ਭੋਜਨ ਬਣਾਉਣ ਵਿਚ ਲਗਿਆ ਹੋਇਆ ਸੀ ਕਿ ਤਿੰਨ ਨੌਜਵਾਨ ਮਿੱਸਰ ਦੇ ਘਰ ਆਏ। ਉਹਨਾਂ ਵਿਚੋਂ ਇਕ ਨੇ ਮਿੱਸਰ ਨੂੰ ਕਿਹਾ ਕਿ ਮੈਂ ਬੰਤੂ ਸਿੰਘ ਹਾ, ਭਾਵ ਸੈਨਾਪਤੀ ਦਾ ਭਾਈ, ਮੇਰੀ ਇੱਛਾ ਇਕ-ਦੋ ਦਿਨ ਤੁਹਾਡਾ ਅਤਿਥੀ ਬਣ ਕੇ ਰਹਿਣ ਦੀ ਹੈ। ਉਹਨੇ ਸੌ ਸੋਨ-ਕਾਰਸ਼ਾਪਣ ਮਿੱਸਰ ਦੇ ਅੱਗੇ ਢੇਰੀ ਕਰ ਦਿੱਤੇ। ਜਦੋਂ ਮਿੱਸਰ ਉਹਨਾਂ ਨੂੰ ਕਮਰਾ ਦਿਖਾਉਣ ਉਪਰ ਲੈ ਗਏ ਤਾਂ ਰੰਗੇ ਹੱਥੀਂ ਫੜੇ ਗਏ, ਕਿਉਂਕਿ ਉਸ ਕਮਰੇ ਵਿਚ

ਉਹੋ ਅਤਿਥੀ ਅਤੇ ਇਕ ਗਣਿਕਾ, ਜੀਹਨੂੰ ਗ੍ਰਹਿਸਥੀ ਪਰਿਵਾਰ ਦੀ ਪੁੱਤਰੀ ਦਸਿਆ ਗਿਆ ਸੀ, ਮੌਜੂਦ ਸਨ। ਉਹ ਵੀ ਨਗਨ।"

"ਕਿਉਂ ਮਿੱਸਰ, ਤਾ ਤੂੰ ਵੇਸਵਾ-ਵਾਸ ਚਲਾਉਂਦਾ ਹੈਂ ? ਸੂਦ ਉੱਤੇ ਕਰਜ਼ਾ ਦਿੰਦਾ ਹੈਂ ? ਅਮਾਨਤ ਰੱਖ ਕੇ ਸੂਦ ਦੇ ਰੂਪ ਵਿਚ ਪੱਚੀ ਪ੍ਰਤੀਸ਼ਤ ਰਕਮ ਲੈਂਦਾ ਹੈਂ ? ਹੈ ਨਾ ?"

"ਹਾਂ ਮਹਾਰਾਜ।"

"ਨੀਚ, ਹਾਂ-ਹਾਂ ਕਰਨ ਵਾਲੇ ਕਮੀਣੇ ! ਤੂੰ ਆਪਣੇ ਮੂੰਹ ਨਾਲ ਕਰਨ ਦੇਵ ਦਾ ਨਾਂ ਵੇਚਿਆ ਹੈ ਅਤੇ ਉਹਨੂੰ ਨੀਚ ਕੰਮਾ ਲਈ ਓਟ ਦੇ ਰੂਪ ਵਿਚ ਵਰਤਿਆ ਹੈ। ਸੋ ਕੱਲ੍ਹ ਸਵੇਰੇ ਤੇਰੇ ਦੋਵੇਂ ਹੱਥ ਕੱਟ ਦਿੱਤੇ ਜਾਣਗੇ।"

"ਅੰਨਦਾਤਾ, ਦੁਹਾਈ, ਦੁਹਾਈ...ਕਿਰਪਾ, ਕਿਰਪਾ !" ਉਹ ਚੀਕਦਾ ਰਿਹਾ ਅਤੇ ਦੁਆਰਪਾਲ ਉਹਨੂੰ ਘੜੀਸਦਾ ਹੋਇਆ ਇਕ ਪਾਸੇ ਲੈ ਗਿਆ।

ਕਰਨ ਨੇ ਲਗਭਗ ਚੀਕਦਿਆਂ ਕਿਹਾ, "ਰਾਮ ਭੱਦਰ !"

"ਹਾਂ ਰਾਜਨ।"

ਕਰਨ ਬੋਲਿਆ, "ਪੱਲਵੀ ਅਤੇ ਮਿੱਸਰ ਦੇ ਘਰ ਸਾਡੀ ਸੀਮਾ ਵਿਚ ਹਨ। ਦੋਵੇਂ ਮੰਦਾਕਿਨੀ ਨਦੀ ਦੇ ਦੱਖਣੀ ਤੱਟ ਉੱਤੇ ਹਨ। ਸੋ ਅਪਰਾਧੀ ਨੂੰ ਦੰਡ ਦੇਣ ਅਤੇ ਚੋਰੀ ਦੀ ਸੰਪਤੀ ਨੂੰ ਕਬਜ਼ੇ ਵਿਚ ਲੈਣ ਦਾ ਅਧਿਕਾਰ ਸਾਡਾ ਹੈ। ਤੁਸੀਂ ਸ਼ਾਮ ਤੱਕ ਉਹ ਪੇਟੀ ਭਿਜਵਾ ਦਿਓ। ਹੁਣ ਤੁਸੀਂ ਜਾ ਸਕਦੇ ਹੋ।" ਫੇਰ ਉਹ ਨੰਦਨ ਪਾਂਡੇ ਵੱਲ ਮੁੜੇ, "ਨੰਦਨ ਪਾਂਡੇ, ਤੂੰ ਇਕ ਲੁੱਚਾ ਅਤੇ ਭੈੜਾ ਆਦਮੀ ਹੈਂ। ਤੇਰੇ ਵਰਗੇ ਮੱਛਰ ਉੱਤੇ ਕਰਨ ਭੁੱਲ-ਭੁਲੇਖੇ ਵੀ ਵਾਰ ਨਹੀਂ ਕਰੇਗਾ। ਭੱਜ ਇਥੋਂ ਅਤੇ ਸਦਾ ਲਈ ਕਾਸ਼ੀ ਛੱਡ ਦੇ। .... ਆਚਾਰੀਆ ਬਲਦੇਵ ਓਝਾ, ਕੀ ਇਹ ਸੱਚ ਹੈ ਕਿ ਤੁਹਾਡੇ ਪਿਤਾ ਸ਼ੁਭਰ ਦੇਵ ਓਝਾ ਦੇ ਵਿਦਿਆ-ਆਸ਼ਰਮ ਵਿਚ ਤੁਸੀ ਅਤੇ ਵਿਨਾਇਕ ਦੋਵਾ ਨੇ ਸਿਖਿਆ ਲਈ ਸੀ ?"

"ਹਾਂ ਰਾਜਨ, ਇਹ ਸੱਚ ਹੈ। ਮੇਰੇ ਪਿਤਾ ਉਪਾਧਿਆਇ ਸਨ ਅਤੇ ਮੈਂ ਤੇ ਵਿਨਾਇਕ ਭੱਟ ਜੀ ਉਹਨਾਂ ਦੇ ਸਿਸ ਸੀ।"

"ਵਿਨਾਇਕ ਦੇਵ, ਤੁਸੀ ਆਪਣੇ ਸਹਿਪਾਠੀ, ਗੁਰੂ ਭਾਈ ਬਲਦੇਵ ਓਝਾ ਨਾਲ ਸਿੱਖਿਆ ਪ੍ਰਾਪਤ ਕੀਤੀ। ਉਹਨਾਂ ਨੂੰ ਆਪਣੇ ਚਾਬਕ ਨਾਲ ਕੁਟਵਾਉਣ ਦੀ ਸਾਜ਼ਿਸ਼ ਰਚੀ। ਤੁਹਾਨੂੰ ਅਪਰਾਧ ਲਈ ਦੰਡ ਤਾਂ ਗਾਹੜਵਾਲ ਚੰਦਰ ਦੇਵ ਦੇਣਗੇ। ਪਰ ਤੁਸੀਂ ਸਾਡੇ ਸੈਨਕਾਂ ਨੂੰ ਨਿਰੰਕੁਸ ਬਣਾਇਆ, ਉਹਨਾ ਨੂੰ ਗੁਰੂ-ਪੁੱਤਰ ਨੂੰ ਅਨੈਤਿਕ ਦੰਡ ਦੇਣ ਲਈ ਉਕਸਾਇਆ। ਸੋ ਅਨਰਥ-ਕਾਰੀ ਕਾਰਜ ਬਦਲੇ ਤੁਹਾਨੂੰ ਪੱਚੀ ਚਾਬਕ ਮਾਰੇ ਜਾਣਗੇ।"

"ਰਾਜਨ, ਮੈਨੂੰ ਬਖ਼ਸ ਦਿਓ। ਪੂਰੀ ਬ੍ਰਹਮਪੁਰੀ ਚੰਦਰ ਦੇਵ ਵੱਲ ਹੈ। ਕੇਵਲ ਮੈਂ ਹੀ ਹਾਂ ਤੁਹਾਡਾ ਨਾਮਲੇਵਾ। ਇਸ ਪੁਰਸਕਾਰ-ਯੋਗ ਕਾਰਜ ਲਈ ਮੈਨੂੰ ਦੰਡ ਤਾਂ ਨਾ ਦਿਓ।"

"ਇਹਨਾ ਨੂੰ ਛੱਡ ਦਿੱਤਾ ਜਾਵੇ, ਰਾਜਨ, ਇਹ ਮੇਰੀ ਪ੍ਰਾਰਥਨਾ ਹੈ", ਬਲਦੇਵ ਓਝਾ ਬੋਲੇ।

"ਨਹੀਂ, ਕਰਨ ਅਜਿਹੇ ਨਾਮਲੇਵਾ ਲੋਕਾਂ ਨੂੰ ਘਿਰਣਾ ਕਰਦਾ ਹੈ। ਮੈਂ ਓਝਾ ਜੀ ਦੀ ਪ੍ਰਾਰਥਨਾ ਅਸ੍ਵੀਕਾਰ ਕਰਦਾ ਹਾ। ਦੁਆਰਪਾਲ, ਵਿਨਾਇਕ ਭੱਟ ਦੀ ਪਿੱਠ ਤੋਂ ਬਸਤਰ ਹਟਾ ਕੇ ਪੱਚੀ ਚਾਬਕ ਲਾਏ ਜਾਣ।"

ਵਿਨਾਇਕ ਭੱਟ ਪਹਿਲੇ ਵਾਰ ਨਾਲ ਹੀ ਕੰਬ ਉਠਿਆ। ਉਹਦੀ ਪਿੱਠ ਉੱਤੇ ਛਾਂਟਾ ਲਹੂ ਦੇ ਨਿਸ਼ਾਨ ਬਣਾਉਣ ਲਗਿਆ। ਉਹ ਬੇਸੁੱਧ ਹੋ ਗਿਆ ਤਾਂ ਵੀ ਛਾਂਟਾ ਚਲਦਾ ਰਿਹਾ। ਪਿੱਠ ਲਹੂ-ਲੁਹਾਨ ਹੋ ਗਈ। ਪੱਚੀ ਦੀ ਗਿਣਤੀ ਮਗਰੋਂ ਕਰਨ ਦੇਵ ਉੱਠੇ. "ਸੈਨਾਪਤੀ, ਇਹਨੂੰ ਘੋੜੇ ਉਤੇ ਬੰਨ੍ਹ ਕੇ ਇਹਦੇ ਘਰ ਪੁਚਾਉਣ ਤੁਸੀ ਆਪ ਜਾਓ।"

ਗੰਗਾ ਦੇ ਤੱਟ ਉੱਤੇ ਕਿਸ਼ਤੀ ਰੁਕੀ। ਰੱਜੁਕ, ਸੁਬੋਧ ਅਤੇ ਨੌਜਵਾਨ ਦੇ ਵੇਸ ਵਿਚ ਗੋਮਤੀ ਉੱਤਰੇ। ਘੋੜੇ ਵੀ ਕਿਸ਼ਤੀ ਵਿਚੋਂ ਉਤਾਰ ਲਏ ਗਏ।

ਰੱਜੁਕ ਨੇ ਪੁਛਿਆ, "ਕਿਸ ਘੋੜੇ ਉਤੇ ਜਾਵੇਂਗੀ ਤੂੰ ?"

"ਜਿਸ ਉੱਤੇ ਤੁਸੀਂ ਕਹੋ।"

"ਚੱਲ, ਘੋੜਾ ਤੋਰਨਾ ਆਉਂਦਾ ਹੈ ਤਾਂ ਰਿਪੁੰਜੈ ਉਤੇ ਬੈਠ।"

ਗੋਮਤੀ ਇਕ ਪਲ ਰਾਜਹੰਸ ਵਾਂਗ ਸਫੈਦ, ਚੰਚਲ ਰਿਪੁੰਜੈ ਨੂੰ ਦੇਖਦੀ ਰਹੀ ਅਤੇ ਥਬੂਕੀ ਮਾਰ ਕੇ ਉਹਦੀ ਪਿੱਠ ਉਤੇ ਬੈਠ ਗਈ।

ਤਿੰਨੇ ਘੋੜੇ ਗੰਗਾ ਦੇ ਸਮਾਨੰਤਰ ਪੂਰਬੀ ਤੱਟ ਦੇ ਨਾਲ-ਨਾਲ ਤੁਰ ਪਏ।

"ਇਹ ਹੈ ਚਰਣਾਦਰੀ ਦੁਰਗ। ਉੱਤਰੀ ਭਾਰਤ ਦੇ ਸਹਿਸਰਾ ਯੁੱਧਾ ਦਾ ਸਾਖੀ। ਇਹ ਵਾਮਨ ਭਗਵਾਨ ਦੇ ਚਰਨ ਛੂਹਣ ਦੇ ਸਮਰੱਥ ਸਿੱਧ ਹੋਇਆ ਤਾ ਨਾਂ ਪੈ ਗਿਆ ਚਰਣਾਦਰੀ। ਹੁਣ ਇਹ ਕਰਨ ਦੇ ਕਲੰਕਿਤ ਚਰਨਾਂ ਨਾਲ ਮੈਲਾ ਹੋ ਕੇ ਵੀ ਨਿਰਾਸਾ ਦੇ ਹਨੇਰੇ ਤੋਂ ਪੂਰੀ ਤਰ੍ਹਾਂ ਅਛੂਤਾ ਹੈ। ਇਹਦੇ ਭਾਗ ਕਦੋਂ ਜਾਗਣਗੇ, ਪਤਾ ਨਹੀ। ਕਿਸੇ ਸਮੇਂ ਇਹ ਰਾਜੇਸ਼ਵਰ ਵਿਦਿਆਧਰ ਦੇਵ ਦੇ ਸਾਮਰਾਜ ਵਿਚ ਮੰਨਿਆ ਜਾਂਦਾ ਸੀ।"

ਰੱਜੁਕ ਇਕ ਪਥ-ਪ੍ਰਦਰਸ਼ਕ ਵਾਂਗ ਦਸਦੇ ਜਾਂਦੇ ਸਨ। ਕਰਨ ਦੇ ਸੈਨਕਾਂ ਦੀ ਰਾਖੀ ਹੇਠਲੇ ਪੁਲ ਦੇ ਕੋਲੋਂ ਹੁੰਦੇ ਹੋਏ ਤਿੰਨ ਘੋੜ-ਸਵਾਰ ਤੇਜ਼ੀ ਨਾਲ ਅੱਗੇ ਵਧਦੇ ਜਾ ਰਹੇ ਸਨ।

"ਕੀ ਸਲਾਹ ਹੈ ਤੇਰੀ! ਪਹਿਲਾਂ ਮਾਤਾ ਵਿੰਧਿਆਵਾਸਿਨੀ ਦਾ ਦਰਸ਼ਨ ਕਰੇਂਗੀ ਜਾਂ ਰਾਜੇ-ਸ਼ਵਰ ਕੀਰਤ ਦਾ ?"

ਸੰਗ ਨਾਲ ਗੋਮਤੀ ਦਾ ਚਿਹਰਾ ਲਾਲ ਹੋ ਗਿਆ, "ਨਾ ਵਿੰਧਿਆਵਾਸਿਨੀ, ਨਾ ਰਾਜੇ-ਸ਼ਵਰ। ਗੋਮਤੀ ਪਹਿਲਾਂ ਸ਼੍ਰੀਮਾਂ ਸ਼ੀਲ ਭੱਦਰਾ ਦਾ ਦਰਸ਼ਨ ਕਰੇਗੀ, ਪਿਤਾ-ਸਰੂਪ।"

"ਹੂੰ ! ਤਾ ਤੂੰ ਵੀ ਜੁਝੌਤੀ ਨੂੰ ਦੇਖੇ ਬਿਨਾਂ, ਉਹਦੀ ਆਤਮਾ ਵਿਚ ਵਸੇ ਭਗਵਾਨ ਜਾਂ ਭਗਵਤੀ ਦਾ ਨਹੀਂ, ਮਾਨਵ ਦਾ ਰੂਪ ਦੇਖਣ ਦੀ ਚਾਹਵਾਨ ਹੈਂ। ਰਾਜੇਸ਼ਵਰ ਦੀ ਭਾਬੀ-ਜੂ ਪੂਰੀ ਜੁਝੌਤੀ ਵਿਚ ਸਤੀ-ਮਾਤਾ ਦੇ ਨਾਂ ਨਾਲ ਪੂਜੀ ਜਾ ਰਹੀ ਹੈ। ਆਦਿਵਾਸੀਆਂ ਤੋਂ ਲੈ ਕੇ ਬ੍ਰਾਹਮਣਾਂ ਤੱਕ, ਗਿਰੀਜਨਾਂ ਤੋਂ ਲੈ ਕੇ ਕਿਸਾਨਾਂ ਤੱਕ, ਸਭ ਥਾਂ ਤੇਰੀ ਆਦਰਯੋਗ ਭੈਣ ਦਾ ਪ੍ਰਤਾਪ ਚਮਤਕਾਰੀ ਢੰਗ ਨਾਲ ਫੈਲ ਗਿਆ ਹੈ। ਹਰ ਮੱਸਿਆ ਨੂੰ ਰਾਤ ਦੇ ਪਹਿਲੇ ਪਹਿਰ ਵਿਚ ਦੀਵੇ ਬਲ ਪੈਂਦੇ ਹਨ। ਜੁਝੌਤੀ ਦੇ ਹਰ ਪਿੰਡ, ਨਗਰ, ਕਬੀਲੇ ਦੇ ਲੋਕਾਂ ਦੇ ਦੁਆਰ ਉੱਤੇ ਘਟੋ-ਘੱਟ ਇਕ ਦੀਵਾ ਤਾ ਬਲਦਾ ਹੀ ਹੈ।"

ਵਿੰਧਿਆਚਲ ਅਸ਼ਟਭੁਜਾ ਦੀ ਪਹਾੜੀ।

ਤਿੰਨਾਂ ਘੋੜ-ਸਵਾਰਾਂ ਨੇ ਘੋੜੇ ਪਹਾੜੀਆਂ ਦੇ ਹੇਠਾ ਬੰਨ੍ਹ ਦਿੱਤੇ। ਸ਼ਾਮ ਹੋਣ ਵਿਚ ਅਜੇ ਕੁਝ ਸਮਾਂ ਰਹਿੰਦਾ ਸੀ। ਪੌੜੀਆਂ ਚੜ੍ਹ ਕੇ ਤਿੰਨ ਦੇਵੀ ਅਸ਼ਟਭੁਜਾ ਦੇ ਦੁਆਰ ਉੱਤੇ ਜਾ ਪੁੱਜੇ। ਸ਼ਰਧਾ-ਭਗਤੀ ਨਾਲ ਪੂਜਾ ਹੋਈ।

"ਤੁਸੀਂ ਇਥੇ ਆਰਾਮ ਕਰੋ, ਮੈਂ ਸ਼੍ਰੀ-ਮਾਂ ਨੂੰ ਮਿਲ ਕੇ ਆਉਂਦਾ ਹਾਂ।"

ਰੱਜੁਕ ਖੱਬੇ ਪਾਸੇ ਸਥਿਤ ਗੁਫ਼ਾ-ਦੁਆਰ ਉੱਤੇ ਪੁੱਜੇ. "ਸ਼੍ਰੀ-ਮਾ, ਸ਼੍ਰੀ-ਮਾਂ. ਸ਼੍ਰੀ-ਮਾਂ !"

"ਕੌਣ ਹੈ ?"

"ਮੈਂ ਹਾਂ, ਮਾਂ, ਰੱਜੁਕ।"

"ਆਓ, ਰੱਜੁਕ।"

ਰੱਜੁਕ ਗੁਫ਼ਾ ਦੇ ਅੰਦਰ ਗਏ। ਸ਼੍ਰੀ-ਮਾ ਹੱਸ ਕੇ ਬੋਲੀ, "ਪਿਛਲੀ ਵਾਰ ਤੂੰ ਯੁਵਰਾਜ ਗੋਵਿੰਦ ਨੂੰ ਲੈ ਆਇਆ ਸੀ। ਇਸ ਵਾਰ ਦੋ ਵਿਅਕਤੀਆ ਨੂੰ ਲੈ ਆਇਆ।"

"ਉਹ ਤੁਹਾਡੇ ਦਰਸ਼ਨਾਂ ਲਈ ਆਏ ਹਨ. ਮਾਂ।"

"ਜਾਣਦੀ ਹਾਂ ਕਿ ਮੇਰੇ ਕੋਲ ਲੋਕ ਇਹੋ ਆਖ ਕੇ ਹੀ ਆਉਂਦੇ ਹਨ। ਬਾਬਾ, ਕਿਸੇ ਅਜਿਹੇ ਵਿਅਕਤੀ ਨੂੰ ਗੁਫਾ ਵਿਚ ਲਿਆਉਣ ਦੀ ਆਗਿਆ ਨਾ ਮੰਗ ਜੋ ਗੋਵਿੰਦ ਵਾਂਗ ਦਮ-ਘੋਟੂ ਹਨੇਰੇ ਵਿਚ ਡੁੱਬੀ ਇਸ ਗੁਫਾ ਅੰਦਰ ਘਬਰਾ ਕੇ ਬੇਸੁੱਧ ਹੋ ਜਾਵੇ।"

"ਕੋਈ ਵੀ ਅਜਿਹਾ ਵਿਅਕਤੀ ਨਹੀ ਹੈ ਮਾਂ, ਜੋ ਤੁਹਾਡੇ ਪ੍ਰਤੀ ਅਪਾਰ ਸ਼ਰਧਾ ਨਾਲ ਭਰਪੂਰ ਨਾ ਹੋਵੇ।"

"ਠੀਕ ਹੈ, ਬਾਬਾ. ਲੈ ਆ। ਪਰ ਇਹ ਨਾ ਸਮਝੀਂ ਕਿ ਉਹਨਾਂ ਦੋਵਾਂ ਵਿਅਕਤੀਆ ਨੂੰ ਮੈਂ ਕਿਸੇ ਤੰਤਰ-ਮੰਤਰ ਨਾਲ ਦਰਸ਼ਨ ਤੋਂ ਪਹਿਲਾ ਹੀ ਦੇਖ ਲਿਆ। ਹੁਣੇ-ਹੁਣੇ ਜਗਤ-ਤਾਰਿਨੀ ਅਸ਼ਟਭੁਜਾ ਦੇ ਮੰਦਰ ਵਿਚ ਗਈ ਸੀ। ਉਥੋਂ ਹੀ ਦੇਖਿਆ ਕਿ ਤਿੰਨ ਘੋੜ-ਸਵਾਰ ਆ ਰਹੇ ਹਨ। ਤੁਸੀਂ ਸਭ ਉਸ ਸਮੇਂ ਆਪਣੇ ਘੋੜੇ ਬੰਨ੍ਹ ਰਹੇ ਸੀ ਅਤੇ ਮੈਂ ਤੁਹਾਨੂੰ ਦੇਖ ਲਿਆ।"

"ਤਾ ਲੈ ਆਵਾ. ਸ਼੍ਰੀ-ਮਾ ?"

"ਹਾ. ਬਾਬਾ. ਕਿਹਾ ਨਾ ਕਿ ਲੈ ਆ।"

ਰੱਜੁਕ ਨੇ ਗੋਮਤੀ ਦਾ ਹੱਥ ਫੜ ਕੇ ਖੜ੍ਹਵੀ ਚੜ੍ਹਾਈ ਪਾਰ ਕੀਤੀ ਅਤੇ ਤਿੰਨ ਗੁਫ਼ਾ-ਦੁਆਰ ਉੱਤੇ ਪੁੱਜੇ। ਜੁੱਤੇ ਉਤਾਰ ਕੇ ਉਹ ਗੁਫਾ ਦੇ ਅੰਦਰ ਗਏ। ਉਹ ਸ਼੍ਰੀ-ਮਾਂ ਦੇ ਚਰਨ ਛੂਹ ਕੇ ਬੈਠ ਗਏ।

"ਤਿਹਾਏ ਹੋ ਬੇਟਾ, ਤੁਸੀ ਸਾਰੇ". ਸ਼੍ਰੀ-ਮਾ ਨੇ ਕਿਹਾ ਅਤੇ ਮਿੱਟੀ ਦੇ ਕਸੋਰੇ ਤੇ ਆਪਣਾ ਜਲ ਦਾ ਭਰਿਆ ਮਟਕਾ ਉਹਨਾਂ ਅੱਗੇ ਰੱਖ ਦਿੱਤੇ। ਤਦੇ ਕਪੂਰ ਦੀ ਟਿੱਕੀ ਬਲ ਪਈ ਅਤੇ ਸ਼੍ਰੀ-ਮਾਂ ਨੇ ਰੱਜੁਕ ਤੋਂ ਬਿਨਾ ਉਥੇ ਬੈਠੇ ਦੋਵਾ ਵਿਅਕਤੀਆਂ ਨੂੰ ਦੇਖਿਆ।

"ਤਾਂ ਬੇਟਾ ਤੈਨੂੰ ਪੁਰਸ਼ ਵੇਸ ਧਾਰਨ ਕਰਨਾ ਹੀ ਪਿਆ !" ਸ਼੍ਰੀ-ਮਾਂ ਖਿੜ-ਖਿੜ ਹੱਸ ਪਈ। "ਇਹ ਪੁਰਸ਼ ਵੀ ਵਚਿੱਤਰ ਪਹੇਲੀ ਹੈ। ਲੋਕ ਨਾਰੀ ਨੂੰ ਪਹੇਲੀ ਆਖਦੇ ਹਨ। ਮੈਂ ਕਹਿੰਦੀ ਹਾਂ ਕਿ ਅਜਿਹਾ ਕਹਿਣ ਵਾਲੇ ਕੇਵਲ ਆਪਣਾ ਕਪਟ ਹੀ ਨਹੀਂ ਛੁਪਾਉਂਦੇ, ਸਗੋਂ ਆਪਣੇ ਅੰਦਰਲੇ ਹੰਕਾਰ ਨਾਲ ਨਾਰੀ ਦੀ ਆਤਮਾ ਨੂੰ ਤੋੜਨ ਦਾ ਛਲ ਵੀ ਕਰਦੇ

ਹਨ। ਦਕਸ਼ਿਨਾ-ਵਾਮਾ ਦਾ ਫਰਕ ਤਾ ਤਾਂਤਰਿਕ-ਕਲਪਨਾ ਹੈ। ਨਾਰੀ ਜਦੋਂ ਪੁਰਸ਼ ਦੀ ਇੱਛਾ ਦੇ ਅਨੁਸਾਰ ਨਹੀਂ ਝੁਕਦੀ, ਤਾਂ ਉਹ ਵਾਮਾ ਹੋ ਜਾਂਦੀ ਹੈ ਅਤੇ ਜੇ ਝੁਕ ਗਈ ਤਾਂ ਦਕਸ਼ਿਨਾ। ਹੈ ਨਾ ਰੱਜੁਕ ? ਤੇਰੀ ਸੁਨੈਨਾ ਕੀ ਸੀ—ਦਕਸ਼ਿਨਾ ਜਾ ਵਾਮਾ ?"

ਰੱਜੁਕ ਚੁੱਪ ਰਹੇ।

"ਤੂੰ ਨਾਰਾਜ਼ ਹੋ ਗਿਆ, ਬੇਟੇ ?" ਸ਼੍ਰੀ-ਮਾਂ ਫੇਰ ਬੋਲੀ, "ਭਾਰਤ ਵਿਚ ਸਦੀਆਂ ਤੋਂ ਨਾਰੀ ਉੱਤੇ ਅਤਿਆਚਾਰ ਹੋ ਰਹੇ ਹਨ। ਇਹ ਸਭ ਕੁਛ ਨਾਇਕਾ-ਭੇਦ ਦੇ ਬਹਾਨੇ ਹੋ ਰਿਹਾ ਹੈ। ਪਰ ਨਾਰੀ ਨਾ ਤਾਂ ਪੂਰੀ ਦਕਸ਼ਿਨਾ ਹੈ ਅਤੇ ਨਾ ਪੂਰੀ ਵਾਮਾ। ਇਹ ਇਕੋ ਵੇਲੇ ਹੀ ਦੋਵੇਂ ਹੈ। ਹੁਣ ਇਸ ਗੋਮਤੀ ਨੂੰ ਹੀ ਦੇਖੋ। ਇਹਨੂੰ ਤੂੰ ਕੀ ਕਹੇਂਗਾ ? ਜੇ ਸਾਰੇ ਰਾਜਵੰਸ਼ ਚੰਦੇਲਾਂ ਵਾਂਗ ਇਕ-ਪਤਨੀ ਨੇਮ ਦਾ ਪਾਲਨ ਕਰਨ ਤਾਂ ਨਾਇਕਾ-ਭੇਦ ਦੀ ਲੋੜ ਹੀ ਨਾ ਰਹੇ। ਮਨ ਵਿਚ ਲੋੜ ਤੋਂ ਵੱਧ ਸਰਲਤਾ ਵੀ ਨਹੀਂ ਹੋਣੀ ਚਾਹੀਦੀ ਕਿ ਲੋਕ ਤੁਹਾਨੂੰ ਮੂਰਖ ਮੰਨ ਲੈਣ। ਵਧੇਰੇ ਤਿਖਾਪਣ ਵੀ ਠੀਕ ਨਹੀਂ; ਫੇਰ ਲੋਕ ਕਪਟੀ ਕਹਿਣ ਲੱਗਣਗੇ।"

ਪਲ-ਭਰ ਸਭ ਚੁੱਪ ਰਹੇ। ਫੇਰ ਸ਼੍ਰੀ-ਮਾਂ ਨੇ ਹੀ ਮੂੰਹ ਖੋਲ੍ਹਿਆ, "ਰੱਜੁਕ !"

"ਹਾਂ ਮਾਂ !"

"ਤੂੰ ਜੋ ਸਹਿਸਰ ਘੋੜ-ਸਵਾਰਾ ਦਾ ਇਕ ਦਲ ਬਣਾ ਰਿਹਾ ਹੈਂ, ਕੀ ਉਹ ਕਾਸ਼ੀ-ਨਰੇਸ਼ ਕਰਨ ਨੂੰ ਕਾਸੀ ਤੋਂ ਕੱਢ ਕੇ ਬਾਹਰ ਕਰ ਸਕੇਗਾ ?"

ਰੱਜੁਕ ਚੁੱਪ ਰਿਹਾ।

ਸ੍ਰੀ-ਮਾਂ ਨੇ ਕਪੂਰ ਦੀ ਟਿੱਕੀ ਬਾਲੀ ਅਤੇ ਕਸੋਰੇ ਵਿਚ ਪਾਣੀ ਪਾ ਕੇ ਰੱਜੁਕ ਨੂੰ ਦਿੱਤਾ, "ਮੈਂ ਤੇਰੀ ਵਿਉਂਤ ਵਿਚ ਦਖ਼ਲ ਨਹੀਂ ਦੇ ਰਹੀ ਹਾਂ, ਬੇਟੇ। ਤੈਨੂੰ ਘਬਰਾਉਣ ਦੀ ਵੀ ਲੋੜ ਨਹੀਂ ਹੈ ਕਿ ਸ਼੍ਰੀ-ਮਾ ਨੂੰ ਗੁਪਤ ਰਹੱਸ ਕੌਣ ਦੱਸ ਜਾਂਦਾ ਹੈ। ਤੇਰੇ ਵਰਗੇ ਲੋਕ ਦਰਸ਼ਨ ਦੇ ਬਹਾਨੇ ਮਾਂ ਨੂੰ ਮਿਲਦੇ ਹਨ ਅਤੇ ਫੇਰ ਆਪ ਹੀ ਭੇਤ ਖੋਲ੍ਹ ਕੇ ਪੁਛਦੇ ਹਨ—ਸ਼੍ਰੀ-ਮਾ ਇਹ ਵਿਉਤ ਕਿਵੇਂ ਰਹੇਗੀ ? ਮੈਂ ਤਾ ਮਾਧਿਅਮ ਹਾ। ਕਿਸੇ ਤੋਂ ਪ੍ਰਾਪਤ ਹੋਏ ਚੌਲ ਮੈਂ ਉਹਨੂੰ ਦੇ ਦਿੰਦੀ ਹਾਂ ਜੀਹਨੂੰ ਉਹਨਾਂ ਦੀ ਲੋੜ ਹੁੰਦੀ ਹੈ। ਤੇ ਜੋ ਫੂਸ ਹੈ, ਬੇਅਰਥ ਛਿਲਕਾ, ਉਹ ਮੈਂ ਆਪਣੀ ਝੋਲੀ ਵਿਚ ਰੱਖ ਲੈਂਦੀ ਹਾਂ। ਰੱਜੁਕ, ਅੱਜ ਸੁਨੈਨਾ ਦੀ ਤੀਹਵੀਂ ਬਰਸੀ ਹੈ। ਤੀਹ ਸਾਲ ਪਹਿਲਾ ਇਸੇ ਮੱਸਿਆ ਨੂੰ ਉਹ ਪਰਲੋਕ ਸਿਧਾਰੀ ਸੀ। ਮੈਨੂੰ ਵਿਦਿਆਧਰ ਨੇ ਦੱਸਿਆ ਸੀ, 'ਰੱਜੁਕ ਅੱਜ ਅਨਾਥ ਹੋ ਗਏ, ਸ਼ੀਲਾ'। ਮੈਂ ਆਪਣੇ ਆਪ ਨੂੰ ਰੋਕ ਨਾ ਸਕੀ। ਅੱਖਾਂ ਪਾਣੀ ਨਾਲ ਭਰ ਗਈਆਂ ਸਨ ਅਤੇ ਗਲ ਵਿਚ ਜਿਵੇ ਕੁਛ ਫਸ ਗਿਆ ਸੀ। ਮੈਂ ਕਿਹਾ, 'ਵਿਦਿਆ, ਸੁਨੈਨਾ ਕਿਤੇ ਗਈ ਨਹੀਂ, ਉਹ ਸ਼੍ਰੀ-ਮਾ ਦੇ ਮਨ ਵਿਚ ਸੁੱਤੀ ਹੋਈ ਹੈ'।"

"ਮਾਂ !" ਰੱਜੁਕ ਦੇ ਗਲ ਵਿਚੋਂ ਨਿੱਕਲੀ ਕੂਕ ਨਾਲ ਨਾ ਕੇਵਲ ਗੁਫ਼ਾ, ਸਗੋਂ ਪੂਰੀ ਪਹਾੜੀ ਗੂੰਜ ਉੱਠੀ, "ਹੁਣ ਖਿਮਾ ਕਰ ਦਿਓ। ਸੁਨੈਨਾ ਕਦੀ ਵੀ ਨਹੀਂ ਭੁਲਦੀ। ਕਦੀ ਦੋਵਾਂ ਲਈ ਭੋਜਨ ਬਣਾਉਂਦੀ, ਕਦੀ ਰੱਜੁਕ ਨੂੰ ਮਹਾਨ ਬਣਨ ਲਈ ਪ੍ਰੇਰਨਾ ਦਿੰਦੀ, ਕਦੀ ਨਰਪਤਿ ਚੰਦਰ ਦੇ ਪਰਿਵਾਰ ਦੀਆਂ ਨਾਰੀਆਂ ਵਲੋਂ ਮੇਰੀ ਨਿੰਦਿਆ ਵਿਚ ਕਹੇ ਗਏ ਵਾਕਾਂ ਲਈ ਮੈਨੂੰ ਬੁਰਾ-ਭਲਾ ਆਖਦੀ, ਕਦੀ ਕਾਸ਼ੀ ਵਿਚ ਇਕੱਠੇ ਰਹਿਣ ਦੀ ਬੇਨਤੀ ਕਰਦੀ,

ਕਦੀ ਮੇਰੇ ਕਾਰਨ ਤ੍ਰਿਸਕਾਰੀ ਗਈ ਹੰਝੂ ਵਹਾਉਂਦੀ—ਹਰ ਤਰ੍ਹਾਂ ਨਾਲ ਅਤੇ ਹਰ ਸਮੇਂ ਉਹ ਸਾਹਮਣਿਉਂ ਖਾਲੀ ਹਵਾ ਦੇ ਪਰਦੇ ਉੱਤੇ ਕਈ ਰੂਪ ਅੰਕਿਤ ਕਰਦੀ ਹੋਈ ਧਾਰਾ ਵਿਚ ਲੀਨ ਹੋ ਜਾਂਦੀ ਹੈ। ਮੈਂ ਉਹਨੂੰ ਭੁੱਲਣ ਦਾ ਭਰਮ ਪਾਲਦਾ ਹਾਂ, ਉਹ ਮੱਲੋਜ਼ੋਰੀ ਭਾਤ-ਭਾਤ ਦੇ ਰੂਪ ਧਾਰਦੀ ਘੁੰਮਦੀ ਰਹਿੰਦੀ ਹੈ। ਤੂਫ਼ਾਨ ਵਾਂਗ ਸਭ ਕੁਛ ਨੂੰ ਝੰਜੋੜਦੀ ਹੋਈ, ਕੰਬਾਉਂਦੀ ਹੋਈ। ਹੁਣ ਹੋਰ ਨਹੀ ਮਾ, ਹੋਰ ਨਹੀਂ ! ਹੁਣ ਹੋਰ ਸਹਿ ਸਕਣਾ ਕਠਿਨ ਹੈ !"

ਸ੍ਰੀ-ਮਾਂ ਨੇ ਆਪਣਾ ਸੱਜਾ ਹੱਥ ਰੱਜੁਕ ਦੇ ਸਿਰ ਉੱਤੇ ਰੱਖ ਦਿੱਤਾ। ਰੱਜੁਕ ਬੇਸੁੱਧ ਹੋ ਕੇ ਡਿੱਗ ਪਿਆ।

"ਮਾਂ !" ਸੁਬੋਧ ਦੇਵ ਬੋਲੇ, "ਆਰੀਆ ਰੱਜੁਕ ਮੂਰਛਿਤ ਹੋ ਗਏ।"

"ਕੋਈ ਚਿੰਤਾ ਨਹੀ, ਵਤਸ", ਮਾਂ-ਬੋਲੀ, "ਇਹ ਹੁਣੇ ਹੀ ਠੀਕ ਹੋ ਜਾਣਗੇ।"

ਕਪੂਰ ਦੀ ਟਿੱਕੀ ਬਲੀ। ਸ੍ਰੀ-ਮਾ ਨੇ ਕਸੋਰੇ ਵਿਚ ਪਾਣੀ ਲੈ ਕੇ ਰੱਜੁਕ ਦੇ ਚਿਹਰੇ ਉਤੇ ਛਿੱਟੇ ਮਾਰੇ। ਰੱਜੁਕ ਨੇ ਅੱਖਾਂ ਖੋਲ੍ਹ ਦਿੱਤੀਆਂ, "ਸ੍ਰੀ-ਮਾ, ਤੁਹਾਡੀ ਕਿਰਪਾ ਨਾਲ ਸੁਨੈਨਾ ਅਤੇ ਵਿਦਿਆਧਰ ਦੇਵ, ਦੋਵਾਂ ਨੇ ਦਰਸ਼ਨ ਦਿੱਤੇ। ਮੈਂ ਪ੍ਰਤਿਗਿਆ-ਬੱਧ ਹਾ। ਮੈਂ ਹੁਣ ਕਦੀ ਵੀ ਸੁਨੈਨਾ ਨਾਲ ਕੀਤੇ ਆਪਣੇ ਵਿਹਾਰ ਨੂੰ ਠੀਕ ਨਹੀਂ ਸਮਝਾਂਗਾ। ਮੈ ਸਦਾ ਹੀ ਸੁਨੈਨਾ ਦੇ ਵਿਹਾਰ ਵਿਚ ਦੋਸ਼ ਲਭਦਾ ਰਿਹਾ ਹਾਂ। ਦੋਸ਼ੀ ਮੈ ਵੀ ਹਾ। ਪਤੀ ਨਾਲ ਛਾ ਵਾਗ ਲੱਗੀ ਹੋਈ ਸ਼ਕਤੀ-ਸਰੂਪ ਪਤਨੀ ਜਾ ਪ੍ਰੇਮਿਕਾ ਦੇ ਸੰਬੰਧ ਨੂੰ ਗ਼ਲਤ ਨਹੀ ਸਮਝਾਂਗਾ।"

"ਗੋਮਤੀ ਬੇਟੇ !" ਇਕ ਪਲ ਮਗਰੋਂ ਰੱਜੁਕ ਨੇ ਕਿਹਾ, "ਤੂੰ ਅੱਜ ਉਹ ਕੁਛ ਕਰ ਕੇ ਦਿਖਾ ਦਿੱਤਾ ਹੈ ਜੋ ਮਹਿਲਾ ਵਿਚ ਮੌਜ-ਮੇਲੇ ਨਾਲ ਰਹਿਣ ਵਾਲੀ ਅਤੇ ਸੁਖ-ਸਹੂਲਤਾਂ ਵਿਚਕਾਰ ਜਿਉਣ ਵਾਲੀ ਕੋਈ ਨਾਰੀ ਨਹੀਂ ਕਰਦੀ। ਸ੍ਰੀ-ਮਾ ਸਾਹਮਣੇ ਆਪਣੀ ਪਗੜੀ ਲਾਹ ਦੇ।"

ਗੋਮਤੀ ਨੇ ਪਗੜੀ ਲਾਹ ਕੇ ਹੇਠਾ ਰੱਖ ਦਿੱਤੀ ਅਤੇ ਸ੍ਰੀ-ਮਾ ਦੇ ਚਰਨਾ ਵਿਚ ਡਿੱਗ ਪਈ। ਸ੍ਰੀ-ਮਾ ਨੇ ਉਹਦੇ ਸੁਨਹਿਰੀ ਕੇਸ ਪਲੋਸਦਿਆ ਕਿਹਾ, "ਗੋਮਤੀ, ਅਗਸਤਿਅੰ ਦੇ ਫੁੱਲ ਵਿਚ ਕੇਵਲ ਦੋ ਪੰਖੜੀਆਂ ਹੁੰਦੀਆਂ ਹਨ, ਭਾਵ ਜੋੜੀ। ਦੋਵੇਂ ਇਕ ਦੂਜੀ ਨਾਲ ਮਿਲੀਆਂ ਹੋਈਆ, ਜੁੜੀਆਂ ਹੋਈਆਂ। ਤੈਨੂੰ ਇਹ ਫੁੱਲ ਅਸ਼ਟਭੁਜਾ ਮਹਾਮਾਇਆ ਦੇ ਪ੍ਰਤਾਪ ਪ੍ਰਤੀ ਅਰਪਿਤ ਜੋੜੀ ਨੂੰ ਅਖੰਡ ਰੱਖਣ ਦੇ ਸੰਕਲਪ ਨਾਲ ਕੀਤੀ ਗਈ ਆਰਾਧਨਾ ਦੇ ਫਲਸਰੂਪ ਮਿਲਿਆ ਸੀ। ਸੁਬੋਧ ਦੇਵ, ਕਾਹਲੀ ਵਿਚ ਕੀਤੇ ਗਏ ਫੈਸਲੇ ਨਿਹਫਲ ਅਤੇ ਸੰਕਟਪੂਰਨ ਹੁੰਦੇ ਹਨ। ਦੇਹ ਦਾ ਦੇਹ ਨਾਲ ਪ੍ਰੇਮ ਲਾਲ ਰੰਗ ਦਾ ਹੁੰਦਾ ਹੈ। ਮਨ ਦਾ ਮਨ ਨਾਲ ਪ੍ਰੇਮ ਸ਼ਿਆਮ ਰੰਗ ਦਾ ਹੁੰਦਾ ਹੈ। ਪਰ ਆਤਮਾ ਦਾ ਆਤਮਾ ਨਾਲ ਪ੍ਰੇਮ ਉਜਲਾ ਹੁੰਦਾ ਹੈ। ਕੀ ਕਾਲੀ ਸੱਚ-ਮੁੱਚ ਕਾਲੀ ਹੈ ? ਕੀ ਸ਼ਿਵ ਨੀਲੇ ਰੰਗ ਦਾ ਹੈ ? ਕੀ ਆਕਾਸ਼ ਨੀਲਾ ਹੈ ? ਕੀ ਗੰਗਾ ਦਾ ਜਲ ਨੀਲੀ ਭਾਹ ਮਾਰਦਾ ਹੈ ? ਨਹੀਂ, ਬੇਟੇ, ਇਹ ਸਭ ਉੱਜਲੇ ਹਨ। ਅਸੀਂ ਇਹਨਾਂ ਦੀ ਥਾਹ ਨਹੀਂ ਪਾ ਸਕਦੇ, ਇਸ ਕਰਕੇ ਇਹ ਨੀਲੇ ਲਗਦੇ ਹਨ। ਤੁਸੀਂ ਕਵੀ ਹੋ, ਜ਼ਰਾ ਇਸ ਕੋਣ ਤੋਂ ਵੀ ਵਸਤਾ ਨੂੰ, ਪਦਾਰਥਾਂ ਨੂੰ ਦੇਖੋ ਤਾ ਸਹੀ !"

"ਖਿਮਾ ਕਰਨਾ ਮਾ, ਮੈਂ ਆਪਣੇ ਅਗਿਆਨ ਕਾਰਨ ਗੋਮਤੀ ਵਰਗੀ ਪੁੱਤਰੀ ਨਾਲ ਛਲ ਕੀਤਾ। ਭਾਵੇਂ ਇਹ ਸਭ ਉਸ ਮੋਹ ਕਾਰਨ ਹੋਇਆ ਜੋ ਮੇਰੇ ਮਨ ਵਿਚ ਗੋਮਤੀ ਲਈ ਹੈ

ਅਤੇ ਰਹੇਗਾ। ਤਾਂ ਵੀ ਰਾਜੇ ਪ੍ਰਤੀ ਮੇਰੀ ਮੂੜ੍ਹਤਾ ਖਿਮਾ ਦੇ ਯੋਗ ਨਹੀਂ। ਉਹਨਾਂ ਉਤੇ ਬਣੀਆਂ ਹੋਈਆਂ ਸੰਕਟੀ ਸਥਿਤੀਆਂ ਨੂੰ ਜਾਣਦਿਆ ਵੀ ਉਹਨਾ ਨਾਲ ਰੁੱਸ ਕੇ ਜੋ ਮੈਂ ਇਕ ਪਾਸੇ ਹੋ ਰਿਹਾ. ਉਹ ਮੇਰੀ ਤੁੱਛਤਾ ਅਤੇ ਭੈੜ ਨੂੰ ਦਰਸਾਉਂਦਾ ਹੈ।"

"ਕੀ ਕਿਹਾ ? ਕਿਹੜਾ ਸੰਕਟ ?"

"ਕਰਨ ਦੇ ਮਹਾਬਲਾਧਿਕ੍ਰਿਤ ਅਸਵਗੰਧ ਦੀ ਪੁੱਤਰੀ ਸਿੰਜਿਨੀ ਨੇ ਰਾਜੇ ਦਾ ਚਿੱਤਰ. ਜਦੋ ਉਹ ਉਦਭਾਂਡ ਵਿਚ ਸਨ. ਕਿਸੇ ਰੰਗਜੀਵੀ ਤੋਂ ਬਣਵਾ ਲਿਆ ਸੀ। ਉਹ ਰਾਜਾ ਦੇ ਸੰਬੰਧ ਵਿਚ ਅਮੋੜ ਵਾਸਨਾ ਨਾਲ ਵਿਆਕੁਲ ਹੈ। ਉਹਦੇ ਕੋਲ ਅਥਾਹ ਧਨ-ਸੰਪਤੀ ਹੈ। ਉਹਨੇ ਸੈਂਕੜੇ ਗੁਪਤਚਰ ਰਾਜਾ ਦਾ ਪਤਾ ਲਾਉਣ ਲਈ ਭੇਜੇ ਹਨ।"

"ਇਹ ਤਾ ਪਿਛਲੇ ਹਫਤੇ ਦੀ ਗੱਲ ਹੈ. ਸੁਬੋਧ। ਰਾਜਾ ਉੱਤੇ ਕੋਈ ਸੰਕਟ ਨਹੀਂ ਆਇਆ. ਨਾ ਹੀ ਆਵੇਗਾ। ਕੀਰਤ ਹੁਣ ਪੂਰੀ ਤਰ੍ਹਾਂ ਤੰਦਰੁਸਤ ਹੈ। ਉਹਦੇ ਘੋੜੇ ਪ੍ਰਚੰਡ ਦਾ ਨਾ ਪੂਰੀ ਜੁਝੌਤੀ ਵਿਚ ਇਕ ਨਵੇ ਨਾਅਰੇ ਵਾਂਗ ਫੈਲਦਾ ਜਾ ਰਿਹਾ ਹੈ।

"ਅੱਜ ਵੀ ਮੱਸਿਆ ਹੈ। ਮੇਰਾ ਅਨੁਮਾਨ ਹੈ ਕਿ ਉਹ ਰਾਤ ਦੇ ਪਹਿਲੇ ਪਹਿਰ ਇਥੇ ਆਵੇਗਾ। ਉਹਨੇ ਅਸਟਮੀ. ਪੂਰਨਮਾਸੀ ਅਤੇ ਮੱਸਿਆ ਦੇ ਦਿਨਾ ਨੂੰ ਨਿਰਜਲਾ ਰਹਿਣਾ ਆਰੰਭ ਕੀਤਾ ਹੋਇਆ ਹੈ। ਅਸ਼ਟਭੁਜਾ ਦੇ ਦਰਸਨ ਤੋ ਬਿਨਾ ਉਹ ਵਰਤ ਦੀ ਸਮਾਪਤੀ ਨਹੀ ਕਰਦਾ।"

"ਸੁਬੋਧ ਦੇਵ. ਤੁਸੀ ਉਦਾਰ-ਚਿੱਤ ਅਤੇ ਬਹਾਦਰੀ ਵਿਚ ਵਿਸਵਾਸ ਰੱਖਣ ਵਾਲੇ ਅਜਿਹੇ ਵਿਅਕਤੀ ਹੋ ਜੋ ਦੀਖਿਆ ਤੋਂ ਬਿਨਾ ਸਾਧਨਾ ਵਿਚ ਲੱਗੇ ਹੋਏ ਹੋ। ਵਾਤਸਲ ਵੀ ਸਾਧਨਾ ਹੀ ਹੈ। ਤੁਸੀ ਪ੍ਰਕਿਰਤੀ ਤੋ ਮਿਲੀ ਸੂਖਮ ਸੰਵੇਦਨਾ ਦੀ ਗਹਿਰਾਈ ਵਿਚ ਉਤਰਨ ਵਾਲੀ ਪ੍ਰਤਿਭਾ ਨਾਲ ਭਰਪੂਰ ਹੋ। ਤੁਹਾਨੂੰ ਸੁਭਾਅ ਵਜੋ ਵੀ ਸਾਤੀ ਦਾ ਵਰਦਾਨ ਮਿਲਿਆ ਹੈ। ਸ੍ਰੀ-ਮਾ ਤੁਹਾਨੂੰ ਅਸੀਰਵਾਦ ਦਿੰਦੀ ਹੈ। ਤੁਸੀ ਅਰਧਨਾਰੀਸਵਰ ਹੋ। ਪੁਰਸ ਵੀ. ਨਾਰੀ ਵੀ। ਭਾਵ ਤੁਸੀ ਅਟੁੱਟ ਅਨੁਪਾਤ ਨਾਲ ਰਚੇ ਹੋਏ ਸਦਾਸਿਵ ਦੇ ਵਰਦਾਤੇ ਪੁੱਤਰ ਹੋ।

"ਗੋਮਤੀ. ਮੈ ਨੇਰ੍ਹੇ ਵਿਚ ਤੈਨੂੰ ਦੇਖ ਨਹੀਂ ਸਕੀ। ਤੂੰ ਜੰਗਲੀ ਘੋੜੇ ਨੂੰ ਵੱਸ ਵਿਚ ਕੀਤਾ ਹੈ ਤਾ ਕੋਈ-ਨਾ-ਕੋਈ ਗੱਲ ਤਾ ਹੋਵੇਗੀ ਹੀ। ਤੂੰ ਮੇਰੇ ਪੁੱਤਰ ਨੂੰ ਕਿਸ ਜਾਦੂ ਦੀ ਤੰਦ ਨਾਲ ਬੰਨ੍ਹ ਲਿਆ ਹੈ. ਭਲਾ ਦੱਸ ਤਾਂ ਸਹੀ ?"

"ਮੈ ਤੰਤਰ-ਮੰਤਰ. ਜਾਦੂ-ਟੂਣੇ ਕੀ ਜਾਣਾ. ਮਾ ! ਆਮ ਕਿਸਾਨ ਤੋ ਵੀ ਵਧੀਕ ਭੈੜਾ ਜੀਵਨ ਬਿਤਾਉਣ ਵਾਲੇ ਮੇਰ ਮਾਤਾ-ਪਿਤਾ ਕੋਲ ਅਜਿਹਾ ਕੋਈ ਆਧਾਰ ਨਹੀ ਸੀ ਕਿ ਉਹ ਮੇਰਾ ਪਾਲਣ-ਪੋਸਣ ਰਾਜਕੁਮਾਰੀਆ ਵਾਂਗ ਕਰ ਸਕਦੇ. ਮੈਨੂੰ ਰਾਜ-ਕੰਨਿਆਵਾਂ ਵਾਲੇ ਕੌਤਕ ਸਿਖਾ ਸਕਦੇ। ਮੈ ਗਰੀਬੀ ਵਿਚ ਪਲੀ ਹੋਈ ਮਾਤਾ-ਪਿਤਾ ਤੋਂ ਵਿਰਵੀ ਅਭਾਗੀ ਧੀ ਹਾ. ਮਾ। ਪਰ ਜਿਹੋ ਜਿਹੀ ਵੀ ਹਾਂ. ਤੁਹਾਡੀ ਹਾ !"

ਤਦੋ ਕਪੂਰ ਦੀ ਟਿੱਕੀ ਬਲੀ। ਸ੍ਰੀ-ਮਾ ਗੋਮਤੀ ਦੇ ਮੂੰਹ ਵੱਲ ਦੋ ਛਿਣ ਤ੍ਰਾਟਕ ਦੀ ਮੁਦਰਾ ਵਿਚ ਦੇਖਦੀ ਰਹੀ. "ਇਹ ਸੁਨਹਿਰੀ ਕੇਸ. ਇਹ ਸਫੈਦ ਕਮਲ-ਪੰਖੜੀ ਵਾਂਗ ਨਿਰਮਲ ਨੇਤਰ ਜੋ ਪਾਰਾਵਾਤ ਦੇ ਮਦਮਾਤੇ ਨੇਤਰਾ ਨਾਲੋ ਤੈਨੂੰ ਪੂਰੀ ਤਰ੍ਹਾਂ ਵੱਖ ਕਰਦੇ ਹਨ। ਮੋਤੀਆਂ ਦੀ ਮਾਲਾ ਵਾਂਗ ਇਕਸਾਰ ਪੰਗਤੀ-ਬੱਧ ਦੰਦ ਬੁੱਲਾਂ ਹੇਠੋ ਇਉਂ ਚਮਕ ਰਹੇ ਹਨ ਜਿਵੇਂ ਸੰਧਿਆ

ਦੇ ਬੱਦਲਾਂ ਵਿਚੋਂ ਬਿਜਲੀ ਲਿਸ਼ਕ ਜਾਂਦੀ ਹੈ। ਬਸਤਰ ਪੂਰੀ ਤਰ੍ਹਾਂ ਜਚਵੇਂ ਅਤੇ ਸੰਤੁਲਿਤ। ਇਹ ਕਮਾਨ ਵਰਗੇ ਭਰਵੱਟੇ। ਬੇਟੀ, ਤੂੰ ਕੀਰਤ ਲਈ ਭਗਵਾਨ ਸ਼ੰਕਰ ਦਾ ਵਰਦਾਨ ਹੈਂ, ਪ੍ਰਸਾਦ ਹੈਂ। ਕਿਸਾਨ ਨੂੰ ਕਿਸਾਨ-ਕੰਨਿਆ ਹੀ ਚਾਹੀਦੀ ਹੈ। ਤੂੰ ਤਾਂ ਉਹਨੂੰ ਨਿਰੰਤਰ ਤਪੱਸਿਆ ਨਾਲ, ਪਿਛਲੇ ਜਨਮ ਦੀ ਸਾਧਨਾ ਨਾਲ ਪ੍ਰਾਪਤ ਕਰ ਲਿਆ ਹੈ। ਕੌਣ ਮੂਰਖ ਆਖਦਾ ਹੈ ਕਿ ਤੂੰ ਰਾਜਕੁਮਾਰੀਆਂ ਵਰਗੀ ਨਹੀਂ ਹੈ ? ਤੂੰ ਉਪਰੋਂ ਰਾਜਕੁਮਾਰੀ ਨਹੀਂ ਲਗਦੀ, ਇਹੋ ਤੇਰੀ ਵਿਸ਼ੇਸ਼ਤਾ ਹੈ। ਕੀਰਤ ਨੂੰ ਮੱਖਣ ਵਾਂਗ ਕੂਲੀ ਹਥੇਲੀ ਵਾਲੀ ਨਹੀਂ, ਖੁਰਦਰੀ ਹਥੇਲੀ ਵਾਲੀ, ਆਤਮ-ਵਿਸਵਾਸ ਨਾਲ ਛਲਕਦੀ ਕੰਨਿਆ ਹੀ ਚਾਹੀਦੀ ਹੈ। ਤੂੰ ਇਕ-ਪਤਨੀ ਦੇ ਸੰਕਲਪ ਦੇ ਧਾਰਨੀ ਚੰਦੇਲਾਂ ਦੀ ਰਾਜਲੱਛਮੀ ਹੈਂ। ਕਾਸ਼ ਅੱਜ ਭੁਵਨਾ ਦੇਵੀ ਹੁੰਦੀ, ਕੀਰਤ ਦੀ ਭਾਬੀ-ਜੂ ਹੁੰਦੀ, ਤੈਨੂੰ ਬਾਹਾ ਵਿਚ ਚੁੱਕ ਲੈਂਦੀਆਂ। ਮੈਂ ਤੇਰੇ ਯੋਗ ਮਾ ਜਾਂ ਸੱਸ ਤਾਂ ਨਹੀਂ ਲਿਆ ਸਕਦੀ। ਮੈਂ ਤੈਨੂੰ ਆਪਣੀ ਬੇਟੀ ਦੇ ਰੂਪ ਵਿਚ ਸ੍ਵੀਕਾਰ ਕਰਦੀ ਹਾ।

"ਹਾਂ, ਯਾਦ ਆਇਆ ਤਾਂ ਦੱਸ ਰਹੀ ਹਾਂ ਕਿ ਤੂੰ ਅਗਸਤਿਐ ਪੁਸ਼ਪ ਨੂੰ ਪਛਾਣ ਨਹੀਂ ਸਕੀ। ਰੱਜੁਕ ਨੇ ਕੁਛ ਦਸਿਆ ਹੋਵੇਗਾ ਕਿਉਂਕਿ ਇਹ ਉਹਨਾ ਪ੍ਰਸੰਗਾਂ ਨੂੰ ਜਾਣਦਾ ਹੈ। ਮੇਰੇ ਜਨਮ-ਦਿਨ, ਬਸੰਤ-ਪੰਚਮੀ ਦੇ ਅਵਸਰ ਉੱਤੇ ਵਿਦਿਆਧਰ ਦੇਵ ਜੰਗਲਾ ਵਿਚ ਨੰਗੇ ਪੈਰੀਂ ਭੱਜ-ਦੌੜ ਕਰ ਕੇ ਇਹ ਪੁਸ਼ਪ ਲਭਦੇ ਸਨ ਅਤੇ ਲਫਾਫੇ ਵਿਚ ਬੰਦ ਕਰ ਕੇ ਮੈਨੂੰ ਭੇਜਦੇ ਸਨ।"

"ਮਾਂ, ਇਸ ਅਭਾਗੇ ਸੁਬੋਧ ਦੀ ਪੁੱਤਰੀ ਨੂੰ ਅਪਣਾ ਕੇ ਤੁਸੀਂ ਜੋ ਸਨੇਹ ਦਿੱਤਾ ਹੈ, ਉਹਦੇ ਲਈ ਮੈਂ ਤੁਹਾਡਾ ਦਾਸ ਬਣ ਗਿਆ ਹਾ।"

"ਗੋਮਤੀ, ਤੂੰ ਸੁਬੋਧ ਦੇਵ ਦੇ ਨਾਲ, ਸ੍ਰੀ-ਮਾਂ ਅਸ਼ਟਭੁਜਾ ਦੇ ਮੰਦਰ ਵਿਚ ਜਾ ਕੇ ਆਰਾਮ ਕਰ। ਅੱਜ ਤੁਸੀਂ ਸਭ ਨੇ ਇਥੇ ਹੀ ਰਹਿਣਾ ਹੈ। ਮੈਂ ਆਪਣੇ ਇਕ ਭਗਤ ਨੂੰ ਆਗਿਆ ਭਿਜਵਾ ਦਿੱਤੀ ਹੈ ਕਿ ਰਾਤ ਦੇ ਪਹਿਲੇ ਪਹਿਰ ਪੰਜ-ਛੇ ਵਿਅਕਤੀਆ ਲਈ ਭੋਜਨ ਦਾ ਪ੍ਰਬੰਧ ਕਰੇ। ਕੀਰਤ ਨੂੰ ਆਉਣ ਦੇਈਏ। ਫੇਰ ਹੀ ਅਸੀਂ ਕਿਸੇ ਨਿਰਣੇ ਉੱਤੇ ਪਹੁੰਚ ਸਕਾਂਗੇ।"

"ਰੱਜੁਕ, ਕਰਨ ਦੀ ਆਤਮਘਾਤੀ ਘੋੜ-ਸਵਾਰ ਟੁਕੜੀ ਬਾਰੇ ਕੁਛ ਪਤਾ ਲਗਿਆ ?"

"ਨਹੀਂ ਮਾਂ, ਮੈਂ ਗੋਪਾਲ ਬਾਰੇ ਬਹੁਤ ਚਿੰਤਿਤ ਹਾਂ।"

"ਚਿੰਤਾ ਇਹ ਨਹੀਂ ਹੈ ਰੱਜੁਕ ਕਿ ਗੋਪਾਲ ਸੰਕਟ ਵਿਚ ਹੈ, ਚਿੰਤਾ ਕੁਛ ਹੋਰ ਹੈ।"

"ਉਹ ਕੀ ਹੈ, ਮਾ ?"

"ਆਤਮਘਾਤੀ ਘੋੜ-ਸਵਾਰ ਸੈਨਾ ਨੇ ਜਦੋਂ ਪੰਨਾ ਦੀਆਂ ਪਹਾੜੀਆਂ ਵਿਚ ਪ੍ਰਵੇਸ਼ ਕੀਤਾ ਤਾਂ ਅਤਿਅੰਤ ਭੀੜਾ ਮਾਰਗ ਦੇਖ ਕੇ ਚਾਰ-ਚਾਰ ਦੀ ਥਾਂ ਦੋ-ਦੋ ਘੋੜ-ਸਵਾਰਾਂ ਨੂੰ ਪੰਗਤੀ-ਬੱਧ ਕੀਤਾ ਗਿਆ। ਇਹ ਦੋ ਸੌ ਘੋੜੇ ਕੁਛ ਹੋਰ ਅੱਗੇ ਵਧੇ ਤਾਂ ਉਹਨਾਂ ਦੇ ਸੈਨਾਪਤੀ ਸਮਝ ਗਏ ਕਿ ਧੋਖਾ ਹੋਇਆ ਹੈ। ਗੋਪਾਲ ਨੇ ਉਹ ਮਾਰਗ ਪੱਥਰਾਂ ਨਾਲ ਬਿਲਕੁਲ ਬੰਦ ਕਰ ਦਿੱਤਾ ਸੀ। ਘੋੜ-ਸਵਾਰਾ ਦੇ ਸਾਹਮਣੇ ਦਾ ਮਾਰਗ ਬੰਦ ਦੇਖ ਕੇ ਸੈਨਾਪਤੀ ਨੇ ਘੋੜਿਆਂ ਨੂੰ ਮੋੜਨ

ਦਾ ਆਦੇਸ਼ ਦਿੱਤਾ ਤਾਂ ਪਤਾ ਲਗਿਆ ਕਿ ਆਦਿਵਾਸੀਆਂ ਨੇ ਦੋ ਮੋਟੇ ਬਿਰਛ ਵੱਢ ਕੇ ਭੀੜਾ ਮਾਰਗ ਪਿਛੋਂ ਵੀ ਬੰਦ ਕਰ ਦਿੱਤਾ ਹੈ।

"ਤਦੇ ਤੁਰ੍ਹੀ ਦੀ ਇਕ ਤਿੱਖੀ ਧੁਨੀ ਪਹਾੜੀਆ ਵਿਚ ਗੂੰਜਣ ਲੱਗੀ ਅਤੇ ਪਹਾੜੀਆ ਦੇ ਉਪਰੋ ਆਦਿਵਾਸੀਆਂ, ਕਿਸਾਨਾ, ਜੰਗਲੀ ਕਬੀਲਿਆਂ ਦੇ ਨੌਜਵਾਨਾਂ ਨੇ ਪੱਥਰਾਂ ਦਾ ਮੀਂਹ ਵਰ੍ਹਾ ਦਿਤਾ। ਦੋ ਘੰਟਿਆਂ ਤੱਕ ਇਹ ਪੱਥਰ ਵਰ੍ਹਦੇ ਰਹੇ ਅਤੇ ਸੰਪੂਰਨ ਭਾਰਤ ਨੂੰ ਪੈਰਾਂ ਹੇਠ ਦਰੜਨ ਦਾ ਦਾਅਵਾ ਕਰਨ ਵਾਲੀ ਸਰਾਪੀ ਹੋਈ ਸੈਨਾ ਮਲੀਆਮੇਟ ਹੋ ਗਈ। ਇਹ ਘੋੜ-ਸਵਾਰ ਟੁਕੜੀ, ਜੋ ਕਰਨ ਦੇਵ ਦੀ ਸੈਨਾ ਦੀ ਰੀੜ੍ਹ ਮੰਨੀ ਜਾਂਦੀ ਸੀ, ਜੋ ਕਰਨ ਦਾ ਅਟੁੱਟ ਕਵਚ ਮੰਨੀ ਜਾਦੀ ਸੀ, ਪੀਹ ਕੇ ਮਾਸ, ਲਹੂ ਅਤੇ ਹੱਡੀਆ ਦਾ ਢੇਰ ਬਣਾ ਦਿੱਤੀ ਗਈ।"

"ਪਰ ਸ਼੍ਰੀ-ਮਾਂ, ਇਹ ਤਾ ਸਾਡੀ ਵਿਜੈ ਦਾ ਸ਼ੁਭ-ਆਰੰਭ ਹੈ, ਇਸ ਵਿਚ ਸੰਕਟ ਕੇਹਾ ?"

ਸ਼੍ਰੀ-ਮਾ ਥੋੜ੍ਹਾ ਸਮਾ ਚੁੱਪ ਰਹੀ। ਰੱਜੁਕ ਸਮਝ ਗਏ ਕਿ ਉਹ ਆਤਮਾ ਦੀ ਗਹਿਰਾਈ ਵਿਚ ਕਿਸੇ ਉਲਝੀ ਹੋਈ ਗੁੰਝਲ ਨੂੰ ਸੁਲਝਾਉਣ ਦਾ ਜਤਨ ਕਰ ਰਹੀ ਹੈ।

"ਸੰਕਟ ਤਿੰਨ ਹਨ ਰੱਜੁਕ। ਪਹਿਲਾ ਇਹ ਕਿ ਇਸ ਹਾਰ ਦਾ ਸਮਾਚਾਰ ਸੁਣ ਕੇ ਕਰਨ ਭਾਬੜ ਵਾਗ ਸੰਪੂਰਨ ਵਿੰਧਿਆਵਾਸਿਨੀ ਨੂੰ ਫੂਕ ਦੇਣ ਦਾ ਹੁਕਮ ਦੇਵੇਗਾ। ਮਹਾਸ਼ਿਵਰਾਤਰੀ ਤੱਕ ਉਹ ਹਰ ਹਾਲਤ ਵਿਚ ਜੁਝੌਤੀ ਨੂੰ ਮਸਲ ਕੇ ਰੱਖ ਦੇਵੇਗਾ। ਦੂਜਾ ਇਹ ਕਿ ਇਸ ਵਾਰ ਉਹ ਅਨੰਤ ਦੀ ਅਗਵਾਈ ਵਿਚ ਸੈਨਾ ਭੇਜੇਗਾ। ਉਹਨੇ ਪੰਜ ਹਜ਼ਾਰ ਘੋੜ-ਸਵਾਰ ਸੈਨਾ ਨੂੰ ਸੰਗਠਿਤ ਕਰਨ ਦਾ ਕਾਰਜ ਅਸ਼ਵਗੰਧ ਨੂੰ ਸੌਂਪ ਦਿੱਤਾ ਹੈ। ਤੀਜਾ ਸੰਕਟ ਇਹ ਕਿ ਤੁਹਾਡੀ ਰਣਨੀਤੀ ਦਾ ਪਰਦਾ ਚੁਕਿਆ ਗਿਆ ਹੈ, ਅਰਥਾਤ ਕਾਸ਼ੀ ਤੋਂ ਨਿੱਕਲ ਕੇ ਕਰਨ ਦਾ ਪੂਰਾ ਦਲ ਅਜਿਹੇ ਰਾਹੋਂ ਨਹੀਂ ਆਵੇਗਾ ਜਿਸ ਵਿਚ ਧੋਖਾ ਹੋਣ ਦਾ ਸੰਦੇਹ ਹੋਵੇ।"

ਰੱਜੁਕ ਦੇ ਮੱਥੇ ਵਿਚ ਜਿਵੇਂ ਕਿਸੇ ਨੇ ਤਪਦੀ-ਦਗਦੀ ਸਲਾਖ ਘੁਸੇੜ ਦਿੱਤੀ ਹੋਵੇ। ਉਹ ਸੋਚ ਰਹੇ ਸਨ ਕਿ ਸ਼੍ਰੀ-ਮਾਂ ਯੁੱਧਾਂ ਵਿਚ ਵੀ ਆਪਣੀ ਅਸੀਮ ਇੱਛਾ-ਸ਼ਕਤੀ ਨਾਲ ਉਲਟ-ਪੁਲਟ ਕਰ ਸਕਦੀ ਹੈ ! ਉਹਦਾ ਅਜਿਹਾ ਸਪੱਸ਼ਟ ਵਿਸ਼ਲੇਸਣ ਰੱਜੁਕ ਵਰਗੇ ਨੀਤੀਵਾਨ ਲਈ ਵੀ ਈਰਖਾ ਦਾ ਕਾਰਨ ਬਣ ਗਿਆ। ਤਿੰਨਾ ਸੰਕਟਾ ਦਾ ਵੇਰਵਾ ਸੁਣ ਕੇ ਰੱਜੁਕ ਨੇ ਲੰਮਾ ਸਾਹ ਲਿਆ।

"ਕੀ ਸੋਚ ਰਿਹਾ ਹੈਂ ਰੱਜੁਕ", ਸ਼੍ਰੀ-ਮਾਂ ਖੱਦ-ਖੱਦ ਹੱਸ ਪਈ। "ਸੋਚ ਰਿਹਾ ਹੈਂ ਕਿ ਸ਼੍ਰੀ-ਮਾਂ ਵਰਗੀ ਬਿਰਧ ਜੋਗਨੀ ਭੌਤਿਕ ਯੁੱਧਾ ਵਿਚ ਏਨੀ ਰੁਚੀ ਕਿਉਂ ਲੈਂਦੀ ਹੈ ? ਹੈ ਨਾ ?"

"ਹਾਂ ਮਾਂ, ਅਜਿਹਾ ਹੀ ਘ੍ਰਿਣਤ ਵਿਚਾਰ ਆਇਆ ਸੀ ਮਨ ਵਿਚ।"

"ਸੁਣ, ਇਹ ਸ਼੍ਰੀ-ਮਾਂ ਦਾ ਗਿਆਨ ਨਹੀਂ ਹੈ। ਇਹ ਵਿਦਿਆ ਦੀ ਸੰਗਤ ਦਾ ਪ੍ਰਭਾਵ ਹੈ। ਉਹ ਕਈ-ਕਈ ਘੰਟੇ ਯੁੱਧਾਂ, ਸਾਂਤੀ-ਜਤਨਾਂ, ਦੇਸ ਨੂੰ ਲੀਰਾਂ ਕਰਨ ਵਾਲੀਆਂ ਅੰਦਰਲੀਆ ਤਾਕਤਾ ਅਤੇ ਭਾਰਤ ਦੇ ਭਵਿੱਖ ਬਾਰੇ ਮੇਰੇ ਨਾਲ ਵਿਚਾਰ-ਵਟਾਦਰਾ ਕਰਿਆ ਕਰਦਾ ਸੀ। ਕਿਥੇ ਯੁੱਧ-ਵਿਸ਼ਾਰਦ, ਚਤੁਰੰਗ ਵਾਹਿਨੀ ਦਾ ਮਹਾਂਬਲਾਧਿਕ੍ਰਿਤ ਯੋਧਾ, ਰਣਨੀਤੀ ਦਾ ਨਿਪੁੰਨ ਵਿਅਕਤੀ ਅਤੇ ਕਿਥੇ ਮੈਂ ! ਪਹਿਲਾਂ ਤਾਂ ਮੈਂ ਉਦਾਸੀਨ ਰਹਿੰਦੀ ਅਤੇ ਉਹਦੇ ਲੰਮੇ-ਲੰਮੇ ਭਾਸ਼ਨਾਂ ਤੋਂ ਅੱਕ ਜਾਂਦੀ। ਪਰ ਮੈਨੂੰ ਲਗਿਆ ਕਿ ਉਹ ਜਿਸ ਭਵਿੱਖ ਨੂੰ ਦੇਖ ਰਿਹਾ ਹੈ, ਮੈਂ ਉਹਨੂੰ ਦੇਖ ਸਕਣ ਦੇ ਅਸਮਰੱਥ ਹਾ। ਦਰਬਲ ਨਾਰੀ ਹੋਣ ਦੀ ਗਿਲਾਨੀ ਮੇਰੇ ਪੈਰਾਂ ਨੂੰ ਹੀ ਨਹੀਂ,

ਮਨ ਨੂੰ ਵੀ ਬੰਧਨ ਵਿਚ ਬੰਨ੍ਹ ਦਿੰਦੀ। ਵਿਦਿਆਧਰ, ਭੋਜ ਅਤੇ ਚਾਲੁਕਿਆ ਭੀਮ, ਇਹਨਾਂ ਤਿੰਨਾਂ ਦੀ ਇਹ ਜ਼ਿੰਮੇਵਾਰੀ ਸੀ ਕਿ ਉਹ ਯਮਿਨੀ ਸੈਨਾ ਤੋਂ ਜੇ ਉੱਤਰੀ ਭਾਰਤ ਦੀ ਰਖਿਆ ਨਾ ਕਰ ਸਕਣ ਤਾਂ ਵੀ ਉਹਨਾਂ ਨੂੰ ਜਤਨ ਕਰਨਾ ਚਾਹੀਦਾ ਸੀ ਕਿ ਦੱਖਣ ਨੂੰ ਹੀ ਬਚਾ ਲੈਣ। ਦੱਖਣ ਵਿਚ ਅਨ-ਆਰੀਆਂ, ਆਰੀਆਂ, ਆਦਿਵਾਸੀਆਂ ਅਤੇ ਮਹਾਨ ਦਰਾਵੜਾਂ ਤੇ ਨਵੇਂ ਆਏ ਹੂਣਾਂ, ਸ਼ਕਾਂ, ਕੁਸ਼ਾਨਾਂ ਨੇ ਜਿਸ ਮਹਾਨ ਮਿੱਸੇ ਸਭਿਆਚਾਰ ਦਾ ਵਿਕਾਸ ਕੀਤਾ ਹੈ, ਉਹ ਉੱਤਰੀ ਭਾਰਤ ਨਾਲੋਂ ਵੀ ਕਈ ਗੁਣਾ ਵਧੀਕ ਮਹੱਤਵਪੂਰਨ ਹੈ। ਕਰਨ ਨੇ ਭੋਜ ਨੂੰ ਨਸ਼ਟ ਕੀਤਾ, ਦੇਵ ਵਰਮਾ ਦੀ ਹੱਤਿਆ ਕੀਤੀ, ਭੀਮ ਨੂੰ ਧੋਖਾ ਦਿੱਤਾ। ਕੀ ਇਹ ਬਕਵਾਸ ਹੈ, ਰੱਜੁਕ ? ਵਿਦਿਆਧਰ ਜੋ ਕਹਿੰਦਾ ਸੀ, ਉਹੀ ਤਾਂ ਹੋ ਰਿਹਾ ਹੈ। ਮੈਂ ਉਹਦੇ ਮੋਹ ਕਾਰਨ ਕਹਿੰਦੀ ਕਿ ਤੂੰ ਬਿਅਰਥ ਦਾ ਹੰਕਾਰ ਕਿਉਂ ਚੁੱਕੀ ਫਿਰਦਾ ਹੈਂ, ਤੇਰੀ ਇੱਛਾ ਅਨੁਸਾਰ ਸੰਸਾਰ-ਚੱਕਰ ਨਹੀਂ ਚਲੇਗਾ, ਬਾਬਾ। ਇਹ ਸਭ ਭਗਵਾਨ ਉੱਤੇ ਛੱਡ ਅਤੇ ਆਪਣੇ ਨਿਰਬਲ ਖੋਖਲੇ ਸਰੀਰ ਨੂੰ ਠੀਕ ਰੱਖ। ਉਹ ਤਾ ਚਲਿਆ ਗਿਆ, ਪਰ ਉਹਦੇ ਵਿਸ਼ਲੇਸ਼ਣ ਦੀ ਕਿਰਿਆ, ਉਹਦੀ ਭਵਿੱਖ ਨੂੰ ਦੇਖਣ ਦੀ ਸਮਰੱਥਾ, ਅਧਿਆਤਮ ਅਤੇ ਲੌਕਿਕਤਾ ਨੂੰ ਇਕੋ ਸਮੇਂ ਸਾਧ ਲੈਣ ਦੀ ਜੋਗਤਾ ਦੇ ਕੁਛ ਬਿੰਦੂ ਮੇਰੇ ਅੰਦਰ ਦੀ ਬੰਜਰ ਭੂਮੀ ਵਿਚ ਡਿੱਗ ਪਏ। ਹੁਣ ਉਹਦਾ ਰੋਗ ਮੈਨੂੰ ਪੀੜਿਤ ਕਰਨ ਲਗਿਆ ਹੈ। ਇਹ ਛੋਟੇ-ਛੋਟੇ ਅੰਕੁਰ ਹੁਣ ਹਰਿਆਲੀ ਵਿਚ ਬਦਲ ਗਏ ਹਨ। ਕਿਤੇ ਇਹ ਲੂਹਵੀਆਂ ਕਿਰਨਾਂ ਵਿਚ ਝੁਲਸੇ ਨਾ ਜਾਣ। ਮੈ ਕੀ ਕਰਾ ਜਾਂ ਕੀ ਕਰ ਸਕਦੀ ਹਾਂ, ਅੱਜ ਅਸ਼ਟਭੁਜਾ ਮਾਂ ਦੇ ਦੁਆਰ ਉੱਤੇ ਸਮਾਧੀ ਲਾ ਕੇ ਜਾਣਨ ਦਾ ਜਤਨ ਕਰਾਂਗੀ।"

ਰਾਤ ਦਾ ਪਹਿਲਾ ਪਹਿਰ ਬੀਤ ਰਿਹਾ ਸੀ। ਦੋ ਮਸ਼ਾਲਾਂ ਲਈ ਕਈ ਘੋੜ-ਸਵਾਰ ਦੇਵੀ ਦੀ ਪਹਾੜੀ ਦੇ ਹੇਠਾਂ ਪਹੁੰਚੇ। ਅੱਗੇ-ਅੱਗੇ ਸਨ ਕੀਰਤ। ਵਾਲਾ ਦੀਆਂ ਲਟਾਂ ਹਵਾ ਨਾਲ ਉੱਡ ਕੇ ਉਹਨਾਂ ਦੀਆਂ ਗੱਲ੍ਹਾ ਨੂੰ ਛੂਹ ਰਹੀਆ ਸਨ। ਸੂਰਜ, ਲੋਚਨ, ਸ਼ੋਭੂ ਬਨਾਫ਼ਰ ਅਤੇ ਸ਼ਕਤੇਸ਼ਗੜ੍ਹ ਦੇ ਆਟਵਿਕ ਚੰਦਰ ਦੇ ਘੋੜੇ ਇਕੱਠੇ ਪੁੱਜ। ਬਲਦੀਆਂ ਹੋਈਆ ਮਸ਼ਾਲਾ ਪੌੜੀਆ ਦੇ ਦੋਵਾ ਪਾਸਿਆ ਉੱਤੇ ਬੰਨ੍ਹ ਦਿੱਤੀਆਂ ਗਈਆ। ਰੱਜੁਕ ਨੇ ਕਿਹਾ, "ਕੋਈ ਕੁਛ ਨਹੀਂ ਕਹੇਗਾ। ਇਉਂ ਹੀ ਮੂੰਹ ਢਕ ਕੇ ਪਏ ਰਹੋ।" ਤੇ ਉਹ ਆਪ ਵੀ ਚਾਦਰ ਲੈ ਕੇ ਪੈ ਗਏ।

"ਇਹ ਕੌਣ ਲੋਕ ਹਨ, ਰਾਜਾ ?" ਸੂਰਜ ਨੇ ਕੀਰਤ ਵੱਲ ਦੇਖਿਆ, "ਕੀ ਸਾਡੇ ਆਉਣ ਦਾ ਸਮਾਚਾਰ ਸ਼ੱਤਰੂ ਨੂੰ ਮਿਲ ਗਿਆ ?"

"ਸ਼ਾਇਦ ਦਰਸ਼ਨਾਰਥੀ ਲੋਕ ਹਨ, ਸੂਰਜ ਚਾਚੂ", ਕੀਰਤ ਬੋਲਿਆ।

"ਇਹ ਲੋਕ ਨਾਟਕ ਵਾਲੇ ਲਗਦੇ ਹਨ, ਮਹਾਰਾਜ", ਲੋਚਨ ਨੇ ਕਿਹਾ। "ਇਹ ਸੁੱਤੇ ਨਹੀਂ ਹਨ। ਸਭ ਚਾਦਰਾਂ ਉੱਤੇ ਲੈ ਕੇ ਪਏ ਹੋਏ ਹਨ। ਸ਼ੱਤਰੂ ਕੀ ਸੁੱਤਾ-ਸੁੱਤਾ, ਕੀ ਕਹਿੰਦੇ ਹਨ ਉਹਨੂੰ, ਆਤਮ-ਸਮਰਪਨ ਕਰੇਗਾ ?"

ਰਾਜਾ ਨੇ ਇਕ ਹੱਥ ਨਾਲ ਲੋਚਨ ਦੇ ਮੌਰਾਂ ਉੱਤੇ ਧੱਫਾ ਮਾਰਿਆ, "ਤੂੰ ਤਾਂ ਸੱਚ-ਮੁੱਚ

ਲੋਚਨ ਹੈਂ ਉਇ ! ਤੂੰ ਸਭ ਕੁਛ ਦੇਖ ਲੈਂਦਾ ਹੈਂ। ਮੈਨੂੰ ਲਗਦਾ ਹੈ ਕਿ ਇਕ ਤਾ ਆਰੀਆ ਰੱਜੁਕ ਹਨ, ਦੂਜੇ ਸੁਬੋਧ ਦੇਵ ਹਨ। ਤੀਜੇ ਯਾਤਰੀ ਨੇ ਮੈਨੂੰ ਸ਼ੰਕੇ ਵਿਚ ਪਾ ਦਿੱਤਾ ਹੈ। ਪਹਾੜੀ ਦੇ ਹੇਠਾਂ ਰਿਪੁੰਜੈ ਖੜ੍ਹਾ ਸੀ। ਪਰ ਗੋਵਿੰਦ ਏਨਾ ਮਧਰਾ ਤਾ ਨਹੀਂ ? ਦਿਮਾਗ਼ ਸੋਚ ਨਹੀਂ ਰਿਹਾ।"

"ਤੁਹਾਡਾ ਕਹਿਣਾ ਸੱਚ ਹੈ, ਰਾਜਨ", ਰੱਜੁਕ ਬੋਲੇ, "ਬੈਠੋ ਤੁਸੀਂ ਸਾਰੇ। ਸੂਚਨਾ ਦਿਤੇ ਬਿਨਾਂ ਕੌਣ ਆਇਆ ਹੈ, ਇਸ ਬਾਰੇ ਵਿਚਾਰ ਕਰ ਕੇ ਤੁਸੀ ਦੰਡ ਬਾਅਦ ਵਿਚ ਦੇਣਾ।"

ਸੁਬੋਧ ਦੇਵ ਅਤੇ ਗੋਮਤੀ ਵੀ ਉੱਠ ਕੇ ਬੈਠ ਗਏ। ਫੇਰ ਗੋਮਤੀ ਹੌਲੇ ਜਿਹੇ ਖੜ੍ਹੀ ਹੋਈ ਅਤੇ ਉਹਨੇ ਝੁਕ ਕੇ ਕੀਰਤ ਦੇ ਪੈਰ ਛੂਹੇ।

"ਦੇਵੀ !" ਕੀਰਤ ਨੇ ਸੀਤਲ ਛੋਹ ਤੋਂ ਹੀ ਜਾਣ ਲਿਆ ਕਿ ਪੈਰਾਂ ਨੂੰ ਲੱਗਣ ਵਾਲੀਆਂ ਸਪਰਸ਼ਮਣੀ ਵਰਗੀਆਂ ਉਂਗਲਾਂ ਕੀਹਦੀਆਂ ਹਨ। "ਤੂੰ ਮਾਂ ਅਸ਼ਟਭੁਜਾ ਦੇ ਸਾਹਮਣੇ ਮੇਰੇ ਪੈਰਾਂ ਨੂੰ ਛੂਹ ਕੇ ਅਪਰਾਧ ਕਰ ਰਹੀ ਹੈਂ। ਮਾ ਦੇ ਮੰਡਪ ਵਿਚ ਆਏ ਕਿਸੇ ਵਿਅਕਤੀ ਨੂੰ ਵੀ, ਭਾਵੇਂ ਉਹ ਆਪਣੀ ਆਤਮਾ ਨਾਲ ਅਭਿੰਨ, ਯੁਗਮ ਪੁਸ਼ਪ ਅਗਸਤਿਐ ਵਾਂਗ ਪਵਿੱਤਰ ਸੰਬੰਧ ਨਾਲ ਜੁੜਿਆ ਹੋਇਆ ਹੀ ਕਿਉਂ ਨਾ ਹੋਵੇ, ਪ੍ਰਨਾਮ ਨਹੀਂ ਕਰਨਾ ਚਾਹੀਦਾ। ਮੇਰੇ ਲਈ ਮਾਂ ਨਾਲੋਂ ਵੱਡੀ ਅਤੇ ਸ੍ਰੇਸ਼ਠ ਕੋਈ ਚੀਜ਼ ਨਹੀਂ। ਉਹਨਾਂ ਦੇ ਚਰਨਾਂ ਵਿਚ ਹੀ ਆਪਣੇ ਆਪ ਨੂੰ ਝੁਕਾ ਚੁੱਕੀ ਹੈਂ ਤੂੰ। ਕੀਰਤ ਤਾਂ ਸ਼੍ਰੀ-ਮਾ ਦੀ ਆਗਿਆ ਦਾ ਦਾਸ ਹੈ। ਉਹ ਕਿਰਪਾ ਪ੍ਰਾਪਤ ਕਰਨ ਦੇ ਯੋਗ ਹੈ ਜਾਂ ਨਹੀਂ, ਇਹ ਸ੍ਰੀ-ਮਾਂ ਹੀ ਦੱਸਣਗੇ।"

"ਤੁਹਾਡੀ ਸਿਹਤ ਤਾਂ ਠੀਕ ਹੈ, ਆਰੀਆ ਸੁਬੋਧ ਦੇਵ", ਰੱਜੁਕ ਅਤੇ ਸੁਬੋਧ ਦੇਵ ਦੇ ਵਿਚਕਾਰ ਬੈਠੇ ਹੋਏ ਕੀਰਤ ਨੇ ਕਿਹਾ। "ਬਹੁਤ ਦਿਨ ਬੀਤ ਗਏ। ਤੁਹਾਨੂੰ ਦੇਖਣ ਲਈ ਆਤਮਾ ਤਰਸਦੀ ਰਹੀ ਹੈ।"

ਕੀਰਤ ਨੇ ਦੇਖਿਆ, ਸੁਬੋਧ ਦੇਵ ਬੁਸਕ-ਬੁਸਕ ਕੇ ਰੋ ਰਿਹਾ ਸੀ।

"ਇਹ ਗਿਲਾਨੀ ਕਿਸ ਕਾਰਨ ਜਾਗੀ ਹੈ, ਆਰੀਆ ! ਤੁਸੀਂ ਕੋਈ ਅਪਰਾਧ ਨਹੀਂ ਕੀਤਾ। ਹਰ ਵਿਅਕਤੀ ਆਪਣੀ ਅੰਦਰਲੀ ਚੇਤਨਾ ਨਾਲ ਜੁੜਿਆ ਹੋਇਆ ਹੈ। ਤੁਸੀਂ ਤਾਂ ਉਸ ਚੇਤਨਾ ਦੇ ਮਾਨਸ-ਪੁੱਤਰ ਹੋ। ਤੁਹਾਡੀ ਪ੍ਰਤਿਭਾ ਦਾ ਤਾਂ ਸੌਵਾਂ ਹਿੱਸਾ ਵੀ ਮੇਰੇ ਕੋਲ ਨਹੀਂ। ਦੇਵੀ ਪ੍ਰਤੀ ਸਨੇਹ-ਭਾਵਨਾ ਕਾਰਨ ਤੁਹਾਨੂੰ ਜੋ ਭਰਮ ਹੋਇਆ, ਉਹਦੇ ਲਈ ਤੁਸੀਂ ਉੱਤਰਦਾਈ ਨਹੀਂ ਹੋ। ਮੈਂ ਅਪਰਾਧ ਕੀਤਾ ਕਿ ਇਕ ਦੁਰਲੱਭ ਪੁਸ਼ਪ ਦੇ ਮੋਹ ਕਾਰਨ ਉਹਨੂੰ ਲਫ਼ਾਫੇ ਵਿਚ ਰੱਖ ਦਿੱਤਾ, ਕਿਉਂਕਿ ਮੇਰੇ ਵਰਗੇ ਸਾਧਨ-ਹੀਣ ਕੋਲ ਇਹਤੋਂ ਵਧੀਕ ਮੁੱਲਵਾਨ ਕੋਈ ਵਸਤ ਹੈ ਹੀ ਨਹੀਂ ਸੀ। ਸਫ਼ੈਦ ਰੰਗ ਬਾਰੇ ਜੋ ਉਦਾਸੀਨਤਾ ਦਾ ਭਾਵ ਤੁਹਾਡੀ ਅੰਤਰ-ਆਤਮਾ ਵਿਚ ਜਾਗਿਆ, ਉਹ ਏਨੇ ਮਹਾਨ ਕਵੀ ਲਈ ਸਹਿਜ ਸੀ, ਫੇਰ ਉਹਦੀ ਚਿੰਤਾ ਕਾਹਦੀ ? ਤੁਸੀਂ ਧਰਮਸ਼ਾਲਾ ਵਿਚ ਜਿਸ ਸਨੇਹ ਦੀ ਦਾਤ ਦਿੱਤੀ ਸੀ, ਉਸਤੋਂ ਮੈਨੂੰ ਕਦੀ ਵੀ ਵੰਚਿਤ ਨਾ ਕਰਨਾ, ਇਹੋ ਮੇਰੀ ਪ੍ਰਾਰਥਨਾ ਹੈ।"

"ਰਾਜਨ, ਮੈਂ ਪਾਪੀ ਹਾਂ। ਮੈਂ ਜੀਵਨ ਵਿਚ ਬਹੁਤ ਵੱਡੀਆਂ-ਵੱਡੀਆਂ ਪ੍ਰਤਿਭਾਵਾਂ ਨਾਲ ਮਿਲਦਾ ਰਿਹਾ ਹਾ। ਭਾਰਤ ਦੇ ਬਹੁਤ ਵਡੇ ਸਭਿਆਚਾਰਕ ਕੇਂਦਰ ਕਾਨਿਆਕੁਬਜ ਵਿਚ ਰਹਿੰਦਿਆਂ

ਪਤਾ ਨਹੀਂ ਕਿੰਨੇ ਰਾਜ-ਪੁਰਸ਼ਾਂ ਨੂੰ ਮਿਲਿਆ। ਪਿਛਲੇ ਵੀਹ ਸਾਲਾ ਤੋਂ ਕਾਸ਼ੀ ਵਿਚ ਹਾਂ। ਇਥੇ ਸਾਧੂਆਂ, ਸੰਨਿਆਸੀਆ, ਯੋਗੀਆਂ ਦੇ ਸੰਪਰਕ ਵਿਚ ਆਇਆ। ਪਰ ਸ਼ੁੱਧ ਵਿਵੇਕ ਨੇ ਕਦੀ ਮੈਨੂੰ ਅਜਿਹਾ ਨਹੀਂ ਛਲਿਆ। ਉਹੋ ਵਿਵੇਕ ਅੱਜ ਏਨਾ ਕੁੰਠਿਤ ਹੋ ਗਿਆ ਹੈ ਕਿ ਮੈਨੂੰ ਲਗਦਾ ਹੈ ਕਿ ਮੇਰੇ ਜੀਵਨ ਦਾ ਉਦੇਸ ਪੂਰਾ ਹੋ ਚੁਕਿਆ ਹੈ। ਮੈਨੂੰ ਆਤਮ-ਹੱਤਿਆ ਤੋਂ ਬਿਨਾਂ ਹੋਰ ਕੋਈ ਮਾਰਗ ਨਹੀਂ ਸੁੱਝ ਰਿਹਾ।"

ਕੀਰਤ ਨੇ ਸੁਬੋਧ ਨੂੰ ਖਿੱਚ ਕੇ, ਆਪਣੀ ਗੋਦ ਵਿਚ ਉਹਦੇ ਸਿਰ ਨੂੰ ਰੱਖ ਕੇ ਹਥੇਲੀ ਦੇ ਸਪਰਸ਼ ਨਾਲ ਧੀਰਜ ਦਿੱਤਾ, "ਇਹ ਬਹੁਤ ਤੁੱਛ ਕਾਰਜ ਹੈ ਆਰੀਆ, ਇਹ ਕਰਨ ਦਾ ਅਰਥ ਹੋਵੇਗਾ ਮੇਰੇ ਪ੍ਰਤੀ ਅਵਿਸ਼ਵਾਸ।"

ਸੁਬੋਧ ਦੇਵ ਸ਼ਾਂਤ ਹੋਏ। ਸੂਰਜ ਚਾਚੂ ਇਹ ਦ੍ਰਿਸ਼ ਪਰੇਸ਼ਾਨ ਜਿਹੇ ਹੋ ਕੇ ਦੇਖ ਰਹੇ ਸਨ। ਉਹ ਬੋਲੇ, "ਕਿਉਂ ਬਈ ਰਾਜਾ, ਤੂੰ ਆਪਣੇ ਨਾਲੋਂ ਵਡੇ ਇਸ ਪ੍ਰੌਢ ਪੁਰਸ਼ ਨੂੰ ਸ਼ਰਮਿੰਦਾ ਕਿਉਂ ਕਰ ਰਿਹਾ ਹੈਂ ?"

"ਮੈਂ ਕਿਥੇ ਸ਼ਰਮਿੰਦਾ ਕਰ ਰਿਹਾ ਹਾਂ, ਚਾਚੂ ! ਇਹ ਤਾ ਮੇਰੇ ਲਈ ਉਸੇ ਤਰ੍ਹਾਂ ਹਨ ਜਿਵੇਂ ਤੁਸੀਂ।"

"ਇਹ ਕੰਨਿਆ, ਜੀਹਨੂੰ ਤੂੰ ਦੇਵੀ ਆਖ ਕੇ ਬੁਲਾ ਰਿਹਾ ਸੀ, ਕੀ ਇਹਨਾ ਦੀ ਪੁੱਤਰੀ ਹੈ ?"

"ਹਾਂ ਜੀ।"

"ਤਾਂ ਆਰੀਆ, ਸੂਰਜ ਗੌਡ ਦੀ ਗੱਲ ਸੁਣ ਲਓ, ਇਹ ਲੜਕਾ ਥੋੜ੍ਹਾ ਟੇਢਾ ਹੈ। ਇਹਨੂੰ ਕੁਛ ਸਿੱਧਾ ਕਹਿਣਾ ਆਉਂਦਾ ਹੀ ਨਹੀਂ। ਅਜਿਹੇ-ਅਜਿਹੇ ਬੋਲ ਬੋਲਦਾ ਹੈ ਕਿ ਕੋਈ ਵੀ ਧੋਖਾ ਖਾ ਲਵੇ। ਜਦੋਂ ਇਹਨੇ ਸੂਰਜ ਨੂੰ ਧੋਖੇ ਵਿਚ ਪਾ ਦਿੱਤਾ ਤਾ ਤੁਹਾਨੂੰ ਤਾਂ ਜ਼ਰੂਰ ਹੀ ਪਾਇਆ ਹੋਵੇਗਾ।"

"ਤੁਹਾਨੂੰ ਕੀ ਧੋਖਾ ਲਗਿਆ, ਚਾਚੂ ?"

"ਤੂੰ ਲਹੂ-ਲੁਹਾਨ ਅੰਗਰਖੇ ਨੂੰ ਆਪਣੀ ਚਾਦਰ ਹੇਠ ਕਿਉਂ ਲੁਕਾਈ ਰਖਿਆ ?"

"ਇਹ ਕੋਈ ਗੰਭੀਰ ਗੱਲ ਨਹੀਂ ਸੀ, ਚਾਚੂ। ਇਸੇ ਲਈ ਚਾਦਰ ਨਾਲ ਢਕ ਲਿਆ। ਗੀਤਾ ਵਿਚ ਕਿਹਾ ਗਿਆ ਹੈ ਕਿ ਉਹੋ ਜਿਹਾ ਵਿਹਾਰ ਕਰੋ, ਜਿਹੋ ਜਿਹਾ ਆਪਣੇ ਲਈ ਦੂਜਿਆ ਤੋਂ ਚਾਹੁੰਦੇ ਹੋ। ਚਾਚੂ, ਜੇ ਮੈਂ ਇਕ ਚੂਲੀ ਲਹੂ ਨਾਲ ਲਿਬੜਿਆ ਅੰਗਰਖਾ ਦਿਖਾਉਂਦਾ ਫਿਰਾਂਗਾ ਤਾਂ ਮੇਰੀ ਪਰਜਾ ਕੀ ਕਰੇਗੀ ? ਉਹ ਮੈਨੂੰ ਦੇਖ ਕੇ ਸੋਚੇਗੀ ਕਿ ਥੋੜ੍ਹਾ ਜਿਹਾ ਖ਼ੂਨ ਵਗਣ ਕਾਰਨ ਹੀ ਚੀਕਣ-ਕੂਕਣ ਵਾਲੇ ਵਿਅਕਤੀ ਲਈ ਪ੍ਰਾਣ ਦੇਣਾ ਮੂਰਖਤਾ ਹੈ।"

"ਹੁਣ ਤੂੰ ਫੇਰ ਉਹੋ ਜਿਹੇ ਹੀ ਬੋਲ ਬੋਲ ਰਿਹਾ ਹੈਂ। ਕੀ ਪਰਜਾ ਨੇ ਤੈਨੂੰ ਇਸ ਲਈ ਤਾੜਿਆ ਨਹੀ ਕਿ ਤੂੰ ਆਪਣਾ ਫੱਟ ਕਿਉਂ ਛੁਪਾਇਆ ? ਅਜਿਹੀ ਪਰਜਾ ਤੈਨੂੰ ਕਾਇਰ ਮੰਨ ਲਵੇਗੀ ? ਤੂੰ ਪਤਾ ਨਹੀਂ ਕੀ-ਕੀ ਸੋਚਦਾ ਰਹਿੰਦਾ ਹੈਂ। ਤੇਰਾ ਨਾਂ ਲੈ ਕੇ ਜੁਝੌਤੀ ਦੀ ਪਰਜਾ ਪ੍ਰਾਣ ਦੇਣ ਲਈ ਉਤਾਵਲੀ ਹੋ ਰਹੀ ਹੈ। ਬੱਚਿਆਂ ਤੋਂ ਲੈ ਕੇ ਬੁੱਢਿਆਂ ਤੱਕ ਅਤੇ ਬੱਚੀਆਂ ਤੋਂ ਲੈ ਕੇ ਬੁੱਢੀਆਂ ਤੱਕ ਸਾਰੇ ਲੋਕ ਕਰੋਧ ਨਾਲ ਕੰਬ ਰਹੇ ਹਨ ਅਤੇ ਕਹਿ ਰਹੇ ਹਨ ਕਿ ਤੂੰ ਸਾਡੇ ਵਿਚਕਾਰ ਆ, ਅਸੀਂ ਦੇਖ ਲਵਾਂਗੇ, ਸ਼ੱਤਰ ਕਿੰਨਾ ਕੁ ਵੱਡਾ ਹੈ। ਸਤੀ-ਮਾਤਾ ਦੇ

ਨਾ ਉਤੇ ਧੁਜ ਇਕ ਪਿੰਡ ਤੋਂ ਦੂਜੇ ਪਿੰਡ ਪਦਯਾਤਰਾ ਕਰਦੇ ਜਾ ਰਹੇ ਹਨ। ਹਰੇਕ ਮੱਸਿਆ ਨੂੰ ਕੰਗਾਲ ਤੋਂ ਕੰਗਾਲ ਗਿਰੀਜਨ ਵੀ ਪਿੱਪਲ ਦੇ ਬਿਰਛ ਹੇਠ ਸਤੀ-ਮਾਤਾ ਨੂੰ ਘਿਉ ਦਾ ਦੀਵਾ ਅਰਪਿਤ ਕਰ ਰਿਹਾ ਹੈ। ਅਜਿਹੀ ਪਰਜਾ ਨੂੰ ਤੂੰ ਆਵਾਜ਼ਾਂ ਮਾਰਦੀ ਕਦੋਂ ਤੱਕ ਦੇਖਦਾ ਰਹੇਂਗਾ, ਬੋਲ ?"

"ਬੱਸ, ਸਮਾ ਆ ਗਿਆ ਹੈ। ਇਕ-ਦੋ ਮਹੀਨੇ ਹੋਰ।"

"ਚੱਲ, ਦੋ ਮਹੀਨਿਆਂ ਤੱਕ ਮੈਂ ਵੀ ਤੈਨੂੰ ਕੁਛ ਨਹੀ ਕਹਾਂਗਾ। ਯਾਦ ਰੱਖ, ਦੋ ਮਹੀਨਿਆ ਮਗਰੋਂ ਪੂਰੀ ਤ੍ਰਿਪੁਰੀ ਯੁੱਧ ਦੀਆਂ ਲਾਟਾਂ ਵਿਚ ਉਸੇ ਪ੍ਰਕਾਰ ਮੱਚੇਗੀ ਜਿਵੇਂ ਖਜੂਰਾਹੋ ਮੱਚਿਆ ਸੀ।"

ਏਨੇ ਨੂੰ ਦੂਜੇ ਪਾਸਿਉਂ ਆਉਣ ਵਾਲੇ ਇਕ ਘੋੜ-ਸਵਾਰ ਨੇ ਪੌੜੀਆਂ ਕੋਲ ਆਪਣੇ ਘੋੜੇ ਨੂ ਰੋਕਿਆ। ਉਹ ਅਤਿਅੰਤ ਕਾਹਲੀ ਨਾਲ ਪੌੜੀਆਂ ਉਲੰਘਦਾ ਦੇਵੀ ਦੇ ਮੰਡਪ ਵਿਚ ਪੁਜਿਆ। ਉਹ ਜੁੱਤੇ ਉਤਾਰ ਕੇ, ਬਿਨਾਂ ਕੁਛ ਬੋਲਿਆਂ, ਮਾਂ ਦੇ ਬੰਦ ਦਰਵਾਜ਼ੇ ਦੇ ਸਾਹਮਣੇ ਮੱਥਾ ਟੇਕ ਕੇ ਆਇਆ ਅਤੇ ਕੀਰਤ ਨਾਲ ਲਿਪਟ ਗਿਆ।

"ਕਿਵੇਂ ਹੋ, ਰਾਜਨ ?"

"ਮੈਂ ਕਿਹਾ ਸੀ ਨਾ ਕਿ ਸੈਨਾਪਤੀ ਦੀ ਮੈਹਰ ਦੀ ਸਾਰਦਾ ਦਾ ਵਰਦਾਤਾ ਹੱਥ ਤੁਹਾਡੇ ਸਿਰ ਨੂੰ ਛੂਹ ਰਿਹਾ ਹੈ, ਕੋਈ ਕੁਛ ਵੀ ਨਹੀਂ ਵਿਗਾੜ ਸਕੇਗਾ ?"

ਸੈਨਾਪਤੀ ਗੋਪਾਲ ਨੇ ਰੱਜੁਕ ਨੂੰ ਗਲਵੱਕੜੀ ਪਾ ਲਈ, "ਆਰੀਆ, ਤੁਸੀਂ ਖ਼ੁਸ਼ ਤਾਂ ਹੋ ? ਸਾਡਾ ਕਾਸ਼ੀ ਵਾਲਾ ਮਿੱਤਰ ਮਿਲਿਆ ਸੀ ਕੁਛ ਦਿਨ ਪਹਿਲਾ। ਉਹਨੇ ਦਸਿਆ ਸੀ ਕਿ ਤੁਸੀਂ ਥੱਕੇ ਜਿਹੇ ਲਗਦੇ ਸੀ।"

"ਕੌਣ ਮਿੱਤਰ ?" ਰੱਜੁਕ ਨੇ ਪੁਛਿਆ।

"ਉਹੀ ਸੈਨਾਪਤੀ ਪਾਰਸ ਦੇਵ।"

"ਅੱਛਾ ! ਤਾ ਤੂੰ ਵੀ ਕਨੌਜ ਤੋਂ ਆ ਰਿਹਾ ਹੈਂ ?"

"ਇਹਨਾ ਸਭ ਮਾਮਲਿਆਂ ਬਾਰੇ ਥੋੜ੍ਹਾ ਠਹਿਰ ਕੇ ਗੱਲਾ ਕਰਾਂਗੇ, ਰੱਜੁਕ।"

ਸੁਬੋਧ ਦੇਵ ਉੱਠੇ ਅਤੇ ਸ੍ਰੀ-ਮਾ ਦੇ ਮੰਗਵਾਏ ਹੋਏ ਭੋਜਨ ਵਿਚੋਂ ਜੋ ਕੁਛ ਬਚਿਆ ਸੀ, ਲੈ ਆਏ। ਉਹਨਾ ਨੇ ਬਾਜਰੇ ਦੇ ਆਟੇ ਵਿਚ ਗੁੜ ਪਾ ਕੇ ਬਣਾਈਆਂ ਹੋਈਆ ਮੋਟੀਆਂ-ਮੋਟੀਆਂ ਰੋਟੀਆਂ ਸਭ ਵਿਚ ਵੰਡ ਦਿੱਤੀਆ। ਕੇਵਲ ਕੀਰਤ ਨੇ ਰੋਟੀ ਨਾ ਲਈ। ਰਾਜਕੁਮਾਰੀ ਗੋਮਤੀ ਨੇ ਵੀ ਸਿਰ ਫੇਰ ਦਿੱਤਾ।

"ਦੇਵੀ, ਤੁਸੀਂ ਕਿਉਂ ਨਹੀਂ ਲੈ ਰਹੇ ?" ਕੀਰਤ ਨੇ ਹੌਲੇ ਜਿਹੇ ਪੁਛਿਆ।

"ਮੈਂ ਰਾਤ ਨੂੰ ਭੋਜਨ ਨਹੀ ਕਰਦੀ, ਆਰੀਆ-ਪੁੱਤਰ।"

"ਰਾਜਨ, ਕੀ ਮਹਾਂ-ਪ੍ਰਤਿਹਾਰਾ ਦੇ ਪਵਿੱਤਰ ਲਹੂ ਦੀ ਉਜਲੀ ਕੀਰਤੀ ਨਾਲ ਵਰੋਸਾਈ ਅਤਿਅੰਤ ਵਡਮੁੱਲੀ ਕੰਨਿਆ-ਰਤਨ ਰਾਜਕੁਮਾਰੀ ਗੋਮਤੀ ਵੀ ਆਈ ਹੈ ਤੁਹਾਡੇ ਨਾਲ ?"

"ਨਹੀਂ ਸੈਨਾਪਤੀ, ਆਰੀਆ ਰੱਜੁਕ, ਸੁਬੋਧ ਦੇਵ ਅਤੇ ਗੋਮਤੀ ਦੇਵੀ ਵੱਖਰੇ ਸੀਲਾ ਮਾਂ ਦੇ ਦਰਸ਼ਨ ਲਈ ਆਏ ਹਨ। ਸ਼ਾਇਦ ਮਾਂ ਨੇ ਕਿਹਾ ਹੋਵੇ ਕਿ ਕੀਰਤ ਆਉਣ ਵਾਲਾ

ਹੈ। ਅੱਜ ਮੱਸਿਆ ਹੈ ਨਾ ਸੈਨਾਪਤੀ ? ਮੇਰਾ ਵਰਤ ਤਾਂ ਮਾਂ ਵਿੰਧਿਆਵਾਸਿਨੀ ਦੇ ਦਰਸ਼ਨ ਬਿਨਾਂ ਖੁੱਲ੍ਹੇਗਾ ਨਹੀਂ।"

"ਹਾਂ ਰਾਜਨ, ਲੱਗ ਰਿਹਾ ਹੈ ਕਿ ਬੁਢਾਪਾ ਬਹੁਤ ਭਾਰੀ ਸਿੱਧ ਹੋ ਰਿਹਾ ਹੈ। ਮੈਂ ਕਿਹਾ ਸੀ ਕਿ ਜੇ ਤੁਸੀਂ ਸਹੁੰ ਖਾਧੀ ਹੈ ਤਾਂ ਇਸ ਪਹਾੜੀ ਉਤੇ ਜਾਇਆ ਕਰੋ ਅਤੇ ਮੈਂ ਹੀ ਪੁੱਛ ਰਿਹਾ ਹਾਂ ਕਿ ਕਿਵੇਂ ਆਏ ? ਵਾਹ ਬਈ ਗੋਪਾਲ !"

"ਇਸ ਨਾਲ ਚਿੰਤਾਤੁਰ ਨਾ ਹੋ ਸੈਨਾਪਤੀ। ਕੀ ਇਹ ਪਹਿਲੀ ਵਾਰ ਜੀਭ ਦਾ ਤਿਲ੍ਹਕਣਾ ਦੇਖਿਆ ਹੈ ਮੈਂ ? ਘੋੜੇ ਦੀ ਪਿੱਠ ਉਤੇ ਬੈਠੇ-ਬੈਠੇ ਵਿਸਰਾਮ ਕਰਦਿਆਂ ਚਾਰ ਮਹੀਨੇ ਬੀਤ ਗਏ। ਲਗਦਾ ਹੈ, ਆਰੀਆ ਰੱਜੁਕ ਤੋਂ ਵੀ ਵੱਧ ਤੁਸੀਂ ਥੱਕੇ ਹੋਏ ਹੋ। ਪਰ ਮੇਰੀ ਪ੍ਰਾਰਥਨਾ ਅਸਫਲ ਹੋਵੇਗੀ, ਸੋ ਕੀ ਲਾਭ ? ਇਸ ਪ੍ਰਤਿਗਿਆ ਨੇ ਵਿਦਿਆਧਰ ਦੇਵ ਦੇ ਆਤਮ- ਵਿਸ਼ਵਾਸ ਨੂੰ ਹੋਰ ਦ੍ਰਿੜ੍ਹ ਕੀਤਾ ਹੈ, ਆਰੀਆ। ਜੁਝੌਤੀ ਨੂੰ ਜਗਾਉਣ ਲਈ ਇਸੇ ਕਿਸਮ ਦੇ ਸੈਨਾਪਤੀ ਦੀ ਲੋੜ ਸੀ। ਇਹ ਤੁਹਾਡੀ ਹੀ ਪੀੜ੍ਹੀ ਹੈ, ਸੈਨਾਪਤੀ, ਜੋ ਆਪਣੇ ਵਚਨ ਨੂੰ ਮਰ ਕੇ ਵੀ ਨਿਭਾਉਂਦੀ ਹੈ। ਮੇਰੀ ਪੀੜ੍ਹੀ ਦੇ ਰਾਜੇ-ਰਾਣੀਆਂ ਸਭ ਵਿਲਾਸੀ ਹਨ। ਉਹਨਾਂ ਨੇ ਨਾ ਤਾ ਆਪਣੀ ਪਰਜਾ ਤੋਂ ਕੁਛ ਲੈਣਾ-ਦੇਣਾ ਹੈ, ਨਾ ਆਪਣੀ ਸੁਤੰਤਰਤਾ ਦੀ ਰਾਖੀ ਦੇ ਫਰਜ਼ ਤੋਂ।"

ਅਜੇ ਅਰਧ-ਰਾਤਰੀ ਹੋਣ ਵਿਚ ਲਗਭਗ ਤਿੰਨ ਘੜੀਆਂ ਲੱਗਣਗੀਆ। ਕੀਰਤ ਨੇ ਆਪਣੀ ਚਾਦਰ ਕੋਲ ਲਟਕਦਾ ਜਨਿਊ ਖਿੱਚਿਆ ਅਤੇ ਕੁੰਜੀ ਕੱਢ ਕੇ ਮੰਦਰ ਦੇ ਦਰਵਾਜ਼ੇ ਖੋਲ੍ਹ ਦਿੱਤੇ। ਉਹਨਾਂ ਨੂੰ ਇਹ ਦੇਖ ਕੇ ਪ੍ਰਸੰਨਤਾ ਹੋਈ ਕਿ ਸੇਵਕ ਨੇ ਅੰਦਰ ਦਾ ਫ਼ਰਸ਼ ਧੋ-ਪੂੰਝ ਕੇ ਚਮਕਾ ਦਿਤਾ ਸੀ। ਉਹਨਾ ਨੇ ਚਾਦਰ ਵਿਚ ਬੰਨ੍ਹੀ ਸਾਰੀ ਸਾਮਗਰੀ ਕੱਢੀ। ਧੂਫ, ਦੀਪ, ਪ੍ਰਸਾਦ, ਤਾਮਬੂਲ, ਕੁਮਕੁਮ, ਪੁਸ਼ਪ, ਮਾਲਾਵਾਂ, ਕਪੂਰ, ਪੰਚ-ਅੰਮ੍ਰਿਤ ਦਾ ਮਟਕਾ, ਨਾਰੀਅਲ, ਆਦਿ ਠੀਕ ਥਾਵਾ ਉਤੇ ਰੱਖ ਦਿਤੇ। ਪੂਜਾ ਤੋਂ ਮਗਰੋਂ ਕੀਰਤ ਧਿਆਨ-ਮਗਨ ਹੋ ਗਏ ਅਤੇ ਪੂਰੀ ਤਰ੍ਹਾਂ ਅੰਤਰੀਵਤਾ ਦੀ ਗਹਿਰਾਈ ਵਿਚ ਲਹਿ ਗਏ।

ਦੋ ਘੜੀਆਂ ਮਗਰੋਂ ਉਹਨਾ ਨੇ ਨੇਤਰ ਖੋਲ੍ਹੇ।

ਜਾਂ ਤਾ ਅੱਜ ਮਾਂ ਅਸ਼ਟਭੁਜਾ ਪ੍ਰਸੰਨ ਹੋਈ ਹੈ, ਜਾ ਮੁੱਠੀ ਵਿਚ ਆ ਕੇ ਵੀ ਬਰੇਤੀ ਵਾਂਗ ਸਰਕ ਜਾਣ ਵਾਲਾ ਮੇਰਾ ਸੁਭਾਗ। ਤ੍ਰਿਪੁਰ-ਸੁੰਦਰੀ ਆਪ ਹਾਜ਼ਰ ਹੈ। ਇਹ ਸਭ ਮੇਰਾ ਭਰਮ ਹੈ ਸਾਇਦ। ਕਿਉਂਕਿ ਅਨੇਕ ਸਾਧਕਾ ਨੇ ਕਿਹਾ ਅਤੇ ਲਿਖਿਆ ਹੈ ਕਿ ਸ਼੍ਰੀ-ਚੱਕਰ-ਪੂਜਨ ਨਾਲ ਲਲਿਤ-ਅੰਬਾ ਰੀਝਦੀ ਹੈ, ਪਰ ਭੇਦਭਾਵ ਦੀ ਖੇਡ ਵੀ ਖੇਡਦੀ ਹੈ। ਮਾ ਨਾਲ ਭੇਦਭਾਵ ਕੀ ? ਪੁੱਤਰ ਉੱਤੇ ਮਾ ਦੀ ਅਕਿਰਪਾ ਅਸੰਭਵ ਹੈ। ਕੀਰਤ ਸੋਚਦੇ ਰਹੇ ਅਤੇ ਗੋਮਤੀ ਦਾ ਚਿਹਰਾ ਵਿਚ-ਵਿਚ ਭਾਂਤ-ਭਾਤ ਦੇ ਦ੍ਰਿਸ਼ਾਂ ਨਾਲ ਬਰਫ ਨਾਲ ਕੱਜੇ ਹੋਏ ਵਾਤਾਵਰਨ ਵਿਚ ਪੂਰਨ ਚੰਦਰਮਾ ਵਾਂਗ ਝਲਕ ਜਾਦਾ ਰਿਹਾ। ਅੱਧੀ ਰਾਤ ਹੋਣ ਵਿਚ ਕੇਵਲ ਅੱਧੀ ਘੜੀ ਰਹਿ ਗਈ ਸੀ। ਕੀਰਤ ਨੇ ਪੂਜਾ ਦੀ ਸਾਰੀ ਸਮਗਰੀ ਸਮੇਟੀ। ਉਹ ਧੀਰੇ-ਧੀਰੇ ਅਪਰਾਧ-ਬਖ਼ਸ਼ਾਊ ਸਤੋਤਰ ਪੜ੍ਹ ਰਹੇ ਸਨ। ਸਗੋਂ ਗੁਣਗੁਣਾ ਰਹੇ ਸਨ। ਰਾਤਰਾਣੀ ਦੀ ਸੁਗੰਧ ਵਿਚ ਸਾਰਾ ਮੰਦਰ ਨ੍ਹਾਉਣ ਲਗਿਆ ਸੀ।

"ਤਾ ਸ਼੍ਰੀ-ਮਾ ਆ ਰਹੇ ਨੇ।"

ਉਹਨਾ ਨੇ ਮਟਕਿਆਂ ਵਿਚੋਂ ਪਾਣੀ ਲੈ ਕੇ ਸਾਰਾ ਫਰਸ਼ ਫੇਰ ਤੋਂ ਧੋ ਦਿੱਤਾ। ਸ਼੍ਰੀ-ਮਾਂ ਲਈ

ਆਸਨ ਲਾ ਦਿੱਤਾ। ਉਹ ਪੱਲ ਵਿਚ ਪ੍ਰਸਾਦ ਲੈ ਕੇ ਬਾਹਰ ਆ ਗਏ। ਸਾਰਾ ਪ੍ਰਸਾਦ ਗੋਮਤੀ ਨੂੰ ਦੇ ਦਿੱਤਾ। "ਦੇਵੀ, ਤੁਸੀਂ ਸਾਖਿਆਤ ਤ੍ਰਿਪੁਰ-ਸੁੰਦਰੀ ਹੋ। ਇਹ ਪ੍ਰਸਾਦ ਆਪਣੇ ਹੱਥਾ ਨਾਲ ਸਭ ਨੂੰ ਵੰਡ ਦਿਉ।"

ਗੋਮਤੀ ਨੇ ਸਾਰਾ ਪ੍ਰਸਾਦ ਵੰਡ ਦਿੱਤਾ।

ਸੈਨਾਪਤੀ ਗੋਪਾਲ ਭੱਟ ਨੇ ਕਿਹਾ, "ਬੇਟੀ, ਤੂੰ ਕੁਲ-ਦੇਵਤਾ ਦਾ ਇਹ ਪ੍ਰਸਾਦ ਸਭ ਤੋਂ ਪਹਿਲਾ ਮੈਨੂੰ ਦਿੱਤਾ ਹੈ। ਮੈਂ ਅਸਟਭੁਜਾ ਦੇ ਸਾਹਮਣੇ ਵਚਨਬੱਧ ਹੁੰਦਾ ਹਾਂ। ਰਾਜਮਾਤਾ ਰਾਜੇਸ਼ਵਰੀ ਭੁਵਨਾ ਦੇਵੀ ਅਤੇ ਰਾਜੇਂਦਰ ਕੀਰਤ ਦੀ ਭਾਬੀ-ਜੂ ਦੇ ਸਥਾਨ ਉਤੇ ਜੇ ਚਾਰ ਮਹੀਨਿਆਂ ਦੇ ਅੰਦਰ ਰਣਵਾਸ ਵਿਚ ਤੈਨੂੰ ਸਥਾਪਿਤ ਨਾ ਕਰ ਸਕਿਆ ਤਾਂ ਰਣਵਾਸ ਤੋ ਹੀ ਨਹੀਂ ਸਗੋਂ ਪੂਰੀ ਜੁਝੌਤੀ ਤੋਂ ਸ਼ਰਮਿੰਦਾ ਹੋ ਕੇ ਤੀਰਥ-ਯਾਤਰਾ ਲਈ ਚਲਿਆ ਜਾਵਾਗਾ।"

ਸੂਰਜ ਬੋਲਿਆ, "ਸੈਨਾਪਤੀ ਜੀ ! ਵਿਦਿਆਧਰ ਦੇਵ ਦੀ ਪਰਜਾ ਵਲੋ ਜੋ ਵਚਨ ਮੈ ਦੇਣ ਲਗਿਆ ਸੀ, ਉਹ ਤੁਸੀਂ ਚੁਰਾ ਲਿਆ। ਕੋਈ ਗੱਲ ਨਹੀਂ। ਬੇਟੀ, ਸਾਡੇ ਰਾਜ ਵਿਚ, ਸਗੋਂ ਸੱਚ ਕਹਾ ਤਾ ਤੇਰੇ ਰਾਜ ਵਿਚ ਗੋਡ ਜਾਤੀ ਅਨਾਦਿ-ਕਾਲ ਤੋਂ ਬਿਰਾਜਮਾਨ ਰਹੀ ਹੈ। ਸਾਡੇ ਪੁਰਖੇ ਕਹਿੰਦੇ ਹਨ, ਲੱਖਾ ਸਾਲਾਂ ਤੋਂ। ਤੇ ਕਿੰਨੀਆਂ ਹੀ ਆਦਿਵਾਸੀ ਬਸਤੀਆ ਵਿਚ ਰਹਿਣ ਵਾਲੇ ਲੋਕਾ ਦੇ ਸੰਸਕਾਰ ਬਦਲ ਗਏ, ਪਰ ਗੋਡ ਜਿਉਂ-ਦੇ-ਤਿਉਂ ਕੰਦਰਾਂ ਜਾਂ ਕੁੱਲੀਆ ਵਿਚ ਰਹਿੰਦੇ ਆ ਰਹੇ ਹਨ। ਉਹਨਾ ਵਲੋਂ ਮੈਂ ਵਚਨ ਦਿੰਦਾ ਹਾਂ ਕਿ ਜਿਥੇ ਤੇਰੇ ਪਰਿਵਾਰ ਦੇ ਖੂਨ ਦੀ ਇਕ ਬੂੰਦ ਡਿੱਗੇਗੀ, ਉਥੇ ਸਾਡਾ ਸਿਰ ਡਿੱਗੇਗਾ।"

"ਤੁਸੀਂ ਅਜਿਹਾ ਕਿਉਂ ਕਹਿ ਰਹੇ ਹੋ ? ਮੈਂ ਕਿਹਾ ਸੀ ਨਾ ਕਿ ਮੰਦਰ ਵਿਚ ਬੈਠ ਕੇ ਤੁਸੀਂ ਕੋਈ ਵੀ ਵਚਨ ਨਹੀ ਦਿਉਗੇ।"

"ਚੁੱਪ ਕਰ ਰਾਜਾ, ਮੈਂ ਤੇਰੀ ਗੱਲ ਮੰਨ ਲਈ ਸੀ, ਕਿਉਂਕਿ ਮੈਨੂੰ ਡਰ ਸੀ ਕਿ ਤੂੰ ਮੈਨੂੰ ਇਥੇ ਆਉਣ ਨਹੀ ਦੇਵੇਂਗਾ। ਸੋ ਮੈਂ ਉਸ ਸਮੇਂ ਚੁੱਪ ਕਰ ਗਿਆ। ਪਰ ਦੇਵੀ ਅਸਟਭੁਜਾ ਦੇ ਸਾਹਮਣੇ ਝੂਠ ਨਹੀਂ ਬੋਲਾਗਾ।"

ਏਨੇ ਨੂੰ ਪੌੜੀਆਂ ਚੜ੍ਹਦੀ ਹੋਈ ਅਤੇ ਹਨੇਰੇ ਵਿਚ ਡੁੱਬੀਆ ਪੌੜੀਆਂ ਨੂੰ ਧੀਰੇ-ਧੀਰੇ ਪ੍ਰਕਾਸਿਤ ਕਰਦੀ ਹੋਈ ਸ਼੍ਰੀ-ਮਾਂ ਤੁਰੀ ਆ ਰਹੀ ਸੀ।

ਸੈਨਾਪਤੀ ਗੋਪਾਲ ਬੋਲੇ, "ਮਾ ਸੀਲ ਭੱਦਰਾ ਆ ਰਹੀ ਹੈ, ਰਾਜਨ। ਇਕ ਹੱਥ ਵਿਚ ਸਾੜ੍ਹੀ ਸੰਭਾਲੀ ਹੋਈ ਹੈ, ਦੂਜੇ ਵਿਚ ਪੂਜਾ ਦਾ ਥਾਲ ਫੜਿਆ ਹੋਇਆ ਹੈ। ਸਾਡੇ ਵਿਚੋਂ ਤਾ ਕੋਈ ਵੀ ਇਸ ਯੋਗ ਨਹੀਂ ਕਿ ਮਾਂ ਸਹਾਇਤਾ ਸਵੀਕਾਰ ਕਰੇ। ਹਾ, ਜੇ ਰਾਜਕੁਮਾਰੀ ਗੋਮਤੀ ਜਾਵੇ ਤਾ ਉਹਦੇ ਸਹਾਰੇ ਪੌੜੀਆ ਚੜ੍ਹਦਿਆ ਮਾ ਦਾ ਕਸ਼ਟ ਕੁਛ ਘੱਟ ਹੋ ਜਾਵੇ।"

ਗੋਮਤੀ ਉੱਠ ਕੇ ਖੜ੍ਹੀ ਹੋ ਗਈ ! ਉਹਨੇ ਚਾਦਰ ਤੇ ਪਗੜੀ ਉਤਾਰ ਕੇ ਸੁਬੋਧ ਦੇਵ ਨੂੰ ਦਿੱਤੇ ਅਤੇ ਧੋਤੀ ਤੇ ਕੁੜਤੀ ਧਾਰਨ ਕੀਤਿਆਂ ਭਜਦੀ ਹੋਈ ਸ਼੍ਰੀ-ਮਾ ਕੋਲ ਜਾ ਪਹੁੰਚੀ। "ਮਾਂ, ਕੀ ਆਪਣੀ ਪੁੱਤਰੀ ਨੂੰ ਸਹਾਰਾ ਬਣਨ ਦੀ ਆਗਿਆ ਦਿਉਗੇ ?"

"ਕੌਣ ? ਗੋਮਤੀ ?"

"ਹਾਂ ਮਾ।"

"ਲੈ, ਇਹ ਪੂਜਾ ਦਾ ਥਾਲ ਸੰਭਾਲ। ਮੇਰੇ ਖੱਬੇ ਪਾਸੇ ਆ ਜਾ। ਮੈਂ ਤੇਰੇ ਮੋਢੇ ਫੜੇ ਬਿਨਾਂ ਪੌੜੀਆਂ ਪਾਰ ਨਹੀਂ ਕਰ ਸਕਾਂਗੀ।"

ਸਭ ਲੋਕਾਂ ਨੇ ਦੇਖਿਆ ਕਿ ਮਾਂ ਨੇ ਗੋਮਤੀ ਦੀ ਬੇਨਤੀ ਪ੍ਰਵਾਨ ਕਰ ਲਈ ਹੈ, ਤਾਂ ਵੀ ਸ੍ਰੀ-ਮਾਂ ਨੂੰ ਮੰਡਪ ਕੋਲ ਪੁੱਜਣ ਵਿਚ ਇਕ ਘੜੀ ਤਾਂ ਲੱਗ ਹੀ ਗਈ।

"ਤੁਸੀਂ ਸਭ ਜਣੇ ਹੇਠ ਉੱਤਰ ਕੇ ਅੱਠ-ਦਸ ਪੌੜੀਆਂ ਪਾਰ ਕਰ ਕੇ ਬੈਠੋ। ਮੇਰੇ ਨਾਲ ਕੇਵਲ ਗੋਮਤੀ ਰਹੇਗੀ। ਇਕ ਗੱਲ ਹੋਰ। ਜੋ ਵੀ ਅਰਧ-ਰਾਤਰੀ ਮਗਰੋਂ ਇਸ ਮੰਡਪ ਵਿਚ ਰੁਕੇਗਾ, ਉਹਨੂੰ ਦੈਵੀ ਦੰਡ ਮਿਲ ਸਕਦਾ ਹੈ। ਇਹ ਕੀ ਹੋਵੇਗਾ, ਇਹ ਤਾਂ ਮੈਂ ਨਹੀਂ ਜਾਣਦੀ, ਪਰ ਉਹ ਹੋਵੇਗਾ ਘੋਰ ਦੰਡ।"

"ਮੈਂ ਅੰਦਰ ਆ ਜਾਵਾਂ, ਮਾਂ ?"

"ਪੁਛਦੀ ਕਿਉਂ ਹੈ ਨੀ ! ਮਾਂ ਨੇ ਕਿਹਾ ਨਹੀਂ ਕਿ ਤੂੰ ਮੇਰੀ ਧੀ ਹੈਂ ?"

ਗੋਮਤੀ ਨੇ ਚਾਦਰ ਆਪਣੇ ਮੋਢਿਆਂ ਉਤੇ ਲੈ ਲਈ ਅਤੇ ਇਕ ਪਾਸੇ ਹੋ ਪੂਰਬ ਵੱਲ ਮੂੰਹ ਕਰ ਕੇ ਬੈਠ ਗਈ। ਉਹਨੇ ਰੂੰ ਦੀਆਂ ਬੱਤੀਆਂ ਵੱਟੀਆਂ ਅਤੇ ਆਰਤੀ ਲਈ ਰਤਨ-ਦੀਵਟ ਨੂੰ ਧੋ ਕੇ ਰਖਿਆ। ਉਹ ਸ਼੍ਰੀ-ਮਾਂ ਦੇ ਥਾਲ ਵਿਚ ਪਈ ਸਾਰੀ ਸਮਗਰੀ ਕੱਢ ਕੇ ਲੋੜ-ਅਨੁਸਾਰ ਰਖਦੀ ਗਈ।

"ਗੋਮਤੀ, ਮੈਂ ਅੰਦਰੋਂ ਦਰਵਾਜ਼ਾ ਬੰਦ ਕਰ ਲਵਾਂ ਜਾਂ ਖੁੱਲ੍ਹਾ ਰਹਿਣ ਦੇਵਾਂ ?"

"ਆਪਣੇ ਤ੍ਰਾਟਕ ਨਾਲ ਤੂੰ ਮੇਰੇ ਅੰਦਰ ਦੇ ਚੱਪੇ-ਚੱਪੇ ਨੂੰ ਦੇਖ ਲਿਆ ਹੈ, ਮਾਂ। ਮੈਂ ਇਹ ਤਾਂ ਨਹੀਂ ਕਹਾਂਗੀ ਕਿ ਜੋ ਤੈਨੂੰ ਚੰਗਾ ਨਾ ਲੱਗੇ, ਉਹ ਕਰ, ਪਰ ਏਨਾ ਕਹਿ ਸਕਦੀ ਹਾਂ ਕਿ ਗੋਮਤੀ ਦੇ ਰਹਿੰਦਿਆਂ ਦਰਵਾਜ਼ਾ ਬੰਦ ਕਰਨਾ ਇਕ ਘੋਰ ਦੰਡ ਹੈ।"

"ਜਿਉਂਦੀ ਰਹਿ ਬੇਟੀ, ਮੈਂ ਕੇਵਲ ਤੇਰੀ ਪਰੀਖਿਆ ਲੈ ਰਹੀ ਸੀ", ਸ਼ੀਲਾ ਮਾਂ ਨੇ ਹਸਦਿਆਂ ਕਿਹਾ।

ਪੂਜਾ ਆਰੰਭ ਹੋਈ। ਕਰਮਕਾਂਡ ਉਹੀ ਸੀ ਜੋ ਕੁਛ ਦੇਰ ਪਹਿਲਾਂ ਕੀਰਤ ਨੇ ਕੀਤਾ ਸੀ। ਸ਼੍ਰੀ-ਮਾਂ ਨੇ ਪੂਜਾ ਸਮਾਪਤ ਕੀਤੀ ਅਤੇ ਧੀਰੇ-ਧੀਰੇ ਆਰਤੀ ਨੂੰ ਚੁੱਕ ਕੇ ਦੀਪਦਾਨ ਕਰਦਿਆਂ ਸ਼ਲੋਕ ਗੁਣਗੁਣਾਉਣ ਲੱਗੀ ਜਿਸਦਾ ਭਾਵ ਸੀ:

"ਹੇ ਟਟੀਹਰੀ, ਇਸ ਰਾਤਰੀ ਦੇ ਸਮੇਂ, ਜਦੋਂ ਕਿ ਗੁਪਤਬੋਧ ਭਗਵਾਨ ਕ੍ਰਿਸ਼ਨ ਸੁੱਤੇ ਹੋਏ ਹਨ, ਤਦ ਤੂੰ ਵੀ ਸੌਂ ਜਾ। ਕੀ ਤੈਨੂੰ ਨੀਂਦ ਨਹੀਂ ਆ ਰਹੀ ? ਇਹ ਵਿਰਲਾਪ ਕਿਉਂ ? ਕਿਤੇ ਸਾਡੇ ਵਾਂਗ ਤੇਰਾ ਵੀ ਹਿਰਦਾ ਕਮਲਨੈਣ ਸ਼੍ਰੀ ਕ੍ਰਿਸ਼ਨ ਦੇ ਲੀਲਾ-ਕਟਾਖਸ਼ ਨਾਲ ਆਹਤ ਤਾਂ ਨਹੀਂ ਹੋ ਗਿਆ ?"

ਗੁਣਗੁਣਾਉਣਾ ਸਮਾਪਤ ਹੋਇਆ। ਅਚਾਨਕ ਕੰਠ ਵਿਚ ਜਾਗੇ ਨਵੇਂ ਸੁਰਾਂ ਵਿਚ ਸ਼੍ਰੀ-ਮਾਂ ਬੋਲੀ, "ਵੈਸ਼ਣਵੀ ਸ਼ਕਤੀ ਅਨੰਤ ਹੌਸਲੇ ਦਾ ਰੂਪ ਹੈ, ਵਿਸ਼ਵ ਦਾ ਬੀ ਅਤੇ ਸਰਬ-ਉੱਚ ਮਾਇਆ ਹੈ, ਸਭ ਨੂੰ ਮੋਹਿਤ ਕਰਨ ਵਾਲੀ ਹੈ। ਤੇਰੀ ਪ੍ਰਸੰਨਤਾ ਨਾਲ ਮੁਕਤੀ ਮਿਲਦੀ ਹੈ।"

"ਰੱਜੁਕ ਨੂੰ ਬੁਲਾ ਲਿਆ, ਗੋਮਤੀ।"

ਰੱਜੁਕ ਆਏ। ਸ਼ੀਲਾ ਮਾਂ ਦੇ ਚਰਨ ਛੂਹ ਕੇ ਖੜ੍ਹੇ ਹੋ ਗਏ, "ਕੀ ਆਗਿਆ ਹੈ, ਮਾਂ ?"

"ਰੱਜੁਕ, ਤੂੰ ਹੇਠਲੀਆਂ ਪੌੜੀਆਂ ਉਤੇ ਬੈਠੇ ਸਾਰੇ ਲੋਕਾਂ ਨੂੰ ਬੁਲਾ ਲਿਆ। ਮੈਂ ਅੱਜ ਇਕ ਮੰਗਲ-ਕਾਰਜ ਕਰਨ ਲੱਗੀ ਹਾਂ।"

ਰੱਜੁਕ ਨੇ ਗੋਪਾਲ, ਸੁਬੋਧ, ਕੀਰਤ, ਸੂਰਜ, ਲੋਚਨ, ਚੰਦਰ ਅਤੇ ਸ਼ੰਭੂ ਬਨਾਫ਼ਰ ਨੂੰ ਬੁਲਾ ਲਿਆ। ਸ੍ਰੀ-ਮਾਂ ਨੇ ਆਪਣੀ ਪੂਜਾ ਦੀ ਥਾਲੀ ਆਪਣੇ ਖੱਬੇ ਹੱਥ ਉੱਤੇ ਰੱਖ ਲਈ, "ਗੋਪਾਲ, ਪਤਾ ਨਹੀਂ ਤੈਨੂੰ ਜਾਣਕਾਰੀ ਹੈ ਕਿ ਨਹੀਂ, ਜਦੋਂ ਆਰੀਆਵਰਤ ਚਕਰਵਰਤੀ ਪ੍ਰਤਿਹਾਰਾਂ ਦੇ ਅਧੀਨ ਸੀ, ਉਹ ਇਕ-ਛਤਰ ਸਮਰਾਟ ਸਨ। ਸਾਮਰਾਜ ਦੀ ਰਾਖੀ ਲਈ ਉਹਨਾਂ ਨੇ ਦ੍ਰਿੜ੍ਹ ਜਤਨ ਕੀਤਾ, ਪਰ ਉਹ ਅਸਫਲ ਰਹੇ। ਚੰਦੇਲ ਸ਼ਾਸਕ ਹਰਸ਼ ਦੇਵ ਕੋਲ, ਜੋ ਪ੍ਰਤਿਹਾਰਾਂ ਦੇ ਸਾਮੰਤ ਸਨ, ਪ੍ਰਤਿਹਾਰ ਸਮਰਾਟ ਕਸ਼ਿਤਾਪਾਲ ਦੇਵ ਨੇ ਸਹਾਇਤਾ ਲਈ ਬੇਨਤੀ ਕੀਤੀ, 'ਮੇਰੇ ਸਾਮਰਾਜ ਦੀ ਰਖਿਆ ਕਰੋ ਸਾਮੰਤ ਚੂੜਾਮਣੀ ਹਰਸ਼ ਦੇਵ'।

"ਹਰਸ਼ ਦੇਵ ਆਪਣੀ ਬਲਵਾਨ ਆਟਵਿਕ ਘੋੜ-ਸਵਾਰ ਸੈਨਾ ਨਾਲ ਕਾਨਿਆ-ਕੁਬਜ ਪੁੱਜੇ ਅਤੇ ਉਹਨਾਂ ਨੇ ਪ੍ਰਤਿਹਾਰਾਂ ਨੂੰ ਵਿਜੈ ਦੁਆ ਕੇ ਉਹਨਾ ਉਤੇ ਕਿਰਪਾ ਦਾ ਭਾਰ ਪਾ ਦਿੱਤਾ। ਪ੍ਰਤਿਹਾਰ ਹੁਣ ਉਹ ਰਿਣ ਚੁਕਾਉਣਾ ਚਾਹੁੰਦੇ ਹਨ। ਸਾਮੰਤ ਸੋਮੇਸ਼ਵਰ ਪ੍ਰਤਿਹਾਰ ਦੀ ਕੰਨਿਆ ਗੋਮਤੀ ਨੂੰ ਚੰਦੇਲ ਕੀਰਤ ਦੇ ਲੜ ਲਾ ਕੇ ਉਹ ਹਰਸ਼ ਦੇਵ ਦੇ ਰਿਣ ਤੋਂ ਮੁਕਤ ਹੋਣਾ ਚਾਹੁੰਦੇ ਹਨ। ਅੱਜ ਮੱਸਿਆ ਹੈ। ਮੈਂ-ਬਹੁਤ ਬਿਰਧ ਹੋ ਗਈ ਹਾ, ਗੋਪਾਲ। ਹੁਣ ਇਹ ਸਰੀਰ ਸੰਭਾਲਣਾ ਵੀ ਕਠਿਨ ਹੋ ਗਿਆ ਹੈ। ਲਗਦਾ ਹੈ ਕਿ ਇਸ ਵਾਰ ਦੀ ਬਸੰਤ ਪੰਚਮੀ ਮੇਰੇ ਜੀਵਨ ਦੀ ਅੰਤਿਮ ਵਰ੍ਹੇਗੰਢ ਹੋਵੇਗੀ। ਮੈਂ ਯੋਗਮਾਇਆ ਦੇ ਸਾਹਮਣੇ ਕੀਰਤ ਅਤੇ ਗੋਮਤੀ ਦਾ ਵਿਆਹ ਕਰਵਾਉਣਾ ਚਾਹੁੰਦੀ ਹਾ। ਇਹ ਦੋਵੇਂ ਮੇਰੇ ਪੁੱਤਰ ਅਤੇ ਪੁੱਤਰੀ ਹਨ। ਜੇ ਮੈਂ ਇਸ ਕਾਰਜ ਤੋਂ ਪਹਿਲਾ ਮ੍ਰਿਤ-ਮੁਖ ਵਿਚ ਚਲੀ ਜਾਵਾਂ, ਤਾ ਮੇਰੀ ਅੰਤਰ-ਆਤਮਾ ਇਹਨਾਂ ਦਾ ਵਿਆਹ ਦੇਖਣ ਲਈ ਤੜਫਦੀ ਰਹੇਗੀ, ਸੁਬੋਧ ਦੇਵ ਅਤੇ ਗੋਪਾਲ !"

"ਹਾ, ਮਾ !" ਦੋਵੇਂ ਕੋਲ ਆ ਕੇ ਖੜ੍ਹੇ ਹੋ ਗਏ। ਸ੍ਰੀ-ਮਾਂ ਨੇ ਪੂਜਾ ਦੀਆਂ ਦੋ ਮਾਲਾਵਾ, ਜੋ ਯੋਗਮਾਇਆ ਦੀ ਕਿਰਪਾ ਦੀਆ ਪ੍ਰਤੀਕ ਸਨ, ਸੁਬੋਧ ਦੇਵ ਅਤੇ ਗੋਪਾਲ ਨੂੰ ਦੇ ਦਿੱਤੀਆ।

"ਸੁਬੋਧ ਦੇਵ, ਇਹ ਮਾਲਾ ਤੁਸੀਂ ਗੋਮਤੀ ਨੂੰ ਦੇ ਦਿਉ। ਗੋਪਾਲ, ਤੂੰ ਇਹ ਮਾਲਾ ਕੀਰਤ ਨੂੰ ਦੇ ਦੇ। ਕੀਰਤ !"

"ਹਾਂ, ਮਾਂ।"

"ਤੂੰ ਵਿਆਹ ਦੀ ਇਸ ਮੰਗਲ-ਮਾਲਾ ਨੂੰ ਗੋਮਤੀ ਦੇ ਗਲ ਵਿਚ ਪਹਿਣਾ ਦੇ। ਅੱਜ ਤੋਂ ਮੈਂ ਤੇਰੀ ਮਾਂ ਹੋਈ, ਪਰ ਗੋਮਤੀ ਉਤੇ ਅਧਿਕਾਰ ਸੁਬੋਧ ਦੇਵ ਦਾ ਹੀ ਹੈ। ਆਪਣੇ ਹੱਥ ਵਾਲੀ ਇਸ ਪ੍ਰਸਾਦ ਵਿਜੈਮਾਲਾ ਨੂੰ ਸੁਬੋਧ ਗੋਮਤੀ ਨੂੰ ਦੇਣ। ਗੋਮਤੀ, ਤੂੰ ਇਹ ਕੀਰਤ ਦੇ ਗਲ ਵਿਚ ਪਹਿਣਾ ਦੇ।"

ਫੇਰ ਦੋਵਾਂ ਨੂੰ ਚੰਦਨ ਅਤੇ ਚੌਲਾਂ ਦਾ ਤਿਲਕ ਲਾਉਂਦਿਆਂ ਸ੍ਰੀ-ਮਾਂ ਨੇ ਕਿਹਾ, "ਕੀਰਤ, ਤੂੰ ਕੁਮਕੁਮ ਨਾਲ ਗੋਮਤੀ ਦੀ ਮਾਂਗ ਭਰ ਦੇ। ਅੱਜ ਵਣ-ਵਾਸੀ ਕੀਰਤ ਅਤੇ ਘੋੜ-ਸਵਾਰ ਯੁੱਧ ਵਿਚ ਕੁਸ਼ਲ, ਪ੍ਰਬੀਨ ਧਨੁਸ਼ਧਾਰੀ ਅਤੇ ਅੱਟਣਾਂ-ਭਰੇ ਹੱਥਾਂ ਵਾਲੀ ਪ੍ਰਤਿਹਾਰ ਕੁਮਾਰੀ

ਗੋਮਤੀ ਦਾ ਵਿਆਹ ਸੰਪੰਨ ਹੋਇਆ।"

ਸ਼੍ਰੀ-ਮਾਂ ਨੇ ਥਾਲੀ ਹੇਠਾਂ ਰੱਖ ਦਿਤੀ ਅਤੇ ਕੀਰਤ ਦੀ ਚਾਦਰ ਦੇ ਲੜ ਨੂੰ ਗੋਮਤੀ ਦੇ ਦੁਪੱਟੇ ਦੇ ਲੜ ਨਾਲ ਬੰਨ੍ਹ ਦਿੱਤਾ, "ਜਾਓ, ਯੋਗਮਾਇਆ ਦੀ ਦੇਹਲੀ ਉੱਤੇ ਇਕੱਠੇ ਮੱਥਾ ਟੇਕੋ।"

ਦੋਵੇਂ ਯੋਗਮਾਇਆ ਦੀ ਅਸ਼ੀਰਵਾਦ ਲੈ ਕੇ ਸ਼੍ਰੀ-ਮਾਂ ਕੋਲ ਆਏ।

"ਯਦੀਦੰ ਹਿਰਦੈ ਤਵ ਤਦੀਦੰ ਹਿਰਦੈ ਮਮ" ਕਹੋ ਅਤੇ ਇਕੱਠੇ ਸੰਕਲਪ ਲਓ। ਇਸ ਮੰਤਰ ਨੂੰ ਆਪਣੇ ਵਿਆਹੁਤਾ ਜੀਵਨ ਵਿਚ ਬਿਨਾਂ ਕਿਸੇ ਮਤਭੇਦ ਦੇ ਮੰਨ ਕੇ ਜੀਵਨ-ਪਥ ਉਤੇ ਤੁਰਦੇ ਜਾਓ। ਅੱਜ ਮੈਂ ਵਿਦਿਆ ਦੇ ਸੁਫ਼ਨੇ ਨੂੰ ਸਾਕਾਰ ਕਰ ਦਿੱਤਾ। ਵਿਦਿਆ ਨੇ ਇਕ ਦਿਨ ਸੁਫ਼ਨੇ ਵਿਚ ਕਿਹਾ ਕਿ ਦੇਵ ਵਰਮਾ ਦੀ ਸਤੀ ਪਤਨੀ ਨੇ ਇਹ ਕਿਹਾ ਹੈ ਕਿ ਚੰਦੇਲ ਵੰਸ਼ ਦਾ ਵਿਨਾਸ਼ ਨਿਕਟ ਹੈ। ਉਹਦੀ ਗੱਲ ਕਦੀ ਝੂਠੀ ਨਹੀਂ ਹੋ ਸਕਦੀ। ਇਸ ਲਈ ਤੂੰ ਚੰਦੇਲ ਵੰਸ਼ ਨੂੰ ਇਕ ਅਜਿਹਾ ਸਮਰਾਟ ਦੇ ਅਤੇ ਸੌ ਸਾਲਾਂ ਦਾ ਸਮਾਂ ਵੀ ਕਿ ਮੇਰੇ ਉੱਤਰ-ਅਧਿਕਾਰੀ ਉਹਨੂੰ ਪਰਖ ਦੀ ਕਸੌਟੀ ਮੰਨ ਕੇ ਆਪਣੀ ਯੋਗਤਾ ਦਾ ਸਬੂਤ ਦੇ ਸਕਣ।"

ਫੇਰ ਮਾਂ ਬੋਲੀ, "ਆਰੀਆ ਰੱਜੁਕ, ਤੂੰ ਜੇ ਗਾਹੜਵਾਲਾਂ ਨੂੰ ਕਾਸ਼ੀ ਅਤੇ ਕਾਨਿਆਕੁਬਜ ਦਾ ਸਮਰਾਟ ਬਣਾਉਣਾ ਹੈ—ਇਹੋ ਤੇਰਾ ਸੰਕਲਪ ਅਤੇ ਸੁਫਨਾ ਹੈ—ਤਾਂ ਤੂੰ ਗੋਵਿੰਦ ਨੂੰ ਕੀਰਤ ਨਾਲ ਬੰਨ੍ਹ ਦੇ। ਉਹਨੂੰ ਯੁੱਧਾਂ ਵਿਚ ਕੀਰਤ ਝਰੀਟ ਵੀ ਨਹੀਂ ਆਉਣ ਦੇਵੇਗਾ ਅਤੇ ਤੇਰਾ ਸੁਫ਼ਨਾ ਪੂਰਾ ਹੋ ਜਾਵੇਗਾ। ਰਾਜੇਸ਼ਵਰ ਕੀਰਤ ਅਤੇ ਰਾਜੇਸ਼ਵਰੀ ਗੋਮਤੀ, ਤੁਸੀਂ ਆਪਣੇ ਗੁਰੂਜਨਾ ਦੇ ਚਰਨ ਛੂਹ ਕੇ ਅਸ਼ੀਰਵਾਦ ਲਓ।"

ਦੋਵਾਂ ਨੇ ਮਾਂ ਦੇ ਚਰਨਾਂ ਵਿਚ ਪ੍ਰਨਾਮ ਕੀਤਾ। ਉਹਨਾ ਨੇ ਚੌਲ ਅਤੇ ਫੁੱਲ ਵਰ੍ਹਾ ਕੇ ਅਸ਼ੀਰਵਾਦ ਦਿੱਤੀ। ਰੱਜੁਕ ਦੇ ਚਰਨ ਛੂਹਣ ਮਗਰੋਂ ਦੋਵੇਂ ਗੋਪਾਲ ਭੱਟ ਦੇ ਕੋਲ ਪੁੱਜੇ। ਉਹ ਚਰਨ ਛੂਹਣ ਲਈ ਝੁਕਣ ਹੀ ਵਾਲੇ ਸਨ ਕਿ ਗੋਪਾਲ ਪਿੱਛੇ ਹਟ ਗਏ।

"ਕੀ ਗੱਲ ਹੈ ਗੋਪਾਲ", ਮਾਂ ਨੇ ਪੁਛਿਆ।

"ਮਾ, ਇਹ ਪਰੰਪਰਾ-ਵਿਰੋਧੀ ਵਿਹਾਰ ਮੰਨਿਆ ਜਾਵੇਗਾ। ਚੰਦੇਲ ਸਮਰਾਟ ਅਤੇ ਸਮਰਾਟਣੀ ਬ੍ਰਾਹਮਣ ਦੀ ਅਸੀਰਵਾਦ ਲਈ ਸੀਸ ਝੁਕਾ ਕੇ ਖੜ੍ਹੇ ਤਾ ਹੋ ਸਕਦੇ ਹਨ, ਪਰ ਉਹ ਬ੍ਰਾਹਮਣ ਦਾ ਵੀ ਪੈਰ ਨਹੀਂ ਛੂਹ ਸਕਦੇ, ਕਿਉਂਕਿ ਸੰਪੂਰਨ ਜੁਝੌਤੀ ਦੇ ਉਹ ਪਿਤਾ ਅਤੇ ਮਾਤਾ ਦੇ ਰੂਪ ਵਿਚ ਸਰਬ-ਉੱਚ ਮਾਣ-ਇੱਜ਼ਤ ਦੇ ਅਧਿਕਾਰੀ ਹੁੰਦੇ ਹਨ। ਸਾਰੀ ਪਰਜਾ ਉਹਨਾਂ ਦੀ ਸੰਤਾਨ ਮੰਨੀ ਜਾਂਦੀ ਹੈ।"

"ਚਲੋ, ਤੁਸੀਂ ਸੀਸ ਝੁਕਾਓ, ਗੋਪਾਲ ਦੇ ਸਾਹਮਣੇ।"

ਦੋਵੇਂ ਜਦੋਂ ਗੋਪਾਲ ਦੇ ਸਾਹਮਣੇ ਝੁਕੇ ਤਾਂ ਗੋਪਾਲ ਭੱਟ ਹੁਬਕੀਆ ਭਰ ਕੇ ਰੋ ਪਿਆ, "ਮਾਂ, ਅੱਜ ਗੋਪਾਲ ਏਨਾ ਅਨਹੋਇਆ ਅਤੇ ਬਿਅਰਥਾ ਬੋਝ ਬਣ ਗਿਆ ਹੈ ਕਿ ਉਹ ਆਪਣੇ ਰਾਜੇਸ਼ਵਰ ਅਤੇ ਰਾਜੇਸ਼ਵਰੀ ਦੇ ਵਿਆਹ ਦੇ ਦਿਨ ਕੋਈ ਭੇਟਾ ਵੀ ਨਹੀਂ ਦੇ ਸਕਦਾ।"

ਕੀਰਤ ਨੇ ਕਿਹਾ, "ਆਰੀਆ ਸੈਨਾਪਤੀ, ਕੀ ਮੈਂ ਤੁਹਾਨੂੰ ਇਹ ਨਹੀਂ ਸੀ ਕਿਹਾ ਕਿ ਮੇਰੀ ਸ਼ਖਸੀਅਤ ਦੇ ਨਿਰਮਾਣ ਵਿਚ ਚਾਰ ਆਦਰਯੋਗ ਵਿਅਕਤੀਆਂ ਦਾ ਹੱਥ ਹੈ। ਉਹ ਹਨ—ਭਾਬੀ-ਜੁ, ਸ਼ੀਲ ਭੱਦਰਾ ਮਾਂ, ਗੋਪਾਲ ਭੱਟ ਅਤੇ ਆਰੀਆ ਰੱਜੁਕ। ਤੁਹਾਡੀ ਅਸ਼ੀਰਵਾਦ ਹੀ

ਸਭ ਤੋਂ ਵੱਡੀ ਸੁਗਾਤ ਹੈ।" ਰਾਜੇਸ਼ਵਰ ਕੀਰਤ ਨੇ ਆਪਣੀ ਹਥੇਲੀ ਨਾਲ ਗੋਪਾਲ ਭੱਟ ਦੇ ਅੱਥਰੂ ਪੂੰਝ ਦਿੱਤੇ।

28

## ਸਰਘੀ ਵੇਲਾ

ਸੂਰਜ-ਉਦੈ ਵਿਚ ਅਜੇ ਛੇ-ਸੱਤ ਘੜੀਆਂ ਦਾ ਸਮਾਂ ਸੀ। ਸ਼੍ਰੀ-ਮਾਂ ਪੱਥਰ ਦੀ ਮੂਰਤੀ ਵਾਂਗ ਬੈਠੀ ਰਹੀ। ਗੋਮਤੀ ਸੋਚ ਰਹੀ ਸੀ ਕਿ ਕਾਸ਼ੀ ਤੋਂ ਏਨੀ ਥੋੜ੍ਹੀ ਦੂਰੀ ਉਤੇ ਸਥਿਤ ਇਸ ਤੀਰਥ ਦੀ ਕਦੇ ਯਾਤਰਾ ਨਹੀਂ ਕੀਤੀ। ਕਦੀ ਫੁੱਲ ਨਹੀਂ ਚੜ੍ਹਾਏ। ਸ਼੍ਰੀ-ਮਾਂ ਦੇ ਦਰਸ਼ਨ ਲਈ ਉਹਨਾਂ ਦੀ ਗੁਫ਼ਾ ਵਿਚ ਕਦੀ ਜਾਣਾ ਨਹੀਂ ਹੋਇਆ। ਸ਼੍ਰੀ-ਮਾਂ ਨੇ ਅਗਸਤਿਐ ਫੁੱਲ ਦੀਆਂ ਜੋ ਰਹੱਸਮਈ ਗੱਲਾਂ ਦੱਸੀਆਂ ਸਨ, ਉਹਨਾਂ ਨੂੰ ਜਾਣ ਕੇ ਉਹ ਰੋਮ-ਰੋਮ ਪੁਲਕਿਤ ਹੋ ਰਹੀ ਸੀ। ਜਿਵੇਂ ਸ਼੍ਰੀ-ਮਾ ਦੇ ਜਨਮ-ਦਿਨ ਉੱਤੇ ਆਰੀਆ-ਪੁੱਤਰ ਕੀਰਤ ਦੇ ਪਿਤਾਮਾ ਭਾਰਤ-ਸਮਰਾਟ ਵਿਦਿਆਧਰ ਦੇਵ ਅਗਸਤਿਐ ਪੁਸ਼ਪ ਭਾਲ ਕੇ ਲਿਆਉਂਦੇ ਸਨ, ਜਿਸਨੂੰ ਸਿੱਧੀ-ਪੁਸ਼ਪ ਜਾਂ ਮੁਨੀ-ਪੁਸ਼ਪ ਕਿਹਾ ਜਾਂਦਾ ਹੈ, ਉਹ ਇਸ ਨਿਮਾਣੀ ਲਈ ਰਾਜਾ ਨੇ ਭੇਜਿਆ। ਆਰੀਆ ਰੱਜੁਕ ਕਹਿ ਰਹੇ ਸਨ ਕਿ ਇਹ ਠੰਢ ਤੋਂ ਪਹਿਲਾਂ ਖਿੜਨ ਵਾਲਾ ਪੁਸ਼ਪ ਹੈ, ਪਰ ਇਸ ਮੌਸਮ ਵਿਚ ਵੀ ਉੱਚੇ ਬਿਰਛਾਂ ਦੀਆਂ ਉਤਲੀਆਂ ਡਾਹਣੀਆਂ ਉੱਤੇ ਇਕ-ਅੱਧ ਖਿੜ ਹੀ ਪੈਂਦਾ ਹੈ। ਸ਼੍ਰੀ-ਚੱਕਰ ਦੀ ਪੂਜਾ ਕਰਨ ਵਾਲੇ ਨੂੰ ਇਹ ਪੁਸ਼ਪ ਆਪ ਬਿਰਛ ਉੱਤੇ ਚੜ੍ਹ ਕੇ ਤੋੜਨਾ ਪੈਂਦਾ ਹੈ। ਉਹ ਕਦੀ ਡਰੇ ਨਹੀਂ। ਮ੍ਰਿਤੂ ਜਿਸਦੀ ਸੰਗਨੀ ਵਾਂਗ ਸਰੀਰ ਦਾ ਪਰਛਾਵਾਂ ਬਣ ਕੇ ਤੁਰਦੀ ਹੈ, ਉਸ ਵੱਲੋਂ ਭੇਜੇ ਗਏ ਪੁਸ਼ਪ ਨੂੰ ਪਿਤਾ--ਸਰੂਪ ਸੁਬੋਧ ਨੇ ਅਸਵੀਕਾਰ ਦਾ ਪ੍ਰਤੀਕ ਮੰਨ ਲਿਆ। ਉਹ ਰੁੱਸ ਗਏ। ਉਹਨਾ ਨੇ ਸਮਝਾਉਣ ਲਈ ਚੰਦੇਲ ਗੜ੍ਹੀ ਵਿਚ ਜਾਣ ਦਾ ਵਿਚਾਰ ਵੀ ਛੱਡ ਦਿੱਤਾ। ਇਹ ਸਭ ਕਿਉਂ ਹੁੰਦਾ ਹੈ ? ਰਥ ਦੇ ਰਾਹ ਵਿਚ ਝੋਟੇ ਜਾਂ ਬਲਦ ਨਾਲ ਟਕਰਾ ਕੇ ਕੋਈ ਜੀਵ ਮਰ ਜਾਦਾ ਹੈ ਤਾ ਉਥੇ ਲੋਕ ਇਕ ਪੱਥਰ ਰੱਖ ਕੇ ਉਹਨੂੰ ਸੰਧੂਰ ਦਾ ਤਿਲਕ ਲਾ ਦਿੰਦੇ ਹਨ, ਕਿਉਂਕਿ ਕਿਹਾ ਜਾਂਦਾ ਹੈ ਕਿ ਉਥੇ ਭਟਕਣ ਵਾਲੀ ਪ੍ਰੇਤ-ਆਤਮਾ ਹੋਰ ਲੋਕਾਂ ਦੇ ਪ੍ਰਾਣ ਲੈਣ ਦਾ ਵੀ ਜਤਨ ਕਰਦੀ ਹੈ। ਕੀ ਕਿਸੇ ਥਾਂ ਕੋਈ ਸੰਕਟ ਆ ਜਾਵੇ ਤਾਂ ਉਥੋਂ ਦੀ ਧਰਤੀ ਵਾਰ-ਵਾਰ ਮਨੁੱਖੀ ਬਲੀ ਲਈ ਅਵਸਰ ਪੈਦਾ ਕਰਨ ਵਿਚ ਰੁੱਝ ਹੀ ਜਾਂਦੀ ਹੈ ? ਇਹ ਬੜੀ ਹੀ ਅਜੀਬ ਗੱਲ ਹੁੰਦੀ ਹੋਵੇਗੀ। ਗੋਮਤੀ ਨੂੰ ਤਾਂ ਭੂਤ-ਪ੍ਰੇਤ ਤੋਂ ਕਦੀ ਭੈ ਨਹੀਂ ਲਗਿਆ।

ਪੂਰਬ ਸਵੇਰ ਦੀਆਂ ਕਿਰਨਾਂ ਨਾਲ ਲਾਲ ਹੋ ਗਿਆ। ਪਤਲੀ ਜਿਹੀ ਧੁੰਦ ਪਸਰੀ ਹੋਈ ਸੀ। ਹੁਣ ਸੂਰਜ ਚੜ੍ਹਨ ਹੀ ਵਾਲਾ ਸੀ ਕਿ ਸ਼੍ਰੀ-ਮਾਂ ਨੇ ਅੱਖਾਂ ਖੋਲ੍ਹ ਦਿੱਤੀਆਂ, "ਬੇਟੀ ਗੋਮਤੀ !" ਸ਼੍ਰੀ-ਮਾਂ ਨੇ ਆਵਾਜ਼ ਦਿੱਤੀ।

ਗੋਮਤੀ ਗਰਭ-ਗ੍ਰਹਿ ਵਿਚ ਚਲੀ ਗਈ। ਸ਼੍ਰੀ-ਮਾਂ ਉਹਨੂੰ ਹੈਰਾਨੀ ਨਾਲ ਦੇਖਦੀ ਰਹੀ,

"ਥੋੜ੍ਹਾ ਰੁਕ ਜਾਣਾ ਚਾਹੀਦਾ ਸੀ, ਬੇਟੀ।"

"ਕਿਉਂ ਮਾਂ ? ਕਿਉਂ ਰੁਕ ਜਾਣਾ ਚਾਹੀਦਾ ਸੀ ?

"ਜਦੋਂ ਕੋਈ ਸਮਾਧੀ ਵਿਚੋਂ ਜਾਗਦਾ ਹੈ ਤਾ ਉਹਦੇ ਕੋਲ ਜਾਣ ਨਾਲ ਕਦੀ-ਕਦੀ ਸੰਕਟ ਆ ਜਾਂਦਾ ਹੈ। ਇਸ ਗਰਭ-ਗ੍ਰਹਿ ਵਿਚ ਕਈ ਵਿਅਕਤੀਆਂ ਨੂੰ ਮੈਂ ਮੂਰਛਿਤ ਹੋ ਕੇ ਡਿਗਦੇ ਦੇਖਿਆ ਹੈ। ਅੱਖਾਂ ਦੇ ਸਾਹਮਣੇ ਹਨੇਰਾ ਛਾ ਜਾਂਦਾ ਹੈ ਅਤੇ ਲੋਕ ਅੰਨ੍ਹਿਆ ਵਾਂਗ ਵਿਰਲਾਪ ਕਰਨ ਲਗਦੇ ਹਨ। ਤੂੰ ਕ੍ਰਿਸ਼ਨ ਦੀ ਗੋਪੀ ਹੈਂ ਗੋਮਤੀ। ਤੂੰ ਆਪਣਾ ਇਸ਼ਟ-ਦੇਵ ਕੀਹਨੂੰ ਮੰਨਦੀ ਹੈਂ ?"

"ਮੈਨੂੰ ਤਾਂ ਭਗਵਾਨ ਵਾਸੂਦੇਵ ਹੀ ਭਾਉਂਦੇ ਹਨ, ਮਾਂ। ਮੈਂ ਹਰੇਕ ਦੇਵੀ-ਦੇਵਤੇ ਦੀ ਸੰਪੂਰਨ ਸ਼ਰਧਾਲੂ ਰਹੀ ਹਾਂ। ਮੰਦਰਾਂ ਵਿਚ, ਖਾਸ ਕਰਕੇ ਕਾਸ਼ੀ ਵਿਚ ਸ਼ਿਵਾਲਿਆ ਨਾਲ ਨਗਰ ਭਰਿਆ ਪਿਆ ਹੈ। ਮੈਂ ਪਾਲਕੀ ਰੁਕਵਾ ਕੇ ਅਨੇਕ ਦੇਵੀ-ਦੇਵਤਿਆ ਦੇ ਦਰਸ਼ਨ ਕੀਤੇ ਹਨ, ਪਰ ਮੇਰੇ ਦਿਲ ਨੂੰ ਚੁਰਾਉਣ ਵਾਲੇ ਭਗਵਾਨ ਵਾਸੂਦੇਵ ਹੀ ਹਨ। ਤੁਸੀਂ ਵੀ ਤਾਂ, ਮਾਂ, ਉਹਨਾਂ ਦੀ ਉਸਤਤ ਕਰਨ ਨੂੰ ਹੀ ਆਰਤੀ ਸਮਰਪਿਤ ਕੀਤੀ ਸੀ ?"

"ਹਾਂ ਗੋਮਤੀ, ਵੈਸ਼ਨਵੀ ਸ਼ਕਤੀ ਅਦੁਭੁਤ ਵਸਤੂ ਹੈ। ਅਸ਼ਟਭੁਜਾ ਉਸੇ ਦੀ ਜਾਗਰਿਤ ਪ੍ਰਤੀਕ ਹੈ। ਇਹ ਕ੍ਰਿਸ਼ਨ ਦਾ ਕਟਾਖਸ਼ ਹੈ, ਗੋਮਤੀ। ਇਸ ਲਈ ਮੈਂ ਪਹਿਲਾਂ ਭਾਈ ਦੀਆ ਅਤੇ ਫਿਰ ਭੈਣ ਦੀਆਂ ਸਤੁਤੀਆ ਪੜ੍ਹੀਆ। ਜਾ ਕੇ ਕਹਿ ਦੇ ਪੌੜੀਆ ਉਤੇ ਬੈਠੇ ਲੋਕਾ ਨੂੰ ਕਿ ਉਹ ਆ ਕੇ ਪ੍ਰਸਾਦ ਲੈ ਲੈਣ।"

ਗੋਮਤੀ ਝੱਟ ਪੌੜੀਆਂ ਲੰਘ ਕੇ ਗੰਗਾ-ਤੱਟ ਉੱਤੇ ਪੁੱਜੀ। ਕੇਸ਼ ਗੰਗਾ ਦੀ ਮਿੱਟੀ ਨਾਲ ਧੋ ਕੇ ਸਵੱਛ ਕੀਤੇ। ਗਾਹੜਵਾਲ ਗੜ੍ਹੀ ਵਿਚ ਪਟਰਾਣੀ ਰਾਲਹਿ ਦੇ ਕਹਿਣ ਉੱਤੇ ਵੀ ਉਹਨੇ ਨਾ ਤਾਂ ਕਦੀ ਕੇਸਾਂ ਨੂੰ ਅਤਰ-ਫੁਲੇਲ ਨਾਲ ਸੁਗੰਧਿਤ ਕੀਤਾ ਸੀ ਅਤੇ ਨਾ ਹੀ ਕੀਮਤੀ ਜੇਵਰ ਪਹਿਨੇ ਸਨ। ਉਹ ਕੇਵਲ ਇਕ ਆਸ ਉੱਤੇ ਜੀਵਤ ਰਹੀ ਸੀ ਕਿ ਮੇਰੇ ਵਰਤ ਅਤੇ ਕੰਵਾਰੇਪਣ ਦੀ ਰਖਿਆ ਭਗਵਾਨ ਵਾਸੂਦੇਵ ਕਰਨਗੇ। ਅੱਜ ਉਹ ਇੱਛਾ ਪੂਰੀ ਹੋਈ। ਉਹਨੇ ਸਫ਼ੈਦ ਸਾੜ੍ਹੀ ਅਤੇ ਸਫੈਦ ਚੋਲੀ ਧਾਰਨ ਕੀਤੇ। ਚਾਦਰ ਵੀ ਸਫੈਦ ਸੀ। ਨ੍ਹਾ-ਧੋ ਕੇ ਆਪਣੇ ਸੁਨਹਿਰੀ ਕੇਸਾ ਨੂੰ ਮੋਢਿਆ ਉਤੇ ਲਹਿਰਾਉਂਦੀ ਉਹ ਅਸ਼ਟਭੁਜਾ ਮੰਦਰ ਦੇ ਨੇੜੇ ਪੁੱਜੀ। ਉਥੋਂ ਸਭ ਲੋਕ ਨ੍ਹਾਉਣ-ਧੋਣ ਜਾ ਚੁੱਕੇ ਸਨ। ਸਭ ਤੋਂ ਪਹਿਲਾਂ ਨ੍ਹਾ ਕੇ ਸੂਰਜ ਆਏ। ਗੋਮਤੀ ਨੇ ਉਹਨਾਂ ਦੇ ਪੈਰ ਛੂਹੇ।

"ਇਹ ਕੀ ? ਜੀਵਨਦਾਤੀ ਜੁਝੌਤੀ ਦੀ ਮਹਾਸ਼ਕਤੀ, ਤੂੰ ਇਸ ਅਨਹੋਏ ਦੇ ਚਰਨ ਕਿਉਂ ਛੂਹ ਰਹੀ ਹੈਂ ?" ਉਹਨਾਂ ਨੇ ਇਕ ਪਲ ਗੋਮਤੀ ਦ ਕੇਸਾਂ ਅਤੇ ਉਹਦੀਆਂ ਅੱਖਾਂ ਨੂੰ ਦੇਖਿਆ, "ਤੂੰ ਸਤੀ-ਰਾਣੀ ਵਾਂਗ ਸਮੁੱਚੀ ਚੰਦੇਲ ਪਰਜਾ ਦੀ ਰਖਿਆ ਕਰਨ ਵਾਲੀ ਦੁਰਗਾ ਹੈਂ। ਤੈਨੂੰ ਦੇਖ ਕੇ ਮੇਰਾ ਰੋਮ-ਰੋਮ ਅਸੀਰਵਾਦ ਦੇ ਰਿਹਾ ਹੈ, ਬੇਟੀ। ਚੰਦੇਲ ਪਰਜਾ ਗੰਵਾਰ, ਗਰੀਬ, ਕਬੀਲਿਆਂ ਵਿਚ ਵੰਡੀ ਹੋਈ ਹੈ, ਬੇਟੀ। ਅਸੀਂ ਵਣ-ਵਾਸੀ ਪਹਿਲਾਂ ਮਾਸਾਹਾਰੀ ਸੀ, ਚਰਵਾਹੇ ਸੀ। ਹੁਣ ਜਾ ਕੇ ਕਿਸਾਨ ਬਣੇ ਹਾਂ। ਆਪਣੇ ਅਧੀਨ ਰਹਿਣ ਵਾਲੇ ਸੈਨਾ-ਨਾਇਕਾ ਦੇ ਇਸ ਸੁਝਾਅ ਨੂੰ ਮਹਾਰਾਜ-ਧੀਰਾਜ ਵਿਦਿਆਧਰ ਦੇਵ ਨੇ ਅਸਵੀਕਾਰ ਕਰ ਦਿੱਤਾ ਕਿ ਸੈਨਾ ਵਿਚ ਕਸ਼ੱਤਰੀ, ਬ੍ਰਾਹਮਣ ਅਤੇ ਗਵਾਲੇ ਹੀ ਲਏ ਜਾਣ। ਮੇਰਾ ਪਿਤਾ ਮਾਨਿਕ ਗੋਂਡ ਸੀ। ਉਹ

ਵਿਦਿਆਧਰ ਦੇਵ ਦਾ ਬਹੁਤ ਹੀ ਨਿਕਟ ਅੰਗ-ਰਖਿਅਕ ਸੀ। ਪਰ ਸੀ ਉਹ ਚੰਦੇਲ ਸੈਨਾ-ਨਾਇਕ। ਮੇਰਾ ਚਚੇਰਾ ਭਰਾ ਵੀ ਸੈਨਿਕ ਸੀ—ਕੀ ਕਹਿੰਦੇ ਹਨ, ਟੋਲੀ-ਨਾਇਕ ਸੀ। ਅਜਿਹਾ ਫੱਕਰ ਰਾਜਾ ਤਾ ਅਸੀਂ ਦੇਖਿਆ ਹੀ ਨਹੀ। ਮਹਿਮੂਦ ਵਰਗੇ ਹੰਕਾਰੀ ਅਤੇ ਬੇਕਿਰਕ ਮਲੇਛ ਤੋਂ ਕਾਲੰਜਰ ਟੁੱਟ ਨਾ ਸਕਿਆ। ਉਹ ਅੱਲਾ-ਅੱਲਾ ਕਰ ਕੇ ਅਸਮਾਨ ਵੱਲ ਦੇਖਦਾ ਘਬਰਾ ਗਿਆ। ਉਹਨੇ ਵਿੱਜਾ ਦੇਵ ਕੋਲ ਰੇਸ਼ਮੀ ਬਸਤਰ ਅਤੇ ਵੱਡਮੁੱਲੇ ਤੁਹਫੇ ਭੇਜੇ। ਜਦੋਂ ਰਾਜੇ ਨੇ ਸੁਣਿਆ ਕਿ ਮਹਿਮੂਦ ਸੰਧੀ ਚਾਹੁੰਦਾ ਹੈ ਤਾਂ ਉਹਨਾਂ ਨੇ ਤਿੰਨ ਸੌ ਹਾਥੀ ਕਾਲੰਜਰ ਦੇ ਕਿਲ੍ਹੇ ਤੋਂ ਹੇਠਾ ਵੱਲ ਭਜਾ ਦਿੱਤੇ। ਚੁਣੌਤੀ ਦੇ ਦਿੱਤੀ ਕਿ ਮਹਿਮੂਦ ਨੂੰ ਕਹੋ ਕਿ ਇਹਨਾਂ ਹਾਥੀਆਂ ਨੂੰ ਫੜਵਾ ਲਵੇ। ਮਹਿਮੂਦ ਦੀ ਸੈਨਾ ਕੋਈ ਬੱਚਿਆਂ ਦੀ ਖੇਡ ਨਹੀਂ ਸੀ, ਬੇਟੀ। ਉਹਨੂੰ ਮਾਲਵਾ, ਪੰਚਨਦ ਅੇਤ ਕਨੌਜ ਦੇ ਲੋਕ ਤੂਫ਼ਾਨ ਕਹਿੰਦੇ ਸਨ। ਉਹੀ ਤੂਫਾਨ ਕਾਲੰਜਰ ਦੇ ਸਾਹਮਣੇ ਸੀਤਲ ਹਵਾ ਬਣਨ ਲਈ ਲਾਚਾਰ ਹੋਇਆ।"

"ਸੂਰਜ ਚਾਚੂ, ਹੇਠਾਂ ਰਾਹ ਵਿਚ ਕੁਛ ਹੱਟੀਆ ਖੁੱਲ੍ਹ ਗਈਆਂ ਹਨ। ਜੇ ਤੁਸੀਂ ਮੇਰੀ ਬੇਨਤੀ ਮੰਨੋ ਤਾ ਚੌਲ, ਅਰਹਰ, ਘਿਉ, ਆਲੂ ਅੇਤ ਬੈਂਗਨ ਲਿਆ ਦਿਉ। ਵੱਡੀਆਂ-ਵੱਡੀਆਂ ਦੋ ਹਾਂਡੀਆ ਅਤੇ ਲੂਣ ਤੇ ਤੇਲ ਵੀ। ਅਸੀਂ ਇਹਨਾਂ ਯਾਤਰੀਆਂ ਨੂੰ ਹੈਰਾਨੀ ਵਿਚ ਕਿਉਂ ਨਾ ਪਾ ਦੇਈਏ ?"

"ਠੀਕ ਤਾਂ ਹੈ ਬੇਟੀ ਪਰ...."

"ਪਰ ਕੀ ਚਾਚੂ ?"

"ਮੇਰੇ ਕੋਲ ਇਹ ਸਭ ਕੁਛ ਲਿਆਉਣ ਲਈ ਕੁਛ ਨਹੀ ਹੈ, ਬੇਟੀ।"

"ਚਾਚੂ, ਤੁਹਾਡੀ ਬੇਟੀ ਦੇ ਹੁੰਦਿਆਂ ਤੁਹਾਨੂੰ ਅਜਿਹਾ ਸੋਚਣਾ ਵੀ ਨਹੀਂ ਚਾਹੀਦਾ ਸੀ।"

ਉਹਨੇ ਆਪਣੀ ਪੱਗ ਚੁੱਕੀ ਅਤੇ ਕੰਨੀਂ ਨਾਲ ਬੰਨ੍ਹੇ ਹੋਏ ਸੋਨ-ਕਾਰਸ਼ਾਪਣ ਸੂਰਜ ਦੇ ਸਾਹਮਣੇ ਲਿਜਾ ਕੇ ਬੋਲੀ, "ਇਹ ਲਉ ਚਾਚੂ, ਇਹਨਾਂ ਵਿਚੋਂ ਜਿੰਨੇ ਚਾਹੀਦੇ ਹਨ, ਲੈ ਜਾਉ।"

ਸੂਰਜ ਨੇ ਇਕ ਸੋਨ-ਕਾਰਸ਼ਾਪਣ ਲਿਆ ਅਤੇ ਪਹਾੜੀ ਦੇ ਹੇਠਾ ਅੱਖੋਂ ਓਹਲੇ ਹੋ ਗਿਆ। ਕੋਈ ਤਿੰਨ-ਚਾਰ ਘੜੀਆਂ ਮਗਰੋਂ ਅਸਨਾਨ ਕਰ ਕੇ ਯਾਤਰੀ ਪਰਤ ਆਏ। ਲੋਚਨ ਛਾਲਾਂ ਮਾਰਦਾ ਸਭ ਤੋਂ ਅੱਗੇ ਚੱਲ ਰਿਹਾ ਸੀ। ਏਨੇ ਨੂੰ ਧੂੰਏਂ ਦੀ ਗੰਧ ਨੇ ਉਹਦੀਆਂ ਨਾਸਾ ਚੇਤੰਨ ਕਰ ਦਿੱਤੀਆਂ।

ਕਿਥੇ ਮੱਚ ਰਿਹਾ ਹੈ ਇਹ ਸਭ ? ਕਿਤੇ ਮਾਤਾ ਅਸ਼ਟਭੁਜਾ ਦੇ ਮੰਦਰ ਵਿਚ ਅੱਗ ਤਾਂ ਨਹੀਂ ਲੱਗ ਗਈ ? ਉਹਨੇ ਕਸਤੂਰੀ ਮਿਰਗ ਵਾਂਗ ਪਹਾੜੀ ਦਾ ਚੱਪਾ-ਚੱਪਾ ਛਾਣ ਮਾਰਿਆ। ਅੱਗ ਕੁਝ ਉਤਾਂਹ ਪੱਧਰੀ ਧਰਤੀ ਉੱਤੇ ਮਚ ਰਹੀ ਸੀ। ਪਾਥੀਆਂ ਲਗਭਗ ਪੂਰੀ ਤਰ੍ਹਾਂ ਲਾਟਾ ਬਣ ਗਈਆਂ ਸਨ। ਰਾਣੀ ਭੋਜਨ ਬਣਾ ਰਹੀ ਹੈ। ਲੋਚਨ ਦੀਆਂ ਅੱਖਾਂ ਭਰ ਆਈਆਂ।

"ਮੇਰੇ ਹੁੰਦਿਆ ਇਹਨਾਂ ਨੂੰ ਇਹ ਸਭ ਕੀਹਨੇ ਕਰਨ ਦਿੱਤਾ ? ਸੂਰਜ ਚਾਚੂ, ਬੁੱਢੇ ਹੋ ਗਏ ਹੋ ਜਾਂ ਬੁੱਧੀ ਭ੍ਰਿਸ਼ਟ ਹੋ ਗਈ ਹੈ ?"

"ਕਿਉਂ ਉਇ ਲੋਚਨ ? ਕੀ ਕਰ ਦਿੱਤਾ ਮੈਂ ?"

"ਮੇਰੇ-ਤੇਰੇ ਹੁੰਦਿਆ ਰਾਣੀ-ਮਾਂ ਭੋਜਨ ਬਣਾ ਰਹੀ ਹੈ ਤੇ ਤੂੰ ਬੈਠ ਕੇ ਸਮਾਧੀ ਲਾਈ ਹੋਈ ਹੈ !"

"ਰਾਜਕੁਮਾਰੀ ਨੇ ਮੈਨੂੰ ਚੌਕਾ ਛੂਹਣ ਨਹੀਂ ਦਿੱਤਾ।"

"ਕੀ ?"

"ਹਾਂ ਬਈ।"

"ਕਿਉਂ ਪਰਮ ਸ਼ਰਧਾਯੋਗ ਰਾਜਮਾਤਾ, ਕੀ ਅਸੀਂ ਲੋਕ ਸਦਾ ਵਾਸਤੇ ਅਛੂਤ ਹੀ ਬਣੇ ਰਹਾਂਗੇ ?"

ਗੋਮਤੀ ਚੌਕਾ ਛਡ ਕੇ ਲੋਚਨ ਕੋਲ ਆਈ, "ਇਹ ਗੱਲ ਨਹੀਂ ਹੈ, ਲੋਚਨ ! ਮੈਂ ਜਾਤ-ਪਾਤ ਨਹੀਂ ਮੰਨਦੀ। ਮੈਂ ਸ਼ੈਵ ਨਹੀਂ ਹਾ। ਪਾਸ਼ੂਪਤ ਵੀ ਨਹੀਂ ਹਾਂ। ਮੈਂ ਤਾਂ ਕੇਵਲ ਏਨਾ ਕਿਹਾ ਸੀ ਕਿ ਭੋਜਨ ਇਸਤਰੀਆਂ ਨੂੰ ਹੀ ਬਣਾਉਣਾ ਚਾਹੀਦਾ ਹੈ। ਚੱਲ ਮੇਰੇ ਨਾਲ।"

ਲੋਚਨ ਛਾਲ ਮਾਰ ਕੇ ਉਠਿਆ ਅਤੇ ਗੋਮਤੀ ਉਹਨੂੰ ਬਾਂਹ ਫੜ ਕੇ ਚੌਕੇ ਵਿਚ ਲੈ ਗਈ। ਲੈ ਇਹ ਬਣਾ ਆਲੂ ਅਤੇ ਬੈਂਗਨ ਦੀ ਭਾਜੀ। ਤੂੰ ਅਜਿਹਾ ਸੋਚਿਆ ਕਿਵੇਂ ? ਕੀ ਰਾਜੇਸ਼ਵਰ ਆਪ ਤੇਰੇ ਹੱਥੋਂ ਥਾਲ ਸਵੀਕਾਰ ਨਹੀਂ ਕਰਦੇ ? ਕੀ ਉਹਨਾਂ ਨੇ ਕਦੀ ਬ੍ਰਾਹਮਣ, ਕਸ਼ੱਤਰੀ ਅਤੇ ਸੂਦਰ ਵਿਚ ਕੋਈ ਭੇਦਭਾਵ ਦਿਖਾਇਆ ਹੈ ?"

"ਨਹੀਂ ਮਾ, ਅਪਰਾਧ ਮੇਰਾ ਹੈ", ਉਹਨੇ ਗਰਦਨ ਝੁਕਾ ਲਈ। "ਅੱਗੇ ਤੋਂ ਅਜਿਹਾ ਅਪਰਾਧ ਨਹੀਂ ਹੋਵੇਗਾ। ਅਸਲ ਵਿਚ ਮੈਂ ਸਵੇਰੇ ਤਾਰਾ ਚੜ੍ਹਨ ਦੇ ਨਾਲ ਹੀ ਉੱਠ ਖਲੋਂਦਾ ਹਾਂ। ਘੋੜਿਆ ਲਈ ਘਾਹ-ਤੂੜੀ ਇਕੱਠੀ ਕਰਨ ਵਿਚ ਸਮਾਂ ਲੱਗ ਗਿਆ।"

"ਕਿਉਂ ਲੋਚਨ, ਤੂੰ ਠੀਕ-ਠੀਕ ਬੋਲੇਂਗਾ ਅਤੇ ਸੱਚ ਤੋਂ ਬਿਨਾਂ ਹੋਰ ਕੁਛ ਨਹੀਂ ਬੋਲੇਂਗਾ ?" ਗੋਮਤੀ ਮੁਸਕਰਾਈ।

"ਇਹ ਸਭ ਤਾਂ ਸਾਡੇ ਕਬੀਲੇ ਦਾ ਮੁਖੀਆ ਕਹਾਉਂਦਾ ਹੈ, ਰਾਣੀ-ਮਾਂ ! ਮੈਂ ਤੁਹਾਡਾ ਹੱਥ ਛੂਹ ਕੇ ਕਹਿ ਰਿਹਾ ਹਾ ਕਿ ਸੱਚ ਹੀ ਬੋਲਾਂਗਾ। ਪੁੱਛੋ।"

"ਇਹ ਦੱਸ ਕਿ ਪ੍ਰਚੰਡ ਦੀ ਸਿਹਤ ਕਿਹੋ ਜਿਹੀ ਹੈ।"

"ਚੰਡਾ ? ਉਹ ਤਾਂ ਪਹਿਲਾਂ ਤੋਂ ਵੀ ਵੱਧ ਪ੍ਰਚੰਡ ਹੋ ਗਿਆ ਹੈ। ਰਾਜਾ ਅਤੇ ਲੋਚਨ ਤੋਂ ਬਿਨਾਂ ਕੋਈ ਉਹਨੂੰ ਛੂਹ ਵੀ ਨਹੀਂ ਸਕਦਾ।"

"ਮੈਂ ਵੀ ਨਹੀਂ ?"

"ਤੁਸੀਂ ਛੂਹ ਸਕਦੇ ਹੋ, ਰਾਣੀ-ਮਾਂ ! ਤੁਹਾਡੇ ਕੋਲ—ਕੀ ਕਹਿੰਦੇ ਹਨ ਉਹਨੂੰ—ਵੱਸੀਕਰਨ ਵਿਦਿਆ ਜੋ ਹੈ। ਤੁਹਾਨੂੰ ਉਹ ਭਲਾ ਕਿਵੇਂ ਛੂਹਣ ਨਹੀਂ ਦੇਵੇਗਾ ?"

"ਹੁਣ ਤੂੰ ਕੰਬਲ ਲਾ ਦੇ ਪੰਗਤੀ ਵਿਚ ਅਤੇ ਸਾਰੇ ਯਾਤਰੀਆਂ ਨੂੰ ਆਖ ਕਿ ਸ੍ਰੀ-ਮਾਂ ਨੇ ਆਰੀਆ-ਪੁੱਤਰ, ਸੈਨਾਪਤੀ ਗੋਪਾਲ ਅਤੇ ਆਰੀਆ ਰੱਜੁਕ ਨੂੰ ਦੁਪਹਿਰ ਤੋਂ ਪਹਿਲਾਂ ਮਿਲਣ ਲਈ ਬੁਲਾਇਆ ਹੈ। ਇਹਨਾਂ ਤਿੰਨਾਂ ਤੋਂ ਬਿਨਾਂ ਹੋਰ ਕੋਈ ਨਹੀਂ ਜਾਵੇਗਾ।"

ਸੈਨਾਪਤੀ ਗੋਪਾਲ ਬੋਲਿਆ, "ਵਾਹ, ਬਹੂਰਾਣੀ, ਅੱਜ ਚਾਰ ਮਹੀਨਿਆਂ ਮਗਰੋਂ ਰਾਜ-ਰਸੋਈ ਦਾ ਭੋਜਨ ਕਰ ਰਿਹਾ ਹਾਂ। ਪਰ ਮੇਰਾ ਮਨ ਬਹੁਤ ਦੁਖੀ ਹੈ ਆਰੀਏ। ਮੈਂ ਬਿਨਾਂ ਕਿਸੇ

ਭੇਟ ਦੇ ਤੁਹਾਡੇ ਹੱਥ ਦਾ ਪਰਸ਼ਾਦ ਪਹਿਲੀ ਵਾਰ ਲੈ ਰਿਹਾ ਹਾਂ। ਉਹ ਵੀ ਦੀਨਤਾ ਦੇ ਕਾਰਨ, ਹੰਝੂਆਂ-ਭਿੱਜੀ ਆਤਮ-ਗਿਲਾਨੀ ਨਾਲ।"

"ਆਰੀਆ, ਤੁਸੀ ਅਜਿਹਾ ਨਾ ਸੋਚੋ। ਤੁਹਾਨੂੰ ਮੇਰੇ ਪਿਤਾਮਾ ਵਿਦਿਆਧਰ ਦੇਵ ਨੇ ਸਭ ਤੋਂ ਵੱਧ ਆਸਥਾਵਾਨ ਵਿਅਕਤੀ ਕਿਹਾ ਸੀ। ਮੈਂ ਉਹਨਾਂ ਦੀ ਨੂੰਹ ਹਾਂ। ਤੁਹਾਡੀ ਬੇਟੀ ਦੇ ਸਮਾਨ ਹਾਂ। ਮੈਂ ਕਹਿ ਰਹੀ ਹਾਂ ਕਿ ਤੁਹਾਡੇ ਨਾਲ ਹਰੇਕ ਪਲ ਪਾਰਥਸਾਰਥੀ ਦੀ ਕਿਰਪਾ ਛਤਰ ਲੈ ਕੇ ਤੁਰ ਰਹੀ ਹੈ। ਮੇਰੇ ਲਈ ਤਾਂ ਤੁਹਾਡੀ ਅਸ਼ੀਰਵਾਦ ਹੀ ਭੇਟਾ ਹੈ।"

ਗੋਪਾਲ ਦੀਆਂ ਅੱਖਾਂ ਭਰ ਆਈਆਂ।

ਆਰੀਆ ਰੱਜੁਕ ਬੋਲੇ, "ਆਪਣੇ ਆਪ ਨੂੰ ਸੰਭਾਲ, ਗੋਪਾਲ ! ਗੋਮਤੀ ਦੇ ਸਾਹਮਣੇ ਗਾਹੜਵਾਲ ਵੰਸ਼ ਦੇ ਚੰਦਰ ਦੇਵ, ਮਦਨ ਦੇਵ ਅਤੇ ਗੋਵਿੰਦ ਸਭ ਚੁੱਪ ਰਹਿੰਦੇ ਹਨ, ਕਿਉਂਕਿ ਜੀਹਨੇ ਅੱਠਾਰਾਂ ਸਾਲ ਤੱਕ ਦੁੱਖ ਦੀ ਵਿਹੁ ਹੀ ਪੀਤੀ ਹੋਵੇ, ਉਹਦਾ ਪਾਰ ਪਾਉਣਾ ਬਹੁਤ ਔਖਾ ਹੈ।"

ਗੋਪਾਲ ਨੇ ਕਿਹਾ, "ਰਾਜਨ ! ਖਜੁਰਾਹੋ ਦੇ ਨੇੜਲੇ ਟਿੱਬੇ ਉੱਤੇ ਮੈਂ ਕਿਹਾ ਸੀ ਕਿ ਸਵਰਗੀ ਦੇਵ ਵਰਮਾ ਨੂੰ ਏਨੀ ਸੁੰਦਰ ਅਤੇ ਸੂਝਵਾਨ ਪਤਨੀ ਮਿਲੀ ਕਿ ਸੰਸਾਰ ਉਸ ਨਾਲ ਈਰਖਾ ਕਰ ਸਕਦਾ ਹੈ। ਭੋਜਨ ਲਈ ਬੈਠ ਕੇ ਮੈਂ ਦੁਖਦਾਈ ਘਟਨਾਵਾਂ ਦਾ ਚੇਤਾ ਨਹੀਂ ਕਰਵਾਵਾਂਗਾ। ਮੈਂ ਅੱਜ ਏਕਮ ਦੇ ਦਿਨ ਆਪਣੇ ਸਾਰੇ ਪੁਰਖਿਆਂ, ਚੰਦੇਲਾਂ ਦੀ ਦੇਵੀ-ਮਾਤਰ ਸ਼ਾਰਦਾ ਅਤੇ ਵੈਸ਼ਨਵੀ ਸ਼ਕਤੀ ਦੀ ਰਖਵਾਲੀ ਵਾਸੁਦੇਵ ਦੀ ਭੈਣ ਅਸ਼ਟਭੁਜਾ ਦੇ ਸਾਹਮਣੇ ਕਹਿ ਰਿਹਾ ਹਾਂ ਕਿ ਚੰਦੇਲਾਂ ਦੀ ਰਾਜ-ਲੱਛਮੀ ਮੁੜ ਆਈ ਹੈ।"

ਕੀਰਤ ਦੀਆਂ ਅੱਖਾਂ ਵੀ ਭਰ ਆਈਆਂ, "ਸੈਨਾਪਤੀ, ਤੁਹਾਨੂੰ ਭਾਬੀ-ਜੂ ਦੀ ਗੱਲ ਨਹੀਂ ਸੀ ਛੇੜਨੀ ਚਾਹੀਦੀ। ਉਹਨਾਂ ਦੇ ਦੂਜ ਦੇ ਚੰਦਰਮਾ ਵਾਂਗ ਚਮਕਦੇ ਚੇਤੇ ਨੂੰ ਮੈਂ ਜੀਵਨ-ਭਰ ਭੁੱਲ ਨਹੀਂ ਸਕਾਂਗਾ।"

## ਦੁਪਹਿਰ ਤੋਂ ਪਿਛੋਂ

ਕੀਰਤ, ਰੱਜੁਕ, ਗੋਪਾਲ, ਤਿੰਨ ਸ਼੍ਰੀ-ਮਾਂ ਦੀ ਗੁਫਾ ਦੇ ਦੁਆਰ ਉਤੇ ਪੁੱਜੇ।

"ਮਾਤੇਸ਼ਵਰੀ !"

"ਕੌਣ ਹੈ ? ਕੀਰਤ ?"

"ਹਾ ਮਾਂ, ਰੱਜੁਕ ਆਰੀਆ ਅਤੇ ਸੈਨਾਪਤੀ ਗੋਪਾਲ ਵੀ ਆਏ ਹਨ।"

"ਉਹਨਾਂ ਨੂੰ ਲੈ ਕੇ ਅੰਦਰ ਆ ਜਾ।"

ਤਿੰਨੇ ਹਨੇਰੀ ਗੁਫ਼ਾ ਵਿਚ ਜਾ ਕੇ ਮਾਂ ਦੇ ਚਰਨ ਛੂਹਣ ਮਗਰੋਂ ਬੈਠ ਗਏ। ਭਾਵੇਂ ਗੁਫ਼ਾ ਵਿਚ ਹਨੇਰਾ ਸੀ, ਪਰ ਸ਼ਾਂਤੀ ਏਨੀ ਸੀ ਕਿ ਮਨ ਅਲੌਕਿਕ ਅਨੰਦ ਵਿਚ ਭਿਜਦਾ ਜਾ ਰਿਹਾ ਸੀ।

"ਗੋਪਾਲ !"

"ਹਾਂ ਮਾਂ ?"

"ਮੈਨੂੰ ਕਰਨ ਦੀ ਚੋਣਵੀਂ ਸੈਨਾ ਦਾ ਸਮਾਚਾਰ ਬਹੁਤ ਪਹਿਲਾ ਮਿਲ ਚੁਕਿਆ ਸੀ। ਮੈਨੂੰ ਰੱਜੁਕ ਨੇ ਪੁਛਿਆ ਕਿ ਇਹ ਤਾਂ ਵਿਜੈ ਦਾ ਆਰੰਭ ਹੈ, ਮਾਂ, ਫੇਰ ਏਨੀ ਚਿੰਤਾ ਕਿਉਂ। ਤਾਂ ਮੈਂ ਉਹਨੂੰ ਤਿੰਨ ਸੰਕਟ ਦੱਸੇ ਸਨ। ਪਤਾ ਨਹੀਂ ਤੇਰੇ ਅਤੇ ਰੱਜੁਕ ਦੇ ਵਿਚਕਾਰ ਕੋਈ ਗੱਲਬਾਤ ਹੋਈ ਹੈ ਕਿ ਨਹੀਂ; ਲਗਦਾ ਹੈ ਹੋਈ ਨਹੀਂ। ਤਾਂ ਤੂੰ ਉਹ ਗੱਲਾਂ ਰੱਜੁਕ ਤੋਂ ਹੀ ਸੁਣ ਲੈ। ਬੋਲ ਰੱਜੁਕ।"

ਰੱਜੁਕ ਨੇ ਤਿੰਨੇ ਸੰਕਟ ਜੋ ਸ੍ਰੀ-ਮਾਂ ਨੇ ਕੱਲ੍ਹ ਦਰਸ਼ਨ ਦੇ ਸਮੇਂ ਦੱਸੇ ਸਨ, ਜਿਉਂ-ਦੇ-ਤਿਉਂ ਸਮਝਾ ਦਿੱਤੇ।

ਗੋਪਾਲ ਬੋਲਿਆ, "ਹੂੰ! ਸ੍ਰੀ-ਮਾਂ ਤੁਹਾਡੀ ਵਿਸ਼ਲੇਸ਼ਣ ਦੀ ਸਮਰੱਥਾ ਦੇਖ ਕੇ ਮੈਨੂੰ ਆਪਣੇ ਪਿਤਾ-ਸਰੂਪ ਵਿਦਿਆਧਰ ਦੇਵ ਦੀ ਯਾਦ ਆ ਗਈ। ਪੂਰੀ ਰਾਜਨੀਤੀ ਉੱਤੇ ਉਹ ਭਾਵਨਾ-ਮੁਕਤ ਅਤੇ ਅਡੋਲ ਹੋ ਕੇ ਧਿਆਨ ਧਰਦੇ ਅਤੇ ਫੇਰ ਉਹਨੂੰ ਗੰਢੇ ਵਾਂਗ ਛਿਲਕੇ ਮਗਰੋਂ ਛਿਲਕਾ ਉਧੇੜਦੇ ਹੋਏ ਦਸਦੇ ਜਾਂਦੇ ਕਿ ਭਵਿੱਖ ਵਿਚ ਸ਼ੱਤਰੂ ਕਿਹੜੇ ਪੈਂਤਰੇ ਦਿਖਾਏਗਾ।"

"ਮੈਂ ਤਾਂ ਰੱਜੁਕ ਨੂੰ ਕਹਿ ਚੁੱਕੀ ਹਾਂ, ਗੋਪਾਲ, ਕਿ ਇਹ ਸਭ ਵਿਦਿਆਧਰ ਦੇਵ ਦੇ ਸੰਪਰਕ ਦਾ ਹੀ ਸਿੱਟਾ ਹੈ। ਉਹ ਰਾਤਾਂ ਜਾਗ-ਜਾਗ ਕੇ ਬਿਤਾਉਂਦੇ ਅਤੇ ਆਸ ਕਰਦੇ ਕਿ ਇਹਨਾਂ ਲੌਕਿਕ ਸਥਿਤੀਆਂ ਨੂੰ ਬਦਲਣ ਲਈ ਮੈਂ ਆਪਣੇ ਅੰਤਹਿਕਰਨ ਤੋਂ ਪੁੱਛਾਂ। ਉਸ ਸਮੇਂ ਇਹ ਸਭ ਕੁਛ ਮੈਂ ਨਹੀਂ ਸੀ ਕਿਹਾ। ਪਰ ਅੱਜ ਜੋ ਕੁਛ ਉੱਤਰੀ ਭਾਰਤ, ਖਾਸ ਕਰਕੇ ਕਾਸੀ ਵਿਚ ਹੋ ਰਿਹਾ ਹੈ, ਉਹਨੂੰ ਦੇਖ ਕੇ ਮੈਨੂੰ ਲਗਦਾ ਹੈ ਕਿ ਜੋ ਵਿਦਿਆ ਨੇ ਕਿਹਾ ਸੀ, ਉਹ ਸਭ ਵਾਰੀ-ਵਾਰੀ ਵਾਪਰ ਰਿਹਾ ਹੈ।"

"ਹੁਣ ਸਾਨੂੰ ਆਪਣੀ ਆਗਿਆ ਸੁਣਾ ਦਿਓ, ਮਾਤੇਸਵਰੀ! ਮੇਰੇ ਪਿਤਾਮਾ ਨਹੀਂ ਹਨ। ਇਹ ਪ੍ਰਕਿਰਤੀ ਦਾ ਅਟੱਲ ਨੇਮ ਹੈ ਜੋ ਹਰ ਨਾਸਵਾਨ ਨੂੰ ਸਵੀਕਾਰਨਾ ਹੀ ਪੈਂਦਾ ਹੈ। ਸਾਨੂੰ ਚੰਗੇ ਕਰਮਾਂ ਨਾਲ ਤੁਹਾਡੇ ਦਰਸ਼ਨ-ਦੀਦਾਰ ਦਾ ਸੁਭਾਗ ਮਿਲਿਆ ਹੈ। ਮੇਰੀ ਮਾਤਾ ਭੁਵਨਾ ਦੇਵੀ ਨੇ ਅੰਤ ਦੇ ਸਮੇਂ ਇਕ ਸੰਦੇਸ ਦਿੱਤਾ ਸੀ, 'ਬੇਟੇ, ਤੇਰੇ ਪਿਤਾ ਕਿਸੇ-ਨਾ-ਕਿਸੇ ਤਰ੍ਹਾਂ ਚੰਦੇਲ ਰਾਜ ਨੂੰ ਟੁੱਟਣੋਂ ਬਚਾ ਲੈਣਗੇ। ਸੰਕਟ ਦੇਵ ਵਰਮਾ ਦੀ ਉਦਾਸੀਨਤਾ ਕਾਰਨ ਹੈ। ਉਹ ਕਿਵੇਂ ਵੀ ਇਹਨੂੰ ਸੰਭਾਲ ਨਹੀਂ ਸਕੇਗਾ। ਔਖੀ ਤੋਂ ਔਖੀ ਜੋ ਵੀ ਉਲਝਣ ਆਵੇ, ਤੂੰ ਕੇਵਲ ਇਕ ਗੱਲ ਦਾ ਖਿਆਲ ਰੱਖੀਂ। ਵਿੰਧਿਆਚਲ ਦੀ ਗੁਫ਼ਾ ਵਿਚ ਤਪੱਸਿਆ ਕਰ ਰਹੀ ਸੀਲ ਭੱਦਰਾ ਮਾਂ ਦੀ ਸਲਾਹ ਲੈ ਲਈ। ਮੈਂ ਤੈਨੂੰ ਉਹਨਾਂ ਦੇ ਆਸਰੇ ਹੀ ਛੱਡ ਕੇ ਜਾ ਰਹੀ ਹਾਂ'।"

"ਮੈਨੂੰ ਪਤਾ ਹੈ, ਕੀਰਤ। ਤੁਹਾਡੇ ਲੋਕਾਂ ਦੇ ਅਥਾਹ ਆਦਰ ਅਤੇ ਸੇਵਾਭਾਵ ਨਾਲ ਮੈਂ ਸਦਾ ਝੁਕਦੀ ਰਹੀ ਹਾਂ। ਪਰ, ਬੇਟੇ, ਸੱਤਰ ਸਾਲਾਂ ਦੀ ਇਕ ਬੁੱਢੀ ਤੋਂ ਤੁਸੀਂ ਕੀ ਚਾਹੁੰਦੇ ਹੋ? ਅੱਜ ਤੋਂ ਸਤਾਈ ਸਾਲ ਪਹਿਲਾਂ ਜਦੋਂ ਮੈਂ ਗੋਪਾਲ ਦੇ ਮੂੰਹੋਂ ਕਹਿਰ ਢਾਹੁਣ ਵਾਲਾ ਇਹ ਸਮਾਚਾਰ ਸੁਣਿਆ ਕਿ ਵਿਦਿਆ ਹੁਣ ਨਹੀਂ ਹੈ, ਉਸੇ ਸਮੇਂ ਮੈਂ ਸੰਕਲਪ ਲੈ ਲਿਆ ਸੀ ਕਿ ਆਪਣੇ ਬਾਹੂਬਲ ਨਾਲ ਪਰਬਤਾਂ, ਪਹਾੜੀਆਂ ਅਤੇ ਪਥਰੀਲੇ ਇਲਾਕਿਆਂ ਵਿਚ ਸਵਰਗ ਉਤਾਰ ਲਿਆਉਣ ਵਾਲੇ ਚੰਦੇਲ ਰਾਜ ਨੂੰ ਆਪਣੀ ਪੂਰੀ ਸ਼ਕਤੀ ਨਾਲ ਬਚਾਉਣ ਦਾ ਜਤਨ ਕਰਾਂਗੀ। ਇਸੇ ਲਈ ਕੱਲ੍ਹ ਮੈਂ ਗੁਫ਼ਾ ਦੇ ਬਾਹਰ—ਭਾਵੇਂ ਗੁਫ਼ਾ ਵੀ ਉਸੇ ਦੀ ਹੈ ਅਤੇ ਪਹਾੜੀ

ਵੀ ਉਸੇ ਦੀ ਹੈ, ਮੰਦਰ ਵੀ ਉਸੇ ਦਾ ਹੈ ਅਤੇ ਪੁਜਾਰਿਨ ਵੀ ਉਸੇ ਦੀ ਹੈ—ਦੇਵੀ ਦੇ ਅਤਿਅੰਤ ਨੇੜੇ ਬੈਠ ਕੇ ਪਾਰਥਸਾਰਥੀ ਦੀ ਨਿਰਦਵੰਦ ਅਨੁਭੂਤੀ ਲਈ ਸਮਾਧੀ ਵਿਚ ਡੁੱਬੀ ਰਹੀ। ਭਾਵੇਂ ਮੇਰਾ ਸਰੀਰ ਬੰਗਾਲੀ ਹੈ, ਬੰਗਭੂਮੀ ਨਾਲ ਮੇਰਾ ਸਨੇਹ ਸੁਭਾਵਿਕ ਹੈ, ਪਰ ਮੇਰੀ ਅੰਤਰ-ਆਤਮਾ ਕਾਸ਼ੀ ਨਾਲ ਜੁੜੀ ਹੈ। ਕਾਸ਼ੀ ਮੇਰੀ ਮਾਂ ਹੈ, ਮੇਰਾ ਪਿਤਾ ਹੈ। ਮੈਂ ਇਹਦੀ ਰਾਖੀ ਕਰਨ ਲਈ ਹਰ ਸਮੇਂ ਤਤਪਰ ਹਾਂ। ਆਰੀਆ ਰੱਜੁਕ ਦਾ ਮੇਰੇ ਪ੍ਰਤੀ ਜੋ ਆਦਰ ਭਾਵ ਸੀ, ਉਸੇ ਕਾਰਨ ਮਦਨ ਮੇਰੇ ਕੋਲ ਆਇਆ। ਉਹ ਮਾਨਸਿਕ ਉਲਝਣ ਕਾਰਨ ਮੌਤ ਦੇ ਨਿਕਟ ਪੁੱਜ ਗਿਆ ਸੀ। ਮੈਂ ਉਹਨੂੰ ਬਚਾਇਆ ਹੀ ਨਹੀਂ, ਗਾਹੜਵਾਲ ਕੁਲ ਲਈ ਇਕ ਅਜਿਹਾ ਕੁਲਦੀਪਕ ਵੀ ਦਿੱਤਾ ਜੋ ਭਵਿੱਖ ਵਿਚ ਗਾਹੜਵਾਲਾ ਦਾ ਇਕ ਛੋਟਾ ਸਾਮਰਾਜ ਬਣਾਵੇਗਾ। ਉਹ ਭਾਵੇਂ ਮੂੜ੍ਹ ਅਤੇ ਮਹੱਤਵ-ਭੁੱਖਾ ਹੋਣ ਕਰਕੇ ਅਜਿਹੇ-ਅਜਿਹੇ ਅਪਰਾਧ ਕਰਦਾ ਰਿਹਾ ਹੈ, ਜਿਨ੍ਹਾ ਨੂੰ ਮੈਂ ਖਿਮਾ ਨਹੀਂ ਕਰ ਸਕਦੀ, ਪਰ ਵਿਸ਼ ਪੀ ਕੇ ਵੰਸ ਦੇ ਉਭਾਰ ਲਈ ਤਤਪਰ ਰਹਿਣ ਵਾਲੇ ਰੱਜੁਕ ਦੇ ਕਹਿਣ ਉੱਤੇ ਉਹਨੂੰ ਇਥੇ ਆਉਣ ਦਿੱਤਾ। ਜੋ ਕੁਛ ਹੋਇਆ, ਇਹ ਉਹੋ ਜਾਣੇ।"

ਕੀਰਤ ਬੋਲਿਆ, "ਮਾਂ, ਸਮਾਧੀ ਵਿਚ ਤੂੰ ਜੋ ਦੇਖਿਆ ਹੋਵੇ, ਅਰਥਾਤ ਜਿਹੋ ਜਿਹਾ ਵੀ ਤੂਫ਼ਾਨ ਸੰਭਵ ਲੱਗ ਰਿਹਾ ਹੋਵੇ, ਉਹਨੂੰ ਛੁਪਾਉਣ ਦੀ ਲੋੜ ਬਿਲਕੁਲ ਨਹੀਂ ਹੈ। ਸਾਨੂੰ ਜੇ ਤੇਰੀ ਕਿਰਪਾ ਪਾ ਕੇ ਵੀ ਦਾਸ ਬਣ ਕੇ ਰਹਿਣਾ ਪਵੇਗਾ ਤਾਂ ਅਸੀਂ ਇਹਨੂੰ ਪੂਰਵਲੇ ਜਨਮਾ ਦੇ ਅਪਰਾਧ ਦਾ ਦੰਡ ਮੰਨ ਕੇ ਸਵੀਕਾਰ ਕਰ ਲਵਾਂਗੇ।"

"ਮੇਰੇ ਮਨ ਵਿਚ ਕੋਈ ਈਸ਼ਵਰੀ ਆਗਿਆ ਜਾਂ ਆਦੇਸ ਨਹੀਂ ਜਾਗਿਆ। ਪਰ ਇਹ ਅਰਥ ਬਿਲਕੁਲ ਨਾ ਲਾਉਣਾ ਕਿ ਮਾਂ ਨੇ ਦੇਵੀ-ਮੁੱਖ ਤੋਂ ਜੋ ਸੁਣਿਆ ਹੋਵੇਗਾ, ਦੱਸ ਦੇਵੇ ਗੀ। ਇਹ ਤਾ ਹੰਕਾਰ ਹੈ, ਬਾਬਾ ! ਸਵਾਮਿਨੀ ਅਤੇ ਪੁਜਾਰਿਨ ਵਿਚ ਇਹੋ ਫਰਕ ਹੈ। ਉਹਦੀ ਕਿਰਪਾ-ਕਟਾਖਸ਼ ਤੋਂ ਬਿਨਾਂ ਪੱਤਾ ਤੱਕ ਨਹੀਂ ਹਿਲਦਾ। ਸਮਾਧੀ ਵਿਚ ਮੈਨੂੰ ਦੋ ਦ੍ਰਿਸ ਦਿਖਾਈ ਦਿਤੇ ਹਨ। ਇਕ ਬਹੁਤ ਆਸ਼ਾਜਨਕ ਹੈ। ਇਕ ਸੰਭਾਵਨਾ ਨਾਲ ਭਰਪੂਰ ਕਿਹਾ ਜਾ ਸਕਦਾ ਹੈ।"

ਗੋਪਾਲ ਨੇ ਕਿਹਾ, "ਬੋਲ ਮਾ ! ਤੂੰ ਜੋ ਕੁਛ ਦੇਖਿਆ ਹੋਵੇਗਾ, ਉਹ ਮੰਗਲ ਹੋਵੇ ਜਾਂ ਅਮੰਗਲ, ਅਸੀਂ ਉਹਨੂੰ ਖ਼ੁਸ਼ੀ-ਖ਼ੁਸ਼ੀ ਸਵੀਕਾਰ ਕਰ ਲਵਾਂਗੇ।"

"ਮੈਂ ਦੇਖਿਆ ਕਿ ਜਾਬਾਲੀਪੁਰ ਦੇ ਨੇੜੇ ਕੋਈ ਬਹੁਤ ਵਡਾ ਠਾਠਦਾਰ ਨਗਰ ਹੈ। ਮੈਂ ਉਧਰ ਕਦੇ ਗਈ ਨਹੀਂ ਹਾ। ਕੀਰਤ, ਗੋਪਾਲ, ਰੱਜੁਕ, ਤੁਸੀਂ ਸਭ ਧਿਆਨ ਨਾਲ ਸੁਣੋ। ਇਕ ਵਿਸ਼ਾਲ ਨਦੀ ਹੈ ਜੋ ਪੂਰਬ ਤੋ ਨਿੱਕਲ ਕੇ ਪੱਛਮ ਨੂੰ ਜਾਂਦੀ ਹੈ। ਜਾਬਾਲੀਪੁਰ ਦੇ ਨੇੜੇ ਉਹਦਾ ਨਿਕਾਸ ਬਹੁਤ ਹੀ ਪਤਲਾ ਲਗਦਾ ਹੈ। ਉਥੇ ਇਕ ਸੁੰਦਰ ਝਰਨਾ ਹੈ ਜੋ ਸਵੱਛ, ਸਫੈਦ ਧਾਰਾ ਨੂੰ ਉਪਰੋਂ ਬਖੇਰਦਾ ਇਸ ਤਰ੍ਹਾਂ ਡਿਗਦਾ ਹੈ ਜਿਵੇਂ ਪ੍ਰਕਿਰਤੀ ਆਪਣੇ ਹੱਥ ਵਿਚ ਦੁਮੇਲ ਦੀ ਧੁਣਖੀ ਅਤੇ ਕਿਰਨਾਂ ਦੀ ਤੰਦ ਨਾਲ ਭੂਰੇ-ਸਫੈਦ ਬੱਦਲਾ ਨੂੰ ਧੁਣ ਰਹੀ ਹੋਵੇ। ਇਥੇ ਇਕ ਵਚਿਤਰ ਬੁਣਤੀ ਦੀ ਕਿਰਿਆ ਚੱਲ ਰਹੀ ਹੈ। ਅੱਗੇ ਸੰਗਮਰਮਰ ਦੀਆਂ ਬਣੀਆਂ ਕੰਧਾਂ ਵਾਂਗ ਖੜ੍ਹੀਆਂ ਬਲੌਰੀ ਪੱਥਰਾਂ ਦੀਆਂ ਦੀਵਾਰਾਂ ਹਨ ਅਤੇ ਉਹ ਅੱਗੇ ਵਧਦੀ ਵਿਸ਼ਾਲ ਨਦੀ ਵਾਂਗ ਚੌੜੀਆ ਹਨ ਤੇ ਤੇਜ਼ ਗਤੀ ਨਾਲ ਚੱਲ ਪੈਂਦੀਆਂ ਹਨ। ਕੁਛ ਜਾਣਦੇ ਹੋ ਇਸ ਬਾਰੇ ?"

ਗੋਪਾਲ ਬੋਲਿਆ, "ਨਹੀਂ ਮਾਂ, ਮੈਂ ਤਾਂ ਜਨਮ ਤੋਂ ਲੈ ਕੇ ਸਤਵੰਜਾ ਸਾਲ ਦੀ ਆਯੂ ਹੋ ਗਈ, ਉੱਤਰਾਪਥ ਤੋ ਬਿਨਾਂ ਕਿਤੇ ਗਿਆ ਹੀ ਨਹੀਂ।"

"ਰੱਜੁਕ ?"

"ਮੈਂ ਵੀ ਨਹੀਂ ਦੇਖਿਆ, ਮਾਂ।"

"ਕੀਰਤ, ਤੂੰ ਜਾਣਦਾ ਹੈਂ ?"

"ਜਾਣਦਾ ਹੀ ਨਹੀਂ, ਸ਼੍ਰੀ-ਮਾਂ, ਮੈਂ ਉਥੇ ਇਕ ਸਪਤਾਹ ਤੱਕ ਪ੍ਰਕਿਰਤੀ ਦੀ ਗੋਦ ਵਿਚ ਵਿਸਰਾਮ ਵੀ ਕੀਤਾ ਹੈ। ਸਫੈਦ ਸੰਗਮਰਮਰ ਦੀ ਸਿੱਧੀ ਦੀਵਾਰ ਵਾਂਗ ਲੱਗਣ ਵਾਲੇ ਕਿਨਾਰੇ ਕੀਹਨੂੰ ਨਾ ਮੋਹ ਲੈਣ !"

"ਕੀ ਹੈ ਇਹ ?"

"ਇਹ ਧੂਮਰਧਾਰ ਦਾ ਝਰਨਾ ਹੈ, ਮਾ। ਚੰਦੇਲ ਰਾਜ ਵਿਚ ਦੋ ਹੀ ਤਾਂ ਸਭ ਤੋਂ ਸੁੰਦਰ ਝਰਨੇ ਹਨ। ਇਕ ਬੀਹਰ ਤੋਂ ਬਣਿਆ ਚਚਾਈ ਅਤੇ ਦੂਜਾ ਨਰਮਦਾ ਤੋਂ ਬਣਿਆ ਧੂਮਰ-ਧਾਰਾ।"

"ਇਹ ਝਰਨੇ ਚੰਦੇਲ ਰਾਜ ਦੀ ਸੀਮਾ ਵਿਚ ਸਥਿਤ ਕਦੋਂ ਤੋਂ ਮੰਨੇ ਜਾ ਰਹੇ ਹਨ ?"

"ਵਿਦਿਆਧਰ ਦੇਵ ਦੇ ਸਮੇਂ ਤੱਕ ਤਾ ਨਰਮਦਾ ਦੇ ਨੇੜੇ ਦੇ ਖੇਤਰ ਚੰਦੇਲ ਰਾਜ ਦੀ ਸੀਮਾ ਵਿਚ ਸਨ ਹੀ।"

"ਚੱਲ, ਇਕ ਗੱਲ ਤਾਂ ਸਪੱਸ਼ਟ ਹੋਈ ਕਿ ਅਸੀ ਨਰਮਦਾ ਕੋਲ ਖੜ੍ਹੇ ਹਾਂ। ਦੂਜਾ ਦ੍ਰਿਸ਼ ਬਹੁਤ ਭਿਆਨਕ ਹੈ ਜੋ ਤਾਂਤਰਿਕਾਂ ਦੇ ਅਭਿਚਾਰ ਵਾਂਗ ਲਗਦਾ ਹੈ। ਇਸ ਨਦੀ ਦੇ ਨਾਲ-ਨਾਲ ਤੁਰਦੇ ਜਾਵੋ। ਇਕ ਉੱਚੇ ਥੜ੍ਹੇ ਉੱਤੇ ਬਹੁਤ ਵੱਡਾ ਮੰਦਰ ਹੈ। ਇਹਨੂੰ ਮੰਦਰ ਕਹਿਣ ਨਾਲ ਇਕ ਗੱਲ ਸਾਫ ਨਹੀਂ ਹੋਣੀ। ਇਥੇ ਮੈਂ ਇਕ ਅਜਿਹਾ ਵੀਭਤਸ ਕੇਂਦਰ ਦੇਖਿਆ ਜੋ ਮਦਿਰਾ ਨਾਲ ਧੁੱਤ, ਮਾਸ-ਮੈਥੁਨ ਦੇ ਹਾਬੜੇ ਹੋਏ, ਘਿਰਣਤ ਸੈਂਕੜੇ ਲੋਕਾ ਨਾਲ ਭਰਿਆ ਹੋਇਆ ਸੀ। ਇਹ ਵਾਮ-ਮਾਰਗੀ ਕਾਪਾਲਿਕਾਂ ਦੇ ਆਸਰਾ-ਦਾਤਾ ਖੇਤਰ ਹਨ, ਜਿਥੇ ਕਾਲੇ ਜਾਦੂ ਵਿਚ ਵਿਸ਼ਵਾਸ ਕਰਨ ਵਾਲੀ ਜਨਤਾ ਨੂੰ ਭਰਮਾਉਣ ਵਾਲੇ ਪਖੰਡੀ ਰਹਿੰਦੇ ਹਨ।"

"ਮੈਂ ਸਮਝ ਗਿਆ, ਸ਼੍ਰੀ-ਮਾਂ।"

"ਕੀ ਸਮਝ ਗਿਆ ?"

"ਇਹ ਭੇੜਾਘਾਟ ਨਾਂ ਦੇ ਝਰਨੇ, ਜਿਸ ਬਾਰੇ ਮੈਂ ਹੁਣੇ-ਹੁਣੇ ਦਸਿਆ ਹੈ, ਤੋਂ ਥੋੜ੍ਹੀ ਹੀ ਦੂਰ 'ਚੌਸਠੀ ਜੋਗਨੀ' ਦੇ ਨਾਂ ਨਾਲ ਜਾਣਿਆ ਜਾਂਦਾ ਹੈ।"

ਸ਼੍ਰੀ-ਮਾ ਮੁਸਕਰਾ ਕੇ ਬੋਲੀ, "ਚਲੋ, ਇਹਦਾ ਵੀ ਪਤਾ ਲੱਗ ਗਿਆ। ਇਹਨੂੰ 'ਚੌਸਠੀ ਜੋਗਿਨੀ' ਮੰਦਰ ਕਹਿੰਦੇ ਹਨ। ਮੰਦਰ ਕਹਿਣ ਨਾਲ ਭਾਵੇਂ ਤਸਵੀਰ ਬਣਦੀ ਨਹੀ। ਉਹ ਗੋਲ ਆਕਾਰ ਦਾ ਇਕ ਮੰਦਰ ਸੀ, ਜਿਸ ਵਿਚ ਪੰਜਾਹ-ਸੱਠ ਛੋਟੇ-ਛੋਟੇ ਕੋਠੜੇ ਸਨ। ਇਹ ਕੋਠੜੇ ਨਗਨ ਮੁਟਿਆਰਾਂ ਅਤੇ ਗੱਭਰੂਆਂ ਨਾਲ ਭਰੇ ਹੋਏ ਸਨ। ਇਹਨਾ ਵਿਚੋਂ ਮਦਿਰਾ ਦੀ ਅਤਿਅੰਤ ਤਿੱਖੀ ਦੁਰਗੰਧ ਆ ਰਹੀ ਸੀ। ਮਾਸ, ਮੈਥੁਨ, ਮਦਿਰਾ ਦੇ ਅਤਿ-ਅਧਿਕ ਪ੍ਰਯੋਗ ਕਾਰਨ ਇਹ ਲੋਕ ਲਾਸ਼ਾਂ ਵਾਂਗ ਕਰੂਪ ਦਿਖਾਈ ਦਿੰਦੇ ਸਨ। ਮੈਂ ਸੁਣਿਆ ਸੀ ਕਿ ਸ਼੍ਰੀਸੈਲ, ਜਾਲੰਧਰ ਪੀਠ, ਕਾਮਰੂਪ ਕਾਮੱਖਿਆ, ਆਦਿ ਵਿਚ ਅਜਿਹੇ ਤਾਂਤਰਿਕ ਰਹਿੰਦੇ ਹਨ।"

"ਮਾ, ਤੂੰ ਇਹ ਤਾਂ ਦੱਸ ਕਿ ਕੀ ਤੂੰ ਕੋਠੜਿਆਂ ਦੇ ਘੇਰੇ ਦੇ ਅੰਦਰ ਉਮਾ-ਮਹੇਸ਼ਵਰ ਦੀ ਅਤਿਅੰਤ ਘੁੱਟਵੇਂ ਆਲਿੰਗਨ ਵਿਚ ਬੱਝੀ ਮੂਰਤੀ ਦੇਖੀ ਅਤੇ ਗਰਭ-ਗ੍ਰਹਿ ਉੱਤੇ ਬਹੁਤ ਸ਼ਾਨਦਾਰ ਢੰਗ ਨਾਲ ਅਲੰਕ੍ਰਿਤ ਮੰਦਰ ਦੇਖਿਆ ?"

"ਹਾ ਕੀਰਤ, ਉਮਾ-ਮਹੇਸ਼ਵਰ ਦਾ ਮੰਦਰ ਮੈਂ ਦੱਸਣਾ ਭੁੱਲ ਗਈ ਸੀ।"

"ਫੇਰ ਤਾਂ ਉਹੋ ਹੈ ਜੋ ਮੈਂ ਦੱਸਿਆ ਹੈ।"

ਸ਼੍ਰੀ-ਮਾਂ ਖਿੜ ਕੇ ਹੱਸੀ, "ਹੁਣ ਜ਼ਰਾ ਧਿਆਨ ਨਾਲ ਸੁਣੋ ਤਿੰਨੇ ਜਣੇ। ਰੱਜੁਕ, ਗੋਪਾਲ ਅਤੇ ਮੈਂ ਭਾਵ ਪੁਰਾਣੀ ਪੀੜ੍ਹੀ ਦੇ ਤਿੰਨ ਪ੍ਰਤੀਨਿਧ ਵਿਅਕਤੀ ਨਵੀਂ ਪੀੜ੍ਹੀ ਦੇ ਸਾਹਮਣੇ ਹਾਰ ਗਏ। ਤਾਂ ਕੀਰਤ, ਤੂੰ ਹੀ ਬੋਲ, ਇਸ ਕਿਸਮ ਦੇ ਸਾਧਨਾ-ਪੀਠ ਹੋਰ ਕਿਥੇ-ਕਿਥੇ ਹਨ ?"

"ਮਾਤੇਸ਼ਵਰੀ, ਇਹ ਤਾ ਨਹੀਂ ਦੱਸ ਸਕਾਂਗਾ ਕਿ ਕਿਥੇ-ਕਿਥੇ ਹਨ, ਪਰ ਇਸ ਪ੍ਰਕਾਰ ਦੇ ਕਈ ਮੰਦਰਾਂ ਬਾਰੇ ਜਾਣਦਾ ਹਾ। ਇਹ ਸਾਰੇ ਹੀ ਮੱਧ-ਦੇਸ ਅਰਥਾਤ ਭਾਰਤ ਦੇ ਵਿਚਕਾਰ ਇਕ ਚੱਕਰ ਵਿਚ ਘਿਰੇ ਹੋਏ ਖੇਤਰ ਵਿਚ ਸਥਾਪਿਤ ਹਨ ਅਤੇ ਸ਼ਕਤੀ-ਪੂਜਕਾਂ ਨਾਲ ਵਿਸ਼ੇਸ਼ ਕਰਕੇ ਜੁੜੇ ਹੋਏ ਹਨ। ਮਿਤੋਲੀ, ਰਾਣੀਖੇਤ, ਪਾਟਲੀਪੁੱਤਰ, ਖਜੂਰਾਹੋ, ਦੂਧਹੀ।"

ਸ਼੍ਰੀ-ਮਾਂ ਨੇ ਹੱਸ ਕੇ ਕਿਹਾ, "ਬਈ ਤੂੰ ਤਾ ਝੜੀ ਲਾ ਦਿੱਤੀ। ਕੀ ਤੂੰ ਖਜੂਰਾਹੋ ਤੋਂ ਇਲਾਵਾ ਕਿਸੇ ਅਜਿਹੇ ਨਗਰ ਬਾਰੇ ਜਾਣਦਾ ਹੈਂ ਜੋ 'ਚੌਸਠੀ ਜੋਗਿਨੀ' ਮੰਦਰ ਨਾਲ ਜੁੜਿਆ ਹੋਇਆ ਹੋਵੇ ?"

"ਹਾਂ ਮਾ, ਜ਼ਰੂਰ ਜਾਣਦਾ ਹਾ। ਉਹ ਨਗਰ ਹੈ ਨਰਮਦਾ ਦੇ ਕੰਢੇ ਉਸਰਿਆ ਤ੍ਰਿਪੁਰੀ, ਮੇਰੇ ਸ਼ੱਤਰੂ ਕਰਨ ਦੀ ਰਾਜਧਾਨੀ।"

"ਵਾਹ ਬੇਟੇ, ਤੇਰਾ ਭਾਰਤ-ਭਰਮਣ ਸਾਰਥਿਕ ਹੋਇਆ। ਮੈਂ ਇਹੋ ਨਗਰ ਮਚਦਾ ਦੇਖਿਆ ਹੈ। ਧੂੰਆਂਧਾਰ ਅਗਨੀ ਦੀਆਂ ਲਾਟਾਂ। ਰਾਜ-ਭਵਨਾ, ਅਟਾਰੀਆ ਅਤੇ ਮੰਦਰਾਂ ਵਿਚੋਂ ਉੱਚੀ ਉਠਦੀ ਭਿਆਨਕ ਸੱਤ-ਜੀਭੀ ਅਗਨੀ ਦੇ ਦਰਸ਼ਨ ਹੋਏ ਤਾਂ ਮੇਰਾ ਰੋਮ-ਰੋਮ ਕੰਡਿਆਂ ਵਾਂਗ ਖੜ੍ਹਾ ਹੋ ਗਿਆ। ਸੁਣਿਆ ਗੋਪਾਲ, ਇਹ ਹੈ ਤ੍ਰਿਪੁਰੀ।"

ਗੋਪਾਲ ਨੇ ਬਿਰਧ ਯੋਗਿਨੀ ਦੇ ਚਰਨ ਫੜ ਲਏ, "ਮਾ, ਤੂੰ ਕੁਛ ਛਿਪਾ ਤਾਂ ਨਹੀਂ ਰਹੀ ? ਸਭ ਦੱਸ ਦੇ ਮਾਂ, ਜੋ ਤੂੰ ਦੇਖਿਆ ਹੈ, ਸਭ ਬੋਲ ਦੇ। ਭਾਵੇਂ ਉਹ ਸਾਡੇ ਅੰਤ ਨੂੰ ਹੀ ਪ੍ਰਗਟ ਕਰਨ ਵਾਲਾ ਕਿਉਂ ਨਾ ਹੋਵੇ। ਅਸੀਂ ਉਹਨੂੰ ਜਾਣਨਾ ਚਾਹੁੰਦੇ ਹਾਂ। ਮਹਾਂਕਾਲ ਕਿਸ ਰੂਪ ਵਿਚ ਨਾਚ ਕਰੇਗਾ, ਤਾਂਡਵ ਜਾ ਲਾਸਿਐ, ਸਾਨੂੰ ਕੋਈ ਚਿੰਤਾ ਨਹੀਂ।"

"ਸੁਣ, ਤਾਂਡਵ ਦਾ ਸਮਾ ਬੀਤ ਗਿਆ ਹੈ। ਅੱਜ ਮਹਾਂਕਾਲ ਨੇ ਆਪਣੇ ਮੰਦਰਾਂ ਦੇ ਨਿਰਮਾਤਾ ਚੰਦੇਲ ਰਾਜਵੰਸ਼ ਦੇ ਸਿਰ ਉਤੇ ਆਪਣਾ ਕਿਰਪਾਲੂ ਹੱਥ ਰਖ ਦਿੱਤਾ ਹੈ। ਮੈਂ ਦੇਖਿਆ, ਪਰਮ-ਭੱਟਾਰਕ ਵਿਦਿਆਧਰ ਦੇਵ ਚੰਦੇਲ ਸੈਨਾ ਦੀ ਮੂਹਰਲੀ ਪੰਗਤੀ ਵਿਚ ਆਪਣੇ ਘੋੜੇ ਚੈਤੰਨ ਉੱਤੇ ਬੈਠੇ ਹਨ ਅਤੇ ਉਹਨਾਂ ਦੇ ਤਿੰਨ ਪਾਸੇ ਘੋੜ-ਸਵਾਰ ਹਨ ਜੋ ਚੰਦੇਲਾਂ ਦਾ ਭਗਵਾ ਪਰਚਮ ਲੈ ਕੇ ਵਿਦਿਆਧਰ ਦੇਵ ਦੀ ਆਗਿਆ ਦੀ ਉਡੀਕ ਕਰ ਰਹੇ ਹਨ।"

ਰੱਜੁਕ ਨੇ ਪੁਛਿਆ, "ਇਸਦਾ ਕੀ ਅਰਥ ਹੈ, ਮਾਤਾ ?"

"ਮੈਂ ਤੈਨੂੰ ਵਿਦਿਆਧਰ ਦੇਵ ਨਾਲ ਮਿਲਾਇਆ ਸੀ ਜਾਂ ਨਹੀਂ ? ਉਹ ਇਸ ਸਮੇਂ ਮਹਾਂਕਾਲ ਦੇ ਤੀਜੇ ਨੇਤਰ ਵਿਚ ਲੀਨ ਹਨ। ਉਹ ਸ਼ਿਵ ਦੇ ਕਟਾਖ਼ਸ਼ ਸਨ।

ਗੋਪਾਲ ਨਿਰਾਸ਼ ਹੋ ਕੇ ਬੋਲਿਆ, "ਪਰ ਅਸੀਂ ਤ੍ਰਿਪੁਰੀ ਕਿਵੇਂ ਪਹੁੰਚਾਂਗੇ, ਮਾਂ ? ਤੂੰ ਜੋ ਤਿੰਨ ਸੰਕਟ ਰੱਜੁਕ ਨੂੰ ਦੱਸੇ ਹਨ, ਉਹ ਤਾਂ ਜਿਉਂ-ਦੇ-ਤਿਉਂ ਬਣੇ ਰਹਿਣਗੇ।"

"ਮੈਂ ਸਮਾਧੀ ਵਿਚ ਵਿਦਿਆ ਦਾ ਦਰਸ਼ਨ ਕਰਨ ਨਹੀਂ ਸੀ ਗਈ, ਗੋਪਾਲ। ਤੇਰੇ ਲਈ ਰਾਹ ਲੱਭਣ ਦਾ ਹੀ ਜਤਨ ਕਰ ਰਹੀ ਹਾਂ। ਕੀ ਇਹ ਸੰਭਵ ਹੈ ਕਿ ਕਰਨ ਦੇ ਕਿਸੇ ਸ਼ੱਤਰੂ ਨੂੰ, ਜਿਸਦੀ ਰਾਜ-ਸੀਮਾ ਚੇਦੀ ਨਾਲ ਮਿਲਦੀ ਹੋਵੇ, ਤੂੰ ਆਪਣੇ ਹਿੱਸੇਦਾਰ ਦੇ ਰੂਪ ਵਿਚ ਸਵੀਕਾਰ ਕਰ ਲਵੇਂ ?"

"ਹਾਂ, ਇਕ ਤਾਂ ਕਲਿਆਣੀ ਦੇ ਸੋਮੇਸ਼ਵਰ ਚਾਲੁਕਿਆ ਦੇਵ ਹੀ ਹਨ ਜੋ ਸਾਡੇ ਪ੍ਰਸਤਾਵ ਨੂੰ ਸਹਿਜੇ ਹੀ ਸਵੀਕਾਰ ਕਰ ਸਕਦੇ ਹਨ।"

"ਤਾਂ ਤੂੰ ਹੁਣੇ ਕਿਸੇ ਸਵਾਰ ਨੂੰ ਕਲਿਆਣੀ ਭੇਜ। ਸਾਵਧਾਨ ! ਇਹ ਅਤਿਅੰਤ ਗੁਪਤ ਰਹੱਸ ਹੈ, ਜੋ ਤੁਹਾਥੋਂ ਤਿੰਨਾ ਤੋਂ ਬਿਨਾ ਕੋਈ ਨਾ ਜਾਣੇ।" ਫੇਰ ਇਕ ਪਲ ਰੁਕ ਕੇ ਸ਼੍ਰੀ-ਮਾਂ ਬੋਲੀ, "ਤੇਰੇ ਸਾਹਮਣੇ ਕੁਛ ਹੋਰ ਵੀ ਰੁਕਾਵਟਾਂ ਹੋਣਗੀਆਂ, ਗੋਪਾਲ ?"

"ਤੁਹਾਨੂੰ ਤਾਂ ਗਿਆਤ ਹੀ ਹੋਵੇਗਾ, ਮਾਂ, ਕਿ ਮਹੋਬਾ ਦੇ ਰਾਜ-ਭੰਡਾਰ ਨੂੰ ਮੇਰੇ ਸੈਨਿਕਾਂ ਨੇ ਲੱਭ ਲਿਆ ਹੈ। ਉਹ ਕਰਨ ਦੇਵ ਦੇ ਘੋੜ-ਸਵਾਰਾਂ ਵਾਲੇ ਬਸਤਰ ਅਤੇ ਪੱਗਾਂ ਪਹਿਣ ਕੇ ਗਏ ਅਤੇ ਭਵਨ ਦੇ ਅੰਦਰਲੇ ਤਹਿਖਾਨੇ ਵਿਚ ਬੰਦ ਇਕ ਵਡੀ ਪੇਟੀ ਨੂੰ, ਜਿਸ ਉਤੇ ਸਫ਼ੈਦ ਨਾਗ ਕੁੰਡਲੀ ਮਾਰ ਕੇ ਬੈਠਾ ਹੋਇਆ ਸੀ, ਕੱਢ ਕੇ ਅਤੇ ਉਹਦੇ ਗੁਪਤ ਦੁਆਰ ਨੂੰ ਬੰਦ ਕਰ ਕੇ ਪਰਤ ਆਏ। ਬਾਕੀ ਸੰਪਤੀ ਕੋਸ਼ਾਗਾਰ ਵਿਚ ਹੀ ਛੱਡ ਕੇ ਉਹ ਗੁਪਤ ਮਾਰਗ ਰਾਹੀਂ ਨਿੱਕਲ ਆਏ। ਮੈਂ ਦਸ ਹਜ਼ਾਰ ਘੋੜੇ ਖਰੀਦ ਲਏ ਹਨ। ਦਸ ਹਜ਼ਾਰ ਸਾਡੇ ਕੋਲ ਪਹਿਲਾ ਹੀ ਹਨ। ਜੁਝੌਤੀ ਦੇ ਨੌਜਵਾਨ ਘੋੜ-ਸਵਾਰ ਪਹਾੜੀਆ ਦੇ ਉਤਾਹ ਪਠਾਰਾਂ ਉਤੇ ਘੋੜ-ਸਵਾਰੀ ਅਤੇ ਤਲਵਾਰ ਚਲਾਉਣ ਦਾ ਨਿਰੰਤਰ ਅਭਿਆਸ ਕਰ ਰਹੇ ਹਨ। ਇਸ ਸਮੇਂ ਮੇਰੇ ਕੋਲ ਵੀਹ ਹਜ਼ਾਰ ਘੋੜ-ਸਵਾਰ ਤਾ ਹਨ ਹੀ, ਜੋ ਪੂਰੀ ਤਰ੍ਹਾਂ ਨਿਪੁੰਨ ਹਨ।"

"ਤੂੰ ਧੰਨ ਹੈਂ, ਗੋਪਾਲ। ਤੂੰ ਚੰਦੇਲਾ ਦਾ ਰਖਵਾਲਾ ਹੈਂ, ਪੁੱਤਰ। ਤੂੰ ਉਹ ਕੁਛ ਕਰ ਦਿਖਾਇਆ ਹੈ ਜੋ ਭਾਰਤ-ਵਰਸ ਦੇ ਕਿਸੇ ਵੀ ਸੈਨਾਪਤੀ ਨੇ ਆਪਣੇ ਆਸਰਾ-ਦਾਤਾ ਰਾਜਾ ਲਈ ਨਹੀ ਕੀਤਾ। ਅੱਜ ਮੈਨੂੰ ਗਿਆਤ ਹੋਇਆ ਕਿ ਵਿਦਿਆਧਰ ਦੇਵ ਦੇ ਉਸ ਗੂੜ੍ਹ ਕਥਨ—ਕਿ ਤੈਥੋਂ ਅਨੁਭਵੀ ਬਹੁਤ ਸਾਰੇ ਲੋਕ ਹਨ ਚੰਦੇਲ ਸੈਨਾ ਵਿਚ, ਪਰ ਆਸਥਾ ਕੇਵਲ ਤੇਰੇ ਅੰਦਰ ਹੈ—ਦਾ ਅਰਥ ਕੀ ਸੀ। ਤੂੰ ਵਿਦਿਆਧਰ ਦਾ ਮਾਨਸ-ਪੁੱਤਰ ਹੈਂ, ਗੋਪਾਲ। ਹੁਣ ਉਹਨਾ ਦੇ ਭਾਰਤ-ਵਿਖਿਆਤ ਜਸ ਦੀ ਰਖਿਆ ਤੇਰੇ ਹੱਥ ਹੈ।"

ਗੋਪਾਲ ਸ਼੍ਰੀ-ਮਾ ਦੇ ਚਰਨਾਂ ਵਿਚ ਡਿੱਗ ਪਏ, "ਮਾਤੇਸ਼ਵਰੀ, ਗੋਪਾਲ ਆਪਣੇ ਲਹੂ ਦੀ ਅੰਤਿਮ ਬੂੰਦ ਵੀ ਚੰਦੇਲਾ ਦੇ ਜਸ-ਮੰਦਰ ਦੀ ਨੀਂਹ ਨੂੰ ਪੱਕੀ ਕਰਨ ਲਈ ਡੋਲ੍ਹਦਾ ਜਾਵੇਗਾ। ਅੱਜ ਗੋਪਾਲ ਨੂੰ ਵੀ ਗਿਆਤ ਹੋਇਆ ਕਿ ਮੌਤ ਦੇ ਬਿਸਤਰੇ ਉਤੇ ਪਏ ਹੋਏ ਪਿਤਾਸ਼੍ਰੀ ਵਿਦਿਆਧਰ ਦੇਵ ਨੇ ਆਪਣੀ ਅਮੁੱਲ ਅਦੁਤੀ ਤਲਵਾਰ ਮੈਨੂੰ ਕਿਉਂ ਸੌਂਪੀ ਸੀ ਅਤੇ ਮੈਥੋਂ ਉਹਨਾਂ ਨੂੰ ਕੀ ਆਸ ਸੀ। ਮੈਂ ਧੰਨ ਹੋਇਆ, ਮਾਤਾ।"

ਗੁਫ਼ਾ-ਦੁਆਰ ਉੱਤੇ ਪਾਰਸ ਦੇਵ ਨੇ ਆਵਾਜ਼ਾਂ ਮਾਰੀਆਂ, "ਆਰੀਆ ਰੱਜੁਕ ! ਆਰੀਆ ਰੱਜੁਕ !!"

ਰੱਜੁਕ ਬਾਹਰ ਨਿਕਲੇ। ਸਾਹਮਣੇ ਪਾਰਸ ਨੂੰ ਦੇਖ ਕੇ ਦਿਲ ਧੜਕਣ ਲਗਿਆ। ਉਹ ਉਹਦੇ ਚਿਹਰੇ ਨੂੰ ਦੇਖਦਿਆ ਹੀ ਸਮਝ ਗਏ ਕਿ ਕੋਈ ਸੰਕਟ ਆ ਗਿਆ ਹੈ ਗਾਹੜਵਾਲਾ ਉਤੇ।

"ਕਿਉਂ ਪਾਰਸ, ਤੂੰ ਏਨਾ ਵਿਆਕੁਲ ਕਿਉ ਹੈਂ ?"

ਪਾਰਸ ਦੀਆਂ ਅੱਖਾਂ ਛਲਕ ਪਈਆ, "ਪਿਤਾ-ਸਰੂਪ, ਬਹੁਤ ਬੁਰਾ ਸਮਾਚਾਰ ਹੈ। ਬ੍ਰਹਮਪੁਰੀ ਵਿਨਾਇਕ ਭੱਟ ਦੀ ਪਿੱਠ ਉਤੇ ਪੱਚੀ ਚਾਬਕਾਂ ਦੇ ਨਿਸ਼ਾਨ ਦੇਖ ਕੇ ਕਰੋਧ ਵਿਚ ਆਏ ਨਾਗ ਵਾਗ ਫੁੰਕਾਰੇ ਮਾਰਨ ਲੱਗੀ ਹੈ। ਚੰਪਕ ਬਾਰੇ ਇਕ ਵਿਵਾਦ ਉਠ ਖੜ੍ਹਾ ਹੋਇਆ ਹੈ। ਤ੍ਰਿਵੇਦੀ-ਕੁਲ ਦੀ ਚੰਪਕ ਸ਼ੱਤਰੀ ਦੀ ਪਤਨੀ ਕਿਉਂ ਬਣੀ ? ਅਨੰਤ ਨਾਲ ਚੰਪਕ ਕਾਸ਼ੀ ਛੱਡ ਚੁੱਕੀ ਹੈ। ਉਹ ਕੇਵਲ ਪੰਜ ਸੌ ਘੋੜ-ਸਵਾਰਾਂ ਨਾਲ ਜੁਝੌਤੀ ਦੀ ਜਨਤਾ ਨੂੰ ਸਬਕ ਸਿਖਾਉਣ ਦੀ ਸਹੁੰ ਖਾ ਕੇ ਕਰਨ ਦੇਵ ਤੋਂ ਵਿਦਾ ਹੋ ਚੱਲ ਚੁੱਕੇ ਹਨ। ਅਜਿਹੀ ਹਾਲਤ ਵਿਚ ਮਾਤੇਸ਼ਵਰੀ ਸੀਲ ਭੱਦਰਾ ਦਾ ਕਾਸ਼ੀ ਆਗਮਨ ਕੀ ਸੰਕਟਪੂਰਨ ਨਹੀਂ ਹੋ ਜਾਵੇਗਾ ?"

"ਇਥੇ ਹੀ ਠਹਿਰ। ਮੈਂ ਮਾਂ ਤੋਂ ਪੁੱਛ ਕੇ ਦਸਦਾ ਹਾ।" ਰੱਜੁਕ ਬਹੁਤ ਦ੍ਰਿੜ੍ਹਤਾ ਨਾਲ ਆਪਣੇ ਆਪ ਨੂੰ ਸੰਭਾਲਦੇ ਹੋਏ ਸ਼੍ਰੀ-ਮਾਂ ਕੋਲ ਪੁੱਜੇ।

"ਮਾਤੇਸਵਰੀ।"

"ਬੋਲ ਰੱਜੁਕ, ਪਾਰਸ ਸਮਾਚਾਰ ਲਿਆਇਆ ਹੈ ਨਾ ? ਬਸੰਤ-ਪੰਚਮੀ ਨੂੰ ਆਪਣਾ ਜਨਮ-ਦਿਨ ਸਦਾ ਵਾਗ ਇਸ ਵਾਰ ਵਾਰਾਨਸੀ ਵਿਚ ਮਨਾਉਣਾ ਸੰਕਟਪੂਰਨ ਹੈ ? ਹੈ ਨਾ, ਵਤਸ ?"

ਰੱਜੁਕ ਮਾ ਦੇ ਚਰਨਾ ਵਿਚ ਡਿੱਗ ਪਿਆ, "ਸਥਿਤੀ ਬਹੁਤ ਭੈੜੀ ਹੈ, ਮਾ।"

"ਪਾਰਸ ਨੂੰ ਬੁਲਾ ਲਿਆ। ਮੈਂ ਉਹਨੂੰ ਕਦੀ ਨਹੀਂ ਦੇਖਿਆ।"

ਆਰੀਆ ਰੱਜੁਕ ਗੁਫਾ ਤੋਂ ਬਾਹਰ ਨਿੱਕਲੇ ਅਤੇ ਉਹਨਾਂ ਨੇ ਪਹਾੜੀ ਦੇ ਹੇਠਾਂ ਖੜ੍ਹੇ ਪਾਰਸ ਨੂੰ ਬੁਲਾਇਆ, "ਚੱਲ, ਤੈਨੂੰ ਸ਼੍ਰੀ-ਮਾ ਬੁਲਾ ਰਹੀ ਹੈ।"

"ਮੈਨੂੰ ?"

"ਹਾ ਸੈਨਾਪਤੀ, ਤੈਨੂੰ।"

"ਆਰੀਆ, ਮੈਂ ਸੁਣਦਾ ਸੀ ਕਿ ਮਾ ਕੇਵਲ ਰਾਜਿਆ-ਰਾਜੇਸ਼ਵਰੀਆਂ ਨੂੰ ਮਿਲਦੀ ਹੈ। ਦੀਨ-ਹੀਣ ਪਰਜਾ ਨੂੰ ਦਰਸ਼ਨ ਦੀ ਆਗਿਆ ਨਹੀ ਦਿੰਦੀ।"

"ਪਾਗਲ ਨਾ ਬਣ। ਮੈਂ ਹੁਣ ਸਮਝਾਉਂਦਾ ਹਾਂ ਤੈਨੂੰ।" ਰੱਜੁਕ ਨੇ ਪਾਰਸ ਦਾ ਸਹਾਰਾ ਲੈ ਕੇ ਚੜ੍ਹਾਈ ਪਾਰ ਕੀਤੀ ਅਤੇ ਗੁਫਾ-ਦੁਆਰ ਉੱਤੇ ਪੁੱਜ ਗਏ, "ਆ ਜਾਵਾ ਮਾਂ ?"

"ਆ ਜਾ। ਪਾਰਸ ਦੇਵ ਨੂੰ ਨਾਲ ਲੈ ਆ।"

ਪਾਰਸ ਅਤੇ ਰੱਜੁਕ ਗੁਫ਼ਾ ਵਿਚ ਪੁੱਜ ਗਏ। ਪਾਰਸ ਨੇ ਬਿਨਾ ਕੁਛ ਕਹੇ ਸ਼੍ਰੀ-ਮਾ ਦੇ ਚਰਨ ਛੂਹੇ।

"ਰੁਕੋ ਪਾਰਸ। ਮੈਂ ਤੈਨੂੰ ਕਦੀ ਦੇਖਿਆ ਨਹੀਂ, ਇਸ ਲਈ ਮੇਰੇ ਮਨ ਵਿਚ ਕੋਈ ਹਲਚਲ ਨਹੀਂ।"

ਤਦੋ ਕਪਰ ਦੀ ਟਿੱਕੀ ਮੱਚੀ। ਪਾਰਸ ਦੀਆਂ ਅੱਖਾਂ ਵਿਚ ਸ਼੍ਰੀ-ਮਾ ਨੇ ਤ੍ਰਾਟਕ

ਲਾਇਆ। ਕੇਵਲ ਦੋ ਛਿਣ ਤੱਕ ਦੇਖਦੀ ਰਹੀ ਅਤੇ ਪਾਰਸ ਵੱਢੇ ਹੋਏ ਬਿਰਛ ਵਾਂਗ ਡਿੱਗ ਪਿਆ।

ਰੱਜੁਕ ਬੋਲੇ, "ਮਾ, ਪਾਰਸ !"

"ਇਹਨੂੰ ਠੀਕ ਹੋ ਕੇ ਸਥਿਰ ਮੁਦਰਾ ਵਿਚ ਬੈਠ ਜਾਣਾ ਚਾਹੀਦਾ ਸੀ। ਵਿਸ਼ਵਾਸ-ਅਵਿਸ਼ਵਾਸ ਦੇ ਵਿਚਕਾਰਲੀ ਸਥਿਤੀ ਮੇਰੇ ਮਨ ਦੇ ਪ੍ਰਤਿਕੂਲ ਹੈ। ਜਾਂ ਤਾਂ ਨਿੰਦਕਾਂ ਦੀਆਂ ਗੱਲਾਂ ਹੀ ਸੁਣੋ, ਜੋ ਲੂਣ-ਮਿਰਚ ਲਾ ਕੇ ਪ੍ਰਚਾਰੀਆਂ ਜਾਂਦੀਆਂ ਹਨ। ਜਾਂ ਫੇਰ ਮਾਂ ਦਾ ਵਿਸ਼ਵਾਸ ਕਰੋ। ਦੋਵੇਂ ਗੱਲਾਂ ਨਾਲ-ਨਾਲ ਨਹੀਂ ਚੱਲ ਸਕਦੀਆਂ।"

ਸ਼੍ਰੀ-ਮਾਂ ਮੌਨ ਬੈਠੀ ਰਹੀ। ਪਾਰਸ ਦੀ ਚੇਤਨਾ ਪਰਤ ਰਹੀ ਸੀ। "ਸ਼੍ਰੀ-ਮਾਂ", ਉਹ ਥਥਲਾਉਂਦਾ ਹੋਇਆ ਬੋਲਿਆ, "ਤੇਹ ਲੱਗੀ ਹੈ, ਤੇਹ..."

ਸ਼੍ਰੀ-ਮਾਂ ਨੇ ਇਕ ਮਟਕੇ ਵਿਚੋਂ ਕਸੋਰੇ ਵਿਚ ਪਾਣੀ ਪਾ ਕੇ ਪਾਰਸ ਨੂੰ ਦੇ ਦਿੱਤਾ।

"ਮਾਂ, ਅਪਰਾਧ ਖਿਮਾ ਕਰਨਾ। ਅੱਜ ਮੈਂ ਆਪਣੇ ਪਿਤਾ ਜੋਖੂ ਸਰਦਾਰ ਨਾਲ ਆਪਣੀ ਮਾ ਦੇ ਪੁਆਂਦੀਂ ਬੈਠੇ ਮਹਾਰਾਜਾ ਧਿਰਾਜ ਵਿਦਿਆਧਰ ਦੇਵ ਨੂੰ ਦੇਖਿਆ। ਉਹਨਾਂ ਦੀਆਂ ਅੱਖਾਂ ਵਿਚੋਂ ਤਪਦੀਆ ਕਿਰਨਾ ਨਿਕਲ ਰਹੀਆ ਸਨ। ਲਗਦਾ ਸੀ ਕਿ ਮਹਾਂਕਾਲ ਦਾ ਤੀਜਾ ਨੇਤਰ ਖੁੱਲ੍ਹ ਗਿਆ ਹੈ। ਮੈਥੋ ਸਹਿਆ ਨਹੀ ਗਿਆ। ਮੇਰੇ ਪਿਤਾਸ਼੍ਰੀ ਮੇਰੀ ਪਾਗਲ ਮਾ ਉੱਤੇ ਹੱਸ ਰਹੇ ਸਨ। ਪੁੱਛ ਰਹੇ ਸਨ, 'ਕੀ ਤੂੰ ਮੰਜੀ ਉਤੇ ਪੁਆਂਦੀਂ ਬੈਠਣ ਵਾਲੇ ਆਦਮੀ ਨੂੰ ਜਾਣਦੀ ਹੈਂ ? ਇਹ ਹਨ ਉੱਤਰਾਪਥ ਦੇ ਸਮਰਾਟ ਵਿਦਿਆਧਰ ਦੇਵ।' ਮਾਂ, ਪਾਰਸ ਨੇ ਅਪਰਾਧ ਕੀਤਾ ਕਿ ਸ਼ੰਕ ਵਿਚ ਡੁਬਦਾ-ਉਭਰਦਾ ਰਿਹਾ। ਤੁਸੀਂ ਜਦੋਂ ਜੋਖੂ ਵਰਗੇ ਵਿਅਕਤੀ ਨੂੰ ਅਪਣਾ ਲਿਆ ਤਾ ਇਹ ਦੋਸ਼ ਗਲਤ ਹੈ ਕਿ ਤਸੀਂ ਕੇਵਲ ਰਾਜੇ, ਰਾਣੀਆਂ, ਸ੍ਰੇਸ਼ਠ ਕੰਨਿਆਵਾ ਅਤੇ ਧਨੀ ਲੋਕਾ ਨੂੰ ਹੀ ਦਰਸ਼ਨ ਦਿੰਦੇ ਹੋ। ਤੁਸੀਂ ਜਨਮ-ਦਿਨ ਨੂੰ ਨਿਸ਼ਚਿੰਤ ਹੋ ਕੇ ਵਾਰਾਨਸੀ ਆਓ। ਪਾਰਸ ਆਪਣੇ ਲਹੂ ਦੀ ਅੰਤਿਮ ਬੂੰਦ ਤੱਕ ਤੁਹਾਡੀ ਢਾਲ ਬਣ ਕੇ ਖੜ੍ਹਾ ਰਹੇਗਾ।"

ਰੱਜੁਕ ਵਿਚਕਾਰੋ ਬੋਲ ਪਏ, "ਤੂੰ ਮਾ ਦੀ ਢਾਲ ਬਣੇਂਗਾ, ਮੂਰਖ ? ਆਖ ਕਿ ਜੇ ਤੁਹਾਡੀ ਆਗਿਆ ਹੋਵੇ ਤਾ....ਸ਼੍ਰੀ-ਮਾ, ਇਹ ਦਿਲ ਦਾ ਅਤਿਅੰਤ ਸਰਲ-ਸਿੱਧਾ ਲੜਕਾ ਹੈ। ਇਹਨੂੰ ਗੱਲ ਕਰਨ ਦਾ ਸੰਸਕਾਰ ਨਹੀਂ ਮਿਲਿਆ। ਖਿਮਾ ਕਰਨਾ।"

"ਕੋਈ ਗੱਲ ਨਹੀਂ, ਰੱਜੁਕ। ਮੈਂ ਆਡੰਬਰ-ਭਰੇ ਤਥਾ-ਕਥਿਤ ਉੱਚੇ ਸੰਸਕਾਰਾਂ ਨੂੰ ਕਦੀ ਮਹੱਤਵ ਨਹੀ ਦਿੱਤਾ। ਮੇਰੇ ਲਈ ਸਭ ਆਪਣੇ ਹਨ। ਲੜਾ-ਮਰਾ, ਤਾ ਵੀ ਜੋ ਆਪਣੇ ਹਨ, ਉਹਨਾ ਨੂੰ ਹਿੱਕ ਨਾਲ ਲਾ ਕੇ ਤੁਰਦੀ ਜਾਂਦੀ ਹਾਂ, ਉਸ ਬਾਂਦਰੀ ਵਾਂਗ ਜੀਹਨੂੰ ਅਬੋਧ ਬੱਚਾ ਭੈਂ ਕਾਰਨ ਇਸ ਤਰ੍ਹਾ ਜਕੜ ਲੈਂਦਾ ਹੈ ਕਿ ਉਹਨੂੰ ਢੋਣਾ ਹੀ ਪੈਂਦਾ ਹੈ।"

"ਤੂੰ ਘਬਰਾ ਨਾ ਪਾਰਸ। ਅੱਜ ਤੋਂ ਤਿੰਨ ਦਿਨਾ ਨੂੰ ਬਸੰਤ-ਪੰਚਮੀ ਲੱਗੇਗੀ। ਮੈਂ ਕੁਟੀਆ ਵਿਚ ਚੌਥ ਦੀ ਰਾਤ ਨੂੰ ਪਹੁੰਚ ਜਾਵਾਂਗੀ। ਤੁਸੀਂ ਲੋਕ ਚਿੰਤਾ ਨਾ ਕਰੋ।"

ਕੀਰਤ ਬੋਲਿਆ, "ਮਾਂ, ਜੇ ਤੂੰ ਕਹੇਂ ਤਾਂ ਮੈਂ ਉਸ ਦਿਨ ਕਾਸ਼ੀ ਵਿਚ ਰਹਿਣਾ ਚਾਹੁੰਦਾ ਹਾਂ।"

"ਇਕ ਸ਼ਰਤ ਉੱਤੇ...

"ਕਿਹੜੀ ਸ਼ਰਤ ?"

"ਕਿਉਂ ਗੋਪਾਲ ? ਚੰਦੇਲਾ ਦੇ ਪੂਰਬ-ਦੁਆਰ ਅਗੋਰੀ ਵਿਚ ਤੇਰੇ ਕਿੰਨੇ ਘੋੜ-ਸਵਾਰ ਹਨ ?"

"ਪੰਜ ਸੌ ਤਾਂ ਹੋਣਗੇ ਹੀ, ਮਾਂ। ਅਗੋਰੀ ਪਹਾੜੀ ਉੱਤੇ ਬਣਿਆ ਹੋਇਆ ਦੁਰਗ ਅਜਿੱਤ ਮੰਨਿਆ ਜਾਂਦਾ ਹੈ।"

"ਤਾ ਕੀਰਤ, ਤੂੰ ਗੋਮਤੀ ਨੂੰ ਅਗੋਰੀ ਵਿਚ ਛੱਡ ਕੇ ਇਕੱਲਾ ਕਾਸ਼ੀ ਆ ਸਕਦਾ ਹੈਂ। ਗੋਪਾਲ, ਅਗੋਰੀ ਦਾ ਦੁਰਗਪਤੀ ਤਾਂ ਵਿਸ਼ਵਾਸਯੋਗ ਆਦਮੀ ਹੈ ਨਾ ?"

"ਹਾਂ ਮਾਂ, ਉਥੋਂ ਦਾ ਦੁਰਗਪਤੀ ਚੰਦੇਲ ਲਹੂ ਨਾਲ ਜੁੜਿਆ ਹੋਇਆ ਇਕ ਜੁਸ਼ੀਲਾ ਰਾਜਕੁਮਾਰ ਹੈ। ਉਹ ਵਿਦਿਆਧਰ ਦੇਵ ਦੀ ਭਤੀਜੀ ਸੁਭੱਦਰਾ ਦਾ ਪੁੱਤਰ ਹੈ, ਅਭਿਮਨਿਊ ਚੌਹਾਨ।"

"ਠੀਕ ਹੈ, ਗੋਮਤੀ ਦੀ ਰਖਿਆ ਦਾ ਕਾਰਜ ਚੌਹਾਨ ਅਤੇ ਸਕਤੇਸ਼ਗੜ੍ਹ ਦੇ ਆਟਵਿਕ ਚੰਦਰ ਉੱਤੇ ਛੱਡੋ। ਹੁਣ ਤੁਸੀਂ ਲੋਕ ਜਾਓ ਅਤੇ ਆਪਣੇ-ਆਪਣ ਫ਼ਰਜ਼ ਨਿਭਾਓ।"

## 29

## ਮੌਨੀ ਮੱਸਿਆ

ਮਾਤਾ ਚ ਪਾਰਵਤੀ ਦੇਵੀ ਪਿਤਾ ਦੇਵੋ ਮਹੇਸ਼ਵਰ:

ਬਾਂਧਵਾ: ਸ਼ਿਵਭਕਤਾਸਚ ਸਵਦੇਸ਼ੋ ਭੁਵਨਤ੍ਰਯਮ।

ਜੋ ਪਾਰਵਤੀ ਨੂੰ ਮਾਂ, ਵਿਸ਼ਵੇਸਵਰ ਨੂੰ ਪਿਤਾ, ਸ਼ਿਵ-ਭਗਤਾਂ ਨੂੰ ਭਰਾ-ਭਾਈ ਅਤੇ ਤ੍ਰਿਭੁਵਨ ਨੂੰ ਜਨਮ-ਭੂਮੀ ਵਾਂਗ ਅਨੁਭਵ ਕਰਦਾ ਹੈ, ਉਹਦੇ ਲਈ ਵਿਸ਼ਵੇਸ਼ਵਰ ਅਤੇ ਅਵਿਮੁਕਤੇਸ਼ਵਰ ਵਿਚ ਕੋਈ ਫ਼ਰਕ ਨਹੀਂ। ਅਜਿਹਾ ਲਗਦਾ ਹੈ ਕਿ ਕਾਸ਼ੀ-ਵਾਸੀਆ ਲਈ ਅਵਿਮੁਕਤੇਸ਼ਵਰ ਵੱਧ ਪਿਆਰੇ ਹਨ, ਕਿਉਂਕਿ ਉਹਨਾਂ ਨੇ ਪਰਲੋ ਦੇ ਸਮੇਂ ਵੀ ਕਾਸੀ ਨਾ ਛੱਡਣ ਦੀ ਪ੍ਰਤਿਗਿਆ ਕੀਤਾ ਸੀ। ਉਹ ਭਗਤਾ ਦੀ ਮਾਨਸਿਕ ਚੇਤਨਾ ਨਾਲ ਸਿੱਧਾ ਸੰਪਰਕ ਰਖਦੇ ਸਨ, ਜਦੋਂ ਕਿ ਭਗਵਾਨ ਵਿਸਵੇਸ਼ਵਰ ਤ੍ਰਿਭੁਵਨ ਦੇ ਸਵਾਮੀ ਹੋਣ ਕਾਰਨ ਆਪਣੀ ਪੂਰੀ ਪਰਜਾ ਨੂੰ ਸੁਰਖਿਅਤ ਰੱਖਣ ਅਤੇ ਮੰਗਲ-ਪ੍ਰਾਪਤੀ ਦਾ ਜੈਕਾਰਾ ਲਾਉਣ ਵਾਲੇ ਭੋਲੇਨਾਥ ਸਨ। ਉਹਨਾਂ ਲਈ ਸੁਰ-ਅਸੁਰ, ਦੇਵ-ਮਨੁੱਖ ਸਭ ਪੁੱਤਰ-ਸਮਾਨ ਸਨ। ਉਹ ਕਿਸੇ ਨੂੰ ਵੀ ਭਸਮਾਸੁਰ ਬਣਾ ਸਕਦੇ ਸਨ, ਬਿਨਾਂ ਇਹ ਸੋਚੇ ਕਿ ਉਹਨਾਂ ਵੱਲੋਂ ਦਿੱਤੀ ਗਈ ਸਕਤੀ ਦੀ ਵਰਤੋਂ ਕੋਈ ਦਗ਼ਾਬਾਜ਼ ਉਹਨਾਂ ਦੇ ਵਿਰੁੱਧ ਹੀ ਕਰ ਸਕਦਾ ਹੈ। ਇਕ ਵਾਰ ਜਿਧਰ ਨੂੰ ਤੁਰੇ, ਤੁਰਦੇ ਹੀ ਗਏ; ਜਿੱਧਰ ਚਾਹਿਆ, ਤੁਰ ਜਾਣ ਵਾਲੇ ! ਆਪਣੀ ਰਖਿਆ ਦੀ ਚਿੰਤਾ ਕਿਉਂ ਕਰਨ ? ਉਹ ਰਾਖ਼ਸ਼ਾਂ ਦੇ ਪਖੰਡ ਨੂੰ ਵੀ ਸਹਿ ਲੈਣ ਲਈ ਤਤਪਰ ਰਹਿੰਦੇ, ਕਿਉਂਕਿ ਉਹਨਾ ਦੀ ਸੱਜੀ ਹਥੇਲੀ ਸਦਾ ਹੀ ਅਭੈ ਮੁਦਰਾ ਵਿਚ ਜੋਤੀ ਬਖੇਰਦੀ ਰਹਿੰਦੀ ਹੈ। ਵਾਮਦੇਵ ਦਕਸ਼ਿਨਾਪੰਥੀ ਨਹੀਂ, ਵਾਮਪੰਥੀ ਹਨ। ਉਹਨਾਂ ਦੀ ਪੂਜਾ ਵਿਚ ਧਤੂਰਾ, ਅਰਕ ਆਦਿ ਦੀ ਮਿੱਸ ਦੇਖ ਕੇ ਲਗਦਾ ਹੈ ਕਿ ਜ਼ਹਿਰ

*ਪੀਣ ਵਾਲੇ ਲਈ ਇਹ ਸਾਧਾਰਨ ਜਿਹੀ ਗੱਲ ਹੈ। ਵਿਸ਼ਵੇਸ਼ਵਰ ਦੇ ਸਾਹਮਣੇ ਸੰਪੂਰਨ ਉੱਤਰਾਪਥ* ਦਾ ਸੀਸ ਸ਼ਰਧਾ ਨਾਲ ਝੁਕਦਾ ਸੀ।

ਕਰਨ ਦੇਵ ਦਾ ਸੈਨਾਪਤੀ ਅੰਤੂ ਸਿੰਘ ਆਪਣੀ ਪਤਨੀ ਚੰਪਕ ਨਾਲ ਸ਼ਿਵ ਪੂਜਾ ਲਈ ਸੂਰਜ-ਉਦੈ ਤੋਂ ਪਹਿਲਾਂ ਹੀ ਪਹੁੰਚ ਗਿਆ। ਅਨੰਤ ਨੇ ਗੰਗਾ-ਅਸਨਾਨ ਕੀਤਾ। ਮੱਥੇ ਉੱਤੇ ਵਿਭੂਤੀ ਦਾ ਤ੍ਰਿਪੁੰਡ ਅਤੇ ਲਲਾਟ ਦੇ ਵਿਚਕਾਰ ਚੰਦਨ, ਕੇਸਰ ਤੇ ਗੋਰੋਚਨ ਦਾ ਤਿਲਕ ਲਾਇਆ। ਉਹ ਬਹੁਤ ਪ੍ਰਸੰਨ ਸੀ, ਕਿਉਂਕਿ ਕਈ ਦਿਨ ਪਹਿਲਾਂ ਉਹਦੇ ਸਾਹਮਣੇ ਨਾ ਕੇਵਲ ਮਹਾਂਬਲਾਧਿਕ੍ਰਿਤ ਅਸ਼ਵਗੰਧ ਝੁਕਿਆ ਅਤੇ ਪ੍ਰਾਰਥਨਾ ਦੀ ਮੁਦਰਾ ਵਿਚ ਖੜ੍ਹਾ ਰਿਹਾ, ਸਗੋਂ ਕਰਨ ਦੇਵ ਨੇ ਆਪ ਅਨੁਚਿਤ ਕਾਹਲੀ ਵਿਚ ਭਿਅੰਕਰ ਭੁੱਲ ਕਰਨ ਬਾਰੇ ਟੋਕਣ ਲਈ ਸੈਨਾਪਤੀ ਦੀ ਸ਼ਲਾਘਾ ਕੀਤੀ। ਕਿਤੇ ਅਜਿਹਾ ਤਾਂ ਨਹੀਂ ਕਿ ਉਹ ਅਮਾਤਿਐ ਬੁੱਧੀ ਨਾਲ ਚਲਦੀ ਇਸ ਕੂਟਨੀਤੀ ਨੂੰ ਸਮਝਣ ਦਾ ਜਤਨ ਕਰ ਰਿਹਾ ਸੀ ? ਕਰੇ, ਮੂਰਖ ! ਧਨ-ਸੰਪਤੀ ਨਾਲ ਕੋਈ ਠਾਠ-ਬਾਠ ਤਾਂ ਦਿਖਾ ਸਕਦਾ ਹੈ, ਸੋਨੇ ਦੇ ਸਿੰਘਾਸਨ ਉੱਤੇ ਵੀ ਬੈਠ ਸਕਦਾ ਹੈ, ਪਰ ਮੇਰੇ ਰਾਜੇ ਵਰਗਾ ਚਰਿਤਰਵਾਨ ਅਤੇ ਆਤਮ-ਵਿਸ਼ਵਾਸੀ ਦੁਰਲੱਭ ਹੈ।

ਖ਼ੁਸ਼ ਤਾ ਚੰਪਕ ਵੀ ਸੀ। ਉਹਨੇ ਸ਼ਿੰਜਿਨੀ ਦੀ ਮੂਰਖਤਾ ਕਾਰਨ ਭਵਿੱਖ ਵਿਚ ਆਉਣ ਵਾਲੇ ਸੰਕਟ ਤੋਂ ਰਾਜੇ ਨੂੰ ਸਾਵਧਾਨ ਕਰ ਦਿੱਤਾ ਸੀ। ਰਾਜ-ਰਾਣੀ ਆਵਲ ਦੇਵੀ ਲਈ ਉਹਦੇ ਮਨ ਦੇ ਕਿਸੇ ਕੋਨੇ ਵਿਚ ਆਦਰ ਅਤੇ ਨੇੜਤਾ ਦੇ ਕੁਛ ਅੰਕੁਰ ਫੁੱਟਣ ਲੱਗੇ ਸਨ। ਉਹ ਉਹਨਾ ਦੇ ਨਿਰ-ਸੁਆਰਥ ਸਨੇਹ ਨਾਲ ਦਬੀ ਜਾ ਰਹੀ ਸੀ। ਅਜਿਹੀ ਮਾਂ ਨੂੰ ਛਲਣਾ ਉਹਨੂੰ ਅਨੁਚਿਤ ਲੱਗ ਰਿਹਾ ਸੀ। ਚੰਪਕ ਆਪ ਮਾ-ਬੰਦਨਾ ਵਿਚ ਗੁਆਚੀ ਰਹਿਣ ਵਾਲੀ ਕੁੜੀ ਸੀ। ਉਹ ਮੁਟਿਆਰ ਹੋਈ। ਪਿਤਾ ਨੇ ਮਾਂ ਦੇ ਸਥਾਨ ਉੱਤੇ ਉਹਦਾ ਪਾਲਣ-ਪੋਸਣ ਕੀਤਾ। ਮਾ ਦਾ ਸਨੇਹ ਉਹਨੂੰ ਕਦੀ ਵੀ ਨਾ ਮਿਲਿਆ। ਉਹਨੂੰ ਯਾਦ ਹੈ ਕਿ ਪਹਿਲੀ ਵਾਰ ਜਦੋਂ ਉਹਨੇ ਚੁੰਨੀ ਦਾ ਲੜ ਹੱਥਾ ਵਿੱਚ ਫੜ ਕੇ ਉਹਨਾ ਦੇ ਪੈਰ ਛੂਹੇ ਤਾਂ ਰਾਜ-ਰਾਣੀ ਨੇ ਇਕ ਬ੍ਰਾਹਮਣ-ਕੰਨਿਆ ਨੂੰ ਆਪਣੀ ਸਹੇਲੀ ਵਜੋਂ ਸਵੀਕਾਰਨ ਦਾ ਐਲਾਨ ਕੀਤਾ। ਪਰ ਸ਼ਿੰਜਿਨੀ ਵਾਲੀ ਘਟਨਾ ਨੂੰ ਉਚਿਤ ਢੰਗ ਨਾਲ ਸੁਲਝਾਉਣ ਕਾਰਨ ਹੁਣ ਉਹ ਉਹਨੂੰ ਬੇਟੀ ਵਾਂਗ ਮੰਨਣ ਲੱਗੀ ਸੀ। ਕੀ ਅਜਿਹੀ ਇਸਤਰੀ ਨਾਲ, ਭਾਵੇ ਉਹ ਅਨ-ਆਰੀਆ ਹੀ ਕਿਉਂ ਨਾ ਹੋਵੇ, ਛਲ-ਕਪਟ ਕਰਨਾ ਉਚਿਤ ਹੈ ?

ਇਕ ਪੰਦਰਾਂ-ਸੋਲਾ ਸਾਲ ਦੇ ਲੜਕੇ ਨੇ ਅਨੰਤ ਤੋਂ ਪੁਛਿਆ, "ਆਰੀਆ, ਤੁਹਾਨੂੰ ਕੋਈ ਮਾਰਗ-ਦਰਸ਼ਕ ਚਾਹੀਦਾ ਹੈ ?"

"ਤੂੰ ਸਾਨੂੰ ਮਾਰਗ ਦੱਸ ਸਕਦਾ ਹੈਂ, ਬਾਲਕ ?"

ਉਹ ਬੁੜ੍ਹਕ ਪਿਆ। "ਤੁਸੀ ਮੈਨੂੰ ਬਾਲਕ ਕਿਹਾ ! ਕੀ ਮੈਂ ਦੁੱਧ-ਪੀਂਦਾ ਬੱਚਾ ਹਾਂ ? ਤੁਹਾਨੂੰ ਮੇਰੀਆ ਸੇਵਾਵਾਂ ਨਹੀਂ ਚਾਹੀਦੀਆ, ਇਹ ਤਾਂ ਤੁਸੀਂ ਕਹਿ ਸਕਦੇ ਹੋ, ਪਰ ਮੈਨੂੰ ਬਾਲ-ਬੁੱਧੀ ਵਾਲਾ ਕਹਿਣ ਦਾ ਤੁਹਾਨੂੰ ਕੋਈ ਅਧਿਕਾਰ ਨਹੀਂ ਹੈ।"

"ਮੈਥੋਂ ਉਕਾਈ ਹੋ ਗਈ ਮਿੱਤਰ, ਇਹਦੀ ਮੈਂ ਖਿਮਾ ਮੰਗਦਾ ਹਾ। ਕਿਰਪਾ ਕਰ ਕੇ ਦੱਸੋ

ਕਿ ਤੁਸੀਂ ਆਪਣੇ ਜਨਮ ਨਾਲ ਕਿਸ ਕੁਲ ਦਾ ਗੌਰਵ ਵਧਾਇਆ ਹੈ ? ਤੁਸੀਂ ਕਿਥੋਂ ਦੇ ਰਹਿਣ ਵਾਲੇ ਹੋ ?"

ਮੁੰਡਾ ਹੱਸਿਆ, "ਤਾਂ ਤੁਸੀਂ ਮੈਨੂੰ ਵਿਦੂਸ਼ਕ ਸਮਝਦੇ ਹੋ ?"

"ਤੁਹਾਨੂੰ ਨਹੀਂ ਆਰੀਆ, ਆਪਣੇ ਆਪ ਨੂੰ।"

"ਅਸੀਂ ਕੇਰਲ ਦੇ ਰਹਿਣ ਵਾਲੇ ਹਾਂ, ਆਰੀਆ। ਮੇਰਾ ਜਨਮ ਗੁਰੂਵਾਯੂਰ ਦੀ ਇਕ ਨੰਬੂਦਰੀ ਬ੍ਰਾਹਮਣ ਕੁਲ ਵਿਚ ਹੋਇਆ। ਮੈਂ ਬੜਾ ਅਭਾਗਾ ਹਾਂ, ਆਰੀਆ। ਜਨਮ ਹੋਇਆ ਤਾਂ ਮਾਂ ਨਾ ਰਹੀ। ਕੁਛ ਵੱਡਾ ਹੋਇਆ ਤਾਂ ਪਿਤਾ ਦੀ ਠੰਢੀ ਛਾਂ ਤੋਂ ਵਿਰਵਾ ਹੋ ਗਿਆ। ਮੈਂ ਅਤੇ ਮੇਰੀ ਛੋਟੀ ਭੈਣ ਕੇਦਾਰੇਸ਼ਵਰ ਦੇ ਨੇੜੇ ਇਕ ਕੁਟੀਆ ਵਿਚ ਰਹਿੰਦੇ ਹਾਂ। ਤੁਸੀਂ ਮਹਾਂਯੋਗਿਨੀ ਸ਼ੀਲ ਭੱਦਰਾ ਦਾ ਨਾਂ ਤਾਂ ਸੁਣਿਆ ਹੀ ਹੋਵੇਗਾ, ਆਰੀਆ।"

"ਨਹੀਂ ਭਾਈ।"

"ਤੁਸੀਂ ਕਾਸੀ ਵਿਚ ਰਹਿੰਦੇ ਹੋ ਅਤੇ ਸਾਖਿਆਤ ਦੁਰਗਾ ਦੇ ਪਰਤਾਪ ਤੋਂ ਹੀ ਅਨਜਾਣ ਹੋ, ਇਹ ਬੜੀ ਹੈਰਾਨੀ ਦੀ ਗੱਲ ਹੈ !"

ਅਨੰਤ ਨੇ ਚੰਪਕ ਵੱਲ ਦੇਖਿਆ, "ਤੁਸੀਂ ਜਾਣਦੇ ਹੋ, ਦੇਵੀ ?"

"ਮੈਂ ਜਾਣਦੀ ਹੀ ਨਹੀਂ, ਕਈ ਵਾਰ ਉਹਨਾ ਦੀ ਛਤਰ ਛਾਇਆ ਵਿਚ ਰਹਿਣ ਦਾ ਸੁਭਾਗ ਵੀ ਮੈਨੂੰ ਮਿਲਿਆ ਹੈ। ਅਜਿਹੀ ਸਨੇਹ-ਭਰਪੂਰ ਸਾਖਿਆਤ ਮਾਂ-ਕਿਰਪਾ, ਸ਼ਾਰਦਾ ਸਭ ਨੂੰ ਪ੍ਰਾਪਤ ਨਹੀਂ ਹੁੰਦੀ, ਆਰੀਆ-ਪੁੱਤਰ। ਇਹ ਲੜਕਾ ਠੀਕ ਕਹਿ ਰਿਹਾ ਹੈ ਕਿ ਉਹ ਮਹਾਂਯੋਗਿਨੀ ਹੈ।"

ਅਨੰਤ ਨੇ ਕੁਛ ਰੁਅਬ ਜਿਹੇ ਨਾਲ ਕਿਹਾ, "ਤੁਸੀਂ ਮੇਰੇ ਅਪਰਾਧਾਂ ਲਈ ਜੋ ਦੰਡ ਦੇਣਾ ਚਾਹੋ, ਦੇ ਲਿਆ ਕਰੋ, ਪਰ ਇਸ ਕੰਡਿਆਂ ਨਾਲ ਭਰੇ ਖੇਤਰ ਵਿਚ ਮੈਨੂੰ ਘੋੜੇ ਦਾ ਦੁਖੀ ਸਵਾਰ ਨਾ ਬਣਾਇਆ ਕਰੋ।"

ਚੰਪਕ ਨੇ ਕਿਹਾ, "ਇਸ ਵਿਚ ਕਰੋਧ ਕਰਨ ਵਾਲੀ ਕੋਈ ਗੱਲ ਨਹੀਂ ਹੈ, ਸੈਨਾਪਤੀ। ਮਹਾਪੁਰਸ਼ਾਂ ਦਾ ਦਰਸ਼ਨ ਆਪਣੇ ਸੁਭਾਗ ਨਾਲ ਹੁੰਦਾ ਹੈ ਅਤੇ ਮਾਂ-ਦਰਸ਼ਨ ਚੇਤੰਨ ਪੁਰਸ਼ ਦੇ ਜਾਗਿਰਤ ਹੋਣ ਦਾ ਫਲ ਮੰਨਿਆ ਜਾਂਦਾ ਹੈ। ਮੈਨੂੰ ਇਹ ਪਤਾ ਸੀ ਕਿ ਤੁਸੀਂ ਅਧਿਆਤਮਕ ਸ਼ਕਤੀ ਵਿਚ ਰੱਤੀ-ਭਰ ਵੀ ਵਿਸ਼ਵਾਸ ਨਹੀਂ ਕਰਦੇ। ਸੋ ਜੋ ਅਪਰਾਧ ਹੋਇਆ, ਉਹ ਮਾਫ਼ ਕਰੋ।"

ਲੜਕਾ ਖਿੜ-ਖਿੜ ਹੱਸ ਪਿਆ, "ਦੇਖਿਆ ਤੁਸੀਂ ! ਮੇਰੀ ਆਦਰਯੋਗ ਭੈਣ ਨੇ ਕੇਹਾ ਉੱਤਰ ਦਿੱਤਾ ਤੁਹਾਨੂੰ !"

"ਅੱਛਾ ਭਾਈ", ਅਨੰਤ ਨੇ ਲੜਕੇ ਦਾ ਹੱਥ ਫੜ ਲਿਆ, "ਹੁਣ ਇਹ ਤਾਂ ਦੱਸੋ ਕਿ ਕੀ ਅੱਜ ਮਹਾਂਯੋਗਿਨੀ ਸ਼ੀਲ ਭੱਦਰਾ ਦਾ ਦਰਸ਼ਨ ਹੋ ਸਕਦਾ ਹੈ ?

"ਨਹੀਂ ਆਰੀਆ, ਉਹ ਸਿਆਲਾਂ ਵਿਚ ਵਿੰਧਿਆ ਮੇਖਲਾ ਦੀ ਇਕ ਪ੍ਰਕਿਰਤੀ-ਸਾਜੀ ਗੁਫ਼ਾ ਵਿਚ ਰਹਿੰਦੇ ਹਨ। ਹਾਂ, ਉਹ ਹਰੇਕ ਬਸੰਤ-ਪੰਚਮੀ ਨੂੰ ਕੇਦਾਰੇਸ਼ਵਰ ਵਾਲੀ ਕੁਟੀਆ ਵਿਚ ਆ ਜਾਂਦੇ ਹਨ ਅਤੇ ਪੂਰੀਆਂ ਗਰਮੀਆਂ ਇਥੇ ਹੀ ਰਹਿੰਦੇ ਹਨ। ਸੋ ਜਦੋਂ ਉਹ ਆਏ, ਤੁਹਾਨੂੰ ਸੂਚਿਤ ਕਰ ਦੇਵਾਂਗਾ। ਪਰ ਮੈਂ ਤੁਹਾਡਾ ਥਾਂ-ਪਤਾ ਤਾਂ ਜਾਣਦਾ ਨਹੀਂ।"

"ਤੂੰ ਰਾਜਾ ਕਰਨ ਦੇਵ ਦਾ ਨਾ ਸੁਣਿਆ ਹੈ, ਭਾਈ ?"

"ਮੈਂ ਰਾਜਾ, ਨਰੇਸ, ਮੰਡਲੇਸ਼ਵਰ, ਸਾਮੰਤ, ਆਦਿ ਨਾਵਾਂ ਨਾਲ ਨਫਰਤ ਕਰਦਾ ਹਾਂ, ਆਰੀਆ। ਅਸੀਂ ਦੀਨ ਹਾਂ, ਪਰ ਅੰਨ-ਬਸਤਰ ਲਈ ਕਿਸੇ ਤਥਾ-ਕਥਿਤ ਅੰਨਦਾਤਾ ਦੇ ਸਾਹਮਣੇ ਹੱਥ ਫੈਲਾ ਕੇ ਬੇਨਤੀ ਨਹੀਂ ਕਰਦੇ। ਸਾਨੂੰ ਸ੍ਰੀ-ਮਾ ਦਾ ਆਦੇਸ਼ ਹੈ, ਆਰੀਆ, ਕਿ ਬ੍ਰਾਹਮਣ-ਪੁੱਤਰ ਨੂੰ ਜੇ ਬੇਨਤੀ ਤੋਂ ਬਿਨਾ ਅੰਨ-ਜਲ ਮਿਲਦਾ ਰਹੇ ਤਾਂ ਉਹਨੂੰ ਗ੍ਰਹਿਣ ਕਰ ਲੈਣਾ ਚਾਹੀਦਾ ਹੈ, ਪਰ ਕਿਸੇ ਅੱਗੇ ਹੱਥ ਨਹੀਂ ਪਸਾਰਨਾ ਚਾਹੀਦਾ।"

"ਠੀਕ ਹੈ, ਆਰੀਆ। ਇਕ ਸਵਾਲ ਹੋਰ ਹੈ।"

"ਪੁੱਛੋ।"

"ਮਹਾਂਯੋਗਿਨੀ ਸੀਲ ਭੱਦਰਾ ਨੇ ਆਪਣੀ ਲੀਲ੍ਹਾ ਨਾਲ ਕਿਸ ਕੁਲ ਅਤੇ ਜਾਤੀ ਦੇ ਗੌਰਵ ਵਿਚ ਵਾਧਾ ਕੀਤਾ ਹੈ ?"

"ਉਹ ਬੰਗਦੇਸੀ ਬੰਧੋਪਾਧਿਆਇ ਵੰਸ ਵਿਚ ਜਨਮੀ ਇਕ ਮਹਾਨ ਵਿਅਕਤਿਤਵ ਵਾਲੀ ਦੇਵੀ ਹੈ। ਉਹਨਾ ਬਾਰੇ ਵਿਸਤਾਰ ਵਿਚ ਕੁਝ ਜਾਣਨਾ ਹੋਵੇ ਤਾਂ ਸ੍ਰੀ-ਮਾ ਦੀ ਕੁਟੀਆ ਵਿਚ ਉਹਨਾ ਦੀ ਛਾਂ ਵਿਚ ਰਹਿਣ ਵਾਲੀ ਮੇਰੀ ਭੈਣ ਕੌਮੁਦੀ ਨੂੰ ਮਿਲ ਲਵੋ। ਸਾਵਧਾਨ, ਉਥੇ ਇਹ ਸਵਾਲ ਨਾ ਕਰਨਾ ਕਿ ਸ੍ਰੀ-ਮਾਂ ਕਿਸ ਕੁਲ ਜਾਂ ਜਾਤੀ ਦੀ ਹਨ !"

"ਤੁਸੀਂ ਤਾਂ ਹੁਣੇ ਕਿਹਾ ਸੀ ਕਿ ਤੁਸੀਂ ਕੇਰਲ ਦੇ ਨੰਬੂਦਰੀ ਬ੍ਰਾਹਮਣ ਹੋ ?"

"ਉਹ ਤਾਂ ਹਾਂ ਹੀ। ਕੌਮੁਦੀ ਮੇਰੀ ਸਕੀ ਭੈਣ ਨਹੀਂ ਹੈ, ਆਰੀਆ। ਉਹ ਬਹੁਤ ਛੋਟੀ ਉਮਰ ਵਿਚ ਹੀ ਵਡੇ-ਵਡੇ ਧੁਰੰਤਰਾਂ ਨੂੰ ਆਕਾਸ ਦਿਖਾਉਣ ਵਾਲੀ ਵਿਦਵਾਨ ਹੈ। ਖਰ ਮੈਂ ਸ਼ਾਇਦ ਅਨੁਚਿਤ ਗੱਲ ਆਖ ਗਿਆ। ਉਹ ਏਨੀ ਸੀਤਲ ਅਤੇ ਸਹਿਜ ਵੀ ਹੈ ਕਿ ਉਹਦੀਆਂ ਸਾਸਤਰੀ ਗੱਲਾਂ ਨੂੰ ਸੁਣਦਿਆਂ ਵੀ ਇਉਂ ਲਗਦਾ ਹੈ ਜਿਵੇਂ ਸਾਉਣ ਵਿਚ ਫੁਹਾਰ ਪੈ ਰਹੀ ਹੋਵੇ।"

"ਮੈਨੂੰ ਲੈ ਚਲੋਗੇ ਉਹਨਾ ਕੋਲ ?"

"ਕਿਉਂ ਨਹੀਂ ? ਕੁਟੀਆ ਤਾਂ ਕੇਵਲ ਰਾਤ ਨੂੰ ਹੀ ਬੰਦ ਰਹਿੰਦੀ ਹੈ। ਤੁਸੀਂ ਕਦੀ ਵੀ ਚੱਲ ਸਕਦੇ ਹੋ।"

"ਤਾਂ ਚੱਲੋ। ਪਹਿਲਾਂ ਮੈਨੂੰ ਵਿਸਵੇਸਰ-ਦਰਸ਼ਨ ਕਰਵਾਓ। ਫੇਰ ਤੁਹਾਡੇ ਨਾਲ ਸ੍ਰੀ-ਮਾ ਦੀ ਕੁਟੀਆ ਦਾ ਦਰਸ਼ਨ ਕਰਾਂਗੇ। ਤੁਹਾਡੀ ਵਿਦਵਾਨ ਭੈਣ ਕੌਮੁਦੀ ਨੂੰ ਮਿਲਾਂਗੇ। ਫੇਰ ਹੀ ਘਰ ਪਰਤਾਂਗਾ।"

"ਆਓ", ਨੰਬੂਦਰੀ ਬਾਲਕ ਬੋਲਿਆ, "ਤੁਸੀਂ ਦਰਸਨ ਕਰੋਗੇ ਜਾਂ ਅਵਲੋਕਨ ?"

"ਮਤਲਬ ? ਕੀ ਦੋਵਾਂ ਵਿਚ ਕੋਈ ਅੰਤਰ ਹੈ ?"

"ਕਿਉਂ ਨਹੀਂ ? ਦਰਸਨ ਦੇਵਤਾ ਦਾ ਹੁੰਦਾ ਹੈ ਅਤੇ ਅਵਲੋਕਨ ਸਥਾਪਿਤ ਵਸਤੂ ਦਾ। ਵਿਸਵੇਸਵਰ ਵਿਚ ਦੋਵੇਂ ਹਨ। ਇਸ ਲਈ ਮੈਂ ਪੁਛਿਆ ਹੈ।"

"ਅਸੀਂ ਦੋਵੇਂ ਕਰਾਂਗੇ—ਦਰਸਨ ਵੀ, ਅਵਲੋਕਨ ਵੀ।"

ਵਿਸਵੇਸ਼ਵਰ ਮੰਦਰ ਵੈਰਾਗ ਅਤੇ ਅਨੁਰਾਗ, ਦੋਵਾਂ ਦੇ ਸੁਮੇਲ ਦਾ ਇਕ ਅਦੁਭੁਤ ਪ੍ਰਤੀਕ ਸੀ।

'ਮੋਕਸ਼ ਲਕਸ਼ਮੀ ਵਿਲਾਸ' ਨਾਂ ਨਾਲ ਪ੍ਰਸਿੱਧ ਇਹ ਉੱਤਰਾਪਥ ਦਾ ਅਦੁਭੁਤ ਮਣੀ-ਦੁਆਰ ਸੀ, ਜੋ ਸ਼੍ਰੀ ਵਿਸ਼ਵਨਾਥ ਦੇ ਪ੍ਰਤਾਪ ਨਾਲ ਵਧੇਰੇ ਹੀ ਵਧੇਰੇ ਭਾਰਤੀ ਹਿੰਦੂਆਂ ਨੂੰ ਆਪਣੀ ਸ਼ਾਤੀਦਾਇਕ ਛਾਂ ਵਿਚ ਵਿਸਰਾਮ ਦਿਆ ਕਰਦਾ ਸੀ। ਚਾਹੇ ਯਾਤਰੀ ਮਥੁਰਾ ਦਾ ਹੋਵੇ ਜਾਂ ਰਾਮੇਸਵਰਮ ਦਾ, ਚਾਹੇ ਕੰਨਿਆਕੁਮਾਰੀ ਦਾ ਹੋਵੇ ਜਾਂ ਕਸਮੀਰ ਦਾ, ਚਾਹੇ ਗਾਧਾਰ ਦਾ ਹੋਵੇ ਜਾ ਕਲਿੰਗ ਦਾ, ਚਾਹੇ ਬੰਗਦੇਸੀ ਹੋਵੇ ਜਾਂ ਗੁਰਜਰ, ਸਭ ਇਸ ਨਾਂ ਦੀ ਖਿੱਚ ਵਿਚ ਬੱਝੇ ਹੋਏ ਇਥੇ ਆਉਂਦੇ ਹਨ।

"ਆਰੀਆ, ਤੁਸੀਂ ਆਪਣਾ ਨਾ ਤਾਂ ਦੱਸਿਆ ਹੀ ਨਹੀਂ", ਬਾਲਕ ਬੋਲਿਆ।

"ਮੇਰਾ ਨਾਂ ਅਨੰਤ ਹੈ। ਮੇਰੀ ਪਤਨੀ ਦਾ ਨਾ ਚਪਕ ਹੈ।"

"ਤੁਹਾਡਾ ਗੋਤਰ ਕੀ ਹੈ ?"

"ਅੰਗਿਰਾ, ਗੌਤਮ।"

"ਵਾਹ ! ਮੈਂ ਅੱਜ ਪਹਿਲੀ ਵਾਰ ਇਸ ਭਾਰਤ-ਭੂਮੀ ਉੱਤੇ ਇਸ ਵੇਦ-ਵਿਖਿਆਤ ਰਿਸ਼ੀ-ਗੋਤਰ ਦੇ ਕਿਸੇ ਸ੍ਰੀਮਾਨ ਨੂੰ ਦੇਖਿਆ ਹੈ !"

"ਕੀ ਤੁਸੀਂ ਗੋਤਰ, ਆਦਿ ਵਿਚ ਵਿਸ਼ਵਾਸ ਰਖਦੇ ਹੋ, ਆਰੀਆ ਨੰਬੂਦਰੀ ?"

"ਵਿਸਵਾਸ ਤਾ ਨਹੀਂ ਕਰਦਾ। ਇਸ ਗੋਤਰ ਦੇ ਨਾ ਉਤੇ ਭੈੜੇ ਤੋ ਭੈੜੇ ਦਿਨਾ ਵਿਚ ਵੀ ਮਾਂ ਅੰਨਪੂਰਨਾ ਤੋਂ ਦੱਛਣਾ ਪ੍ਰਾਪਤ ਕਰਦੇ ਰਹੇ ਹਾ। ਜਾਤ-ਪਾਤ ਮੈ ਨਹੀ ਮੰਨਦਾ। ਤੁਸੀਂ ਚਾਹੋ ਤਾ ਕਹਿ ਸਕਦੇ ਹੋ ਕਿ ਮੇਰ ਅੰਦਰ ਮਰ-ਤਰ ਦੇ ਪ੍ਰੰਤਾ ਦੇ ਕਿਟਾਣੂ ਉਸ ਸਮੇਂ ਨਸ਼ਟ ਹੋਏ ਜਦੋਂ ਸ੍ਰੀ-ਮਾ ਦੇ ਸਨੇਹ ਦੀ ਛਾ ਮਿਲੀ।" ਇਕ ਪਲ ਰੁਕ ਕੇ ਉਹ ਫੇਰ ਬੋਲਿਆ, "ਆਓ ਆਰੀਆ, ਤੁਸੀ ਰੌਲ--ਰੱਪੇ ਵਿਚ ਜੰਗਲੀ ਪੰਛੀਆਂ ਨੂੰ ਮਾਰਨ ਵਾਲਿਆ ਦੇ ਭੀੜ-ਭਰੇ ਰਾਹ ਚੱਲਣਾ ਚਾਹੁੰਦਾ ਹੋ। ਮੈਂ ਸੋਚ ਰਿਹਾ ਸੀ ਕਿ ਜੇ ਤੁਸੀਂ ਗੋਦਾਵਰੀ ਦੇ ਦੱਖਣ ਵਿਚ ਸਥਿਤ ਫੂਲ-ਗਲੀ ਰਾਹੀਂ ਆਉਂਦੇ ਤਾਂ ਤੁਹਾਨੂੰ ਸੰਪੂਰਨ ਕਾਸੀ ਹੀ ਅਗਰ ਅਤੇ ਚੰਦਨ ਦੀ ਸੁੰਗਧ ਨਾਲ ਮਹਿਕਦੀ ਪ੍ਰਤੀਤ ਹੁੰਦੀ।"

"ਮੈਨੂੰ ਪਤਾ ਨਹੀ ਸੀ, ਭਾਈ !"

"ਤੁਸੀਂ ਵੱਡੇ ਆਦਮੀ ਜੀਵਨ ਵਿਚ ਕਦੀ ਸਹਿਜ ਹੋਣਾ ਚਾਹੁੰਦੇ ਹੀ ਨਹੀਂ। ਕਰਮ, ਕਰਤੱਵ, ਜ਼ਰੂਰੀ ਗੱਲ, ਆਦਿ ਬਹਾਨੇ ਲੱਭ ਕੇ ਕਹਿ ਦਿੰਦੇ ਹੋ ਕਿ ਰੁੱਝੇ ਹੋਏ ਹਾ। ਕਿੰਨੇ ਰੁੱਝੇ ਹੋਏ ਹੋ, ਭਾਈ ? ਕੀ ਸੁਭਾਵਿਕ ਸਨੇਹ ਲਈ ਤੜਫਦੀ ਆਤਮਾ ਨਾਲੋਂ ਵੀ ਵੱਧ ਰੁਝੇ ਹੋਏ ਹੋ ?" ਤਦੇ "ਰੁਕਣਾ ਆਰੀਆ, ਹੁਣੇ ਆਇਆ" ਆਖ ਕੇ ਨਬੂਦਰੀ ਬਾਲਕ ਭੀੜ ਵਿਚ ਗੁਆਚ ਗਿਆ ਅਤੇ ਅੱਧੀ ਘੜੀ ਵਿਚ ਹੀ ਭਜਦਾ ਹੋਇਆ ਪਰਤ ਆਇਆ। "ਤੁਸੀਂ ਪੂਜਾ ਦੀ ਸਮੱਗਰੀ ਪ੍ਰਾਪਤ ਕਰ ਲਈ, ਆਰੀਆ ?"

"ਹਾਂ ਭਾਈ, ਉਹ ਸਭ ਤਾਂ ਕਾਮਾ ਭੇਜ ਕੇ ਕੱਲ੍ਹ ਹੀ ਮੰਗਵਾ ਲਿਆ ਸੀ ਮੇਰੀ ਪਤਨੀ ਨੇ। ਉਹ ਉਹਨਾਂ ਕੋਲ ਚਾਦਰ ਵਿਚ ਬੰਨ੍ਹਿਆ ਹੋਇਆ ਹੈ। ਸਾਨੂੰ ਬੱਸ ਕੁਛ ਹਾਰ ਅਤੇ ਫੁੱਲ, ਆਦਿ ਚਾਹੀਦੇ ਹਨ।"

"ਚਲੋ, ਉਹ ਤਾਂ ਮੁੱਖ-ਦੁਆਰ ਉੱਤੇ ਵੀ ਮਿਲ ਜਾਣਗੇ।"

ਨੰਬੂਦਰੀ ਬਾਹਮਣ-ਕੁਮਾਰ ਨੂੰ ਦੇਖ ਕੇ ਸਥਾਨਕ ਪੰਡੇ, ਆਦਿ ਵਿਅੰਗ ਕਰਦੇ ਰਹੇ, ਪਰ

ਸਭ ਚੋਭਾਂ ਨੂੰ ਹੱਸ ਕੇ ਬੇਅਸਰ ਕਰਦਾ ਹੋਇਆ ਉਹ ਪੂਜਾਰਥੀਆਂ ਨੂੰ ਨਾਲ ਲੈ ਕੇ ਮੰਦਰ ਦੇ ਗਰਭ-ਗ੍ਰਹਿ ਵਿਚ ਪ੍ਰਵੇਸ਼ ਕਰ ਗਿਆ।

"ਕਿਉਂ ਕ੍ਰਿਸਣਨ ?"

"ਹਾਂ ਬਾਬਾ !"

"ਆ ਗਏ ਤੇਰੇ ਯਾਤਰੀ ?"

"ਇਹ ਹਨ, ਆਰੀਆ।"

ਬੁੱਢੇ ਬਾਬਾ ਨੇ ਨਜ਼ਰਾਂ ਗੱਡ ਕੇ ਦੇਖਿਆ ਅਤੇ ਹੱਸ ਕੇ ਬੋਲੇ, "ਅਜੇ ਕੁਛ ਹੀ ਮਹੀਨੇ ਹੋਏ ਹਨ, ਇਹਨਾਂ ਨੇ ਇਸੇ ਸਾਲ ਵਿਆਹ ਦੇ ਬੰਧਨ ਵਿਚ ਬੱਝਣਾ ਸਵੀਕਾਰ ਕੀਤਾ ਹੈ। ਆਓ, ਸ਼੍ਰੀਮਾਨ।" ਬੁੱਢਾ ਪੰਡਾ ਅਨੰਤ ਅਤੇ ਚੰਪਕ ਨਾਲ ਪੱਛਮੀ ਦੁਆਰ ਵਿਚੋਂ ਅੰਦਰ ਪੁੱਜਿਆ।

"ਬਈ ਕੌਣ ਹੈ ? ਬਲਰਾਜ ? ਬਈ ਸਾਨੂੰ ਵੀ ਤਾ ਜੀਵਕਾ ਚਾਹੀਦੀ ਹੈ। ਅੱਜ ਉਸ ਆਸਨ ਉੱਤੇ ਬੈਠ ਕੇ ਪੂਜਾ ਦਾ ਅਧਿਕਾਰ ਮੇਰਾ ਹੈ। ਤੂੰ ਉਸ ਉਤੇ ਬੈਠ ਗਿਆ। ਚੱਲ ਹਟ ਇਥੋਂ।"

"ਹੁਣੇ ਹਟਦਾ ਹਾ ਬਾਬਾ", ਬਲਰਾਜ ਬੋਲਿਆ, "ਲਓ ਆਪਣਾ ਸ੍ਰਯੋਦਾਨ। ਕੇਵਲ ਦਸ ਸੋਨ-ਕਾਰਸ਼ਾਪਣ ਸਾਨੂੰ ਦਿਓ।"

"ਦਸ ਕਾਰਸ਼ਾਪਣ ?" ਜੋੜੀ ਦੀਆ ਅੱਖਾਂ ਖੁੱਲ੍ਹੀਆ ਰਹਿ ਗਈਆ। "ਏਨਾ ਤਾ ਸਾਡੇ ਕੋਲ ਹੈ ਹੀ ਨਹੀਂ।"

"ਇਹ ਆਖਣ ਨਾਲ ਤਾਂ ਕੰਮ ਨਹੀ ਚੱਲਣਾ ! ਦਸ ਕਾਰਸਾਪਣ ਤੋ ਘੱਟ ਤਾ ਇਥੇ ਵਿਧੀ-ਅਨੁਸਾਰ ਪੂਜਾ ਕਰਵਾਉਣ ਵਾਲਾ ਕੋਈ ਵੀ ਪੁਜਾਰੀ ਸਵੀਕਾਰ ਨਹੀ ਕਰੇਗਾ। ਅੱਜ ਮੰਨੀ ਮੱਸਿਆ ਦੇ ਦਿਨ ਪੂਜਾ ਕਰ ਕੇ ਲੋਕ ਜੋ ਪੁੰਨ ਪਰਾਪਤ ਕਰਨਾ ਚਾਹੁੰਦੇ ਹਨ, ਉਹ ਤਦ ਤੱਕ ਨਹੀ ਮਿਲੇਗਾ ਜਦੋਂ ਤੱਕ ਤੁਸੀਂ ਘਟੋ-ਘੱਟ ਦਸ ਕਾਰਸਾਪਣ ਦੇ ਕੇ ਇਹ ਸ੍ਰਯੋਦਾਨ ਨਹੀ ਲੈਂਦੇ। ਜਾਓ ਤੁਸੀਂ ! ਪਤਾ ਨਹੀ ਕਿੰਨਾ ਖਰਚ ਕਰ ਕੇ ਆਏ ਹੋ ਤੁਸੀਂ ਬਾਬਾ ਦਾ ਦਰਸਨ ਕਰਨ। ਤੇ ਕਹਿੰਦੇ ਹੋ ਕਿ ਦਸ ਕਾਰਸਾਪਣ ਨਹੀਂ ਹਨ ਤੁਹਾਡੇ ਕੋਲ। ਹੋਰ ਨਹੀਂ ਤਾ ਮਾਤਾ ਜੀ ਦਾ ਮੰਗਲ ਸੂਤਰ ਹੀ ਦੇ ਦਿਓ ਅਤੇ ਆਪਣੀ ਮੰਨਤ ਦਾ ਪੁੰਨ-ਲਾਭ ਪਰਾਪਤ ਕਰ ਲਵੋ।"

"ਅੱਛਾ ਬਲਰਾਜ, ਬਹੁਤ ਹੋ ਗਿਆ। ਆਪਣੀ ਨੌਟੰਕੀ ਬਾਹਰ ਲਿਜਾ ਕੇ ਦਿਖਾਓ। ਮੇਰੇ ਕੋਲ ਰਾਜ-ਪੁਰਸ਼ ਪਰਿਵਾਰ ਦੇ ਲੋਕ ਹਨ। ਮੈਂ ਤੇਰਾ ਕੌਤਕ ਇਹਨਾ ਨੂੰ ਕਦੋਂ ਤੱਕ ਦਿਖਾਉਂਦਾ ਰਹਾਂਗਾ ?"

ਕਿਸੇ ਤਰ੍ਹਾ ਪੁਜਾਰੀ ਅਤੇ ਯਾਤਰੀ ਸਮਝੌਤਾ ਕਰ ਕੇ ਬਾਹਰ ਗਏ ਅਤੇ ਅਨੁਭਵੀ ਬਜ਼ੁਰਗ ਨੇ ਸ਼ੁੱਧ ਢੰਗ ਨਾਲ ਕਰਮਕਾਂਡੀ ਵਿਧੀ ਅਨੁਸਾਰ ਪੂਜਾ ਕਰਵਾਈ ਤੇ ਆਪਣੀ ਪਰੰਪਰਾ ਨੂੰ ਭਲੀਭਾਂਤ ਜਾਣਨ ਵਾਲੇ ਰਾਜ-ਪੁਰਸ਼ਾ ਦਾ ਮਨ ਜਿੱਤ ਲਿਆ। ਅਨੰਤ ਨੇ ਪੱਚੀ ਸੋਨ-ਕਾਰਸਾਪਣ ਬ੍ਰਾਹਮਣ ਦੇ ਚਰਨਾ ਵਿਚ ਰੱਖ ਕੇ ਪ੍ਰਨਾਮ ਕੀਤਾ ਅਤੇ ਬਜ਼ੁਰਗ ਗਦਗਦ ਹੋ ਕੇ ਬੋਲਿਆ, "ਹੁਣ ਤਾ ਬ੍ਰਾਹਮਣਾ ਨੂੰ ਪੁੱਛਣ ਵਾਲਾ ਕੋਈ ਮਿਲਦਾ ਹੀ ਨਹੀਂ। ਲਾਚਾਰ ਬ੍ਰਾਹਮਣ ਆਪਣਾ ਪੁਰੋਹਿਤਪੁਣੇ ਦਾ ਕੰਮ ਛੱਡ ਕੇ ਕਸ਼ੱਤਰੀਆ ਜਾਂ ਵੈਸ਼ਾਂ ਵਾਲੇ ਕੰਮ ਕਰਨ ਲੱਗੇ ਹਨ। ਅੱਜ

ਬਹੁਤ ਦਿਨਾਂ ਮਗਰੋਂ ਅੰਗਿਰਾ ਦੇ ਪਰਿਵਾਰ ਨੂੰ ਦੇਖਣ ਦਾ ਸੁਭਾਗ ਮਿਲਿਆ। ਵਤਸ, ਪਰਿਵਾਰ-ਸਮੇਤ ਪ੍ਰਸੰਨ ਰਹੋ। ਮੰਗਲ ਹੋਵੇ ਅਤੇ ਸਿਰ ਉਤੇ ਘੁੰਮ ਰਹੀਆਂ ਇੱਲ੍ਹਾਂ ਦੇ ਪੰਜਿਆਂ ਤੋਂ ਛੁਟਕਾਰਾ ਮਿਲੇ। ਇਹੋ ਇਸ ਬਿਰਧ ਦੀ ਮੰਗਲ-ਕਾਮਨਾ ਹੈ।"

"ਇਹ ਘੁੰਮ ਰਹੀਆ ਇੱਲ੍ਹਾ ਕੀ ਹਨ ਬਾਬਾ ?" ਅਨੰਤ ਨੇ ਪੁਛਿਆ।

ਬਿਰਧ ਕੁਝ ਨਾ ਬੋਲਿਆ।

"ਬਾਬਾ, ਤੁਸੀਂ ਸੰਕੇਤ ਕਿਉਂ ਕਰ ਰਹੇ ਹੋ ? ਦੱਸੋ ਕਿ ਇਹ ਇੱਲ੍ਹਾਂ ਕੀ ਹਨ ?"

"ਦੋ-ਤਿੰਨ ਮਹੀਨਿਆਂ ਮਗਰੋਂ ਤਾਂ ਤੁਸੀਂ ਆਪ ਹੀ ਜਾਣ ਲਵੋਗੇ ਕਿ ਇਹ ਇੱਲ੍ਹਾ ਕੀ ਹਨ। ਬੇਘਰ ਰਹਿਣਾ, ਅਸਿਧਾਰਾ-ਵਰਤ ਨਿਭਾਉਣਾ ਖੇਡ ਨਹੀਂ ਹੈ, ਵਤਸ !"

"ਕਰਿਸ਼ਣਨ !"

"ਹਾਂ ਬਾਬਾ", ਨੰਬੂਦਰੀ ਬ੍ਰਾਹਮਣ ਲੜਕਾ ਬਿਰਧ ਦੇ ਕੋਲ ਆਇਆ।

"ਇਹ ਲੈ ਦਸ ਸੋਨ-ਕਾਰਸਾਪਣ। ਕੁੱਲ ਪੱਚੀ ਮਿਲੇ ਸਨ। ਮੈਂ ਵਿਧੀ-ਬੱਧ ਪੂਜਾ ਕਰਵਾ ਦਿੱਤੀ ਹੈ। ਹੁਣ ਤੂੰ ਇਹਨਾ ਨੂੰ ਲੈ ਜਾ ਅਤੇ ਇਸ ਵਿਸਵੇਸ਼ਵਰ ਮੰਦਰ ਦੇ ਸਭ ਮੰਡਪਾ ਵਿਚ ਲਿਜਾ ਕੇ ਇਹਨਾਂ ਨੂੰ ਦਿਖਾ ਦੇ ਤੇ ਸਮਝਾ ਦੇ। ਕਹੇ ਤਾਂ ਮੈਂ ਵੀ ਚੱਲਾ ?"

"ਗੱਲ ਇਹ ਹੈ ਮੇਰੇ ਪੂਜਣਯੋਗ ਕਿ ਇਹ ਲੋਕ ਕਿਤੋਂ ਦੂਰੋਂ ਆਏ ਹਨ। ਤੁਹਾਡੀ ਲੱਛੇਦਾਰ ਸੰਸਕ੍ਰਿਤ ਭਾਸਾ ਇਹਨਾਂ ਦੀ ਸਮਝ ਵਿਚ ਪੈਣੀ ਨਹੀਂ। ਮੈਂ ਇਹਨਾ ਨੂੰ ਆਪਣੀ ਭਾਸ਼ਾ ਵਿਚ ਸਮਝਾ ਦੇਵਾਂਗਾ। ਨਾਲੇ ਮੈਨੂੰ ਇਹਨਾ ਲੋਕਾ ਨੇ ਕੇਦਾਰੇਸਵਰ-ਦਰਸਨ ਲਈ ਮਾਰਗ ਦਿਖਾਉਣ ਵਾਲਾ ਬਾਲਕ ਕਿਹਾ ਹੈ। ਮੈਂ ਇਹਨਾਂ ਨੂੰ ਸਮਝਾਉਣਾ ਚਾਹੁੰਦਾ ਹਾ ਕਿ ਮਾਤਾ-ਪਿਤਾ ਦੀ ਛਾਂ ਨੂੰ ਸੁਕਾ ਦੇਣ ਵਾਲੇ ਦੁਰਭਾਗ ਦੇ ਸੂਰਜ ਵੱਲ ਟਿਕਟਿਕੀ ਲਾ ਕੇ ਦੇਖਣ ਦਾ ਅਭਿਆਸੀ ਬਾਲਕ ਕੀ ਹੁੰਦਾ ਹੈ।"

"ਠੀਕ ਹੈ, ਠੀਕ ਹੈ, ਇਹ ਗੱਲ ਹੈ ਤਾਂ ਤੂੰ ਹੀ ਲੈ ਜਾ।"

"ਤੂੰ ਅਜੇ ਤੱਕ ਭੁੱਲ ਨਹੀਂ ਸਕਿਆ ਕ੍ਰਿਸਣਨ ਕਿ ਮੈਂ ਕਾਹਲੀ ਵਿਚ ਤੈਨੂੰ ਬਾਲਕ ਕਿਹਾ ਸੀ।"

"ਮੈਂ ਭੁੱਲ ਗਿਆ ਹਾ, ਆਰੀਆ। ਇਹ ਤਾ ਕੇਵਲ ਇਸ ਬੁੱਢੇ ਨੂੰ ਟਰਕਾਉਣ ਦਾ ਬਹਾਨਾ ਸੀ। ਇਹ ਲੋਕ ਸਥਾਨਕ ਪੰਡੇ ਹਨ। ਯਾਤਰੀਆਂ ਨਾਲ ਬਹੁਤ ਝਗੜਾ-ਝੰਜਟ ਕਰਦੇ ਹਨ। ਉਹਨਾਂ ਦੇ ਮਾਰਗ-ਦਰਸਕ ਨਾਲ ਵੀ। ਇਥੋਂ ਤੱਕ ਕਿ ਜੇ ਬੁੱਢੇ ਬਾਬਾ ਨੇ ਕਾਰਸਾਪਣ ਛੁਪਾ ਨਾ ਦਿਤੇ ਹੁੰਦੇ ਤਾ ਉਹਨਾਂ ਨਾਲ ਅਜਿਹਾ ਝੰਜਟ ਹੋ ਜਾਦਾ ਕਿ ਸਾਨੂੰ ਜੋ ਦਰਸ਼ਨ ਦੀ ਸੰਤੁਸਟੀ ਹੈ, ਉਹ ਸਭ ਕਪੂਰ ਵਾਂਗ ਉੱਡ ਜਾਂਦੀ !"

"ਆਰੀਆ, ਵਿਸਵੇਸਵਰ ਮੰਦਰ ਨੂੰ ਭਾਵੇਂ ਕਿਸੇ ਨੇ ਵੀ ਬਣਵਾਇਆ ਹੋਵੇ, ਇਹ ਭਾਵੇਂ ਕਦੋਂ ਵੀ ਬਣਿਆ ਹੋਵੇ, ਇਹਦਾ ਸਰੂਪ ਨਾ ਤਾਂ ਨਾਗਰ ਹੈ, ਨਾ ਦਰਾਵਿੜ। ਇਹ ਮਿੱਸੀ ਸ਼ੈਲੀ ਦਾ ਇਕ ਅਜਿਹਾ ਸ਼ਾਨਦਾਰ ਮੰਦਰ ਹੈ ਜੀਹਨੂੰ ਤਰਾਸ਼ਣ ਵਾਲੇ ਸ਼ਿਲਪੀਆਂ ਨੇ ਪਤਾ ਨਹੀ ਕਦੋਂ ਤੱਕ ਇਥੇ ਆਪਣਾ ਮੁੜ੍ਹਕਾ ਅਤੇ ਲਹੂ ਵਹਾਇਆ ਹੋਵੇਗਾ। ਰਾਜ-ਭਵਨ ਵੀ ਦੋ ਪਰਕਾਰ ਦੇ ਹੁੰਦੇ ਹਨ—ਲੌਕਿਕ ਅਤੇ ਅਲੌਕਿਕ। ਨਾਗਰ ਜਨਾਂ, ਸ੍ਰੇਸਠੀਆ, ਰਾਜ-ਜਨਾਂ ਦੇ ਭਵਨ ਲੌਕਿਕ ਹੁੰਦੇ ਹਨ, ਜਦੋਂ ਕਿ ਮੰਦਰਾਂ ਦੇ ਮਹਾਂ-ਭਵਨ ਅਲੌਕਿਕ ਹੁੰਦੇ ਹਨ। ਜੇ ਮੰਦਰ ਦੇ ਭਵਨ

ਨੂੰ ਦੇਖੀਏ ਤਾਂ ਪਤਾ ਲਗਦਾ ਹੈ ਕਿ ਵੱਖ-ਵੱਖ ਕਾਰਜਾਂ ਨਾਲ ਸੰਬੰਧਿਤ ਭਾਗ ਬੜੀ ਸਾਵਧਾਨੀ ਨਾਲ ਬਣਾਏ ਜਾਂਦੇ ਸਨ। ਵਿਸ਼ਵੇਸ਼ਵਰ ਮੰਦਰ ਦੇ ਚਾਰ ਮੰਡਪ ਹਨ ਅਤੇ ਇਕ ਗਰਭ-ਗ੍ਰਹਿ। ਜੇ ਦਰਾਵਿੜ ਸ਼ੈਲੀ ਦੀ ਮਿੱਸ ਹੁੰਦੀ ਤਾ ਫਸੀਲ ਦੀਆਂ ਚਾਰਾਂ ਨੁੱਕਰਾਂ ਉੱਤੇ ਉਸਰੇ ਹੋਏ ਮੰਡਪਾ ਸਮੇਤ ਘਟੋ-ਘੱਟ ਗਿਆਰਾਂ ਮੰਡਪ ਹੁੰਦੇ। ਇਹਦੀ ਉਸਾਰੀ ਲਈ ਜਿਸ ਪੱਥਰ ਦੀ ਵਰਤੋਂ ਕੀਤੀ ਗਈ ਹੈ, ਉਹ ਕਿਥੋਂ ਆਇਆ, ਇਸ ਬਾਰੇ ਵੀ ਬਹੁਤ ਵਾਦ-ਵਿਵਾਦ ਹੁੰਦਾ ਰਿਹਾ ਹੈ।

"ਵਿਸ਼ਵੇਸ਼ਵਰ ਦੇ ਇਸ ਵਿਰਾਟ ਮੰਦਰ ਦੀ ਉਚਾਈ ਤਾਂ ਮੈਨੂੰ ਪਤਾ ਨਹੀਂ, ਪਰ ਕੇਂਦਰੀ ਮੰਡਪ ਦੀ ਕੁੱਲ ਉਚਾਈ ਪੰਜਾਹ ਹੱਥ ਤੋਂ ਘੱਟ ਨਹੀਂ ਹੋਣੀ। ਚਾਰਾਂ ਮੰਡਪਾਂ ਉੱਤੇ ਬਣੇ ਹੋਏ ਛੋਟੇ ਮੰਦਰਾ ਦੀਆਂ ਟੀਸੀਆ ਤੀਹ ਹੱਥ ਹੋਣਗੀਆ। ਇਸ ਪਰਕਾਰ ਹੇਠਲੇ ਚਾਰਾਂ ਮੰਡਪਾਂ ਦੀਆਂ ਬਾਹਰਲੀਆਂ ਟੀਸੀਆਂ ਵਿਚਕਾਰ ਕੇਂਦਰੀ ਟੀਸੀ ਇਕ ਪਰਬਤ-ਮਾਲਾ ਵਾਂਗ ਲਗਦੀ ਹੈ। ਪੂਰੇ ਵਿਹੜੇ ਦੁਆਲੇ ਦੀਵਾਰਾਂ ਹਨ। ਉਪਰਲੇ ਆਮਲਕ ਉੱਤੇ ਲਹਿਰਾਉਣ ਦੀ ਮੁਦਰਾ ਵਿਚ ਸੋਨ-ਪਤਾਕਾਵਾ ਬਣਾਈਆ ਗਈਆ ਹਨ। ਆਓ, ਪਹਿਲਾਂ ਦੇਵ-ਦਰਸ਼ਨ ਕਰੋ। ਮੁਕਤੀ-ਮੰਡਪ ਗਰਭ-ਗ੍ਰਹਿ ਹੈ। ਇਹਦੇ ਅਰਘੇ ਦੇ ਵਿਚਕਾਰ ਜੋਤੀ-ਲਿੰਗ ਸਥਾਪਤ ਹੈ। ਪਰ ਸ਼ਿਵ ਦੇ ਮੁਕਤੀ-ਮੰਡਪ ਦਾ ਸਵਾਮੀ ਕੌਣ ਹੈ ? ਮੈਂ ਜਦੋਂ ਗੁਰੁਵਾਯੂਰ ਵਿਚ ਸੀ, ਉਥੇ ਤਾ ਉਪੱਦਰ ਹੋ ਜਾਂਦਾ ਸੀ। ਸਾਨੂੰ ਬਾਲਕਾ ਨੂੰ ਦੱਸਿਆ ਜਾਦਾ ਸੀ ਕਿ ਪਤਾ ਨਹੀ ਕਾਠ ਦੇ ਬਣੇ ਇਸ ਦੇਵ-ਭਵਨ ਵਿਚ ਕਦੋ ਅਗਨੀ ਦੀਆ ਲਾਟਾ ਉੱਠਣ ਲੱਗਣਗੀਆ। ਵੈਸਨਵਾਂ ਅਤੇ ਸੈਵਾ ਦਾ ਇਹ ਯੁੱਧ ਪਤਾ ਨਹੀ ਕਿੰਨੀਆ ਸਦੀਆ ਤੱਕ ਚਲਦਾ ਰਿਹਾ ਹੈ।"

"ਤੂੰ ਸੈਵ ਹੈਂ, ਭਾਈ, ਜਾਂ ਵੈਸਨਵ ?"

"ਮੈਂ ਤਾ ਵੈਸ਼ਨਵ ਹਾਂ, ਆਰੀਆ, ਜਨਮ ਤੋਂ ਵੈਸਨਵ ਹੀ ਹਾਂ। 'ਹਾ' ਕੀ, ਮੰਨਦਾ ਹਾ ਅਤੇ ਇਸੇ ਸੰਕਲਪ ਨਾਲ ਮੰਨਦਾ ਹਾ ਕਿ ਇਹ ਸਰੀਰ ਮੁਕਤੀ-ਮੰਡਪ ਦੇ ਸਾਹਮਣੇ ਡਿੱਗੇ ਤੇ ਅਸੀਮ ਜੋਤੀ ਵਿਚ ਵਿਲੀਨ ਹੋ ਜਾਵੇ।"

"ਕਿਉਂ ਕ੍ਰਿਸ਼ਣਨ, ਤੈਨੂੰ ਜੀਵਨ ਤੋਂ ਏਨੀ ਉਦਾਸੀਨਤਾ ਕਿਉ ਹੈ ? ਆਪਣੇ ਸੰਕਲਪ ਨੂੰ, ਆਪਣੀ ਇੱਛਾ ਨੂੰ ਜੇ ਤੂੰ ਸਵੀਕਾਰ ਕਰਦਾ ਹੈਂ ਤਾਂ ਤੈਨੂੰ ਕਿਸੇ ਨਾ ਕਿਸੇ ਦਿਨ ਇਹ ਗੱਲ ਸਮਝ ਵਿਚ ਆ ਜਾਵੇਗੀ ਕਿ ਕ੍ਰਿਸ਼ਣਨ ਦੇ ਜਨਮ ਦਾ ਉਦੇਸ਼ ਕੀ ਸੀ ਅਤੇ ਕੀ ਹੋਇਆ।"

"ਤੁਸੀ ਬਹੁਤ ਤਰਕਵਾਦੀ ਅਤੇ ਧਰਮ-ਗਿਆਤਾ ਹੋ, ਆਰੀਆ ਅਨੰਤ ! ਕੀ ਕਦੀ ਤੁਹਾਨੂੰ ਜੀਵਨ ਦੇ ਉਸ ਛਿਣ ਦਾ ਅਨੁਭਵ ਹੋਇਆ ਹੈ ਜਿਥੇ ਪੁੱਜ ਕੇ ਲਗਦਾ ਹੈ ਕਿ ਮੈਂ ਇਕ ਯੰਤਰ ਹਾ, ਕਚੱਜੇ ਢੰਗ ਨਾਲ ਬਣਾਇਆ ਗਿਆ ਪਥਰ-ਖੰਡ, ਜੀਹਦੇ ਬਾਹਰ ਕੋਈ ਵੀ ਕੰਜਣ ਨਹੀਂ ਹੈ ਅਤੇ ਘਟਨਾਵਾ, ਚਰਿਤਰ ਤੇ ਚੰਗੇ-ਬੁਰੇ ਵਿਚਾਰ, ਸਭ ਇਸ ਕੋਲੋਂ ਉਸੇ ਤਰ੍ਹਾਂ ਨਿਕਲ ਜਾਂਦੇ ਹਨ, ਜਿਵੇਂ ਆਕਾਸ਼ ਨੂੰ ਚੀਰ ਕੇ ਨਿਕਲਦੀ ਬਗਲਿਆ ਦੀ ਕਤਾਰ ?"

"ਮੈਂ ਅਜਿਹੇ ਛਿਣਾਂ ਦਾ ਜਾਣੂ ਨਹੀ, ਇਹ ਕਿਵੇਂ ਕਹਾ ? ਮੈਂ ਈਸਵਰ ਵਿਚ ਵਿਸਵਾਸ਼ ਕਰਦਾ ਹਾਂ, ਕਿਉਂਕਿ ਉਹਦੀ ਜੈਕਾਰ ਤੋਂ ਬਿਨਾਂ ਬਾਹਰ ਜਾਣ, ਯੁੱਧ ਵਿਚ ਨਿਤਰਨ, ਆਪਣੇ ਤੋਂ ਵੱਡੇ ਅਤੇ ਪ੍ਰਸੰਸਾ ਪ੍ਰਾਪਤ ਯੋਧੇ ਨਾਲ ਖੜਗ ਭਿੜਾਉਣ ਤੋਂ ਪਹਿਲਾਂ ਮੇਰੀ ਅੰਤਰ-ਆਤਮਾ ਵਿਚੋਂ ਇਕ ਆਵਾਜ਼ ਸੁਣਾਈ ਪੈਂਦੀ ਹੈ। ਬਹੁਤ ਅੰਦਰ। ਪਤਾ ਨਹੀਂ ਕਿੰਨੀਆਂ ਪਰਤਾਂ ਨੂੰ ਚੀਰ

ਕੇ ਨਿੱਕਲਣ ਵਾਲੀ ਉਸ ਆਵਾਜ਼ ਨੂੰ ਮੈਂ ਅਣਗੌਲੀ ਵੀ ਕਿਵੇ ਕਰ ਦੇਵਾਂ ? ਈਸ਼ਵਰ ਉਸੇ ਛਿਣ ਮੇਰੀ ਖੜਗ ਬਣ ਕੇ. ਮੇਰਾ ਸਭ ਕੁਝ. ਜੋ ਵਿਸ਼ਵਾਸ ਨਾਲ ਜੁੜਿਆ ਹੈ. ਬਣ ਕੇ ਮੇਰੀ ਕਲਪਨਾ ਦੀਆਂ ਅੱਖਾਂ ਵਿਚ ਝਾਕਣ ਲਗਦਾ ਹੈ। ਜੀਵਨ ਵਿਚ ਜਦੋਂ-ਜਦੋਂ ਵੀ ਬਿਪਤਾ ਆਈ ਹੈ, ਉਹਦੀ ਵਰਦਾਤੀ ਮੁਦਰਾ ਮੇਰੇ ਵਰਗੇ ਅੱਖੜ ਦੇ ਸਿਰ ਉਤੇ ਸ਼ਕਤੀ-ਢਾਲ ਬਣ ਕੇ ਛਾ ਗਈ ਹੈ। ਸੋ ਕ੍ਰਿਸ਼ਣਨ, ਮੈਂ ਤਾ ਆਸਤਿਕ ਹਾਂ ਅਤੇ ਹਰ ਛਿਣ ਦੀ ਉਡੀਕ ਵਿਚ ਉਸੇ ਦੇ ਸਹਾਰੇ ਹੀ ਜੀਵਤ ਹਾਂ।"

ਕ੍ਰਿਸ਼ਣਨ ਚੁੱਪ ਹੋ ਗਿਆ।

"ਤੂੰ ਚੁੱਪ ਕਿਉਂ ਹੈਂ, ਕ੍ਰਿਸ਼ਣਨ ?"

"ਇਸ ਲਈ, ਆਰੀਆ, ਕਿ ਮੇਰੇ ਜੀਵਨ ਵਿਚ ਜਦੋਂ ਅਜਿਹੇ ਛਿਣ ਆਏ ਹਨ, ਮੈਨੂੰ ਹੋਰ ਵੀ ਵਧੇਰੇ ਸੱਖਣਤਾ ਦਾ ਬੋਧ ਹੋਇਆ ਹੈ। ਬਸੰਤ-ਪੰਚਮੀ ਵਾਲੇ ਦਿਨ ਸ਼੍ਰੀ-ਮਾਂ ਦੀ ਅਸ਼ੀਰਵਾਦ ਨਾਲ ਕੁਝ ਨਵਾਂ ਬੋਧ ਜਾਗਣ ਵਾਲਾ ਹੈ। ਮੇਰੀ ਭੈਣ ਕੌਮੁਦੀ ਕਹਿ ਰਹੀ ਸੀ ਕਿ 'ਉਸ ਛਿਣ ਲਈ ਆਪਣੇ ਆਪ ਨੂੰ ਤਿਆਰ ਕਰ'। ਮੈਂ ਜਦੋਂ ਆਪਣੀ ਸੱਖਣਤਾ ਦੀ ਗੱਲ ਕੀਤੀ ਤਾਂ ਉਹ ਬੋਲੀ, 'ਇਹ ਤਿਆਰੀ ਦਾ ਪਹਿਲਾ ਲੱਛਣ ਹੈ। ਤੇਰਾ ਧੁਰ ਅੰਦਰ ਨਵੇਂ ਬੀ ਲਈ ਠੀਕ ਢੰਗ ਨਾਲ ਤਿਆਰ ਹੋ ਰਿਹਾ ਹੈ'।"

"ਕੀ ਤੂੰ ਮੇਰੇ ਲਈ ਬਸੰਤ-ਪੰਚਮੀ ਦੇ ਦਿਨ ਸ਼੍ਰੀ-ਮਾ ਦੇ ਦਰਸ਼ਨ ਦੀ ਆਗਿਆ ਦੁਆ ਸਕਦਾ ਹੈਂ ?"

"ਤੁਸੀ ਏਨੇ ਪਰੇਸ਼ਾਨ ਨਾ ਹੋਵੋ, ਆਰੀਆ। ਤੁਸੀਂ ਮੈਥੋਂ ਕੁਛ ਮੰਗ ਨਹੀਂ ਰਹੇ। ਮੰਗਦੇ ਵੀ ਤਾਂ ਅੰਦਰੋਂ-ਬਾਹਰੋਂ ਖਾਲੀ ਇਹ ਕ੍ਰਿਸ਼ਣਨ ਤੁਹਾਨੂੰ ਕੀ ਦੇ ਸਕਦਾ ਸੀ ? ਮੈਂ ਹੁਣੇ ਲੈ ਚਲਦਾ ਹਾਂ ਕੌਮੁਦੀ ਭੈਣ ਕੋਲ। ਉਹਤੋਂ ਹੀ ਪੁੱਛ ਲੈਣਾ। ਚਲੋ, ਤੁਰੋ।"

"ਨਹੀਂ. ਕ੍ਰਿਸਣਨ। ਤੂੰ ਇਸ ਮੁਕਤੀ-ਮੰਡਪ ਬਾਰੇ ਹੋਰ ਕੁਛ ਦੱਸ।"

"ਇਕ ਵਿਸ਼ੇਸ ਗੱਲ ਹੈ, ਆਰੀਆ। ਇਸ ਮੁਕਤੀ-ਮੰਡਪ ਦੇ ਸਵਾਮੀ ਸ਼ਿਵ ਨਹੀ. ਵਿਸ਼ਨੂ ਹਨ। ਬ੍ਰਹਮਵੈਵਰਤ ਵਿਚ ਇਕ ਪੰਗਤੀ ਆਉਂਦੀ ਹੈ: ਮੁਕਤੀਮੰਡਵਿਕਾਯਾਸਤੂ ਸਵਾਮੀ ਵਿਸ਼ਨੂਰਨਚਾਵਰ:। ਮੈਂ ਬ੍ਰਹਮਵੈਵਰਤ ਵਰਗੇ ਅਣਗੌਲੇ ਪ੍ਰਾਚੀਨ ਪੁਰਾਣ ਵਿਚ ਇਹ ਪੰਗਤੀ ਪੜ੍ਹੀ ਤਾਂ ਮੈਨੂੰ ਲਗਿਆ ਕਿ ਕੀ ਕਾਰਨ ਹੈ ਕਿ ਇਹ ਪੁਰਾਣ ਉੱਤਰ ਵਿਚ ਹੀ ਪ੍ਰਚਾਰਿਤ ਹੋਇਆ, ਦੱਖਣ ਵਿਚ ਨਹੀਂ ? ਸ਼ਿਵ ਅਤੇ ਵਿਸ਼ਨੂ ਦਾ ਅਜਿਹਾ ਸੁਮੇਲ ਵਿਸ਼ਵਨਾਥ ਮੰਦਰ ਵਿਚ ਹੀ ਕਿਉਂ ? ਇਹਨੂੰ ਦੱਖਣ ਵੱਲ ਕਿਉਂ ਨਹੀਂ ਜਾਣ ਦਿੱਤਾ ਗਿਆ ? ਅਜਿਹਾ ਹੀ ਭਰਮ ਮੈਨੂੰ ਗੁਰੂਵਾਯੂਰ ਵਿਚ ਹੋਇਆ ਸੀ। ਜਦੋਂ ਮੈਂ ਮੰਦਰ ਵਿਚ ਭਿਖਾਰੀ ਦੇ ਰੂਪ ਵਿਚ ਗਿਆ ਤਾ ਇਕ ਵਿਅਕਤੀ ਨੇ ਮਲਿਆਲਮ ਵਿਚ ਕਿਹਾ, 'ਕਿਉਂ ਉਇ ਸ਼ੂਦਰ, ਤੂੰ ਗੁਰੂਵਾਯੂਰ ਦੇ ਅੰਦਰ ਜਾਵੇਂਗਾ ?' ਮੈਂ ਹੱਥ ਜੋੜ ਕੇ ਕਿਹਾ, 'ਨਹੀਂ ਸਵਾਮੀ, ਮੈਂ ਤਾਂ ਭੁੱਖਾ ਹਾਂ, ਕੁਛ ਰੁੱਖਾ-ਸੁੱਕਾ ਮਿਲ ਜਾਵੇਗਾ, ਇਸੇ ਆਸ ਨਾਲ ਆਇਆ ਹਾਂ।'

" 'ਕੀ ਨਾਂ ਹੈ ਤੇਰਾ ?'

" 'ਕ੍ਰਿਸਣਨ।'

" 'ਪਰਾ ਨਾਂ ਬੋਲ।'

" 'ਮੈਂ ਨੰਬੂਦਰੀ ਬ੍ਰਾਹਮਣ ਹਾਂ, ਸਵਾਮੀ। ਮੇਰੇ ਪਿਤਾ ਦਾ ਨਾਂ ਬ੍ਰਿਜਭੂਸ਼ਨਮ ਹੈ।'

" 'ਤਾਂ ਤੂੰ ਮੇਰੇ ਬਾਲ-ਮਿੱਤਰ ਬ੍ਰਿਜਭੂਸ਼ਨ ਦਾ ਪੁੱਤਰ ਹੈਂ ? ਉਇ ਮੂਰਖ, ਤੈਨੂੰ ਸਭ ਤੋਂ ਪਹਿਲਾਂ ਮੈਨੂੰ ਮਿਲਣਾ ਚਾਹੀਦਾ ਸੀ। ਏਨੇ ਮਹਾਨ ਬ੍ਰਾਹਮਣ ਪਰਿਵਾਰ ਦਾ ਜੀਵਤ ਪ੍ਰਤੀਕ ਹੋ ਕੇ ਤੂੰ ਭਿਖਿਆ-ਰੀਤ ਅਪਣਾਈ ਹੈ। ਹੇ ਸਿਆਮ-ਕਿਸ਼ੋਰ, ਮੇਰੇ ਮਿੱਤਰ ਬ੍ਰਿਜਭੂਸ਼ਨ ਨੂੰ ਬੈਕੁੰਠ ਵਿਚ ਬੁਲਾ ਲਵੋ।'

"ਉਹ ਬੋਲੇ, 'ਬੈਠ', ਅਤੇ ਮੰਦਰ ਵਿਚ ਗਏ। ਕੇਲੇ ਦੇ ਲੰਮੇ-ਚੌੜੇ ਪੱਤੇ ਉੱਤੇ ਚੌਲ, ਦਹੀਂ ਅਤੇ ਸ਼ੱਕਰ ਦਿੰਦੇ ਹੋਏ ਬੋਲੇ, 'ਲੈ, ਖਾ ਲੈ ਇਥੇ ਹੀ।'

"ਮੈਂ ਬੜੀ ਦੁਬਿਧਾ ਵਿਚ ਪੈ ਗਿਆ। ਫੇਰ ਵੀ ਸਾਹਸ ਕਰ ਕੇ ਬੋਲਿਆ, 'ਸਵਾਮੀ, ਇਹਨੂੰ ਝੁੱਗੀ ਵਿਚ ਲੈ ਜਾਵਾ ? ਮੇਰੀ ਭੈਣ ਵੀ ਕਈ ਦਿਨਾਂ ਦੀ ਭੁੱਖੀ ਹੈ। ਅਸੀਂ ਵੰਡ ਕੇ ਖਾ ਲਵਾਂਗੇ।'

" 'ਤੂੰ ਖਾ ਲੈ। ਤੇਰੀ ਭੈਣ ਲਈ ਹੋਰ ਦੇ ਦੇਵਾਂਗਾ।' ਸਵਾਮੀ ਪਰਨੇ ਦੇ ਲੜ ਨਾਲ ਅੱਥਰੂ ਪੂੰਝਦੇ ਹੋਏ ਮੰਦਰ ਦੇ ਅੰਦਰ ਚਲੇ ਗਏ।

"ਉਸ ਦਿਨ ਮੈਨੂੰ ਲਗਿਆ ਕਿ ਇਸ ਸ਼ੈਵ-ਵੈਸ਼ਨਵ ਝਗੜੇ ਨੇ ਹਿੰਸਾ ਦੀ ਰੁਚੀ ਨੂੰ ਏਨਾ ਵਧਾ ਦਿੱਤਾ ਹੈ ਕਿ ਸ਼ਾਂਤੀ ਦਾ ਕੋਈ ਆਧਾਰ ਹੀ ਨਹੀਂ ਬਚਿਆ। ਗੁਰੂ ਬ੍ਰਹਿਸਪਤੀ ਨੇ ਦਵਾਰਕਾ ਦੇ ਜਲ ਮਗਨ ਹੋਣ ਤੋਂ ਪਹਿਲਾਂ ਸ੍ਰੀ ਕ੍ਰਿਸ਼ਨ ਦੀ ਮੂਰਤੀ ਲਿਆ ਕੇ ਇਥੇ ਸਥਾਪਿਤ ਕਰ ਦਿੱਤੀ ਸੀ। ਗੁਰੂ ਦ ਨਾ ਉਤੇ ਉਹ ਗੁਰੂਵਾਯੂਰ ਬਣਿਆ। ਹੁਣ ਕੀ ਬਣੇਗਾ, ਭਗਵਾਨ ਜਾਣੇ।"

"ਅੱਛਾ, ਇਹ ਸਭ ਥੋੜ੍ਹਾ ਸੰਖੇਪ ਵਿਚ ਦੱਸ, ਕ੍ਰਿਸ਼ਣਨ", ਚੰਪਕ ਬੋਲੀ। "ਤੇਰੀਆਂ ਗੱਲਾਂ ਵਿਚੋਂ ਕਦੇ ਕਰੋਧ, ਕਦੇ ਬਦਲਾ, ਕਦੇ ਰੁਦਨ, ਸਭ ਨਿਕਲਣ ਲਗਦੇ ਹਨ। ਅਸੀਂ ਨਿਮਾਣੇ ਜੇ ਚਾਹੀਏ ਵੀ ਤਾ ਦੱਖਣ ਦੇ ਸੈਵ-ਵੈਸ਼ਨਵ ਝਗੜੇ ਨੂੰ ਮਿਟਾਉਣ ਲਈ ਕੀ ਕਰ ਸਕਦੇ ਹਾ ?"

"ਠੀਕ ਕਹਿ ਰਹੇ ਹੋ। ਝਗੜਾ ਤਾ ਕੇਵਲ ਬਹਾਨਾ ਹੈ। ਉਦੇਸ਼ ਹੈ ਦੇਵ-ਕੁਲ ਦੀ ਸੰਪਤੀ ਨੂੰ ਲੁੱਟਣਾ। ਜਾਂ ਉਹਨੂੰ ਵਸੀਲਾ ਬਣਾ ਕੇ ਦੇਵ-ਰਾਸੀ ਉੱਤੇ ਕੁੰਡਲੀ ਵਾਲੇ ਸੱਪ ਵਾਂਗ ਬੈਠਣਾ। ਇਹ ਸਿਵ ਦੇ ਮਹਾ-ਭਵਨ ਦਾ ਮੁਕਤੀ-ਮੰਡਪ ਕੇਂਦਰੀ ਮੰਡਪ ਦੇ ਰੂਪ ਵਿਚ ਬਹੁਤ ਭਗਤੀ-ਭਾਵ ਨਾਲ ਸਜਾਇਆ ਗਿਆ ਹੈ। ਤੇ ਇਹ ਦੱਖਣ ਦਿਸ਼ਾ ਵਿਚ ਮੁਕਤੀ-ਮੰਡਪ, ਪੱਛਮ ਵਿਚ ਸਿੰਗਾਰ-ਮੰਡਪ, ਉੱਤਰ ਵਿਚ ਪਰਮਸੁਖ-ਮੰਡਪ ਅਤੇ ਪੂਰਬ ਵਿਚ ਗਿਆਨ-ਮੰਡਪ। ਸਿਵਾਲੇ ਦਾ ਨਾ 'ਮੋਕਸਲਕਸ਼ਮੀਵਿਲਾਸ' ਸੀ। ਸ਼ਿੰਗਾਰ-ਮੰਡਪ ਦੀ ਪ੍ਰਮੁੱਖ ਸ਼ਿੰਗਾਰ-ਗੌਰੀ ਸੀ। ਉਥੇ ਪੂਜਾ ਕਰਨ ਵਾਲੇ ਨੂੰ ਲਕਸਮੀ ਪ੍ਰਾਪਤ ਹੁੰਦੀ ਸੀ, ਅਜਿਹਾ ਲਿਖਿਆ ਗਿਆ ਹੈ। ਪਰਮਸੁਖ-ਮੰਡਪ ਵਿਚ ਪੂਜਾ-ਅਰਚਨਾ ਕਰਨ ਨਾਲ ਪਰਮ-ਸੁਖ ਪਰਾਪਤ ਹੁੰਦਾ ਸੀ। ਗਿਆਨ-ਮੰਡਪ ਵਿਚ ਧਿਆਨ-ਮਗਨ ਹੋਣ ਵਾਲੇ ਨੂੰ ਗਿਆਨ ਦੀ ਪ੍ਰਾਪਤੀ ਹੁੰਦੀ ਸੀ।"

"ਅਜਿਹਾ ਕਿਹਾ ਗਿਆ ਹੈ ਨਾ ਕ੍ਰਿਸਣਨ ? ਜਦੋਂ ਤੇਰੇ ਅੰਦਰ ਸ਼ਿਵ-ਭਗਤੀ ਲਈ ਕੋਈ ਆਸਥਾ ਹੀ ਨਹੀ, ਤਾਂ ਤੂੰ ਸਾਨੂੰ ਭਗਵਾਨ ਸ਼ਿਵ ਦੇ ਦਰਸਨ ਕੀ ਕਰਾਵੇਗਾ ?"

"ਖਿਮਾ ਕਰਨਾ, ਆਰੀਆ, ਅੱਜ ਆਪਣੀ ਭਰਜਾਈ ਨੂੰ ਦੇਖ ਕੇ ਮੇਰੇ ਮਨ ਦਾ ਹੰਸ ਕੇਰਲ

ਦੀਆਂ ਝੀਲਾਂ ਵਿਚ, ਕੰਵਲ-ਪੁਸ਼ਪਾਂ ਨਾਲ ਭਰੇ ਤਲਾਆਂ ਵਿਚ ਚਲਿਆ ਗਿਆ ਹੈ। ਮੇਰੇ ਪਿਤਾ ਦੇ ਭਾਈ ਆਚਾਰੀਆ ਇੰਦੂਸ਼ੇਖਰਨ ਦੀ ਨੂੰਹ ਮੇਨਕਾ ਵਾਗ ਸੁੰਦਰ ਸੀ। ਇਸ ਲਈ ਉਹਦਾ ਮੇਨਕਾ ਨਾ ਸਾਰਥਕ ਹੀ ਸੀ। ਉਹ ਸਾਨੂੰ ਅਨਾਥ ਭੈਣ-ਭਾਈ ਨੂੰ ਆਪਣੇ ਸਹੁਰੇ ਦੇ ਹੁਕਮ ਦੀ ਉਲੰਘਣਾ ਕਰ ਕੇ ਵੀ ਭੋਜਨ ਦੇ ਜਾਂਦੀ ਸੀ। ਮੇਰੇ ਵੱਡੇ ਭਾਈ, ਭਾਵ ਮੇਨਕਾ ਭਾਬੀ ਦੇ ਪਤੀਦੇਵ ਸੁੰਦਰ ਰਾਜਨ ਵਾਰ-ਵਾਰ ਕਹਿੰਦੇ, 'ਤੂੰ ਭੈਣ ਨੂੰ ਲੈ ਕੇ ਕਾਸ਼ੀ ਚਲਿਆ ਜਾ। ਉਥੇ ਵੈਸ਼ਨਵਾਂ ਅਤੇ ਸ਼ੈਵਾਂ ਦਾ ਕੋਈ ਸੰਘਰਸ਼ ਨਹੀਂ ਹੁੰਦਾ।' ਉਹਨਾ ਨੇ ਕੇਰਲ ਤੋਂ ਨਾਰੀਅਲ ਢੋਣ ਵਾਲੀ ਇਕ ਕਿਸ਼ਤੀ ਉਤੇ ਸਾਨੂੰ ਬਿਠਾਉਂਦਿਆਂ ਹੋਇਆਂ ਕਿਹਾ, 'ਸੁਣ ਕ੍ਰਿਸ਼ਣਨ, ਇਹ ਹਨ ਪੰਜ ਸੋਨ-ਮੁਦਰਾਵਾ। ਇਕ ਮੁਦਰਾ ਕਿਸ਼ਤੀ ਦੇ ਸੁਆਮੀ ਨੂੰ ਨਹੀਂ, ਨਾਵਿਕ ਨੂੰ ਦੇ ਦੇਣੀ। ਬਾਕੀ ਚਾਰ ਨਾਲ ਕਾਸ਼ੀ ਵਿਚ ਰਹਿਣ ਦੇ ਯੋਗ ਕੁਟੀਆ ਬਣਾ ਲੈਣੀ।'

" ਉਹ ਕਿਸ਼ਤੀ ਅਰਨਾਕੁਲਮ ਤੋਂ ਕਾਸ਼ੀ ਆ ਰਹੀ ਸੀ, ਆਰੀਆ। ਸਾਨੂੰ ਕਈ ਦਿਨ ਭੁੱਖੇ ਰਹਿਣਾ ਪਿਆ। ਨਾਵਿਕ ਗੱਲ ਦਾ ਪੱਕਾ ਸੀ। ਉਹ ਕਦੀ-ਕਦੀ ਆਪਣੇ ਹਿੱਸੇ ਦਾ ਭੋਜਨ ਸਾਨੂੰ ਵੀ ਦੇ ਦਿੰਦਾ ਸੀ। ਕਹਿੰਦਾ ਸੀ, 'ਕ੍ਰਿਸ਼ਣਨ ! ਤੁਸੀ ਬ੍ਰਾਹਮਣ ਹੋ, ਮੈਂ ਸ਼ੂਦਰ ਹਾਂ। ਪਰ ਤੁਸੀਂ ਭੋਜਨ ਲੈ ਲਿਆ ਕਰੋ। ਵਾਰਾਨਸੀ ਪਹੁੰਚ ਕੇ ਗੰਗਾ-ਅਸ਼ਨਾਨ ਕਰ ਕੇ ਗਾਂ ਦਾ ਗੋਹਾ ਖਾ ਲੈਣ ਨਾਲ ਪਵਿੱਤਰ ਹੋ ਜਾਉਗੇ।'

"ਅੱਜ ਭਰਜਾਈ ਨੂੰ ਦੇਖ ਕੇ ਮੇਰੇ ਚਚੇਰੇ ਭਾਈ ਸੁੰਦਰ ਰਾਜਨ ਅਤੇ ਆਪਣੀ ਮਾਤਭੂਮੀ ਵਾਲੀ ਭਰਜਾਈ ਮੇਨਕਾ ਦਾ ਧਿਆਨ ਆ ਗਿਆ। ਮਨ ਦੇ ਇਸ ਉਖੇੜੇ ਲਈ ਮੈਨੂੰ ਖਿਮਾ ਕਰਨਾ, ਆਰੀਆ।"

"ਜ਼ਰਾ ਇਹ ਤਾਂ ਦੱਸ, ਕ੍ਰਿਸ਼ਣਨ, ਕਿ ਵਿਸ਼ਵੇਸ਼ਵਰ ਮੰਦਰ ਦੀ ਉਸਾਰੀ ਲਈ ਇਹ ਪੱਥਰ ਕਿਥੋਂ ਲਿਆਂਦੇ ਗਏ ਸਨ ?"

"ਮੈਂ ਜਾਣਦਾ ਸੀ, ਆਰੀਆ, ਕਿ ਤੁਸੀਂ ਵਿਸ਼ਵੇਸ਼ਵਰ ਦੇ ਮਾਰਗ-ਦਰਸ਼ਕ ਨਹੀਂ, ਪੁਰਾਤੱਤਵ ਦੇ ਗਿਆਤਾ ਅਤੇ ਖੋਜੀ ਹੋ। ਇਸੇ ਕਰਕੇ ਮੈਂ ਬੁੱਢੇ ਪੁਜਾਰੀ ਬਾਬਾ ਨੂੰ ਮਨਾਹ ਕਰ ਦਿੱਤਾ। ਮੈਂ ਕਾਸੀ ਦੇ ਮੰਦਰ-ਸਿਲਪੀਆਂ ਤੋਂ ਸੁਣਿਆ ਹੈ ਕਿ ਇਥੋਂ ਥੋੜ੍ਹੀ ਹੀ ਦੂਰ ਵਿੰਧਿਆ-ਮਾਲਾ ਵਿਚ ਪੰਨਾ ਸ਼੍ਰੇਣੀ ਤੋਂ ਇਹ ਪੱਥਰ ਲਿਆਂਦੇ ਗਏ ਹਨ। ਇਹਨਾਂ ਨੂੰ ਉਥੋਂ ਦੇ ਲੋਕ ਚੀਪਕੜੀ ਕਹਿੰਦੇ ਹਨ। ਇਸੇ ਪੱਥਰ ਤੋਂ ਖਰਜੂਰਵਾਹ ਦੇ ਲੋਕ-ਪ੍ਰਸਿੱਧ ਮੰਦਰਾਂ ਦਾ ਨਿਰਮਾਣ ਹੋਇਆ ਹੈ। ਇਹ ਪੱਥਰ ਚਿਤਰਕੂਟ ਤੋਂ ਥੋੜ੍ਹੀ ਦੂਰੀ ਉੱਤੇ ਸਥਿਤ ਪਹਾੜੀਆਂ ਤੋਂ ਲਿਆਂਦੇ ਜਾਂਦੇ ਸਨ ਅਤੇ ਇਹਨਾ ਨੂੰ ਕਿਸ਼ਤੀਆ ਰਾਹੀਂ ਢੋਇਆ ਜਾਂਦਾ ਸੀ। ਇਹ ਕਿਸ਼ਤੀਆਂ ਪੱਥਰ ਲੈ ਕੇ ਯਮੁਨਾ ਰਾਹੀਂ ਪਰਿਆਗ ਪੁਜਦੀਆਂ ਅਤੇ ਫੇਰ ਗੰਗਾ ਦੀ ਧਾਰ ਵਿਚ ਤਰਦੀਆਂ ਹੋਈਆ ਕਾਸ਼ੀ ਆ ਜਾਂਦੀਆਂ।"

ਅਚਾਨਕ ਅਨੰਤ ਦੀਆਂ ਅੱਖਾਂ ਭਰ ਆਈਆ। ਉਹਨੇ ਝੱਟ ਪੱਲੇ ਨਾਲ ਆਪਣਾ ਚਿਹਰਾ ਪੂੰਝਿਆ, ਪਰ ਚੰਪਕ ਨੇ ਦੇਖ ਲਿਆ।

"ਆਰੀਆ ਕ੍ਰਿਸ਼ਣਨ !"

"ਹਾਂ ਦੇਵੀ !"

"ਸੈਨਾਪਤੀ ਦਾ ਸਵਾਸਥ ਅੱਜ ਠੀਕ ਨਹੀਂ ਹੈ। ਸੋ ਹੁਣ ਤੁਸੀ ਸਾਨੂੰ ਕੇਦਾਰੇਸ਼ਵਰ ਦਾ

ਦਰਸ਼ਨ ਕਰਾ ਦਿਉ। ਕਿਸੇ ਘਾਟ ਤੇ, ਜੋ ਇਥੋਂ ਸਭ ਤੋਂ ਨੇੜੇ ਹੋਵੇ, ਨਾਓ ਲੈ ਕੇ ਕੇਦਾਰੇਸ਼ਵਰ ਚੱਲ

"ਤੁਹਾਨੂੰ ਕੇਦਾਰੇਸਵਰ ਦਾ ਮੰਦਰ ਕਿਹੋ ਜਿਹਾ ਲਗਿਆ, ਆਰੀਆ ਸੈਨਾਪਤੀ ?"

"ਬਹੁਤ ਸ਼ਾਨਦਾਰ ਅਤੇ ਸਾਤੀਦਾਇਕ।"

"ਤਾਂ ਹੁਣ ਕੇਦਾਰੇਸਵਰ ਦੀ ਸਤਹੀ ਸਾਂਤੀ ਤੋਂ ਦੂਰ ਧੁਰ ਅੰਦਰ ਤੱਕ ਅਡੋਲ ਸ਼ਾਂਤੀ ਨਾਲ ਭਰਪੂਰ ਸ਼੍ਰੀ-ਮਾਂ ਦੀ ਕੁਟਿਆ ਵਿਚ ਚੱਲੀਏ।"

ਅੱਗੇ-ਅੱਗੇ ਕ੍ਰਿਸ਼ਣਨ ਅਤੇ ਪਿੱਛੇ ਅਨੰਤ ਤੇ ਚੰਪਕ।

"ਇਹ ਹੈ ਗੌਰੀਮੁਖ। ਇਥੇ ਹੀ ਸ਼ਿਵ ਨੇ ਪਾਰਵਤੀ ਦੀ ਬੇਨਤੀ ਕਾਰਨ ਪ੍ਰਸੰਨ ਹੋ ਕੇ ਵਰ ਦਿੱਤਾ ਸੀ ਕਿ ਮੈਂ ਆਪਣੀਆਂ ਬਾਰਾਂ ਕਲਾਵਾ ਨਾਲ ਵਿਭੂਸ਼ਿਤ ਹੋ ਕੇ ਸਦਾ ਤੇਰੇ ਕੁੰਡ ਦੇ ਕੋਲ ਨਿਵਾਸ ਕਰਾਂਗਾ।"

ਗੌਰੀ ਦੀ ਮੰਗਲ-ਕਲਿਆਣ ਕਰਨ ਵਾਲੀ ਸ਼ਕਤੀ ਨੂੰ ਅਬੋਲ ਪ੍ਰਾਰਥਨਾ ਦੇ ਪੁਸ਼ਪ ਸਮਰਪਿਤ ਕਰਦੇ ਹੋਏ ਕ੍ਰਿਸ਼ਣਨ ਨਾਲ ਉਹ ਉਥੇ ਪੁੱਜੇ ਜਿਥੇ ਸ਼੍ਰੀ-ਮਾ ਦੀ ਕੁਟੀਆ ਸੀ। ਗੌਰੀ-ਕੁੰਡ ਅਤੇ ਬਰਖਾ ਦੇ ਵਾਧੂ ਪਾਣੀ ਨੂੰ ਗੰਗਾ ਵਿਚ ਲਿਜਾਣ ਵਾਲੇ ਨਾਲੇ ਦੇ ਵਿਚਕਾਰ ਤਿੰਨ-ਚਾਰ ਕੁਟੀਆ ਸਨ। ਇਹ ਸਥਾਨ ਅਤਿਅੰਤ ਸਾਂਤ ਸੀ। ਨਾਲੇ ਦੇ ਦੋਵਾਂ ਕੰਢਿਆਂ ਉੱਤੇ ਭਾਂਤ-ਭਾਂਤ ਦੇ ਦਰਖਤਾਂ ਦੀ ਸੰਘਣੀ ਛਾ ਸੀ। ਸ਼੍ਰੀ-ਮਾਂ ਦੀ ਕੁਟੀਆ ਉਤੇ ਨੀਲ ਅਪਰਾਜਿਤਾ ਦੀ ਵੇਲ ਛਾਈ ਹੋਈ ਸੀ। ਬਸੰਤ ਦੇ ਆਗਮਨ ਲਈ ਬਿਹਬਲ ਨੀਲ ਅਪਰਾਜਿਤਾ ਅਤੇ ਸ਼ਵੇਤ ਮਾਲਤੀ ਇਉਂ ਮੁਸਕਰਾ ਰਹੀਆ ਸਨ ਜਿਵੇਂ ਉਹ ਆਪਣੀਆਂ ਨੀਲੀਆਂ ਅੱਖਾਂ ਵਿਚ ਵਸਣ ਵਾਲੇ ਨੀਲ-ਰੰਗ ਸਿਆਮ ਦਾ ਦਰਸ਼ਨ ਚਾਹੁੰਦੀਆ ਹੋਣ। ਦੁਆਰ ਕੋਲ ਜਵਾਪੁਸ਼ਪ ਦੇ ਦੋ ਛੋਟੇ-ਛੋਟੇ ਬੂਟੇ ਸਨ।

"ਦੇਵੀ, ਭੈਣ !" ਕ੍ਰਿਸਣਨ ਨੇ ਜੋਰ ਦੀ ਆਵਾਜ਼ ਦਿੱਤੀ।

"ਕੌਣ ਹੈ ? ਕ੍ਰਿਸਣਨ ?"

"ਹਾਂ ਦੇਵੀ" ਕ੍ਰਿਸਣਨ ਦੇ ਮੂੰਹ ਉਤੇ ਕੁਟੀਆ ਦੇ ਸਨੇਹ ਦੀ ਬਰਖਾ ਹੋ ਰਹੀ ਸੀ। ਉਹਨੇ ਪੂਰੇ ਜੋਰ ਨਾਲ ਕਿਹਾ, "ਰਾਜ ਪਰਿਵਾਰ ਦੇ ਦੋ ਦਰਸ਼ਨਾਰਥੀ ਆਏ ਹਨ ਤੁਹਾਨੂੰ ਮਿਲਣ।"

"ਤਾਂ ਪੁੱਛ ਕੀ ਰਿਹਾ ਹੈਂ ? ਉਹਨਾਂ ਨੂੰ ਬਿਠਾ। ਮੈਂ ਹੁਣੇ ਆਈ।"

ਪੀਲੀ ਮਿੱਟੀ ਨਾਲ ਲਿੱਪੀ-ਪੋਚੀ ਹੋਈ ਕੁਟੀਆ ਭਿੰਨੀ-ਭਿੰਨੀ ਸੁਗੰਧ ਨਾਲ ਮਨ ਨੂੰ ਖਿੱਚਾ ਪਾ ਰਹੀ ਸੀ। ਕੁਟੀਆ ਦੇ ਅੰਦਰ ਓਹਦੇ ਨਾਲ ਹੀ ਜੁੜਿਆ ਇਕ ਅੰਤਰ-ਗ੍ਰਹਿ ਸੀ ਜਿਸ ਵਿਚ ਪੂਜਾ ਹੋ ਰਹੀ ਸੀ। ਕਰਨਾਟ ਦੇਸ ਦੀਆਂ ਚੰਦਨ ਅਗਰਬੱਤੀਆਂ ਧੁਖ ਰਹੀਆਂ ਸਨ। ਤਦੇ ਪੂਜਾ ਦੀ ਸਮਾਪਤੀ ਦਾ ਸੰਕੇਤ ਮਿਲਿਆ, ਕਿਉਂਕਿ ਕ੍ਰਿਸ਼ਣਨ ਦੀ ਭੈਣ ਅਤਿਅੰਤ ਧੀਮੀ, ਪਰ ਮਿੱਠੀ ਆਵਾਜ਼ ਵਿਚ ਸ਼ਲੋਕ ਗੁਣਗੁਣਾ ਰਹੀ ਸੀ।

ਇਸੇ ਮਿੱਠੀ ਰਾਗਿਨੀ ਵਿਚ ਗੁਆਚੀ ਹੋਈ ਚੰਪਕ ਸੋਚ ਰਹੀ ਸੀ। ਇਕ ਮਹੀਨੇ ਤੋਂ ਅੰਤਰ-ਆਤਮਾ ਵਿਚੋਂ ਆਵਾਜ਼ ਉੱਠ ਰਹੀ ਹੈ ਕਿ ਅਵਿਮੁਕਤੇਸ਼ਵਰ ਤੋਂ ਵਿਸ਼ਵੇਸ਼ਵਰ ਤੱਕ ਤੂੰ ਜੋ ਕੁਛ ਅਸ਼ੀਰਵਾਦ ਪ੍ਰਾਪਤ ਕਰ ਸਕੀ, ਭਾਵੇਂ ਉਹ ਸ਼ਿਵ ਤੋਂ ਹੋਵੇ, ਗੌਰੀ ਤੋਂ ਹੋਵੇ ਜਾਂ ਆਪਣੀ ਅੰਤਰ-

ਆਤਮਾ ਵਿਚ ਨਿਵਾਸ ਕਰਨ ਵਾਲੇ ਮੱਖਣ-ਚੋਰ ਤੋਂ, ਇਹ ਸਭ ਕੁਛ ਤੈਨੂੰ ਅਨੰਤ ਨਾਲ ਜੁੜਨ ਸਦਕਾ ਹੀ ਮਿਲਿਆ ਹੈ। ਕੀ ਅਵਿਮੁਕਤੇਸ਼ਵਰ ਦਰਸ਼ਨ ਦੇ ਪ੍ਰਸਾਦ ਦੇ ਰੂਪ ਵਿਚ ਪ੍ਰਾਪਤ ਕੁਮਕੁਮ ਨੂੰ ਉਸੇ ਰਾਤ ਹੀ ਆਪਣੀ ਮਾਂਗ ਵਿਚ ਨਹੀਂ ਭਰ ਲਿਆ ਸੀ ਤੂੰ ? ਜੇ ਅਨੰਤ ਦੇ ਅਦੁਤੀ ਖੜਗ-ਚਾਲਨ ਦਾ ਰਹੱਸ ਖੁਲ੍ਹਿਆ ਨਾ ਹੁੰਦਾ, ਤਦ ਨਾ ਤੂੰ ਉਹਦੀ ਬਣਦੀ, ਨਾ ਤੈਨੂੰ ਆਵਲ ਦੇਵੀ ਅਤੇ ਕਰਨ ਦੇਵ ਵਲੋਂ ਦਿੱਤਾ ਗਿਆ ਸਨਮਾਨ ਹੀ ਮਿਲਦਾ। ਇਹ ਸਭ ਤਰਕ ਹੈ। ਸੱਚੀ ਗੱਲ ਕਿਉਂ ਨਹੀਂ ਕਹਿੰਦੀ, ਚੰਪਕ ? ਤੂੰ ਅਨੰਤ ਨੂੰ ਪਿਆਰ ਕਰਨ ਲੱਗੀ ਹੈਂ। ਤੂੰ ਚੰਦੇਲ ਰਾਜਵੰਸ਼ ਵਲੋਂ ਸਨਮਾਨਿਤ ਮਹਾਂ-ਅਮਾਤਿਐ ਪ੍ਰਭਾਸ ਦੇ ਭਵਨ ਵਿਚ ਮਹੀਪਾਲ ਦੀ ਪਤਨੀ ਦੇ ਰੂਪ ਵਿਚ ਪ੍ਰਵੇਸ਼ ਚਾਹੁੰਦੀ ਹੈਂ !"

"ਖਿਮਾ ਕਰਨਾ", ਕੌਮੁਦੀ ਬੋਲੀ।

ਹੁਣ ਉਹ ਤੀਹ ਵਰ੍ਹਿਆਂ ਦੀ ਪੂਰੀ ਮੁਟਿਆਰ ਸੀ। ਉਹਨੇ ਸ਼ੀਲ ਭੱਦਰਾ ਮਾਂ ਦੀ ਇਸ ਆਗਿਆ ਨੂੰ, ਕਿ ਤੂੰ ਆਪਣੇ ਯੋਗ ਵਰ ਲੱਭ ਸਕਦੀ ਹੈਂ, ਅਸਵੀਕਾਰ ਕਰ ਦਿੱਤਾ ਸੀ। ਕੌਮੁਦੀ ਨੇ ਕਿਹਾ ਸੀ, "ਮਨ-ਚਾਹਿਆ ਪੁਰਸ਼ ਚਾਹ ਕੇ ਵੀ ਨਹੀ ਮਿਲਦਾ। ਮੈਂ ਆਪਣੇ ਆਪ ਨੂੰ ਮੁਰਲੀਧਰ ਦੇ ਚਰਨਾਂ ਵਿਚ ਸੌਂਪ ਚੁੱਕੀ ਹਾ, ਮਾਂ। ਠਾਕੁਰ ਦੀ ਦਾਸੀ ਹਾਂ। ਜਿਵੇਂ ਉਹ ਰੱਖਣਗੇ, ਉਵੇਂ ਰਹਾਗੀ।"

"ਕ੍ਰਿਸ਼ਣਨ !"

"ਹਾ ਦੇਵੀ !"

"ਉਇ ਮੂਰਖਾ, ਤੂੰ ਮੈਨੂੰ 'ਦੇਵੀ' ਕਹਿਣਾ ਕਦੋਂ ਤੋਂ ਸ਼ੁਰੂ ਕਰ ਦਿੱਤਾ ? ਇਹਨਾਂ ਨੂੰ ਵੀ ਆਪਣੀਆਂ ਗੱਲਾਂ ਵਿਚ ਫਸਾ ਕੇ ਲਿਆਇਆ ਹੈਂ, ਸ਼ਾਇਦ !" ਕੌਮੁਦੀ ਹੱਸੀ।

ਉਹਦੀ ਮੁਸਕਰਾਹਟ ਦੂਜ ਦੇ ਚੰਦਰਮਾ ਵਾਂਗ ਸ਼ਾਂਤ ਸੀ, ਜੀਹਨੂੰ ਮਹਾਂਬਲ ਆਪਣੇ ਸਿਰ ਉਤੇ ਧਾਰਨ ਕਰਦੇ ਹਨ।

"ਇਹਨਾਂ ਨੂੰ ਪ੍ਰਸਾਦ ਦੇ ਅਤੇ ਠੰਡਾ ਜਲ ਪਿਆ", ਕੌਮੁਦੀ ਬੋਲੀ।

ਕ੍ਰਿਸ਼ਣਨ ਅੰਦਰਲੀ ਕੁਟੀਆ ਵਿਚ ਗਿਆ।

"ਦੇਵੀ, ਇਹ ਕ੍ਰਿਸ਼ਣਨ ਦਾ ਅਪਰਾਧ ਨਹੀਂ, ਮੇਰਾ ਹੈ।"

"ਕਿਉਂ ਰਾਜਨ, ਇਸ ਕੁਟੀਆ ਵਿਚ ਏਨੇ ਸਨਮਾਨਿਤ ਵਿਅਕਤੀ ਦਾ ਆਉਣਾ ਕਿਵੇਂ ਹੋਇਆ ?"

"ਮੈ ਰਾਜਾ ਨਹੀਂ ਹਾਂ, ਦੇਵੀ !"

"ਤੂੰ ਸੈਨਾਪਤੀ ਤਾਂ ਹੈਂ ਹੀ ਨਾ ! ਇਹ ਗੱਲ ਝੁਠਲਾਉਣ ਦਾ ਬਹਾਨਾ ਕਿਉਂ ਲੱਭ ਰਿਹਾ ਹੈਂ ? ਤੇਰੀ ਹਥੇਲੀ ਉੱਤੇ ਖੜਗ-ਚਾਲਨ ਨਾਲ ਪਏ ਹੋਏ ਅੱਟਨ, ਗੁੱਟ ਉਤੇ ਧਨੁਸ਼ ਦੀ ਤੰਦ ਖਿਚਦਿਆ-ਖਿਚਦਿਆ ਬਣੇ ਹੋਏ ਨਿਸ਼ਾਨ, ਤ੍ਰਿਪੁੰਡ ਵਿਚਕਾਰ ਗੋਰੋਚਨ, ਭਾਵ ਕ੍ਰਿਸ਼ਨ ਅਤੇ ਸ਼ਿਵ ਦੀ ਮਿਲਵੀਂ ਅਸ਼ੀਰਵਾਦ। ਤੈਨੂੰ ਰਾਜ-ਜਨ ਅਤੇ ਸੈਨਾਪਤੀ ਨਾ ਕਹਾਂ ਤਾਂ ਹੋਰ ਕੀ ਕਹਾਂ ?"

"ਦੇਵੀ, ਤੁਸੀਂ ਮੈਨੂੰ ਪਛਾਣਿਆ ?" ਚੰਪਕ ਨੇ ਪੁਛਿਆ।

"ਲੱਗ ਤਾਂ ਰਿਹਾ ਹੈ ਕਿ ਤੂੰ ਬਹਮਪੁਰੀ ਦੇ ਤਿਵੇਦੀਆਂ ਦੇ ਪੁੰਨ-ਸ਼ਲੋਕ ਵੰਸ਼ ਦੀ ਪੁੱਤਰੀ

ਚੰਪਕ ਹੈਂ। ਪਰ ਮੈਂ ਠੀਕ-ਠੀਕ ਪਛਾਣ ਨਹੀਂ ਸਕੀ। ਮੈਨੂੰ ਖਿਮਾ ਕਰਨਾ।"

ਚੰਪਕ ਨੇ ਦੋਵਾਂ ਹੱਥਾਂ ਵਿਚ ਚੁੰਨੀ ਦਾ ਲੜ ਫੜਿਆ ਅਤੇ ਚਰਨਾਂ ਵਿਚ ਸਿਰ ਰੱਖ ਕੇ ਪ੍ਰਨਾਮ ਕੀਤਾ।

"ਚੰਪਕ !" ਕੌਮੁਦੀ ਦੀ ਆਵਾਜ਼ ਵਿਚ ਕੁਛ ਗੁੱਸਾ ਸੀ। "ਏਨੇ ਮਹਾਨ ਵੰਸ਼ ਵਿਚ ਜਨਮ ਲੈ ਕੇ ਵੀ ਤੂੰ ਇਹ ਨਹੀਂ ਜਾਣਿਆ ਕਿ ਅਪੂਜ ਨੂੰ ਪੂਜਣਾ ਪਾਪ ਹੈ ? ਮੇਰੀ ਮਾ ਦੀ ਗੱਲ ਹੋਰ ਹੈ। ਉਹ ਮਹਾਂਯੋਗਿਨੀ ਹੈ। ਉਹਨਾ ਦੇ ਚਰਨਾਂ ਵਿਚ ਰਾਜੇ-ਮਹਾਰਾਜੇ, ਮੰਡਲੇਸ਼ਵਰ, ਰਾਜੇਸ਼ਵਰ, ਰਾਜੇਸ਼ਵਰੀਆਂ ਅਤੇ ਦੀਨ-ਦੁਖੀ ਪਰਜਾ, ਸਭ ਡਿਗਦੇ ਹਨ। ਇਹ ਉਹਨਾਂ ਲਈ ਵਾਜਬ ਹੈ, ਕਿਉਂਕਿ ਉਹਨਾ ਦਾ ਸਪਰਸ ਅੰਤਰੀਵ ਵਿਚ ਗੁਆਚੀ ਹੋਈ ਇੱਛਾ-ਸ਼ਕਤੀ ਨੂੰ ਜਗਾ ਦਿੰਦਾ ਹੈ। ਪਰ ਮੇਰੇ ਚਰਨ ਛੂਹਣਾ ਅਪਰਾਧ ਹੈ। ਚੰਪਕ, ਮੈਂ ਤੇਰੇ ਵਰਗੀ ਹੀ ਇਕ ਮੁਟਿਆਰ ਜਾ ਅਧਖੜ ਇਸਤਰੀ ਹਾ। ਜੋ ਠੀਕ ਲੱਗੇ, ਕਹਿ ਲੈ। ਪਰ ਸਿਰ ਝੁਕਾ ਕੇ ਮੇਰੇ ਉਤੇ ਅਸਹਿ ਭਾਰ ਤਾਂ ਨਾ ਪਾ !"

"ਦੇਵੀ, ਤੁਸੀਂ ਇਸ ਅਬੋਧ ਚੰਪਕ ਨੂੰ ਆਪਣੇ ਪਿਤਾ ਨਾਲ ਇਸ ਕੁਟੀਆ ਵਿਚ ਆਉਂਦਿਆ-ਜਾਂਦਿਆ ਕਈ ਵਾਰ ਦੇਖਿਆ ਹੋਵੇਗਾ। ਬਾਰਾ ਸਾਲ, ਜਿਨ੍ਹਾਂ ਨੂੰ ਇਕ ਯੁੱਗ ਮੰਨਿਆ ਜਾਂਦਾ ਹੈ, ਮੈ ਇਥੇ ਹਰ ਬਸੰਤ-ਪੰਚਮੀ ਨੂੰ ਆਉਂਦੀ ਰਹੀ ਹਾਂ। ਮੇਰੇ ਪਿਤਾ ਆਚਾਰੀਆ ਸ੍ਰੀ ਵਸਿਸ਼ਠ ਤ੍ਰਿਵੇਦੀ ਦੇ ਨਾਲ ਆਉਣਾ ਮੇਰੇ ਲਈ ਜ਼ਰੂਰੀ ਸੀ, ਕਿਉਂਕਿ ਪਿਤਾ ਜੀ ਨੇ ਬ੍ਰਹਮਪੁਰੀ ਦੇ ਬ੍ਰਾਹਮਣਾ ਵੱਲੋਂ ਨਿੰਦਣਯੋਗ ਢੰਗ ਨਾਲ ਦੋਸ ਲਾਏ ਜਾਣ ਸੰਬੰਧੀ, ਜਿਸਦੇ ਪ੍ਰਭਾਵ ਅਧੀਨ ਹੋ ਕੇ ਉਹ ਲੋਕ ਸ਼੍ਰੀ-ਮਾਂ ਨੂੰ ਇੰਦਰਜਾਲਣੀ ਕਿਹਾ ਕਰਦੇ ਸਨ, ਐਲਾਨ ਕਰ ਦਿੱਤਾ ਸੀ ਕਿ ਭਾਵੇਂ ਉਹਨਾਂ ਨੂੰ ਜਾਤੀ ਵਿਚੋਂ ਕੱਢਣ ਦੀ ਧਮਕੀ ਦਿੱਤੀ ਜਾਵੇ ਜਾ ਮਾਰ ਦੇਣ ਦੀ ਸਾਜ਼ਿਸ਼ ਕੀਤੀ ਜਾਵੇ, ਸ਼੍ਰੀ-ਮਾ ਦੇ ਦਰਸ਼ਨਾ ਲਈ ਹਰ ਸਾਲ ਬਸੰਤ-ਪੰਚਮੀ ਨੂੰ ਜਾਣਾ ਉਹ ਛੱਡ ਨਹੀ ਸਕਦੇ। ਮੇਰੇ ਪਿਤਾ ਦਾ ਸਾਥ ਬ੍ਰਹਮਪੁਰੀ ਦੇ ਉਪਾਧਿਆਇ ਗੁਰੂ ਸ਼ੁਭਰ ਦੇਵ ਓਝਾ, ਉਹਨਾ ਦੇ ਪੁੱਤਰ ਪ੍ਰਸਿੱਧ ਵਿਆਕਰਨ-ਗਿਆਤਾ ਬਲਦੇਵ ਓਝਾ ਅਤੇ ਸ੍ਰੀ ਭੁਵਨ ਰਤਨੇਸ਼ ਸ਼ਰਮਾ ਦਿੰਦੇ ਹੁੰਦੇ ਸਨ।"

ਕੌਮੁਦੀ ਬੋਲੀ, "ਅੱਜ ਮੈਂ ਕ੍ਰਿਤਾਰਥ ਹੋਈ, ਚੰਪਕ। ਸ਼੍ਰੀ-ਮਾਂ ਦੇ ਜਨਮ-ਦਿਨ ਨੂੰ ਪੂਰੀ ਬ੍ਰਹਮਪੁਰੀ ਉਹਨਾ ਕੋਲ ਦਰਸਨਾਰਥੀ ਬਣ ਕੇ ਆਉਣਾ ਚਾਹੁੰਦੀ ਸੀ, ਪਰ ਇਕ ਸ਼ਰਤ ਵੀ ਮਨਵਾਉਣਾ ਚਾਹੁੰਦੀ ਸੀ।"

"ਕੀ ਸੀ ਉਹ ਸ਼ਰਤ ?"

"ਸ਼੍ਰੀ-ਮਾ ਚੰਪਕ ਜਿਹੀ ਭੈੜੀ ਕੰਨਿਆ ਨੂੰ ਆਪਣੇ ਕੋਲ ਨਾ ਆਉਣ ਦੇਣ।"

"ਮੇਰੇ ਪਿਤਾ ਨੇ ਸ਼੍ਰੀ-ਮਾ ਨੂੰ ਕਿਹਾ ਕਿ 'ਜੇ ਉਹਨਾ ਲੋਕਾਂ ਦੀ ਇਹੋ ਸ਼ਰਤ ਹੈ ਤਾ ਮੈਂ ਚੰਪਕ ਨੂੰ ਮਨਾ ਲਵਾਂਗਾ, ਮਾਤੇਸਵਰੀ। ਬ੍ਰਹਮਪੁਰੀ ਦੇ ਕਲਿਆਣ ਦੇ ਰਾਹ ਵਿਚ ਮੈਂ ਬਾਧਾ ਕਿਉਂ ਬਣਾ ? ਉਂਜ ਮੈ ਇਹ ਜਾਣਦਾ ਹਾ ਕਿ ਸ਼੍ਰੀ-ਮਾ ਨੂੰ ਕਦੇ ਵੀ ਸ਼ਰਤਾ ਵਿਚ ਨਹੀਂ ਬੰਨ੍ਹਿਆ ਜਾ ਸਕਦਾ'।"

" 'ਜੇ ਇਥੇ ਆਉਣ ਦੀ ਇਹੋ ਸ਼ਰਤ ਹੈ ਤਾ ਮੇਰੀ ਗੱਲ ਵੀ ਬ੍ਰਹਮਪੁਰੀ ਨੂੰ ਸੁਣਾ ਦਿਓ, ਤ੍ਰਿਵੇਦੀ, ਕਿ ਸ਼੍ਰੀ-ਮਾਂ ਆਪਣੇ ਉਤੇ ਸ਼੍ਰੀ ਵਾਸੁਦੇਵ ਦੀ ਕਿਰਪਾ ਤੋਂ ਇਲਾਵਾ ਨਾਸਵਾਨ ਪ੍ਰਾਣੀਆ

ਤੋਂ ਰਾਖੀ ਜਾ ਸਹਾਇਤਾ ਦੀ ਬੇਨਤੀ ਨਹੀਂ ਕਰਦੀ। ਰਾਖੀ ਤਾਂ ਉਹ ਸ਼੍ਰੀ ਕ੍ਰਿਸ਼ਨ ਤੋਂ ਵੀ ਨਹੀਂ ਮੰਗਦੀ।"

ਕੌਮੁਦੀ ਬੋਲੀ, "ਉਹ ਜੀਵਨ ਦੇ ਤੀਹ ਸਾਲ ਮਾਣ-ਮੱਤੀ ਗੋਪੀ ਵਾਂਗ ਬਤੀਤ ਕਰ ਚੁੱਕੀ ਹ। ਉਹਨਾਂ ਨੇ ਆਪਣੇ ਮੂੰਹ ਤੋਂ ਕਦੀ ਕ੍ਰਿਸ਼ਨ ਦਾ ਨਾ ਵੀ ਨਹੀਂ ਲਿਆ। ਪਰ ਇਸ਼ਟ- ਦੇਵ ਕ੍ਰਿਸ਼ਨ ਦੇ ਸਾਹਮਣੇ ਆਰਤੀ ਕਰਦੇ ਸਮੇਂ ਧਾਹਾਂ ਮਾਰ ਕੇ ਰੋ ਪੈਂਦੀ ਸੀ।"

"ਮੈਂ ਇਕ ਬੇਨਤੀ ਕਰਨ ਲਗਿਆ ਹਾਂ, ਭੈਣੇ।" ਅਨੰਤ ਨੇ ਹੱਥ ਬੰਨ੍ਹ ਕੇ ਅਤੇ ਸੀਸ ਝੁਕਾ ਕੇ ਕਿਹਾ। "ਕੀ ਇਸ ਵਾਰ ਬਸੰਤ-ਪੰਚਮੀ ਦੇ ਦਿਨ ਤੁਸੀਂ ਮੈਨੂੰ ਅਤੇ ਚੰਪਕ ਨੂੰ ਮਾਤਾ-ਦਰਸਨ ਦੀ ਆਗਿਆ ਦੇ ਸਕੋਗੇ ?"

"ਮੈਂ ਆਗਿਆ ਦੇਣ ਵਾਲੀ ਕੌਣ ਹਾ, ਸੈਨਾਪਤੀ ? ਅੱਜ ਇਕ ਦੰਪਤੀ ਸ਼੍ਰੀ-ਕੁਟੀਆ ਵਿਚ ਆਏ ਹਨ। ਉਹ ਕੌਣ ਹਨ ? ਵਿੰਧਿਆਵਾਸਿਨੀ ਦੀ ਗੁਫ਼ਾ ਵਿਚ ਪਦਮ-ਆਸਨ ਲਾ ਕੇ ਬੈਠੀ ਹੋਈ ਸ਼੍ਰੀ-ਮਾਂ ਤੋਂ ਕੋਈ ਪੁੱਛੇ ਕਿ ਕੇਦਾਰੇਸ਼ਵਰ ਦੀ ਕੁਟੀ ਦਾ ਕੀ ਸਮਾਚਾਰ ਹੈ, ਤਾਂ ਉਹ ਤੇਰਾ ਅਤੇ ਚੰਪਕ ਦਾ ਪੂਰਾ ਜੀਵਨ ਖੁੱਲ੍ਹੀ ਪੁਸਤਕ ਵਾਂਗ ਪੜ੍ਹ ਦੇਵੇਗੀ। ਇਉਂ ਕਰੋ, ਸੈਨਾਪਤੀ, ਕਿ ਤੁਸੀਂ ਬਸੰਤ-ਪੰਚਮੀ ਦੀ ਥਾਂ ਅਸ਼ਟਮੀ ਨੂੰ ਆਉਣ ਦਾ ਕਸ਼ਟ ਕਰੋ। ਸਵੇਰੇ-ਸਵੇਰੇ ਸੂਰਜ ਚੜ੍ਹਨ ਦੇ ਨਾਲ ਹੀ ਇਥੇ ਆ ਜਾਣਾ। ਮੈਂ ਤੁਹਾਨੂੰ ਇਕਾਂਤ ਵਿਚ ਸ਼੍ਰੀ-ਮਾ ਨਾਲ ਮਿਲਵਾ ਦੇਵਾਗੀ।"

"ਧੰਨਵਾਦੀ ਹਾਂ, ਭੈਣੇ !" ਅਨੰਤ ਨੇ ਜੁੜੇ ਹੋਏ ਹੱਥ ਕੌਮੁਦੀ ਦੇ ਪੈਰਾ ਉਤੇ ਰੱਖ ਦਿੱਤੇ। "ਤੂੰ ਮੈਥੋਂ ਦੋ ਸਾਲ ਵੱਡੀ ਹੈਂ, ਆਰੀਆ-ਪੁੱਤਰੀ। ਅੱਜ ਮੈਨੂੰ ਜਿੰਨੀ ਸਾਂਤੀ ਮਿਲੀ ਹੈ, ਉਹਨੂੰ ਸਬਦਾ ਵਿਚ ਬੰਨ੍ਹ ਕੇ ਹੌਲੀ ਨਹੀ ਕਰਨਾ ਚਾਹੁੰਦਾ। ਹੁਣ ਸਾਨੂੰ ਮੁੜਨ ਦੀ ਆਗਿਆ ਦੇ, ਬੜ-ਦੀ।"

ਕੌਮੁਦੀ ਖਿੜ-ਖਿੜ ਹੱਸ ਪਈ, "ਸੈਨਾਪਤੀ, ਤੂੰ ਇਹ ਬੰਗਾਲੀ ਕਥਨ ਕਿਥੋਂ ਫੜ ਲਿਆ ?"

"ਮੈਂ ਜਾਤੀ ਤੋਂ ਗੋਤਾਖੋਰ ਕੈਵਰਤ ਹਾਂ, ਬੜ-ਦੀ, ਸੂਦਰ, ਪਰ ਆਪਣੇ ਕਿੱਤੇ ਨੂੰ ਕਿਉ ਛੱਡ ਦੇਵਾਂ ? ਸੋ ਇਹ ਕਥਨ ਮੇਰੇ ਅੰਤਰ-ਮਨ ਵਿਚੋਂ ਆਪਣੇ ਆਪ ਨਿੱਕਲ ਆਇਆ।"

ਚੰਪਕ ਬੋਲੀ, "ਦੇਵੀ ! ਚਰਨ ਛੂਹਣ ਦੀ ਆਗਿਆ ਤਾਂ ਦੇ ਦਿਓ। ਚੰਪਕ ਤਾਂ ਸ਼੍ਰੀ-ਮਾ ਦੀ ਮੂੰਹ-ਬੋਲੀ ਲੜਕੀ ਰਹੀ ਹੈ, ਇਸੇ ਲਈ ਉਹਨੇ ਬਿਨਾ-ਪੁੱਛ ਤੁਹਾਡੇ ਚਰਨ ਛੋਹ ਲਏ ਸਨ।"

"ਬੁਰਾ ਮੰਨ ਗਈ ਚੰਪਕ ? ਸ਼੍ਰੀ-ਮਾ ਦੀ ਪੁੱਤਰੀ ਹੁੰਦਿਆ ਵੀ ਤੂੰ ਸਮਝ ਨਹੀ ਸਕੀ ਕਿ ਮੇਰੇ ਅੰਦਰ ਜੋ ਕੁਝ ਸਾਤਵਿਕਤਾ ਹੈ, ਉਹ ਸ਼੍ਰੀ-ਮਾਂ ਵਲੋਂ ਕੀਲ ਦਿੱਤੀ ਗਈ ਹੈ। ਉਹਨਾਂ ਕੋਲ ਤਾਂ ਅਮੁੱਕ ਭੰਡਾਰ ਹੈ, ਜੀਹਨੂੰ ਉਹ ਲੁਟਾਉਂਦੇ ਰਹਿੰਦੇ ਹਨ। ਮੇਰੇ ਵਰਗਿਆਂ ਕੋਲ ਜੋ ਥੋੜ੍ਹੀ-ਬਹੁਤ ਪੂੰਜੀ ਹੈ, ਉਹਨੂੰ ਮਹਾਂਯੋਗਿਨੀ ਸੀਲ ਭੱਦਰਾ ਦੀ ਆਗਿਆ ਤੋਂ ਬਿਨਾ ਕੋਈ ਛੂਹ ਨਹੀਂ ਸਕਦਾ। ਤੂੰ ਵੀ ਜੇ ਆਪਣੇ ਆਪ ਨੂੰ ਸ਼੍ਰੀ-ਮਾਂ ਨਾਲ ਜੋੜਦੀ ਹੈਂ ਤਾਂ ਤੈਨੂੰ ਵੀ ਹਰ ਕਿਸੇ ਨੂੰ ਚਰਨ ਛੂਹਣ ਤੋਂ ਮਨਾਹ ਕਰ ਦੇਣਾ ਚਾਹੀਦਾ ਹੈ।"

ਚੰਪਕ ਨੇ ਏਨਾ ਸੁਣ ਕੇ ਵੀ ਕੌਮੁਦੀ ਦੇ ਚਰਨ ਛੂਹ ਹੀ ਲਏ। ਦੋਵੇਂ ਕੁਟੀਆ ਦੇ ਬਾਹਰਲੇ ਦੁਆਰ ਤੋਂ ਨਿੱਕਲੇ ਤਾਂ ਕੌਮੁਦੀ ਉੱਠ ਕੇ ਆ ਗਈ।

"ਅੱਛਾ ਦੇਵੀ ! ਸਾਡਾ ਮਾਰਗ-ਦਰਸ਼ਕ ਕਿਧਰ ਹੈ ?"

"ਉਹ ਨਾਲੇ ਕੋਲ ਛਾਂ ਵਿਚ ਪਿਆ ਹੈ।"

ਦੋਵਾਂ ਨੇ ਹੱਥ ਜੋੜੇ ਅਤੇ ਉਧਰ ਤੁਰ ਪਏ।

ਕ੍ਰਿਸ਼ਣਨ ਇਕ ਚਟਾਨ ਉਤੇ ਪਿਆ ਸੀ। ਅਨੰਤ ਨੇ ਮੱਥਾ ਥਪਕਿਆ, "ਕ੍ਰਿਸ਼ਣਨ।" ਉਹ ਤ੍ਰਭਕ ਕੇ ਉਠ ਬੈਠਾ।

"ਚਲ ਕ੍ਰਿਸ਼ਣਨ, ਮਣੀਕਰਣਿਕਾ ਲਈ ਇਕ ਛੋਟੀ ਨਾਓ ਕਰਵਾ ਦੇ ਅਤੇ ਤੂੰ ਆਰਾਮ ਕਰ। ਬਹੁਤ ਥਕਿਆ ਹੈਂ ਅੱਜ।"

"ਕੀ ਗੱਲ ਕਰਦੇ ਹੋ ਸੈਨਾਪਤੀ ? ਮੈਂ ਆਰਾਮ ਹੀ ਤਾਂ ਕਰ ਰਿਹਾ ਸੀ", ਉਹਨੇ ਆਪਣੀ ਚਾਦਰ ਨਾਲ ਮੋਢੇ ਢਕ ਲਏ।

ਕੇਦਾਰਘਾਟ ਉਤੇ ਕਿਸ਼ਤੀਆ ਹੀ ਕਿਸ਼ਤੀਆਂ ਸਨ। ਇਕ ਮਾਂਝੀ ਨਾਲ ਗੱਲ ਕਰ ਕੇ ਕ੍ਰਿਸ਼ਣਨ ਬੋਲਿਆ, "ਤੁਸੀਂ ਇਸ ਨਾਓ ਉਤੇ ਬੈਠ ਜਾਓ। ਇਹ ਤੁਹਾਨੂੰ ਮਣੀਕਰਣਿਕਾ ਛੱਡ ਦੇਵੇਗਾ। ਇਹਨੂੰ ਚਾਂਦੀ ਦੇ ਦੋ ਕਾਰਸ਼ਿਕ ਦੇ ਦੇਣੇ।"

"ਠੀਕ ਹੈ ਕ੍ਰਿਸ਼ਣਨ, ਇਹ ਲੈ...", ਅਨੰਤ ਨੇ ਥੈਲੀ ਉਹਦੇ ਹੱਥ ਉੱਤੇ ਰੱਖ ਦਿੱਤੀ।

"ਇਹ ਕੀ ਕਰ ਰਹੇ ਹੋ ਤੁਸੀਂ !" ਕ੍ਰਿਸ਼ਣਨ ਕਾਹਲੀ ਨਾਲ ਬੋਲਿਆ। "ਮੈਨੂੰ ਦਸ ਸੋਨ-ਕਾਰਸਾਪਣ ਤਾਂ ਪਹਿਲਾਂ ਹੀ ਮਿਲ ਚੁੱਕੇ ਹਨ। ਅਸੀਂ ਮੰਗਤੇ ਨਹੀਂ ਹਾਂ, ਆਰੀਆ। ਭਾਰੀ ਤਾਂ ਦਸ ਸੋਨ-ਕਾਰਸ਼ਾਪਣ ਵੀ ਸਨ। ਜਿਥੇ ਲੋਕ ਮੰਦਰ ਘੁਮਾਉਣ ਅਤੇ ਦਰਸ਼ਨ ਕਰਾਉਣ ਦੇ ਕੇਵਲ ਪੰਜ ਕਾਰਸ਼ਿਕ ਦਿੰਦੇ ਹਨ, ਉਥੇ ਤੁਸੀਂ ਪੱਚੀ ਸੋਨ-ਮੁਦਰਾਵਾਂ ਚੜ੍ਹਾ ਦਿੱਤੀਆ !"

"ਫੇਰ ਕੀ ਹੋਇਆ ਕ੍ਰਿਸ਼ਣਨ ! ਕੀ ਮੇਰੀ ਇੱਛਾ ਤੇਰੀ ਇੱਛਾ ਦੀ ਦਾਸੀ ਬਣ ਕੇ ਚੱਲੇਗੀ ? ਇਹ ਥੈਲੀ ਤੂੰ ਲੈਣੀ ਹੀ ਹੋਵੇਗੀ।"

"ਨਹੀਂ, ਆਰੀਆ। ਕੌਮੁਦੀ ਭੈਣ ਸੁਣੇਗੀ ਤਾ ਬਹੁਤ ਕਰੋਧ ਕਰੇਗੀ।"

"ਕਰੋਧ ਕਿਉਂ ਕਰੇਗੀ ? ਇਹ ਭਿੱਖਿਆ ਜਾ ਦੱਛਣਾ ਨਹੀ। ਸਾਡੇ ਵੱਲੋਂ ਤੈਨੂੰ ਇਹ ਭੇਟ ਲੈਣੀ ਹੀ ਪਵੇਗੀ। ਕੀ ਤੂੰ ਸਾਡੀ ਭੇਟ ਵੀ ਨਹੀਂ ਲਵੇਂਗਾ ?"

ਕ੍ਰਿਸ਼ਣਨ ਨੇ ਦੋਵਾ ਦੇ ਚਿਹਰੇ ਦੇਖੇ ਅਤੇ ਥੈਲੀ ਲੈ ਲਈ, "ਪ੍ਰਨਾਮ ਭਰਜਾਈ, ਪ੍ਰਨਾਮ ਆਰੀਆ ਸੈਨਾਪਤੀ।"

## 30

ਪੂਰੇ ਸੰਸਾਰ ਵਿਚ ਤਿਰਸਕਾਰ ਅਤੇ ਘਿਰਣਾ ਉਪਜਾਉਣ ਵਾਲੀ ਅਜਿਹੀ ਹੋਰ ਜਾਤੀ ਨਹੀਂ ਮਿਲੇਗੀ ਜਿਹੋ ਜਿਹੀ ਭਾਰਤ ਵਿਚ ਚੰਡਾਲ, ਸ਼ਵਪਚ ਅਥਵਾ ਡੂਮ ਨਾਂ ਨਾਲ ਜਾਣੀ ਜਾਂਦੀ ਜਾਤੀ ਹੈ। ਉਹਨਾਂ ਦੀ ਛਾਂ ਪੈ ਜਾਣ ਨਾਲ ਹੀ ਧਰਮ ਨਸ਼ਟ ਹੋ ਜਾਂਦਾ ਹੈ। ਉਹਨਾਂ ਨਾਲ ਗੱਲਬਾਤ ਕਰ ਕੇ ਘੋਰ ਪਾਪ ਲਗਦਾ ਹੈ। ਅਪਮਾਨ, ਤਿਰਸਕਾਰ, ਘਿਰਣਾ ਆਦਿ ਦਾ ਨਿਸ਼ਾਨਾ

ਇਹ ਜਾਤੀ ਦੁਰਕਾਰ ਅਤੇ ਲਾਅਨਤ ਦੀ ਸਮਾਨਾਰਥੀ ਹੋ ਗਈ ਹੈ। ਗੀਤਾ ਚੀਕ-ਚੀਕ ਕੇ ਕਹਿੰਦੀ ਰਹੀ ਕਿ ਬ੍ਰਹਮ-ਵਿਦ ਪੰਡਿਤ ਉਹੋ ਹੀ ਹੈ ਜੋ ਕੁੱਤੇ, ਚੰਡਾਲ, ਆਦਿ ਵਿਚ ਸਦਾ ਸਮਾਨਤਾ ਰਖਦਾ ਹੈ। ਇਹ ਸਮਦਰਸਤਾ ਨਿਸਚਿਤ ਹੀ ਸਲਾਘਾਯੋਗ ਹੈ. ਪਰ ਗੀਤਾ ਜਿਸ ਵਡੇ ਗਰੰਥ ਦਾ ਅੰਸ਼ ਹੈ, ਭਾਵ ਮਹਾਂਭਾਰਤ ਦਾ, ਉਹ ਚੰਡਾਲਾ ਬਾਰੇ ਕੀ ਕਹਿੰਦਾ ਹੈ ! "ਸ਼ੂਦਰ ਜਾਂ ਨਾਈ ਅਤੇ ਬ੍ਰਾਹਮਣ ਇਸਤਰੀ ਤੋਂ ਜਨਮਿਆ ਵਿਅਕਤੀ ਚੰਡਾਲ ਹੈ। ਚੰਡਾਲ ਸਭ ਤੋਂ ਉੱਚੇ ਅਤੇ ਸਭ ਤੋਂ ਨੀਵੇਂ ਦਾ ਸੁਮੇਲ ਹੈ।" ਆਪਸਤੰਬ ਰਿਸ਼ੀ ਨੇ ਤਾ ਇਥੋਂ ਤੱਕ ਧਰਮ-ਉਪਦੇਸ਼ ਦੇ ਦਿੱਤਾ ਕਿ ਚੰਡਾਲ ਦਾ ਸਪਰਸ਼ ਕਰਨਾ ਹੀ ਪਾਪ ਨਹੀਂ, ਸਗੋਂ ਉਸ ਨਾਲ ਬੋਲਣਾ, ਉਹਨੂੰ ਦੇਖਣਾ ਵੀ ਪਾਪ ਹੈ। ਇਹਨਾ ਵਿਚੋਂ ਕੋਈ ਵੀ ਪਾਪ ਹੋ ਜਾਵੇ ਤਾ ਉਹਦਾ ਪਰਾਸ਼ਚਿਤ ਕਰਨਾ ਜ਼ਰੂਰੀ ਹੈ।

ਕਾਸੀ ਵਿਚ ਭੰਦਰਵਣ ਦੀ ਸੀਮਾ ਦੇ ਅੰਦਰ ਖ਼ੁਸ਼ਕ ਨਦੀ ਅੱਸੀ ਦੇ ਕੰਢੇ ਉਤੇ, ਅਰਥਾਤ ਕਾਸ਼ੀ ਦ ਦੱਖਣੀ ਭਾਗ ਉੱਤੇ ਨਗਰ ਤੋ ਬਾਹਰ ਭਰਤ ਡੂਮ ਰਹਿੰਦਾ ਸੀ। ਉਹਦੀ ਪਤਨੀ ਸੀ ਬਸੰਤੀ। ਦੋਵਾ ਦੀ ਜੋੜੀ ਦਸ-ਪੰਦਰਾ ਝੁੱਗੀਆ ਵਿਚ ਵਸੇ ਹੋਏ ਡੂਮ ਪਰਿਵਾਰਾਂ ਵੱਲੋਂ ਇੰਦਰ ਅਤੇ ਸਚੀ ਵਾਂਗ ਪੂਜੀ ਜਾਂਦੀ ਸੀ। ਸ਼ਾਇਦ ਹਰ ਕਪਟ ਦੀ ਇਕ ਪ੍ਰਤੀਕਿਰਿਆ ਹੁੰਦੀ ਹੈ! ਜ ਨਗਰ ਸਦੀਆਂ ਤੋਂ ਚੰਡਾਲਾ ਜਾ ਡੂਮਾ ਨੂੰ ਦੁਰਕਾਰਦਾ ਆ ਰਿਹਾ ਹੈ ਤਾਂ ਡੂਮ ਵੀ ਉੱਚੀ ਜਾਤ ਦੇ ਹਿੰਦੂਆਂ ਲਈ ਘੋਰ ਘਿਰਣਾ ਨਾਲ ਭਰ ਰਹੇ ਹਨ।

"ਮੈਂ ਨਹੀ ਜਾਦਾ ਮਰੇ ਹੋਏ ਬਲ੍ਹਦ, ਘੋੜੇ ਜਾ ਮਨੁੱਖ ਦੀ ਲਾਸ ਚੁੱਕਣ !" ਭਰਤ ਦੇ ਭਾਈ ਸੁਰਤ ਨੇ ਕਾਸ਼ੀ ਰਾਜ ਚੰਦਰ ਦੇਵ ਦੇ ਕੋਟਪਾਲ ਨੂੰ ਕਹਿ ਦਿੱਤਾ। "ਤੁਹਾਨੂੰ ਸਾਡੀ ਯਾਦ ਤਦ ਹੀ ਆਉਂਦੀ ਹੈ ਜਦੋਂ ਲਾਸ਼ਾ ਸੜਨ ਲਗਦੀਆ ਹਨ ? ਕਾ, ਗਿਰਝਾਂ ਅਤੇ ਇੱਲ੍ਹਾਂ ਘੁੰਮਣ ਲਗਦੀਆ ਹਨ ? ਮਰਿਆ ਹੋਇਆ ਜਾਨਵਰ ਚਾਰ-ਚੁਫੇਰੇ ਅਸਹਿ ਦੁਰਗੰਧ ਨਾਲ ਰਾਹ ਚੱਲਣਾ ਔਖਾ ਕਰ ਦਿੰਦਾ ਹੈ, ਤਾ ਲਗਦਾ ਹੈ ਕਿ ਨਗਰ ਦੇ ਬਾਹਰ ਰਹਿਣ ਵਾਲੇ ਚੰਡਾਲਾਂ ਨੂੰ ਬੁਲਾਉਣਾ ਚਾਹੀਦਾ ਹੈ।

"ਅਸੀ ਆਪਣੇ ਕੰਮ ਨਗਰ ਵਿਚ ਜਾਂਦੇ ਹਾ ਤਾ ਤੁਹਾਡੇ ਧਰਮ-ਉਪਦੇਸ਼ਕ ਇਹ ਕਹਿੰਦੇ ਹਨ ਕਿ ਸਾਨੂੰ ਲੱਕੜਾ ਖੜਕਾਉਂਦੇ ਹੋਏ ਨਗਰ ਵਿਚ ਪਰਵੇਸ ਕਰਨਾ ਚਾਹੀਦਾ ਹੈ ਤਾ ਜੋ ਕਿਸੇ ਨਾਲ ਸਾਡਾ ਸਰੀਰ ਛੂਹ ਨਾ ਜਾਵੇ, ਕਿਸੇ ਉਤੇ ਸਾਡੀ ਘਿਣਾਉਣੀ ਛਾਂ ਨਾ ਪੈ ਜਾਵੇ। ਲੋਕ ਸਾਡੇ ਬੋਲਚਾਲ ਨਾਲ ਅਪਵਿੱਤਰ ਨਾ ਹੋ ਜਾਣ। ਉਹਨਾਂ ਹੀ ਧਰਮ-ਉਪਦੇਸ਼ਕਾਂ ਨੂੰ ਕਹੋ ਕਿ ਲਾਵਾਰਿਸ ਲਾਸਾਂ, ਮਰੇ ਹੋਏ ਜਾਨਵਰ, ਆਦਿ ਆਪ ਚੁੱਕ ਕੇ ਗੰਗਾ ਤੱਕ ਲੈ ਜਾਣ। ਅਸੀਂ ਬਾਸ ਦੀਆ ਟੋਕਰੀਆ ਬਣਾ ਕੇ ਕਿਸੇ ਨਾ ਕਿਸੇ ਤਰ੍ਹਾ ਆਪਣੀ ਰੋਟੀ ਕਮਾ ਲਵਾਂਗੇ। ਤੁਸੀਂ ਬਹੁਤਾ ਕਰੋਗੇ ਤਾਂ ਇਥੋਂ ਉਜਾੜ ਦਿਉਗੇ। ਅਸੀਂ ਸਥਾਈ ਦੇਸਵਾਸੀ ਸੀ ਹੀ ਕਦੋਂ ? ਅਸੀ ਆਪਣੀ ਜਰਜਰੀ ਗ੍ਰਹਿਸਤੀ ਦਾ ਸਾਮਾਨ ਗਧਿਆਂ ਉਤੇ ਲੱਦ ਕੇ ਕਿਤੇ ਹੋਰ ਚਲੇ ਜਾਵਾਂਗੇ।"

ਉਸ ਦਿਨ ਧਰਮਸਾਲਾ ਵਿਚ ਸ਼੍ਰੀ ਕ੍ਰਿਸ਼ਨ ਮਿਸ਼ਰ ਬੈਠੇ ਸਨ। ਕੋਟਪਾਲ ਨੂੰ ਲਗਿਆ ਹੋਵੇਗਾ ਕਿ ਇਹਦੀ ਸੂਚਨਾ ਯੁਵਰਾਜ ਗੋਵਿੰਦ ਚੰਦਰ ਨੂੰ ਦੇਣੀ ਹੀ ਚਾਹੀਦੀ ਹੈ। ਪਰ ਜਦੋਂ ਦਕਸ਼ਿਨਾ ਨੇ ਦੱਸਿਆ ਕਿ ਉਹ ਭਵਨ ਵਿਚ ਨਹੀਂ ਹਨ, ਧਰਮਸ਼ਾਲਾ ਵਿਚ ਦੇਖ ਲਵੋ, ਤਾਂ ਕੋਟਪਾਲ ਉਥੇ ਪੁੱਜੇ।

"ਆਰੀਆ, ਕੀ ਯੁਵਰਾਜ ਇਥੇ ਹਨ ?" ਕੋਟਪਾਲ ਨੇ ਕ੍ਰਿਸ਼ਨ ਮਿਸ਼ਰ ਤੋਂ ਪੁੱਛਿਆ।

"ਉਹ ਹੁਣੇ-ਹੁਣੇ ਰਾਣੂ, ਪਾਰਸਦੇਵ ਅਤੇ ਆਰੀਆ ਰੱਜੁਕ ਨਾਲ ਮਹਾਵਣ ਵਿਚ ਘੋੜਿਆਂ ਲਈ ਘੋੜਸ਼ਾਲਾਵਾ ਬਣਾਉਣ ਵਾਸਤੇ ਜ਼ਮੀਨ ਦੇਖਣ ਗਏ ਹਨ।"

ਕੋਟਪਾਲ ਉਥੋਂ ਇਉਂ ਮੁੜਿਆ ਕਿ ਸ਼੍ਰੀ ਕ੍ਰਿਸ਼ਨ ਮਿਸ਼ਰ ਨੂੰ ਪੁੱਛਣਾ ਹੀ ਪਿਆ, "ਕੋਈ ਕਠਿਨ ਸਮੱਸਿਆ ਆ ਗਈ ਹੈ, ਆਰੀਆ ? ਤੁਹਾਡਾ ਮੁਖ-ਮੰਡਲ ਕਰੋਧ, ਘਿਰਣਾ, ਦੁਰਕਾਰ ਆਦਿ ਅਨੇਕ ਭਾਵਾ ਵਿਚ ਡੁਬਿਆ ਲਗਦਾ ਹੈ। ਕੋਈ ਬਿਪਤਾ ਤਾਂ ਨਹੀਂ ਆ ਗਈ ?"

"ਨਹੀਂ ਆਰੀਆ, ਰਾਜ-ਭਵਨ ਤੋਂ ਥੋੜ੍ਹਾ ਹਟ ਕੇ, ਆਦਿਕੇਸ਼ਵ ਮੰਦਰ ਤੋਂ ਦੱਖਣ ਵੱਲ ਇਕ ਮਰੀ ਹੋਈ ਗਾਂ ਪਈ ਹੈ। ਦੁਰਗੰਧ ਦੇ ਮਾਰਿਆਂ ਰਾਹ ਚੱਲਣਾ ਔਖਾ ਹੋ ਗਿਆ ਹੈ। ਇਹ ਕੰਮ ਅਨਾਦਿ-ਕਾਲ ਤੋਂ ਚੰਡਾਲ ਜਾਂ ਡੂਮ ਕਰਦੇ ਆਏ ਹਨ। ਮੈਂ ਅੱਜ ਨਗਰ ਦੇ ਦੱਖਣੀ ਪਾਸੇ ਉਤੇ ਵਸੀ ਹੋਈ ਡੂਮਾਂ ਦੀ ਬਸਤੀ ਵਿਚ ਗਿਆ ਸੀ। ਡੂਮਾ ਦਾ ਮੁਖੀਆ ਹੈ ਭਰਤ। ਉਹ ਆਪਣੀ ਪਤਨੀ ਅਤੇ ਬੱਚੇ ਨਾਲ ਵਿੰਧਿਆਚਲ ਗਿਆ ਹੈ। ਉਹਦਾ ਭਾਈ ਸੂਰਤ ਬਹੁਤ ਗਿਆਨ ਘੋਟ ਰਿਹਾ ਸੀ ਅੱਜ। ਮੈਂ ਇਹ ਅਪਮਾਨ ਨਹੀਂ ਸਹਿ ਸਕਦਾ।"

"ਕੀ ਕਿਹਾ ਉਹਨੇ, ਆਰੀਆ ?"

"ਕਿਹਾ ਕਿ ਤੁਹਾਡੇ ਧਰਮ-ਉਪਦੇਸਕਾਂ ਦਾ ਹੁਕਮ ਹੈ ਕਿ ਚੰਡਾਲ ਨੂੰ ਨਗਰ ਵਿਚ ਵੜਦੇ ਸਮੇਂ ਲੱਕੜ ਉਤੇ ਲੱਕੜ ਮਾਰ ਕੇ ਆਵਾਜ਼ ਕਰਨੀ ਚਾਹੀਦੀ ਹੈ ਤਾਂ ਜੋ ਕੋਈ ਅਵੇਸਲਾ ਉਹਨੂੰ ਛੂਹ ਨਾ ਜਾਵੇ, ਕਿਸੇ ਉਤੇ ਉਹਦੀ ਕਲੰਕੀ ਛਾਂ ਨਾ ਪੈ ਜਾਵੇ, ਕਿਸੇ ਨੂੰ ਉਹਦੇ ਨਾਲ ਜ਼ਬਾਨ ਸਾਂਝੀ ਨਾ ਕਰਨੀ ਪਵੇ; ਤੁਸੀਂ ਜਾ ਕੇ ਉਹਨਾਂ ਧਰਮ-ਉਪਦੇਸ਼ਕਾਂ ਨੂੰ ਹੀ ਕਹੋ ਕਿ ਉਹ ਮਰੀ ਹੋਈ ਗਾ ਨੂੰ ਗੰਗਾ ਵਿਚ ਪ੍ਰਵਾਹ ਦੇਣ।"

ਕ੍ਰਿਸਨ ਮਿਸ਼ਰ ਖਿੜ-ਖਿੜ ਹੱਸ ਪਏ। "ਗੱਲ ਤਾ ਉਹਨੇ ਕਮਾਲ ਦੀ ਕਹੀ, ਆਰੀਆ। ਅਸੀਂ ਜਿਨ੍ਹਾਂ ਨੂੰ ਨਗਰ ਦੇ ਅੰਦਰ ਰਹਿਣ ਤੱਕ ਦੀ ਆਗਿਆ ਨਹੀਂ ਦਿੰਦੇ, ਉਹਨਾਂ ਨੂੰ ਆਪਣੀ ਘੋਰ ਮਜਬੂਰੀ ਸਮੇਂ ਬੁਲਾਉਣ ਦਾ ਸਾਡਾ ਅਧਿਕਾਰ ਹੀ ਕੀ ਹੈ ? ਕੀ ਤੁਹਾਡੀ ਨਗਰ-ਵਿਵਸਥਾ ਨੇ ਕਦੀ ਇਹ ਸੋਚਿਆ ਹੈ ਕਿ ਚੰਡਾਲਾਂ ਦੀ ਬਸਤੀ ਨੂੰ, ਜੋ ਖ਼ੁਸ਼ਕ ਨਦੀ ਦੇ ਕੰਢੇ ਉਤੇ ਹੈ, ਪੀਣ ਵਾਲਾ ਪਾਣੀ ਵੀ ਚਾਹੀਦਾ ਹੈ ? ਅਸੀਂ ਜਦੋਂ ਸਮਾਜ ਦੇ ਅਤਿਅੰਤ ਲੋੜੀਦੇ ਅੰਗ ਨੂੰ ਵੱਢ ਕੇ ਸੁੱਟ ਦਿੰਦੇ ਹਾ, ਤਾ ਉਸ ਅੰਗ ਰਾਹੀਂ ਕੁਦਰਤੀ ਰੂਪ ਵਿਚ ਨਿਕਲਣ ਵਾਲਾ ਵਿਸ਼ੈਲਾ ਪਦਾਰਥ ਸਰੀਰ ਦੇ ਅੰਦਰ ਹੀ ਸੜਨ ਲਗਦਾ ਹੈ। ਡੂਮ ਸਾਡੇ ਬਹੁਤ ਵੱਡੇ ਸਰੀਰ ਦਾ ਅਜਿਹਾ ਹੀ ਅੰਗ ਹਨ। ਉਹ ਸਾਥੋਂ ਰੋਜ਼ੀ ਤਾ ਪ੍ਰਾਪਤ ਨਹੀਂ ਕਰਦੇ। ਖੇਤੀ ਉਹ ਕਰ ਨਹੀ ਸਕਦੇ। ਗਧਿਆਂ ਅਤੇ ਕੁੱਤਿਆਂ ਤੋ ਇਲਾਵਾ ਹੋਰ ਕੋਈ ਪਸ਼ੂ ਪਾਲਣ ਦਾ ਅਧਿਕਾਰ ਵੀ ਉਹਨਾ ਨੂੰ ਨਹੀਂ ਹੈ। ਜੇ ਤੁਹਾਨੂੰ ਦੁਰਗੰਧ ਤੋਂ ਮੁਕਤੀ ਚਾਹੀਦੀ ਹੈ ਤਾ ਭਰਤ ਜਾਂ ਸੂਰਤ ਦੇ ਸਾਹਮਣੇ ਹੱਥ ਜੋੜੋ ਜਾ ਉਹ ਸਰਤਾ ਸਵੀਕਾਰ ਕਰੋ ਜੋ ਉਹ ਇਸ ਕੰਮ ਲਈ ਪੇਸ਼ ਕਰਨਾ ਚਾਹੁੰਦੇ ਹੋਣ।"

"ਨਹੀਂ, ਮੈਂ ਕਾਰਨ ਤਾਂ ਜਾਣ ਲਿਆ ਹੈ, ਆਰੀਆ", ਕੋਟਪਾਲ ਬੋਲਿਆ, "ਪਰ ਇਹ ਸਭ ਇਕ ਅਜਿਹੀ ਮਹਾਨ ਸ਼ਕਤੀ ਨਾਲ ਜੁੜਿਆ ਹੋਇਆ ਹੈ, ਜੀਹਨੂੰ ਤੋੜਨ ਦੇ ਅਸੀਂ ਅਸਮਰੱਥ ਹਾਂ। ਸ਼ਾਇਦ ਆਰੀਆ ਰੱਜੁਕ ਹੀ ਇਹ ਸਮੱਸਿਆ ਹੱਲ ਕਰ ਸਕਣ। ਇਹ ਗੱਲ ਹੋਰ ਕਿਸੇ

ਦੇ ਵੱਸ ਦੀ ਨਹੀਂ।"

"ਉਹ ਮਹਾਨ ਸ਼ਕਤੀ ਕੀ ਹੈ, ਆਰੀਆ ?"

"ਕੀ ਤੁਸੀਂ ਸ਼ੀਲ ਭੱਦਰਾ ਮਾ ਬਾਰੇ ਕੁਛ ਵੀ ਨਹੀ ਜਾਣਦੇ ? ਤੁਸੀ ਇਥੇ ਕਿਤੋਂ ਬਾਹਰੋਂ ਆਏ ਹੋ ਜੋ ਤੁਹਾਨੂੰ ਪਤਾ ਨਹੀਂ ?"

ਕੋਟਪਾਲ ਪਰਤਣ ਹੀ ਲਗਿਆ ਸੀ ਕਿ ਕ੍ਰਿਸ਼ਨ ਮਿਸ਼ਰ ਨੇ ਉੱਠ ਕੇ ਉਹਦਾ ਹੱਥ ਫੜ ਲਿਆ, "ਇਹ ਦਸਦੇ ਜਾਓ, ਆਰੀਆ, ਕਿ ਇਹ ਸ਼ੀਲ ਭੱਦਰਾ ਕੌਣ ਹੈ ? ਕਿਥੇ ਰਹਿੰਦੀ ਹੈ ?"

"ਇਹ ਸਭ ਤੁਸੀਂ ਕੇਦਾਰੇਸ਼ਵਰ ਘਾਟ ਪਹੁੰਚ ਕੇ ਜਾਣ ਜਾਉਗੇ।"

ਕਨਈਆ ਮਿੱਸਰ ਜਨਮ ਤੋਂ ਹੀ ਕੁਛ ਇਸ ਪ੍ਰਕਾਰ ਦੀ ਪ੍ਰਤਿਭਾ ਲੈ ਕੇ ਆਏ ਸਨ ਕਿ ਉਹਨਾਂ ਨੂੰ ਤਥਾ-ਕਥਿਤ ਉੱਚੇ ਵਰਣਾਂ ਤੋਂ ਇਲਾਵਾ ਸਹੀ ਮਾਨਵਤਾ ਉਥੇ ਦਿਸਦੀ ਸੀ ਜਿਥੇ ਸੋਸ਼ਣ, ਅਤਿਆਚਾਰ, ਆਦਿ ਦੇ ਵਿਰੁੱਧ ਖੜ੍ਹਾ ਹੋਣ ਵਾਲਾ ਕੋਈ ਜਾਤੀਉਂ ਛੇਕਿਆ ਵਿਅਕਤੀ ਆਪਣੀ ਜਾਨ ਨੂੰ ਸੂਲੀ ਉਤੇ ਟੰਗ ਕੇ ਕੁਛ ਕਰ ਸਕਣ ਦੀ ਧਮਕੀ ਦਿੰਦਾ ਹੋਵੇ। ਧਮਕੀ ਸੁਣ ਕੇ ਉਹ ਉਹਦਾ ਟਾਕਰਾ ਕਰਨ ਲਈ ਤਤਪਰ ਦਿਖਾਈ ਦੇਣ ਲੱਗੇ। ਉਹ ਭਰਤ ਨੂੰ ਮਿਲਣ ਲਈ ਵਿਆਕੁਲ ਹੋ ਉੱਠੇ। ਇਸੇ ਰੁਚੀ ਨੇ ਉਹਨਾਂ ਨੂੰ ਬੰਧੂਜੀਵ ਵੱਲ ਖਿਚਿਆ। ਇਸੇ ਨੇ ਬੱਬਰ ਨਟ ਵੱਲ ਜਾਣ ਲਈ ਬੇਵੱਸ ਕੀਤਾ। ਅੱਜ ਇਸੇ ਨੇ ਭਰਤ ਦੀ ਝੁੱਗੀ ਵਿਚ ਜਾਣ ਦੀ ਕਾਹਲ ਉਹਨਾਂ ਦੇ ਮਨ ਵਿਚ ਭਰ ਦਿੱਤੀ।

ਉਹ ਰਾਜਘਾਟ ਤੋਂ ਕੇਦਾਰੇਸ਼ਵਰ ਜਾਣ ਵਾਲੀ ਇਕ ਨਾਓ ਉਤੇ ਬੈਠ ਗਏ। ਚਾਂਦੀ ਦਾ ਇਕ ਕਾਰਸ਼ਿਕ ਉਹਨਾਂ ਨੇ ਮਾਝੀ ਨੂੰ ਦੇ ਦਿੱਤਾ। ਕੇਦਾਰੇਸ਼ਵਰ ਨੂੰ ਸ਼ਰਧਾ ਨਾਲ ਸੀਸ ਝੁਕਾ ਕੇ ਉਹ ਮਾਝੀਆਂ ਦੇ ਮੁਹੱਲੇ ਵਿਚ ਪਹੁੰਚ ਗਏ।

"ਕੋਈ ਹੈ ?" ਉਹਨਾ ਨੇ ਕੁੰਡੀ ਖੜਕਾਈ।

ਰਾਮ ਚੰਦਰ ਦੀ ਪਤਨੀ ਬਾਹਰ ਆਈ, "ਕਹੋ ਆਰੀਆ, ਇਸ ਸਿਖਰ ਦੁਪਹਿਰੇ ਤੁਹਾਨੂੰ ਕਿਸ ਕਾਰਨ ਸ਼ੂਦਰ ਦੇ ਘਰ ਆਉਣ ਲਈ ਮਜਬੂਰ ਹੋਣਾ ਪਿਆ ?"

ਕ੍ਰਿਸ਼ਨ ਮਿਸ਼ਰ ਹੱਸੇ। ਉਹਨਾ ਨੇ ਆਪਣੀ ਚਾਦਰ ਦੀ ਇਕ ਕੰਨੀ ਫੜੀ ਅਤੇ ਮੱਥੇ ਉਤੇ ਲੱਗੇ ਚੰਦਨ, ਗੋਰੋਚਨ, ਆਦਿ ਨੂੰ ਰਗੜਨਾ ਸੁਰੂ ਕਰ ਦਿੱਤਾ।

ਰਾਮ ਚੰਦਰ ਦੀ ਪਤਨੀ ਹਸਦੀ ਰਹੀ। ਏਨੇ ਨੂੰ ਮਹੇਸ਼ ਦਰਵਾਜ਼ੇ ਉਤੇ ਆ ਕੇ ਇਹ ਕੌਤਕ ਦੇਖਣ ਲੱਗਿਆ। ਉਹਦੀ ਮਾਂ ਖਿੜ-ਖਿੜ ਹੱਸ ਰਹੀ ਸੀ। ਚਿਹਰੇ ਤੋਂ ਚਾਦਰ ਹਟੀ ਅਤੇ ਮਹੇਸ਼ ਮੂੰਹ ਬਣਾ ਕੇ ਬੋਲਿਆ, "ਮਈਆ, ਤੈਨੂੰ ਇਉਂ ਨਹੀਂ ਸੀ ਕਰਨਾ ਚਾਹੀਦਾ। ਇਹ ਬਹੁਤ ਵਡੇ ਵਿਦਵਾਨ ਹਨ।"

"ਮੈਨੂੰ ਕੀ ਪਤਾ ਕਿ ਇਹ ਕੀ ਹਨ।"

"ਵਾਹ ਉਇ ਮਹੇਸ਼ਵਾ", ਮਿੱਸਰ ਨੇ ਮਹੇਸ਼ਵਾ ਨੂੰ ਗੋਦੀ ਚੁੱਕ ਲਿਆ, "ਤੂੰ ਤਾਂ ਦੂਜ ਦਾ ਚੰਦ ਹੋ ਗਿਆ ! ਤੂੰ ਸੁਬੋਧ ਦੇਵ ਨੂੰ ਭੁੱਲ ਗਿਆ, ਤਾਂ ਕਨਈਆ ਨੂੰ ਕਿਉਂ ਯਾਦ ਕਰੇਂਗਾ ਭਲਾ ?"

"ਆਓ ਮਿਸਿਰ ਚਾਚਾ", ਮਹੇਸਵਾ ਨੇ ਮਿਸਿਰ ਦਾ ਗੁੱਟ ਫੜਿਆ ਅਤੇ ਵਿਹੜੇ ਵਿਚ ਲੈ ਗਿਆ। "ਮਈਆ, ਇਕ ਕਟੋਰਾ ਦੁੱਧ ਦੇ, ਨਾਲ ਪਾਣੀ।"

"ਸੁਣ ਮਹੇਸ਼, ਤੂੰ ਮੈਨੂੰ ਬਹੁਤ ਧੋਖਾ ਦਿੱਤਾ।"

"ਮੈਂ ?"

"ਹਾਂ, ਤੂੰ। ਤੂੰ ਅੱਜ ਕਾਸੀ ਦੇ ਆਮ ਲੋਕਾਂ ਸਾਹਮਣੇ ਮੈਨੂੰ ਸ਼ਰਮਿੰਦਾ ਹੋਣ ਲਈ ਮਜਬੂਰ ਕੀਤਾ ਹੈ।"

"ਕੀ ਹੋਇਆ ਮਹਾਰਾਜ ?"

"ਅੱਜ ਪਤਾ ਲਗਿਆ ਕਿ ਕੇਦਾਰੇਸ਼ਵਰ ਘਾਟ ਉਤੇ ਕੋਈ ਮਹਾਂਯੋਗਿਨੀ ਸ਼ੀਲ ਭੱਦਰਾ ਰਹਿੰਦੀ ਹੈ।"

"ਹਾਂ, ਭੂਆ-ਮਾਤਾ ਤਾਂ ਰਹਿੰਦੀ ਹੀ ਹੈ। ਉਹ ਮੇਰੇ ਬਾਪੂ ਦੀ ਵੀ ਭੈਣ-ਮਾਤਾ ਹੈ। ਮੇਰੀ ਮਾਂ ਉਹਨੂੰ ਨਣਦ-ਮਾਤਾ ਕਹਿੰਦੀ ਹੈ।"

"ਭਾਵ ਭੈਣ, ਭੂਆ, ਨਣਦ ਦੇ ਸਭ ਰਿਸ਼ਤੇ ਮਾਤਾ ਵਿਚ ਲੀਨ ਹੋ ਜਾਂਦੇ ਹਨ ?"

"ਹਾਂ ਆਰੀਆ", ਮਹੇਸ਼ਵਾ ਗੰਭੀਰ ਹੋ ਕੇ ਬੋਲਿਆ। "ਉਹਨਾਂ ਕੋਲ ਬੈਠ ਕੇ ਕੋਈ ਝੂਠ ਨਹੀਂ ਬੋਲ ਸਕਦਾ। ਉਹਨਾਂ ਦੀਆਂ ਅੱਖਾਂ ਖੰਜਨ ਚਿੜੀ ਵਾਂਗ ਨਹੀਂ, ਸੂਹੇ ਰੰਗ ਵਿਚ ਰੱਤੇ ਲਾਲ-ਕਮਲ ਦੀਆਂ ਪੰਖੜੀਆਂ ਹਨ। ਉਹ ਜੇ ਇਕ ਛਿਣ ਤੁਹਾਡੇ ਵੱਲ ਦੇਖ ਲੈਣ ਤਾਂ ਉਹਨਾਂ ਨੂੰ ਤੁਹਾਡੇ ਬਾਰੇ ਸਭ ਕੁਝ ਪਤਾ ਲੱਗ ਜਾਵੇਗਾ।"

ਮਿਸਿਰ ਮੁਸਕਰਾਏ। ਸਭ ਥਾਂ ਅਜਿਹਾ ਜਾਲ ਬਾਬਿਆਂ, ਮਾਤਾਵਾਂ ਨੇ ਵਿਛਾ ਰਖਿਆ ਹੈ। ਇਹ ਮਾਤਾ ਵੀ ਉਹਨਾਂ ਹੀ ਠੱਗਾਂ ਦੀ ਪੰਗਤੀ ਵਿਚ ਆਉਂਦੀ ਹੈ ਜਾਂ ਉਹਨਾਂ ਤੋਂ ਵੱਖਰੀ ਹੈ ? ਉਹਨਾਂ ਨੇ ਮਨ ਵਿਚ ਸੋਚਿਆ ਅਤੇ ਫੇਰ ਬੋਲੇ, "ਤੁਸੀਂ ਲੋਕ ਮਾਤਾ ਜੀ ਦੇ ਅਜਿਹੇ ਭਗਤ ਹੋ ਗਏ ਹੋ ਕਿ ਜੇ ਉਹ ਕਹਿ ਦੇਵੇ ਕਿ ਨਾਓ ਚਲਾਉਣਾ ਛੱਡ ਦਿਓ ਤਾਂ ਬਿਨਾ ਰੋਜ਼ੀ ਦੀ ਚਿੰਤਾ ਤੋਂ ਤੁਸੀਂ ਨਾਓ ਚਲਾਉਣਾ ਛੱਡ ਦਿਉਗੇ।"

"ਕਿਉਂ ਵੇ ਮਹੇਸ਼ੂਆ, ਤੂੰ ਤਾਂ ਕਹਿ ਰਿਹਾ ਸੀ ਕਿ ਇਹ ਬੜੇ ਵਿਦਵਾਨ ਹਨ ? ਇਹ ਤਾਂ ਹੰਕਾਰ ਵਿਚ ਲੀਨ ਕੋਈ ਬ੍ਰਹਮਬੰਧੂ ਲੱਗ ਰਹੇ ਹਨ।"

"ਜਾਣ ਦੇ ਮਾਂ, ਮੈਂ ਕਿਹਾ ਹੈ ਨਾ ਤੈਨੂੰ ਕਿ ਵਿਦਵਾਨ ਹਨ। ਕੀ ਵਿਦਿਆ ਦਾ ਅਰਥ ਸਾਡੀ ਉਸਤਤ ਕਰਨਾ ਹੈ ? ਇਹਨਾਂ ਨੂੰ ਲੱਗ ਰਿਹਾ ਹੈ ਕਿ ਸੀਲਾ ਮਾਤਾ ਗ੍ਰਿਹਸਤੀਆਂ ਨੂੰ ਆਪਣੇ ਜਾਲ ਵਿਚ ਫਸਾਉਣ ਵਾਲੀ ਕੋਈ ਚਤੁਰ-ਚਲਾਕ ਇਸਤਰੀ ਹੈ; ਤੂੰ ਇਹ ਗੱਲ ਸੁਣ ਅਤੇ ਸਹਿਣੀ ਸਿੱਖ। ਸਾਰੇ ਤੇਰੇ ਵਰਗੇ ਤਾਂ ਨਹੀਂ। ਉਹ ਬਾਪੂ ਦੀ ਭੈਣ, ਤੇਰੀ ਨਣਦ ਅਤੇ ਮੇਰੀ ਭੂਆ ਹੋ ਸਕਦੀ ਹੈ, ਦੂਜੇ ਕਿਸੇ ਨੂੰ ਢੌਂਗੀ ਵੀ ਤਾਂ ਲੱਗ ਸਕਦੀ ਹੈ।"

ਸ੍ਰੀ ਕ੍ਰਿਸ਼ਨ ਮਿਸਰ ਹੱਕੇ-ਬੱਕੇ ਹੋ ਕੇ ਮਹੇਸ਼ੂਆ ਵੱਲ ਦੇਖਦੇ ਰਹੇ। ਕੀ ਇਹ ਸਭ ਕੈਵਰਤ-ਪੁੱਤਰ ਮਹੇਸ਼ੂਆ ਬੋਲ ਰਿਹਾ ਹੈ ? ਜਾਂ ਇਹਦੇ ਪਿੱਛੇ ਕੋਈ ਹੋਰ ਬੋਲ ਰਿਹਾ ਹੈ ? ਕ੍ਰਿਸ਼ਨ ਮਿਸ਼ਰ ਰਤਨੇਸ਼ ਨੂੰ ਮਿਲ ਚੁੱਕੇ ਸਨ। ਉਹਨਾਂ ਨੇ ਅੰਤਰੀਵ ਨੂੰ ਅੰਤਰੀਵ ਨਾਲ ਜੋੜਨ ਵਾਲੀ ਸਾਧਨਾ ਬਾਰੇ ਜੋ ਗੱਲਾਂ ਦੱਸੀਆਂ ਸਨ, ਉਹ ਕੀ ਮੈਂ ਮਹੇਸ਼ ਦੇ ਕਥਨਾਂ ਵਿਚ ਸਾਕਾਰ ਨਹੀਂ ਦੇਖ ਰਿਹਾ ਹਾਂ ? ਉਹਨਾਂ ਨੇ ਰਾਮ ਚੰਦਰ ਦੀ ਪਤਨੀ ਅੱਗੇ ਹੱਥ ਜੋੜ ਕੇ ਕਿਹਾ, "ਭਰਜਾਈ,

ਮੈਂ ਸਰਮਿੰਦਾ ਹਾਂ ਕਿ ਇਸ ਗਰਮੀ ਦੀ ਦੁਪਹਿਰ ਨੂੰ, ਜਦੋਂ ਪੈਂੜੀਆ ਚੜ੍ਹਦਿਆ-ਉਤਰਦਿਆ ਛਾਲੇ ਪੈ ਜਾਂਦੇ ਹਨ, ਤੁਸੀਂ ਮੈਨੂੰ ਸੀਤਲ ਜਲ ਦਿੱਤਾ, ਦੁੱਧ ਦਿੱਤਾ ਅਤੇ ਮੈਂ ਆਪਣੇ ਅਭਿਮਾਨ ਕਾਰਨ ਉਸੇ ਤੰਦ ਨੂੰ ਤੋੜਨ ਦਾ ਅਪਰਾਧ ਕੀਤਾ ਜੋ ਸਾਨੂੰ ਤੁਹਾਡੇ ਨਾਲ ਜੋੜਨ ਦਾ ਕੰਮ ਕਰ ਰਹੀ ਸੀ !"

"ਅਸੀਂ ਸ਼ੂਦਰ ਖਿਮਾ ਕਿਥੋਂ ਦੇ ਸਕਾਗੇ ਮਿਸ਼ਰ ਜੀ ? ਜਦੋਂ ਅਸੀਂ ਕਿਸੇ ਨੂੰ ਰੋਟੀ ਤੱਕ ਦੇਣ ਦੇ ਯੋਗ ਨਹੀਂ, ਤਾਂ ਸਾਡੇ ਕੋਲ ਖਿਮਾ ਵਰਗੀ ਵਡਮੁੱਲੀ ਸ਼ੈਅ ਕਿਥੋਂ ਆਵੇਗੀ ?"

"ਭਰਜਾਈ, ਮੈਂ ਅੱਜ ਪਹਿਲੀ ਵਾਰ ਇਕ ਅਜਿਹੀ ਨਾਰੀ ਦੇ ਦਰਸਨ ਕਰ ਰਿਹਾ ਹਾ, ਜੀਹਨੇ ਆਪਣੀ ਅੰਤਰ-ਆਤਮਾ ਵਿਚ ਸਾਰਾ ਗਿਆਨ ਸਾਂਭਿਆ ਹੋਇਆ ਹੈ। ਕੀ ਇਹ ਸੋਚਣ-ਵਿਚਾਰਨ ਦੀ ਸਮਰੱਥਾ ਤੁਹਾਡੇ ਵਿਚ ਸ਼ੁਰੂ ਤੋਂ ਹੀ ਸੀ ਜਾ ਇਹ ਵੀ ਸ਼ੀਲਾ ਮਾਤਾ ਦੇ ਸੰਪਰਕ ਵਿਚ ਆਉਣ ਤੋਂ ਮਗਰੋਂ ਮਿਲੀ ?"

ਰਾਮ ਚੰਦਰ ਦੀ ਪਤਨੀ ਬੋਲੀ, "ਸਮਰੱਥਾ ਦੇ ਬੀਜ-ਬਿੰਦੂ ਰਹੇ ਹੋਣਗੇ ਕਿਤੇ, ਪਰ ਉਹਨਾਂ ਨੂੰ ਅੰਕੁਰ ਵਿਚ ਬਦਲਣ ਦਾ ਸਿਹਰਾ ਤਾਂ ਮੇਰੀ ਨਣਦ ਨੂੰ ਹੀ ਜਾਵੇਗਾ। ਪਰ ਸ਼ੂਦਰ ਪਰਿਵਾਰ ਜਨਮਾਂ-ਜਨਮਾਂਤਰਾਂ ਤੱਕ ਆਪਣੇ ਆਪ ਨੂੰ ਧੰਨ ਮੰਨਦਾ ਰਹੇਗਾ ਕਿ ਪੁਰਖਿਆਂ ਦੇ ਪੁੰਨ ਸਦਕਾ ਇਕ ਦਿਨ ਅਜਿਹੀ ਬ੍ਰਾਹਮਣ ਮੁਟਿਆਰ ਦੇ ਦਰਸ਼ਨ ਹੋਏ ਜੋ ਸਾਖਿਆਤ ਪਾਰਵਤੀ ਸੀ।"

ਕ੍ਰਿਸ਼ਨ ਮਿਸਰ ਬਹੁਤ ਕਾਹਲੀ ਨਾਲ ਗ੍ਰਹਿ-ਮਾਲਕਣ ਦੇ ਪੈਰ ਛੂਹਣ ਲਈ ਝੁਕੇ ਹੀ ਸਨ ਕਿ ਮਹੇਸ਼ੂਆ ਬੋਲਿਆ, "ਇਹ ਕੀ ਕਰ ਰਹੇ ਹੋ, ਆਰੀਆ ? ਸਾਨੂੰ ਅਪਰਾਧੀ ਨਾ ਬਣਾਓ !"

"ਆ ਮਹੇਸ਼, ਮੈਨੂੰ ਮਾਤਾ ਜੀ ਦੇ ਦਰਸ਼ਨ ਕਰਵਾ ਦੇ।"

"ਸ੍ਰੀ ਮਾ ਤਾ ਇਸ ਸਮੇਂ ਵਿੰਧਿਆਚਲ ਵਿਚ ਹਨ, ਮਿਸਿਰ ਚਾਚਾ।"

"ਫੇਰ ?"

"ਜਿਵੇਂ ਤੁਸੀ ਕਹੋਂ, ਮਿਸਿਰ ਚਾਚਾ", ਮਹੇਸ਼ੂਆ ਬੋਲਿਆ।

"ਕਿਉਂ ਮਹੇਸ਼ ? ਜੇ ਅਸੀਂ ਅੱਜ ਅੱਧੀ ਰਾਤ ਤੋਂ ਮਗਰੋ ਵਿੰਧਿਆਚਲ ਜਾਣਾ ਚਾਹੀਏ ਤਾ ਚੱਲੇਂਗਾ ?"

"ਤੁਸੀ ਕਿਸੇ ਹੋਰ ਮਾਝੀ ਨਾਲ ਗੱਲ ਕਰੋ, ਆਰੀਆ", ਮਹੇਸ ਦੀ ਮਾ ਬੋਲੀ।

"ਮੈ ਤੁਹਾਥੋਂ ਖਿਮਾ ਮੰਗ ਲਈ ਹੈ, ਭਰਜਾਈ। ਤੁਸੀ ਮੇਰੀ ਗਲਤੀ ਨੂੰ ਭੁੱਲ ਜਾਓ।"

"ਠੀਕ ਹੈ, ਮਿਸਿਰ ਚਾਚਾ। ਮੈਂ ਸਵੇਰੇ ਤਾਰਾ ਚੜ੍ਹਨ ਵੇਲੇ ਪੰਚਗੰਗਾ ਘਾਟ ਉਤੇ ਨਾਓ ਸਮੇਤ ਪਹੁੰਚ ਜਾਵਾਂਗਾ", ਮਹੇਸ਼ ਬੋਲਿਆ, "ਪ੍ਰਨਾਮ !"

ਕ੍ਰਿਸ਼ਨ ਮਿਸ਼ਰ ਦੇ ਦਿਲ ਉੱਤੇ ਰਸਮੀ 'ਪ੍ਰਨਾਮ' ਨਾਲ ਏਨੀ ਸੱਟ ਵੱਜੀ ਕਿ ਉਹਨਾਂ ਦੀਆ ਅੱਖਾਂ ਭਰ ਆਈਆਂ। ਉਹਨਾਂ ਨੇ ਸ਼ੂਦਰ ਜਾਤੀ ਦੇ ਇਕ ਬਾਲਕ ਤੋਂ ਇਸ ਕਿਸਮ ਦੇ ਪ੍ਰਨਾਮ ਦੀ ਕਲਪਨਾ ਨਹੀਂ ਸੀ ਕੀਤੀ। ਜਨਮ ਤੋਂ ਪੱਕੀ ਉਮਰ ਤੱਕ ਪਤਾ ਨਹੀਂ ਕਿੰਨੇ ਲੋਕਾ ਨੂੰ ਦੇਖਿਆ ਸੀ। ਸੰਬੰਧ ਟੁਟਦੇ ਰਹੇ, ਜੁੜਦੇ ਰਹੇ, ਪਰ ਅਜਿਹਾ ਆਤਮ-ਵਿਸ਼ਵਾਸ, ਜੋ ਤੋੜ ਕੇ ਵੀ ਕਿਰਪਾ-ਵੱਸ ਜੁੜ ਜਾਣ ਦੀ ਸਮਰੱਥਾ ਜੁਟਾਉਂਦਾ ਲਾਂਭੇ ਖੜ੍ਹਾ ਰਹੇ, ਉਹਨਾ ਨੇ ਨਹੀਂ ਸੀ ਦੇਖਿਆ।

ਕੇਵਲ ਚਾਰ ਮਹੀਨੇ ਪਹਿਲਾ ਇਹ ਮਹੇਸ਼ ਕਹਿ ਰਿਹਾ ਸੀ ਕਿ ਬ੍ਰਹਮਪੁਰੀ ਦਾ ਕੋਈ ਵੀ ਓਝਾ ਮੈਨੂੰ ਸਿਖਿਆ ਦੇਣ ਲਈ ਤਿਆਰ ਨਹੀਂ ਹੋਇਆ। ਜੇ ਇਹ ਬਲਦੇਵ ਕੋਲ ਆਸ਼ਰਮ ਵਿਚ ਪ੍ਰਵੇਸ਼ ਪਾ ਲੈਂਦਾ ਤਾਂ ਜੋ ਗਿਆਨ ਇਹਨੇ ਆਪ ਮਾਤ-ਕਿਰਪਾ ਨਾਲ ਪਰਾਪਤ ਕੀਤਾ ਹੈ, ਕੀ ਉਹ ਕਰ ਸਕਦਾ ?

ਮਿਸ਼ਰ ਸਿੱਧੇ ਕੰਦਾਰੇਸਵਰ ਤੋਂ ਪੰਚਗੰਗਾ ਪੁੱਜੇ। ਵਿਸ਼ਵੇਸ਼ਵਰ ਤੋਂ ਚਲਦੇ-ਘੁੰਮਦੇ, ਸਰਸਵਤੀ ਦੁਆਰ ਹੁੰਦੇ ਹੋਏ ਉਹ ਭੁਵਨ ਸ਼ਰਮਾ ਦੇ ਨਿਵਾਸ ਪਹੁੰਚ ਗਏ। ਉਹਨਾ ਨੇ ਦਰਵਾਜ਼ਾ ਖੜਕਾਇਆ। ਭੁਵਨ ਦੀ ਭਾਣਜੀ ਮਧੂ ਨੇ ਬੂਹਾ ਖੋਲ੍ਹਿਆ, "ਆਓ ਆਰੀਆ, ਮੈਂ ਮਾਮਾ ਜੀ ਨੂੰ ਤੁਹਾਡਾ ਆਉਣਾ ਦਸਦੀ ਹਾਂ।"

ਕ੍ਰਿਸ਼ਨ ਮਿਸ਼ਰ ਬੈਠੇ ਹੀ ਸਨ ਕਿ ਭੁਵਨ ਰਤਨੇਸ਼ ਕਮਰੇ ਵਿਚ ਆਏ, "ਸਵਾਗਤ ਹੈ, ਆਰੀਆ। ਮਿਸ਼ਰ ਜੀ, ਤੁਸੀ ਇਸ ਸਿਖਰ ਦੁਪਹਿਰੇ ਕਿਥੋਂ ਆ ਰਹੇ ਹੋ ? ਸਭ ਖੈਰ ਤਾਂ ਹੈ ਨਾ ?"

"ਖ਼ੈਰ ਹੀ ਹੈ, ਸ਼ਰਮਾ ਜੀ।"

"ਇਹ ਆਤਮ-ਕਲੇਸ ਕੇਹਾ ? ਮੈਨੂੰ ਦੱਸੋ ਤਾ ਸਹੀ।"

ਮਿਸਰ ਨੇ ਸਾਰੀ ਘਟਨਾ ਸੁਣਾ ਦਿੱਤੀ। ਉਹ ਬੋਲੇ, "ਗਲਤੀ ਤਾ ਹੋ ਹੀ ਗਈ ਸ਼ਰਮਾ ਜੀ ! ਮੈਂ ਤੁਹਾਥੋਂ ਪੁੱਛਣਾ ਚਾਹੁੰਦਾ ਹਾ ਕਿ ਤੁਸੀਂ ਮੇਰੇ ਨਾਲ ਵਿੰਧਿਆਚਲ ਚੱਲੋਗੇ ?"

ਭੁਵਨ ਸ਼ਰਮਾ ਹੱਸੇ, "ਏਨੀ ਕੁ ਗੱਲ ਲਈ ਤੁਸੀ ਚਿੰਤਿਤ ਨਾ ਹੋਵੋ। ਯੋਗਿਨੀ ਮਾ ਸੀਲ ਭੱਦਰਾ ਆਪਣੇ ਜਾਣੂਆ ਅਤੇ ਛਿਣ-ਪਲ ਲਈ ਉਹਨਾਂ ਨੂੰ ਯਾਦ ਕਰਨ ਵਾਲੇ ਵਿਅਕਤੀਆ ਦੀ ਭੁੱਲ-ਚੁੱਕ ਨੂੰ ਆਪ ਹੀ ਖਿਮਾ ਕਰ ਦਿੰਦੇ ਹਨ। ਮੈਂ ਤੁਹਾੜੇ ਨਾਲ ਚੱਲਣ ਲਈ ਉਤਾਵਲਾ ਹਾਂ। ਮੈਂ ਆਪ ਕੁਝ ਦਿਨਾ ਤੋਂ ਮਾਂ ਨੂੰ ਬਹੁਤ ਯਾਦ ਕਰ ਰਿਹਾ ਹਾ। ਸ਼ਾਇਦ ਉਹ ਕਿਰਪਾ ਕਰ ਕੇ ਮੈਨੂੰ ਅਤੇ ਤੁਹਾਨੂੰ ਬੁਲਾਉਣ ਦਾ ਸੰਜੋਗ ਲੱਭ ਰਹੀ ਸੀ। ਮੈਂ ਜ਼ਰੂਰ ਚੱਲਾਗਾ।"

ਕ੍ਰਿਸਨ ਮਿਸ਼ਰ ਸ਼ਰਮਾ ਦੀ ਗੱਲ ਨਾਲ ਅਜੀਬ ਉਲਝਣ ਵਿਚ ਪੈ ਗਏ। ਇਕ ਪਾਸੇ ਅਸ਼ਟਭੁਜਾ ਮਾ ਸੀ ਜੋ ਉਦਾਰਤਾ ਦਾ ਸੋਮਾ ਸੀ; ਦੂਜੇ ਪਾਸੇ ਈਸ਼ਵਰ ਵਿਚ ਵਿਸ਼ਵਾਸ ਨਾ ਕਰਨ ਵਾਲੇ ਰਤਨੇਸ਼ ਸਨ। ਇਕ ਪਾਸੇ ਛਲ-ਕਪਟ ਨੂੰ ਨਗਨ ਕਰ ਕੇ ਦੇਖਣ ਵਾਲੇ ਸਰਸਵਤੀ-ਪੁੱਤਰ ਕ੍ਰਿਸ਼ਨ ਮਿਸ਼ਰ ਸਨ ਤਾਂ ਦੂਜੇ ਪਾਸੇ ਕੈਂਵਰਤ-ਪੁੱਤਰ ਮਹੇਸ਼।

ਰਾਤ ਇਕ ਪਹਿਰ ਬਾਕੀ ਰਹਿ ਗਈ ਸੀ। ਸ੍ਰੀ ਕ੍ਰਿਸਨ ਮਿਸ਼ਰ ਅਤੇ ਰਤਨੇਸ਼, ਦੋਵੇ ਮਹੇਸ ਦੀ ਨਾਓ ਵਿਚ ਬੈਠ ਗਏ। ਇਕ ਵਚਿੱਤਰ ਸਾਤੀ ਸੀ। ਕੋਈ ਕਿਸੇ ਨਾਲ ਕੁਛ ਨਹੀਂ ਸੀ ਬੋਲ ਰਿਹਾ। ਕੇਵਲ ਚੱਪੂਆਂ ਦੀ ਆਵਾਜ ਅਬੋਲਤਾ ਨੂੰ ਭੰਗ ਕਰ ਰਹੀ ਸੀ। ਸ਼ੁੱਕਰ ਤਾਰੇ ਦਾ ਬਿੰਬ ਗੰਗਾ ਦੀਆ ਲਹਿਰਾ ਵਿਚ ਨੱਚ ਰਿਹਾ ਸੀ।

"ਤੁਸੀ ਕਦੀ ਸ੍ਰੀ-ਮਾਂ ਨੂੰ ਮਿਲੇ ਹੋ, ਆਰੀਆ ਰਤਨੇਸ਼ ?"

"ਕਈ ਵਾਰ ਮਿਲਿਆ ਹਾ।"

ਇਕ ਸਵਾਲ, ਇਕ ਜਵਾਬ। ਸ੍ਰੀ ਕ੍ਰਿਸ਼ਨ ਮਿਸ਼ਰ ਦੀ ਆਤਮਾ ਇਸ ਵਚਿੱਤਰ ਮਾਹੌਲ ਨੂੰ ਸਹਿਣ ਤੋਂ ਅਸਮਰੱਥ ਹੋ ਰਹੀ ਸੀ। ਉਹਨਾ ਨੇ ਮਹੇਸ਼ ਦੀ ਮਾਂ ਦੇ ਸਾਹਮਣੇ ਪਤਾ ਨਹੀਂ ਕੀ-ਕੀ ਕਹਿ ਦਿੱਤਾ ! ਕੀ ਇਹ ਜ਼ਰੂਰੀ ਹੈ ਕਿ ਦੇਖੇ-ਸਮਝੇ ਬਿਨਾਂ ਹੀ ਕੋਈ ਫੈਸਲਾ

ਲੈ ਲਿਆ ਜਾਵੇ ? ਇਸ ਅਪਰਾਧ ਨੂੰ ਢੋਣ ਤੋਂ ਉਹ ਅਸਮਰੱਥ ਸਨ। ਏਨੇ ਨੂੰ ਸਾਰਸਾਂ ਦੀ ਇਕ ਡਾਰ ਕਿਆਉਂ-ਕਿਆਉਂ ਕਰਦੀ ਹੋਈ ਉੱਡ ਗਈ। ਉਹ ਸਾਹਮਣੇ ਬਰੇਤੇ ਉਤੇ ਬੈਠੇ ਸਨ।

ਚੁੱਪ ਨੂੰ ਤੋੜਨ ਵਾਲੇ ਸਾਰਸਾਂ ਦੀ ਤਿਕੋਣੀ ਕਤਾਰ ਆਕਾਸ਼ ਨੂੰ ਚੀਰਦੀ ਹੋਈ ਓਝਲ ਹੋ ਗਈ। ਇਕ ਹਉਕਾ ਨਿਕਲਿਆ। ਮਿਸ਼ਰ ਨੇ ਆਪਣੇ ਚਿਹਰੇ ਨੂੰ ਹੱਥਾਂ ਨਾਲ ਪਲੋਸਿਆ। ਮੈਂ ਇਸ ਜਾਦੂਈ ਹਾਰ ਦਾ ਬਦਲਾ ਲੈ ਕੇ ਰਹਾਂਗਾ। ਅੱਜ ਤੱਕ ਸ੍ਰੀ ਕ੍ਰਿਸ਼ਨ ਮਿਸਰ ਨੂੰ ਕੋਈ ਜਾਦੂਗਰਨੀ ਹਾਰ ਨਹੀ ਦੇ ਸਕੀ। ਉਹਨਾਂ ਦੀ ਆਤਮਾ ਏਨੀ ਰੋਸ਼ਨ ਹੈ ਕਿ ਉਹ ਤੰਤਰ ਦੇ ਦੁਰ-ਪ੍ਰਭਾਵ ਨੂੰ ਵੀ ਧੱਕਾ ਦੇ ਕੇ ਆਪਣੇ ਨਾਲੋਂ ਵੱਖ ਕਰ ਦਿੰਦੀ ਹੈ। ਮੈਂ ਕਿਸੇ ਦੇ ਵੱਸੀਕਰਨ ਵਿਚ ਬੱਝ ਕੇ ਨਹੀਂ ਜਾ ਰਿਹਾ ਹਾ। ਇਕ ਕਲਪਿਤ ਸੱਚ ਦੇ ਉਤੋਂ ਉਹਦਾ ਸੁਨਹਿਰੀ ਢੱਕਣ ਹਟਾ ਦੇਣਾ ਚਾਹੁੰਦਾ ਹਾਂ। ਜਿਸ ਕ੍ਰਿਸਨ ਮਿਸ਼ਰ ਨੇ ਯਥਾਰਥ ਦੀ ਖੋਜ ਵਿਚ ਆਪਣਾ ਸਾਰਾ ਜੀਵਨ ਲਾ ਦਿਤਾ ਹੈ, ਉਹਨੂੰ ਕਿਸੇ ਦਾ ਵੀ ਡਰ ਨਹੀਂ ਹੈ। ਉਹ ਭੈਭੀਤ ਨਹੀਂ ਹੈ। ਜੋ ਸਾਹਮਣੇ ਆਵੇਗਾ, ਉਹਨੂੰ ਦੇਖ ਲਵਾਂਗਾ।

ਰਤਨੇਸ ਮਿਸਰ ਦਾ ਹਾਸਾ ਗੂੰਜ ਪਿਆ, "ਏਨਾ ਮਨਮੰਥਨ ਕਿਉਂ ਮਿਸਰ ਜੀ ? ਹੁਣ ਤਾ ਅਸੀਂ ਉਸ ਸਥਾਨ ਦੇ ਨੇੜੇ ਹੀ ਨੇੜੇ ਪੁੱਜ ਰਹੇ ਹਾ। ਥੋੜ੍ਹਾ ਚਿਰ ਹੋਰ। ਤੁਸੀਂ ਜਾਦੂ ਵੀ ਦੇਖੋਗੇ ਅਤੇ ਜਾਦੂਗਰਨੀ ਵੀ !"

ਸ਼੍ਰੀ ਕ੍ਰਿਸ਼ਨ ਮਿਸਰ ਨੇ ਕਰੋਧੀ ਨਜਰ ਨਾਲ ਰਤਨੇਸ਼ ਵੱਲ ਦੇਖਿਆ ਅਤੇ ਘਿਰਣਾ ਨਾਲ ਗਰਦਨ ਫੇਰ ਲਈ।

## 31

ਇਹ ਵਿਸੇਸਤਾ ਸਵੇਰ ਦੇ ਮਾਹੌਲ ਦੀ ਹੈ ਜਾ ਭੂਆ ਮਾਤਾ ਦੀ ? ਮਹੇਸ਼ ਸੋਚ ਰਿਹਾ ਸੀ। ਜਦੋ ਵੀ ਉਹ ਭੂਆ ਮਾਤਾ ਕੋਲ ਆਉਣ ਲਈ ਨਾਓ ਕਢਦਾ ਹੈ, ਇਕ ਠੰਢ ਜਿਹੀ ਉਹਨੂੰ ਆਪਣੀ ਗੋਦ ਵਿਚ ਲੈ ਲੈਂਦੀ ਹੈ।

ਉਹਨੇ ਅਸ਼ਟਭੁਜਾ ਮੰਦਰ ਦੇ ਸਾਹਮਣੇ ਯੋਗਿਨੀਘਾਟ ਉੱਤੇ ਨਾਓ ਰੋਕ ਦਿੱਤੀ।

"ਤੁਸੀਂ ਅਸ਼ਨਾਨ-ਧਿਆਨ ਕਰ ਕੇ ਸ਼੍ਰੀ-ਮਾਂ ਕੋਲ ਜਾਣਾ", ਮਹੇਸ਼ ਮੁਸਕਰਾਉਂਦਾ ਹੋਇਆ ਬੋਲਿਆ। "ਮਿਸ਼ਰ ਚਾਚਾ, ਅੱਜ ਦਾ ਦਿਨ ਬਹੁਤ ਸੁਭਾਗ ਨਾਲ ਮਿਲਿਆ ਹੈ। ਕਪਟੀ ਸ਼ੀਲ ਭੱਦਰਾ ਨੂੰ ਅਜਿਹਾ ਸਬਕ ਸਿਖਾਉਣਾ ਕਿ ਉਹ ਲੋਕਾਂ ਨੂੰ ਅਨੁਚਿਤ ਮਾਰਗ ਉਤੇ ਲੈ ਜਾਣ ਦਾ ਸਾਹਸ ਨਾ ਕਰੇ।"

ਮਹੇਸ਼ ਨੇ ਗੰਗਾ ਵਿਚ ਛਾਲ ਮਾਰੀ ਅਤੇ ਡੁਬਕੀਆਂ ਲਾਉਂਦਾ ਹੋਇਆ ਸਾਹਮਣੇ ਬਰੇਤੇ ਵੱਲ ਚੱਲ ਪਿਆ।

"ਕਿਧਰ ਜਾਣਾ ਹੋਵੇਗਾ, ਆਰੀਆ ਰਤਨੇਸ਼ ?"

"ਆਰੀਆ ਮਿਸ਼ਰ, ਹੁਣੇ-ਹੁਣੇ ਸੂਰਜ ਚੜ੍ਹਿਆ ਹੈ। ਸ਼੍ਰੀ-ਮਾ ਅਸਨਾਨ-ਧਿਆਨ ਵਿਚ ਲੱਗੀ ਹੋਵੇਗੀ। ਓਹ ਸਾਡੀ ਦਾਸੀ ਤਾ ਹੈ ਨਹੀਂ ਕਿ ਸਾਡੇ ਆਉਣ ਦਾ ਸਮਾਚਾਰ ਸੁਣ ਕੇ

ਆਪਣਾ ਸਾਰਾ ਕੰਮ-ਕਾਜ ਛੱਡ ਕੇ 'ਸਵਾਗਤ' ਦਾ ਫੱਟਾ ਲੈ ਕੇ ਸਾਹਮਣੇ ਆ ਖੜ੍ਹੀ ਹੋਵੇ।"

ਕ੍ਰਿਸ਼ਨ ਮਿਸ਼ਰ ਕੁਛ ਨਹੀਂ ਬੋਲੇ। ਦੋਵੇਂ ਅਸ਼ਟਭੁਜਾ ਮੰਦਰ ਦੀਆਂ ਪੌੜੀਆਂ ਕੋਲ ਪਹੁੰਚੇ। ਸਾਹਮਣੇ ਭਰਤ ਡੂਮ, ਉਹਦੀ ਪਤਨੀ ਬਸੰਤੀ ਅਤੇ ਸੱਤ ਸਾਲਾਂ ਦਾ ਪੁੱਤਰ ਸ਼ਿਰੀਸ਼ ਬੈਠੇ ਹੋਏ ਸਨ।

"ਕਿਉਂ ਭਰਤ ?" ਮਿਸ਼ਰ ਜੀ ਨੇ ਪੁਛਿਆ, "ਇਹ ਤੇਰਾ ਬੱਚਾ ਹੈ ? ਕੀ ਇਹ ਬੀਮਾਰ ਹੈ ?"

"ਆਰੀਆ, ਮੈਂ ਤੁਹਾਨੂੰ ਪਛਾਣਿਆ ਨਹੀਂ। ਮੇਰੇ ਬੱਚੇ ਬਾਰੇ ਏਨੀ ਉਤਸੁਕਤਾ ਦਾ ਕਾਰਨ ਮੈਂ ਸਮਝ ਨਹੀਂ ਸਕਿਆ।"

"ਗੱਲ ਇਹ ਹੈ ਭਰਤ ਕਿ ਆਦਿਕੇਸ਼ਵ ਮੰਦਰ ਦੇ ਕੋਲ ਇਕ ਗਾਂ ਮਰੀ ਪਈ ਹੈ। ਕੋਟਪਾਲ ਧਰਮ ਗਾਹੜਵਾਲ ਦੱਸ ਰਹੇ ਸਨ ਕਿ ਤੇਰੇ ਨਾਲ ਰਹਿਣ ਵਾਲੇ ਡੂਮਾਂ ਨੇ ਉਸ ਦੁਰਗੰਧ ਫੈਲਾਉਣ ਵਾਲੇ ਪਸ਼ੂ ਨੂੰ ਚੁੱਕਣ ਤੋਂ ਇਨਕਾਰ ਕਰ ਦਿੱਤਾ ਹੈ।"

"ਇਨਕਾਰ ਕਰ ਦਿੱਤਾ ਹੋਵੇਗਾ, ਆਰੀਆ। ਇਸ ਵਿਚ ਹੈਰਾਨੀ ਦੀ ਕੀ ਗੱਲ ਹੈ ? ਜੋ ਸਮਾਜ ਸਾਨੂੰ ਸਦੀਆਂ ਤੋਂ ਦੁਰਕਾਰਦਾ ਰਿਹਾ ਹੈ, ਉਹਦਾ ਹੁਕਮ ਅਸੀਂ ਕਿਉਂ ਮੰਨੀਏ ? ਮੈਂ ਆਪਣੇ ਕਬੀਲੇ ਨੂੰ ਸਪੱਸ਼ਟ ਕਹਿ ਦਿੱਤਾ ਹੈ ਕਿ ਲੱਕੜਾਂ ਬਜਾਉਂਦੇ ਹੋਏ ਨਗਰ ਵਿਚ ਜਾਣ ਦਾ ਹੁਕਮ ਦੇਣ ਵਾਲੇ ਧਰਮ-ਉਪਦੇਸ਼ਕ ਆਪ ਪਸ਼ੂਆਂ ਦੀਆਂ ਅਤੇ ਸਕੇ-ਸੰਬੰਧੀਆਂ ਤੋਂ ਵਿਰਵੇ ਮਨੁੱਖਾਂ ਦੀਆਂ ਲਾਸ਼ਾਂ ਚੁੱਕ ਕੇ ਨਗਰ ਤੋਂ ਦੂਰ ਲੈ ਜਾਣ। ਅਸੀਂ ਨਾ ਤਾਂ ਕਿਸੇ ਦੇ ਰਾਜ ਵਿਚ ਰਹਿੰਦੇ ਹਾਂ ਅਤੇ ਨਾ ਰੋਟੀ ਦੀ ਭੀਖ ਮੰਗਦੇ ਹਾਂ। ਸ੍ਰੀ-ਮਾਂ ਦਾ ਆਦੇਸ਼ ਹੈ ਕਿ ਕਿਸੇ ਸਾਹਮਣੇ ਹੱਥ ਕਦੀ ਨਾ ਫੈਲਾਉਣਾ।"

"ਆਦੇਸ਼ ਨੂੰ ਜੇ ਤੁਸੀਂ ਲੋਕ ਅਤਿ-ਉਤਸਾਹ ਵਿਚ ਮੰਨ ਵੀ ਲੈਂਦੇ ਹੋ, ਤਾਂ ਵੀ ਰੋਟੀ ਦੀ ਸਮੱਸਿਆ ਕਿਵੇਂ ਸੁਲਝਾਉਗੇ ? ਕੀ ਸ੍ਰੀ-ਮਾਂ ਤੇਰੇ ਕਬੀਲੇ ਨੂੰ ਰੋਟੀਆਂ ਭੇਜਦੀ ਰਹੇਗੀ ?"

"ਤੂੰ ਅਤਿਅੰਤ ਨੀਵੀਂ ਕਿਸਮ ਦਾ ਦੁਸ਼ਟ ਵਿਅਕਤੀ ਲਗਦਾ ਹੈਂ", ਭਰਤ ਬੋਲਿਆ, "ਤੇਰਾ ਨਾਂ ਕੀ ਹੈ ?" ਉਹਨੇ ਨੇੜੇ ਹੀ ਪਿਆ ਗੰਡਾਸਾ ਚੁੱਕਿਆ ਅਤੇ ਰਤਨੇਸ਼ ਨੂੰ ਪੁਛਿਆ, "ਆਰੀਆ, ਕਿਉਂਕਿ ਇਹ ਤੁਹਾਡੇ ਵਰਗੇ ਸ਼ਾਂਤ ਵਿਅਕਤੀ ਦਾ ਸਾਥੀ ਹੈ, ਸੋ ਤੁਸੀਂ ਹੀ ਦੱਸੋ ਕਿ ਕੀ ਇਹ ਬ੍ਰਾਹਮਣ ਹੈ ?"

"ਹਾਂ, ਭਰਤ !"

ਭਰਤ ਇਕ ਪਲ ਚੁੱਪ ਰਿਹਾ। ਏਨੇ ਨੂੰ ਸਾਹਮਣਿਉਂ ਕਾਲੀ ਕੰਨੀ ਵਾਲੀ ਸਫ਼ੈਦ ਸਾੜ੍ਹੀ ਅਤੇ ਗਰਦਨ ਤੱਕ ਪੂਰੀ ਬਾਹ ਦੀ ਚੋਲੀ ਪਹਿਨੇ ਸ੍ਰੀ-ਮਾਂ ਗੰਗਾ-ਅਸ਼ਨਾਨ ਕਰ ਕੇ ਪਰਤੀ। ਸਾਹਮਣੇ ਭਰਤ ਨੂੰ ਗੰਡਾਸਾ ਚੁੱਕੀ ਖੜ੍ਹਾ ਵੇਖ ਕੇ ਬੋਲੀ, "ਭਰਤ, ਜੇ ਕਿਸੇ ਦੀ ਬਾਣੀ ਕਠੋਰ ਹੋਵੇ ਤਾਂ ਵੀ ਉਹਨੂੰ ਹੱਸ ਕੇ ਸਹਿ ਲੈਣਾ ਹੀ ਮਨੁੱਖਤਾ ਹੈ। ਇਹ ਲੋਕ ਤੇਰੀ ਮਾਂ ਦੇ ਮਹਿਮਾਨ ਹਨ। ਇਹਨਾਂ ਨੂੰ ਵੱਧ ਤੋਂ ਵੱਧ ਸੁਖ-ਸਹੂਲਤ ਮਿਲਣੀ ਚਾਹੀਦੀ ਹੈ। ਸ਼ਿਰੀਸ਼ ਕਿਵੇਂ ਹੈ, ਭਰਤ ?"

"ਔਹ ਸਾਹਮਣੇ ਖੜ੍ਹਾ ਹੱਸੀ ਜਾਂਦਾ ਹੈ।"

"ਉਹਨੇ ਸਵੇਰੇ ਇਕ ਗੋਲੀ ਹੋਰ ਲੈਣੀ ਹੈ, ਯਾਦ ਹੈ ਨਾ ?" ਸ਼੍ਰੀ-ਮਾਂ ਨੇ ਕਿਹਾ ਅਤੇ ਅਸ਼ਟਭੁਜਾ ਦੀਆਂ ਪੌੜੀਆਂ ਚੜ੍ਹਦੀ ਹੋਈ ਯੋਗਮਾਇਆ ਮੰਦਰ ਦੇ ਵਿਹੜੇ ਵਿਚ ਪੁੱਜ ਗਈ। ਉਹ ਦੀਵਾਰ ਨਾਲ ਲੱਗ ਕੇ ਬੈਠ ਗਈ। ਉਹਦਾ ਸਾਹ ਚੜ੍ਹਿਆ ਹੋਇਆ ਸੀ। "ਵਿਦਿਆ", ਉਹਨੇ ਲੰਮਾ ਸਾਹ ਲਿਆ, "ਕਿੰਨਾ ਦੁੱਖ ਹੋਰ ਸਹਿਣਾ ਪਵੇਗਾ। ਤੂੰ ਕਦੋਂ ਤੱਕ ਲੁਕਣ-ਮੀਟੀ ਖੇਡਦਾ ਰਹੇਂਗਾ। ਅੱਜ ਤੈਥੋਂ ਵਿਛੜਿਆ ਵੀਹ ਸਾਲ ਹੋ ਗਏ। ਹੁਣ ਇਹ ਬਿਰਧ ਸਰੀਰ ਇਸ ਲਾਇਕ ਨਹੀਂ ਰਿਹਾ ਕਿ ਨਿੱਤ ਦੀ ਕਿਰਿਆ ਵੀ ਸਾਧ ਸਕੇ।"

ਰਤਨੇਸ ਗਰਦਨ ਝੁਕਾ ਕੇ ਪੌੜੀਆ ਚੜ੍ਹਨ ਲੱਗੇ। ਉਹਨਾ ਨੇ ਕ੍ਰਿਸਨ ਮਿਸ਼ਰ ਨੂੰ ਅਸਨਾਨ-ਧਿਆਨ ਲਈ ਭੇਜ ਦਿੱਤਾ। ਪੌੜੀਆਂ ਖਤਮ ਹੋਈਆ ਤਾਂ ਉਹ ਸਾਸਟਾਗ ਲੰਮੇ ਪੈ ਗਏ। ਸ੍ਰੀ-ਮਾ ਝਟਕੇ ਨਾਲ ਉੱਠੀ। ਉਹਨੇ ਰਤਨੇਸ਼ ਦੇ ਸਿਰ ਉੱਤੇ ਹੱਥ ਰਖਿਆ, "ਇਸ ਵਿਚ ਤੇਰਾ ਕੀ ਦੋਸ਼ ਹੈ ਰਤਨੇਸ ਕਿ ਤੂੰ ਪਰਾਸ਼ਚਿਤ ਕਰਨ ਲਗਿਆ ਹੈਂ ?"

"ਦੋਸ ਕਿਸੇ ਦਾ ਵੀ ਹੋਵੇ, ਮਾ, ਉਸ ਵਿਚ ਭਾਗੀ ਤਾ ਮੈਂ ਵੀ ਹਾ ਕਿ ਮੈਂ ਅਜਿਹੇ ਵਿਅਕਤੀ ਦੇ ਨਾਲ ਤੇਰੇ ਸਾਹਮਣੇ ਆਉਣ ਦਾ ਸਾਹਸ ਕੀਤਾ।"

"ਇਹ ਸਭ ਬਅਰਥ ਦਾ ਭਰਮ ਹੈ। ਜਾ, ਤੂੰ ਵੀ ਨ੍ਹਾ-ਧੋ ਕੇ ਆ। ਹਾਂ, ਘਾਟ ਕੋਲ ਹੀ ਮਹੂਆ ਗਵਾਲਨ ਦੀ ਝੁੱਗੀ ਹੈ। ਉਹਨੂੰ ਕਹੀਂ ਕਿ ਸ਼੍ਰੀ-ਮਾ ਦੇ ਕੋਲ ਕੁਝ ਅਤਿਥੀ ਆਏ ਹਨ, ਇਸ ਲਈ ਦੁੱਧ, ਪਾਣੀ ਅਤੇ ਸੱਕਰ ਮਿਲਾ ਕੇ ਇਥ ਦੇ ਜਾਵੇ !"

ਭਰਤ ਆਪਣੀ ਪਤਨੀ ਅਤੇ ਬੱਚੇ ਨੂੰ ਲੈ ਕੇ ਪੌੜੀਆ ਪਾਰ ਕਰਦਾ ਹੋਇਆ ਅਸਟ-ਭੁਜਾ ਦੇ ਵਿਹੜੇ ਵਿਚ ਪੁਜਿਆ। ਉਥੇ ਮਹੂਆ ਮਿੱਠਾ ਦੁੱਧ ਕਸੋਰਿਆਂ ਵਿਚ ਭਰ ਕੇ ਰਤਨੇਸ ਅਤੇ ਕ੍ਰਿਸਨ ਮਿਸ਼ਰ ਨੂੰ ਦੇ ਰਹੀ ਸੀ। ਭਰਤ ਮਾ ਦੇ ਚਰਨਾ ਵਿਚ ਡੰਡਾਉਤ ਪੈ ਗਿਆ, "ਮਾ, ਤੂੰ ਮੇਰੇ ਬੱਚੇ ਨੂੰ ਯਮਰਾਜ ਦੀਆ ਜਾੜ੍ਹਾ ਵਿਚੋਂ ਕੱਢ ਕੇ ਬਸੰਤੀ ਦੀ ਝੋਲੀ ਵਿਚ ਪਾ ਦਿੱਤਾ ਹੈ। ਮੈਂ ਸੋਚ ਵੀ ਨਹੀ ਸਕਦਾ ਕਿ ਇਕ ਅਛੂਤ ਅਤੇ ਪੂਰੀ ਤਰ੍ਹਾ ਛੇਕੇ ਹੋਏ ਡੂਮ ਪਰਿਵਾਰ ਨੂੰ ਅਜਿਹਾ ਸਨੇਹ ਮਿਲੇਗਾ ਕਿਸੇ ਤੋਂ !"

"ਭਰਤ ਉੱਠ !" ਸ੍ਰੀ-ਮਾਂ ਬੋਲੀ, "ਮਹੂਆ ਦੇ ਘਰੋਂ ਆਟਾ ਲੈ ਲੈਣਾ। ਤੁਸੀ ਲੋਕ ਅੱਜ ਸ਼ਾਮ ਤੋਂ ਪਹਿਲਾ ਨਹੀ ਜਾ ਸਕਦੇ।"

"ਕਿਉਂ ? ਕੀ ਕੋਈ ਮੁਸੀਬਤ ਆ ਰਹੀ ਹੈ, ਮਾਂ ?" ਭਰਤ ਘਬਰਾ ਗਿਆ।

"ਮੁਸੀਬਤ ਤੋਂ ਕਿਉਂ ਘਬਰਾਉਂਦਾ ਹੈ ਤੂੰ ? ਜਿੰਨੀ ਬਹੁਤੀ ਅੰਤਰ-ਆਤਮਾ ਈਸਵਰ ਨਾਲ ਜੁੜਦੀ ਜਾਦੀ ਹੈ, ਮੁਸੀਬਤਾ ਓਨੀਆਂ ਹੀ ਵਧਦੀਆਂ ਜਾਦੀਆਂ ਹਨ।"

"ਚਲੋ, ਸਿਰੀਸ਼ ਨੂੰ ਲੈ ਕੇ ਛਾਂ ਵਿਚ ਬੈਠੋ। ਕੁਛ ਖਾਧਾ-ਪੀਤਾ ਕਿ ਨਹੀ ਤੁਸੀਂ ?"

"ਅਸੀਂ ਅੱਜ ਸਵੇਰੇ ਤੱਕ ਲਈ ਰੋਟੀ ਲੈ ਕੇ ਆਏ ਸੀ, ਮਾਂ", ਬਸੰਤੀ ਬੋਲੀ।

"ਮਹੂਆ ਬੇਟੀ, ਇਹ ਛੇ ਜਣੇ ਅੱਜ ਮੇਰੇ ਮਹਿਮਾਨ ਬਣ ਕੇ ਰਹਿਣਗੇ।"

"ਛੇ ਕਿ ਪੰਜ ?" ਮਹੂਆ ਬੋਲੀ। "ਦੋ ਸਾਹਮਣੇ ਹਨ ਅਤੇ ਤਿੰਨ ਭਰਤ ਦੇ ਪਰਿਵਾਰ ਦੇ ?"

"ਦੇਖਦੀ ਜਾ।" ਸ਼੍ਰੀ-ਮਾ ਚੁੱਪ ਹੋ ਗਈ। ਮਹੂਆ ਨੇ ਪੈਰ ਛੂਹੇ ਤਾਂ ਸ਼੍ਰੀ-ਮਾ ਬੋਲੀ, "ਹੁਣ

ਤੁਸੀਂ ਲੋਕ ਮੇਰੇ ਪੈਰ ਛੂਹਣੇ ਬੰਦ ਕਰ ਦਿਉ। ਸਵਾਰਥ-ਸਿੱਧੀ ਲਈ ਦਿਖਾਈ ਗਈ ਸ਼ਰਧਾ ਨਿਰਾਰਥਕ ਹੁੰਦੀ ਹੈ। ਤੇ ਇਹ ਸ਼ੀਲ ਭੱਦਰਾ ਦਾ ਸਭ ਤੋਂ ਵੱਡਾ ਸਰਾਪ ਰਿਹਾ ਹੈ ਕਿ ਜੋ ਉਹ ਨਹੀਂ ਚਾਹੁੰਦੀ, ਉਹੋ ਉਹਨੂੰ ਕਰਨਾ ਪੈਂਦਾ ਹੈ।"

ਭਰਤ ਚਲਿਆ ਗਿਆ। ਮਹੂਆ ਚਲੀ ਗਈ।

"ਕਹੋ ਆਰੀਆ ਮਿਸ਼ਰ", ਸ਼ੀਲ ਭੱਦਰਾ ਮਾਂ ਬੋਲੀ, "ਤੁਹਾਡੀ ਘੋਰ ਬੇਚੈਨੀ ਨੂੰ ਸਾਂਤ ਕਰਨ ਵਾਲੀ ਕੋਈ ਵਿਦਿਆ ਤਾਂ ਮੇਰੇ ਕੋਲ ਹੈ ਨਹੀਂ। ਤੁਸੀਂ ਨਾਟਕਕਾਰ ਹੋ। ਉਹ ਵੀ ਰੂਪਕ ਸ਼ੈਲੀ ਦੇ। ਭਲਾ ਤੁਸੀਂ ਪ੍ਰਤੀਕਾਂ ਵਿਚ ਸ਼ੀਲ ਭੱਦਰਾ ਨੂੰ ਕੀ ਸਥਾਨ ਦਿੱਤਾ ਹੈ ? ਕਪਟੀ, ਹੰਕਾਰੀ, ਜਾਲ ਫੈਲਾਉਣ ਵਾਲੀ, ਕੋਈ ਨਾ ਕੋਈ ਪ੍ਰਤੀਕ ਤਾਂ ਹੋਵੇਗਾ ਹੀ ਤੁਹਾਡੇ ਕੋਲ ?"

ਕ੍ਰਿਸਨ ਮਿਸਰ ਨੇ ਇਕ ਪਲ ਲਈ ਗਰਦਨ ਝੁਕਾ ਲਈ। ਉਹਨਾਂ ਨੇ ਇਕ ਨਵੇਂ ਉਤਸਾਹ ਨਾਲ, ਜਿਸ ਵਿਚ ਜਗਿਆਸਾ ਦੀ ਥਾਂ ਹੰਕਾਰ ਦੀ ਬਹੁਲਤਾ ਸੀ, ਗਰਦਨ ਉਠਾਈ ਅਤੇ ਬੋਲੇ, "ਦੇਵੀ, ਤੁਸੀਂ ਸਾਹਮਣੇ ਬੈਠੇ ਵਿਅਕਤੀ ਦੇ ਮਨ ਦੇ ਭਾਵ ਪੜ੍ਹ ਲੈਂਦੇ ਹੋ। ਇਸ ਨਾਲ ਇਹ ਤਾ ਸਿੱਧ ਨਹੀਂ ਹੋ ਜਾਂਦਾ ਕਿ ਤੁਸੀਂ ਜੋ ਨਤੀਜਾ ਕਢਦੇ ਹੋ, ਉਹ ਸੱਚ ਹੀ ਹੋਵੇ !"

"ਨਹੀਂ, ਆਰੀਆ ਮਿਸ਼ਰ, ਮੈਂ ਬਾਹਰਲੇ ਪੱਧਰ ਉਤੇ ਘਟਣ ਲਈ ਉਤਾਵਲੀਆਂ ਕੇਵਲ ਅੰਤਰੀਵ ਸਥਿਤੀਆ ਨੂੰ ਪਛਾਣਨ ਦਾ ਜਤਨ ਕਰਨ ਵਾਲੀ ਇਕ ਤੁੱਛ ਸਾਧਿਕਾ ਹਾਂ। ਤੁਹਾਨੂੰ ਭਗਵਤ-ਕਿਰਪਾ ਨਾਲ ਅਜਿਹੀ ਵਿਸ਼ੇਸ਼ਤਾ ਮਿਲੀ ਹੈ ਕਿ ਅੰਤਰ-ਆਤਮਾ ਦੀ ਗਹਿਰਾਈ ਵਿਚ ਡੂੰਘੇ ਸੁੱਤੇ ਭਾਵ-ਬੀਆ ਨੂੰ ਸ਼ਬਦਾ ਦੇ ਮਾਧਿਅਮ ਨਾਲ ਗ੍ਰਹਿਣ ਕਰਨ ਲਈ ਉਤਾਵਲੇ ਖੇਤਰਾ ਵਿਚ ਬਿਖੇਰ ਦੇਣ ਦੀ ਕਲਾ ਤੁਹਾਨੂੰ ਆਉਂਦੀ ਹੈ। ਤੁਸੀ ਆਪਣੇ ਆਪ ਨੂੰ ਰੀਤ-ਵਿਰੋਧੀ, ਕਰਾਂਤੀ-ਦਰਸੀ ਅਤੇ ਪਤਾ ਨਹੀਂ ਕੀ-ਕੀ ਸਮਝਦੇ ਰਹੇ ਹੋ। ਤੁਸੀਂ ਪਿੰਡ-ਦਾਨ ਮਗਰੋਂ ਗੰਗਾ ਵਿਚ ਪ੍ਰਵਾਹਿਤ ਖੋਏ ਦੇ ਪਿੰਡਾ ਨੂੰ ਬੰਧੂਜੀਵ ਦੀ ਬੇਨਤੀ ਉੱਤੇ ਗ੍ਰਹਿਣ ਕੀਤਾ। ਤੁਸੀਂ ਉਹਦੇ ਇਸ ਕਾਰਜ ਨੂੰ ਦੇਖ ਕੇ ਉਹਦੇ ਸੱਚਾ ਭਾਰਗਵ ਬ੍ਰਾਹਮਣ ਹੋਣ ਦਾ ਪ੍ਰਮਾਣ ਦੱਸਿਆ। ਤੁਸੀਂ ਕਾਪਾਲਿਕ ਮੱਠ ਦੇ ਅੰਦਰ ਮਦਿਰਾ-ਪਾਨ ਵਿਚ ਮਸਤ ਹੋ ਕੇ ਉਸ ਉਦੇਸ ਨੂੰ ਭੁਲਾ ਦਿਤਾ ਜੀਹਦੇ ਲਈ ਤੁਸੀ ਉਥੇ ਗਏ ਸੀ। ਤੁਸੀਂ ਵਾਰ-ਵਾਰ ਖਾਲੀ ਖੋਪੜੀ ਵਿਚ ਅੰਗੂਰਾ ਦੀ ਮਦਿਰਾ ਮੰਗੀ, ਰੋਏ, ਗਿੜਗਿੜਾਏ, ਤਾ ਵੀ ਤੁਹਾਨੂੰ ਬਲੀ-ਸਤੰਭ ਨਾਲ ਬੰਨ੍ਹ ਦਿੱਤਾ ਗਿਆ। ਉਸ ਸਮੇ ਤੁਹਾਡੀ ਅੰਤਰ-ਆਤਮਾ ਦੀ ਉਹ ਗਹਿਰਾਈ, ਰੀਤ-ਵਿਰੋਧ ਦੀ ਉਹ ਕਰਾਂਤੀ-ਦਰਸੀ ਦ੍ਰਿਸਟੀ ਸ਼ਬਦਾਂ ਦੇ ਮਾਧਿਅਮ ਨਾਲ ਅਮੂਰਤ ਨੂੰ ਬੰਨ੍ਹਣ ਦੇ ਸਮਰੱਥ ਕਿਉਂ ਨਾ ਹੋਈ ? ਜਦੋ ਕਾਪਾਲਿਕ ਵੇਸ ਵਿਚ ਕਰਨ ਦੇ ਸੈਨਾ-ਨਾਇਕ ਪਿੰਗਲਾਕਸ਼ ਨੇ ਤੁਹਾਡੇ ਮੱਥੇ ਉਤੇ ਰੋਰੀ ਦਾ ਟਿੱਕਾ ਲਾਇਆ, ਤੁਹਾਡੀ ਆਰਤੀ ਉਤਾਰੀ, ਬੱਕਰੇ ਦੇ ਸਿੰਗਾਂ ਵਿਚਕਾਰ ਕਪੂਰ ਦੀ ਟਿੱਕੀ ਬਲ ਰਹੀ ਸੀ ਅਤੇ ਉਹਦਾ ਸਿਰ ਖੜਗ ਦੇ ਵਾਰ ਨਾਲ ਵੱਖ ਹੋ ਗਿਆ ਸੀ, ਕਪਾਲ ਵਿਚ ਭਰ-ਭਰ ਉਹਦਾ ਲਹੂ ਭੱਦਰਕਾਲੀ ਨੂੰ ਅਰਪਿਤ ਕੀਤਾ ਜਾ ਰਿਹਾ ਸੀ, ਉਸ ਸਮੇਂ ਤੁਹਾਡੀ ਅੰਤਰ-ਆਤਮਾ ਕਿਹੜੇ ਕੁੰਭੀ ਨਰਕ ਦੇ ਅੰਦਰ ਮਰਨ-ਸਮਾਨ ਹੋ ਕੇ ਪੀੜ ਝੱਲਣ ਤੋਂ ਅਸਮਰੱਥ ਹੋ ਗਈ ? ਉਸ ਸਮੇ ਕਿਹੜਾ ਪ੍ਰਤੀਕ ਚੁਣਿਆ ਸੀ ਤੁਸੀਂ ਆਪਣੇ ਲਈ ?"

"ਮੈਂ ਹਰ ਤਰ੍ਹਾਂ ਨਾਲ ਬੇਵੱਸ ਸੀ, ਦੇਵੀ। ਮੰਨਦਾ ਹਾਂ ਕਿ ਮੈਂ ਮਿਤ੍ਰ ਦੀ ਭਿਆਨਕਤਾ ਨੂੰ

ਸਾਹਮਣੇ ਦੇਖ ਕੇ ਸੁੰਨ ਹੋ ਗਿਆ ਸੀ। ਤੁਸੀਂ ਕਹਿਣਾ ਚਾਹੋਂ ਤਾਂ ਕਹਿ ਸਕਦੇ ਹੋ ਕਿ ਇਹ ਮੇਰੀ ਅੰਤਰ-ਆਤਮਾ ਦੀ ਨਿਰਬਲਤਾ ਸੀ।"

"ਆਤਮਾ ਜਾਂ ਅੰਤਰ-ਆਤਮਾ ਵਿਚ ਜੜ੍ਹਤਾ ਨਹੀਂ ਹੁੰਦੀ, ਆਰੀਆ ਮਿਸ਼ਰ। ਇਹ ਤਾ ਉਸ ਮੋਹ ਦਾ ਸਿੱਟਾ ਹੈ ਜੋ ਅਤਿਅੰਤ ਸਥੂਲ ਪੱਧਰ ਉੱਤੇ ਮਨ ਨੂੰ ਵਾਸਨਾ ਨਾਲ ਜੋੜਨ ਲਈ ਬਹੁਰੂਪੀਆ ਬਣ ਜਾਂਦਾ ਹੈ।"

"ਤੁਸੀਂ ਉਹਨੂੰ ਜੋ ਵੀ ਨਾਂ ਦੇ ਦਿਓ, ਆਰੀਏ", ਕ੍ਰਿਸ਼ਨ ਮਿਸ਼ਰ ਦੇ ਬੋਲ ਕੰਬ ਰਹੇ ਸਨ, "ਮੈਂ ਅੱਜ ਤੱਕ ਕਿਸੇ ਦੀਆਂ ਅੱਖਾਂ ਵਿਚ ਝਾਕ ਕੇ ਉਹਦੇ ਪੂਰੇ ਅਤੀਤ ਨੂੰ ਜਿਉਂ-ਦਾ-ਤਿਉਂ ਕਹਿ ਦੇਣ ਦੀ ਅਜਿਹੀ ਸਮਰੱਥਾ ਨਹੀਂ ਦੇਖੀ।"

"ਤੁਸੀਂ ਲੱਛੇਦਾਰ ਬਾਣੀ ਬੋਲਣ ਲੱਗ ਪਏ, ਆਰੀਆ ਮਿਸ਼ਰ", ਸ਼ੀਲ ਭੱਦਰਾ ਬੋਲੀ, "ਤੁਹਾਡੀ ਸਭ ਤੋਂ ਵੱਡੀ ਦੁਰਬਲਤਾ ਇਹ ਹੈ, ਸਰਸਵਤੀ-ਪੁੱਤਰ, ਕਿ ਤੁਸੀਂ ਆਪਣੇ ਅੰਦਰ ਤਾਣਾ-ਬਾਣਾ ਬੁਣਨ ਵਾਲੀ ਮਹਾਂ-ਸ਼ਕਤੀ ਨੂੰ ਨਹੀਂ ਜਾਣਦੇ। ਸਾਹਿਤਕਾਰ ਲਈ ਵੰਨ-ਸੁਵੰਨੇ ਅਨੁਭਵਾਂ ਵਿਚ ਲੰਘ ਕੇ ਯਾਤਰਾ ਕਰਨਾ ਲਾਜ਼ਮੀ ਹੁੰਦਾ ਹੈ। ਇਹ ਤੁਹਾਡਾ ਨਿਸ਼ਾਨਾ ਹੈ। ਇਹ ਤੁਹਾਡੇ ਜੀਵਨ ਦਾ ਸਿਰਲੇਖ ਹੈ। ਕੀ ਤੁਸੀਂ ਇਸ ਸਿਰਲੇਖ ਦੇ ਮੋਹ ਵਿਚ ਬੱਝ ਕੇ ਮਰਯਾਦਾ-ਵਿਰੋਧੀ ਕਾਰਜ ਨਹੀਂ ਕੀਤੇ ? ਆਪਣੇ ਆਪ ਨੂੰ ਬੁੱਧੀ ਦਾ ਸਵਾਮੀ ਮੰਨ ਕੇ ਝੂਠੇ ਭਰੋਸਿਆਂ ਨਾਲ ਦੀਨ-ਹੀਨ ਵਿਅਕਤੀਆ ਨੂੰ ਕੁਰਾਹੇ ਪਾਉਣ ਦਾ..."

"ਖਿਮਾ ਕਰੋ ਮਾ !" ਕ੍ਰਿਸ਼ਨ ਮਿਸਰ ਮਾਂ ਸ਼ੀਲ ਭੱਦਰਾ ਦੇ ਚਰਨਾਂ ਉੱਤੇ ਡਿਗ ਪਏ, "ਹੁਣ ਮੈਨੂੰ ਇਹਤੋਂ ਵੱਧ ਨੰਗਾ ਨਾ ਕਰੋ, ਮਾਂ !"

"ਮਹੇਸ਼, ਆਰੀਆ ਮਿਸ਼ਰ ਨੂੰ ਸੀਤਲ ਜਲ ਦੇ...ਪਰ ਜੇ ਇਹ ਸ਼ੂਦਰ ਤੋਂ ਲੈ ਲੈਣ, ਤਾਂ।"

ਮਹੇਸ਼ ਇਕ ਕਸੋਰੇ ਵਿਚ ਜਲ ਲੈ ਆਇਆ। ਕਰਿਸ਼ਨ ਮਿਸ਼ਰ ਨੇ ਕਸੋਰਾ ਫੜਿਆ ਅਤੇ ਗਟ-ਗਟ ਕਰ ਕੇ ਸਾਰਾ ਜਲ ਪੀ ਲਿਆ।

"ਥੋੜ੍ਹਾ ਹੋਰ ਦੇ ਮਹੇਸ਼।"

ਮਹੇਸ ਨੇ ਮਟਕੇ ਵਿਚੋਂ ਕਸੋਰਾ ਹੋਰ ਭਰਿਆ। ਕਰਿਸਨ ਮਿਸ਼ਰ ਨੇ ਸੀਤਲ ਜਲ ਨਾਲ ਆਪਣੀਆ ਅੱਖਾਂ ਅਤੇ ਮੱਥੇ ਉਤੇ ਛਿੱਟੇ ਮਾਰੇ।

"ਮਾਂ !" ਉਹ ਸੀਲ ਭੱਦਰਾ ਦੇ ਚਰਨ ਛੂਹ ਕੇ ਬੋਲੇ, "ਤੁਹਾਨੂੰ ਦੇਖ ਕੇ ਮੇਰੇ ਮਨ ਵਿਚ ਕੇਵਲ ਇਕ ਪ੍ਰਤੀਕ ਉੱਠ ਰਿਹਾ ਹੈ—'ਵਿਸ਼ਨੂੰਭਗਤੀ'। ਕੀ ਤੁਸੀਂ ਇਸੇ ਵਿਚ ਲੀਨ ਰਹਿਣ ਵਾਲੀ ਮਹਾ-ਸ਼ਕਤੀ ਨਹੀ ਹੋ ?"

"ਤੇਰਾ ਪ੍ਰਤੀਕ ਤਾ ਕੁਝ ਅਰਥਾਂ ਵਿਚ ਠੀਕ ਹੈ, ਪਰ ਮੈਂ ਗੋਪਵੇਸ ਵਿਸ਼ਨੂੰ ਦੀ ਭਗਤੀ ਵਿਚ ਲੀਨ ਰਹਿੰਦੀ ਹਾਂ, ਉਹ ਵੀ ਉਹਦੀਆਂ ਸੰਜੋਗੀ ਅਤੇ ਬੋਧਕਾਰ ਸ਼ਕਤੀਆਂ ਨਾਲ। ਮੈਂ ਕ੍ਰਿਸ਼ਨ ਦੀ ਦਾਸੀ ਹਾਂ। ਉਹਨਾਂ ਨੇ ਚੁੱਕ ਕੇ ਵਣਮਾਲਾ ਵਿਚ ਗੁੰਦ ਲਿਆ ਤਾਂ ਤੁਲਸੀ ਕਹਿ ਸਕਦੇ ਹੋ, ਨਾ ਗੁੰਦਿਆ ਤਾਂ ਅੱਕ ਕਹਿ ਸਕਦੇ ਹੋ। ਰਹੀ ਯੋਗਮਾਇਆ, ਉਹ ਮੇਰੀ ਪ੍ਰਾਰਥਨਾ ਨੂੰ ਕਦੀ ਰੱਦ ਨਹੀਂ ਕਰ ਸਕਦੀ। ਉਹ ਅਨੰਤ ਸਮਰੱਥਾ ਵਾਲੀ ਵੈਸ਼ਨਵੀ ਸ਼ਕਤੀ ਹੈ ਤਾਂ ਸ਼ੀਲ ਭੱਦਰਾ ਵੀ ਓਹਦੇ ਸਖੀ-ਮੰਡਲ ਵਿਚ ਪ੍ਰਵੇਸ਼ ਕਰ ਚੁੱਕੀ ਹੈ।"

ਏਨੇ ਨੂੰ ਵਾਤਾਵਰਨ ਘੋੜਿਆਂ ਦੇ ਸੁੰਮਾ ਦੀ ਆਵਾਜ਼ ਨਾਲ ਭਰ ਗਿਆ। ਘੋੜੇ ਪਹਾੜੀ ਦੇ ਹੇਠਾਂ ਪੌੜੀਆਂ ਕੋਲ ਰੁਕ ਗਏ। ਤਿੰਨ-ਚਾਰ ਘੋੜ-ਸਵਾਰ ਸਨ, ਜਿਨ੍ਹਾਂ ਦਾ ਆਗੂ ਕਾਸ਼ੀ-ਨਰੇਸ਼ ਚੰਦਰ ਦੇਵ ਦਾ ਕੋਟਪਾਲ ਧਰਮ ਚੰਦ ਗਾਹੜਵਾਲ ਸੀ। ਸ਼੍ਰੀ-ਮਾ ਮੰਦਰ ਦੇ ਵਿਹੜੇ ਵਿਚ ਬੈਠੀ ਰਹੀ। ਪਰ ਰੱਸੀ ਵਿਚ ਬੱਝੇ ਭਰਤ ਨੂੰ ਦੇਖ ਕੇ ਉਹ ਆਪਣੇ ਆਪ ਨੂੰ ਰੋਕ ਨਾ ਸਕੀ। "ਕੀਹਨੇ ਬੰਨ੍ਹਿਆ ਹੈ ਇਹਨੂੰ ?" ਉਹ ਕਰੋਧ ਨਾਲ ਬੋਲੀ, "ਇਹਨੂੰ ਰੱਸੀ ਤੋਂ ਮੁਕਤ ਕਰੋ, ਨਹੀ ਤਾਂ ਸਾਡੇ ਰੁਦਰ ਵੀ ਤੁਹਾਨੂੰ ਖਿਮਾ ਨਹੀਂ ਦੁਆ ਸਕਣਗੇ।"

ਕ੍ਰਿਸ਼ਨ ਮਿਸ਼ਰ ਨੇ ਸਥਿਤੀ ਦੀ ਗੰਭੀਰਤਾ ਨੂੰ ਦੇਖਦਿਆ ਕਿਹਾ, "ਕੋਟਪਾਲ, ਜੇ ਆਪਣੀ ਨੌਕਰੀ ਬਚਾਉਣੀ ਚਾਹੁੰਦਾ ਹੈਂ, ਤਾ ਭਰਤ ਦੀ ਰੱਸੀ ਖੋਲ੍ਹ ਦੇ, ਉਹਤੋਂ ਮਾਫੀ ਮੰਗ ਲੈ, ਨਹੀਂ ਤਾਂ ਤੇਰੇ ਨਰਪਤਿ ਚੰਦਰ ਵੀ ਤੇਰੇ ਇਸ ਭੈੜੇ ਕੰਮ ਨੂੰ ਬਖ਼ਸ਼ ਨਹੀ ਸਕਣਗੇ।"

ਏਨੇ ਨੂੰ ਹਫਦਾ-ਹੌਂਕਦਾ, ਝੱਗ ਸੁਟਦਾ ਦੂਜਾ ਘੋੜਾ ਉਥੇ ਪੁਜਿਆ। ਉਸ ਉਤੇ ਰੱਜੁਕ ਸਵਾਰ ਸਨ। "ਕਿਉਂ ਉਇ ਧਰਮ ਦੇ ਬੱਚ, ਤੂੰ ਏਨਾ ਅਭਿਮਾਨੀ ਹੋ ਗਿਆ ਹੈਂ ਕਿ ਰਾਜ-ਆਗਿਆ ਤੋ ਬਿਨਾ ਹੀ ਘੋੜ-ਸਵਾਰਾਂ ਦੀ ਟੁਕੜੀ ਲੈ ਕੇ ਦੰਡ ਦੇਣ ਤੁਰ ਪਿਆ ? ਤੈਨੂੰ ਮੈਂ ਨਰਪਿਤ ਚੰਦਰ ਨੂੰ ਆਖ ਕੇ ਸੈਨਾ-ਨਾਇਕ ਦੀ ਪਦਵੀ ਦੁਆਈ, ਕਿਉਕਿ ਮੇਰੀ ਜਨਮ-ਭੂਮੀ ਕੰਤਿਤ ਦਾ ਰਹਿਣ ਵਾਲਾ ਤੇਰਾ ਪਿਤਾ ਕਰਮ ਚੰਦ ਮੇਰਾ ਮਿੱਤਰ ਸੀ। ਅੱਜ ਤੂੰ ਸਭ ਕੁਝ ਗੁਆ ਦਿੱਤਾ। ਜਿਸ ਤੰਦ ਨਾਲ ਬਝਿਆ ਹੋਇਆ ਤੂੰ ਆਇਆ ਸੀ, ਤੂੰ ਉਹਨੂੰ ਤੋੜ ਦਿੱਤਾ। ਖੋਲ੍ਹ, ਬੰਧਨ-ਮੁਕਤ ਕਰ ਇਹਨੂੰ।"

ਰੱਜੁਕ ਦੇ ਕਰੋਧੀ ਰੂਪ ਨੂੰ ਦੇਖ ਕੇ ਧਰਮ ਕੰਬਣ ਲੱਗ ਪਿਆ। "ਮੈਨੂੰ ਖਿਮਾ ਕਰ ਦਿਉ", ਉਹਨੇ ਭਰਤ ਦੇ ਦੁਆਲੇ ਵਲ੍ਹੇਟੀ ਰੱਸੀ ਖੋਲ੍ਹਦਿਆਂ ਕਿਹਾ, "ਸੂਰਤ ਡੂਮ ਨੇ ਮੇਰੇ ਸਾਹਮਣੇ ਕਿਹਾ ਕਿ ਮਰੀ ਹੋਈ ਗਾ ਚੁਕਵਾਉਣੀ ਹੈ ਤਾਂ ਉਹਨਾਂ ਧਰਮ-ਉਪਦੇਸ਼ਕਾ ਕੋਲ ਜਾਓ ਜਿਨ੍ਹਾ ਨੇ ਸਾਡਾ ਨਗਰ-ਪ੍ਰਵੇਸ ਬੰਦ ਕਰ ਦਿੱਤਾ ਹੈ। ਜੇ ਸਾਡਾ ਨਗਰ ਵਿੱਚ ਜਾਣਾ ਜ਼ਰੂਰੀ ਹੀ ਹੋਵੇ, ਜਿਨ੍ਹਾਂ ਨੇ ਸਾਡੇ ਲਈ ਲੱਕੜ ਨਾਲ ਲੱਕੜ ਬਜਾਉਂਦੇ ਹੋਏ ਰਾਹ ਵਿਚ ਆਉਣ ਵਾਲਿਆਂ ਨੂੰ 'ਸਾਵਧਾਨ' ਕਹਿੰਦੇ ਜਾਣ ਦਾ ਨੇਮ ਬਣਾਇਆ ਹੈ।"

"ਇਸ ਵਿਚ ਇਹਦਾ ਕੀ ਦੋਸ਼ ਹੈ ? ਤੂੰ ਮਰੀ ਹੋਈ ਗਾ ਚੁਕਵਾਉਣੀ ਹੀ ਸੀ ਤਾ ਯੁਵਰਾਜ ਨੂੰ ਕਹਿੰਦਾ। ਅਸੀਂ ਅੱਜ ਤੱਕ ਪੇਸ਼ਗੀ ਕਾਰਸ਼ਾਪਣ ਦਿਤੇ ਬਿਨਾ ਕਦੀ ਵੀ ਭਰਤ ਨੂੰ ਮੁਰਦਾਰ ਚੁੱਕਣ ਲਈ ਨਹੀਂ ਕਿਹਾ। ਧਨ ਦੇ ਕੇ ਵੀ ਅਸੀ ਉਹਨੂੰ ਬੇਨਤੀ ਕਰਦੇ ਹਾ, 'ਭਰਤ ਭਾਈ, ਇਹ ਕੰਮ ਤੁਰਤ ਕਰਵਾ ਦਿਉ। ਆਉਣ-ਜਾਣ ਵਾਲਿਆ ਨੂੰ ਦੁਰਗੰਧ ਕਾਰਨ ਕਸ਼ਟ ਹੋ ਰਿਹਾ ਹੈ।' ਸਾਨੂੰ ਤਾ ਭਰਤ ਕਦੇ ਹੰਕਾਰੀ ਨਹੀਂ ਲਗਿਆ। ਉਹ ਤੇਰੇ ਵਾਂਗ ਕਾਸ਼ੀ-ਨਰੇਸ਼ ਦਾ ਤਨਖਾਹ-ਦਾਰ ਦਾਸ ਨਹੀਂ ਹੈ।"

"ਜਾਣ ਦਿਉ, ਆਰੀਆ ਰੱਜੁਕ। ਜੇ ਇਹਨਾਂ ਨੇ ਏਨਾ ਵੀ ਕਹਿ ਦਿੱਤਾ ਹੁੰਦਾ ਕਿ ਕਾਸ਼ੀ-ਨਰੇਸ਼ ਦਾ ਭਾਵ ਨਰਪਤਿ ਚੰਦਰ ਹੈ ਜਾਂ ਸਾਨੂੰ ਆਰੀਆ ਰੱਜੁਕ ਨੇ ਭੇਜਿਆ ਹੈ, ਤਾਂ ਇਹ ਸਭ ਬੁਰੀ ਘਟਨਾ ਨਾ ਵਾਪਰਦੀ, ਜੋ ਵਾਪਰ ਗਈ।"

"ਖਿਮਾ ਮੰਗ ਭਰਤ ਤੋਂ।"

ਧਰਮ ਨੇ ਦੋਵੇਂ ਹੱਥ ਜੋੜ ਦਿੱਤੇ।

"ਰਹਿਣ ਦੇ ਭਾਈ। ਤੁਸੀਂ ਲੋਕ ਚੱਲੋ। ਸੂਰਤ ਨੂੰ ਕਹਿਣਾ ਕਿ ਭਰਤ ਨੂੰ ਵਿੰਧਿਆਚਲ ਤੋਂ ਮੁੜਨ ਵਿਚ ਦੇਰ ਲੱਗੇਗੀ, ਤੂੰ ਮੁਰਦਾਰ ਨੂੰ ਹਟਵਾ ਦੇ।"

ਰੱਜੁਕ ਮਾਤਾ ਸ਼ੀਲ ਭੱਦਰਾ ਦੇ ਚਰਨਾ ਵਿਚ ਡਿੱਗ ਪਿਆ, "ਮਾਂ, ਸਾਨੂੰ ਮਾਫ਼ ਕਰ ਦੇ।"

ਅਜੇ ਸਵੇਰ ਦਾ ਦੂਜਾ ਪਹਿਰ ਚੱਲ ਰਿਹਾ ਸੀ ਕਿ ਤਿੰਨ ਘੋੜੇ ਹੋਰ ਆ ਗਏ। ਉਹਨਾਂ ਉਤੇ ਸਵਾਰ ਬੋਧ ਕਾਪਾਲਿਕਾਂ ਨੂੰ ਦੇਖਦਿਆਂ ਹੀ ਭਰਤ ਆਪਣੀ ਪਤਨੀ ਅਤੇ ਸ਼ਿਰੀਸ਼ ਨੂੰ ਲੈ ਕੇ ਛੇਤੀ-ਛੇਤੀ ਪੌੜੀਆਂ ਲੰਘਦਾ ਹੋਇਆ ਮਾਂ ਦੇ ਨੇੜੇ ਪੁਜਿਆ।

"ਮਾਂ, ਉਹ ਯਮਦੂਤ ਫੇਰ ਆ ਰਹੇ ਹਨ।"

"ਕੌਣ ?"

"ਕਾਪਾਲਿਕ ਹਨ ਮਾ, ਤਿੰਨ ਘੋੜਿਆ ਉੱਤੇ ਆਏ ਹਨ।"

"ਤੁਸੀਂ ਲੋਕ ਬੱਚੇ ਨੂੰ ਲੈ ਕੇ ਅੰਧਰ ਛਾ ਵਿਚ ਬੈਠ ਜਾਓ।"

ਏਨੇ ਨੂੰ ਮਾਂ ਨੇ ਦੇਖਿਆ ਕਿ ਸਿਰ ਮੁੰਨਿਆਂ ਵਾਲੇ ਤਿੰਨ ਬਜਰਯਾਨੀ ਸਾਹਮਣੇ ਖੜ੍ਹੇ ਹਨ। ਉਹਨਾ ਦੇ ਗਲਿਆ ਵਿਚ ਕੌਡੀਆਂ, ਮੂੰਗਿਆ ਆਦਿ ਦੀਆਂ ਬਣੀਆਂ ਅਨੇਕ ਮਾਲਾਵਾਂ ਲਟਕ ਰਹੀਆਂ ਸਨ ਅਤੇ ਬਾਲ-ਕਪਾਲਾ ਦੀਆਂ ਤੇ ਲੋਥਾਂ ਦੀਆ ਆਂਦਰਾਂ ਦੀਆਂ ਮਾਲਾਵਾਂ ਉਤੇ ਮੱਖੀਆਂ ਭਿਣਕ ਰਹੀਆਂ ਸਨ।

"ਨੀ ਬੁੜ੍ਹੀਏ !" ਇਕ ਕਾਪਾਲਿਕ ਬੋਲਿਆ। "ਤੂੰ ਬਸੰਤੀ ਦੀ ਰਾਖੀ ਕਦੋਂ ਤੱਕ ਕਰੇਂਗੀ ? ਤੂੰ ਵੀ ਧਾਰਮਿਕ ਲਗਦੀ ਹੈਂ। ਉਸ ਡੂਮਣੀ ਮਹਾਂਮੁਦਰਾ ਨੂੰ ਝੱਟ ਸਾਡੇ ਹਵਾਲੇ ਕਰ ਕੇ ਅਸ਼ੀਰਵਾਦ ਪ੍ਰਾਪਤ ਕਰ, ਨਹੀਂ ਤਾਂ ਅਸੀਂ ਅੱਜ ਇਸ ਮੰਦਰ ਨੂੰ ਤੁਹਾਡੇ ਸਭਨਾਂ ਸਮੇਤ ਅੱਗ ਦੀਆਂ ਲਾਟਾਂ ਦੀ ਭੇਟ ਕਰ ਦੇਵਾਂਗੇ।"

"ਇਸ ਅਛੂਤ ਸ਼ੂਦਰ ਡੂਮਣੀ ਵਿਚ ਕੀ ਹੈ ਭੰਤੇ, ਜਿਸ ਲਈ ਤੁਸੀਂ ਪਿਛਲੇ ਦੋ ਸਾਲਾਂ ਤੋਂ ਲਗਾਤਾਰ ਇਹਨਾਂ ਨੂੰ ਭੈਭੀਤ ਕਰ ਰਹੇ ਹੋ ਅਤੇ ਭਿਆਨਕ ਰੂਪ ਧਾਰਨ ਕਰ ਕੇ ਬੇਅਰਥਾ ਇਹਨਾ ਦੇ ਪਿਛੇ ਪਏ ਹੋਏ ਹੋ ? ਤੁਸੀਂ ਲੋਕਾਂ ਨੇ ਕਈ ਵਾਰ ਬਸੰਤੀ ਨਾਲ ਵਹਿਸ਼ੀਆਂ ਵਾਂਗ ਵਿਹਾਰ ਕੀਤਾ ਹੈ। ਇਹਨਾ ਦਾ ਇਕੋ-ਇਕ ਪੁੱਤਰ ਏਨਾ ਡਰ ਗਿਆ ਕਿ ਉਹਦੇ ਅਚੇਤ ਵਿਚ ਭੈ ਦੀ ਗੰਢ ਬੱਝ ਗਈ। ਦੋ ਸਾਲਾ ਤੋਂ ਮੈਂ ਇਲਾਜ ਕਰਦੀ ਰਹੀ ਹਾਂ ਅਤੇ ਇਹ ਬੱਚਾ ਸ਼ਿਰੀਸ਼ ਹੁਣ ਠੀਕ ਹੋਣ ਲਗਿਆ ਹੈ ਤਾਂ ਤੁਸੀਂ ਫੇਰ ਭਗਵਾਨ ਬੁੱਧ ਨੂੰ ਦਾਗ਼ੀ ਕਰਨ ਵਾਲੇ ਵਿਹਾਰ ਨਾਲ ਹਿੰਸਾ ਰਾਹੀਂ ਬਸੰਤੀ ਨੂੰ ਖੋਹਣ ਇਥੋਂ ਤੱਕ ਆ ਗਏ ਹੋ ?"

"ਅਸੀਂ ਇਥੇ ਭਾਸ਼ਨ ਸੁਣਨ ਨਹੀਂ ਆਏ। ਮੈਂ ਕ੍ਰਿਸ਼ਨ ਬਜਰਪਾਦ ਦਾ ਸ਼ਿਸ਼ ਹਾਂ। ਮੈਨੂੰ ਅਮੋਘ ਸਿੱਧੀ ਪ੍ਰਾਪਤ ਕਰਨ ਲਈ ਇਸ ਡੂਮਨੀ ਦੀ ਲੋੜ ਹੈ। ਮੈਂ ਇਸ ਨਾਲ ਕਾਮ-ਖੇਡ ਖੇਡਦਿਆਂ ਨਿਰਆਤਮ ਧਰਮ ਦੀ ਪ੍ਰਾਪਤੀ ਕਰਨੀ ਹੈ।"

"ਤੁਸੀਂ ਲੋਕ ਜਿਸ ਸਿੱਧੀ ਦੀ ਗੱਲ ਕਰ ਰਹੇ ਹੋ, ਉਹ ਡੂਮਨੀ ਮਹਾਂਮੁਦਰਾ ਦੇ ਸਹਿਯੋਗ ਤੋਂ ਬਿਨਾਂ ਵੀ ਤੁਹਾਨੂੰ ਪ੍ਰਾਪਤ ਹੋ ਜਾਵੇਗੀ। ਇਹ ਮਿਥਿਆ ਮਿਰਗ-ਤ੍ਰਿਸ਼ਨਾ ਹੈ। ਤੁਹਾਡੇ ਗੁਰੂ ਕਹਿੰਦੇ ਸਨ ਕਿ ਭੇਦਾਤਮਕ ਚਿੱਤ ਵਾਲੇ ਲੋਕ ਜਿਸ ਡੂਮਨੀ ਨੂੰ ਛੂਹਣਾ ਵੀ ਨਹੀਂ ਚਾਹੁੰਦੇ, ਉਸੇ ਨੂੰ ਬੋਧ ਕਾਪਾਲਿਕ ਆਪਣੀ ਗਲਵੱਕੜੀ ਵਿਚ ਲੈ ਕੇ ਪਰਮ-ਸੁਖ ਅਨੁਭਵ ਕਰਦਾ

ਹੈ। ਪਰ ਇਹ ਸਭ ਤਦ ਹੀ ਸੰਭਵ ਹੁੰਦਾ ਹੈ ਜੇ ਤੁਹਾਡਾ ਸਾਥ ਦੇਣ ਲਈ ਡੂਮਨੀ ਭੈ ਜਾਂ ਦਬਾਉ ਤੋਂ ਬਿਨਾਂ ਤਿਆਰ ਹੋਵੇ। ਬਸੰਤੀ ਤਾਂ ਤੁਹਾਨੂੰ ਘਿਰਣਾ ਕਰਦੀ ਹੈ।"

"ਸੁਣ ਬੁੜ੍ਹੀਏ, ਮੈਂ ਕਹਿ ਦਿੱਤਾ ਹੈ ਕਿ ਅਸੀਂ ਬਸੰਤੀ ਨੂੰ ਲੈ ਕੇ ਹੀ ਜਾਵਾਂਗੇ।"

"ਤਾ ਲੈ ਜਾਓ", ਮਾਂ ਦੇ ਨੇਤਰ ਪੇਂਝੂ ਵਾਂਗ ਲਾਲ ਹੋ ਗਏ। ਰੱਜੁਕ ਨੇ ਤਲਵਾਰ ਖਿਚ ਲਈ।

"ਰੁਕੋ ਰੱਜੁਕ, ਬੈਠ ਜਾਓ।...ਤੁਸੀਂ ਲੋਕ ਮੁੜਦੇ ਹੋ ਕਿ ਨਹੀਂ ?" ਸ਼੍ਰੀ-ਮਾਂ ਨੇ ਕਿਹਾ, "ਮੈਂ ਫੇਰ ਪੁੱਛਦੀ ਹਾਂ ਕਿ ਤੁਸੀਂ ਲੋਕ ਮੁੜਦੇ ਹੋ ਕਿ ਨਹੀਂ ?"

"ਨਹੀਂ, ਨਹੀਂ।"

"ਕਾਲ ਭੈਰੋਂ ! ਕਾਲ ਭੈਰੋਂ !"

ਤਦੇ ਮੰਦਰ ਦੇ ਉਪਰੋਂ ਲੰਮੀ ਛਾਲ ਮਾਰਦੇ ਸੇਰਾਂ ਵਰਗੇ ਦੋ ਕਾਲੇ ਕੁੱਤੇ ਵਿਹੜੇ ਵਿਚ ਆ ਗਏ। ਉਹ ਸ੍ਰੀ-ਮਾ ਦੇ ਸਾਹਮਣੇ ਅਗਲੇ ਪੈਰ ਦ੍ਰਿੜ੍ਹਤਾ ਨਾਲ ਜਮਾ ਕੇ ਪ੍ਰਨਾਮ ਦੀ ਮੁਦਰਾ ਵਿਚ ਝੁਕੇ ਅਤੇ ਉਹਨਾਂ ਦਾ ਸੰਕੇਤ ਮਿਲਦਿਆ ਹੀ ਬਜਰਯਾਨੀਆਂ ਉੱਤੇ ਟੁੱਟ ਪਏ। ਦੋਵਾਂ ਨੇ ਉਹਨਾਂ ਦੇ ਚੋਲੇ ਪਾੜ ਦਿੱਤੇ, ਆਂਦਰਾਂ ਦੀਆ ਮਾਲਾਵਾਂ ਧੂਹ ਕੇ ਖਾ ਲਈਆਂ ਅਤੇ ਉਹਨਾਂ ਦੀਆਂ ਪਿੰਜਣੀਆਂ ਨੂੰ ਚਿੰਬੜ ਗਏ।

"ਬਚਾਓ, ਬਚਾਓ !" ਬਜਰਯਾਨੀ ਚੀਕੇ। ਤਦੇ ਦੈਂਤਾ ਵਰਗੇ ਕੁੱਤਿਆ ਨੇ ਬਾਜਾਂ ਵਰਗੀ ਤੇਜ਼ੀ ਨਾਲ ਉਹਨਾਂ ਦੀਆਂ ਹਿੱਕਾਂ ਉਤੇ ਵਾਰ ਕੀਤੇ ਅਤੇ ਤਿੰਨੇ ਪੌੜੀਆਂ ਉੱਤੇ ਡਿੱਗ ਕੇ ਰੁੜ੍ਹ ਗਏ। ਕੁੱਤੇ ਆਪਣੇ ਜਭਾੜਿਆਂ ਨਾਲ ਉਹਨਾਂ ਦੇ ਪਿੰਠਿਆਂ ਤੋਂ ਮਾਸ ਦੇ ਲੋਥੜੇ ਵੱਢ ਵੱਢ ਕੇ ਖਾਣ ਲੱਗੇ। ਲਹੂ ਦੇ ਸੁਆਦ ਨੇ ਉਹਨਾ ਨੂੰ ਮਦਮਸਤ ਬਣਾ ਦਿਤਾ। ਬਜਰਯਾਨੀਆ ਦੇ ਸਰੀਰ ਪੌੜੀਆਂ ਤੋਂ ਡਿੱਗਣ ਕਾਰਨ ਬਿਲਕੁਲ ਨਿਸੱਤੇ ਹੋ ਗਏ ਸਨ। ਉਤੋਂ ਕੁੱਤਿਆ ਦੇ ਹਮਲੇ ਨੇ ਉਹਨਾ ਦੇ ਸਮੁੱਚੇ ਹੰਕਾਰ ਨੂੰ ਲੀਰ-ਲੀਰ ਕਰ ਦਿੱਤਾ ਸੀ।

ਰੱਜੁਕ ਬੋਲਿਆ, "ਧਰਮ, ਇਹ ਜਾਣ ਨਾ। ਤਿੰਨਾਂ ਨੂੰ ਘੋੜਿਆ ਸਮੇਤ ਫੜ ਲਵੋ।"

ਬਜਰਯਾਨੀਆ ਨੂੰ ਰੱਸੇ ਨਾਲ ਕਸ ਕੇ ਉਹਨਾਂ ਦੇ ਘੋੜਿਆ ਨਾਲ ਬੰਨ੍ਹ ਦਿੱਤਾ ਗਿਆ।

ਪੌੜੀਆਂ ਪਾਰ ਕਰਦੇ ਹੋਏ ਰੱਜੁਕ ਉਹਨਾਂ ਕੋਲ ਪੁੱਜੇ, "ਇਹਨਾਂ ਤਿੰਨਾ ਨੂੰ ਮਹਾਂਵਣ ਵਿਚ ਕਪਿਲ ਝੀਲ ਕੋਲ ਸੁੱਟ ਦੇਣਾ ਅਤੇ ਇਹ ਤਿੰਨੇ ਘੋੜੇ ਰਾਣੂ ਨੂੰ ਸੌਂਪ ਦੇਣਾ।"

"ਅੱਛਾ ਮਾ", ਰੱਜੁਕ ਨੇ ਪੈਰ ਫੜ ਲਏ। "ਆਗਿਆ ਦਿਓ ਤਾਂ ਜਾਵਾਂ।"

"ਰੁਕੋ ਰੱਜੁਕ, ਪ੍ਰਸਾਦ ਲੈ ਕੇ ਜਾਣਾ।...ਹੁਣ ਤੁਸੀਂ ਸਾਰੇ ਜਣੇ ਭੋਜਨ ਕਰ ਲਵੋ। ਉਹ ਦੇਖੋ, ਮਹੂਆ ਪੌੜੀਆਂ ਚੜ੍ਹਦੀ ਆ ਰਹੀ ਹੈ", ਸ੍ਰੀ-ਮਾਂ ਬੋਲੀ।

ਸਭਨਾਂ ਨੇ ਭੋਜਨ ਕੀਤਾ। ਸ਼੍ਰੀ-ਮਾਂ ਆਪਣੀ ਗੁਫਾ ਵਿਚ ਫਲ-ਆਹਾਰ ਕਰਨ ਚਲੀ ਗਈ। ਉਹ ਦਿਨ ਸਮੇਂ ਕੇਵਲ ਇਕ ਵਾਰ ਫਲ ਲੈਂਦੀ ਸੀ। ਉਹ ਅੱਧੀ ਘੜੀ ਵਿਚ ਪਰਤ ਕੇ ਆਪਣ ਆਸਨ ਉਤੇ ਆ ਬੈਠੀ। ਹੱਥਾ ਵਿਚ ਤਾਲ-ਪੱਤਰ ਉਤੇ ਲਿਖੀ ਹੋਈ ਕੋਈ ਪੋਥੀ ਸੀ।

"ਤਾਂ ਮਾਂ, ਹੁਣ ਜਾਵਾਂ ?" ਰੱਜੁਕ ਨੇ ਪੁਛਿਆ।

"ਜਾਓ ਰੱਜੁਕ।" ਸ਼੍ਰੀ-ਮਾ ਦੀਆਂ ਅੱਖਾ ਗਿੱਲੀਆਂ ਹੋ ਗਈਆਂ। ਕੋਇਆਂ ਵਿਚੋਂ ਲਟਕਦੀਆ ਬੂੰਦਾਂ ਨੂੰ ਦੇਖ ਕੇ ਰੱਜੁਕ ਕੰਬ ਉਠੇ। ਉਹਨਾ ਦੇ ਮਨ ਦੀਆਂ ਤੰਦਾਂ ਨੇ ਪਤਾ ਨਹੀ ਕਿੰਨੇ ਸਵਾਲਾਂ ਨੂੰ ਆਪਣੇ ਜਾਲ ਵਿਚ ਵਲ੍ਹੇਟਿਆ ਹੋਇਆ ਹੈ, ਇਹ ਸੋਚਦੇ ਰੱਜੁਕ ਨੇ ਮਾਂ ਦੇ ਚਰਨ ਛੂਹੇ ਅਤੇ ਧੀਰੇ-ਧੀਰੇ ਪੌੜੀਆ ਉੱਤਰਦੇ ਉਹ ਘੋੜੇ ਕੋਲ ਪਹੁੰਚੇ। ਘੋੜਾ ਚਰਣਾਦਰੀ ਨੂੰ ਜਾਣ ਵਾਲੇ ਰਾਹ ਉਤੇ ਭੱਜ ਤੁਰਿਆ।

"ਰਤਨੇਸ਼, ਤੂੰ ਬੋਧੀਧਰਮ ਨਾਂ ਦੇ ਯੋਗੀ ਬਾਰੇ ਸੁਣਿਆ ਹੈ ?"

"ਨਹੀਂ ਮਾਂ।"

"ਅਸੀਮ ਮਨੋਬਲ ਦਾ ਵਿਕਾਸ ਕਰ ਕੇ ਆਪਣੇ ਸੰਪੂਰਨ ਵਿਅਕਤਿਤਵ ਨੂੰ ਸੱਚ ਦੀ ਖੋਜ ਵਿਚ ਲਾ ਦੇਣਾ; ਪਰਤੱਖ ਜੀਵਨ ਹੀ ਸਵੀਕਾਰਨ-ਯੋਗ ਹੈ, ਬਾਕੀ ਸਭ ਝੂਠ ਹੈ, ਈਸਵਰ ਵੀ। ਤੇ ਆਪਣੀ ਅੰਤਰ-ਆਤਮਾ ਵਿਚ ਉਤਰਦੇ ਜਾਣਾ ਉਹਦੀ ਸਾਧਨਾ ਦਾ ਕੇਂਦਰੀ ਵਾਕ ਹੈ। ਪਰੋਖ-ਅਪਰੋਖ ਦੇ ਅੰਤਰ ਨੂੰ ਕਠੋਰਤਾ ਨਾਲ ਤਿਰਸਕਾਰ ਦੇਣਾ ਪਹਿਲਾ ਪ੍ਰਸਥਾਨ ਹੈ। ਕਠਿਨਾਈਆ ਨੂੰ ਪੂਰਵ-ਜਨਮ ਦਾ ਫਲ ਮੰਨ ਕੇ ਆਪਣੇ ਭਾਗ ਸੰਬੰਧੀ ਪੂਰੀ ਤਰ੍ਹਾਂ ਸੰਤੁਸਟ, ਤ੍ਰਿਸ਼ਣਾ ਤੋਂ ਨਵਿਰਤ ਅਤੇ ਅੰਤ ਵਿਚ ਆਪਣੇ ਅੰਦਰ ਉਸ ਸੁਭਾਅ ਦੀ ਪ੍ਰਾਪਤੀ ਜੋ ਇੱਛਿਤ ਹੈ। ਬੋਲ ਕੀ ਹੈ ਇਹ ?"

"ਮੈਂ ਤਾ ਨਹੀਂ ਦੱਸ ਸਕਦਾ, ਮਾਂ।"

"ਤਰੀ ਤੇਜ਼ ਪ੍ਰਗਤੀ ਦੇਖਦਿਆਂ ਮੈਂ ਬਹੁਤ ਸੋਚਿਆ ਜਿਵੇਂ ਸੁੰਨੀ ਜ਼ਮੀਨ ਝਾੜੀਆਂ ਅਤੇ ਕੰਕਰਾ ਨਾਲ ਭਰੀ ਹੁੰਦੀ ਹੈ, ਉਸ ਉਤੇ ਖੇਤੀ ਕਰ ਕੇ ਪੈਦਾਵਾਰ ਪ੍ਰਾਪਤ ਕਰਨਾ ਬਹੁਤ ਔਖਾ ਹੁੰਦਾ ਹੈ, ਪਰ ਜੇ ਉਸੇ ਜ਼ਮੀਨ ਨੂੰ ਵਾਰ-ਵਾਰ ਪੱਟ ਕੇ ਝਾੜੀਆਂ ਕੱਢ ਦੇਈਏ, ਕੰਕਰ-ਪੱਥਰ ਚੁਗ ਦੇਈਏ, ਤਾ ਪੈਦਾਵਾਰ ਸਹਿਜੇ ਹੀ ਪ੍ਰਾਪਤ ਹੋ ਜਾਂਦੀ ਹੈ। ਮੈਨੂੰ ਹੈਰਾਨੀ ਹੁੰਦੀ ਸੀ ਕਿ ਸਾਰੀਆ ਹਿੰਦੂ ਪੱਧਤੀਆਂ ਤੋ ਵੱਖਰੇ ਤੌਰ ਉੱਤੇ ਅਨੀਸ਼ਵਰਵਾਦੀ ਰਤਨੇਸ਼ ਏਨੀ ਗਹਿਰਾਈ ਤੱਕ ਕਿਵੇਂ ਉੱਤਰ ਗਿਆ। ਤਦੇ ਇਹ ਪੋਥੀ ਮਿਲੀ। ਤੇਰੇ ਵਰਗੇ ਤੇਰੇ ਪੂਰਵਲੇ ਬੋਧੀਧਰਮ ਨੇ ਤੇਰੀ ਸਾਧਨਾ ਲਈ ਭੂਮੀ ਤਿਆਰ ਕਰ ਦਿੱਤੀ ਸੀ, ਇਸ ਲਈ ਤੂੰ ਛੇਤੀ ਹੀ ਸਫਲ ਹੋ ਗਿਆ।"

ਰਤਨੇਸ਼ ਮਾਂ ਦੇ ਚਰਨਾ ਵਿਚ ਝੁਕ ਗਏ, "ਇਸ ਪੋਥੀ ਦਾ ਨਾਂ ਕੀ ਹੈ, ਮਾਂ ?"

"ਰਤਨੇਸ, ਸੱਚ ਤਾਂ ਇਹ ਹੈ ਕਿ ਵਿਅਕਤਿਕ ਸਾਧਨਾ ਦਾ ਇਹ ਪਹਿਲਾ ਅਨੀਸ਼ਵਰਵਾਦੀ ਚਿੰਤਕ ਸੀ, ਜੀਹਨੂੰ ਬੋਧਾਂ ਨੇ ਵੀ ਅਸਵੀਕਾਰ ਕਰ ਦਿੱਤਾ। ਉਹ ਭਾਰਤ ਤੋਂ ਚੀਨ ਚਲਿਆ ਗਿਆ। ਉਹਨੇ ਤਰਕ ਦਾ ਖੰਡਨ ਕੀਤਾ। ਆਪਣੇ ਅਨੁਭਵ-ਆਧਾਰਤ ਸੱਚ ਦਾ ਨਾਂ ਰਖਿਆ ਮਹਾਂਪਰੱਗਿਆ। ਸੰਮਤ ਪੰਜ ਸੌ ਵੀਹ ਵਿਚ ਇਹ ਯੋਗੀ ਚੀਨ ਗਿਆ। ਉਥੇ ਉਹਦੇ ਕਈ ਹਜ਼ਾਰ ਸ਼ਿਸ਼ ਬਣੇ। ਇਹ ਕਾਂਚੀਪੁਰਮ ਦੇ ਕਸ਼ੱਤਰੀ ਰਾਜੇ ਸੁਗੰਧ ਦਾ ਪੁੱਤਰ ਸੀ। ਉਹਦੀ ਸਾਧਨਾ-ਪੱਧਤੀ ਨਾਲ ਸੰਬੰਧਿਤ ਇਸ ਪੋਥੀ ਦਾ ਨਾ ਹੈ 'ਲੰਕਾ-ਅਵਤਾਰ'। ਇਹ ਮੈ ਤੈਨੂੰ ਦੇਣ ਲਈ ਹੀ ਮੰਗਵਾਈ ਸੀ। ਲੈ, ਸੰਭਾਲ ਆਪਣੀ ਸੱਚੀ ਪਰੰਪਰਾ ਦੀ ਸੁਗਾਤ।"

ਮਾਂ ਚੁੱਪ ਹੋ ਗਈ। ਰਤਨੇਸ਼ ਅਤੇ ਕ੍ਰਿਸ਼ਨ ਮਿਸ਼ਰ ਨੇ ਚਰਨ ਛੋਹੇ ਅਤੇ ਪਰਤ ਆਏ।

## 32

ਕਾਸ਼ੀ ਦੇ ਵਣਵਾਸੀਆਂ ਦੀ ਅਗਰਪੁਰੀ, ਭਾਵ ਅਗੋਰੀ ਇਕ ਪ੍ਰਮੁੱਖ ਕੇਂਦਰ ਸੀ। ਅਜਿੱਤ ਦੁਰਗ ਤਾਂ ਸੀ ਹੀ। ਇਹ ਨਗਰ ਸ਼ੋਣ, ਰੇਣੂ, ਗਪਤ, ਆਦਿ ਪਵਿੱਤਰ ਨਦੀਆਂ ਦੇ ਪਾਵਨ ਸੰਗਮ ਉਤੇ ਵਸਿਆ ਹੋਣ ਕਾਰਨ ਤ੍ਰਿਵੇਣੀ ਵਾਂਗ ਪੂਜਿਆ ਜਾਂਦਾ ਸੀ।

ਸ਼ਾਮ ਹੋ ਰਹੀ ਸੀ। ਕੀਰਤ, ਸ਼ੰਭੂ, ਸੂਰਜ, ਚੰਦਰ, ਲੋਚਨ, ਸਭ ਘੋੜ-ਸਵਾਰ ਅਗੋਰੀ ਦੁਰਗ ਵੱਲ ਚੱਲ ਪਏ। ਗੋਮਤੀ ਪੁਰਸ਼ਾਂ ਵਾਲੇ ਬਸਤਰਾਂ ਵਿਚ ਸਜੀ ਰਿਪੁੰਜੈ ਉਤੇ ਸਵਾਰ ਸੀ। ਤੀਜੇ ਪਹਿਰ ਜਦੋਂ ਪਾਰਸ ਦੇਵ ਨੂੰ ਮਿਲੀ ਤਾਂ ਉਹਨਾਂ ਨੇ ਕਿਹਾ, "ਰਾਜੇਸ਼ਵਰੀ, ਯੁਵਰਾਜ ਗੋਵਿੰਦ ਨੇ ਇਕ ਗੱਲ ਕਹਿਣ ਦੀ ਆਗਿਆ ਕੀਤੀ ਹੈ।"

"ਕੀ ਗੱਲ ਹੈ, ਸੈਨਾਪਤੀ ?" ਗੋਮਤੀ ਨੇ ਪੁਛਿਆ।

"ਉਹਨਾਂ ਨੇ ਕਿਹਾ ਹੈ ਕਿ ਰਿਪੁੰਜੈ ਰਾਜਕੁਮਾਰੀ ਗੋਮਤੀ ਦੇ ਪਾਲਤੂ ਹਿਰਨ ਵਾਂਗ ਉਹਨਾਂ ਦਾ ਹੁਕਮ ਮੰਨਣ ਲਗਿਆ ਹੈ, ਸੋ ਇਹਨੂੰ ਯੁਵਰਾਜ ਵਲੋਂ ਭੇਟ-ਸਰੂਪ ਸਵੀਕਾਰ ਕਰੋ।"

ਗੋਮਤੀ ਬਹੁਤ ਖ਼ੁਸ਼ ਹੋਈ। ਉਹ ਰਿਪੁੰਜੈ ਨੂੰ ਸੱਚ-ਮੁੱਚ ਆਪਣੇ ਜੀਵਨ ਦਾ ਸਹਿਯੋਗੀ ਮੰਨਣ ਲੱਗੀ ਸੀ। ਰਿਪੁੰਜੈ ਸਭ ਹਾਲਤਾ ਵਿਚ ਗੋਮਤੀ ਦਾ ਹੁਕਮ ਮੰਨਣ ਲੱਗਿਆ ਸੀ। ਰਿਪੁੰਜੈ ਪ੍ਰਚੰਡ ਦੇ ਨਾਲ-ਨਾਲ ਸਾਥੀ ਵਾਂਗ ਚੱਲਣਾ ਸਿੱਖ ਰਿਹਾ ਸੀ।

ਸੈਨਾਪਤੀ ਗੋਪਾਲ ਤੁਰਨ ਲਗਿਆਂ ਕੀਰਤ ਨੂੰ ਵੱਖਰਾ ਲੈ ਗਏ ਅਤੇ ਬੋਲੇ, "ਰਾਜਨ, ਕਾਸੀਵਾਸ ਦਾ ਜਿਉਂਦਾ-ਜਾਗਦਾ ਫਲ ਪਰਾਪਤ ਹੋ ਗਿਆ ਚੰਦੇਲਾਂ ਨੂੰ ਅਤੇ ਜੁਝੌਤੀ ਦੀ ਪਰਜਾ ਨੂੰ ਕਿ ਉਹਨਾਂ ਨੂੰ ਗੋਮਤੀ ਵਰਗੀ ਰਾਜ-ਰਾਣੀ ਪਰਾਪਤ ਹੋਈ। ਤੁਹਾਨੂੰ ਕਾਸ਼ੀ ਜਾਣ ਤੋਂ ਰੋਕਣਾ ਮੇਰੀ ਨਾਦਾਨੀ ਮੰਨੀ ਜਾਵੇਗੀ, ਕਿਉਂਕਿ ਸ਼ਰਨ ਆਏ ਲੋਕਾ ਦਾ ਦੁੱਖ ਦੂਰ ਕਰਨ ਵਾਲੀ ਸ੍ਰੀ-ਮਾ ਅੱਜ ਸੰਕਟ ਵਿਚ ਹੈ। ਇਸ ਲਈ ਜਾਓ, ਪਰ ਮੇਰੀ ਇਕ ਗੱਲ ਮੰਨ ਲਵੋ। ਤੁਸੀਂ ਭੇਸ ਬਦਲ ਕੇ ਜਾਓ ਅਤੇ ਧਰਮਸਾਲਾ ਵਿਚ ਨਹੀਂ, ਨੰਦੀਸਵਰ ਮੰਦਰ ਦੀ ਅਤਿਥੀਸਾਲਾ ਵਿਚ ਰੁਕੋ। ਇਸ ਬ੍ਰਾਹਮਣ ਦਾ ਹੱਥ ਫੜ ਕੇ ਸਹੁੰ ਖਾਓ ਕਿ ਤੁਸੀ ਬੇਲੋੜੇ ਸੰਕਟ ਤੋਂ ਦੂਰ ਰਹੋਗੇ।"

ਗੋਪਾਲ ਨੇ ਕੀਰਤ ਨੂੰ ਗਲਵੱਕੜੀ ਵਿਚ ਲੈ ਲਿਆ ਅਤੇ ਬੋਲੇ, "ਸਨੀ ਦੀ ਸਾਢ-ਸਤੀ ਬੀਤ ਰਹੀ ਹੈ। ਰਾਤ ਦਾ ਅੰਤਿਮ ਪਹਿਰ ਹੈ ਇਹ। ਥੋੜ੍ਹਾ ਧੀਰਜ ਹੋਰ। ਕਾਲੀ ਰਾਤ ਤੋਂ ਮਗਰੋਂ ਦੀ ਸਵੇਰ ਹੋਰ ਵੀ ਮਨਮੋਹਕ ਹੁੰਦੀ ਹੈ। ਮੈਂ ਦੋ ਦਿਨ ਪਹਿਲਾ ਸਵੇਰੇ ਹੀ ਕਾਨਿਆ-ਕੁਬਜ ਤੋਂ ਪਰਤਣ ਵਾਲੇ ਇਕ ਗੁਪਤਚਰ ਨੂੰ ਪੱਤਰ ਦੇ ਦਿੱਤਾ ਸੀ। ਸ੍ਰੀ ਕ੍ਰਿਸਨ ਮਿਸ਼ਰ ਤੁਹਾਡੇ ਪੁੱਜਣ ਦੀ ਉਡੀਕ ਕਰ ਰਹੇ ਹਨ। ਉਹਨਾ ਨੇ ਆਪਣੇ ਵਿਹਾਰ ਨਾਲ ਤੁਹਾਨੂੰ ਦੁੱਖ ਪੁਚਾਇਆ ਸੀ, ਫੇਰ ਵੀ ਆਪਣੇ ਆਪ ਨੂੰ ਸੰਕਟ ਵਿਚ ਪਾ ਕੇ ਤੁਸੀਂ ਜੋ ਉਦਾਰਤਾ ਦਿਖਾਈ, ਉਹਦੇ ਲਈ ਉਹਨਾਂ ਨੇ ਜੀਵਨ-ਭਰ ਧੰਨਵਾਦੀ ਰਹਿਣ ਦੀ ਸਹੁੰ ਖਾਧੀ ਹੈ। ਉਹਨਾਂ ਨੇ ਕੇਵਲ ਸਾਹਿਤਕਾਰ ਦੀ ਭੂਮਿਕਾ ਵਿਚ ਰਹਿ ਕੇ ਹੀ ਨਹੀਂ, ਸਗੋਂ ਸੈਨਕ ਵਾਂਗ ਤੁਹਾਡੇ ਚਰਨਾਂ ਵਿਚ ਬਲੀਦਾਨ ਹੋਣ ਦੀ ਪ੍ਰਤਿਗਿਆ ਕੀਤੀ ਹੈ। ਮਿਸ਼ਰ ਚਾਹੇ ਜਿਹੋ ਜਿਹੇ ਵੀ ਹੋਣ, ਉਹ ਸਦਾ ਤੁਹਾਡੀ ਆਗਿਆ ਦੀ ਓਡੀਕ ਕਰਨਗੇ। ਹਣ ਚੱਲਾਂ ?"

"ਜੈ ਕੰਦਾਰੀਆ !"

"ਜੈ ਕੰਦਾਰੀਆ !"

ਪਹਿਲੀ ਵਾਰ ਕੀਰਤ ਨੇ ਮਨ ਦੀ ਅਤਿਅੰਤ ਦ੍ਰਿੜ੍ਹ ਅੰਤਰ-ਚੇਤਨਾ ਵਿਚ ਆਪਣੇ ਸੈਨਾਪਤੀ ਲਈ ਉਠਦੀ ਹੋਈ ਪੀੜ ਅਤੇ ਖ਼ੁਸ਼ੀ ਦਾ ਅਜਿਹਾ ਅਨੁਭਵ ਕੀਤਾ ਕਿ ਉਹਨਾਂ ਦਾ ਮੋਹ ਜਾਗ ਪਿਆ। ਇਹ ਵਿਅਕਤੀ ਵੀ ਕਿੰਨਾ ਗੂੜ੍ਹ ਅਤੇ ਰਹੱਸਮਈ ਹੈ। ਰਾਜ-ਤੰਤਰ ਦੇ, ਕੂਟਨੀਤੀ ਦੇ ਗਿਆਨ ਨਾਲ ਅਤੇ ਗੁਪਤਚਰਾਂ ਦੀਆਂ ਛੇਤੀ ਤੋਂ ਛੇਤੀ ਪੁੱਜਣ ਵਾਲੀਆ ਸੂਚਨਾਵਾਂ ਦੇ ਆਧਾਰ ਉਤੇ ਰਣਨੀਤੀ ਨੂੰ ਘੜਦਾ-ਬਦਲਦਾ, ਰਾਤ-ਦਿਨ ਘੋੜੇ ਦੀ ਪਿੱਠ ਉੱਤੇ ਬੈਠਾ, ਕੇਵਲ ਇਕੋ ਗੱਲ ਸੋਚਦਾ ਹੈ। ਉਹ ਹੈ ਚੰਦੇਲਾ ਦੀ ਰਾਜ-ਲੱਛਮੀ ਦੀ ਪੁਨਰ-ਸਥਾਪਨਾ।

ਗੋਪਾਲ ਭੱਟ ਕੇਵਲ ਨਾਂ ਹੈ। ਉਹਨਾ ਨੂੰ ਨਾ ਅਨੁਸਾਰ ਕ੍ਰਿਸਨ ਦੀਆਂ ਲੀਲ੍ਹਾਵਾਂ ਨਾਲ ਪਰੇਮ ਹੋਣਾ ਚਾਹੀਦਾ ਸੀ। ਪਰ ਗੋਪਾਲ ਨੇ ਜੀਵਨ-ਭਰ ਬ੍ਰਹਮਪੁਰੀ ਰਹਿਣ ਦੀ ਪ੍ਰਤਿਗਿਆ ਕੀਤੀ ਸੀ, ਉਹ ਨਹੀਂ ਟੁੱਟੇਗੀ।

ਗੋਪਾਲ ਦੀ ਇਸ ਪ੍ਰਤਿਗਿਆ ਨੂੰ ਦੇਖ ਕੇ ਅਤੇ ਆਪਣੇ ਸਰੀਰ ਦੇ ਧੁਰ-ਅੰਦਰ ਉਹਨਾਂ ਪ੍ਰਤੀ ਸੰਪੂਰਨ ਕ੍ਰਿਤੱਗਤਾ ਦੇ ਕਾਰਨ ਕੀਰਤ ਨੂੰ ਰਹਿ-ਰਹਿ ਕੇ ਕ੍ਰਿਸਨ ਮਿਸ਼ਰ ਦਾ ਉਹ ਸ਼ਲੋਕ ਯਾਦ ਆ ਰਿਹਾ ਸੀ ਜਿਸਦਾ ਭਾਵ ਸੀ: "ਤੇਜ਼ ਹਵਾ ਨਾਲ ਸਾਂਤ-ਅਡੋਲ ਸਮੁੰਦਰ ਦੀਆ ਲਹਿਰਾਂ ਛੱਲਾ ਮਾਰਨ ਲਗਦੀਆ ਹਨ ਤਾ ਉਹਨਾ ਵਿਚ ਵੱਡੇ-ਵੱਡੇ ਪਰਬਤ ਡੁੱਬ ਜਾਂਦੇ ਹਨ, ਪਰ ਪਰਲੋ ਤੋਂ ਮਗਰੋ ਸਮੁੰਦਰ ਦੀ ਸਥਿਰਤਾ, ਪ੍ਰਸੰਨਤਾ ਅਤੇ ਮਰਯਾਦਾ ਉਹੋ ਰੂਪ ਧਾਰ ਲੈਂਦੀ ਹੈ ਜੋ ਪਹਿਲਾ ਸੀ।"

ਸੈਨਾਪਤੀ ਨੇ ਅਥਾਹ ਸਮੁੰਦਰ ਅਤੇ ਮਹਾ-ਪਰਲੋ ਨਾਲ ਅਸਾਤ ਹੋਏ ਅਤੇ ਫੇਰ ਸਾਤ ਹੋਏ ਅੰਤਹਿਕਰਨ ਨੂੰ ਅਸਿਧਾਰਾ-ਵਰਤ ਲਈ ਜਿਸ ਤਰ੍ਹਾਂ ਤਿਆਰ ਕੀਤਾ ਹੈ, ਉਹ ਬੇ-ਮਿਸਾਲ ਹੈ।

ਕੀਰਤ ਅਤੇ ਸੁਬੋਧ ਦੇਵ ਗੱਲਾ ਕਰਦੇ ਤੁਰੇ ਜਾ ਰਹੇ ਸਨ। ਸਾਹਮਣਿਓਂ ਤੇਜ਼ੀ ਨਾਲ ਭਜਦਾ ਹੋਇਆ ਇਕ ਕੀਮਤੀ ਘੋੜਾ ਹਵਾ ਨੂੰ ਗੰਢਾਂ ਦਿੰਦਾ ਆ ਰਿਹਾ ਸੀ। ਘੋੜਾ ਨੇੜੇ ਆ ਗਿਆ।

"ਅਨੰਤ !" ਕੀਰਤ ਨੇ ਪਛਾਣ ਹੀ ਲਿਆ, ਭਾਵੇਂ ਅਨੰਤ ਨੇ ਆਪਣੇ ਆਪ ਨੂੰ ਛੁਪਾਉਣ ਦਾ ਬਹੁਤ ਜਤਨ ਕੀਤਾ ਸੀ। ਘੋੜੇ ਦੀ ਪਿੱਠ ਉਤੇ ਆਪਣੇ ਦੋਵਾ ਹੱਥਾਂ ਨਾਲ ਅਨੰਤ ਦਾ ਸਹਾਰਾ ਲੈਂਦੀ ਹੋਈ ਜੋ ਕੰਨਿਆ ਹੈ, ਹੋਵੇ ਨਾ ਹੋਵੇ, ਇਹੀ ਚੰਪਕ ਹੈ, ਜੀਹਨੇ ਮੇਰੇ ਬਾਰੇ ਸ਼ਿੰਜਿਨੀ ਵੱਲੋ ਬਣਵਾਏ ਗਏ ਮੇਰੇ ਚਿੱਤਰ ਦਾ ਗੁਪਤ ਸਮਾਚਾਰ ਨਾ ਦਿੱਤਾ ਹੁੰਦਾ ਤਾਂ ਮੇਰੀ ਭਾਲ ਕਰਵਾਉਣ ਵਾਲੀ ਹੂਣ ਕੰਨਿਆ ਮੇਰੇ ਨਾਲ ਕੀ ਵਿਹਾਰ ਕਰਦੀ, ਪਤਾ ਨਹੀਂ।

"ਰਾਜਨ ! ਇਹ ਹੈ ਬ੍ਰਹਮਪੁਰੀ ਦੇ ਸ਼ਾਂਡਿਲਿਐ-ਗੋਤੀ ਆਚਾਰੀਆ ਵਸਿਸਠ ਤ੍ਰਿਵੇਦੀ ਦੀ ਕੰਨਿਆ ਚੰਪਕ।"

"ਜਾਣਦਾ ਹਾ ਅਨੰਤ। ਪਰ ਮੈਂ ਅਜਿਹੀ ਹਾਲਤ ਵਿਚ ਹਾ ਕਿ ਆਪਣੇ ਅਮਾਤਿਐ ਦੀ ਬਹੂ ਦੀ ਮੂੰਹ-ਦਿਖਾਈ ਵੀ ਨਹੀਂ ਦੇ ਸਕਾਂਗਾ।" ਉਹਨਾ ਨੇ ਆਪਣੀ ਚੀਚੀ ਵਿਚ ਚਮ-ਚਮ ਚਮਕਦੀ ਹੀਰੇ ਦੀ ਅੰਗੂਠੀ ਉਤਾਰੀ ਅਤੇ ਅਨੰਤ ਨੂੰ ਦਿੰਦੇ ਹੋਏ ਬੋਲੇ, "ਅਮਾਤਿਐ ! ਚੰਪਕ

ਦੀ ਉਂਗਲੀ ਦੇ ਨਾਪ ਦੀ ਬੇਸ਼ੱਕ ਨਾ ਹੋਵੇ, ਪਰ ਪੁਆਉਣ ਦਾ ਜਤਨ ਤਾਂ ਕਰੋ ਹੀ।"

ਚੰਪਕ ਸ਼ਰਮ ਨਾਲ ਸੁੰਗੜੀ ਜਾ ਰਹੀ ਸੀ। ਅਨੰਤ ਨੇ ਉਹਦੇ ਸੱਜੇ ਹੱਥ ਦੀ ਅਨਾਮਿਕਾ ਉਂਗਲੀ ਵਿਚ ਅੰਗੂਠੀ ਪਾਈ ਅਤੇ ਉਹ ਬਿਲਕੁਲ ਪੂਰੀ ਮੇਚ ਆ ਗਈ।

"ਸੁਭਾਗ ਨਾਲ ਇਹ ਅੰਗੂਠੀ ਰਹਿ ਗਈ ਸੀ ਮੇਰੇ ਕੋਲ", ਕੀਰਤ ਬੋਲੇ, "ਸਾਹਮਣੇ ਦੇ ਸਫ਼ੈਦ ਘੋੜੇ ਉਤੇ ਤੁਹਾਡੀ ਸਖੀ ਗੋਮਤੀ ਬੈਠੀ ਹੈ। ਹਾਂ, ਉਹਨੇ ਮੈਨੂੰ ਕਦੀ ਚਿੰਤਾ ਵਿਚ ਨਹੀਂ ਪਾਇਆ। ਇਹ ਜਾਣਦਿਆਂ ਕਿ ਇਸ ਵਾਰ ਅੰਤਿਮ ਵਿਦਾਇਗੀ ਹੋਵੇਗੀ, ਮੇਰੇ ਲਈ ਆਪਣੇ ਭਾਗ ਨਾਲ ਲੜਦੀ ਰਹੀ। ਉਹਨੇ ਤੁਹਾਡੇ ਵਰਗਾ ਵਿਹਾਰ ਵੀ ਨਹੀਂ ਕੀਤਾ। ਆਪ ਮੁਲਾਇਮ ਬਿਸਤਰੇ ਉਤੇ ਸੌਂਵੇ ਅਤੇ ਪਤੀ ਨੂੰ ਭੁੰਜੇ ਸੌਣ ਦੀ ਆਗਿਆ ਦੇਵੇ। ਚਲੋ, ਇਹ ਅਸਿਧਾਰਾ-ਵਰਤ ਵੀ ਪੂਰਾ ਹੋਇਆ।"

ਚੰਪਕ ਕੀਰਤ ਦੇ ਚਰਨਾਂ ਵੱਲ ਝੁਕੀ ਹੀ ਸੀ ਕਿ ਉਹਨਾਂ ਨੇ ਆਪਣੇ ਪੈਰ ਖਿੱਚ ਲਏ, "ਆਰੀਏ, ਮੈਂ ਇਸ ਯੋਗ ਨਹੀਂ ਹਾਂ। ਪਹਿਲੀ ਗੱਲ, ਇਸ ਲਈ ਕਿ ਮੈਂ ਕਸ਼ੱਤਰੀ ਹਾਂ। ਦੂਜੀ ਗੱਲ, ਇਸ ਲਈ ਕਿ ਅਨੰਤ ਦਾ ਵੱਡਾ ਭਾਈ ਹਾ, ਜੀਹਦੇ ਲਈ ਸ਼ਾਸਤਰਾਂ ਦੀ ਆਗਿਆ ਹੈ ਕਿ ਛੋਟੀ ਭਾਬੀ ਤੋਂ ਪੈਰ ਛੁਹਾਉਣਾ ਬਿਲਕੁਲ ਧਰਮ-ਵਿਰੋਧੀ ਗੱਲ ਹੈ।"

"ਰਾਜਨ ! ਅਸੀਂ ਤੁਹਾਨੂੰ ਕੁਛ ਬੇਨਤੀ ਕਰਨ ਲਈ ਆਏ ਹਾਂ।"

"ਬੋਲੋ ਅਨੰਤ।"

"ਤੁਸੀਂ ਇਕਾਂਤ ਵਿਚ ਚੱਲਣਾ ਹੋਵੇਗਾ। ਆਰੀਆ ਰੱਜੁਕ ਅਤੇ ਸੁਬੋਧ ਦੇਵ ਨੂੰ ਵੀ ਸੱਦ ਕੇ ਆਇਆ ਹਾਂ।"

ਅਨੰਤ ਨੇ ਰੱਜੁਕ ਦੇ ਚਰਨ ਛੋਹੇ। ਰੱਜੁਕ ਨੇ ਪੈਰ ਪਿੱਛੇ ਕਰ ਲਏ। "ਇਹ ਠੀਕ ਨਹੀ ਹੈ, ਅਮਾਤਿਐ। ਬ੍ਰਾਹਮਣ ਜਦੋਂ ਕਸ਼ੱਤਰੀ ਦੇ ਪੈਰ ਛੂਹਣ ਲੱਗੇਗਾ ਤਾ ਸਾਡੇ ਸਭਿਆਚਾਰ ਦਾ ਕੀ ਬਣੇਗਾ ?"

ਸੁਬੋਧ ਘੋੜੇ ਤੋਂ ਛਾਲ ਮਾਰ ਕੇ ਉੱਤਰੇ ਅਤੇ ਅਨੰਤ ਨੂੰ ਫੜ ਕੇ ਹਿੱਕ ਨਾਲ ਲਾ ਲਿਆ। ਕੀਰਤ ਨੇ ਸ਼ੋਭੂ ਬਨਾਫ਼ਰ ਨੂੰ ਬੁਲਾਇਆ, "ਤੁਸੀਂ ਅਗਰਪੁਰੀ ਦੇ ਦੁਰਗਪਤੀ ਨੂੰ ਦੱਸ ਆਓ ਕਿ ਅਸੀਂ ਸਭ ਆ ਰਹੇ ਹਾਂ।"

ਤਿੰਨ ਇਕ ਪਾਸੇ ਇਕ ਸੰਘਣੇ ਬਿਰਛ ਦੀ ਛਾ ਵਿਚ ਖੜ੍ਹੇ ਹੋ ਗਏ।

ਅਨੰਤ ਬੋਲਿਆ, "ਰਾਜਨ, ਤੁਹਾਨੂੰ ਤਾਂ ਪਤਾ ਹੀ ਹੋਵੇਗਾ ਕਿ ਮਾਘ ਦੀ ਮਸਿਆ ਦੀ ਰਾਤ ਨੂੰ ਮੇਰੀ ਅਤੇ ਮਹਾਬਲਾਧਿਕ੍ਰਿਤ ਅਸ਼ਵਗੰਧ ਦੀ ਕਰਨ ਦੇਵ ਨੇ ਇਕ ਸੰਕਟਕਾਲੀ ਗੋਸ਼ਟੀ ਬੁਲਾਈ ਸੀ। ਮੈਂ ਗੰਗਾ-ਅਸ਼ਨਾਨ ਲਈ ਗਿਆ ਸੀ ਅਤੇ ਦੇਰ ਨਾਲ ਪਰਤਿਆ। ਤਦੇ ਮੇਰੇ ਨਿਵਾਸ ਵਿਖੇ ਖੜ੍ਹੇ ਪਹਿਰੇਦਾਰ ਨੇ ਕਿਹਾ, 'ਸੈਨਾਪਤੀ, ਕਿਰਪਾ ਕਰ ਕੇ ਆਪਣੀ ਪਤਨੀ ਨੂੰ ਇਥੇ ਛੱਡ ਕੇ ਤੁਸੀਂ ਸਿੱਧੇ ਬਾਹਰਲੇ ਕਮਰੇ ਵਿਚ ਪਹੁੰਚੋ। ਉਥੇ ਕਰਨ ਦੇਵ ਅਤੇ ਅਸ਼ਵਗੰਧ ਬੈਠੇ ਤੁਹਾਡੀ ਉਡੀਕ ਕਰ ਰਹੇ ਹਨ।'

"ਮੈਂ ਕਰੋਧ ਨਾਲ ਆਪਣੇ ਬੁੱਲ੍ਹ ਦੰਦਾ ਹੇਠ ਦੱਬੇ ਅਤੇ ਗੰਭੀਰ ਮੁਦਰਾ ਵਿਚ ਕਰਨ ਦੇਵ ਕੋਲ ਪੁਜਿਆ।

" 'ਆਓ ਸੈਨਾਪਤੀ ! ਅਸੀਂ ਬਹੁਤ ਸਮੇਂ ਤੋਂ ਤੁਹਾਡੀ ਉਡੀਕ ਕਰ ਰਹੇ ਹਾਂ। ਤੁਸੀਂ ਗੰਗਾ-

ਅਸਨਾਨ ਲਈ ਗਏ ਸੀ ?"

" 'ਹਾਂ ਰਾਜਨ ! ਮੇਰੇ ਨਾਲ ਮੇਰੀ ਧਰਮ-ਪਤਨੀ ਚੰਪਕ ਵੀ ਗਈ ਸੀ।'

" 'ਪਹਿਰੇਦਾਰ।'

" 'ਰਾਜਨ !'

" 'ਕਮਰੇ ਦਾ ਦੁਆਰ ਬੰਦ ਕਰ ਦੇ। ਚਾਹੇ ਕੋਈ ਵੀ ਹੋਵੇ. ਉਹਨੂੰ ਅੰਦਰ ਬਿਲਕੁਲ ਨਾ ਆਉਣ ਦੇਈਂ।'

" 'ਜੋ ਆਗਿਆ।'

"ਦੁਆਰ ਬੰਦ ਹੁੰਦਿਆਂ ਕਰਨ ਦੇਵ ਬੋਲੇ, 'ਮੇਰੇ ਆਤਮਘਾਤੀ ਘੋੜ-ਸਵਾਰ ਸੈਨਕ ਤਾ ਮਾਰੇ ਗਏ। ਪਰ ਮਾਰੇ ਗਏ ਕਹਿਣ ਨਾਲ ਗੱਲ ਸਪੱਸ਼ਟ ਨਹੀਂ ਹੋ ਰਹੀ। ਉਹਨਾਂ ਦੋ ਸੌ ਸੈਨਕਾ ਨੂੰ ਦਰੜ-ਦਰੜ ਕੇ ਮਸਲ ਦਿੱਤਾ ਗਿਆ। ਪੰਨਾ ਦੀਆਂ ਪਹਾੜੀਆਂ ਵਿਚ ਇਕ ਅਤਿਅੰਤ ਭੀੜੇ ਰਾਹ ਨੂੰ ਅਗੋਂ-ਪਿਛੋਂ ਦੋਵਾਂ ਪਾਸਿਆਂ ਤੋਂ ਬੰਦ ਕਰ ਕੇ ਉਹਨਾ ਦੀ ਬੇਕਿਰਕ ਹੱਤਿਆ ਕਰ ਦਿੱਤੀ ਗਈ ਹੈ। ਇਥੋਂ ਤੱਕ ਕਿ ਮੇਰੇ ਅਸੰਭਵ ਨੂੰ ਸੰਭਵ ਕਰਨ ਵਾਲੇ ਅਦੁਤੀ ਘੋੜ ਖੋਹ ਲਏ ਗਏ। ਇਕ-ਅੱਧ ਤੋਂ ਬਿਨਾ ਮਰੇ ਹੋਏ ਘੋੜਿਆਂ ਦਾ ਉਥੇ ਕੋਈ ਪਤਾ ਨਹੀ ਲਗਿਆ। ਮੈਂ ਬਹੁਤ ਦੁਖੀ ਹਾਂ। ਜੀਵਨ ਵਿਚ ਪਹਿਲੀ ਵਾਰ ਮੈਨੂੰ ਲਹੂ ਦਾ ਘੁੱਟ ਪੀਣਾ ਪੈ ਰਿਹਾ ਹੈ। ਏਨੇ ਵਿਉਂਤਬੰਦ ਢੰਗ ਨਾਲ ਇਹ ਸਭ ਕਿਵੇਂ ਹੋਇਆ ? ਇਸ ਘੋੜ-ਸਵਾਰ ਟੁਕੜੀ ਨੂੰ ਭੇਜੇ ਜਾਣ ਦੀ ਗੱਲ ਸਿਰਫ਼ ਅਸੀ ਤਿੰਨ ਵਿਅਕਤੀ ਹੀ ਜਾਣਦੇ ਸੀ।'

"ਕਰਨ ਨੇ ਆਪਣੀ ਤਿਰਛੀ ਨਜ਼ਰ ਨਾਲ ਦੇਖਦਿਆ ਕਿਹਾ, 'ਮਹਾਂਬਲਾਧਿਕਿਰਤ ਅਸ਼ਵਗੰਧ ਸਹੁੰ ਖਾ ਰਹੇ ਹਨ ਕਿ ਉਹਨਾਂ ਨੇ ਇਹ ਗੁਪਤ ਗੱਲ ਆਪਣੀ ਪਤਨੀ ਤੱਕ ਨੂੰ ਵੀ ਨਹੀਂ ਦੱਸੀ ਸੀ।'

" 'ਮਤਲਬ ਇਹ ਕਿ ਇਹਨੂੰ ਤੁਸੀ ਮੇਰਾ ਅਪਰਾਧ ਮੰਨਦੇ ਹੋ।'

" 'ਮੰਨਣਾ ਹੀ ਪੈਂਦਾ ਹੈ'. ਕਰਨ ਦੇਵ ਨੇ ਕਿਹਾ।

" 'ਸੁਣੋ ਰਾਜਨ. ਸਹੁੰ ਖਾਂਦਿਆਂ ਮੈਂ ਪ੍ਰਤਿਗਿਆ ਕੀਤੀ ਸੀ ਕਿ ਮੈਂ ਤੁਹਾਡੇ ਸਭ ਉਚਿਤ ਆਦੇਸ਼ ਖ਼ੁਸੀ-ਖੁਸੀ ਮੰਨਾਂਗਾ। ਤੁਹਾਨੂੰ ਵਿਸ਼ਵਾਸ ਨਹੀਂ ਤਾਂ ਦੋ ਗੱਲਾਂ ਮੈਥੋਂ ਵੀ ਸੁਣ ਲਵੋ। ਆਪਣੇ ਘੋੜੇ ਤੁਸਾਰ ਲਈ ਤੁਸੀ ਦੁਖੀ ਹੋ ਰਹੇ ਸੀ। ਤੁਹਾਡੀਆਂ ਅੱਖਾਂ ਗਿੱਲੀਆ ਹੋ ਗਈਆ ਸਨ।'

" 'ਮੰਨਦਾ ਹਾ ਅੰਤੂ।'

" 'ਰਾਜਨ ! ਕਿਉਂਕਿ ਤੁਸੀਂ ਮੈਨੂੰ ਸੱਚ ਦੱਸਣ ਦਾ ਆਦੇਸ਼ ਕੀਤਾ ਹੈ, ਇਸ ਲਈ ਮੈਂ ਸੱਚ ਹੀ ਕਹਿ ਰਿਹਾ ਹਾਂ। ਕੀ ਤੁਸੀਂ ਜਾਣਦੇ ਹੋ ਕਿ ਤੁਸ਼ਾਰ ਨੂੰ ਬੋਧ ਕਾਪਾਲਿਕਾਂ ਕੋਲ ਮਹਾਵਣ ਦੇ ਰਿਸ਼ੀ-ਪੱਤਨ ਵਿਚ ਕੌਣ ਲੈ ਗਿਆ ਸੀ ?'

" 'ਅੰਤੂ, ਗੱਲ ਤਾਂ ਹੋ ਰਹੀ ਹੈ ਮਾਰੀ ਗਈ ਸੈਨਾ ਦੀ, ਤੁਸ਼ਾਰ ਦੀ ਨਹੀਂ', ਅਸ਼ਵਗੰਧ ਬੋਲਿਆ।

" 'ਤੁਸ਼ਾਰ ਦੀ ਵਾਰਤਾ ਤੋਂ ਘਬਰਾ ਕਿਉਂ ਰਹੇ ਹੋ, ਮਹਾਂਬਲਾਧਿਕ੍ਰਿਤ ? ਤੇਰੀ ਹਉਮੈ ਕਰਨ ਦੇਵ ਦਾ ਸਾਮਰਾਜ ਖੋਹ ਕੇ ਆਪਣਾ ਬਣਾ ਲੈਣ ਦੀ ਹੈ। ਕੀ ਇਹ ਝੂਠ ਹੈ ਕਿ ਤੁਸ਼ਾਰ ਉਤੇ

ਬੈਠ ਕੇ ਤੂੰ ਉਥੇ ਗਿਆ ਸੀ ?'

" 'ਅੰਤੂ, ਮਹਾਂਬਲਾਧਿਕ੍ਰਿਤ ਨੂੰ 'ਤੂੰ' ਨਹੀਂ ਕਹਿਣਾ ਚਾਹੀਦਾ।'

" 'ਰਾਜਨ ! ਮੈਂ ਤੁਹਾਨੂੰ ਅਦੁਤੀ ਨਿਆਂ-ਪਾਲਕ ਕਹਿ ਚੁਕਿਆ ਹਾਂ. ਇਸ ਲਈ ਤੁਸੀਂ ਹੀ ਦਸੋ, ਇਹਨਾਂ ਨੇ ਕੀ ਮੈਨੂੰ ਅੰਤੂ ਨਹੀ ਕਿਹਾ ? ਮੈਂ ਕਰਨ ਦੇਵ ਦਾ ਦਾਸ ਹੋ ਸਕਦਾ ਹਾਂ. ਉਹ ਮੈਨੂੰ ਤੂੰ ਕਹਿਣ ਜਾਂ ਅੰਤੂ, ਸਭ ਸਵੀਕਾਰ ਹੈ। ਪਰ ਜੇ ਕਰਨ ਦੇਵ ਦੇ ਸੈਨਾਪਤੀ ਨੂੰ ਕੋਈ ਵੀ ਵਿਅਕਤੀ ਕੁੱਤੇ ਵਾਂਗ ਬੁਲਾਵੇਗਾ ਤਾਂ ਮੈਂ ਵੰਸ-ਪਰੰਪਰਾਂ ਤੋਂ ਆਪਣੇ ਰਿਸ਼ੀਆ ਤੋ ਮਿਲੇ ਹੋਏ ਲਹੂ ਨੂੰ ਐਵੇਂ ਹੀ ਵਹਾਉਣ ਤੋਂ ਪਹਿਲਾਂ ਉਸ ਵਿਅਕਤੀ ਨੂੰ ਖੜਗ-ਯੁੱਧ ਦੀ ਚੁਣੌਤੀ ਦੇਵਾਂਗਾ।'

" 'ਕਿਉਂ ਅਸਵਗੰਧ ? ਕੀ ਤੂੰ ਤੁਸ਼ਾਰ ਨੂੰ ਲੈ ਕੇ ਮਹਾਂਵਣ ਗਿਆ ਸੀ ?'

"ਅਸ਼ਵਗੰਧ ਨੇ ਗਰਦਨ ਨੀਵੀਂ ਕਰ ਲਈ ਅਤੇ ਚੁੱਪ ਹੋ ਗਿਆ।

" 'ਦੂਜੀ ਗੱਲ ਵੀ ਜਾਣਨਾ ਚਾਹੁੰਦੇ ਹੋ, ਰਾਜਨ ?'

" 'ਹਾ ਅੰਤੂ, ਬੋਲੋ।'

" 'ਤਾਂ ਸੁਣੋ। ਬਜਰਯਾਨੀ ਕਾਪਾਲਿਕਾਂ ਦੀ ਗੋਸ਼ਟੀ ਵਿਚ ਮਦਿਰਾ ਪੀ ਕੇ ਇਹ ਪਾਗਲ ਹੋ ਗਏ ਸਨ। ਇਹ ਬੇਸੁੱਧ ਹੋ ਕੇ ਡਿੱਗ ਪਏ। ਜਿਵੇਂ ਸ਼ਾਕਤ ਕਾਪਾਲਿਕ ਦੀ ਕੋਈ ਨਾ ਕੋਈ ਭੈਰਵੀ, ਭਾਵ ਸੰਗਿਨੀ ਹੁੰਦੀ ਹੈ, ਉਸੇ ਪ੍ਰਕਾਰ ਬੋਧ ਕਾਪਾਲਿਕਾ ਦੀ ਮੁਦਰਾ ਜਾ ਤਾਰਾ ਹੁੰਦੀ ਹੈ। ਇਹਨਾਂ ਦੀ ਵੀ ਇਕ ਤਾਰਾ ਸੀ, ਕੰਚਨਾ। ਨੈਗਮਿਕ ਭਾਈਚਾਰੇ ਦੀ ਕੰਨਿਆ। ਉਹਨੇ ਇਹਨਾ ਦੀ ਵਿਚਕਾਰਲੀ ਉਂਗਲ ਵਿਚੋ ਅੰਗੂਠੀ ਉਤਾਰ ਲਈ ਸੀ। ਉਸ ਤੋ ਦੂਜੇ ਦਿਨ ਪੰਜਾਹ ਸ੍ਰੇਸ਼ਠੀ ਕਿਸਤੀਆ ਦਾ ਕਾਫਲਾ ਤਾਮਰਪਰਣੀ ਵੱਲ ਚੱਲ ਪਿਆ। ਇਹ ਵੀ ਦੱਸਾ ਕਿ ਉਹਨਾ ਕਿਸ਼ਤੀਆ ਵਿਚ ਕੀ ਲੱਦਿਆ ਹੋਇਆ ਸੀ ?'

" 'ਹਾ ਬੋਲੋ।'

" 'ਉਹਨਾ ਵਿਚ ਕਾਸੀ ਦਾ ਬਣਿਆ ਰੇਸ਼ਮ, ਸਫਦ ਰਾਜਹੰਸ ਵਰਗੀ ਮਲਮਲ, ਮਣੀ-ਮਾਲਾਵਾਂ, ਉੱਨ, ਰਤਨਾ-ਜੜੇ ਗਹਿਣੇ, ਸੋਨੇ ਦੀਆ ਲੱਖਾਂ ਚੂੜੀਆ, ਬੇਹੱਦ ਕੀਮਤੀ ਰੁਦਰਾਕਸ਼, ਲੋਈਆਂ, ਚੌਰ, ਦਵਾਈਆ ਅਤੇ ਅੰਗੂਰਾ ਦੀ ਮਦਿਰਾ ਦੇ ਭਰੇ ਹੋਏ ਭਾਡੇ ਸਨ।'

" 'ਮਤਲਬ ?'

" 'ਮਤਲਬ ਇਹ ਕਿ ਵੈਸ਼ਿਆ-ਪੁੱਤਰੀ ਕੰਚਨਾ ਨੇ ਡੇਢ ਲੱਖ ਸੋਨ-ਮੁਦਰਾ ਪਰਾਪਤ ਕਰ ਲਈਆਂ। ਇਹ ਕਰਨ ਦੇਵ ਦੇ ਖਜ਼ਾਨੇ ਵਿਚ ਨਾ ਜਾ ਕੇ ਅਸ਼ਵਗੰਧ ਦੀ ਪ੍ਰੇਮਿਕਾ ਦੇ ਹੱਥਾ ਵਿਚ ਚਲੀਆਂ ਗਈਆਂ। ਪੁੱਛੋ ਆਪਣੇ ਮਿੱਤਰ ਤੋਂ ਕਿ ਕੀ ਇਹ ਸੱਚ ਨਹੀਂ ਹੈ ?'

" 'ਬੋਲ, ਅਸ਼ਵਗੰਧ ?' ਕਰੋਧ ਨਾਲ ਕੰਬਦੇ ਹੋਏ ਕਰਨ ਦੇਵ ਆਪਣੇ ਆਸਨ ਤੋਂ ਉੱਠੇ ਅਤੇ ਉਹਨਾ ਨੇ ਅਸਵਗੰਧ ਦੇ ਲੰਮੇ-ਲੰਮੇ ਜੁੰਡਿਆ ਨੂੰ ਫੜ ਕੇ ਖਿਚਿਆ, 'ਬੋਲ, ਨੀਚ ! ਕੀ ਤੂੰ ਮਹਾਬਲਾਧਿਕ੍ਰਿਤ ਹੈਂ ਮੇਰਾ ? ਤੂੰ ਤਾਂ ਗੰਦੀ ਨਾਲੀ ਦਾ ਕੁਰਬਲ-ਕੁਰਬਲ ਕਰਨ ਵਾਲਾ ਕੀੜਾ ਹੈਂ। ਮੈਂ ਵੀ ਸੋਚਦਾ ਸੀ ਕਿ ਤੇਰੀ ਬੇਟੀ ਦਾ ਸੰਗੀ ਸ਼ਾਕਤ ਕਾਪਾਲਿਕ ਸ਼ਾਇਦ ਪਿੰਗਲਾਕਸ਼ ਸੀ। ਤੂੰ ਤਾ ਨਾ ਕੇਵਲ ਕਲਚੁਰੀਆਂ ਨੂੰ ਕਲੰਕਿਤ ਕੀਤਾ ਹੈ, ਸਗੋਂ ਸਾਨੂੰ ਵੀ ਮੂੰਹ ਦਿਖਾਉਣ ਜੋਗੇ ਨਹੀਂ ਛਡਿਆ।'

" 'ਰਾਜਨ ! ਤੁਸੀਂ ਆਸਨ ਗ੍ਰਹਿਣ ਕਰੋ।'

" ਕਰਨ ਦੇਵ ਨੂ ਬੈਠਦੇ ਦੇਖ ਕੇ ਮੈਂ ਵੀ ਆਪਣੀ ਪੀੜ੍ਹੀ ਉੱਤੇ ਬੈਠ ਗਿਆ।

" 'ਰਾਜਨ ! ਇਹ ਹੈ ਮੇਰਾ ਤਿਆਗ-ਪੱਤਰ। ਮੈਂ ਤੁਹਾਡੀ ਕਿਰਪਾ ਲਈ ਸਦਾ ਹੀ ਰਿਣੀ ਰਹਾਂਗਾ। ਮੈਂ ਮਾਲਵਰਾਜ ਵਿਜੈ ਸਿੰਘ ਵਲੋਂ ਪੇਸ਼ ਕੀਤੀ ਗਈ ਪ੍ਰਧਾਨ ਸੈਨਾਪਤੀ ਦੀ ਪਦਵੀ ਸਵੀਕਾਰ ਕਰ ਲਈ ਹੈ।

" 'ਮੈਂ ਤੈਨੂੰ ਜਾਣ ਨਹੀਂ ਦੇਵਾਂਗਾ, ਅੰਤੂ ! ਕਰਨ ਨੂੰ ਖ਼ੁਸ਼ਕ ਖੂਹ ਨਾ ਸਮਝ, ਸੈਨਾਪਤੀ। ਤੂੰ ਜੇ ਮੇਰੀ ਸਹਾਇਤਾ ਕਰੇਂ ਤਾਂ ਮੈਂ ਸ਼ਿਵਰਾਤਰੀ ਦੇ ਐਲਾਨ ਨੂੰ ਅਮਲ ਵਿਚ ਲਿਆ ਕੇ ਆਪਣੀ ਸੱਤਾ ਦਾ ਵਾਧਾ ਦੇਖ ਸਕਾਂਗਾ। ਗੁਰੂਦੇਵ ਕੌਲਾਚਾਰੀਆ ਚੰਡੇਸ਼ਵਰ ਨੇ ਸਪੱਸ਼ਟ ਕਿਹਾ ਸੀ ਕਿ ਸਿਵਰਾਤਰੀ ਨੂੰ ਇਹ ਅਭਿਸ਼ੇਕ ਖੰਡਿਤ ਹੋਵੇ ਜਾ ਨਾ ਹੋਵੇ, ਦੋਵਾਂ ਹੀ ਸਥਿਤੀਆ ਵਿਚ ਕਲਚੁਰੀ ਰਾਜ ਦਾ ਨੁਕਸਾਨ ਹੋਵੇਗਾ।'

" 'ਮੈਂ ਅਜਿਹੇ ਕੌਲਾਚਾਰੀਆ ਵਿਚ ਵਿਸ਼ਵਾਸ ਨਹੀਂ ਰਖਦਾ, ਰਾਜਨ ! ਆਪਣੇ ਆਸਰਾ-ਦਾਤਾ ਨੂੰ ਸਹਿਯੋਗ ਦੇਣ ਲਈ ਮੈਂ ਇਹਨਾ ਨੂੰ ਪ੍ਰਨਾਮ ਕਹਿ ਦਿੰਦਾ ਹਾ। ਮੈਂ ਉਹਨਾਂ ਲੋਕਾਂ ਵਿਚੋਂ ਨਹੀਂ ਹਾਂ ਜੋ ਮਿਰਗ-ਤ੍ਰਿਸਣਾ ਪਿਛੇ ਭਜਦੇ ਰਹਿੰਦੇ ਹਨ। ਕਿਵੇਂ ਕਰਾ ਸਕੋਗੇ ਸ਼ਿਵਰਾਤਰੀ ਦਾ ਮਹਾ-ਉਤਸਵ ? ਤੁਹਾਡ ਕੋਲ ਇਥੇ ਬਹੁਤ ਛੋਟੀ ਜਿਹੀ ਘੋੜ-ਸਵਾਰ ਸੈਨਾ ਹੈ। ਏਨੀ ਛੋਟੀ ਸੈਨਾ ਤਾ ਦੂਰ-ਦੂਰ ਤੋਂ ਆਉਣ ਵਾਲੇ ਰਾਜੇਸ਼ਵਰਾ, ਰਾਜੇਸਵਰੀਆਂ, ਮੰਡਲਾਧੀਸ਼ਾਂ ਅਤੇ ਤੁਹਾਡੇ ਨਿਕਟ-ਸੰਬੰਧੀਆਂ ਦੀ ਵੀ ਰਾਖੀ ਨਹੀਂ ਕਰ ਸਕੇਗੀ। ਕੀ ਹਾਰੇ ਹੋਏ ਜੈਜਾਕਭੁਕਤੀ ਵਿਚ ਸਾਰੀ ਸੈਨਾ ਨੂੰ ਖਿੰਡਾ ਕੇ ਰੱਖਣਾ ਜ਼ਰੂਰੀ ਹੈ ? ਕੀ ਸਾਡਾ ਅੱਠਾਂ ਦੁਰਗਾਂ ਨੂੰ ਨਿਰੰਤਰ ਘੇਰਾ ਪਾਈ ਰੱਖਣਾ ਜ਼ਰੂਰੀ ਹੈ ? ਇਸ ਸੰਬੰਧ ਵਿਚ ਕੌੜਾ ਸੱਚ ਸੁਣਨ ਅਤੇ ਮੈਨੂੰ ਜੀਵਨ-ਦਾਨ ਦੇਣ ਦਾ ਇਕਰਾਰ ਕਰੋਗੇ ਤਾਂ ਹੀ ਮੈਂ ਬੋਲਾਂਗਾ।'

" 'ਚਲੋ ਬੋਲੋ।'

" 'ਰਾਜਨ, ਤੁਸੀਂ ਆਟਵਿਐ ਦੇਸ ਜੈਜਾਕਭੁਕਤੀ ਵਿਚ ਕਈ ਵਾਰ ਗਏ ਹੋਵੋਗੇ। ਘੁੰਮੇ-ਫਿਰੇ ਵੀ ਹੋਵੋਗੇ। ਕੀ ਤੁਸੀ ਦੱਸ ਸਕਦੇ ਹੋ ਕਿ ਇਸ ਸਮੇਂ ਅੱਠਾਂ ਦੁਰਗਾਂ ਨੂੰ ਘੇਰਨ ਵਾਲੇ ਸੈਨਕਾਂ ਦੀ ਸਥਿਤੀ ਕੀ ਹੈ ?'

" 'ਨਹੀਂ, ਮੈਂ ਨਹੀਂ ਜਾਣਦਾ', ਕਰਨ ਦੇਵ ਨੇ ਕਿਹਾ।

" 'ਤੁਹਾਡੇ ਅੱਧੇ ਸੈਨਕ ਜਾ ਤਾਂ ਮਾਰੇ ਜਾ ਚੁੱਕੇ ਹਨ ਜਾਂ ਭੁੱਖ ਨਾਲ ਤੜਫਦੇ ਹੋਏ ਮਰ ਰਹੇ ਹਨ ਜਾਂ ਮਾਰੇ ਜਾਣਗੇ। ਤੁਸੀਂ ਇਹ ਸੁਣਿਆ ਨਹੀਂ ?'

" 'ਕੀ ?' ਕਰਨ ਦੇਵ ਨੇ ਪੁਛਿਆ।

" 'ਉਹੋ ਪੁਰਾਣੀ ਕਹਾਣੀ, ਜਦੋਂ ਮਹਿਮੂਦ ਵਿਦਿਆਧਰ ਨੂੰ ਦੰਡ ਦੇਣ ਲਈ ਪੂਰਬ ਵੱਲ ਵਧਿਆ ਅਤੇ ਕਾਲੰਜਰ ਘੇਰ ਲਿਆ। ਉਹਨੇ ਚਾਰ ਮਹੀਨਿਆਂ ਤੱਕ ਘੇਰਾ ਪਾਈ ਰਖਿਆ। ਪਰ ਸਿੱਟਾ ਉਹੋ, ਅਰਥਾਤ ਸਿਫਰ। ਕਾਲੰਜਰ ਨੂੰ ਸੌ, ਦੋ ਸੌ ਸੈਨਕ ਵੀ ਘੇਰ ਸਕਦੇ ਹਨ। ਪਰ ਕਾਲੰਜਰ ਜਦੋਂ ਮਹਿਮੂਦ ਵਰਗੇ ਰਣਨੀਤੀ-ਵਿਸ਼ਾਰਦ ਦੇ ਹੱਥੋਂ ਨਾ ਟੁੱਟ ਸਕਿਆ, ਉਹਨੇ ਸੰਧੀ ਦਾ ਪ੍ਰਸਤਾਵ ਕੀਤਾ। ਰਾਜਨ, ਤੁਸੀਂ ਆਪਣੇ ਆਪ ਨੂੰ 'ਕਾਲ-ਕਾਲੰਜਰਾਧਿਪਤਏ' ਭਾਵੇਂ ਕਹੋ, ਪਰ ਜੁਝੌਤੀ ਦੀ ਜਨਤਾ ਤਾਂ ਸਤੀ-ਮਾਤਾ ਦਾ ਪਰਚਮ ਲੈ-ਲੈ ਕੇ ਸਾਰੇ ਪਾਸਿਆ

ਦੀਆਂ ਪਹਾੜੀਆਂ ਉੱਤੇ ਕਠੋਰ ਪ੍ਰਕਿਰਤੀ ਦੀਆ ਸਾਰੀਆ ਰੁਕਾਵਟਾਂ ਨੂੰ ਤੋੜ ਕੇ ਖੜ੍ਹੀ ਹੈ। ਮੱਸਿਆ ਦੀ ਰਾਤ ਨੂੰ ਸਤੀ-ਮਾਤਾ ਦੀ ਯਾਦ ਵਿਚ ਦਰਵਾਜ਼ੇ ਉਤੇ ਦੀਵਾ ਬਾਲ ਕੇ ਪਰਜਾ ਹਰੇਕ ਘਰ ਦੇ ਦੁਆਰ ਉਤੇ ਖੜੀ ਹੈ। ਜੁਝੌਤੀ ਨੂੰ ਜਿੱਤਣ ਦਾ ਮਤਲਬ ਹੈ ਹਰ ਘਰ ਉਤੇ ਅਧਿਕਾਰ, ਹਰੇਕ ਘਰ ਦੇ ਮਾਲਕ ਉਤੇ ਅਧਿਕਾਰ, ਹਰੇਕ ਗੁਫਾ ਅਤੇ ਹਜ਼ਾਰਾਂ ਨਾਰ-ਨਾਰੀਆਂ ਨਾਲ ਅਸ਼ਾਂਤ ਚਟਾਨਾ ਤੇ ਨਦੀ-ਨਾਲਿਆਂ ਉੱਤੇ ਅਧਿਕਾਰ...'

" 'ਤੈਨੂੰ ਇਹ ਸਭ ਕਿਸ ਨੇ ਦੱਸਿਆ, ਅੰਤੂ ?'

" 'ਇਥੇ ਹੀ ਗੁਵਾਲਪੱਲੀ ਦੇ ਇਕ ਕਲਚੁਰੀ ਸੈਨਾ-ਨਾਇਕ ਨੇ। ਨਵੀਂ ਪੀੜ੍ਹੀ ਦੇ ਕੁਛ ਸਿਆਣੇ ਨੌਜਵਾਨਾਂ ਨੇ ਜੁਝੌਤੀ ਦਾ ਇਕ ਨਕਸ਼ਾ ਬਣਾਇਆ ਹੈ। ਉਹ ਬਹੁਤ ਸਪੱਸ਼ਟ, ਜਾ ਕਿਹਾ ਜਾ ਸਕਦਾ ਹੈ, ਪੂਰੀ ਤਰ੍ਹਾਂ ਤਥਾਤਮਕ ਤਾ ਨਹੀਂ ਹੈ, ਪਰ ਸਥੂਲ ਦ੍ਰਿਸ਼ਟੀ ਨਾਲ ਸਮਝਣ ਲਾਇਕ ਜ਼ਰੂਰ ਹੈ।'

" 'ਕੌਣ ਹੈ ਉਹ ਆਪਣਾ ਸੈਨਾ-ਨਾਇਕ ?'

" 'ਹੁਣ ਉਹਨਾ ਲੋਕਾ ਦਾ ਨਾ ਤਾ ਮੈਨੂੰ ਯਾਦ ਨਹੀਂ ਰਿਹਾ, ਰਾਜਨ ! ਮੈਂ ਪਿਤਾ-ਸਰੂਪ ਬਿਰਜੂ ਯਦੂਵੰਸ਼ੀ ਕੋਲ ਜਾਣਾ ਛੱਡ ਦਿੱਤਾ, ਕਿਉਂਕਿ ਮਾਰੀ ਗਈ ਸੈਨਾ ਦੇ ਸੱਤ ਘੋੜ-ਸਵਾਰ ਗੁਵਾਲਪੱਲੀ ਦੇ ਹੀ ਸਨ। ਉਹਨਾ ਦੇ ਘਰਾ ਵਿਚ ਇਸਤਰੀਆ, ਮਾਤਾਵਾ, ਭੈਣਾ ਹਿੱਕਾਂ ਪਿੱਟ-ਪਿੱਟ ਕੇ ਰੋਂਦੀਆ ਹਨ ਅਤੇ ਬਿਰਜੂ ਯਦੂਵੰਸੀ ਨੂੰ ਗਾਲ੍ਹਾ ਦਿੰਦੀਆ ਹਨ। ਕਹਿੰਦੀਆ ਹਨ, ਇਹਦੇ ਨਾਲੋਂ ਤਾਂ ਚੰਗਾ ਸੀ ਕਿ ਅਸੀਂ ਗੁਵਾਲ ਹੀ ਰਹਿੰਦੇ, ਅਸੀ ਝਾਲਰ-ਦਾਰ ਪਗੜ੍ਹੀ ਲੈ ਕੇ ਕੀ ਕਰਾਂਗੇ ? ਇਹ ਸਭ ਡਾਹਰੀਆ ਨੂੰ ਦੇ ਆਓ...'

" 'ਪਹਿਰੇਦਾਰ ਨੂੰ ਬੁਲਾਓ !' ਕਰਨ ਦੇਵ ਚੀਕਦਿਆ ਵਾਂਗ ਬੋਲੇ, 'ਤੂੰ ਬਿਰਜੂ ਸਿੰਘ ਯਦੂਵੰਸ਼ੀ ਨੂੰ ਹੁਣੇ ਬੁਲਾ।' ਥੋੜ੍ਹੀ ਦੇਰ ਪੂਰੀ ਚੁੱਪ ਰਹੀ। ਬਿਰਜੂ ਸਿੰਘ ਹਫ਼ਦੇ ਹੋਏ ਆਏ ਅਤੇ ਕਰਨ ਦੇਵ ਨੂੰ ਪ੍ਰਨਾਮ ਕਰ ਕੇ ਇਕ ਪਾਸੇ ਖੜ੍ਹੇ ਹੋ ਗਏ।

" 'ਕੀਹਨੇ ਦੱਸਿਆ ਸੀ ਤੁਹਾਨੂੰ ਕਿ ਮੇਰੀ ਆਤਮਘਾਤੀ ਸੈਨਾ ਨਸ਼ਟ ਹੋ ਗਈ ?'

" 'ਇਹ ਹੱਲਾ ਤਾਂ ਇਕ ਸਪਤਾਹ ਤੋਂ ਚੱਲ ਰਿਹਾ ਹੈ, ਸਮਰਾਟ। ਸੈਨਾਪਤੀ ਜੀ ਸਾਡੇ ਘਰ ਗਏ ਸਨ ਅਤੇ ਗੁਵਾਲਪੱਲੀ ਦੀਆ ਮਾਂਵਾਂ-ਧੀਆਂ-ਭੈਣਾ ਨੂੰ ਕਲਪ-ਕਲਪ ਕੇ ਰੋਂਦੀਆ ਵੇਖ ਕੇ ਆਪ ਰੋਣ ਲੱਗੇ ਸਨ।'

" 'ਤੁਸੀਂ ਜੁਝੌਤੀ ਦਾ ਨਕਸ਼ਾ ਦੇਖਿਆ ਹੈ ?'

" 'ਮੈਂ ਸਮਝਿਆ ਨਹੀਂ, ਸਮਰਾਟ ?'

" 'ਤੁਹਾਨੂੰ ਕਿਸੇ ਨੇ ਭੋਜ-ਪੱਤਰ ਦਿਖਾਇਆ, ਕਿਸੇ ਨੌਜਵਾਨ ਨੇ ਕਿ ਜੁਝੌਤੀ ਕਿਹੋ ਜਿਹਾ ਦੇਸ ਹੈ ?'

" 'ਹਾਂ, ਸੈਨਾਪਤੀ, ਉਸ ਸਮੇਂ ਤਾ ਤੁਸੀਂ ਵੀ ਮੇਰੀ ਮੰਜੀ ਉਤੇ ਬੈਠੇ ਸੀ।'

" 'ਮੈਂ ਉਹ ਨਕਸ਼ਾ ਲਿਆਉਣ ਵਾਲੇ ਨੌਜਵਾਨ ਦਾ ਨਾਂ ਪੁਛ ਰਿਹਾ ਹਾਂ, ਜੀਹਨੇ ਉਹ ਭੋਜ-ਪੱਤਰ ਤੁਹਾਨੂੰ ਦਿਖਾਇਆ।'

" 'ਉਹ ਹੈ ਸੁਖਦੇਵ ਯਦੂਵੰਸ਼ੀ।'

" 'ਕੀ ਤੁਸੀਂ ਉਹਨੂੰ ਭੋਜ-ਪੱਤਰ ਸਮੇਤ ਇਥੇ ਲਿਆ ਸਕਦੇ ਹੋ ?' ਕਰਨ ਦੇਵ ਬੋਲੇ।

" 'ਸਾਰੀ ਗੁਵਾਲਪੱਲੀ ਨੇ ਮੈਨੂੰ ਕੁਜਾਤ ਕਰ ਦਿੱਤਾ ਹੈ, ਕਰਨ ਰਾਜਾ। ਮੈਨੂੰ ਤਾਂ ਅਜਿਹੀਆ ਗੰਦੀਆਂ ਗੱਲਾਂ ਕਹਿੰਦੇ ਹਨ ਲੋਕ ਕਿ ਕਾਲਜਾ ਮੱਚ ਜਾਂਦਾ ਹੈ। ਮੈਂ ਜਦੋਂ ਇਹਨਾਂ ਲੋਕਾਂ ਨੂੰ ਨੌਕਰੀ ਦੁਆਈ, ਇਹ ਮੇਰੀ ਬੈਠਕ ਵਿਚ ਆਉਂਦੇ ਸਨ। ਹੁਣ ਕੋਈ ਬਿਰਜੂ ਦੇ ਮੂੰਹ ਉਥੇ ਥੁੱਕਣ ਲਈ ਵੀ ਤਿਆਰ ਨਹੀਂ।'

" 'ਤੁਸੀ ਕਹਿ ਦਿਉ ਗੁਵਾਲਪੱਲੀ ਦੇ ਲੋਕਾਂ ਨੂੰ ਕਿ ਲੜਾਈ ਵਿਚ ਜਿਸ ਕਿਸੇ ਦੀ ਮ੍ਰਿਤੂ ਹੋਈ ਹੈ, ਉਹਦੇ ਪਰਿਵਾਰ ਨੂੰ ਇਕ ਹਜ਼ਾਰ ਸੋਨ-ਕਾਰਸਾਪਣ ਦਿੱਤੇ ਜਾਣਗੇ ਅਤੇ ਉਸ ਨੌਜਵਾਨ ਨੂੰ ਕਹੋ ਕਿ ਉਹਦੇ ਵਿਰੁੱਧ ਕੁਛ ਨਹੀਂ ਕੀਤਾ ਜਾਵੇਗਾ, ਬੱਸ ਸਾਨੂੰ ਉਹ ਭੋਜ-ਪੱਤਰ ਦਿਖਾ ਦੇਵੇ।'

" ਬਿਰਜੂ ਸਿੰਘ ਚਲੇ ਗਏ।

" 'ਰਾਜਨ !'

" 'ਬੋਲੋ ਅੰਤੂ।'

" 'ਅੱਜ ਮੈਂ ਅਤੇ ਮੇਰੀ ਪਤਨੀ, ਦੋਵਾਂ ਨੇ ਵਰਤ ਰਖਿਆ ਹੈ। ਫਲ-ਫੁੱਲ ਖਾ ਕੇ ਰਾਤ ਗਏ ਇਹਨੂੰ ਖੋਲ੍ਹਾਂਗੇ। ਜੇ ਮੈਨੂੰ ਅੱਧੀ ਘੜੀ ਲਈ ਚੰਪਕ ਕੋਲ ਜਾਣ ਦਿਉਂ ਤਾਂ ਬੜੀ ਕਿਰਪਾ ਹੋਵੇਗੀ। ਉਹ ਮੇਰੀ ਰਾਹ ਦੇਖ ਰਹੀ ਹੋਵੇਗੀ।'

" 'ਮੈਨੂੰ ਪਤਾ ਨਹੀਂ ਸੀ ਅੰਤੂ ਕਿ ਅੱਜ ਤੁਹਾਡਾ ਵਰਤ ਹੈ। ਤੂੰ ਇਕ ਘੜੀ ਲਈ ਜਾ ਅਤੇ ਛੇਤੀ ਆਉਣ ਦੀ ਕਿਰਪਾ ਕਰ।'

" ਮੈਂ ਚੰਪਕ ਕੋਲ ਪੁਜਿਆ। ਮੈਂ ਸਾਰੀ ਹਾਲਤ ਦੱਸ ਦਿੱਤੀ। ਚੰਪਕ ਨੇ ਕਿਹਾ, 'ਜਿੰਨੀ ਛੇਤੀ ਹੋ ਸਕੇ, ਤੁਸੀਂ ਇਥੋਂ ਨਿੱਕਲ ਚੱਲੋ। ਇਹੋ ਮੌਕਾ ਹੈ ਜੋ ਸਾਡੀ ਮੁਕਤੀ ਲਈ ਵਿਸ਼ਵੇਸ਼ਵਰ ਨੇ ਦਿੱਤਾ ਹੈ।'

" ਮੈਂ ਘੋੜੇ ਉਤੇ ਚੜ੍ਹਨ ਹੀ ਵਾਲਾ ਸੀ ਕਿ ਦੇਖਿਆ, ਸਾਹਮਣਿਉਂ ਬਿਰਜੂ ਸਿੰਘ ਆ ਰਹੇ ਹਨ।'

" 'ਕਿਥੇ ਜਾ ਰਹੇ ਹੋ, ਅੰਤੂ ਬੇਟਾ ?'

" 'ਹੁਣੇ ਆਇਆ, ਮੈਂ ਜ਼ਰਾ ਚੰਪਕ ਨੂੰ ਕੇਦਾਰੇਸ਼ਵਰ ਦੇ ਦਰਸ਼ਨ ਕਰਾਉਣਾ ਚਾਹੁੰਦਾ ਹਾਂ। ਅੱਜ ਮੋਨੀ ਮੱਸਿਆ ਹੈ ਨਾ। ਉਹ ਨੌਜਵਾਨ ਮਿਲਿਆ ਤੁਹਾਨੂੰ ?'

" 'ਨਹੀਂ ਅੰਤੂ ਬੇਟਾ, ਅੱਜ ਤੇਰੇ ਇਸ ਬਜ਼ੁਰਗ ਨੂੰ ਗੁਵਾਲਪੱਲੀ ਦੇ ਨੌਜਵਾਨਾਂ ਨੇ ਕੁਟਿਆ। ਇਹ ਦੇਖੋ, ਸਭ ਦੰਦ ਟੁੱਟ ਗਏ ਹਨ।'

" 'ਤੁਸੀਂ ਚੱਲੋ, ਮੈਂ ਹੁਣੇ ਆ ਰਿਹਾ ਹਾਂ।'

" ਬਿਰਜੂ ਸਿੰਘ ਜਿਉਂ ਹੀ ਤੁਰੇ, ਮੈਂ ਘੋੜੇ ਨੂੰ ਅੱਡੀ ਲਾਈ ਅਤੇ ਵਿੰਧਿਆਚਲ ਵੱਲ ਚੱਲ ਪਿਆ।'

"ਮਤਲਬ ਇਹ ਕਿ ਸ਼ਿਵਰਾਤਰੀ ਦਾ ਕਾਰਜ-ਕ੍ਰਮ ਕਰਨ ਬਦਲੇਗਾ ਨਹੀਂ !"

"ਹਾਂ, ਰਾਜਨ !"

"ਠੀਕ ਹੈ। ਇਸ ਬਾਰੇ ਅਸੀਂ ਅਗੋਰੀ ਚੱਲ ਕੇ ਗੰਭੀਰਤਾ ਨਾਲ ਸਲਾਹ ਕਰਾਂਗੇ।"

"ਅਨੰਤ !" ਰੱਜੁਕ ਬੋਲੇ।

"ਹਾ ਪਿਤਾ-ਸਰੂਪ !"

"ਜਿਥੋਂ ਤੱਕ ਮੈਂ ਜਾਣਦਾ ਹਾ, ਤੇਰੇ ਪਿਤਾ ਮਹੀਪਾਲ ਚਾਲੁਕਿਆ-ਨਰੇਸ਼ ਸੋਮੇਸ਼ਵਰ ਨੂੰ ਮਿਲਣ ਕਲਿਆਣੀ ਗਏ ਸਨ। ਉਹਨਾਂ ਦੀ ਉਹਨਾ ਦਿਨਾ ਦੀ ਲਿਖਤ ਦੇਖੀਂ, ਸ਼ਾਇਦ ਚੰਦੇਲ ਵੰਸ਼ ਨਾਲ ਸੰਘਣੀ ਤਰ੍ਹਾਂ ਜੁੜਿਆ ਹੋਇਆ ਕੋਈ ਵਿਅਕਤੀ ਮਿਲ ਜਾਵੇ।"

"ਉਥੇ ਤਾ ਮੇਰੇ ਪਿਤਾ ਦੇ ਅਤਿਅੰਤ ਨੇੜਲੇ ਅਮਾਤਿਐ ਸ਼ੇਖ਼ਰ ਚੰਦਰ ਹੀ ਹਨ, ਪਿਤਾ-ਸਰੂਪ।"

"ਰਾਜਨ, ਮੈਂ ਤੁਹਾਨੂੰ ਵਿੰਧਿਆਵਾਸਿਨੀ ਦੀ ਛਤਰ-ਛਾਇਆ ਵਿਚ ਛੱਡ ਕੇ ਕਾਸ਼ੀ ਜਾ ਰਿਹਾ ਹਾ", ਰੱਜੁਕ ਬੋਲੇ।

"ਤੁਹਾਡੇ ਨਾਲ ਆਰੀਆ ਸੁਬੋਧ ਦੇਵ ਵੀ ਜਾਣਗੇ", ਕੀਰਤ ਬੋਲੇ, "ਤੁਹਾਨੂੰ ਨਿਸ਼ਾਨੀ ਵਜੋ ਦੇਣ ਲਈ ਕੁਛ ਵੀ ਨਹੀਂ ਹੈ। ਇਹ ਹੈ ਸਾਡੇ ਕੁਲਦੇਵ ਕੰਦਾਰੀਆ ਦਾ ਚਿਤਰ। ਇਹਨੂੰ ਵਿਦਿਆਧਰ ਦੇਵ ਨੇ ਕਿਸੇ ਕਲਾਵੰਤ ਚਿੱਤਰਕਾਰ ਤੋ ਬਣਵਾਇਆ ਸੀ। ਇਹ ਹਾਥੀ-ਦੰਦ ਦੇ ਚੌਖਟੇ ਵਿਚ ਜੜ ਕੇ ਅਤੇ ਰਾਂਗੇ ਨਾਲ ਜੋੜ ਕੇ ਪੂਰੀ ਤਰ੍ਹਾਂ ਸੁਰਖਿਅਤ ਕਰ ਦਿੱਤਾ ਗਿਆ ਹੈ। ਇਹ ਮੇਰੇ ਵੰਸ਼ ਦੀ ਛੋਟੀ ਜਿਹੀ ਭੇਟ ਹੈ। ਇਹਨੂੰ ਸਵੀਕਾਰ ਕਰ ਕੇ ਤੁਸੀ ਕੀਰਤ ਦੇ ਦਿਲ ਨੂੰ ਟੁੱਟਣ ਤੋਂ ਬਚਾ ਲਵੋ।"

"ਲਿਆਓ ਕੀਰਤ, ਇਸ ਚਿੱਤਰ ਲਈ ਮੈਂ ਤੁਹਾਨੂੰ ਬੇਨਤੀ ਕਰਨ ਹੀ ਲਗਿਆ ਸੀ। ਇਸ ਨਾਲ ਵਿਦਿਆਧਰ ਦੇਵ ਦੀ ਯਾਦ ਹੀ ਨਹੀਂ ਜੁੜੀ ਹੋਈ, ਸਗੋਂ ਜਿਸ ਚਿੱਤਰਕਾਰ ਨੇ ਇਹ ਬਣਾਇਆ ਸੀ, ਉਹ ਮੇਰਾ ਗੂੜ੍ਹਾ ਮਿੱਤਰ, ਸੀਅਕ, ਬੰਗਦੇਸੀ ਬ੍ਰਾਹਮਣ ਸੀ। ਵਿਦਿਆਧਰ ਦੇਵ ਨੇ ਸੀਅਕ ਨੂੰ ਕਿਹਾ ਸੀ, 'ਦ੍ਰਿਸ਼ ਦੀ ਯਥਾਰਥ ਮੂਰਤ ਬਣਾ ਦੇਣ ਵਾਲੇ ਚਿੱਤਰਕਾਰ ਤਾ ਬੱਸ ਰੰਗਜੀਵੀ ਹਨ। ਮੈਂ ਕੋਈ ਅਜਿਹਾ ਚਿੱਤਰਕਾਰ ਲੱਭ ਰਿਹਾ ਹਾ, ਸੀਅਕ, ਜੋ ਉਪਰਲੀ ਸਤਹਿ ਦੀ ਸਥੂਲਤਾ ਨੂੰ ਚੀਰ ਕੇ ਅੰਦਰਲੀ ਤਸਵੀਰ ਚਿੱਤਰ ਸਕੇ।"

" 'ਰਾਜਨ ! ਸੀਅਕ ਰੰਗਜੀਵੀ ਨਹੀ ਹੈ। ਇਹ ਚਿੱਤਰਕਾਰ ਹੈ। ਤੁਸੀ ਪਹਿਲੇ ਵਿਅਕਤੀ ਹੋ, ਜਿਸ ਨੇ ਸੀਅਕ ਨੂੰ ਅੰਦਰਲੇ ਅਤੇ ਬਾਹਰਲੇ, ਦੋਵਾਂ ਦੇ ਮਿਲਣ-ਬਿੰਦੂ ਉੱਤੇ ਸਥਿਤ ਪਸਯੰਤੀ ਦੇ ਰੂਪ ਨੂੰ ਦੇਖਣ ਦੀ ਆਗਿਆ ਦਿੱਤੀ ਹੈ। ਸੋ ਤੁਸੀਂ ਹੀ ਦੱਸੋ ਕਿ ਮੈਂ ਕੀਹਦਾ ਚਿੱਤਰ ਬਣਾਵਾ !'

" 'ਸੀਅਕ, ਮੇਰੇ ਮਿੱਤਰ ਰੱਜੁਕ ਆਰੀਆ ਦੇ ਸਨੇਹ ਵਿਚ ਬੱਝੇ ਤੁਸੀਂ ਚੰਦੇਲ ਸਭਾ-ਭਵਨ ਵਿਚ ਆਏ ਹੋ। ਜਦੋ ਮੈ ਯੁੱਧਾ ਜਾਂ ਤੀਰਥ-ਦਰਸ਼ਨਾ ਲਈ ਜਾਦਾ ਹਾ, ਤਾਂ ਮੈਨੂੰ ਬਹੁਤ ਦੁੱਖ ਹੁੰਦਾ ਹੈ ਕਿ ਮੇਰੇ ਕੋਲ ਆਪਣੇ ਪੂਜਣ-ਯੋਗ ਕੰਦਾਰੀਆ ਦਾ ਕੋਈ ਚਿੰਨ੍ਹ ਵੀ ਨਹੀਂ ਹੈ। ਤੁਸੀ ਇਕ ਅਜਿਹਾ ਚਿੱਤਰ ਬਣਾਓ ਜੋ ਮੇਰੀ ਕੇਸਰੀ ਪੱਗ ਵਿਚ ਸਾਂਭਿਆ ਜਾ ਸਕੇ। ਭਾਵ ਜਿੰਨਾ ਛੋਟਾ ਆਕਾਰ, ਓਨੀ ਹੀ ਅੰਤਰੀਵ ਸੁੰਦਰਤਾ।' ਵਿਦਿਆਧਰ ਦੇਵ ਮੁਸਕਰਾਏ।

" 'ਰਾਜਨ ! ਤੁਹਾਡੀ ਆਗਿਆ ਅਤੇ ਕਾਮਨਾ ਦੀ ਪੂਰਤੀ ਲਈ ਸੀਅਕ ਨੂੰ ਘਟੋ-ਘੱਟ ਇਕ ਮਹੀਨੇ ਵਾਸਤੇ ਭਗਵਾਨ ਕੰਦਾਰੀਆ ਸ਼ਿਵ ਦੇ ਮੰਦਰ ਵਿਚ ਨਿਰਜਲਾ ਵਰਤ ਰੱਖਣਾ ਪਵੇਗਾ। ਤੁਸੀਂ ਇਹ ਸਾਰੀ ਗੱਲ ਆਪਣੇ ਅਮਾਤਿਐ ਨੂੰ ਦੱਸ ਦਿਓ ਅਤੇ ਇਕ ਮਹੀਨੇ ਮਗਰੋਂ ਮੇਰੀ ਤੁੱਛ ਭੇਟ ਸਵੀਕਾਰ ਕਰਨੀ। ਅੱਜ ਪਹਿਲੀ ਵਾਰ ਕੋਈ ਅਜਿਹਾ ਸਭਿਆਚਾਰਕ ਗਿਆਨ ਵਿਚ ਰੰਗਿਆ ਹੋਇਆ ਵਿਅਕਤੀ ਮਿਲਿਆ ਹੈ ਜੋ ਮੇਰੇ ਕਲਾ-ਗੁਰੂ ਆਚਾਰੀਆ ਸੁਸ਼ੀਲ ਬੰਧੋਪਾਧਿਆਇ ਦੇ ਸਬਦਾ ਵਿਚ ਸਾਗ ਤੋਲਣ ਵਾਲੀ ਤੱਕੜੀ ਨਾਲ ਹੀਰੇ-ਮੋਤੀ ਨਹੀਂ ਤੋਲਦਾ।'

"ਹੁਣ ਬਸੰਤ-ਪੰਚਮੀ ਨੂੰ ਮਿਲਾਂਗੇ, ਮਾਂ ਦੀ ਕੁਟੀਆ ਦੇ ਸਾਹਮਣੇ", ਕੀਰਤ ਨੇ ਕਿਹਾ।

"ਤੂੰ ਆ ਰਿਹਾ ਹੈਂ ਨਾ, ਕੀਰਤ ?"

"ਆਉਣ ਤੋਂ ਰੋਕਿਆ ਕਿਸ ਨੇ ਹੈ ਪਿਤਾ-ਸਰੂਪ ?"

"ਅੱਛਾ ਚੱਲੀਏ।"

ਰੱਜੁਕ ਅਤੇ ਸੁਬੋਧ ਕਾਸੀ ਵੱਲ ਚੱਲ ਪਏ।

ਰੱਜੁਕ ਨੂੰ ਆਪ ਵੀ ਇਹ ਪਤਾ ਨਹੀ ਲੱਗ ਰਿਹਾ ਕਿ ਇਹ ਜੀਵਨ ਏਨਾ ਇਕਹਿਰਾ ਕਿਵੇਂ ਹੋ ਗਿਆ। ਕੋਈ ਜ਼ਿੰਮੇਵਾਰੀ ਨਹੀਂ। ਨਾ ਕਿਸੇ ਨਾਲ ਪਿਆਰ, ਨਾ ਕਿਸੇ ਨਾਲ ਵੈਰ। ਤੇ ਕੋਈ ਵੈਰ ਮੰਨੇ ਵੀ, ਤਾਂ ਚਿੰਤਾ ਕਾਹਦੀ ?

ਉਹਨਾਂ ਦੇ ਘੋੜੇ ਚਰਣਾਦਰੀ ਦੁਰਗ ਵੱਲ ਭੱਜੇ ਜਾ ਰਹੇ ਸਨ। ਨਿਰਾਸ਼ਾ ਦੇ ਹਨੇਰੇ ਵਿਚ ਕੋਈ ਇੱਕਾ-ਦੁੱਕਾ ਤਾਰੇ ਵੀ ਨਹੀਂ। ਬੱਚਿਆਂ ਵਾਂਗ ਟਟਿਆਣੇ ਫੜਨ ਦਾ ਜਤਨ ਨਾ ਕਰ, ਰੱਜੁਕ ! ਹੱਸ ਕਿ ਤੂੰ ਸਾਰਾ ਜੀਵਨ ਗਾਹੜਵਾਲਾ ਦੇ ਉਭਾਰ ਨੂੰ ਸਮਰਪਿਤ ਕਰ ਦਿੱਤਾ। ਪਰਿਵਾਰ ਖੜ੍ਹਾ ਰੱਖ ਸਕਣਾ ਏਨਾ ਭਾਰੀ ਹੁੰਦਾ ਹੈ ਤਾ ਇਕ ਰਾਜਵੰਸ਼ ਦੇ ਬਿਰਛ ਨੂੰ ਪਾਲਣਾ-ਪੋਸਣਾ, ਵਧਦਾ-ਫੁਲਦਾ ਦੇਖ ਸਕਣਾ ਕੀ ਕੋਈ ਛੋਟੀ ਗੱਲ ਹੈ ? 'ਰੱਜੁਕ ਤੂੰ ਮਲੰਗ ਰਿਹਾ ਹੈਂ, ਮਲੰਗ ਹੀ ਰਹੇਂਗਾ ?' ਉਹਨਾਂ ਦੇ ਕੰਨਾਂ ਵਿਚ ਵਿਦਿਆਧਰ ਦੇਵ ਦੀ ਕਹੀ ਗੱਲ ਗੂੰਜਣ ਲੱਗੀ।

ਸ਼ੰਭੂ ਬਨਾਫਰ ਨੇ ਅਗਰਪੁਰੀ ਦੁਰਗ ਦੇ ਰਖਿਅਕ ਅਭਿਮਨਿਊ ਨੂੰ ਸਮਾਚਾਰ ਦਿੱਤਾ। ਉਹ ਬੋਲਿਆ, "ਦੁਰਗਪਤੀ ਚੌਹਾਨ, ਅੱਜ ਤੇਰੇ ਭਾਗਾ ਦਾ ਦੇਵਤਾ ਖ਼ੁਸ਼ ਹੈ। ਅੱਜ ਤੇਰੇ ਰਾਜੇਸਵਰ ਤਾਂ ਆ ਹੀ ਰਹੇ ਹਨ, ਉਹਨਾ ਦੇ ਨਾਲ ਤੇਰੀ ਭਾਬੀ-ਜੂ ਅਤੇ ਚਾਰ-ਪੰਜ ਹੋਰ ਲੋਕ ਵੀ ਹਨ। ਮੈਨੂੰ ਰਾਜੇਸ਼ਵਰ ਨੇ ਭੇਜਿਆ ਹੈ ਕਿ ਆਂਭੀ ਨੂੰ ਸਮਾਚਾਰ ਦੇ ਆਓ।"

ਏਨਾ ਸੁਣਨਾ ਸੀ ਕਿ ਆਭੀ ਛਾਲ ਮਾਰ ਕੇ ਖੜ੍ਹਾ ਹੋ ਗਿਆ। ਉਹ ਜ਼ੋਰ ਨਾਲ ਆਵਾਜ਼ਾਂ ਦੇਣ ਲਗਿਆ, "ਕਾਂਤੀ, ਕਾਤੀ, ਲੈ, ਅੱਜ ਮੇਰਾ ਵੀਰ ਆ ਰਿਹਾ ਹੈ। ਉਹਨਾਂ ਨਾਲ ਪੌਣ-ਪੰਖੀ ਘੋੜਾ ਅਤੇ ਤੇਰੀ ਭਾਬੀ-ਜੂ ਵੀ ਹੈ।"

ਕਾਂਤੀ ਵੀਹ-ਬਾਈ ਵਰ੍ਹਿਆਂ ਦੀ ਅਤਿਅੰਤ ਗਠੀਲੇ ਬਦਨ ਵਾਲੀ ਰਾਜਪੂਤ ਕੁੜੀ ਸੀ। ਉਹਨੂੰ ਦੇਖ ਕੇ ਲਗਦਾ ਸੀ ਜਿਵੇਂ ਦੁਰਗਾ ਨੇ ਸੱਤਰੂ-ਘਾਤ ਲਈ ਚੋਲਾ ਪਾ ਲਿਆ ਹੋਵੇ।

"ਆਰੀਆ-ਪੁੱਤਰ, ਤੁਸੀਂ ਰਸੋਈਏ ਨੂੰ ਆਗਿਆ ਦੇ ਦਿਉ ਕਿ ਸਭ ਲੋੜੀਦੀਆ ਵਸਤਾ ਆਪ ਜਾ ਕੇ ਖਰੀਦੇ। ਇਹ ਰਾਜਾ ਦਾ ਪਹਿਲਾ ਆਗਮਨ ਹੈ। ਆਉਣ ਵਾਲੀ ਮ੍ਰਿਤੂ ਦਾ ਸਾਨੂੰ ਭੈ ਨਹੀਂ। ਬੀਤ ਗਏ ਦੀ ਚਿੰਤਾ ਨਹੀ। ਬਾਕੀ ਬਚਿਆ ਵਰਤਮਾਨ। ਅਸੀਂ ਇਹਨੂੰ ਜਿੰਨੇ ਚਾਅ-ਉਤਸਾਹ ਨਾਲ ਜਿਉ ਸਕੀਏ, ਓਨਾ ਹੀ ਜੀਵਨ ਕ੍ਰਿਤਾਰਥ ਹੋਵੇਗਾ। ਤੁਸੀਂ ਨੇੜੇ-ਤੇੜੇ ਦੇ ਆਦਿਵਾਸੀ ਕਬੀਲਿਆ ਨੂੰ ਸੂਚਨਾ ਭਿਜਵਾ ਦਿਉ ਜੋ ਸਤੀ ਭਾਬੀ-ਜੂ ਦਾ ਪਰਚਮ ਲੈ ਕੇ ਜੰਗਲ-ਜੰਗਲ, ਪਹਾੜੀ-ਪਹਾੜੀ ਘੁੰਮ ਰਹੇ ਹਨ। ਉਹ ਆਪਣੇ ਰਾਜਾ ਨੂੰ ਨੇੜਿਉਂ ਦੇਖ ਤਾ ਲੈਣ !"

"ਕਾਤੀ ਤੂੰ ਸੱਚ-ਮੁੱਚ ਕੋਮਲ ਚੰਡੀ ਹੈਂ। ਇਕ ਪਾਸੇ ਤੂੰ ਬਦਲੇ ਲਈ ਵੈਰੀ ਨੂੰ ਤਿਲ-ਤਿਲ ਵੱਢ ਕੇ ਮਰਨਾ ਦੇਖਣ ਦਾ ਐਲਾਨ ਕਰਦੀ ਹੈਂ। ਚੰਦੇਲਾ ਦੀ ਕੀਰਤੀ ਤੈਨੂੰ ਪ੍ਰਾਣਾ ਤੋ ਵੱਧ ਪਿਆਰੀ ਹੈ। ਦੂਜੇ ਪਾਸੇ ਤੂੰ ਆਦਿਵਾਸੀਆ ਦੇ ਕਰਮਾ ਨਾਚ ਵਾਂਗ ਏਨੀ ਨਰਮ ਅਤੇ ਲਚਕੀਲੀ ਹੋ ਜਾਦੀ ਹੈਂ ਕਿ ਕੋਈ ਵੀ ਤਾਲ, ਕੋਈ ਵੀ ਲੈਅ ਨ੍ਰਿਤ ਤੋ ਅਣਛੂਹਿਆ ਨਹੀਂ ਰਹਿੰਦਾ।"

"ਹੁਣ ਮੇਰੀ ਚਾਪਲੂਸੀ ਕਰਨਾ ਛੱਡੋ। ਰਾਜਾ ਦਾ ਦਲ ਪਹੁੰਚ ਹੀ ਰਿਹਾ ਹੋਵੇਗਾ। ਸੰਖ-ਧੁਨੀ ਨਾਲ ਸਵਾਗਤ ਕਰਵਾਉਣ ਦਾ ਹੀਲਾ ਕਰੋ।"

ਏਨੇ ਨੂੰ ਅਗੋਰੀ ਦੀ ਪਹਾੜੀ ਦੇ ਹੇਠਾ ਸੱਤ-ਅੱਠ ਘੋੜ ਆ ਕੇ ਰੁਕ ਗਏ। ਦੁਰਗ ਦੇ ਉਪਰੋ ਸੈਕੜੇ ਸੰਖ-ਧੁਨੀਆ ਸੋਣਭੱਦਰ ਦੀਆ ਲਹਿਰਾ ਨਾਲ ਟਕਰਾਉਣ ਲੱਗੀਆ। ਦੁਰਗਪਤੀ ਅਭਿਮਨਿਊ ਦੋਵੇਂ ਹੱਥ ਜੋੜ ਕੇ ਕੀਰਤ ਵੱਲ ਝੁਕ ਹੀ ਸਨ ਕਿ ਉਹਨਾਂ ਨੇ ਉਹਨੂੰ ਖਿੱਚ ਕੇ ਜੱਫੀ ਵਿਚ ਲੈ ਲਿਆ, "ਆਭੀ, ਕੀ ਹਾਲ ਹੈ ?"

ਆਭੀ ਦੀਆ ਅੱਖਾ ਛਲਕ ਪਈਆ, "ਪਤਾ ਨਹੀ ਕਿੰਨਾ ਸਮਾ ਬੀਤ ਗਿਆ, ਭਾਈ-ਜੂ, ਕਿਸੇ ਨੇ ਇਸ ਨਾ ਨਾਲ ਨਹੀ ਬੁਲਾਇਆ। ਮੈਂ ਤਰਸਦਾ ਰਿਹਾ ਕਿ ਰਾਜੇਸਵਰ ਦੇਵ ਵਰਮਾ ਕਦੇ ਯਾਦ ਕਰਨਗੇ। ਪਰ ਉਹ ਮੰਝਧਾਰ ਵਿਚ ਛੱਡ ਕੇ ਚਲੇ ਗਏ। ਤੁਸੀਂ ਭਾਰਤ-ਭਰਮਣ ਲਈ ਚਲ ਗਏ। ਤੇ ਤੁਹਾਡੇ ਨਾਲ ਹੀ ਚੰਦੇਲਾ ਦੀ ਕੀਰਤੀ ਵੀ ਚਲੀ ਗਈ।"

"ਛੱਡ ਆਭੀ, ਤੇਰ ਵਰਗੇ ਕਿੰਨੇ ਹੀ ਭਾਈ ਹਨ ਮੇਰ, ਜਿਨ੍ਹਾ ਦਾ ਲਹੂ ਬਦਲੇ ਲਈ ਉਬਲ ਰਿਹਾ ਹੈ। ਸ਼ਾਤ ਰਹਿ, ਕੇਵਲ ਇਕ ਮਹੀਨਾ ਹੋਰ !"

"ਭਾਬੀ-ਜੂ ਨਹੀ ਦਿਸਦੇ ?"

"ਔਹ ਦੇਖ, ਪੁਰਸ਼-ਵਸ ਵਿਚ ਦੁੱਧ-ਚਿੱਟੇ ਘੋੜੇ ਉਤੇ ਬੈਠੀ ਹੋਈ। ਪ੍ਰਤਿਹਾਰ ਸਾਮੰਤ ਸੋਮੇਸਵਰ ਦੀ ਇਕਲੌਤੀ ਧੀ ਆਪਣੇ ਆਪ ਨੂੰ ਛਿਪਾ ਕੇ ਜੀਵਨ ਬਿਤਾ ਰਹੀ ਹੈ ਕਿ ਕੋਈ ਉਹਨੂੰ ਪਛਾਣ ਨਾ ਲਵੇ।"

"ਭਾਬੀ-ਜੂ !" ਅਭਿਮਨਿਊ ਭੱਜ ਕੇ ਰਿਪੂੰਜੈ ਕੋਲ ਪੁਜਿਆ। ਉਹਨੇ ਹੱਥ ਫੜ ਕੇ ਗੋਮਤੀ ਨੂੰ ਘੋੜੇ ਤੋਂ ਉਤਾਰਿਆ। "ਮੈਂ ਤੁਹਾਡਾ ਦਿਉਰ ਹਾ, ਭਾਬੀ-ਜੂ। ਸਾਖਿਆਤ ਮਹਾਂਕਾਲ ਵਿਦਿਆਧਰ ਦੇਵ ਦੇ ਲਹੂ ਨਾਲ ਜੁੜਿਆ ਹੋਇਆ ਚੌਹਾਨ ਹਾਂ। ਜੇ ਮੈਂ ਕਰਨ ਦੇ ਰਣਵਾਸ ਨੂੰ ਦਰ-ਦਰ ਦੀਆ ਠੋਹਕਰਾ ਖਾਣ ਲਈ ਬੇਵੱਸ ਨਾ ਕਰ ਦਿੱਤਾ ਤਾਂ ਮੈਂ ਤੁਹਾਨੂੰ ਮੂੰਹ ਦਿਖਾਉਣ ਨਹੀਂ ਆਵਾਗਾ।"

"ਮੇਰੀ ਭੈਣ ਕਿਥੇ ਹੈ, ਦਿਉਰ-ਜੂ ?"

"ਕਾਂਤੀ !" ਅਭਿਮਨਿਊ ਨੇ ਆਵਾਜ਼ ਦਿੱਤੀ, "ਦੇਖ ਤੈਨੂੰ ਪਰਮ-ਭੱਟਾਰਿਕਾ, ਪ੍ਰਤਿਹਾਰ ਕੁਲ-ਅਦੁਭੁਤਾ, ਰਾਜ-ਰਾਜੇਸਵਰੀ ਬੁਲਾ ਰਹੀ ਹੈ ।"

"ਤੁਸੀਂ ਬੰਦੀ-ਜਨਾ ਵਾਲੀ ਕਲਾ ਕਿਥੋਂ ਸਿਖੀ ਹੈ, ਦਿਉਰ-ਜੂ ?"

ਅਭਿਮਨਿਊ ਝਿਪ ਗਿਆ । ਕਾਂਤੀ ਗੋਮਤੀ ਦੇ ਕੋਲ ਪਹੁੰਚੀ ਅਤੇ ਦੋਵੇਂ ਗਲਵੱਕੜੀ ਵਿਚ ਬੱਝ ਗਈਆਂ । ਤਦੇ ਮੁਸਕਰਾਉਂਦੀ ਹੋਈ ਕਾਂਤੀ ਨੇ ਗੋਮਤੀ ਦੀ ਪੱਗ ਖਿੱਚ ਲਈ । ਲੰਮੇ-ਲੰਮੇ ਸੁਨਹਿਰੀ ਕੇਸ ਹਵਾ ਵਿਚ ਲਹਿਰਾ ਪਏ । ਗੋਮਤੀ ਝਿਪ ਰਹੀ ਸੀ ਅਤੇ ਨਾਲ ਵਾਲੇ ਸਭ ਇਹ ਦੇਖ ਕੇ ਹੱਸ ਰਹੇ ਸਨ ।

"ਕਿਉਂ ਬਈ ਆਭੀ ?" ਸੂਰਜ ਬੋਲੇ, "ਮੈਨੂੰ ਨਹੀਂ ਪਛਾਣਿਆ ਤੂੰ ?"

"ਪਛਾਣ ਲਿਆ ਸੀ ਤੁਹਾਨੂੰ ਵੀ ! ਭਾਬੀ-ਜੂ ਨੂੰ ਘੋੜੇ ਤੋਂ ਉਤਾਰ ਕੇ ਤੁਹਾਡੇ ਕੋਲ ਹੀ ਆ ਰਿਹਾ ਸੀ ।"

"ਰਾਜੇਸ਼ਵਰੀ ਨੂੰ ਤੂੰ ਘੋੜੇ ਤੋਂ ਉਤਾਰੇਗਾ ?" ਸੂਰਜ ਗੋਂਡ ਬੋਲਿਆ । "ਸਤੀ-ਮਾਤਾ ਦੀ ਅਸ਼ੀਰਵਾਦ ਨਾਲ ਇਹ ਮਹਾ-ਸ਼ਕਤੀ ਆਈ ਹੈ ਜੁਝੌਤੀ ਵਿਚ । ਦੇਖ ਲੈਣਾ, ਸੂਰਜ ਗੋਂਡ ਦੀ ਭਵਿੱਖਬਾਣੀ ਕਦੇ ਝੂਠ ਨਹੀਂ ਹੁੰਦੀ । ਇਹ ਰਾਜੇਸ਼ਵਰ ਵਿਦਿਆਧਰ ਦੇ ਪ੍ਰਸਾਦ ਦੇ ਰੂਪ ਵਿਚ ਮਿਲੀ ਹੈ ।"

"ਕੀਹਦੀ ਪ੍ਰਸੰਸਾ ਦੇ ਪੁਲ ਬੰਨ੍ਹ ਰਹੇ ਹੋ, ਪਿਤਾ-ਸਰੂਪ ?" ਗੋਮਤੀ ਬੋਲੀ, "ਆਪਣੀ ਬੇਟੀ ਦਾ ਜਸ ਗਾਉਂਗੇ ਤਾ ਲੋਕ ਤੁਹਾਨੂੰ ਪੱਖਪਾਤੀ ਕਹਿਣਗੇ ।"

"ਕਹਿਣ ਦੇ, ਬੇਟੀ !" ਸੂਰਜ ਹੱਸੇ । "ਹੁਣ ਵੀ ਲੋਕ ਮੈਨੂੰ ਝੱਲਾ ਕਹਿੰਦੇ ਹਨ, ਪਾਗਲ ਕਹਿੰਦੇ ਹਨ । ਮੈਂ ਦੂਜਿਆਂ ਦੀਆਂ ਗੱਲਾਂ ਸੁਣਾਂ ਕਿ ਆਪਣੀ ਅੰਤਰ-ਆਤਮਾ ਦੀਆ ?"

ਘੋੜਪਾਲਾ ਨੇ ਘੋੜਿਆ ਦੀਆਂ ਲਗਾਮਾਂ ਫੜ ਲਈਆਂ । ਸਭ ਜਣੇ ਪਹਾੜੀ ਉੱਤੇ ਚੜ੍ਹਨ ਲੱਗੇ ।

"ਅਮਾਤਿਐ !" ਅਭਿਮਨਿਊ ਅਨੰਤ ਕੋਲ ਪੁਜਿਆ ਅਤੇ ਚਰਨ ਛੂਹ ਕੇ ਮੁਸਕਰਾਉਣ ਲਗਿਆ, "ਜਤਨ ਤਾਂ ਤੁਸੀਂ ਬਹੁਤ ਕਰ ਰਖਿਆ ਹੈ ਆਪਣੇ ਆਪ ਨੂੰ ਛੁਪਾਉਣ ਦਾ, ਪਰ ਅਭਿਮਨਿਊ ਦੀ ਨਜ਼ਰ ਵਿਚ ਛੁਪ ਸਕਣਾ ਬਹੁਤ ਔਖਾ ਹੈ ।"

"ਆਭੀ, ਤੂੰ ਮੇਰੇ ਪੈਰ ਕਿਉਂ ਛੂਹ ਰਿਹਾ ਸੀ ? ਮੈਂ ਤੇਰੀ ਹੀ ਉਮਰ ਦਾ ਇਕ ਕੱਚਾ ਖਿਡਾਰੀ ਹਾ ।"

"ਤੁਸੀਂ ਮਹਾਂ-ਅਮਾਤਿਐ ਪ੍ਰਭਾਸ ਦੇ ਪਰਿਵਾਰ ਦੇ ਅਮੁੱਲ ਰਤਨ ਹੋ, ਅਮਾਤਿਐ । ਸਾਡੇ ਲਈ ਇਹ ਸਰਮ ਦੀ ਗੱਲ ਹੋਵੇਗੀ ਕਿ ਇਕ ਬਲੀਦਾਨੀ ਪਰਿਵਾਰ ਦੇ ਉੱਤਰ-ਅਧਿਕਾਰੀ ਦੇ ਸਤਿਕਾਰ ਤੋਂ ਖੁੰਝ ਜਾਈਏ ।"

"ਅੱਛਾ ਬਾਬਾ, ਤੂੰ ਹੀ ਜਿਤਿਆ । ਇਹਨਾਂ ਨੂੰ ਮਿਲ । ਇਹ ਹੈ ਤੇਰੀ ਭਾਬੀ-ਜੂ, ਭਾਵ ਕਾਸ਼ੀ ਦੇ ਪੁੰਨ-ਸ਼ਲੋਕ ਵਸ਼ਿਸਠ ਤ੍ਰਿਵੇਦੀ ਦੀ ਪੁੱਤਰੀ, ਚੰਪਕ ।"

ਅਭਿਮਨਿਊ ਨੇ ਝੁਕ ਕੇ ਚੰਪਕ ਦੇ ਚਰਨ ਛੂਹੇ, "ਕੁਝ ਦੇਰ ਹੋ ਗਈ ਮੈਥੋਂ ਭਰਜਾਈ । ਅਨੰਤ ਨੇ ਤੁਹਾਡੀ ਜਾਣ-ਪਛਾਣ ਹੀ ਦੇਰ ਨਾਲ ਕਰਵਾਈ । ਮੇਰੀ ਗੁਸਤਾਖੀ ਨੂੰ ਖਿਮਾ ਕਰਨਾ !"

ਚੰਪਕ ਸ਼ਰਮਾ ਗਈ। ਉਹਦੀਆਂ ਗੱਲ੍ਹਾਂ ਉੱਤੇ ਸੂਹੀ ਭਾਹ ਫਿਰ ਗਈ, "ਤੁਸੀਂ ਬਹੁਤ ਉਹ ਹੋ, ਦੁਰਗਪਤੀ।"

"ਉਹ ਕੀ ਭਰਜਾਈ ?"

"ਉਹ ਮਤਲਬ ਉਹ, ਮਤਲਬ ਦੁਸਟ..."

ਅਭਿਮਨਿਊ ਤਾੜੀ ਮਾਰ ਕੇ ਹੱਸਣ ਲਗਿਆ।

ਸਭ ਜਣੇ ਭੋਜਨ ਨਾਲ ਸੰਤੁਸਟ ਹੋ ਕੇ ਕਿਸੇ ਅਜਿਹੇ ਦ੍ਰਿਸ਼ ਦੀ ਉਡੀਕ ਵਿਚ ਸਨ ਜੋ ਉਹਨਾ ਨੂੰ ਨਵੀਂ ਸ਼ਕਤੀ ਨਾਲ ਭਰ ਦੇਵੇ। ਏਨੇ ਨੂੰ ਲੋਚਨ ਭੱਜਦਾ ਹੋਇਆ ਆਇਆ, "ਰਾਜਾ, ਰਾਜਾ !"

"ਕੀ ਗੱਲ ਹੈ, ਲੋਚਨ ?" ਕੀਰਤ ਨੇ ਉਹਨੂੰ ਬਾਂਹੋਂ ਫੜ ਕੇ ਖਿਚਿਆ। "ਕੁਛ ਬੋਲੇਂਗਾ ਵੀ ਜਾ 'ਰਾਜਾ-ਰਾਜਾ' ਦੀ ਰੱਟ ਹੀ ਲਾਈ ਰੱਖੇਂਗਾ ?"

"ਪਹਾੜੀ ਦੇ ਹੇਠਾਂ ਜਿਥੇ ਸੋਣ, ਰੇਣੂ ਅਤੇ ਗਪਤ ਨਦੀਆਂ ਮਿਲਦੀਆ ਹਨ, ਉਥੇ ਹਜ਼ਾਰਾ ਲੋਕ ਖੜ੍ਹੇ ਹਨ। ਚਾਰ-ਚਾਰ ਮਸਾਲਾਂ ਬਲ ਰਹੀਆਂ ਹਨ। ਸਭ ਉੱਚੀ-ਉੱਚੀ ਆਖ ਰਹੇ ਹਨ—ਅਸੀਂ ਰਾਜੇ ਨੂੰ ਮਿਲਾਂਗੇ। ਅਸੀਂ ਰਾਜੇ ਨੂੰ ਮਿਲਾਂਗੇ।"

"ਆਭੀ", ਕੀਰਤ ਬੋਲਿਆ, "ਆਦਿਵਾਸੀਆ ਨੂੰ ਇਹ ਸਮਾਚਾਰ ਕੀਹਨੇ ਦਿੱਤਾ ?"

"ਮੈਂ ਕਹਾਇਆ ਸੀ, ਭਾਈ-ਜੂ। ਇਹ ਪਿਛਲੇ ਚਾਰ ਮਹੀਨਿਆਂ ਤੋਂ ਸਤੀ-ਮਾਤਾ ਦਾ ਪਰਚਮ ਲੈ ਕੇ, ਅੰਨ-ਜਲ ਦੀ ਚਿੰਤਾ ਕੀਤੇ ਬਿਨਾਂ, ਇਕ ਤੋਂ ਦੂਜੇ ਪਿੰਡ ਘੁੰਮਦੇ ਰਹੇ ਹਨ। ਜਦੋਂ ਤੁਸੀ ਸਕਤੇਸਗੜ੍ਹ ਵਿਚ ਰੁਕੇ ਸੀ ਤਾ ਇਹ ਲੋਕ ਟੋਲਿਆਂ ਦੇ ਟੋਲੇ ਪਹੁੰਚੇ। 'ਕਿਵੇਂ ਹਨ ਸਾਡੇ ਰਾਜਾ ? ਲੋਕ ਕਹਿੰਦੇ ਹਨ ਕਿ ਆਪਣੇ ਇਕ ਪਰਜਾ-ਜਨ ਦੀ ਰਾਖੀ ਲਈ ਉਹਨਾ ਨੇ ਆਪਣੇ ਪੌਣ-ਪੰਖੀ ਘੋੜੇ ਨੂੰ ਅੱਡੀ ਲਾਈ ਤਾਂ ਘੋੜਾ ਚੰਦਰਲੇਖਾ ਪਹਾੜੀ ਟੱਪ ਗਿਆ ? ਸੁਣਿਆ ਹੇ, ਉਹਨਾ ਨੂੰ ਅਤੇ ਘੋੜੇ ਨੂੰ ਬਹੁਤ ਸੱਟਾ ਲੱਗੀਆਂ ਹਨ ? ਅਸੀਂ ਉਹਨਾ ਨੂੰ ਮਿਲਣ ਆਏ ਹਾ।' ਮੈਂ ਉਸ ਸਮੇ ਕਿਹਾ ਸੀ, ਭਾਈ-ਜੂ, ਕਿ 'ਰਾਜਾ ਇਥੇ ਆਉਣ ਵਾਲੇ ਹਨ। ਆਉਣ ਦਾ ਸਮਾਚਾਰ ਮੈਂ ਆਪ ਹਰੇਕ ਕਬੀਲੇ ਤੱਕ ਪੁਜਦਾ ਕਰਾਗਾ'।"

"ਸੂਰਜ ਚਾਚੂ !" ਕੀਰਤ ਬੋਲੇ।

"ਕੀ ਹੈ ਰਾਜਾ ?"

"ਤੁਸੀਂ ਤ੍ਰਿਵੇਣੀ ਕੋਲ ਜਾਓ ਅਤੇ ਹਰੇਕ ਕਬੀਲੇ ਦੇ ਮੁਖੀਏ ਨੂੰ ਮਿਲੋ। ਇਹਨਾਂ ਲੋਕਾਂ ਨੂੰ ਸਮਝਾਉਣ ਲਈ ਅਤੇ ਪਛਾਣਨ ਲਈ ਆਪ ਖ਼ੁਦ ਜਾਓ। ਉਜ ਸ਼ੱਕ ਤਾ ਨਹੀਂ ਹੈ ਮੇਰੇ ਮਨ ਵਿਚ, ਪਰ ਫੇਰ ਵੀ ਸਾਵਧਾਨੀ ਲਈ ਇਹ ਜ਼ਰੂਰੀ ਹੈ ਕਿ ਹਰ ਕਬੀਲੇ ਦੇ ਪ੍ਰਮੁੱਖ ਨੂੰ ਤੁਸੀ..."

"ਮੈਂ ਸਮਝ ਗਿਆ, ਰਾਜਾ", ਸੂਰਜ ਬੋਲੇ, "ਮੇਰੀ ਅੱਖ ਤੋਂ ਬਚ ਕੇ ਮੱਛਰ ਤੱਕ ਨਹੀਂ ਨਿੱਕਲ ਸਕਦਾ, ਮਨੁੱਖ ਦੀ ਤਾ ਗੱਲ ਹੀ ਕਿਹੜੀ ਹੈ !"

ਸੂਰਜ ਨੂੰ ਦੇਖਦਿਆ ਹੀ ਭੌਂਸਵਾਰ ਨਟਾਂ ਦੇ ਮੁਖੀਏ ਅੱਜੂ ਨਟ ਨੇ ਕਿਹਾ, "ਕੀ ਹਾਲ ਹੈ ਸਰਜ ਭਾਈ ?"

"ਬਈ ਵਾਹ ! ਅੱਜ ਤਾਂ ਬਹੁਤ ਦਿਨਾਂ ਮਗਰੋਂ ਦਰਸ਼ਨ ਹੋਏ, ਅੱਜੂ ਭਾਈ। ਕਿੰਨੇ ਕਬੀਲੇ ਆਏ ਹਨ ?"

"ਸਾਰੇ ਹੀ ਆਏ ਹਨ। ਕੁੱਲ ਵੀਹ-ਪੱਚੀ ਕਬੀਲਿਆਂ ਦੇ ਲੋਕ ਤਾਂ ਆਏ ਹੀ ਹਨ। ਰਾਜਾ ਆ ਗਏ ਹਨ, ਸੂਰਜ ਭਾਈ ?"

"ਹਾਂ ਅੱਜੂ ਭਾਈ, ਆ ਗਏ ਹਨ, ਪਰ ਉਹਨਾਂ ਨੇ ਮੈਨੂੰ ਇਕ ਗੱਲ ਜਾਣਨ ਲਈ ਭੇਜਿਆ ਹੈ।"

"ਕਿਹੜੀ ਗੱਲ ?"

"ਇਹੋ ਕਿ ਰੋਟੀ ਕਿੰਨੇ ਜਣਿਆਂ ਦੀ ਬਣਵਾਈ ਜਾਵੇ।"

"ਸਾਡਾ ਰਾਜਾ ਵੀ ਹੀਰਾ ਹੈ। ਉਇ ਸੂਰਜ ਭਾਈ, ਆਦਿਵਾਸੀ, ਗਿਰੀਜਨ, ਸਭ ਆਪਣੀ ਰੋਟੀ ਦੀ ਪੋਟਲੀ ਲੈ ਕੇ ਤੁਰਦੇ ਹਨ। ਜਾਓ, ਰਾਜਾ ਨੂੰ ਕਹੋ ਕਿ ਨਵੀਂ ਰਾਣੀ ਦੇ ਆਗਮਨ ਦੇ ਮੌਕੇ ਉਤੇ ਇਸ ਤ੍ਰਿਵੈਣੀ ਦੇ ਨੇੜੇ ਰਾਤ-ਭਰ ਕਰਮਾ-ਨ੍ਰਿਤ ਹੋਵੇਗਾ।"

ਤਿੰਨਾਂ ਨਦੀਆਂ ਦੀ ਤ੍ਰਿਵੈਣੀ ਵਿੰਧਿਆ ਮੇਖਲਾ ਵਿਚ ਸ਼ਿਵ ਦੇ ਤ੍ਰਿਸੂਲ ਵਾਗ ਚਮਕ ਰਹੀ ਸੀ। ਰੇਣੂ ਅਤੇ ਗਪਤ ਤਾਂ ਛੋਟੀਆਂ-ਛੋਟੀਆਂ ਧਾਰਾਂ ਜਿਹੀਆ ਸਨ, ਪਰ ਸੋਣ ਦਾ ਵਿਸਤਾਰ ਦੂਰ ਤੱਕ ਪੰਘਰੇ ਹੋਏ ਸੋਨੇ ਵਾਂਗ ਚਮਕ ਰਿਹਾ ਸੀ।

ਇਕ ਖੁੱਲ੍ਹਾ ਅਤੇ ਮੁਲਾਇਮ ਆਸਨ ਵਿਛਾ ਦਿੱਤਾ ਗਿਆ ਸੀ। ਕੀਰਤ, ਗੋਮਤੀ, ਅਨੰਤ, ਚੰਪਕ, ਸੂਰਜ, ਲੋਚਨ, ਅਭਿਮਨਿਊ ਅਤੇ ਕਾਂਤੀ, ਸਭ ਆਸਨ ਉੱਤੇ ਬੈਠੇ ਸਨ। ਦੋ ਸੌ ਲੈਸ ਘੋੜ-ਸਵਾਰ ਰਾਜੇਸ਼ਵਰ ਕੀਰਤ ਅਤੇ ਗੋਮਤੀ ਦੀ ਰਖਿਆ ਲਈ ਖੜ੍ਹੇ ਸਨ।

"ਸੂਰਜ ਚਾਚੂ !"

"ਆਇਆ, ਰਾਜਾ !"

"ਅੱਜੂ ਨਟ ਨੂੰ ਬੁਲਾਓ।"

ਸੂਰਜ ਨੇ ਅੱਜੂ ਨੂੰ ਆਵਾਜ਼ ਦਿਤੀ। ਅੱਜੂ ਸਾਹਮਣੇ ਆਇਆ।

"ਆਓ, ਅੱਜੂ ਚਾਚੂ !" ਕੀਰਤ ਬੋਲੇ।

ਪਤਾ ਨਹੀਂ ਕੀ ਹੋਇਆ, ਅੱਜੂ ਨਟ ਰੋਣ ਲਗਿਆ। ਕੀਰਤ ਉਹਦੀਆਂ ਅੱਖਾ ਵੱਲ ਦੇਖ ਰਹੇ ਸਨ, "ਨਹੀਂ ਚਾਚੂ, ਮੈਂ ਜੀਵਤ ਹਾਂ, ਮੇਰੀ ਜੁਝੰਤੀ ਅਮਰ ਹੈ। ਮੈਂ ਤੁਹਾਡੀਆ ਮੱਝਾ ਖੋਹਣ ਵਾਲੇ ਡਾਹਰੀਆ ਨੂੰ ਅਜਿਹਾ ਸਬਕ ਸਿਖਾਵਾਂਗਾ ਕਿ ਉਹ ਜੀਵਨ-ਭਰ ਯਾਦ ਰੱਖੇਗਾ।"

ਅੱਜੂ ਨਟ ਨੇ ਆਪਣੀ ਪੋਟਲੀ ਖੋਲ੍ਹੀ, "ਲਓ ਰਾਜਾ, ਇਹ ਕੁੱਜਾ ਤੁਹਾਡੇ ਲਈ ਹੈ। ਇਸ ਵਿਚ ਸ਼ੁੱਧ ਸ਼ਹਿਦ ਹੈ ਅਤੇ ਇਹ ਮੱਝਾ ਦੇ ਸਿੰਗਾਂ ਦੀਆਂ ਬਣੀਆਂ ਚੂੜੀਆਂ ਰਾਣੀ-ਮਾਤਾ ਲਈ ਹਨ।"

ਕੀਰਤ ਨੇ ਕੋਲ ਰੱਖੀ ਹੋਈ ਥੈਲੀ ਚੁੱਕੀ ਅਤੇ ਅੱਜੂ ਦੇ ਹੱਥ ਵਿਚ ਦੇ ਦਿੱਤੀ।

"ਇਹ ਕੀ ਕਰ ਰਹੇ ਹੋ ਰਾਜਾ ! ਤੁਸੀਂ ਅਜੇ ਸਖ਼ਤ ਲੜਾਈਆ ਲੜਨੀਆਂ ਹਨ। ਇਸ

ਨਾਲ ਖੜਗ ਅਤੇ ਬਰਛੇ ਬਣਵਾਉ।" ਕਿਸੇ ਵੀ ਕਬੀਲੇ ਦੇ ਮੁਖੀਏ ਨੇ ਭੇਟ ਸਵੀਕਾਰ ਨਾ ਕੀਤੀ। ਅੰਤ ਵਿਚ ਸੂਰਜ ਨੇ ਵਿਚਕਾਰਲਾ ਰਾਹ ਲੱਭਿਆ, "ਇਹ ਥੈਲੀਆਂ ਕਬੀਲਿਆਂ ਨੂੰ ਇਸ ਲਈ ਦਿੱਤੀਆਂ ਜਾ ਰਹੀਆਂ ਹਨ ਕਿ ਉਹ ਤੀਰ-ਕਮਾਨ, ਬਰਛੇ ਅਤੇ ਖੜਗ ਬਣਵਾ ਲੈਣ।"

"ਰਾਜਾ ਦੀ ਜੈ ! ਸਤੀ-ਮਾਤਾ ਦੀ ਜੈ !"

ਤਦੇ ਗੋਲਾਕਾਰ ਬੈਠੇ ਹੋਏ ਹਜ਼ਾਰਾਂ ਲੋਕਾਂ ਵਿਚ ਇਕ ਅਦਭੁਤ ਰਸ-ਸੰਚਾਰ ਹੋ ਗਿਆ।

ਦੁੱਧ-ਚਿੱਟੇ ਕੱਪੜੇ ਦਾ ਲਾਂਗੜ, ਸਫੈਦ ਰੰਗ ਦਾ ਹੀ ਅੰਗਰਖਾ ਅਤੇ ਸਫੈਦ ਹੀ ਪਗੜੀ। ਚੌੜਾ ਕੇਸਰੀ ਕਮਰਕਸਾ। ਦੂਜੇ ਪਾਸੇ ਸਾਂਵਲੀਆਂ ਆਦਿਵਾਸੀ ਮੁਟਿਆਰਾਂ ਨੇ ਚੌੜੀ ਕਿਨਾਰੀ ਦੀਆਂ ਸਾੜ੍ਹੀਆਂ ਪਹਿਣੀਆਂ ਹੋਈਆਂ ਸਨ। ਦੋਵੇਂ ਟੋਲੀਆਂ ਆਹਮਣੇ-ਸਾਹਮਣੇ ਖੜ੍ਹੀਆਂ ਹੋ ਗਈਆਂ।

ਡੱਫ, ਮੁਰਜ, ਹੁਡੁਕ ਅਤੇ ਝਾਂਜ-ਮਜੀਰੇ ਸੁਰ-ਤਾਲ ਵਿਚ ਵੱਜਣ ਲੱਗੇ। "ਓ....ਓ....ਓ....ਓ....ਓ..."

ਸੂਰਜ ਚਾਚੂ ਵਾਂਗ ਅਲਾਪ ਲੈਣ ਵਾਲਾ ਪੂਰੀ ਜੁੰਝੰਤੀ ਵਿਚ ਕੋਈ ਨਹੀਂ ਸੀ। ਵਡੇ-ਵਡੇ ਪ੍ਰਸਿੱਧੀ ਵਾਲੇ ਨੌਜਵਾਨ ਉਹਨਾਂ ਦੇ ਸਾਹਮਣੇ ਮੁੜ੍ਹਕੇ ਨਾਲ ਨ੍ਹਾਉਣ ਲਗਦੇ, ਤਦ ਵੀ ਸੂਰਜ ਗੋਂਡ ਦੇ ਪਾਸਕ ਬਰਾਬਰ ਵੀ ਨਾ ਠਹਿਰਦੇ। ਸੂਰਜ ਨੇ ਪੰਗਤੀ ਚੁੱਕੀ:

ਕਵਨ ਨਦੀ ਬਹਈ ਝਿਰਹਿਰ ਝਰਹਿਰ,
ਕਾਲਰ ਮੈਨਾ ਰੇ....ਏ....ਏ....ਏ....
ਕਵਨ ਨਦੀ ਬਹਈ ਨਿਰਧਾਰ,
ਕਾਲਰ ਮੈਨਾ ਰੇ....ਏ....ਏ....ਏ....
ਗਪਤ ਬਹਈ ਨਿਰਧਾਰ
ਕਾਲਰ ਮੈਨਾ ਰੇ....ਏ....ਏ....ਏ....
ਕਵਨ ਨਦੀ ਚੜ੍ਹਈ ਸਿਧਰੀ ਮਛਰੀਆ
ਕਵਨ ਨਦੀ ਚੜ੍ਹਈ ਘਰਿਆਰ,
ਕਾਲਰ ਮੈਨਾ ਰੇ....ਏ....ਏ....ਏ....
ਗਪਤ ਨਦੀ ਚੜ੍ਹਈ ਸਿਧਰੀ ਮਛਰੀਆ
ਬਿਜੁਲ ਚੜ੍ਹਈ ਘਰਿਆਰ,
ਕਾਲਰ ਮੈਨਾ ਰੇ....ਏ....ਏ....ਏ....

ਅਲਾਪ, ਠਹਿਰਾਓ, ਪੈਰਾਂ ਦਾ ਤਾਲ, ਆਦਿਵਾਸੀ ਮੁਟਿਆਰਾਂ ਦੀਆ ਸੱਪ ਵਾਂਗ ਵਲ ਖਾਦੀਆਂ ਬਾਹਾ ਦੀ ਲਚਕ !

ਬਿਜੁਲ ਚੜ੍ਹਈ ਘਰਿਆਰ,
ਕਾਲਰ ਮੈਨਾ ਰੇ
ਮੈਨਾ ਰੇ...ਮੈਨਾ ਰੇ....ਮੈਨਾ ਰੇ....ਏ....ਏ....ਏ...

ਸਾਰੀ ਤ੍ਰਿਵੈਣੀ ਇਸ ਘੇਰੇ ਵਿਚ ਘਿਰ ਕੇ ਭੰਵਰ ਵਿਚ ਪਈ ਕਿਸਤੀ ਵਾਂਗ ਹਿਚਕੋਲੇ ਖਾਣ ਲੱਗੀ। ਏਨੇ ਨੂੰ ਅੱਜੂ ਨਟ ਨੇ ਕੀਰਤ ਦਾ ਹੱਥ ਫੜ ਕੇ ਖਿਚਿਆ। ਕੀਰਤ ਨ੍ਰਤਕਾ ਵਿਚ ਪੂਰੀ ਤਰ੍ਹਾਂ ਘੁਲ-ਮਿਲ ਗਏ। ਅੱਜੂ ਦੀ ਬੇਟੀ ਸਿਆਮਾ ਨੇ ਗੋਮਤੀ ਨੂੰ ਬਾਹੋਂ ਫੜ ਕੇ ਖਿੱਚ ਲਿਆ. "ਭਾਬੀ ਮੈਨਾ ਨੀ, ਭਾਬੀ ਮੈਨਾ ਨੀ।" ਚਾਰੇ ਪਾਸੇ ਤਾੜੀਆਂ ਗੂੰਜ ਉੱਠੀਆਂ।

## 33

ਸ਼੍ਰੀ-ਮਾਂ ਨੇ ਆਚਾਰੀਆ ਵਸ਼ਿਸਠ ਤ੍ਰਿਵੇਦੀ ਨੂੰ ਆਗਿਆ ਦਿੱਤੀ ਕਿ ਉਹ ਘੋੜਿਆਂ ਵਾਲੇ ਰਥ ਵਿਚ ਨਹੀਂ, ਨਾਓ ਰਾਹੀਂ ਵਿੰਧਿਆਚਲ ਤੋਂ ਕਾਸੀ-ਯਾਤਰਾ ਕਰੇਗੀ। ਹਰ ਸਾਲ ਉਹ ਤ੍ਰਿਵੇਨੀ ਦੇ ਰਥ ਵਿਚ ਹੀ ਆਉਂਦੀ ਸੀ।

ਮਾ ਨਾਓ ਉੱਤੇ ਵੀ ਇਕ ਸੰਕਲਪ-ਭਾਵਨਾ ਨਾਲ ਚੜ੍ਹਦੀ ਸੀ। ਉਹਦੇ ਕੋਲ ਬੈਠਾ ਨਾਵਕ ਇਹੋ ਜਿਹਾ ਹੋਣਾ ਚਾਹੀਦਾ ਹੈ ਜੋ ਸ਼ੀਲ ਭੱਦਰਾ ਦੇ ਅੰਦਰ ਦੀਆਂ ਧੜਕਨਾ ਨਾਲ ਕੁਛ ਨਾ ਕੁਛ ਅੰਸ਼ਾਂ ਰਾਹੀਂ ਜੁੜਿਆ ਹੋਇਆ ਹੋਵੇ। ਕਾਸੀ ਦਾ ਹਰੇਕ ਮਾਂਝੀ ਉਹਨੂੰ ਆਪਣੀ ਨਾਓ ਉਤੇ ਲਿਜਾਣ ਦੀਆ ਬੇਨਤੀਆ ਕਰ ਚੁਕਿਆ ਸੀ, ਪਰ ਉਹ ਆਪਣੇ ਮੂੰਹ-ਬੋਲੇ ਭਾਈ ਰਾਮ ਚੰਦਰ ਦੀ ਨਾਓ ਰਾਹੀਂ ਹੀ ਯਾਤਰਾ ਕਰਦੀ ਸੀ।

ਰਾਮ ਚੰਦਰ ਬਹੁਤ ਪ੍ਰਸੰਨ ਸੀ ਕਿ ਏਨੀ ਵੱਡੀ ਯੋਗਿਨੀ ਅਤੇ ਵਿਧੀ-ਸੰਜੋਗ ਨਾਲ ਆਪਣੀ ਮੂੰਹ-ਬੋਲੀ ਭੈਣ ਨੂੰ ਕਾਸ਼ੀ ਲਿਆਉਣ ਦੀ ਜ਼ਿੰਮੇਵਾਰੀ ਉਹਦੀ ਲਗਦੀ ਸੀ । ਉਹ ਤੇਰਸ ਦੀ ਰਾਤ ਨੂੰ ਹੀ ਵਿੰਧਿਆਚਲ ਪੁੱਜ ਗਿਆ। ਓਹਦੇ ਨਾਲ ਉਹਦਾ ਸਭ ਤੋਂ ਛੋਟਾ ਪੁੱਤਰ ਮਹੇਸੂਆ ਵੀ ਸੀ। ਉਹ ਸ਼ੀਲ ਭੱਦਰਾ ਨੂੰ ਭੂਆ-ਮਾਤਾ ਕਹਿੰਦਾ ਸੀ। ਸੀਲ ਭੱਦਰਾ ਵੀ ਮਹੇਸ਼ੂਆ ਵਰਗੇ ਅੰਦਰੋਂ ਗੰਭੀਰ ਅਤੇ ਬਾਹਰੋਂ ਚੰਚਲ ਮੁੰਡੇ ਨੂੰ ਬਹੁਤ ਪਿਆਰ ਕਰਦੀ ਸੀ। ਜਦੋਂ ਵੀ ਉਹ ਕਿਸੇ ਤੀਰਥ-ਯਾਤਰੀ ਨੂੰ ਵਿੰਧਿਆਚਲ ਲੈ ਜਾਂਦਾ, ਆਪਣੀ ਨਾਓ ਉਥੇ ਹੀ ਰੋਕ ਕੇ ਯਾਤਰੀਆ ਨੂੰ ਪੰਡਿਆਂ ਦੇ ਹਵਾਲੇ ਕਰਦਾ ਹੋਇਆ ਮਾਂ ਦੀ ਗੁਫਾ ਦੇ ਦੁਆਰ ਉੱਤੇ ਪਹੁੰਚ ਜਾਂਦਾ।

"ਭੂਆ-ਮਾਤਾ", ਉਹ ਆਵਾਜ਼ ਦਿੰਦਾ।

"ਕੌਣ ਹੈ ? ਮਹੇਸ ?"

"ਹਾਂ, ਭੂਆ-ਮਾਤਾ।"

"ਤੂੰ ਪੁਛਦਾ ਕਿਉਂ ਹੈ ਉਇ ? ਤੈਨੂੰ ਗੁਫਾ ਵਿਚ ਆਉਣ ਤੋਂ ਕੌਣ ਰੋਕਦਾ ਹੈ ? ਤੂੰ ਨਾਗਰ ਖੇਵਟਾਂ ਵਾਂਗ ਬਾਹਰਲੇ ਅਡੰਬਰ ਦਾ ਬੋਝ ਲੱਦ ਕੇ ਕਿਉਂ ਘੁੰਮਦਾ ਹੈਂ, ਮਹੇਸ਼ ? ਤੂੰ ਸ਼ੀਲ ਭੱਦਰਾ ਦਾ ਅੰਸ਼ ਹੈ, ਬਾਲਕ। ਤੈਨੂੰ ਨਿਰਲੇਪ ਅਤੇ ਸਾਂਤ ਰਹਿਣ ਦਾ ਅਭਿਆਸ ਕਰਨਾ ਚਾਹੀਦਾ ਹੈ। ਤੂੰ ਇਹ ਨਾ ਭੁੱਲ ਕਿ ਬੁਰੇ ਲੋਕ ਜੋ ਆਪਣੀ ਸੜਹਾਂਦ ਛੁਪਾਉਣ ਲਈ ਜਾਤੀ ਦਾ ਸਹਾਰਾ ਲੈਂਦੇ ਹਨ, ਆਪਣੇ ਆਪ ਨੂੰ ਬ੍ਰਾਹਮਣ ਜਾਂ ਕਸ਼ੱਤਰੀ ਕਹਿੰਦੇ ਹਨ ਅਤੇ ਤੁਹਾਡੇ ਵਰਗੇ ਲੋਕਾ ਨੂੰ ਸ਼ੂਦਰ ਕਹਿੰਦੇ ਹਨ, ਉਹ ਅਸਲੀ ਨੀਚ ਅਤੇ ਮਨੁੱਖਤਾ-ਵਿਰੋਧੀ ਹਨ।... ਮੇਰੇ ਭਰਾਤਾ ਰਾਮ ਚੰਦਰ ਨਹੀਂ ਆਏ, ਮਹੇਸ਼ ?"

"ਆਏ ਹਨ, ਭੁਆ-ਮਾਤਾ। ਮੈਂ ਕਿਹਾ, 'ਬਾਪੂ ਚਲੋ, ਭੁਆ-ਮਾਤਾ ਦੇ ਦਰਸ਼ਨ ਕਰੀਏ'.

ਤਾਂ ਬੋਲੇ, 'ਮੈਂ ਕੀ ਮੂੰਹ ਲੈ ਕੇ ਜਾਵਾਂ ਆਪਣੀ ਭੈਣ ਦੇ ਸਾਹਮਣੇ ? ਜੀਹਨੂੰ ਸਾਰਾ ਜੱਗ ਮਹਾਂਯੋਗਿਨੀ ਕਹਿੰਦਾ ਹੈ, ਚਮਤਕਾਰੀ ਸਿੱਧੀਆਂ ਦੀ ਸਵਾਮੀ ਕਹਿੰਦਾ ਹੈ, ਉਹਦੇ ਕੋਲ ਜਾਣ ਲਈ ਸੁੱਛ ਆਤਮਾ ਚਾਹੀਦੀ ਹੈ। ਗ੍ਰਿਹਸਥੀ ਦੇ ਮੋਹ ਵਿਚ ਉਲਝੇ ਹੋਏ ਰਾਮ ਚੰਦਰ ਦਾ ਇਹ ਸੁਭਾਗ ਸੀ ਕਿ ਉਹ ਨਦੀ ਰਾਹੀਂ ਸ਼੍ਰੀ-ਮਾਂ ਨੂੰ ਕਾਸ਼ੀ ਲੈ ਆਇਆ। ਉਹਨੂੰ ਭਾਵੇਂ ਸੇਵਾ ਦਾ ਅਧਿਕਾਰ ਵੀ ਮਿਲਿਆ, ਪਰ ਰਾਮ ਚੰਦਰ ਬਿਰਧ-ਅਵਸਥਾ ਵਿਚ ਵੀ ਉਹਨਾ ਸਭ ਵਾਸਨਾਵਾਂ ਵਿਚ ਘਿਰਿਆ ਹੋਇਆ ਹੈ ਜੋ ਅੰਦਰ ਦੀ ਆਤਮਾ ਉਤੇ ਕਾਲਸ ਮਲ ਦਿੰਦੀਆਂ ਹਨ।"

ਸ਼੍ਰੀ-ਮਾਂ ਮੁਸਕਰਾਈ, "ਮਹੇਸ਼, ਤੂੰ ਜਾ ਕੇ ਰਾਮ ਚੰਦਰ ਨੂੰ ਬੁਲਾ ਲਿਆ।"

ਰਾਮ ਚੰਦਰ ਭੈਭੀਤ ਮੁਦਰਾ ਵਿਚ ਯੋਗਿਨੀ ਸ਼ੀਲ ਭੱਦਰਾ ਦੀ ਗੁਫਾ ਵਿਚ ਪਹੁੰਚਿਆ ਅਤੇ ਚਰਨ ਛੂਹਣ ਲਈ ਝੁਕਿਆ ਹੀ ਸੀ ਕਿ ਸ਼੍ਰੀ-ਮਾਂ ਨੇ ਉਹਦੇ ਪੈਰ ਫੜ ਲਏ।

"ਵੀਰਾ, ਕੀ ਆਪਣੇ ਨਾਲੋਂ ਛੋਟੀ ਭੈਣ ਨੂੰ ਇਸ ਅਧਿਕਾਰ ਤੋਂ ਵੀ ਵੰਚਿਤ ਕਰ ਦੇਵੇਂਗਾ ?"

ਰਾਮ ਚੰਦਰ ਘਬਰਾ ਕੇ ਬੋਲਿਆ, "ਦੇਵੀ ਮਾਂ, ਰਾਮ ਚੰਦਰ ਤੁਹਾਡਾ ਸੇਵਕ ਹੈ। ਉਹਦੇ ਪੈਰ ਛੱਡ ਦਿਉ। ਉਹ ਏਨਾ ਅਧਰਮੀ ਹੈ ਕਿ ਦੇਸ-ਭਰ ਤੋਂ ਆਉਣ ਵਾਲੇ ਦਰਸ਼ਨਾਰਥੀਆਂ ਨੂੰ ਕੁਟੀਆ ਦਾ, ਕਦੀ-ਕਦੀ ਯਾਤਰੀ ਦੇ ਹੱਠ ਕਰਨ ਉਤੇ, ਬਹੁਤ ਬੇਨਤੀਆਂ ਸੁਣਨ ਮਗਰੋਂ, ਵਿੰਧਿਆਚਲ ਦੀ ਗੁਫਾ ਦਾ ਪਤਾ-ਟਿਕਾਣਾ ਦੱਸ ਕੇ ਹੀ ਆਪਣੇ ਆਪ ਨੂੰ ਵਡਭਾਗਾ ਮੰਨ ਲੈਂਦਾ ਸੀ। ਲਟ-ਲਟ ਬਲਦਾ ਮਣੀ-ਦੀਪ ਉਹਦੀ ਚੁਗਾਠ ਉਤੇ ਰਖਿਆ ਰਿਹਾ ਅਤੇ ਉਹ ਵਾਸਨਾ ਦੇ ਪ੍ਰਭਾਵ ਹੇਠ ਨਾ ਅੰਦਰ ਪ੍ਰਕਾਸ਼ ਕਰ ਸਕਿਆ, ਨਾ ਬਾਹਰ। ਉਹ ਵਡਭਾਗਾ ਤਾਂ ਸੀ, ਪਰ ਉਹਦੇ ਭਾਗਾ ਨੇ ਉਹਦਾ ਤਾ ਸਾਥ ਹੀ ਨਾ ਦਿੱਤਾ।"

ਮਾ ਦੀ ਆਗਿਆ ਨਾਲ ਉਹਨੇ ਚੌਦਸ ਨੂੰ ਆਪਣੀ ਨਾਓ ਅਸ਼ਟਭੁਜਾ ਮੰਦਰ ਵਾਲੇ ਕੰਢੇ ਉਤੇ ਖੜ੍ਹੀ ਕੀਤੀ ਅਤੇ ਸ਼੍ਰੀ-ਮਾ ਕੋਲ ਪੁੱਜ ਗਿਆ।

"ਆ ਵੀਰ, ਮੈਂ ਤਾ ਕੁਝ ਸਾਭਣਾ-ਸਮੇਟਣਾ ਹੈ ਨਹੀਂ। ਤੂੰ ਥੋੜ੍ਹਾ ਜਿਹਾ ਬਾਂਹ ਦਾ ਸਹਾਰਾ ਦੇ ਕੇ ਉੱਤੇ ਹੀ ਉੱਤੇ ਮਾ ਅਸ਼ਟਭੁਜਾ ਦੇ ਮੰਦਰ ਵਿਚ ਪੁਚਾ ਦੇ !"

ਰਾਮ ਚੰਦਰ ਝਿਜਕਿਆ। ਪਰ ਆਗਿਆ ਦੀ ਪੂਰਤੀ ਤਾ ਕਰਨੀ ਹੀ ਸੀ। ਸੋ ਬਹੁਤ ਧੀਰੇ-ਧੀਰੇ ਉਹ ਮਾਂ ਨੂੰ ਗੁਫਾ-ਦੁਆਰ ਤੋ ਮੰਦਰ ਦੇ ਵਿਹੜੇ ਵਿਚ ਲੈ ਗਿਆ।

"ਵੀਰ, ਤੂੰ ਇਥੇ ਹੀ ਬੈਠ ਜਾ। ਦਰਸ਼ਨ ਕਰ ਲਵਾ ਯੋਗਮਾਇਆ ਦਾ।" ਸ਼੍ਰੀ-ਮਾ ਨੇ ਪੱਲ ਨਾਲ ਬੰਨ੍ਹੀ ਹੋਈ ਕੁੰਜੀ ਰਾਮ ਚੰਦਰ ਨੂੰ ਫੜਾਉਂਦਿਆਂ ਕਿਹਾ, "ਬੂਹਾ ਖੋਲ੍ਹ ਦੇ।" ਰਾਮ ਚੰਦਰ ਨੇ ਦਰਵਾਜ਼ਾ ਖੋਲ੍ਹ ਦਿਤਾ। ਸ਼੍ਰੀ-ਮਾਂ ਗਰਭਗ੍ਰਹਿ ਵਿਚ ਕਪੂਰ ਦੀ ਟਿੱਕੀ ਬਾਲ ਕੇ ਮੂਰਤੀ ਵੱਲ ਦੇਖਦੀ ਰਹੀ। ਉਹ ਆਪਣੇ ਮਿੱਠੇ ਕੰਠ ਵਿਚੋਂ ਅਸ਼ਟਭੁਜਾ ਦੀ ਪ੍ਰਾਰਥਨਾ ਵਿਚ ਗੁਣਗੁਣਾਉਣ ਲੱਗੀ:

ਨਮਸਤੇ ਸਰਣਦੇ ਸ਼ਿਵੇ ਸਾਨੁਕੰਪੇ
ਨਮਸਤੇ ਜਗਦ੍ਵਿਆਪਿਕੇ ਵਿਸ਼ਵਰੂਪੇ।
ਨਮਸਤੇ ਜਗਤੁਪ੍ਰਾਣਪਾਦਾਰਵਿੰਦੇ
ਨਮਸਤੇ ਜਗਤਤਾਰਿਣੀ ਤ੍ਰਾਹਿ ਦੁਰਗੇ।

ਸ਼ਲੋਕ ਸ਼੍ਰੀ-ਮਾਂ ਨੇ ਦੁਬਾਰਾ ਗਾਇਆ। ਰਾਮ ਚੰਦਰ ਨੂੰ ਲਗਿਆ ਕਿ ਅਸ਼ਟਭੁਜਾ ਮੰਦਰ ਸਮੁੰਦਰ ਵਿਚ ਨਾਓ ਵਾਂਗ ਡਗਮਗਾ ਰਿਹਾ ਹੈ। ਉਹਨੇ ਭਾਰਤ ਦੀਆਂ ਸਭ ਨਦੀਆਂ ਆਪਣੀ ਨਾਓ ਰਾਹੀਂ ਪਾਰ ਕੀਤੀਆਂ ਸਨ। ਉਹ ਜੀਹਨੂੰ 'ਵਿਜੈਨੀ' ਕਹਿੰਦਾ ਰਹਿੰਦਾ ਹੈ, ਉਹ ਵੀ ਕਦੀ ਇਸ ਤਰ੍ਹਾਂ ਨਹੀਂ ਡਗਮਗਾਈ ਸੀ। "ਸ਼ਾਇਦ ਮੇਰਾ ਭਰਮ ਹੋਵੇ", ਇਹ ਸੋਚ ਕੇ ਉਹ ਵਿਹੜੇ ਦੇ ਦੂਜੇ ਸਿਰੇ ਪੁੱਜ ਗਿਆ। ਉਥੇ ਕਾਂਬਾ ਹੋਰ ਵੀ ਵੱਧ ਸੀ।

"ਮਾਂ !" ਉਹ ਬੇਸੁੱਧ ਹੋ ਕੇ ਡਿੱਗ ਪਿਆ। ਜਦੋਂ ਸ਼੍ਰੀ-ਮਾਂ ਦੁਆਰ ਤੋਂ ਬਾਹਰ ਆਈ, ਉਹਨੇ ਰਾਮ ਚੰਦਰ ਨੂੰ ਮੰਦਰ ਦੇ ਸਾਹਮਣੇ ਸਾਸ਼ਟਾਂਗ ਮੁਦਰਾ ਵਿਚ ਪਏ ਹੋਏ ਦੇਖਿਆ। 'ਮੈਨੂੰ ਰਾਮ ਚੰਦਰ ਨੂੰ ਮੰਦਰ ਵਿਚੋਂ ਭੇਜ ਦੇਣਾ ਚਾਹੀਦਾ ਸੀ !' ਉਹਨੇ ਮਟਕੇ ਵਿਚੋਂ ਜਲ ਲੈ ਕੇ ਰਾਮ ਚੰਦਰ ਦੇ ਮੂੰਹ ਉੱਤੇ ਛਿੱਟੇ ਮਾਰੇ। ਉਹਨੇ ਅੱਖਾਂ ਖੋਲ੍ਹ ਦਿੱਤੀਆਂ। ਸਾਹਮਣੇ ਆਪਣੇ ਸਿਰਹਾਣੇ ਸ਼੍ਰੀ-ਮਾ ਨੂੰ ਬੈਠੀ ਹੋਈ ਦੇਖ ਕੇ ਉਹ ਖੜ੍ਹਾ ਹੋ ਗਿਆ, "ਅਜੇ ਤਾਂ ਰਾਤ ਆਰੰਭ ਹੋਈ ਹੈ, ਮਾਂ। ਰੁਕਣਾ ਹੈ ਜਾਂ ਚੱਲਣਾ ਹੈ ?"

"ਚੱਲ ਵੀਰ।"

ਨਾਓ ਵਾਰਾਨਸੀ ਵੱਲ ਚੱਲ ਪਈ। ਰਾਮ ਚੰਦਰ, ਮਹੇਸ ਅਤੇ ਸ੍ਰੀ-ਮਾ ਦੇ ਚਿਹਰਿਆ ਉਤੇ ਮੁਸਕਰਾਹਟ ਸੀ। ਜਦੋਂ ਉਹ ਨਵਦੀਪ ਤੋਂ ਕਾਸੀ ਆਈ ਸੀ, ਉਦੋਂ ਵੀ ਨਾਓ ਇਹੋ ਸੀ ਅਤੇ ਅੱਜ ਅਸ਼ਟਭੁਜਾ ਤੋਂ ਕਾਸੀ ਜਾ ਰਹੀ ਹੈ, ਤਦ ਵੀ ਨਾਓ ਇਹੋ ਹੀ ਹੈ। ਜੀਵਨ ਦਾ ਚੱਕਰ ਆਪਣੀ ਧੁਰੀ ਉਤੇ ਇਸੇ ਤਰ੍ਹਾਂ ਘੁੰਮਦਾ ਰਹਿੰਦਾ ਹੈ।

ਸ਼੍ਰੀ-ਮਾਂ ਨੂੰ ਭਗਵਾਨ ਬੁੱਧ ਦੇ ਕਹੇ ਹੋਏ ਇਕ ਪ੍ਰਤੀਕ ਦਾ ਚੇਤਾ ਆ ਗਿਆ। ਤਪਦਾ ਹੋਇਆ ਸੂਰਜ, ਦੁਪਹਿਰ ਦੀ ਲੂੰਹਦੀ ਗਰਮੀ। ਉਹਨਾ ਨੇ ਭਿਖਿਆ-ਪਾਤਰ ਲਿਆ। ਬਸਤਰ ਪਹਿਣ ਕੇ ਭਿਖਿਆ ਮੰਗਣ ਲਈ ਨਗਰ ਦੀਆਂ ਗਲੀਆਂ ਦਾ ਚੱਕਰ ਕੱਟਿਆ। ਉਸ ਮਗਰੋਂ ਇਕ ਸੰਘਣੇ, ਸੀਤਲ ਬਿਰਛ ਦੇ ਹੇਠ ਬੈਠ ਕੇ ਭੋਜਨ ਗ੍ਰਹਿਣ ਕੀਤਾ। ਉਹਨਾਂ ਨੇ ਇਕ ਖਾਲੀ ਦਿਲ, ਬਾਹਰਮੁਖੀ ਚਿੱਤ, ਮੂੜ੍ਹ ਸਮਿਰਤੀ, ਉਜੱਡ ਸੁਭਾਅ, ਸਮਾਧਨ ਤੋਂ ਵਿਰਵੇ, ਸੰਜਮ-ਰਹਿਤ ਭਿਖਸ਼ੂ ਨੂੰ ਦੇਖਿਆ। ਉਹਨਾਂ ਨੇ ਉਹਨੂੰ ਕੋਲ ਬੁਲਾ ਕੇ ਕਿਹਾ, 'ਭਿਖਸ਼ੂ, ਤੂੰ ਆਪਣੇ ਆਪ ਨੂੰ ਜੂਠ ਨਾ ਬਣਾ। ਜੂਠ ਉਤੇ ਮੱਖੀਆਂ ਭਿਣਕਦੀਆ ਹਨ, ਉਹਨੂੰ ਹੋਰ ਮੈਲੀ ਕਰ ਦਿੰਦੀਆਂ ਹਨ।' ਸਾਰਨਾਥ ਪਰਤ ਕੇ ਉਹਨਾਂ ਨੇ ਪੂਰੀ ਕਥਾ ਸੁਣਾ ਦਿੱਤੀ।

"ਭੰਤੇ, ਜੂਠ ਕੀ ਹੁੰਦੀ ਹੈ ?" ਇਕ ਭਿਖਸ਼ੂ ਨੇ ਪੁਛਿਆ।

"ਕਰੋਧ, ਲੋਭ ਅਤੇ ਮੋਹ ਜੂਠ ਹਨ।"

"ਦੁਰਗੰਧ ਕੀ ਹੈ ?"

"ਧਰੋਹ ਦੁਰਗੰਧ ਹੈ।"

"ਮੱਖੀਆਂ ਕੀ ਹਨ ?"

"ਪਾਪ, ਅਕੁਸ਼ਲ ਤਰਕ ਮੱਖੀਆਂ ਹਨ।"[8]

ਸ਼੍ਰੀ-ਮਾ ਦੀ ਕਿਸੇ ਗਹਿਰਾਈ ਵਿਚੋਂ ਪ੍ਰਸ਼ਨ ਉਠਦਾ ਹੈ। ਜੂਠ ਬਣਨਾ ਇਕ ਗੱਲ ਅਤੇ ਭਿੱਖਿਆ ਮੰਗਣਾ ਦੂਜੀ ਗੱਲ। ਕੀ ਜਨਮ ਤੋਂ ਅੱਜ ਤੱਕ ਭਿੱਖਿਆ ਮੰਗਦਿਆਂ ਉਹਨੇ ਆਪਣੇ

ਆਪ ਨੂੰ ਜੂਠ ਬਣਨ ਤੋਂ ਬਚਾਇਆ ? ਉਹਨੂੰ ਮਾਣ ਅਨੁਭਵ ਹੋਇਆ ਕਿ ਸਰੀਰਕ ਪੱਧਰ ਉਤੇ ਉਹ ਕਦੀ ਵੀ ਜੂਠ ਨਹੀਂ ਬਣੀ। ਹਾਂ, ਉਹਨੇ ਕਾਮਨਾ ਕੀਤੀ ਸੀ।

"ਕੇਸ਼ਵਾਨੰਦ ਨੇ ਉਸ ਵਿਅਕਤੀ ਨੂੰ ਮਿਲਣ ਦੇ ਲੱਛਣ ਦੱਸੇ ਸਨ ਜੀਹਨੂੰ ਮੇਰਾ ਅਰਧ ਅੰਸ਼ ਕਿਹਾ ਸੀ। ਕੀ ਉਹਦੇ ਸਨਮੁੱਖ ਆਪਣੇ ਆਪ ਨੂੰ ਹਰ ਤਰ੍ਹਾਂ ਸਮਰਪਿਤ ਕਰਨ ਦੀ ਲਾਲਸਾ ਨਹੀਂ ਸੀ ? ਹੈ ਸੀ। ਜਵਾਨੀ ਦੀ ਇਹ ਸਹਿਜ ਪ੍ਰਕਿਰਤੀ ਹੈ। ਪਰ ਸੁਭਾਗ ਕਹਾਂ ਜਾਂ ਦੁਰਭਾਗ, ਉਹ ਵਿਅਕਤੀ ਮੈਥੋਂ ਵੀ ਵੱਧ ਹੱਠੀ ਸੀ। ਉਹਨੇ ਆਪਣੇ ਅਰਧ-ਅੰਸ਼ ਨੂੰ ਦੂਜੇ ਅਰਧ-ਅੰਸ਼ ਨਾਲ ਨਾ ਕੇਵਲ ਸਰੀਰਕ ਪੱਧਰ ਉਤੇ ਮਿਲਣ ਤੋਂ ਰੋਕਿਆ ਸਗੋਂ ਦੀਖਿਆ ਲੈ ਕੇ ਮੇਰੇ ਅਭਿਮਾਨ ਨੂੰ ਚਕਨਾਚੂਰ ਕਰ ਦਿੱਤਾ !" ਸ਼੍ਰੀ-ਮਾਂ ਅਤੀਤ ਦੀਆਂ ਘਟਨਾਵਾਂ ਦੀ ਯਾਦ ਵਿਚ ਡੁੱਬ ਗਈ।

"ਵਿਦਿਆਧਰ ਦੇਵ ਵਿਚ ਅਦਭੁਤ ਤਬਦੀਲੀ ਆਉਣ ਲੱਗੀ। ਉਹ ਆਟਵਿਐ ਜਨਪਦ ਦੀਆਂ ਯਾਤਰਾਵਾਂ ਵਿਚ ਲੱਗ ਗਏ। ਉਹਨਾਂ ਨੇ ਆਪਣੀ ਪਰਜਾ ਵਲੋਂ ਕੀਤੀ ਜੈ-ਜੈਕਾਰ ਤੋਂ ਜੋ ਸਨੇਹ ਅਤੇ ਆਤਮ-ਵਿਸ਼ਵਾਸ ਪ੍ਰਾਪਤ ਕੀਤਾ ਸੀ, ਉਹਨੂੰ, ਉਸ ਰਿਣ ਨੂੰ ਸ਼ਾਇਦ ਉਹ ਪਰਜਾ ਦੇ ਘਰ-ਘਰ ਜਾ ਕੇ ਚੁਕਾਉਣ ਲੱਗੇ। ਉਹ ਮਾਣ ਨਾਲ ਕਹਿੰਦੇ ਸਨ ਕਿ ਉਹਨਾਂ ਨੇ ਰਾਜ-ਲੋਭ ਤੋਂ ਪੀੜਿਤ ਹੋ ਕੇ ਆਰੀਆਵਰਤ ਦੇ ਕਿਸੇ ਹਿੰਦੂ ਰਾਜੇ ਜਾਂ ਰਾਜੇਸ਼ਵਰ ਨਾਲ ਕਦੀ ਯੁੱਧ ਨਹੀਂ ਕੀਤਾ। ਜੀਵਨ ਵਿਚ ਕੁੱਲ ਤਿੰਨ ਯੁੱਧ ਕੀਤੇ। ਪਹਿਲਾ ਯੁੱਧ ਮਹਿਮੂਦ ਨਾਲ, ਜਿਸ ਬਾਰੇ ਇਸਲਾਮੀ ਇਤਿਹਾਸਕਾਰ ਭਰਮ ਪੈਦਾ ਕਰਦੇ ਹਨ। ਚੰਦੇਲਾਂ ਦੀ ਅਪਾਰ ਸੈਨਾ ਦੇਖ ਕੇ ਮਹਿਮੂਦ ਚਿੰਤਾ ਵਿਚ ਡੁੱਬ ਗਿਆ ਸੀ। ਉਹਨੇ ਰੱਬ ਅੱਗੇ ਅਰਦਾਸ ਕੀਤੀ ਅਤੇ ਵਿਦਿਆਧਰ ਦੇਵ ਨੂੰ ਕਹਾਇਆ ਕਿ ਇਸਲਾਮ ਧਰਮ ਮੰਨ ਲੈ। ਇਹ ਗੱਲ ਵਿਦਿਆਧਰ ਨੇ ਅਤਿਅੰਤ ਘਿਰਣਾ ਨਾਲ ਅਸਵੀਕਾਰ ਕਰ ਦਿੱਤੀ। ਉਹ ਇਹ ਵੀ ਕਹਿੰਦੇ ਹਨ, ਪਰ ਨਾਲ ਹੀ ਇਹ ਵੀ ਕਹਿ ਦਿੰਦੇ ਹਨ ਕਿ ਵਿਦਿਆਧਰ ਰਾਤ ਨੂੰ ਮੈਦਾਨ ਛੱਡ ਕੇ ਭੱਜ ਗਿਆ। ਜੇ ਇਹੋ ਸੱਚ ਹੈ ਤਾਂ ਮਹਿਮੂਦ ਅੱਗੇ ਕਿਉਂ ਨਾ ਵਧਿਆ ? ਉਹ ਲੁਟੇਰਾ ਉਥੋਂ ਮੁੜ ਕਿਉਂ ਗਿਆ ? ਵਿਦਿਆਧਰ ਏਨਾ ਵਿਰੋਧਾਭਾਸਾਂ ਨਾਲ ਭਰਿਆ ਹੋਇਆ ਵਿਅਕਤੀ ਨਹੀਂ। ਜੇ ਉਹਨੇ ਕੇਵਲ ਇਸ ਲਈ ਕਿ ਮਹਿਮੂਦ ਨੂੰ ਲੜੇ ਬਿਨਾਂ ਰਾਹ ਦੇਣਾ ਨੀਚ ਆਚਰਨ ਹੈ, ਰਾਜਪਾਲ ਦਾ ਬੱਧ ਕੀਤਾ ਤਾਂ ਉਹ ਮਹਿਮੂਦ ਵਿਰੁੱਧ ਲੜੇ ਬਿਨਾਂ ਭੱਜਣ ਦੇ ਨੀਚ ਆਚਰਨ ਬਦਲੇ ਤਾਂ ਆਤਮ-ਹੱਤਿਆ ਕਰ ਲੈਂਦਾ ! ਕੀ ਮੂੰਹ ਲੈ ਕੇ ਉਹ ਐਲਾਨ ਕਰਦਾ ਅਤੇ ਨੀਚ ਆਚਰਨ ਲਈ ਰਾਜਪਾਲ ਦਾ ਬੱਧ ਕਰਦਾ ? ਵਿਦਿਆਧਰ ਦੀ ਸਾਰੀ ਸੱਖਣਤਾ ਤਾਂ ਯੋਗਮਾਇਆ ਨੇ ਭਰ ਦਿੱਤੀ ਸੀ। ਅੱਸੂ ਆਇਆ। ਮੇਰੀ ਕੁਟੀਆ ਦੇ ਚਾਰੇ ਪਾਸੇ ਮਾਲਤੀ ਅਤੇ ਅਪਰਾਜਿਤਾ ਦੇ ਫੁੱਲ ਟਹਿਕਣ ਲੱਗੇ। ਮੈਨੂੰ ਲਗਦਾ ਹੈ ਕਿ ਬੰਗਭੂਮੀ ਵਿਚ ਜਨਮ ਲੈਣ ਦਾ ਅਰਥ ਹੁੰਦਾ ਹੈ ਪ੍ਰਕਿਰਤੀ ਵਿਚ ਡੁੱਬਣਾ। ਕੇਦਾਰੇਸ਼ਵਰ ਤੋਂ ਅਸ਼ਨਾਨ ਕਰ ਕੇ ਪਰਤ ਰਹੀ ਸੀ। ਮਾਣਿਕ ਗੌਂਡ ਰਾਹ ਵਿਚ ਖੜ੍ਹਾ ਸੀ।

"ਉਹ ਬੋਲਿਆ,'ਦੇਵੀ, ਮੈਂ ਰਾਜ-ਰਾਜੇਸ਼ਵਰ ਵਿਦਿਆਧਰ ਦਾ ਪੱਕਾ ਸਾਥੀ ਅਤੇ ਗੂੜ੍ਹਾ ਮਿੱਤਰ ਹਾਂ। ਕੱਲ੍ਹ ਰਾਤ ਰਾਜੇਸ਼ਵਰ ਬਹੁਤ ਢਿੱਲੇ ਹੋ ਗਏ ਸਨ। ਉਹਨਾਂ ਦਾ ਸਾਰਾ ਸਰੀਰ ਤਪ ਰਿਹਾ ਸੀ। ਮੈਂ ਵੈਦ ਬੁਲਾਉਣ ਲਈ ਜ਼ੋਰ ਦਿੱਤਾ, ਬੇਨਤੀਆਂ ਕੀਤੀਆਂ, ਪਰ ਉਹ ਕੁਛ ਵੀ

ਸੁਣਨ ਲਈ ਤਿਆਰ ਨਹੀਂ ਹੋਏ।'ਮਾਣਿਕ ਨੇ ਹੱਥ ਜੋੜ ਕੇ ਗਰਦਨ ਝੁਕਾ ਲਈ। ਮੈਂ ਉਹਦੇ ਨਾਲ ਸ਼ੋਣਭੱਦਰ ਭਵਨ ਵੱਲ ਚੱਲ ਪਈ। ਮੈਨੂੰ ਅਤੇ ਮਾਣਿਕ ਨੂੰ ਇਕੱਠੇ ਦੇਖ ਕੇ ਪਹਿਰੇਦਾਰਾਂ ਨੇ ਰਾਹ ਦੇ ਦਿੱਤਾ। ਮੈਂ ਸਿੱਧੀ ਵਿਦਿਆ ਦੇ ਸੌਣ-ਕਮਰੇ ਵਿਚ ਪੁੱਜੀ। ਵਿਦਿਆ ਉਥੇ ਨਹੀਂ ਸਨ। ਇਕ ਦਾਸੀ ਨੇ ਕਿਹਾ, 'ਆਰੀਏ, ਪਰਮ-ਭੱਟਾਰਕ ਅਸ਼ਨਾਨ-ਗ੍ਰਹਿ ਵਿਚ ਗਏ ਹਨ।' ਬਾਲਟੀਆਂ ਵਿੱਚੋਂ ਗੜਵੀ ਭਰ-ਭਰ ਕੇ ਪਾਣੀ ਪਾਉਣ ਦੀ ਆਵਾਜ਼ ਸਾਫ਼ ਸੁਣਾਈ ਦੇ ਰਹੀ ਸੀ। ਮੈਂ ਉਸ ਦਿਨ ਬਹੁਤ ਕਰੋਧ ਕੀਤਾ। ਆਪਣੇ ਸਵਾਸਥ ਬਾਰੇ ਵਿਦਿਆ ਦੀ ਲਾਪਰਵਾਹੀ ਨੇ ਮੇਰਾ ਅਭਿਮਾਨ ਜਗਾ ਦਿੱਤਾ।

"ਤਦੇ ਧੋਤੀ ਬੰਨ੍ਹ ਕੇ, ਉਪਰਲੇ ਅੱਧੇ ਸਰੀਰ ਨੂੰ ਬਸਤਰ ਨਾਲ ਕੱਜੇ ਬਿਨਾਂ ਵਿਦਿਆ ਆਏ। ਉਹਨਾਂ ਨੇ ਮੈਨੂੰ ਦੇਖਿਆ, 'ਦੇਵੀ, ਲਗਦਾ ਹੈ, ਮਾਣਿਕ ਨੇ ਤੁਹਾਨੂੰ ਚਿੰਤਾ ਵਿਚ ਪਾ ਦਿੱਤਾ ਹੈ ?'

" 'ਤੂੰ ਸਰੀਰ ਢਕ ਕੇ ਤੁਰਤ ਆਪਣੇ ਬਿਸਤਰੇ ਉੱਤੇ ਪੈ ਜਾ, ਵਿਦਿਆ, ਨਹੀਂ ਤਾਂ ਕੱਲ੍ਹ ਤੇਰੇ ਸਾਹਮਣੇ ਸ਼ੀਲ ਭੱਦਰਾ ਦੀ ਲਾਸ਼ ਪਈ ਹੋਵੇਗੀ।'

" ਵਿਦਿਆ ਮੁਸਕਰਾਏ। ਜਿਵੇਂ ਨਟਖਟ ਬੱਚਾ ਹਸਦਾ ਹੈ, ਉਸੇ ਤਰ੍ਹਾਂ ਉਹ ਹੱਸੇ। ਚਾਦਰ ਨਾਲ ਸਰੀਰ ਢਕ ਕੇ ਮੰਜੀ ਉਤੇ ਪੈ ਗਏ। ਉਹ ਸ਼ਾਇਦ ਮੇਰੇ ਜੀਵਨ ਦਾ ਸਭ ਤੋਂ ਸਾਰਥਕ ਅਤੇ ਅਭੁੱਲ ਛਿਣ ਸੀ। ਮੈਂ ਉਹਨਾਂ ਦੇ ਹੀ ਕਮਰੇ ਵਿਚ ਮਿਰਗਸਾਲ ਉੱਤੇ ਬੈਠ ਗਈ। ਇਕ ਘੜੀ ਤੱਕ ਸਮਾਧੀ ਵਿਚ ਰਹੀ।

" 'ਭੱਦਰ', ਮੈਂ ਸਪੱਸ਼ਟ ਸੁਣਿਆ। ਮੇਰੇ ਅੰਤਹਿਕਰਨ ਵਿਚੋਂ ਆਵਾਜ਼ ਆਈ। 'ਤੂੰ ਜੇ ਭਾਰਤ-ਪ੍ਰਸਿੱਧ ਇਸ ਫੱਕਰ ਨੂੰ ਨਾ ਸੰਭਾਲਿਆ ਤਾਂ ਆਰੀਆਵਰਤ ਡੂੰਘੇ ਅੰਧਕਾਰ ਵਿਚ ਡੁੱਬ ਜਾਵੇਗਾ, ਜੀਹਦੇ ਗਰਭ ਵਿਚ ਨਾ ਕੇਵਲ ਵਰ੍ਹੇ ਛੁਪੇ ਹਨ, ਸਗੋਂ ਸਦੀਆਂ ਛੁਪੀਆਂ ਹਨ। ਸਭ ਕੁਝ ਮਿਰਗ-ਤ੍ਰਿਸ਼ਣਾ ਦੇ ਭਰਮ ਵਾਂਗ ਬਿਖਰ ਜਾਵੇਗਾ। ਜੀਹਨੂੰ ਪੁਰਖਿਆਂ ਨੇ ਖੂਨ ਦੀ ਅਹੂਤੀ ਦੇ ਕੇ ਪ੍ਰਾਪਤ ਕੀਤਾ ਹੈ, ਜੇ ਤੂੰ ਨਹੀ ਸੰਭਾਲੇਂਗੀ ਤਾ ਪ੍ਰੀਤੀ ਭੱਦਰਾ ਅਤੇ ਸ਼ੀਲ ਭੱਦਰਾ ਵਿਚ ਜੁੜੀ ਤੰਦ ਉੱਤੇ ਸ਼ੈਲੂਸ਼ ਵਾਂਗ ਚੱਲ ਸਕਣ ਦੇ ਜਤਨ ਵਿਚ ਇਹ ਡਿੱਗ ਪਵੇਗਾ।'

"ਮੈਂ ਆਸਨ ਤੋਂ ਉੱਠੀ ਅਤੇ ਵਿਦਿਆ ਦੇ ਕੋਲ ਗਈ।

" 'ਮਾਣਿਕ !' ਮੈਂ ਆਵਾਜ਼ ਦਿੱਤੀ।

" 'ਹਾਂ, ਦੇਵੀ।'

" 'ਦੁਆਰ ਉੱਤੇ ਖੜ੍ਹੇ ਰਹੋ। ਅੰਦਰ ਕਿਸੇ ਨੂੰ ਵੀ ਆਉਣ ਨਹੀਂ ਦੇਣਾ। ਦਾਸੀ ਨੂੰ ਵੀ ਨਹੀਂ', ਮੈਂ ਬੋਲੀ।

"ਮਾਣਿਕ ਵਿਦਿਆ ਦਾ ਉਹੋ ਜਿਹਾ ਹੀ ਸੇਵਕ ਸੀ ਜਿਹੋ ਜਿਹਾ ਸੂਰਜ ਕੀਰਤ ਦਾ ਹੈ। ਫ਼ਰਕ ਇਹ ਸੀ ਕਿ ਮਾਣਿਕ ਵਿਦਿਆ ਤੋਂ ਉਮਰ ਵਿਚ ਛੋਟਾ ਸੀ ਜਦੋਂ ਕਿ ਸੂਰਜ ਕੀਰਤ ਤੋਂ ਵੱਡਾ ਹੈ।

"ਉਹਦੀਆਂ ਅੱਖਾਂ ਵਿਚ ਚਮਕ ਆ ਗਈ। 'ਜੋ ਆਗਿਆ, ਦੇਵੀ' ਕਹਿੰਦਾ ਹੋਇਆ ਪ੍ਰਸੰਨਤਾ ਵਿਚ ਡੁਬਿਆ ਉਹ ਦੁਆਰ ਬੰਦ ਕਰ ਕੇ ਚਲਿਆ ਗਿਆ।

" 'ਵਿਦਿਆ !'

" 'ਬੋਲੋ ਸ਼ੀਲਾ ?'

" 'ਕੀ ਮੈਂ ਮਿੱਟੀ ਦਾ ਡਲਾ ਹਾਂ ? ਕੀ ਤੈਨੂੰ ਮੇਰਾ ਨਿਰਾਦਰ ਕਰਨ ਵਿਚ ਹੀ ਸ਼ਾਂਤੀ ਮਿਲਦੀ ਹੈ ?'

"ਵਿਦਿਆ ਬੋਲਿਆ, 'ਯੋਗਮਾਇਆ ਕਹਿੰਦੀ ਹੈ, ਦੇਵੀ, ਕਿ ਤੈਨੂੰ ਸਿਖਰ ਤੋਂ ਨਿਵਾਣ ਵਿਚ ਡਿੱਗਣ ਤੋਂ ਬਚਣਾ ਚਾਹੀਦਾ ਹੈ।'

" 'ਮੇਰੇ ਵਾਸੂਦੇਵ ਕਹਿੰਦੇ ਹਨ, ਵਿਦਿਆ, ਕਿ ਵਾਸਨਾ ਦਾ ਅਰਥ ਨਿਘਾਰ ਹੈ, ਸਮਰਪਨ ਨਹੀਂ।'

"ਉਹ ਚੁੱਪ ਰਹੇ। ਮੈਂ ਆਪਣੀ ਹਥੇਲੀ ਉਹਨਾਂ ਦੇ ਮੱਥੇ ਉੱਤੇ ਰੱਖ ਦਿੱਤੀ। ਮੈਨੂੰ ਲਗਿਆ ਕਿ ਲਟ-ਲਟ ਬਲਦੀ ਅਗਨੀ ਵਿਚ ਕਿਸੇ ਨੇ ਘਿਉ ਦੀ ਆਹੂਤੀ ਦੇ ਦਿੱਤੀ ਹੈ। ਵਿਦਿਆ ਦਾ ਸਰੀਰ ਫੇਰ ਤਪਣ ਲਗਿਆ ਸੀ। ਮੇਰੀ ਹਥੇਲੀ ਦੇ ਸਪਰਸ ਦਾ ਉਹਨਾਂ ਉਤੇ ਕੀ ਪ੍ਰਭਾਵ ਪਿਆ, ਇਹ ਤਾਂ ਅੰਤਰਯਾਮੀ ਜਾਣੇ, ਪਰ ਉਹਨਾਂ ਨੇ ਮੁਸਕਰਾ ਕੇ ਅੱਖਾਂ ਬੰਦ ਕਰ ਲਈਆਂ।

"ਉਹ ਪਹਿਲੇ ਪਲ ਸਨ ਜਿਨ੍ਹਾਂ ਨੇ ਮੇਰੇ ਮਨ ਦੀ ਥਲੀ ਭੂਮੀ ਵਿਚ ਹਰਿਆਲੀ ਦੇ ਅੰਕੁਰ ਪੈਦਾ ਕੀਤੇ। ਮੈਂ ਮੰਜੀ ਉਤੇ ਬੈਠ ਗਈ। ਉਹਨਾਂ ਦੀਆਂ ਉਂਗਲਾਂ ਵਿਚ ਆਪਣੀਆਂ ਉਂਗਲਾਂ ਉਲਝਾਉਂਦਿਆਂ ਮੈਂ ਆਪਣੇ ਬੁੱਲ੍ਹ ਉਹਨਾ ਦੇ ਤਪਦੇ ਹੋਏ ਮੱਥੇ ਉੱਤੇ ਰੱਖ ਦਿੱਤੇ। ਵਿਦਿਆ ਨੇ ਆਪਣੀਆਂ ਬਲਵਾਨ ਬਾਂਹਾਂ ਵਿਚ ਮੈਨੂੰ ਉਸੇ ਤਰ੍ਹਾਂ ਘੁੱਟ ਲਿਆ ਜਿਵੇਂ ਸਫ਼ੈਦ•ਗਜਰਾਜ ਪੁੰਡਰੀਕ ਦੇ ਕੋਮਲ ਫੁੱਲ ਨੂੰ ਵਲ੍ਹੇਟ ਲੈਂਦਾ ਹੈ। ਉਹਨਾਂ ਨੇ ਆਪਣੀ ਤਪਦੀ ਹੋਈ ਗੱਲ੍ਹ ਨੂੰ ਮੇਰੇ ਬੁੱਲ੍ਹਾਂ ਉਤੇ ਰੱਖ ਦਿੱਤਾ। ਉਹੋ ਅਬੋਧ ਮੁਸਕਰਾਹਟ।

" 'ਸੀਲਾ !'

" 'ਹੂੰ !'

" 'ਮੈਂ ਅੱਜ ਸੰਪੂਰਨ ਹੋਇਆ। ਮੈਂ ਸ਼ਿਵ ਦੇ ਅਰਧਨਾਰੀਸ਼ਵਰ ਰੂਪ ਨੂੰ ਦੇਖ ਲਿਆ।' ਉਹਨਾਂ ਨੇ ਮੇਰੀ ਚੋਲੀ ਖਿੱਚ ਦਿੱਤੀ ਅਤੇ ਮੇਰੀ ਛਾਤੀ ਉਤੇ ਮੂੰਹ ਰੱਖ ਕੇ ਲੰਮਾ ਸਾਹ ਲਿਆ।

" 'ਵਿਦਿਆ ਮੇਰੀ ਛਾਤੀ ਨਾ ਖਿੱਚ ! ਇਹ ਮਾਸ ਦਾ ਮਚਿਆ ਹੋਇਆ ਲੋਥੜਾ ਹੈ', ਮੈਂ ਹੁਭਕੀਆਂ ਭਰਦਿਆਂ ਕਿਹਾ।

" 'ਇਹ ਤ੍ਰਿਪੁਰਾਰੀ ਦਾ ਉਪਹਾਰ ਹੈ, ਦੇਵੀ। ਮੈਂ ਉਹ ਘਟਨਾ ਜਾਣਦਾ ਹਾਂ। ਮੇਰੇ ਬੰਗ-ਸਥਿਤ ਗੁਪਤਚਰ ਨੇ ਲਿਖਿਆ ਸੀ ਕਿ ਸ਼ੀਲਾ ਦੀ ਛਾਤੀ ਉੱਤੇ ਗੰਧਕ ਦਾ ਤੇਜ਼ਾਬ ਪਾ ਕੇ ਇਕ ਸੁੰਦਰ ਪੁਸ਼ਪ ਨੂੰ ਹਵਨਕੁੰਡ ਵਿਚ ਸੁੱਟ ਦਿੱਤਾ ਗਿਆ ਹੈ।'

" ਮੈਂ ਰੋਣ ਲੱਗੀ, 'ਤੂੰ ਮੈਨੂੰ ਜਾਣਿਆ ਕਿਵੇਂ ? ਕੇਸ਼ਵਾਨੰਦ ਨੇ ਕਿਹਾ ਸੀ ਕਿ ਤੇਰਾ ਪ੍ਰਮੀ ਆਟਵਿਐ ਦੇਸ ਦਾ ਨਰੇਂਦਰ ਅਤੇ ਉੱਤਰਾਪਥ ਦਾ ਰਖਵਾਲਾ ਹੈ, ਤੂੰ ਉਹਨੂੰ ਪਛਾਣ ਲਵੇਂਗੀ। ਪਰ ਤੂੰ ਕਿਵੇਂ ਪਛਾਣ ਲਿਆ ਕਿ ਮੈਂ ਤੇਰੀ ਅਰਧ-ਅੰਸ਼ ਸ਼ੀਲਾ ਹਾਂ। ਮੈਨੂੰ ਨਿਮਾਣੀ ਨੂੰ ਪਛਾਣਨ ਵਿਚ ਤੈਨੂੰ ਬਹੁਤ ਲੰਮੀ ਉਡੀਕ ਕਰਨੀ ਪਈ ਹੋਵੇਗੀ ?'

" 'ਮੈਂ ਸੁਫ਼ਨੇ ਵਿਚ ਦੇਖਿਆ ਸੀ ਸ਼ੀਲਾ ਕਿ ਇਕ ਬੰਗਵਾਸੀ ਜਾਦੂਗਰਨੀ ਨੇ ਮੈਨੂੰ ਮੀਢਾ

ਬਣਾ ਕੇ ਆਪਣੇ ਵਿਹੜੇ ਵਿਚ ਬੰਨ੍ਹ ਛੱਡਿਆ ਹੈ।' ਵਿਦਿਆ ਖਿੜ-ਖਿੜ ਹੱਸੇ ਅਤੇ ਮੈਨੂੰ ਪਹਿਲਾਂ ਨਾਲੋਂ ਕਈ ਗੁਣਾ ਵੱਧ ਘੁੱਟ ਕੇ ਮੇਰੀ ਗਰਦਨ ਪਲੋਸਦੇ ਹੋਏ ਬੋਲੇ, 'ਸ਼ੀਲਾ, ਹੁਣ ਸਰੀਰ ਤਪਣ ਲਗਿਆ ਹੈ, ਮੇਰੇ ਸਾਹਾਂ ਤੋਂ ਤੂੰ ਜਾਣ ਗਈ ਹੋਵੇਂਗੀ ਕਿ ਮੇਰਾ ਕਣ-ਕਣ ਤੇਰੇ ਪ੍ਰਤੀ ਸਮਰਪਿਤ ਹੈ ਅਤੇ ਇਹੋ ਚਿਤਾਵਨੀ ਵੀ ਹੈ।' ਉਹਨਾਂ ਨੇ ਆਪਣੀ ਗਲਵੱਕੜੀ ਢਿੱਲੀ ਕਰ ਦਿੱਤੀ ਅਤੇ ਹੰਝੂਆਂ ਨਾਲ ਭਰੀਆਂ ਮੇਰੀਆਂ ਅੱਖਾਂ ਪੂੰਝ ਦਿੱਤੀਆਂ।

" 'ਤੂੰ ਪੁਛਿਆ ਸੀ ਨਾ ਸ਼ੀਲ ਕਿ ਮੈਂ ਤੈਨੂੰ ਕਿਵੇਂ ਪਛਾਣਿਆ। ਮੈਂ ਅਤੇ ਮਾਣਿਕ ਜਦੋਂ ਸਿੰਧੂ ਨਦੀ ਦੇ ਪਾਰ ਦੀ ਯਾਤਰਾ ਕਰ ਰਹੇ ਸੀ, ਤਦ ਪਤਾ ਲਗਿਆ ਕਿ ਨੇੜੇ ਹੀ ਇਕ ਪਿੰਡ ਹੈ, ਜਿਥੇ ਮਸਤ ਮਲੰਗ ਦੀ ਕੁਟੀਆ ਹੈ। ਮੈਨੂੰ ਦੇਖਦਿਆਂ ਹੀ ਮਸਤ ਮਲੰਗ ਖਿੜ-ਖਿੜ ਹੱਸੇ। ਉਹਨਾਂ ਨੇ ਜਾਣ ਲਿਆ ਕਿ ਨਕਲੀ ਦਾੜ੍ਹੀ ਦੇ ਹੇਠਾਂ ਕੌਣ ਹੈ। ਬੋਲੇ, 'ਬਾਦਸ਼ਾਹੇ-ਹਿੰਦ ! ਜਦੋਂ ਤੱਕ ਤੂੰ ਜਿਉਂਦਾ ਰਹੇਂਗਾ, ਤੇਰੇ ਮੁਲਕ ਉੱਤੇ ਕੋਈ ਵੀ ਤਾਕਤ ਕਬਜ਼ਾ ਨਹੀਂ ਕਰ ਸਕੇਗੀ। ਤੇਰੀ ਸ਼ੁਹਰਤ ਚਾਰੇ ਪਾਸੇ ਫੈਲਦੀ ਜਾਵੇਗੀ। ਪਰ, ਬਾਦਸ਼ਾਹ, ਤੂੰ ਬਹੁਤ ਅਭਾਗਾ ਹੈਂ। ਅਸੀਂ ਮੰਨਦੇ ਹਾਂ ਕਿ ਇਸ਼ਕ-ਮਜਾਜ਼ੀ ਤੋਂ ਬਿਨਾਂ ਇਸ਼ਕ-ਹਕੀਕੀ ਸੰਭਵ ਨਹੀਂ। ਆਪਣੀ ਮਾਸ਼ੂਕਾ ਦੀ ਖੋਜ ਕਰ।' ਮੈਂ ਪੁਛਿਆ, 'ਉਹ ਕਿਥੇ ਰਹਿੰਦੀ ਹੈਂ, ਬਾਬਾ ?' ਉਹ ਬੋਲੇ, 'ਤੇਰੀ ਮੁਕੱਦਸ ਨਦੀ ਗੰਗਾ ਵਿਚ ਜੋ ਸਭ ਤੋਂ ਵੱਡਾ ਟਾਪੂ ਹੈ, ਉਹ ਉਥੇ ਹੈ। ਨਾਂ ਦਾ ਪਹਿਲਾ ਅੱਖਰ ਹੈ — ਸ਼ ... ਸ਼ੀਲਾ, ਮੈਂ ਸੌ ਫੀਸਦੀ ਤੇਰਾ ਸਖਾ ਹਾਂ, ਮਿੱਤਰ ਹਾਂ, ਪੁੱਤਰ ਹਾਂ ਅਤੇ ਦਾਸਨਦਾਸ ਹਾਂ। ਅੱਜ ਦੇ ਛਿਣਾ ਦੀ ਸੰਤੁਸ਼ਟੀ ਦੇ ਅਵਸਰ ਉਤੇ...'

"ਉਹਨਾਂ ਨੇ ਸੱਜੇ ਹੱਥ ਦੀ ਅਨਾਮਿਕਾ ਉਂਗਲੀ ਵਿਚ ਹੀਰੇ ਦੀ ਅੰਗੂਠੀ ਪਹਿਨਾ ਦਿੱਤੀ। 'ਤੂੰ ਕੇਸ਼ਵਾਨੰਦ ਦੀ ਝੋਲੀ ਵਿਚ ਨੀਲਮ ਦੀ ਅੰਗੂਠੀ ਕੱਢ ਕੇ ਪਾਈ ਸੀ ਨਾ ? ਉਹ ਸ਼ਨੀ ਦਾ ਪ੍ਰਕੋਪ ਸ਼ਾਂਤ ਕਰਨ ਵਾਲੀ ਸੀ ਅਤੇ ਇਹ ਦੋ ਆਤਮਾਵਾ ਨੂੰ ਜੋੜਨ ਵਾਲੀ ਹੈ। ਸ਼ੀਲ ਵਿਦਿਆ ਦੇ ਗੁਰੂ ਮਾਂਗਲਿਐ ਦੀ ਪ੍ਰਤੀਕ। ਤੂੰ ਮੇਰੀ ਗੁਰੂ ਹੈ, ਪਤਨੀ ਹੈਂ, ਕੇਵਲ ਮੰਗੇਤਰ ਨਹੀਂ, ਵਿਆਹੁਤਾ ਹੈਂ। ਇਹ ਪ੍ਰਬਲ ਬਿਪਤਾ ਦੇ ਨਿਵਾਰਨ ਲਈ ਸੂਰਜ ਦੀ ਅੰਗੂਠੀ, ਹੀਰੇ ਜੜੀ।'

"ਮੈਂ ਉਹਨਾਂ ਦੀ ਛਾਤੀ ਵਿਚ ਸਿਰ ਛੁਪਾ ਲੈਣਾ ਚਾਹੁੰਦੀ ਸੀ। ਪਰ ਉਹਨਾਂ ਨੇ ਆਪਣੀਆ ਬਾਂਹਾਂ ਇਸ ਤਰ੍ਹਾਂ ਢਿੱਲੀਆਂ ਕਰ ਦਿੱਤੀਆਂ ਸਨ ਜਿਵੇਂ ਨਾੜਾਂ ਵਿਚ ਲਹੂ ਨਹੀਂ, ਕਸ਼ਮੀਰੀ ਬਰਫ਼ ਨਾਲ ਠਰਿਆ ਸਰਸਵਤੀ ਦਾ ਸੀਤਲ ਜਲ ਵਗਣ ਲਗਿਆ ਹੋਵੇ।

" 'ਸਰਸਵਤੀ ਨਦੀ ਦਾ ਨਾਂ ਸੁਣਿਆ ਹੈ ਤੂੰ ? ਉਹਨੂੰ ਦੇਖਿਆ ਹੈ, ਸ਼ੀਲਾ ?' ਵਿਦਿਆ ਨੇ ਪੁਛਿਆ।

"ਮੈਂ ਇਸ ਪ੍ਰਸ਼ਨ ਨਾਲ ਏਨੀ ਹੈਰਾਨ ਹੋਈ ਕਿ ਤ੍ਰਾਟਕ ਨਾਲ ਉਹਨਾਂ ਦੀਆਂ ਅੱਖਾਂ ਨੂੰ ਲੰਘ ਕੇ ਚੇਤਨਾ ਵਿਚ ਉੱਤਰ ਗਈ। ਕੀ ਵਿਦਿਆ ਵੀ ਮੇਰੇ ਵਾਂਗ ਇੱਛਾ-ਸ਼ਕਤੀ ਨੂੰ ਕੇਵਲ ਪੜ੍ਹਨ ਵਾਲਾ ਹੀ ਨਹੀਂ, ਉਸ ਨਾਲ ਨਗਨ ਰੂਪ ਵਿਚ ਸਾਖਿਆਤਕਾਰ ਕਰਨ ਵਾਲਾ ਯੋਗੀ ਹੈ ?

" 'ਘਬਰਾਓ ਨਹੀਂ ਸ਼ੀਲਾ ! ਮੇਰੇ ਬਿਨਾਂ ਤੂੰ ਖਾਲੀ ਹੈਂ, ਤੇਰੇ ਬਿਨਾਂ ਮੈਂ ਨਿਸਕਿਰਿਆ ਹਾਂ।' "

ਨਾਓ ਚੱਲ ਰਹੀ ਸੀ। ਮਾਂ ਪਤਾ ਨਹੀਂ ਕਿਹੜੇ ਅਤੀਤ ਦੇ ਚਿਤਰਨ ਵਿਚ ਡੁੱਬੀ ਹੋਈ ਸੀ।

" 'ਤੂੰ ਵਾਸੁਦੇਵ ਕ੍ਰਿਸ਼ਨ ਦੇ ਸਾਹਮਣੇ ਮੈਨੂੰ ਪ੍ਰਨਾਮ ਕਰਦਾ ਦੇਖਣਾ ਚਾਹੁੰਦੀ ਹੈਂ। ਤੇਰਾ ਤਰਕ ਹੈ ਕਿ ਉਹਦੀ ਸ਼ਰਨ ਵਿਚ ਜਾਏ ਬਿਨਾ ਜੀਵ ਨੂੰ ਬੈਕੁੰਠ ਦੀ ਪ੍ਰਾਪਤੀ ਨਹੀਂ ਹੁੰਦੀ। ਉਹਨਾ ਦੀ ਕਿਰਪਾ ਨਾਲ ਹੀ ਵਿਰਜਾ ਦੇ ਪਾਰ ਸਥਿਤ ਸ੍ਰੀ ਕ੍ਰਿਸ਼ਨ ਦੇ ਪਰਮਧਾਮ ਵਿਚ ਪ੍ਰਵੇਸ਼ ਕਰਨਾ ਸੰਭਵ ਹੁੰਦਾ ਹੈ। ਮੈਨੂੰ ਕੋਈ ਇਨਕਾਰ ਨਹੀਂ ਕਿ ਇਹ ਤੇਰੀ ਅਡੋਲ ਆਸਥਾ ਨਾਲ ਜੁੜਿਆ, ਤੇਰੇ ਦਿਲ ਦੇ ਲਹੂ ਵਿਚ ਸੰਚਰਿਆ ਪਰਮ ਸੱਚ ਹੈ। ਪਰ ਵਿਦਿਆਧਰ ਨੇ ਕਦੀ ਵੀ ਅਸਵੀਕਾਰ ਨਹੀਂ ਕੀਤਾ ਕਿ ਸ਼ੂਦਰ, ਦੋਗਲੇ ਵਰਣ, ਇਥੋਂ ਤੱਕ ਕਿ ਚੰਡਾਲ, ਕੁੱਤੇ, ਕਾਂ, ਹਾਥੀ, ਆਦਿ ਸਭ ਵਿਚ ਇਕੋ ਹੀ ਪਰਮ-ਤੱਤ ਵਿਦਮਾਨ ਹੈ ਅਤੇ ਉਹ ਹੈ ਗਿਆਨ ਸਰੂਪ ਬ੍ਰਹਮ ਦਾ ਤੀਬਰ ਪ੍ਰਕਾਸ਼, ਅਰਥਾਤ ਮੱਧ ਸੂਰਜ।'

" 'ਤੇਰੇ ਇਸ ਵਿਚਾਰ ਨੂੰ ਦੇਖ ਕੇ ਮੈਂ ਪੁਛਦੀ ਹਾਂ, ਵਿਦਿਆ, ਕਿ ਕਠੋਪਨਿਸ਼ਦ ਦਾ ਇਹ ਮੰਤਰ ਸਪੱਸ਼ਟ ਦਵੈਤ ਦਾ ਐਲਾਨ ਨਹੀਂ ਹੈ ਕਿ ਇਸ ਸਰੀਰ ਵਿਚ ਇਕ ਆਪਣੇ ਕਰਮ ਭੋਗ ਕਰਦਾ ਹੈ, ਦੂਜਾ ਭੋਗ ਕਰਾਉਂਦਾ ਹੈ, ਦੋਵੇਂ ਹੀ ਦਿਲ ਦੀ ਗਹਿਰਾਈ ਅਤੇ ਬੁੱਧੀ ਵਿਚ ਸਥਿਤ ਹਨ; ਇਹਨਾ ਵਿਚੋਂ ਇਕ ਜੀਵ-ਆਤਮਾ ਸੰਸਾਰੀ ਹੈ ਅਤੇ ਦੂਜਾ ਪਰਮਾਤਮਾ ਅਸੰਸਾਰੀ, ਇਸ ਲਈ ਬ੍ਰਹਮ-ਮਾਇਆ ਅਤੇ ਗ੍ਰਹਿਸਥ, ਦੋਵੇਂ ਹੀ ਉਹਨੂੰ ਛਾਂ ਅਤੇ ਧੁੱਪ ਵਾਂਗ ਵਿਲੱਖਣ ਕਹਿੰਦੇ ਹਨ। ਅੱਗੇ ਚੱਲੋ। ਮੁੰਡਕੋਪਨਿਸ਼ਦ ਦਾ ਇਹ ਮੰਤਰ ਤੂੰ ਸੁਣਿਆ ਹੀ ਹੋਵੇਗਾ ਕਿ ਸੁਹਿਰਦ ਅਤੇ ਸਖਾ, ਦੋਵੇਂ ਪੰਛੀ ਇਕ ਬਿਰਛ ਦਾ ਆਸਰਾ ਲੈਂਦੇ ਰਹਿੰਦੇ ਹਨ। ਇਹਨਾਂ ਵਿਚੋਂ ਇਕ ਤਾਂ ਫਲ ਖਾਂਦਾ ਹੈ ਅਤੇ ਦੂਜਾ ਖਾਦਾ ਨਹੀਂ, ਕੇਵਲ ਦੇਖਦਾ ਰਹਿੰਦਾ ਹੈ। ਇਹਦੇ ਨਾਲੋਂ ਸਪੱਸ਼ਟ ਦਵੈਤ ਦਾ ਐਲਾਨ ਕਿਥੇ ਮਿਲੇਗਾ ?'

"ਵਿਦਿਆਧਰ ਚੁੱਪ ਹੋ ਗਏ। ਉਹ ਇਕ ਛਿਣ ਸ਼ੀਲਾ ਦੀਆ ਅੱਖਾ ਵਿਚ ਦੇਖਦੇ ਰਹੇ। 'ਮੈਂ ਤਰੇ ਮਨ ਨੂੰ ਦੁਖੀ ਨਹੀਂ ਕਰਨਾ ਚਾਹੁੰਦਾ, ਦੇਵੀ। ਕੀ ਅਦਵੈਤਵਾਦੀ ਇਹਨਾ ਮੰਤਰਾਂ ਨੂੰ ਨਹੀਂ ਜਾਣਦੇ ? ਜਾਣਦੇ ਹਨ, ਸੀਲਾ। ਉਹ ਦਵੈਤ ਪ੍ਰਪੰਚ ਦਾ ਰੌਲਾ ਨਹੀ ਪਾਉਂਦੇ। ਉਹ ਸਾਸਤਰ ਵਿਚ ਵਿਸਵਾਸ ਕਰਦੇ ਹਨ। ਗੁਰੂ ਦੇ ਚਰਨਾ ਵਿਚ ਬੈਠ ਕੇ ਆਤਮ-ਵਿਦਿਆ ਦਾ ਗੰਭੀਰ ਅਭਿਆਸ ਕਰਦੇ ਹਨ। ਇਹ ਦਵੈਤ ਪ੍ਰਪੰਚ ਹੈ। ਉਹ ਉਪਾਸਿਐ ਅਤੇ ਉਪਾਸਕ ਨੂੰ, ਬ੍ਰਹਮ ਅਤੇ ਜੀਵ ਨੂੰ ਗਿਆਨਦਾਤਾ ਮੰਨ ਕੇ ਸਿਖਿਆ ਗ੍ਰਹਿਣ ਕਰਦੇ ਹਨ, ਵਿਚਾਰਾਂ ਦੀ ਸੁਧੀ ਲਈ ਯੋਗ ਮਾਰਗ ਦਾ ਆਸਰਾ ਲੈਂਦੇ ਹਨ, ਪਰਮਾਤਮਾ ਦੀ ਪ੍ਰਾਪਤੀ ਲਈ ਉਪਾਸਨਾ ਕਰਦੇ ਹਨ। ਫਰਕ ਕੇਵਲ ਇਕ ਹੈ ਅਤੇ ਉਹ ਬਹੁਤ ਵੱਡਾ ਹੈ ਕਿ ਦਵੈਤ ਪ੍ਰਪੰਚ ਵਿਹਾਰਕ ਅਤੇ ਮਾਇਆਮਈ ਹੈ, ਕੇਵਲ ਅਦਵੈਤ ਹੀ ਪਰਮਾਰਥਿਕ ਸੱਚ ਹੈ।"

ਸ਼ੀਲਾ ਮਾਂ ਜਦੋਂ ਵਿਦਿਆਧਰ ਬਾਰੇ ਸੋਚਦੀ ਹੈ, ਉਹਦੀਆਂ ਅੱਖਾਂ ਗਿੱਲੀਆ ਹੋ ਜਾਦੀਆ ਹਨ। ਗਲ ਭਰ ਜਾਂਦਾ ਹੈ। ਉਹਨੂੰ ਲਗਦਾ ਹੈ ਕਿ ਉਹ ਇਕ ਅਦੁਤੀ ਯੋਧਾ ਹੀ ਨਹੀਂ ਸੀ, ਸ਼ੰਕਰਾਚਾਰੀਆ ਦੇ ਅਧੂਰੇ ਕਾਰਜ ਨੂੰ ਪੂਰਾ ਕਰਨ ਦਾ ਸੰਕਲਪ ਲੈਣ ਵਾਲਾ ਉਹਨਾਂ ਦਾ ਮਾਨਸ-ਪੁੱਤਰ, ਅਗਰਧਾਵਕ ਅਤੇ ਪੁਰੋਹਿਤ ਵਾਂਗ ਵਿਹਾਰ ਕਰਨ ਵਾਲਾ ਸੰਨਿਆਸੀ ਵੀ ਸੀ। "ਉਹਦੇ ਗਲ ਵਿਚ ਰੁਦਰਾਕਸ਼ ਅਤੇ ਮੱਥੇ ਉੱਤੇ ਲੱਗਿਆ ਭਸਮ ਦਾ ਤ੍ਰਿਪੁੰਡ ਦੇਖ ਕੇ ਮੈਂ ਹਸਦੀ ਹੋਈ

ਵਿਅੰਗ ਨਾਲ ਆਖਦੀ, 'ਕਿਉਂ ਸੰਕਰ ਦੇ ਮਾਨਸ-ਪੁੱਤਰ, ਜਦੋਂ ਤੂੰ ਕਣ-ਕਣ ਵਿਚ ਬ੍ਰਹਮ ਦੀ ਸੱਤਾ ਉਤੇ ਵਿਸ਼ਵਾਸ ਕਰਨ ਵਾਲਾ ਸੰਨਿਆਸੀ ਹੈਂ, ਤਾਂ ਇਹ ਰੁਦਰਾਕਸ਼ ਕਿਉਂ ? ਇਹ ਭਸਮ ਕਿਉਂ ?'

"ਉਹ ਬੱਚੇ ਵਾਂਗ ਖਿੜ-ਖਿੜ ਹਸਦਾ, 'ਸ਼ੀਲਾ, ਮੈਂ ਕਈ ਵਾਰ ਇਹ ਰੁਦਰਾਕਸ਼ ਉਤਾਰ ਕੇ ਸੁੱਟ ਦੇਣ ਦਾ ਨਿਸਚਾ ਕੀਤਾ, ਪਰ ਇਹ ਉੱਤਰਦਾ ਨਹੀਂ। ਕਾਸ਼ੀ ਜਦੋਂ ਮੇਰੇ ਸਾਮਰਾਜ ਦਾ ਅੰਗ ਬਣੀ ਤਾਂ ਮੈਂ ਲੁਕ-ਛਿਪ ਕੇ ਨਹੀਂ, ਖੁੱਲ੍ਹੇ ਰੂਪ ਵਿਚ ਹਰੇਕ ਭਾਦੋਂ-ਅੱਸੂ ਵਿਚ ਕਾਸ਼ੀ-ਵਾਸ ਕਰਦਾ। ਉਂਜ ਰੱਜੁਕ ਮੇਰੇ ਮੋਨ ਸਹਿਯੋਗੀ ਵਾਂਗ ਮੇਰਾ ਪਰਛਾਵਾ ਬਣ ਕੇ ਰਹਿੰਦੇ। ਮੈਨੂੰ ਨਾ ਤਾਂ ਅੰਗ-ਰਖਿਅਕਾਂ ਦੀ ਲੋੜ ਸੀ ਅਤੇ ਨਾ ਭੇਸ ਬਦਲਣ ਦੀ। ਮੈਂ ਇਕ ਦਿਨ — ਸਾਇਦ ਜਨਮ-ਅਸ਼ਟਮੀ ਸੀ — ਮਤਸਿਉਦਰੀ ਵਿਚ ਅਸ਼ਨਾਨ ਕਰ ਕੇ, ਲਿਸ਼ਕਦੇ ਸੂਰਜ ਦਾ ਤਰਪਣ ਕਰ ਕੇ ਬਾਹਰ ਆਇਆ ਹੀ ਸੀ ਕਿ ਸੰਨਿਆਸੀ ਵੇਸ ਵਿਚ ਇਕ ਪੁਰਸ਼ ਨੂੰ ਸਾਹਮਣੇ ਖੜ੍ਹਾ ਦੇਖਿਆ। ਉਹ ਬੋਲਿਆ, ਅਪਰਾਧ ਖਿਮਾ ਕਰਨਾ, ਰਾਜਨ ! ਮੈਨੂੰ ਏਨਾ ਉਤਾਵਲਾ ਨਹੀਂ ਹੋਣਾ ਚਾਹੀਦਾ ਸੀ, ਪਰ ਅੱਜ ਦੀ ਮੰਗਲ ਘੜੀ ਬੀਤ ਨਾ ਜਾਵੇ, ਇਸ ਲਈ ਪ੍ਰਾਰਥਨਾ ਕਰਨ ਆਇਆ ਹਾਂ ਕਿ ਮੇਰੇ ਇਸ਼ਟਦੇਵ ਨੰਦੀਸ਼ਵਰ ਦਾ ਤੁਸੀਂ ਸਮਾਂ ਗੁਆਏ ਬਿਨਾਂ ਹੁਣੇ ਦਰਸ਼ਨ ਕਰੋ। ਮੈਂ ਕਿਹਾ, ਜੋ ਆਗਿਆ, ਆਰੀਆ। ਤੁਸੀਂ ਚੱਲੋ, ਗਿੱਲਾ ਬਸਤਰ ਧੋ ਕੇ ਮੈਂ ਹੁਣੇ ਆ ਰਿਹਾ ਹਾਂ। ਉਹ ਬੋਲਿਆ, ਇਹਨੂੰ ਛੱਡੋ, ਰਾਜਨ ! ਮੇਰਾ ਸੇਵਕ ਤੁਹਾਡੇ ਬਸਤਰ ਲੈ ਆਵੇਗਾ। ਉਹਨਾ ਨੇ ਸੇਵਕ ਨੂੰ ਕਿਸੇ ਭਾਸ਼ਾ ਵਿਚ ਕੁਛ ਕਿਹਾ ਅਤੇ ਮੰਦਰ ਵੱਲ ਤੁਰ ਪਏ।'

"ਮੈਂ ਪੁਛਿਆ, 'ਆਰੀਆ, ਤੁਸੀਂ ਆਪਣੇ ਸੇਵਕ ਨਾਲ ਜਿਸ ਭਾਸਾ ਵਿਚ ਗੱਲ ਕਰ ਰਹੇ ਸੀ, ਉਹਦਾ ਨਾਂ ਕੀ ਹੈ ?'

"ਉਹ ਮੁਸਕਰਾਏ। 'ਸੰਪੂਰਨ ਉੱਤਰਾਪਥ ਦੀ ਯਾਤਰਾ ਕਰਦਾ ਰਿਹਾ ਹਾਂ, ਰਾਜਨ, ਅਤੇ ਇਹ ਸੇਵਕ ਸਦਾ ਮੇਰੇ ਪਿਛੇ-ਪਿਛੇ ਪਰਛਾਵੇਂ ਵਾਂਗ ਲਗਿਆ ਰਹਿੰਦਾ ਹੈ। ਪਰ ਕਿਸੇ ਮੱਠਾਧੀਸ਼, ਮੰਡਲੇਸ਼ਵਰ, ਪੁਰੋਹਿਤ, ਇਥੋਂ ਤੱਕ ਕਿ ਪੰਡੇ ਅਤੇ ਘਾਟੀਏ ਤੱਕ ਨੇ ਇਹ ਨਹੀਂ ਜਾਣਨਾ ਚਾਹਿਆ ਕਿ ਨੰਦੀਸ਼ਵਰ ਮੰਦਰ ਵਿਚ ਭਗਵਾਨ ਸ਼ਿਵ ਦੀ ਪੂਜਾ ਕਰਨ ਵਾਲਾ ਬ੍ਰਾਹਮਣ ਕੌਣ ਹੈ। ਉਹ ਭਾਰਤ ਦੇ ਕਿਸ ਪ੍ਰਦੇਸ ਵਿਚ ਜਨਮਿਆ ? ਕਿਥੋਂ ਆਇਆ ? ਉਹਦੀ ਮਾਤਭਾਸ਼ਾ ਕੀ ਹੈ ? ਜਦੋਂ ਤੱਕ ਸੰਸਕ੍ਰਿਤ ਜੀਵਤ ਹੈ, ਸੰਕਟ ਨਹੀਂ ਲਗਦਾ, ਪਰ ਜਨਤਾ ਜਦੋਂ ਅੱਜ ਤੋਂ ਹਜ਼ਾਰ ਸਾਲ ਮਗਰੋਂ ਸੰਸਕ੍ਰਿਤ ਨੂੰ ਭੁਲਾ ਦੇਵੇਗੀ ਤਾ ਉਹ ਕਿਹੜੀ ਭਾਸ਼ਾ ਹੋਵੇਗੀ ਜੋ ਮੱਠਾਧੀਸ਼ ਤੋਂ ਲੈ ਕੇ ਭੰਡਾਰੀ ਤੱਕ, ਰਾਜੇ ਤੋਂ ਲੈ ਕੇ ਚੰਡਾਲ ਤੱਕ, ਦੇਵਤਾ ਤੋਂ ਲੈ ਕੇ ਪੱਥਰ ਤੱਕ ਅਤੇ ਸਾਮੰਤਾਂ ਤੋਂ ਲੈ ਕੇ ਪਰਜਾ ਤੱਕ, ਭੋਇੰ-ਮਾਲਕਾਂ ਤੋਂ ਲੈ ਕੇ ਹਲ-ਵਾਹਕਾ ਤੱਕ ਵਿਚ ਗੱਲਬਾਤ ਲਈ ਬਿਹਬਲ ਲੋਕਾਂ ਦਾ ਸਹਾਰਾ ਬਣੇਗੀ ? ਰਾਜਨ, ਇਹ ਪ੍ਰਸੰਗ ਛੱਡ ਰਿਹਾ ਹਾਂ। ਤੁਸੀਂ ਸਿੱਧੇ ਮੰਦਰ ਦੇ ਗਰਭਗ੍ਰਿਹ ਵਿਚ ਚੱਲੋ।'

"ਉਹਨਾਂ ਨੇ ਆਸਣ ਦਿੱਤਾ ਅਤੇ ਆਪ ਦੂਜਾ ਆਸਣ ਵਿਛਾ ਕੇ ਬੈਠ ਗਏ। ਪੂਜਾ ਦੀ ਸਾਰੀ ਸਮਗਰੀ ਪਹਿਲਾਂ ਤੋਂ ਹੀ ਇਕੱਠੀ ਕਰ ਲਈ ਗਈ ਸੀ।

" 'ਰੁਦਰ-ਅਭਿਸ਼ੇਕ ਕਰਵਾਉਗੇ ਨਾ, ਆਰੀਆ ?' ਮੈਂ ਨਿਮਰਤਾ-ਸਹਿਤ ਪੁਛਿਆ।

" 'ਹੈ ਤਾਂ ਰੁਦਰ-ਅਭਿਸ਼ੇਕ ਹੀ, ਪਰ ਹੈ ਕੁਛ ਵੱਖਰੇ ਢੰਗ ਦਾ। ਇਹ ਮੇਰੇ ਪੁਰਖਿਆਂ ਦੀ ਪਰੰਪਰਾ ਤੋਂ ਪ੍ਰਾਪਤ ਸਭ ਤੋਂ ਵੱਧ ਗੁਪਤ ਵਿਦਿਆ ਹੈ। ਪਾਸ਼ੂਪਤ ਰਿਤਧ੍ਰਜ ਅੱਜ ਪਹਿਲੀ ਵਾਰ ਕੇਵਲ ਵਿਅਕਤੀ ਲਈ ਨਹੀਂ, ਵੰਸ਼ ਲਈ ਨਹੀਂ, ਆਰੀਆਵਰਤ ਲਈ ਇਹਦਾ ਪ੍ਰਯੋਗ ਕਰ ਰਿਹਾ ਹੈ। ਸੰਮਤ 1097 ਬਿਕਰਮੀ ਵਿਚ ਇਕ ਅਜਿਹੀ ਘਟਨਾ ਵਾਪਰੇਗੀ ਕਿ ਪੁੰਨ-ਸ਼ਲੋਕ ਚੰਦਰਾਤ੍ਰੇਆ ਤੋਂ ਉਪਜਿਆ ਤੁਹਾਡਾ ਵੰਸ਼ ਅਤੇ ਸਾਮਰਾਜ, ਦੋਵੇਂ ਅਸਥਿਰ ਹੋ ਜਾਣਗੇ ਅਤੇ ਨਿਘਾਰ ਵੱਲ ਤਿਲ੍ਹਕਣਗੇ। ਉਸ ਸਮੇਂ ਹੀ ਰਿਤਧ੍ਰਜ ਤੁਹਾਡੇ ਕੋਲ ਪੁੱਜੇਗਾ ਅਤੇ ਆਪਣੀ ਪੂਰੀ ਸ਼ਕਤੀ ਨਾਲ ਜਤਨ ਕਰੇਗਾ ਕਿ ਭਾਰਤ ਦੇ ਵਿਚਕਾਰ ਸਥਾਪਿਤ ਤੁਹਾਡੇ ਵੰਸ਼ ਦੀ ਖੈ ਨਾ ਹੋਵੇ। ਅੱਜ ਕ੍ਰਿਸਨ ਜਨਮ-ਅਸ਼ਟਮੀ ਹੈ। ਮੈਂ ਤੁਹਾਨੂੰ ਕੁਛ ਵੱਖਰੀ ਦਿਸ਼ਾ ਵਿਚ ਜਾਣ ਲਈ ਕਹਿ ਰਿਹਾ ਹਾਂ।'

" 'ਬੋਲੋ ਆਰੀਆ।'

" 'ਰਾਜਨ, ਇਸ ਅਰਧ-ਮੰਡਲ ਨੂੰ ਨੇੜਿਓਂ ਦੇਖੋ। ਹੇਠਾਂ ਮਹਾਨ ਨੰਦੀਸ਼ਵਰ ਦਾ ਜੋਤੀ-ਲਿੰਗ ਹੈ ਅਤੇ ਉਹਤੋਂ ਥੋੜ੍ਹਾ ਉਤਾਂਹ ਸੋਨੇ ਦੀ ਦੀਵਟ ਉੱਤੇ ਰੱਖੀ ਹੋਈ ਇਕ ਮੂਰਤੀ ਹੈ।'

" 'ਇਹ ਕੀ ਹੈ, ਆਰੀਆ ?' ਮੈਂ ਰਿਤਧ੍ਰਜ ਤੋਂ ਪੁਛਿਆ।

" 'ਇਹ ਕ੍ਰਿਸ਼ਨ ਦੀ ਭੈਣ ਨੰਦਜਾ, ਯਸ਼ੋਧਾ-ਪੁੱਤਰੀ ਯੋਗਮਾਇਆ ਦੀ ਮੂਰਤੀ ਹੈ, ਰਾਜਨ।'

" 'ਕੀ ਇਹ ਵੇਦ-ਉਚਿਤ ਹੈ, ਆਰੀਆ ?' ਮੈਂ ਕੁਛ ਗੁੱਸੇ ਨਾਲ ਕਿਹਾ।

"ਆਰੀਆ ਰਿਤਧ੍ਰਜ ਮੁਸਕਰਾਉਂਦੇ ਰਹੇ, 'ਵੇਦ-ਉਚਿਤ ਨਾ ਦਾ ਸ਼ਬਦ ਗਲਤ ਮਾਰਗ ਉਤੇ ਚੱਲਣ ਵਾਲਿਆਂ ਦੀ ਓਟ ਬਣ ਗਿਆ ਹੈ, ਆਰੀਆ। ਤੰਤਰ ਨੂੰ ਭ੍ਰਿਸ਼ਟ ਕਰ ਦਿੱਤਾ ਗਿਆ ਹੈ। ਦਰਸ਼ਨ ਓਹਲਾ ਬਣਦਾ ਜਾ ਰਿਹਾ ਹੈ।'

" 'ਤੁਸੀਂ ਸਪੱਸ਼ਟ ਕਰੋ, ਆਰੀਆ, ਕਿਥੇ ਲਿਖਿਆ ਗਿਆ ਹੈ ਕਿ ਯਸ਼ੋਧਾ-ਪੁੱਤਰੀ ਨੰਦਜਾ ਨੂੰ ਪਾਰਬ੍ਰਹਮ ਸ਼ਿਵ ਨਾਲ ਜੋੜਨਾ ਉਚਿਤ ਨਾ ਸਹੀ, ਕਹਿ ਲਵੋ ਵਿਹਾਰਕ ਹੋਵੇ। ਇਹਦਾ ਮੈਨੂੰ ਜਦੋ ਤੱਕ ਪ੍ਰਮਾਣ ਨਹੀਂ ਮਿਲਦਾ, ਰਿਸ਼ੀਆ ਦੇ ਵਿਚਾਰ ਜਦੋਂ ਤੱਕ ਨਾ ਜਾਣ ਲਵਾਂ, ਮੈਂ ਤੁਹਾਥੋਂ ਪੂਜਾ ਕਰਵਾਉਣ ਲਈ ਤਿਆਰ ਨਹੀਂ ਹਾਂ।'

" 'ਵਿਦਿਆਧਰ, ਮੈਂ ਕਸਮੀਰੀ ਸ਼ੈਵਾਗਮ ਦੇ ਪ੍ਰਤਿਐਭਿਗਿਆ ਦਰਸ਼ਨ ਦਾ ਅਨੁਆਈ ਇਕ ਸ਼ੈਵ ਹਾ। ਮੈਂ ਸੋਮਾਨੰਦ, ਉਤਪਲ ਅਤੇ ਅਭਿਨਵ ਗੁਰੂ ਦੀ ਸ਼ਿਸ਼-ਪਰੰਪਰਾ ਦਾ ਸਾਧਕ ਹਾਂ। ਜੇ ਸਿੱਧ ਕਹਾ ਤਾ ਤੁਸੀਂ ਹੋਰ ਵੀ ਵਧੀਕ ਗੁੱਸੇ ਹੋਵੋਗੇ। ਕੀ ਤੁਸੀਂ ਜਾਣਦੇ ਹੋ ਕਿ ਸ਼ਕਤੀ ਤੋਂ ਵੱਖ ਰਹਿਣ ਵਾਲਾ ਸਿਵ ਸ਼ਵ ਹੁੰਦਾ ਹੈ ? ਉਹ ਨਿਸਕਿਰਿਆ ਬ੍ਰਹਮ ਤਾਂ ਹੋ ਸਕਦਾ ਹੈ, ਪਰ ਇਕ ਚਕਰਵਰਤੀ ਦਾ ਉਦੇਸ਼ ਉਹ ਪੂਰਾ ਨਹੀਂ ਕਰ ਸਕਦਾ।'

"ਮੇਰਾ ਚਿੱਤ ਦੁਬਿਧਾ ਵਿਚ ਡੋਲਣ ਲਗਿਆ।

"ਰਿਤਧ੍ਰਜ ਹੱਸੇ, 'ਤੁਸੀਂ ਅਸ਼ਟਭੁਜਾ ਨੂੰ ਦੁਰਗਾ ਕਹੋ ਜਾਂ ਆਦਿ-ਸ਼ਕਤੀ, ਉਹ ਸ਼ਿਵ ਦੀ ਪਤਨੀ ਦੇ ਰੂਪ ਵਿਚ ਕਿਉਂ ਜਾਣੀ ਜਾਂਦੀ ਹੈ ? ਤੁਹਾਡੀ ਕੁਲ-ਵੰਸ਼ ਦੀ ਦੇਵੀ ਮੈਹਰ ਦੀ ਸ਼ਾਰਦਾ ਅਤੇ ਵਿੰਧਿਆਚਲ ਦੀ ਅਸ਼ਟਭੁਜਾ ਦੁਰਗਾ ਜਾਂ ਮਹਾਂਸਰਸਵਤੀ ਦੇ ਰੂਪ ਵਿਚ ਸ਼ਿਵ ਦੀਆਂ

ਸੰਯੋਗੀ ਸ਼ਕਤੀਆ ਨਹੀਂ ਮੰਨੀਆਂ ਜਾਦੀਆਂ ? ਮੈਂ ਫੇਰ ਕਹਿ ਰਿਹਾ ਹਾਂ, ਰਾਜਨ, ਕੀ ਸ਼ਿਵ ਇਹਦੇ ਪਤੀ ਦੇ ਰੂਪ ਵਿਚ ਪੂਜੇ ਨਹੀਂ ਜਾਂਦੇ ? ਸਮਾ ਆਉਣ ਉੱਤੇ ਤੁਹਾਡੇ ਸਾਰੇ ਸ਼ੰਕੇ ਆਪਣੇ ਆਪ ਨਵਿਰਤ ਹੋ ਜਾਣਗੇ। ਮੈਂ ਜਾਣਦਾ ਹਾਂ ਕਿ ਤੁਸੀਂ ਹੱਠੀ ਹੋ ਅਤੇ ਸ਼ੈਵਾਗਮ ਦੇ ਅਦਵੈਤ ਮੱਤ ਵਿਚ ਦੀਖਿਅਤ ਹੋਣ ਉੱਤੇ, ਰਾਜਨ, ਤੁਹਾਨੂੰ ਇਕ ਅਜਿਹੇ ਤੰਤਰ-ਬਲ ਦੀ ਲੋੜ ਹੈ ਜੋ ਤੁਹਾਡੇ ਅੰਦਰ ਦੀ ਤਪਸਿਆ ਨੂੰ ਜਨਤਾ ਲਈ ਵਿਹਾਰਕ ਬਣਾ ਸਕੇ।'

" 'ਉਹ ਕੀ ਹੈ ?'

" 'ਉਹ ਤੁਹਾਡਾ ਅਰਧ-ਅੰਸ਼, ਨਵਦੀਪ ਵਿਚ ਜਨਮੀ ਬ੍ਰਾਹਮਣ-ਵੰਸ਼ੀ ਸ਼ੀਲ ਭੱਦਰਾ ਨਾਂ ਦੀ ਮੁਟਿਆਰ ਹੈ।'

" 'ਸ਼ੀਲ ਭੱਦਰਾ ?'

" 'ਤੁਸੀਂ ਸਮਾਂ ਨਾ ਗੁਆਓ, ਰਾਜਨ, ਸ਼ੰਕਿਆਂ ਦੀ ਨਵਿਰਤੀ ਹੁੰਦੀ ਰਹੇਗੀ। ਜੇ ਤੁਸੀਂ ਮੇਰੇ ਚਿਹਰੇ ਉਤੇ ਉੱਭਰੀਆਂ ਰੇਖਾਵਾਂ ਪੜ੍ਹ ਸਕੋ ਤਾਂ ਇਕ ਪਲ ਵਿਚ ਪੜ੍ਹ ਲਵੋ ਅਤੇ ਅਰਚਨਾ ਕਰਨ ਜਾ ਨਾ ਕਰਨ ਦਾ ਇਸੇ ਪਲ ਨਿਰਣਾ ਲੈ ਲਵੋ। ਤੁਹਾਡੀ ਕੁੰਡਲੀ ਮੇਰੇ ਕੋਲ ਹੈ। ਮੈਂ ਦੇਖੀ ਹੈ। ਪੰਜਵੇਂ ਵਿਚ ਗੁਰੂ, ਚੰਦਰ ਅਤੇ ਛੇਵੇਂ ਵਿਚ ਸ਼ਨੀ ਹੁਣ ਤੀਹ ਸਾਲਾ ਮਗਰੋਂ ਆਉਣਗੇ।'

" 'ਮੈਂ ਹਾਰ ਗਿਆ, ਸ਼ੀਲਾ', ਵਿਦਿਆਧਰ ਦੇਵ ਨਿਰਾਸ ਭਾਵ ਨਾਲ ਬੋਲੇ, 'ਬਹੁਤ ਦਿਨਾਂ ਤੋਂ, ਲਗਭਗ ਆਪਣੀ ਰਾਜਰਾਣੀ ਪ੍ਰੀਤੀ ਭੱਦਰਾ ਦੀ ਮੌਤ ਤੋਂ ਲੈ ਕੇ ਪਿਛਲੇ ਸਾਲ ਦੀ ਕ੍ਰਿਸਨ ਜਨਮ-ਅਸਟਮੀ ਤੱਕ, ਜਦੋਂ ਰਿਤਧ੍ਰਜ ਆਰੀਆ ਨੇ ਮੈਥੋਂ ਅਰਚਨਾ ਕਰਵਾਈ, ਮੈਂ ਸੋਚਦਾ ਰਿਹਾ ਕਿ ਅਰਧਨਾਰੀਸ਼ਵਰ ਸ਼ਿਵ ਅਤੇ ਗਲ ਵਿਚ ਕਪਾਲ ਦੀ ਮਾਲਾ, ਸਫੈਦ ਸੱਪਾਂ ਦਾ ਜਨਿਊ, ਲਹੂ-ਰੰਗੀ ਹਾਥੀ ਦੀ ਖੱਲ ਧਾਰਨ ਕਰਨ ਵਾਲੇ ਸ਼ਿਵ ਵਿਚ ਕੌਣ ਵੱਡਾ ਹੈ, ਅਤੇ ਕੌਣ ਛੋਟਾ ਹੈ ? ਮੇਰਾ ਮਨ ਸ਼ਾਂਤ ਨਹੀਂ ਸੀ। ਤੂੰ ਵਿਅੰਗ ਵਿਚ ਜਦੋਂ ਮੈਨੂੰ ਸ਼ੰਕਰਾਚਾਰੀਆ ਦਾ ਮਾਨਸ-ਪੁੱਤਰ ਕਹਿ ਕੇ ਬੁਲਾਉਂਦੀ ਸੀ ਤਾਂ ਮੇਰੇ ਮਨ ਦਾ ਹੰਕਾਰ ਕਹਿੰਦਾ ਸੀ ਕਿ ਇਸ ਮੁਟਿਆਰ ਦੀ ਅਵੱਗਿਆ ਜਾਂ ਅਭਿਮਾਨ ਨੂੰ ਲੱਤ ਮਾਰ ਦੇ। ਤੂੰ ਪਰਮ-ਸ਼ਿਵ ਵਲੋਂ ਸੌਂਪੇ ਗਏ ਕਾਰਜ ਨੂੰ ਪੂਰਾ ਕਰਨਾ ਹੈ। ਆਲਸ ਛੱਡ ਕੇ ਸਾਰਾ ਜੀਵਨ ਜੇ ਮਾਰੂਥਲ ਵਿਚ ਬਿਤਾਉਣਾ ਪਵੇ ਤਾਂ ਵੀ ਇਸ ਭਰਮ-ਜਾਲ ਨੂੰ ਤੋੜ ਦੇ। ਇਹ ਸਭ ਮਾਇਆ ਦਾ ਪਰਪੰਚ ਹੈ।...ਮੇਰੇ ਪਾਂਡਿਐ ਦੇਸ ਦੇ ਇਕ ਮਿੱਤਰ ਨੇ ਮੇਰੇ ਕੋਲ ਤਾੜ-ਪੱਤਰਾਂ ਉਤੇ ਲਿਖੀ ਇਕ ਪੋਥੀ ਭੇਜੀ ਸੀ। ਉਹਨੂੰ ਦੇਖ ਕੇ ਉਹ ਏਨੇ ਖੁਸ਼ ਹੋਏ ਕਿ ਉਹਨਾਂ ਨੇ ਇਕ ਸਵਾਰ ਰਾਹੀਂ ਉਹ ਪੋਥੀ ਮੈਨੂੰ ਭੇਜੀ। ਉਹ ਗੁਰੂਵਾਯੂਰ ਦੇ ਕਿਸੇ ਆਚਾਰੀਆ ਤੋਂ ਉਹਨਾਂ ਨੂੰ ਪ੍ਰਾਪਤ ਹੋਈ ਸੀ। ਮੈ ਉਲਟ-ਪਲਟ ਕੇ ਦੇਖੀ। ਪੜ੍ਹਨ ਨੂੰ ਦਿਲ ਨਾ ਕੀਤਾ। ਉਹਨੂੰ ਰੁਮਾਲੇ ਵਿੱਚ ਵਲ੍ਹੇਟ ਕੇ ਰੱਖ ਦਿੱਤਾ।

" 'ਕਾਸ਼ੀ ਤੋਂ ਖਜੂਰਾਹੋ ਪਰਤ ਆਇਆ। ਕ੍ਰਿਸ਼ਨ ਦੀ ਭੈਣ ਯੋਗਮਾਇਆ ਦਾ ਇੰਦਰ-ਜਾਲ ਕਸਿਆ ਜਾ ਰਿਹਾ ਸੀ। ਮੈਂ ਸੋਚਿਆ, ਸ਼ਾਇਦ ਇਹ ਪੁਰਾਣ ਕੁਝ ਦੱਸੇ। ਮੈਨੂੰ ਸਭ ਤੋਂ ਵੱਧ ਚੰਗਾ ਭਾਗਵਤ ਪੁਰਾਣ ਦਾ ਦਸਮ ਸਕੰਧ ਲਗਿਆ।

" 'ਮੈਨੂੰ ਬੜੀ ਹੈਰਾਨੀ ਹੋਈ ਕਿ ਦਸਮ ਸਕੰਧ ਦੇ ਪਹਿਲੇ ਅੱਧ ਦੇ ਦੂਜੇ ਅਧਿਆਇ

ਵਿਚ ਹੀ ਭਗਵਾਨ ਸ੍ਰੀ ਕ੍ਰਿਸ਼ਨ ਨੇ ਯੋਗਮਾਇਆ ਨੂੰ ਕਿਹਾ, 'ਤੂੰ ਸਭ ਕਾਮਨਾਵਾਂ ਅਤੇ ਵਰਾਂ ਦੀ ਪੂਰਕ ਹੋਵੇਂਗੀ। ਤੂੰ ਨੰਦ-ਪਤਨੀ ਯਸੋਧਾ ਦੇ ਗਰਭ ਤੋਂ ਪੈਦਾ ਹੋਵੇਂਗੀ। ਦੁਰਗਾ, ਭੱਦਰਕਾਲੀ, ਵਿਜੈਅ, ਵੈਸ਼ਨਵੀ, ਕੁਮੁਦਾ, ਚੰਡਿਕਾ, ਕ੍ਰਿਸ਼ਣਾਮਾਧਵੀ, ਕਨਇਕਾ, ਮਾਇਆ, ਨਾਰਾਇਣੀ, ਈਸ਼ਾਨੀ, ਸਾਰਦਾ, ਅੰਬਿਕਾ, ਆਦਿ ਤੇਰੇ ਨਾਂ ਹੋਣਗੇ।

" 'ਮੈਂ ਬੇਅਰਥ ਹੀ ਰਿਤਧ੍ਰਜ ਨਾਲ ਝਗੜ ਰਿਹਾ ਸੀ। ਆਦਿ-ਸ਼ਕਤੀ ਸੰਪੂਰਨ ਵਿਸ਼ਵ ਵਿਚ ਪਤਾ ਨਹੀਂ ਕਿੰਨੇ ਨਾਂਵਾ ਨੂੰ ਧਾਰਨ ਕਰਦੀ ਹੋਈ ਆਪਣੇ ਪੁੱਤਰ ਪਾਲਦੀ ਆਈ ਹੈ। ਕਿੰਨਾ ਵਿਆਪਕ ਹੈ ਉਹਦਾ ਘੇਰਾ। ਅਸੀਂ ਹਾਂ ਕਿ ਆਪਣੀ ਬੌਧਿਕ ਸੀਮਾ ਵਿਚ ਜਕੜ ਕੇ ਉਹਨੂੰ ਬੰਦਿਨੀ ਬਣਾ ਦਿੰਦੇ ਹਾਂ। ਰੁਦਰ ਨਾਲ ਕੀ ਸੰਬੰਧ ਹੈ ? ਕ੍ਰਿਸ਼ਨ ਅਤੇ ਰੁਦਰ ਵਿਚੋਂ ਕੌਣ ਵੱਡਾ ਹੈ ? ਇਹ ਸਭ ਮਨ ਦਾ ਭਰਮ-ਜਾਲ ਹੈ। ਉਸ ਦਿਨ ਮੇਰੇ ਅੰਦਰੋਂ, ਦਿਲ ਦੀ ਗਹਿਰਾਈ ਵਿਚੋਂ ਇਕ ਆਵਾਜ਼ ਉੱਠੀ, ਮੈਂ ਸ਼ੀਲ ਨੂੰ ਕਿੰਨਾ ਰੁਆਇਆ ਹੈ ! ਮੈਂ ਆਪਣੇ ਕਾਰਜ ਲਈ ਆਪਣੇ ਆਪ ਨੂੰ ਦੋਸ਼ੀ ਸਮਝ ਕੇ ਰੋਂਦਾ ਰਿਹਾ, ਪਰ ਮੈਂ ਸ਼ੀਲ ਨੂੰ ਕੁਛ ਨਾ ਲਿਖਿਆ।

" 'ਉਸੇ ਸਾਲ ਬਸੰਤੀ ਨਵਰਾਤਰ ਵਿਚ ਮੈਂ ਵਿੰਧਿਆਚਲ ਮਾਤਾ-ਦਰਸ਼ਨ ਲਈ ਗਿਆ। ਮੇਰੇ ਚਾਰੇ ਪਾਸੇ ਅੰਗ-ਰਖਿਅਕ, ਸੈਨਾਪਤੀ, ਅਮਾਤਿਐ, ਘੋੜ-ਸਵਾਰ, ਸੇਵਕ, ਪੂਰੀ ਦੀ ਪੂਰੀ ਭੀੜ ਸੀ। ਪਰ ਮੈਂ ਸਭ ਨੂੰ ਅਸ਼ਟਭੁਜਾ ਪਹਾੜੀ ਦੇ ਹੇਠਾਂ ਰੋਕ ਦਿਤਾ। ਮੈਂ ਕਿਹਾ, ਜਦੋਂ ਤੱਕ ਅਰਚਨਾ ਪੂਰੀ ਨਾ ਹੋਵੇ, ਤਦ ਤੱਕ ਕਿਸੇ ਨੂੰ ਵੀ ਮੰਦਰ ਦੇ ਵਿਹੜੇ ਵਿਚ ਨਾ ਆਉਣ ਦਿੱਤਾ ਜਾਵੇ।

" 'ਇਕਾਗਰ-ਚਿੱਤ ਨਾਲ ਪੂਜਾ-ਅਰਚਨਾ ਖਤਮ ਕਰ ਕੇ ਧਿਆਨ ਕਰਨ ਬੈਠ ਗਿਆ। ਹੋ ਸਕਦਾ ਹੈ, ਤੈਨੂੰ ਵਿਸ਼ਵਾਸ, ਹੋਵੇ ਜਾਂ ਨਾ ਹੋਵੇ, ਪਰ ਮੈਂ ਆਪਣੇ ਅੰਤਹਿਕਰਨ ਦੇ ਧੁਰ-ਅੰਦਰਲੇ ਕੋਨੇ ਤੋਂ ਇਹ ਆਵਾਜ਼ ਸੁਣੀ, ਪਾਰਿਜਾਤ ਅਧੂਰਾ ਹੈ। ਮੈਨੂੰ ਮੁਨੀ ਪੁਸ਼ਪ ਚਾਹੀਦਾ ਹੈ, ਸਿੱਧ ਪੁਸ਼ਪ ਚਾਹੀਦਾ ਹੈ। ਤੇਰੀ ਅਰਚਨਾ ਅਧੂਰੀ ਹੈ। ਜਦੋਂ ਤੱਕ ਤੂੰ ਸ਼੍ਰੀਵਿਦਿਆ ਨੂੰ ਨਹੀਂ ਜਾਣਦਾ, ਭਗਵਾਨ ਕ੍ਰਿਸ਼ਨ ਦੀ ਚੇਤਨਾ-ਸਰੂਪ ਅਸ਼ਟਭੁਜਾ ਨੂੰ ਵੀ ਨਹੀਂ ਜਾਣ ਸਕਦਾ।

" 'ਮੈਂ ਪੌੜੀਆਂ ਲੰਘਦਾ ਪਰੇਸ਼ਾਨ-ਚਿੱਤ ਪਰਤ ਆਇਆ। ਮੇਰੇ ਅਮਾਤਿਐ ਸ਼ਿਵਨਾਗ ਨੇ ਮੈਨੂੰ ਦੇਖਦਿਆਂ ਹੀ ਕਿਹਾ, ਰਾਜਨ, ਤੁਸੀਂ ਚਿੰਤਾ ਨਾ ਕਰੋ। ਉਹ ਮਾਂ ਹੈ। ਉਹ ਇਕ ਸਨੇਹ-ਬਿਹਬਲ ਦੇਵੀ ਹੈ। ਕਦੋਂ ਤੱਕ ਦੁਰਕਾਰੇਗੀ ? ਇਕ ਨਾ ਇਕ ਦਿਨ ਉਹ ਸਵੀਕਾਰ ਕਰੇਗੀ ਹੀ ਕਰੇਗੀ।

" 'ਮੈਂ ਸ਼ਿਵਨਾਗ ਨੂੰ ਇਕਾਂਤ ਵਿਚ ਬੁਲਾਇਆ ਅਤੇ ਪੂਰਾ ਪ੍ਰਸੰਗ ਕਹਿ ਦਿੱਤਾ। ਉਹਨਾਂ ਤੋਂ ਵੱਧ ਬਜ਼ੁਰਗ ਹੋਰ ਕੋਈ ਸੀ ਵੀ ਨਹੀਂ। ਮਹੀਪਾਲ ਨੂੰ ਮੈਂ ਆਰੀਆ ਸ਼ਿਵਨਾਗ ਦਾ ਪ੍ਰਸਾਦ ਸਮਝਦਾ ਸੀ। ਜਦੋਂ ਸਿਵਨਾਗ ਬੇਵੱਸ ਹੋ ਗਏ ਤਾਂ ਕੌਣ ਦੱਸੇਗਾ ਕਿ ਸਿੱਧ ਪੁਸ਼ਪ ਕੀ ਹੈ, ਮੁਨੀ ਪੁਸ਼ਪ ਕੀ ਹੈ ?

" 'ਅਮਾਤਿਐ, ਕੀ ਤੁਸੀਂ ਜਾਣਦੇ ਹੋ ਕਿ ਸਿੱਧ ਪੁਸ਼ਪ ਕੀ ਹੈ ਅਤੇ ਮੁਨੀ ਪੁਸ਼ਪ ਕੀ ਹੈ ?'

" 'ਨਹੀਂ ਰਾਜਨ, ਪਰ ਜਿਵੇਂ ਵੀ ਹੋਵੇ, ਇਹ ਜਾਣਨ ਦਾ ਜਤਨ ਕਰਾਂਗਾ।'

" 'ਮੈਂ ਉਹਨਾਂ ਦੀਆਂ ਗੱਲਾਂ ਨਾਲ ਸ਼ਾਂਤ ਨਹੀਂ ਹੋ ਸਕਿਆ। ਮੇਰੇ ਮਸਤਕ ਵਿਚ ਇਹ ਦੈਵੀ ਅਨਾਦਰ ਚੁਭਦਾ ਰਿਹਾ। ਮੈਂ ਕਸ਼ਮੀਰ ਦੇ ਆਪਣੇ ਪਰਮੁੱਖ ਗੁਪਤਚਰ ਨੂੰ ਬੁਲਵਾਇਆ। ਕਸ਼ਮੀਰ ਨੂੰ ਸ਼੍ਰੀਵਿਦਿਆ ਦਾ ਕੇਂਦਰ ਮੰਨਿਆ ਜਾਂਦਾ ਹੈ। ਇਹਦੇ ਜਾਣਕਾਰ ਸਿੱਧ ਵਿਅਕਤੀ ਨੂੰ, ਜਿਵੇਂ ਵੀ ਸੰਭਵ ਹੋਵੇ, ਖਜੁਰਾਹੋ ਲੈ ਆਓ। ਜੇ ਉਹ ਯਾਤਰਾ ਦੀਆਂ ਮੁਸ਼ਕਲਾਂ ਸਹਿਣ ਦੇ ਜੋਗ ਨਾ ਹੋਵੇ ਤਾ ਮੈਂ ਕਸ਼ਮੀਰ ਕਿਵੇਂ ਪਹੁੰਚ ਸਕਾਂਗਾ, ਇਹ ਸਪੱਸ਼ਟ ਕਰੋ। ਮੈਂ ਕੇਵਲ ਤਿੰਨ ਸਪਤਾਹ ਉਡੀਕ ਕਰਾਂਗਾ।

" 'ਮੈਂ ਕਾਸ਼ੀ ਛੱਡ ਦਿੱਤੀ। ਕੇਦਾਰੇਸ਼ਵਰ ਦੇ ਤੱਟ ਉੱਤੇ ਬਣਿਆ ਸ਼ੋਣਭੱਦਰ ਭਵਨ ਖਾਲੀ ਹੋ ਗਿਆ। ਮੈਂ ਪਤਾ ਕੀਤਾ ਕਿ ਆਰੀਆ ਰਿਤਧ੍ਰਜ ਹਨ ਜਾਂ ਨਹੀਂ। ਸ਼ੋਣਭੱਦਰ ਦੇ ਪ੍ਰਬੰਧਕ ਵਿਸ਼ਵਾਸ ਬੁੰਦੇਲਾ ਨੇ ਨੰਦੀਸ਼ਵਰ ਜਾ ਕੇ ਉਹਨਾਂ ਦੇ ਪੁੱਤਰ ਬ੍ਰਿਸ਼ਧ੍ਰਜ ਤੋਂ ਪੁਛਿਆ। ਉਹਨੇ ਕਿਹਾ ਕਿ ਪਿਤਾਸ਼੍ਰੀ ਤਾਂ ਅੱਸੂ ਤੋਂ ਮਗਰੋਂ ਉਦਭਾਂਡ ਦੀ ਕੁਟੀਆ ਵਿਚ ਚਲੇ ਜਾਂਦੇ ਹਨ। ਦੋ ਦਿਨ ਹੋਏ, ਚਲੇ ਗਏ।'

"ਇਹ ਟੁੱਟਵੀਆਂ ਯਾਦਾਂ ਮੈਨੂੰ ਇਸ ਤਰ੍ਹਾਂ ਬੰਨ੍ਹ ਕਿਉਂ ਰਹੀਆਂ ਹਨ ? ਕੀ ਮੈਥੋਂ ਕੋਈ ਅਪਰਾਧ ਹੋ ਗਿਆ ? ਕੀ ਕਾਸ਼ੀ ਵਿਚ ਸ਼ਰਨ ਲੱਭਣ ਦੀ ਇੱਛਾ ਹੀ ਗਲਤ ਸੀ ? ਕੀ ਮੈਂ ਉਸ ਉੱਚੇ ਸਥਾਨ ਤੋ ਡੇਗ ਦਿੱਤੀ ਗਈ ਹਾਂ ਜਿਸਦੀ ਪ੍ਰਾਪਤੀ ਦਾ ਐਲਾਨ ਕੇਸ਼ਵਨੰਦ ਨੇ ਕੀਤਾ ਸੀ ? ਮੇਰਾ ਚਿੱਤ ਅਸ਼ਾਂਤ ਸੀ।"

## 34

ਕੈਵਰਤ ਸੁਖੂ ਕਈ ਮਹੀਨਿਆਂ ਤੋਂ ਬੀਮਾਰ ਸੀ। ਉਹਨੂੰ ਖੰਘ ਆਉਂਦੀ ਅਤੇ ਉਹ ਖੰਘਦਾ-ਖੰਘਦਾ ਆਪਣੇ ਸਾਰੇ ਸਰੀਰ ਨੂੰ ਰਿੜਕ ਦੇਣ ਵਾਲੇ ਕਾਂਬੇ ਕਾਰਨ ਚੌਂਕੀ ਉੱਤੇ ਜਾਂ ਗੰਗਾ ਦੀਆਂ ਲਹਿਰਾਂ ਉਤੇ ਵਹਿੰਦੀ ਆਪਣੀ ਨਾਓ ਵਿਚ ਬੇਸੁਧ ਹੋ ਕੇ ਡਿੱਗ ਪੈਂਦਾ। ਉਹਨੇ ਕਈ ਵੈਦਾਂ ਨੂੰ ਦਿਖਾਇਆ ਪਰ ਸਭ ਨੇ ਵੱਖਰੇ-ਵੱਖਰੇ ਉਪਾਅ ਦੱਸੇ। ਕਿਸੇ ਨੇ ਕਿਹਾ, "ਖੰਘ ਹੈ, ਜਿਸ ਨਾਲ ਫੇਫੜੇ ਜਰ-ਜਰ ਹੋ ਗਏ ਹਨ।" ਕਿਸੇ ਨੇ ਕਿਹਾ,"ਬ੍ਰਹਮ-ਪ੍ਰਕੋਪ ਹੈ"। ਕਿਸੇ ਨੇ ਚੁੜੇਲ ਭਜਾਉਣ ਦੀ ਗੱਲ ਕੀਤੀ।

ਇਕ ਦਿਨ ਕੇਦਾਰੇਸ਼ਵਰ ਸਥਿਤ ਆਪਣੀ ਝੁੱਗੀ ਵਿਚ ਬੈਠਾ ਖੰਘਦਾ-ਖੰਘਦਾ ਉਹ ਬੇਸੁਧ ਹੋ ਗਿਆ। ਉਹਦੀ ਪਤਨੀ ਸੁਹਾਗਿਨ ਭਜਦੀ ਹੋਈ ਸ਼੍ਰੀ-ਮਾਂ ਦੀ ਕੁਟੀਆ ਤੱਕ ਪਹੁੰਚੀ।

"ਮਾਈ ! ਮਾਈ !"

"ਕੌਣ ਹੈ, ਬਾਬਾ ? ਹੁਣੇ ਆਈ।"

ਸ਼੍ਰੀ-ਮਾਂ ਕੁਟੀਆ ਦਾ ਦੁਆਰ ਖੋਲ੍ਹ ਕੇ ਬਾਹਰ ਨਿੱਕਲੀ। ਉਸ ਸਮੇਂ ਉਹਦੀ ਉਮਰ ਬੱਸ ਵੀਹ ਸਾਲ ਦੀ ਰਹੀ ਹੋਵੇਗੀ। ਗੋਰਾ-ਨਿਛੋਹ ਰੰਗ, ਨੀਲੇ ਰੰਗ ਦੀ ਕੰਨੀ ਵਾਲੀ ਸਫ਼ੈਦ ਸਾੜ੍ਹੀ, ਸਫ਼ੈਦ ਰੰਗ ਦੀ ਹੀ ਚੋਲੀ ਅਤੇ ਉੱਤੇ ਸਫ਼ੈਦ ਹੀ ਚਾਦਰ। ਉਹਨੇ ਆਪਣੇ ਕਮਰ ਤੱਕ

ਲਟਕਦੇ ਹੋਏ ਕਾਲੇ ਕੇਸਾਂ ਨੂੰ ਪਿੱਛੇ ਸੁਟਿਆ ਅਤੇ ਕਿਹਾ, "ਆ ਜਾ ਮਾਤਾ, ਘਰ ਤੇਰਾ ਹੈ, ਇਹਦੇ ਲਈ ਪੁੱਛਣ ਦੀ ਕੀ ਲੋੜ ਸੀ ?"

ਸੁਹਾਗਿਨ ਕੁਟੀਆ ਦੇ ਅੰਦਰ ਚਲੀ ਗਈ। ਮਾਂ ਨੇ ਕੋਨੇ ਵਿਚ ਪਈ ਚਟਾਈ ਵਿਛਾ ਕੇ ਕਿਹਾ, "ਤੇਹ ਲੱਗੀ ਹੈ ਮਾਤਾ ? ਏਨੇ ਦੁਪਹਿਰੇ ਤੈਨੂੰ ਮੈਂ ਕਿਵੇਂ ਯਾਦ ਆ ਗਈ ?"

"ਮੇਰੀ ਮਾਤਾ ਤਾਂ ਤੂੰ ਹੈਂ। ਮੈਂ ਆਪਣੇ ਆਪ ਨੂੰ ਤੇਰੀ ਮਾਤਾ ਬਣਾ ਕੇ ਜਲ ਨਹੀਂ ਪੀਵਾਂਗੀ। ਮੈਂ ਤੈਨੂੰ ਪਤਾ ਨਹੀਂ ਕਿੰਨੀ ਵਾਰ ਗੰਗਾ-ਅਸ਼ਨਾਨ ਲਈ ਕੇਦਾਰੇਸ਼ਵਰ ਦੀਆਂ ਪੌੜੀਆਂ ਉੱਤਰਦੀ ਨੂੰ ਦੇਖਿਆ ਹੈ। ਮੈਨੂੰ ਹਰ ਵਾਰ ਇਹੋ ਲਗਿਆ ਕਿ ਇਹ ਪਾਰਵਤੀ ਜਾ ਰਹੀ ਹੈ। ਇਹ ਮੇਰਾ ਭਰਮ ਨਹੀਂ, ਸੱਚ ਹੈ। ਤੂੰ ਮੈਨੂੰ ਚਾਹੇ ਸਿਆਣੀ ਕਹਿ ਜਾਂ ਮੂਰਖ, ਪਰ ਤੂੰ ਇਸ ਧਰਤੀ ਦੀ ਧੀ ਨਹੀਂ ਲਗਦੀ। ਤੇਰੇ ਅੰਦਰ ਕਠਿਨ ਤੋਂ ਕਠਿਨ ਵਰਤ ਨੂੰ ਨਿਭਾਉਣ ਦੀ ਸ਼ਕਤੀ ਹੈ। ਲਗਦਾ ਹੈ, ਤੂੰ ਯੋਗੀਆਂ ਦੀ ਕੁਲ ਦੀ ਬਾਲਿਕਾ ਹੈਂ ?"

ਸ੍ਰੀ-ਮਾਂ ਸਮਝਾਉਣ ਲੱਗੀ, "ਮੈਨੂੰ ਤੂੰ ਹੁਣੇ-ਹੁਣੇ ਭੈਣ ਕਿਹਾ ਹੈ ਨਾ ਮਾਂ, ਮੈਂ ਪਾਰਵਤੀ ਨਹੀਂ, ਦੀਨ-ਹੀਨ ਬ੍ਰਾਹਮਣ ਬਾਲਿਕਾ ਹਾਂ। ਬੋਲ, ਮੈਂ ਤੇਰੀ ਕੀ ਸੇਵਾ ਕਰ ਸਕਦੀ ਹਾਂ ?"

"ਮੇਰਾ ਪਤੀ, ਜਿਸਦੀ ਉਮਰ 25 ਸਾਲ ਹੋਵੇਗੀ, ਖੰਘਦਾ-ਖੰਘਦਾ ਬੇਸੁੱਧ ਹੋ ਜਾਂਦਾ ਹੈ। ਮੇਰੇ ਦੋ ਬੱਚੇ ਹਨ। ਜੇ ਪਤੀ ਨੂੰ ਕੁਛ ਹੋ ਗਿਆ, ਮੈਂ ਦੋ-ਦੋ ਅਬੋਧ ਬੱਚਿਆਂ ਨੂੰ ਗੋਦੀ ਚੁੱਕ ਕੇ ਕਿਥੇ ਜਾਵਾਂਗੀ ?"

"ਤੇਰਾ ਨਾਂ ਕੀ ਹੈ, ਮਾਤਾ ?"

"ਸੁਹਾਗਿਨ !"

ਸ੍ਰੀ-ਮਾਂ ਇਕ ਛਿਣ ਅਬੋਲ ਬੈਠੀ ਰਹੀ। ਉਹਦੀਆਂ ਲੰਮੀਆਂ ਪਲਕਾਂ ਨੇ ਕਮਲ-ਪਲਾਸ਼ ਵਾਂਗ ਵੱਡੀਆਂ-ਵੱਡੀਆਂ ਅੱਖਾਂ ਢਕ ਲਈਆਂ। "ਜਾ, ਉਹਨੂੰ ਲੈ ਆ।"

ਕੋਈ ਇਕ ਘੜੀ ਬੀਤੀ ਹੋਵੇਗੀ। ਸੁਹਾਗਿਨ ਆਪਣੇ ਪਤੀ ਸੁੱਖੂ ਨਾਲ ਕੁਟੀਆ ਦੇ ਦੁਆਰ ਉੱਤੇ ਆਈ। ਸੁੱਖੂ ਤਾਂ ਸੱਚ-ਮੁੱਚ ਦੁੱਖੂ ਬਣਿਆ ਪਿਆ ਸੀ। ਮਾਂ ਨੇ ਉਹਨੂੰ ਚਟਾਈ ਉਤੇ ਬੈਠਣ ਲਈ ਕਿਹਾ ਤਾ ਉਹਨੇ ਸਿਰ ਮਾਰ ਦਿੱਤਾ। ਉਹ ਨੰਗੀ ਜ਼ਮੀਨ ਉੱਤੇ ਬੈਠ ਗਿਆ।

"ਬਾਬਾ !" ਸ੍ਰੀ-ਮਾਂ ਨੇ ਮੁਸਕਰਾਉਂਦਿਆਂ ਕਿਹਾ, "ਨਾ ਤਾਂ ਮੈਂ ਵੈਦ ਹਾਂ, ਨਾ ਹੀ ਚਿਕਿਤਸਕ। ਮੈਂ ਤਾਂ ਇਹ ਵੀ ਨਹੀਂ ਜਾਣਦੀ ਕਿ ਤੇਰੇ ਫੇਫੜੇ ਬਚੇ ਹਨ ਕਿ ਗਲ ਗਏ। ਤੈਨੂੰ ਕਦੀ ਮੂੰਹ ਵਿਚੋਂ ਲਹੂ ਤਾ ਨਹੀਂ ਆਇਆ ?"

"ਨਹੀਂ ਭੈਣ !"

"ਇਹ ਇਕ ਜੜੀ ਹੈ। ਚੀਤਾ ਵੇਲ ਦਾ ਨਾਂ ਸੁਣਿਆ ਹੈ ?"

"ਨਹੀਂ ਭੈਣ।"

"ਤੂੰ ਗੁਰੁਚ ਜਾ ਗਲੋ ਦਾ ਨਾਂ ਸੁਣਿਆ ਹੈ, ਭਾਈ ? ਉਹ ਇਕ ਮੋਟੇ ਆਕਾਰ ਦੀ ਵੇਲ ਹੁੰਦੀ ਹੈ ਜੋ ਭੱਦਰਵਣ ਵਿਚ ਵੀ ਮਿਲ ਸਕਦੀ ਹੈ।"

"ਮਿਲ ਜਾਵੇਗੀ, ਦੀਦੀ", ਸੁਹਾਗਿਨ ਬੋਲੀ, "ਸਾਨੂੰ ਗੁਰੁਚ ਦਾ ਪਤਾ ਹੈ।"

"ਤਾਂ ਇਸ ਜੜੀ ਨੂੰ ਗੁਰੁਚ ਨਾਲ ਰਗੜ ਕੇ ਕਾੜ੍ਹਾ ਬਣਾ ਲੈਣਾ। ਉਹ ਦੋ ਵੇਲੇ ਪੀਣਾ ਪਵੇਗਾ।"

"ਮੈਂ ਪੀਵਾਂਗਾ, ਭੈਣ। ਤੈਨੂੰ ਦੇਖ ਕੇ ਲਗਦਾ ਹੈ ਕਿ ਮੈਂ ਸ਼ੂਦਰ ਕੈਵਰਤ ਨਹੀਂ, ਕਿਸੇ ਵੱਡੀ ਕੁਲ ਦਾ ਵਿਅਕਤੀ ਹਾਂ। ਅੱਜ ਮੇਰੇ ਅੰਦਰ ਜਿਉਣ ਦੀ ਲਾਲਸਾ ਵਧ ਗਈ ਹੈ। ਤੇਰੀ ਅਸ਼ੀਰਵਾਦ ਚਾਹੀਦੀ ਹੈ, ਭੈਣ। ਮੈਂ ਪੂਰੀ ਤਰ੍ਹਾਂ ਤੰਦਰੁਸਤ ਹੋ ਕੇ ਤੇਰੇ ਕੋਲ ਫੇਰ ਆਵਾਂਗਾ।"

ਕੈਵਰਤ ਪਰਿਵਾਰ ਉਠਿਆ ਅਤੇ ਕੁਟੀਆ ਤੋਂ ਬਾਹਰ ਚਲਿਆ ਗਿਆ।

ਸ਼੍ਰੀ-ਮਾਂ ਸੋਚਣ ਲੱਗੀ ਕਿ ਨਵਦੀਪ ਦੇ ਵਿਖਿਆਤ ਮੀਮਾਂਸਕ ਆਰੀਆ ਵਿਸ਼ਨੂ ਗੁਪਤ ਬੰਧੋਪਾਧਿਆਇ ਦੀ ਪੁੱਤਰੀ ਨੂੰ ਘਰ ਛੱਡਣ ਲਈ ਕਿਉਂ ਮਜਬੂਰ ਕੀਤਾ ਗਿਆ ? ਉਹ ਇਹ ਮੰਨਦੀ ਹੈ ਕਿ ਪਿਤਾ ਵਿਚ ਗੰਭੀਰਤਾ ਨਹੀਂ, ਹੰਕਾਰ ਸੀ ਅਤੇ ਉਹ ਸ਼ੀਲਾ ਦੀ ਮਾਂ ਵਸੁੰਧਰਾ ਨੂੰ ਛੋਟੀਆਂ-ਛੋਟੀਆਂ ਗੱਲਾਂ ਉੱਤੇ ਇਉਂ ਤਾੜਦੇ ਸਨ ਕਿ ਉਹ ਅਸਹਿ ਪੀੜ ਨਾਲ ਰੋ ਪੈਂਦੀ ਸੀ। ਪੁੱਤਰੀ ਦਾ ਮਹੱਤਵ ਹੀ ਕੀ ਸੀ ! ਹਜ਼ਾਰਾਂ ਸਾਲਾਂ ਤੋਂ ਤੁਰੀ ਆ ਰਹੀ ਪਰੰਪਰਾ ਦੇ ਅਨੁਸਾਰ ਪੁੱਤਰੀ ਪੁੱਤਰੀ ਨਹੀਂ, ਦੋਹਿਤਾ ਰਹੀ ਹੈ, ਭਾਵ ਗਾਂ ਦਾ ਦੁੱਧ ਚੋਣ ਵਾਲੀ ਨੌਕਰਾਣੀ। ਇਹਤੋਂ ਵੱਧ ਦੀ ਇੱਛਾ ਕਰਨ ਵਾਲੀ ਕੰਨਿਆ ਨੂੰ ਪਰਿਵਾਰ ਦੀ ਤਿਆਗੀ ਹੋਈ ਚੰਚਲ ਕੁੜੀ ਮੰਨਿਆ ਜਾਂਦਾ ਸੀ, ਜੋ ਸਾਰੇ ਬੰਧਨ ਤੋੜ ਕੇ ਕੁਲ-ਕਲੰਕਨੀ ਹੋ ਗਈ ਹੋਵੇ। ਉਹਨੂੰ ਇਸਤਰੀ-ਧਨ ਦੇ ਰੂਪ ਵਿਚ ਕੁਛ ਵੀ ਪ੍ਰਾਪਤ ਨਹੀਂ ਹੁੰਦਾ ਸੀ। ਉਹ ਸਹੁਰੇ ਪਰਿਵਾਰ ਤੋਂ ਜੋ ਕੁਛ ਪ੍ਰਾਪਤ ਕਰੇਗੀ, ਉਹੋ ਉਹਦਾ ਇਸਤਰੀ-ਧਨ ਹੋਵੇਗਾ। ਇਕ ਤਾਂ ਕੁਲ-ਕਲੰਕਨੀ ਪੁੱਤਰੀ, ਦੂਜੇ ਸਹੁਰੇ ਘਰ ਵਿਚੋਂ ਕੱਢੀ ਹੋਈ ਕੁੜੀ ਕਿਥੇ ਜਾਵੇ ? ਸ਼੍ਰੀ-ਮਾਂ ਨੇ ਇਕ ਦਿਨ ਪਰਿਵਾਰਕ ਕਲੇਸ ਤੋਂ ਦੁਖੀ ਹੋ ਕੇ ਸੰਬੰਧਾਂ ਦੀਆਂ ਤੰਦਾਂ ਤੋੜ ਦਿੱਤੀਆਂ। ਹੁਣ ਨਾ ਤਾਂ ਉਹ ਮਹਿਮਾ-ਮੰਡਿਤ ਆਚਾਰੀਆ-ਕੁਲ ਦੀ ਪੁੱਤਰੀ ਰਹੀ, ਨਾ ਆਪਣੇ ਜਸ ਅਤੇ ਧਨ ਦੇ ਭਾਰ ਨੂੰ ਸਿਰ ਉਤੇ ਲੱਦ ਕੇ ਖੱਚਰ ਵਾਂਗ ਚੱਲਣ ਵਾਲੇ ਪੂਜਣਯੋਗ ਸਹੁਰੇ ਦੀ ਨੂੰਹ ਹੀ ਰਹੀ।

ਉਹਨੂੰ ਵਰਿੰਦਾਵਣ ਤੋਂ ਬਿਨਾਂ ਹੋਰ ਕਿਤੇ ਸ਼ਰਨ ਨਹੀਂ ਮਿਲਣ ਲੱਗੀ। ਉਹਨੇ ਆਪਣੇ ਮਨ ਨੂੰ ਸਮਝਾਇਆ। ਉਹ ਦੋ ਸਾੜ੍ਹੀਆਂ ਅਤੇ ਦੋ ਕਾਰਸ਼ਿਕ ਮੁੱਲ ਦੀ ਆਮ ਜਿਹੀ ਚਾਦਰ ਦੀ ਪੋਟਲੀ ਬਣਾ ਕੇ ਨਵਦੀਪ ਤੋਂ ਨਾਓ ਰਾਹੀਂ ਵਾਰਾਨਸੀ ਵੱਲ ਚੱਲ ਪਈ।

ਉਹਨੇ ਨਾਵਿਕ ਤੋਂ ਪੁਛਿਆ, "ਭਾਈ, ਕੀ ਤੂੰ ਵਰਿੰਦਾਵਣ ਦਾ ਨਾਂ ਸੁਣਿਆ ਹੈ ? ਕੀ ਤੂੰ ਅਭਾਗਣ ਨੂੰ ਕ੍ਰਿਸ਼ਨ ਦੀ ਸ਼ਰਨ ਵਿਚ ਪੁਚਾ ਦੇਵੇਂਗਾ ?"

"ਭੈਣ, ਗੰਗਾ ਵਿਚ ਬੈਠ ਕੇ ਝੂਠ ਨਹੀਂ ਬੋਲਾਂਗਾ। ਤੂੰ ਕਿਸੇ ਪ੍ਰਸਿੱਧ ਪਰਿਵਾਰ ਦੀ ਪੁੱਤਰੀ ਅਤੇ ਮਹਿਮਾ-ਮੰਡਿਤ ਸਹੁਰੇ ਦੀ ਨੂੰਹ ਹੈਂ। ਤੂੰ ਕਿਸ ਕਾਰਨ ਵਰਿੰਦਾਵਣ ਜਾਣਾ ਚਾਹੁੰਦੀ ਹੈਂ ?"

"ਕੇਵਲ ਪ੍ਰਸਿੱਧ ਅਤੇ ਮਹਿਮਾ-ਮੰਡਿਤ ਸਹੁਰੇ ਨੂੰ ਵਹਿੰਗੀ ਵਿਚ ਬਿਠਾ ਕੇ, ਮੋਢਿਆਂ ਉਤੇ ਸ਼ਰਵਣ ਕੁਮਾਰ ਵਾਂਗ ਲੱਦ ਕੇ ਕਦੋਂ ਤੱਕ ਚੱਲ ਸਕਾਂਗੀ ? ਜਿਥੇ ਇਕ ਮੁੱਠੀ ਚੌਲਾਂ ਦੀ ਮੰਗ ਨੂੰ ਵੀ ਯਾਚਨਾ ਮੰਨਿਆ ਜਾਂਦਾ ਹੋਵੇ, ਉਹਨਾਂ ਠਾਠਦਾਰ ਪਰਿਵਾਰਾ ਤੋਂ ਮੈਂ ਕ੍ਰਿਸ਼ਨ ਦੀ ਮੂਰਤੀ ਮੰਗਣ ਦਾ ਸਾਹਸ ਕਿਥੋਂ ਇਕੱਠਾ ਕਰਦੀ ? ਜੇ ਮੂਰਤੀ ਮਿਲ ਵੀ ਜਾਵੇ

ਤਾਂ ਉਹ ਮਨ ਦੇ ਦੁੱਖ ਨੂੰ ਵਧਾਵੇਗੀ ਹੀ, ਕਿਉਂਕਿ ਮੂਰਤੀ ਲਈ ਧੂਫ, ਦੀਪ, ਪ੍ਰਸਾਦ, ਸਭ ਕੁਛ ਚਾਹੀਦਾ ਹੈ ਨਾ ! ਮੈਂ ਅਨਾਦਰੀ ਹੋ ਕੇ ਜੀਵਨ ਬਤੀਤ ਕਰ ਲਵਾਂਗੀ, ਪਰ ਆਪਣੇ ਇਸ਼ਟਦੇਵ ਦਾ ਅਪਮਾਨ ਨਹੀਂ ਸਹਿ ਸਕਾਂਗੀ।"

"ਕੀ ਤੇਰੇ ਪਤੀ ਨੇ ਵੀ ਠੁਕਰਾ ਦਿੱਤਾ ਹੈ ?"

"ਉਥੇ ਵੱਡੇ ਸਵੇਰੇ, ਇਕ ਪਹਿਰ ਰਾਤ ਬਾਕੀ ਰਹਿੰਦਿਆਂ ਉੱਠ ਕੇ ਸੱਸ-ਸਹੁਰੇ ਦੇ ਪੈਰ ਛੂਹ ਕੇ ਗ੍ਰਹਿਸਥੀ ਦੇ ਕੰਮਾਂ ਵਿਚ ਜੁਟ ਜਾਣਾ ਪੈਂਦਾ ਹੈ। ਅਜਿਹਾ ਕਰਨ ਤੋਂ ਮੈਂ ਕਦੀ ਇਨਕਾਰ ਨਹੀਂ ਸੀ ਕੀਤਾ। ਪਰ ਅਜਿਹੇ ਪਤੀ ਨੂੰ ਕਿਵੇਂ ਸੰਭਾਲਦੀ ਜੋ ਸੁਹਾਗ-ਰਾਤ ਨੂੰ ਮਦਿਰਾ ਪੀ ਕੇ ਆਇਆ ਅਤੇ ਮੇਰੀ ਪਿੱਠ ਨੂੰ ਆਪਣ ਛਾਂਟੇ ਨਾਲ ਲਹੂ-ਲੁਹਾਨ ਕਰ ਦਿੱਤਾ। ਤੂੰ ਪੁੱਛੇਂਗਾ ਨਾ, ਭਾਈ, ਕਿ ਮੇਰਾ ਅਪਰਾਧ ਕੀ ਸੀ ? ਤਾਂ ਸੁਣ। ਮੈਂ ਉਡੀਕ-ਉਡੀਕ ਕੇ ਥੱਕ ਗਈ। ਫੁੱਲਾਂ-ਝਾਲਰਾਂ ਨਾਲ ਸਜੇ ਨਰਮ ਬਿਸਤਰੇ ਉੱਤੇ ਦੋ ਪਲ ਲੰਮੀ ਪਈ ਤਾਂ ਨੀਂਦ ਆ ਗਈ। ਉਹ ਸ਼ਰਾਬੀ ਅੱਧੀ ਰਾਤ ਬੀਤਣ ਮਗਰੋਂ ਲਗਭਗ ਸਵੇਰੇ ਤਾਰਾ ਚੜ੍ਹਨ ਵੇਲੇ ਆਪਣੀ ਲਾੜੀ ਦੇ ਬਿਸਤਰੇ ਕੋਲ ਆਇਆ ਅਤੇ ਇਕ ਖੂੰਜੇ ਪਈ ਬੈਂਤ ਦੀ ਛਮਕ ਨਾਲ ਉਹਨੇ ਕੁੱਟਣਾ ਸ਼ੁਰੂ ਕਰ ਦਿੱਤਾ। 'ਤੈਨੂੰ ਆਪਣੇ ਰੂਪ ਦਾ ਘੁਮੰਡ ਹੈ ਨਾ ? ਲੈ ਮੈਂ ਅੱਜ ਸਦਾ ਲਈ ਤੇਰਾ ਘੁਮੰਡ ਚੂਰ-ਚੂਰ ਕਰ ਦਿੰਦਾ ਹਾਂ।' ਉਹਨੇ ਮੇਰੀ ਹਿੱਕ ਦੇ ਉੱਤੇ ਅਤੇ ਗਰਦਨ ਦੇ ਹੇਠਾਂ ਗੰਧਕ ਦੇ ਤੇਜ਼ਾਬ ਦੀ ਪੂਰੀ ਸ਼ੀਸ਼ੀ ਡੋਲ੍ਹ ਦਿੱਤੀ। ਮੈਂ ਆਪਣੇ ਵੀਹ ਸਾਲ ਦੇ ਜੀਵਨ ਵਿਚ ਅਜਿਹੀ ਪੀੜ ਦਾ ਅਨੁਭਵ ਕਦੀ ਨਹੀਂ ਸੀ ਕੀਤਾ। ਲਗ੍ਦਾ ਸੀ ਕਿ ਹੱਸਲੀ ਦੇ ਹੇਠਾਂ ਛਾਤੀ ਤੱਕ ਦਗਦਾ ਹੋਇਆ ਅੰਗਿਆਰ ਰੱਖ ਦਿੱਤਾ ਗਿਆ ਹੈ। ਮੇਰੀ ਗਰਦਨ ਦੇ ਹੇਠਾਂ, ਜਿਥੇ ਤੇਜ਼ਾਬ ਫੈਲਿਆ, ਉਥੇ ਸਫੈਦ ਕੋਹੜ ਵਰਗਾ ਨਿਸ਼ਾਨ ਉੱਭਰ ਆਇਆ। ਮੈਂ ਗਰਦਨ ਤੋਂ ਹੇਠਾ ਸਦਾ ਲਈ ਕਰੂਪ ਬਣਾ ਦਿੱਤੀ ਗਈ। ਜੇ ਧੌਣ ਤੱਕ ਉੱਚੀ ਕੁੜਤੀ ਨਾ ਪਾਵਾਂ ਤਾਂ ਲੋਕ ਮੈਨੂੰ ਕੋਹੜੀ ਸਮਝਣਗੇ।

"ਮੇਰਾ ਪਤੀ, ਮੇਰਾ ਭਾਗ-ਵਿਧਾਤਾ ਬੋਲਿਆ, 'ਤੂੰ ਸਮਝਦੀ ਹੈਂ ਕਿ ਵਿਸ਼ਨੂ ਗੁਪਤ ਮੀਮਾਂਸਕ ਦੀ ਪੁੱਤਰੀ ਹੋਣ ਕਰਕੇ ਮੈਨੂੰ ਕਾ..ਖਾ...ਪੜ੍ਹਾਏਂਗੀ ? ਤੂੰ ਕਿੰਨੀ ਬ੍ਰਾਹਮਣ ਹੈਂ, ਤੇਰੀ ਵਾਸਤਵਿਕਤਾ ਕੀ ਹੈ, ਮੈਂ ਸਭ ਜਾਣਦਾ ਹਾਂ। ਕੱਲ੍ਹ ਰਾਤ ਤੱਕ ਤੂੰ ਨਾ ਗਈ ਤਾਂ ਮੈਂ ਦੁਸ਼ਟ ਹਤਿਆਰਿਆ ਨੂੰ ਧਨ ਦੇ ਕੇ ਤੇਰੀ ਹੱਤਿਆ ਕਰਵਾ ਦੇਵਾਂਗਾ। ਮੈਂ ਤੈਨੂੰ ਨਹੀਂ, ਆਪਣੀ ਪ੍ਰੇਮਿਕਾ ਭਾਲਤੀ ਨਾਂ ਦੀ ਗਣਿਕਾ ਨੂੰ ਪ੍ਰੇਮ ਕਰਦਾ ਹਾਂ। ਉਸੇ ਨੇ ਹੀ ਇਹ ਤੇਜ਼ਾਬ ਦੀ ਸ਼ੀਸ਼ੀ ਦਿੱਤੀ ਸੀ।'

"ਮੈਂ ਬਾਹਰ ਦੀ ਜਲਨ ਨਾਲ ਘੱਟ, ਅੰਦਰਲੇ ਦੀ ਅੱਗ ਨਾਲ ਬਹੁਤੀ ਮੱਚ ਰਹੀ ਸੀ। ਮੈਨੂੰ ਇਥੋਂ ਦੂਰ ਲੈ ਜਾ, ਭਾਈ, ਮੈਂ ਆਪਣਾ ਮਾਰਗ ਆਪ ਚੁਣਨਾ ਹੈ।"

"ਤੇਰਾ ਬੜਾ ਦੁਖੀ ਜੀਵਨ ਹੈ, ਭੈਣ। ਤੇਰੇ ਨਾਲ ਮੈਨੂੰ ਹਮਦਰਦੀ ਹੈ, ਪਰ ਮੈਂ ਸ਼ੂਦਰ ਮੰਨਿਆ ਜਾਣ ਵਾਲਾ ਕੈਵਰਤ ਹਾਂ। ਤੈਨੂੰ ਲੋਕ ਮੇਰੇ ਨਾਲ ਦੇਖਣਗੇ ਤਾਂ ਪਤਾ ਨਹੀਂ ਉਹਨਾਂ ਦੀ ਕੀ ਪ੍ਰਤੀਕਿਰਿਆ ਹੋਵੇਗੀ !"

"ਪ੍ਰਤੀਕਿਰਿਆ ਤੋਂ ਡਰ ਕੇ ਮੈਂ ਆਤਮ-ਹੱਤਿਆ ਦਾ ਪਾਪ ਨਹੀਂ ਕਰਾਂਗੀ। ਹੁਣ ਤਾਂ ਮੰਗਲ-ਕਲਿਆਣ ਪ੍ਰਦਾਨ ਕਰਨ ਦਾ ਐਲਾਨ ਕਰਨ ਵਾਲੇ ਵਾਸੂਦੇਵ ਤੋਂ ਬਿਨਾਂ ਮੇਰਾ ਕੋਈ ਸਹਾਰਾ ਨਹੀਂ। ਜੇ ਤੈਨੂੰ ਡਰ ਲਗਦਾ ਹੈ, ਭਾਈ, ਤਾਂ ਤੂੰ ਮੈਨੂੰ ਇਥੇ ਹੀ ਕੰਢੇ ਨੇੜੇ ਨਾਓ

ਤੋਂ ਉਤਾਰ ਦੇ। ਮੈਂ ਤੁਰਦੀ-ਤੁਰਦੀ ਕੋਈ ਰਾਹ ਲੱਭ ਲਵਾਂਗੀ।"

"ਮੇਰੇ ਡਰਨ ਦਾ ਪ੍ਰਸ਼ਨ ਕਿਥੇ ਹੈ, ਭੈਣੇ। ਮੈਂ ਤਾ ਤੇਰੀ ਪ੍ਰਤਿਸ਼ਠਾ ਦੀ ਰਾਖੀ ਲਈ ਇਹ ਸਭ ਕਹਿ ਰਿਹਾ ਸੀ। ਤੂੰ ਬ੍ਰਾਹਮਣ ਹੋ ਕੇ ਜੇ ਇਕ ਸ਼ੂਦਰ ਨੂੰ ਭਾਈ ਕਿਹਾ ਹੈ ਤਾ ਉਹ ਉਮਰ-ਭਰ ਤੇਰੀ ਰਾਖੀ ਕਰੇਗਾ।"

"ਮੈਂ ਉਮਰ-ਭਰ ਹੀ ਤੇਰੀ ਧੰਨਵਾਦੀ ਰਹਾਂਗੀ, ਵੀਰ। ਤੂੰ ਮੈਨੂੰ ਪ੍ਰਾਣ-ਦਾਨ ਦਿੱਤਾ ਹੈ। ਮੈਂ ਤੇਰੇ ਹਰੇਕ ਦੁੱਖ-ਸੁਖ ਦੀ ਭਾਈਵਾਲ ਰਹਾਂਗੀ।"

ਨਾਓ ਕਾਸ਼ੀ ਦੇ ਕੇਦਾਰੇਸ਼ਵਰ ਘਾਟ ਉੱਤੇ ਰਹਿਣ ਵਾਲੇ ਕੈਵਰਤਾਂ ਦੇ ਕੁਲ-ਪ੍ਰਮੁੱਖ ਰਾਮ ਚੰਦਰ ਦੀ ਸੀ। ਰਾਮ ਚੰਦਰ ਆਪਣੇ ਘਰ ਪੁੱਜਿਆ। ਉਹਦੀ ਪਤਨੀ ਬਾਹਰ ਆਈ। ਉਹਨੇ ਦੋਵਾਂ ਯਾਤਰੀਆਂ ਦੇ ਸਾਹਮਣੇ ਗੁੜ ਵਾਲੇ ਲੌਂਗ-ਜਲ ਦਾ ਭਰਿਆ ਭਾਂਡਾ ਧਰਤੀ ਉਤੇ ਡੋਲ੍ਹਿਆ। ਸ਼ਾਇਦ ਇਹ ਕੁਲ-ਦੇਵਤਾ ਦੀ ਪੂਜਾ ਦਾ ਨਗਰੀ ਰੂਪ ਸੀ।

ਮੈਂ ਕਿਹਾ, "ਭਾਬੀ ਦੀਦੀ, ਤੁਹਾਡੇ ਪਤੀ ਨੇ ਮੇਰੀ ਜੋ ਸਹਾਇਤਾ ਕੀਤੀ ਹੈ, ਉਹਤੋਂ ਰਿਣ-ਮੁਕਤ ਤਾਂ ਮੈਂ ਕਦੀ ਵੀ ਨਹੀਂ ਹੋ ਸਕਾਂਗੀ। ਤੁਸੀਂ ਕੇਵਲ ਇਕ ਦਿਨ ਲਈ ਮੈਨੂੰ ਪ੍ਰਾਹੁਣੀ ਮੰਨ ਲਵੋ। ਮੈਂ ਪਰਸੋਂ ਕੋਈ ਨਾ ਕੋਈ ਧਰਮਸ਼ਾਲਾ ਲੱਭ ਕੇ ਚਲੀ ਜਾਵਾਂਗੀ।"

"ਤੂੰ ਕਿਉਂ ਚਲੀ ਜਾਵੇਂਗੀ, ਨਣਦੇ ? ਕੀ ਤੈਨੂੰ ਪਤਾ ਲੱਗ ਗਿਆ ਕਿ ਇਹ ਸ਼ੂਦਰ ਦਾ ਘਰ ਹੈ ? ਤੂੰ ਜਾਂ ਤਾਂ ਬ੍ਰਾਹਮਣ ਜਾਂ ਕਸ਼ੱਤਰੀ ਕੰਨਿਆ ਹੈਂ, ਅਸੀਂ ਸ਼ੂਦਰ ਹਾਂ।"

"ਜ਼ਰਾ ਇਸ ਭਾਂਡੇ ਵਿਚ ਪਾਣੀ ਲਿਆ, ਦੀਦੀ ਮਾਂ।"

ਉਹ ਕੁਛ ਸਮਝ ਨਾ ਸਕੀ। ਪਾਣੀ ਭਰ ਕੇ ਉਹਨੇ ਭਾਂਡਾ ਚੁਕਿਆ ਅਤੇ ਮੇਰੇ ਹੱਥਾਂ ਉੱਤੇ ਰੱਖ ਦਿੱਤਾ। ਮੈਂ ਭਾਂਡਾ ਬੁੱਲ੍ਹਾਂ ਨਾਲ ਲਾਇਆ ਅਤੇ ਜਲ ਪੀ ਲਿਆ।

"ਕਿਉਂ ਭਾਬੀ ਦੀਦੀ, ਅਜੇ ਵੀ ਸੰਦੇਹ ਹੈ ਤੁਹਾਡੇ ਮਨ ਵਿਚ ਕਿ ਮੈਂ ਬ੍ਰਾਹਮਣ ਅਤੇ ਸ਼ੂਦਰ ਵਿਚ ਫਰਕ ਕਰਦੀ ਹਾਂ ? ਭਾਬੀ, ਸ਼ੂਦਰ ਤਾਂ ਅਸੀਂ ਹਾਂ ਜੋ ਆਪਣੇ ਸਰੀਰ ਨੂੰ ਆਡੰਬਰ ਨਾਲ ਸਜਾਉਂਦੇ ਹਾਂ, ਭਾਵੇਂ ਸਰੀਰ-ਸੁੱਧੀ ਲਈ ਜੋ-ਜੋ ਪੂਜਾ-ਪਾਠ ਅਸੀਂ ਕਰਦੇ ਹਾਂ, ਉਹਨਾਂ ਲਈ ਸਮਗਰੀ ਲਿਆਉਣ ਦਾ ਕਾਰਜ ਸ਼ੂਦਰ ਹੀ ਕਰਦੇ ਹਨ। ਦੁੱਧ ਲਿਆਉਣ ਵਾਲਾ ਗਵਾਲਾ, ਅਸ਼ਨਾਨ ਕਰਾਉਣ ਵਾਲਾ ਨਾਈ, ਕੇਸਾਂ ਨੂੰ ਸੁਗੰਧਿਤ ਕਰਨ ਵਾਲੀ ਸੈਰੰਧਰੀ, ਮਾਲਾ ਲਿਆਉਣ ਵਾਲਾ ਮਾਲੀ, ਕਣਕ-ਛੋਲੇ ਪੀਹਣ ਵਾਲੀਆਂ ਸ਼ੂਦਰ ਕੰਨਿਆਵਾਂ, ਨਾਓ ਰਾਹੀਂ ਗੰਗਾ ਦੇ ਘਾਟ ਦਿਖਾਉਣ ਵਾਲਾ ਖੇਵਟ-ਪੁੱਤਰ, ਮੰਦਰਾ ਦੇ ਬਾਹਰ ਦਾ ਕੂੜਾ-ਕਚਰਾ ਚੁੱਕਣ ਵਾਲਾ ਮਿਹਤਰ, ਬਰਤਨ-ਭਾਂਡੇ ਧੋਣ ਵਾਲੀ ਦਾਸੀ, ਸਭ ਤਾਂ ਸ਼ੂਦਰ ਹੀ ਹਨ, ਭਾਬੀ। ਕਾਸ਼ ! ਤੁਸੀਂ ਲੋਕ ਕਥਿਤ ਸ੍ਰੇਸ਼ਠ ਵਰਣਾਂ ਨੂੰ ਤਿਲਾਂਜਲੀ ਦੇ ਸਕਦੇ ਤਾਂ ਉਹ ਨਵੇਂ ਯੁੱਗ ਦਾ ਪ੍ਰਕਾਸ਼ ਦੇਣ ਵਾਲੀ ਪ੍ਰਭਾਤ ਹੁੰਦੀ।"

"ਤੇਰਾ ਨਾਂ ਕੀ ਹੈ, ਨਣਦੇ ?"

"ਮੈਂ ਤੇਰੀ ਸ਼ੀਲਾ ਹਾਂ।"

ਉਹ ਹਸਦੀ-ਹਸਦੀ ਮੈਨੂੰ ਚਿੰਬੜ ਗਈ। ਹਝੋਕੇ ਕਾਰਨ ਗਰਦਨ ਤੋਂ ਕੁੜਤੀ ਥੋੜ੍ਹੀ ਹੇਠਾਂ ਹੋ ਗਈ, "ਇਹ ਕੀ ਹੈ ਨਣਦੇ ? ਕੀ ਤੂੰ ਕੋਹੜ ਦੀ ਰੋਗੀ ਹੈਂ ?"

"ਨਹੀਂ ਭਾਬੀ, ਇਹ ਸਭ ਮੇਰੇ ਪਤੀ ਦਾ ਆਪਣੀ ਪਿਆਰੀ ਪਤਨੀ ਨੂੰ ਸੁਹਾਗ-ਰਾਤ ਨੂੰ

ਦਿੱਤਾ ਹੋਇਆ ਉਪਹਾਰ ਹੈ। ਤੂੰ ਵੀਰ ਤੋਂ ਸਾਰੀ ਕਹਾਣੀ ਜਾਣ ਲਈਂ। ਮੈਂ ਜਦੋਂ ਸੁਣਾਉਣ ਲਗਦੀ ਹਾਂ ਤਾਂ ਮਨ ਕਰਦਾ ਹੈ ਕਿ ਲੋਹੇ ਦੀ ਲੰਮੀ ਸੀਖ ਆਪਣੀ ਛਾਤੀ ਵਿਚ ਖੋਭ ਦੇਵਾਂ। ਮੈਂ ਭਾਈ ਨੂੰ ਇਹ ਸਭ ਕਹਿ ਦਿੱਤਾ ਤਾਂ ਉਹਨਾਂ ਨੇ ਮੈਥੋਂ ਇਕ ਵਚਨ ਮੰਗਿਆ।"

"ਮੈਂ ਕਿਹਾ, 'ਵੀਰ ਬੋਲ,। ਮੈਂ ਵਚਨ ਦਿੱਤਾ'।"

"ਉਹਨਾਂ ਨੇ ਕਿਹਾ, 'ਤੂੰ ਇਹ ਗੱਲ ਆਪਣੇ ਤੱਕ ਹੀ ਰੱਖੇਂਗੀ ਅਤੇ ਪੂਰੀ ਗਰਦਨ ਵਾਲੀ ਕੁੜਤੀ ਪਾਇਆ ਕਰੇਂਗੀ।' ਮੇਰੇ ਵੀਰ ਨੇ ਵਚਨ ਮੰਗ ਕੇ ਮੇਰੀ ਪਰਖ ਨਹੀਂ ਲਈ, ਸਗੋਂ ਆਪਣੀ ਸਕੀ ਭੈਣ ਦੇ ਮਾਣ-ਸਨਮਾਨ ਨੂੰ ਬਚਾਈਂ ਰੱਖਣ ਦਾ ਸੰਕਲਪ ਮੰਗਿਆ।"

"ਨਣਦੇ, ਤੂੰ ਮੱਛੀ ਖਾਂਦੀ ਹੈਂ ਕਿ ਨਹੀਂ ?"

"ਬੰਗਾਲਿਨ ਹਾਂ, ਭਾਬੀ, ਮੱਛੀ ਤੋਂ ਘਿਰਣਾ ਕੇਹੀ ?"

"ਮੈਂ ਤਾਂ ਇਸ ਕਰਕੇ ਪੁੱਛ ਰਹੀ ਸੀ ਕਿ ਕਿਤੇ ਵੈਸ਼ਨਵ ਹੋਣ ਕਾਰਨ ਇਹ ਸਭ ਤੂੰ ਛੱਡ ਨਾ ਦਿੱਤਾ ਹੋਵੇ।"

"ਭਾਬੀ, ਪੂਜਾ-ਆਰਾਧਨਾ ਆਤਮਾ ਦੇ ਸੰਸਕਾਰ ਹਨ ਅਤੇ ਭੋਜਨ-ਪਾਣੀ ਸਰੀਰ ਦੇ ਸੰਸਕਾਰ ਹਨ। ਕੋਈ ਜ਼ਰੂਰੀ ਨਹੀਂ ਕਿ ਭੋਜਨ ਨੂੰ ਸਾਧਨਾ ਨਾਲ ਜੋੜਿਆ ਜਾਵੇ। ਕੀ ਸੰਸਾਰ-ਭਰ ਵਿਚ ਫੈਲੇ ਹੋਏ ਯੂਰਪੀ ਲੋਕ, ਜਿਨ੍ਹਾਂ ਦੀ ਏਨੀ ਵਿਸ਼ਾਲ ਸੰਸਕ੍ਰਿਤੀ ਹੈ, ਮੂਰਤੀਆਂ, ਗਿਰਜਾ-ਘਰ, ਵੱਡੇ-ਵੱਡੇ ਜਲ-ਜਹਾਜ਼, ਦੀਪ-ਦੀਪਾਂਤਰਾਂ ਨੂੰ ਜੋੜਨ ਦਾ ਜਿਨ੍ਹਾਂ ਨੇ ਅਦੁਤੀ ਸਾਹਸ ਕੀਤਾ, ਸਾਥੋਂ ਕਿਸੇ ਤਰ੍ਹਾਂ ਘੱਟ ਹਨ ? ਨਹੀਂ, ਭਾਬੀ। ਅਸੀਂ ਜਦੋਂ ਉਹਨ੍ਹਾਂ ਨੂੰ ਮਲੇਛ ਕਹਿੰਦੇ ਹਾਂ ਤਾਂ ਆਪਣੇ ਵਰਗਾਂ ਵਿਚ ਵੰਡੇ ਹੋਏ ਸਮਾਜ ਦੀ ਦੀਨਤਾ ਛੁਪਾਉਣ ਲਈ ਬਣਾਉਟੀ ਸਰੀਰਕ ਸੰਸਕਾਰਾਂ ਦਾ ਵਿਆਖਿਆਨ ਕਰਦੇ ਹੋਏ ਉਹਨਾਂ ਦੇ ਭੋਜਨ ਨੂੰ ਮਲੇਛ-ਆਹਾਰ ਆਖ ਕੇ ਨਿੰਦਦੇ ਹਾਂ।"

"ਅੱਛਾ, ਹੁਣ ਆਰਾਮ ਕਰ ਦੋ ਘੜੀ। ਮੈਂ ਭੋਜਨ ਬਣਾ ਰਹੀ ਹਾਂ। ਖਾ ਕੇ ਸੌਣਾ ਹੈ ਨਾ ?"

ਨਣਦ ਹੱਸੀ, ਸ਼ੀਲਾ ਹੱਸੀ, ਸ਼ੀਲ ਭੱਦਰਾ ਹੱਸੀ !

ਕੇਦਾਰੇਸ਼ਵਰ ਦੇ ਗੰਗਾਘਾਟ ਉੱਤੇ ਸਵੇਰ ਦੇ ਅਸ਼ਨਾਨ ਲਈ ਸੈਂਕੜੇ ਲੋਕ ਆਉਂਦੇ ਸਨ। ਸ਼ੀਲਾ ਹਰ ਰੋਜ਼ ਸਵੇਰ ਦੇ ਅਸ਼ਨਾਨ ਲਈ ਜਾਂਦੀ ਸੀ। ਉਹ ਅਸ਼ਨਾਨ ਕਰ ਕੇ ਭੱਦਰਵਣ ਵਿਚ ਬਣੀ ਆਪਣੀ ਕੁਟੀਆ ਵਿਚ ਪੁੱਜ ਜਾਂਦੀ। ਕੁਟੀਆ ਦੇ ਦੋ ਹਿੱਸੇ ਸਨ। ਸਾਹਮਣੇ ਵਾਲੀ ਕੁਟੀਆ ਕਾਫ਼ੀ ਲੰਮੀ-ਚੌੜੀ ਸੀ। ਉਹਦੇ ਨਾਲ ਲਗਦੀ ਕੁਟੀਆ ਛੋਟੀ ਸੀ। ਦੋਵਾਂ ਨੂੰ ਮਿੱਟੀ ਦੀ ਕੰਧ ਕੱਢ ਕੇ ਵੱਖ-ਵੱਖ ਕਰ ਦਿੱਤਾ ਗਿਆ ਸੀ। ਪਿਛੇ ਵਾਲੀ ਛੋਟੀ ਕੁਟੀਆ ਸ਼ੀਲਾ ਦਾ ਪੂਜਾ-ਘਰ ਸੀ। ਉਸ ਵਿਚ ਕੰਧ ਵਿਚ ਝਰੋਖੇ ਦੇ ਆਕਾਰ ਦਾ ਇਕ ਆਲਾ ਸੀ। ਉਹਨੂੰ ਪੀਹੇ ਹੋਏ ਚੌਲਾਂ, ਹਲਦੀ, ਕੇਸਰ ਅਤੇ ਗੇਰੂ ਨੂੰ ਮਿਲਾ ਕੇ ਬਣਾਏ ਲੇਪ ਨਾਲ ਬੜੇ ਕਲਾਤਮਕ ਢੰਗ ਨਾਲ ਸਜਾਇਆ ਗਿਆ ਸੀ। ਇਹ ਸ਼ੀਲਾ ਦਾ ਮੰਦਰ ਸੀ। ਬਿਲਕੁਲ ਵਿਅਕਤੀਗਤ, ਬਿਲਕੁਲ ਨਿੱਜੀ। ਚਾਰੇ ਪਾਸੇ ਪੋਚੀਆਂ ਹੋਈਆਂ ਕੰਧਾਂ ਉੱਤੇ ਵੇਲ-ਬੂਟੇ ਸਨ, ਅਲਪਨਾਵਾਂ ਸਨ। ਅਗਰਬੱਤੀ ਰਾਤ-ਰਾਣੀ ਵਾਂਗ ਆਪਣੀ ਸੁਗੰਧ ਨਾਲ ਛੋਟੀ ਜਿਹੀ ਇਸ ਕੁਟੀਆ ਨੂੰ ਸਰਾਬੋਰ

ਕਰ ਰਹੀ ਸੀ। ਇਸ ਆਲੇ ਵਿਚ ਨੀਲੇ ਰੰਗ ਦੇ ਰੇਸ਼ਮੀ ਟੋਟੇ ਉਤੇ ਭਗਵਾਨ ਵਾਸੂਦੇਵ ਦੀ ਵੇਣੂ ਮੁਦਰਾ ਵਾਲੀ ਕਾਲੇ ਪੱਥਰ ਦੀ ਬਣੀ ਹੋਈ ਮਨਮੋਹਕ ਮੂਰਤੀ ਸੁਸ਼ੋਭਿਤ ਸੀ। ਕੋਲ ਹੀ ਚੰਦਨ ਘਸਾਉਣ ਲਈ ਖੁਰਦਰੀ ਚੌਂਕੀ, ਪਿੱਤਲ ਦੀ ਆਰਾਤ੍ਰਿਕਾ, ਛੋਟੇ-ਛੋਟੇ ਚਮਚੇ, ਪ੍ਰਸਾਦ ਆਦਿ ਲਈ ਛੋਟੇ-ਛੋਟੇ ਭਾਂਡੇ ਸਨ।

ਉਹ ਧਿਆਨ ਕਰਨ ਬੈਠੀ ਹੀ ਸੀ ਕਿ ਕਿਸੇ ਨੇ ਆਵਾਜ਼ ਦਿੱਤੀ, "ਮਾਂ, ਇਧਰ ਆਓ !" ਉਹਨੇ ਕੁਟੀਆ ਦਾ ਪੱਲੜ ਲਾਂਭੇ ਕੀਤਾ। ਸਾਹਮਣੇ ਉਹਦੇ ਚਾਚਾ ਪ੍ਰਫੁੱਲ ਕੁਮਾਰ ਬੰਧੋਪਾਧਿਆਇ ਖੜ੍ਹੇ ਸਨ।

"ਆਓ ਚਾਚਾ !" ਉਹਨੇ ਪ੍ਰਫੁੱਲ ਦੇ ਚਰਨ ਛੂਹਣ ਲਈ ਹੱਥ ਵਧਾਏ ਹੀ ਸਨ ਕਿ ਉਹਦੇ ਚਾਚੇ ਨੂੰ ਲਗਿਆ ਕਿ ਕਿਸੇ ਨੇ ਪੈਰਾਂ ਉੱਤੇ ਦਗਦਾ ਹੋਇਆ ਅੰਗਿਆਰ ਰੱਖ ਦਿੱਤਾ ਹੈ।

"ਤੇਰਾ ਇਹ ਸਾਹਸ, ਸ਼ੂਦਰੇ ! ਮੈਂ ਕੇਦਾਰੇਸ਼ਵਰ ਦੇ ਇਕ ਪੰਡੇ ਨੂੰ ਮਿਲ ਕੇ ਆ ਰਿਹਾ ਹਾਂ। ਉਹਨੇ ਤੇਰੇ ਨਿਘਾਰ ਦੀ ਸਾਰੀ ਕਹਾਣੀ ਮੈਨੂੰ ਸੁਣਾਈ ਹੈ। ਜੇ ਘਰ ਛੱਡ ਕੇ ਭੱਜਣਾ ਹੀ ਸੀ ਤਾਂ ਘਟੋ-ਘੱਟ ਕਿਸੇ ਬ੍ਰਾਹਮਣ ਜਾਂ ਕਸ਼ੱਤਰੀ ਨਾਲ ਭਜਦੀ। ਤੂੰ ਨਰਕ ਵੀ ਚੁਣਿਆ ਤਾਂ ਕੁੰਭੀ-ਨਰਕ ! ਮੈਂ ਤੈਨੂੰ ਇਹ ਕਹਿਣ ਆਇਆ ਹਾਂ ਕਿ ਅਜੇ ਵੀ ਕੁਛ ਨਹੀਂ ਵਿਗੜਿਆ। ਮੇਰੇ ਵੀਰ ਬੰਧੋਪਾਧਿਆਇ ਨਾ ਚਾਹੁੰਦਿਆਂ ਵੀ ਸਨੇਹ-ਵੱਸ ਤੇਰੀ ਉਡੀਕ ਕਰ ਰਹੇ ਹਨ। ਕੀ ਇਹ ਸੱਚ ਹੈ ਕਿ ਤੇਰੀ ਗਰਦਨ ਤੋਂ ਹੇਠਲੇ ਹਿੱਸੇ ਉਤੇ ਕੋਹੜ ਹੋ ਗਿਆ ਹੈ ?"

ਸ਼ੀਲਾ ਸੋਚ ਰਹੀ ਸੀ ਕਿ ਕੀ-ਕੀ ਦੱਸੇ ! ਕੀ ਸੱਚ-ਮੁੱਚ ਮੇਰੇ ਚਾਚੇ ਨੂੰ ਪਤਾ ਨਹੀਂ ਹੈ ਕਿ ਸੁਹਾਗ-ਰਾਤ ਨੂੰ ਮੇਰੇ ਪਤੀ ਨੇ ਮੇਰੇ ਉਤੇ ਤੇਜ਼ਾਬ ਇਸ ਕਰਕੇ ਡੋਲ੍ਹਿਆ ਸੀ ਕਿ ਮੈਂ ਸਦਾ ਲਈ ਕੋਹੜੀ ਬਣ ਜਾਵਾਂ ਅਤੇ ਘਰ ਛੱਡ ਕੇ ਭੱਜ ਜਾਵਾਂ ?

"ਬੋਲਦੀ ਕਿਉਂ ਨਹੀਂ ? ਜੇ ਤੈਨੂੰ ਮੇਰਾ ਆਉਣਾ ਬੁਰਾ ਲਗਿਆ ਹੈ, ਮੈਂ ਹੁਣੇ ਮੁੜ ਜਾਵਾਂਗਾ। ਤੇਰੇ ਵਰਗੀ ਨੀਚ ਬਿਰਤੀ ਵਾਲੀ ਕੁਲ-ਕਲੰਕਨੀ ਨੂੰ ਅਸੀਂ ਸਵੀਕਾਰ ਕਰਾਂਗੇ ਵੀ ਨਹੀਂ। ਜੋ ਕੁਛ ਪੰਡੇ ਨੇ ਦੱਸਿਆ ਸੀ, ਉਹ ਸਭ ਸੱਚ ਅਤੇ ਤੱਥ-ਪੂਰਨ ਲੱਗ ਰਿਹਾ ਹੈ। ਤੂੰ ਪਾਪ ਦੇ ਚਿੱਕੜ ਵਿਚ ਏਨੀ ਗਰਕ ਚੁੱਕੀ ਹੈਂ ਕਿ ਤੇਰਾ ਨਵਦੀਪ ਪਰਤਣਾ ਅਰਥ ਨਹੀਂ ਰਖਦਾ।" ਉਹਦੇ ਚਾਚਾ ਪ੍ਰਫੁੱਲ ਬੋਲੇ, "ਤੂੰ ਇਥੇ ਹੀ ਵਿਸ਼ਵੇਸ਼ਵਰ ਦੇ ਸਾਹਮਣੇ ਕੋਹੜਿਆਂ ਦੀ ਕਤਾਰ ਵਿਚ ਬੈਠ ਕੇ ਭੀਖ ਮੰਗਿਆ ਕਰ, ਸਾਨੂੰ ਭੁੱਲ ਜਾ।"

"ਮੈਂ ਤਾਂ ਭੁੱਲ ਹੀ ਚੁੱਕੀ ਹਾਂ, ਚਾਚਾ। ਤੁਸੀਂ ਨਵਦੀਪ ਤੋਂ ਇਥੇ ਆ ਕੇ ਜੋ-ਜੋ ਆਸ਼ੀਰਵਾਦ ਦਿੱਤੀ ਹੈ ਅਤੇ ਵਰ ਦਿਤੇ ਹਨ, ਉਹਨਾਂ ਨਾਲ ਮੇਰੀ ਝੋਲੀ ਭਰ ਚੁੱਕੀ ਹੈ। ਇਕ ਕੋਹੜੀ ਦੇ ਹੱਥਾਂ ਦਾ ਜਲ ਵੀ ਤੁਹਾਨੂੰ ਸਵੀਕਾਰ ਨਹੀ ਹੋਵੇਗਾ। ਸੋ ਮੇਰਾ ਅੰਤਿਮ ਪ੍ਰਨਾਮ ਸ੍ਵੀਕਾਰ ਕਰੋ।"

"ਏਨਾ ਹੰਕਾਰ ! ਤੂੰ ਮੈਨੂੰ ਇਸ ਘਟੀਆ ਕੁਟੀਆ ਵਿਚੋਂ ਜਾਣ ਲਈ ਕਹਿ ਰਹੀ ਹੈਂ ? ਤੂੰ ਇਸ ਭੈੜੇ ਵਿਹਾਰ ਲਈ ਇਸ ਕਿਸਮ ਦਾ ਈਸ਼ਵਰੀ ਦੰਡ ਭੋਗੇਂਗੀ, ਜਿਹੋ ਜਿਹਾ

ਪਤਿਤ ਅਤੇ ਕੋਹੜੀ ਇਸਤਰੀਆਂ ਭੋਗਦੀਆਂ ਹਨ।" ਉਹਨਾਂ ਨੇ ਆਪਣੀ ਚਾਦਰ ਪਾੜੀ ਅਤੇ ਕੁਟੀਆ ਤੋਂ ਬਾਹਰ ਚਲੇ ਗਏ।

ਸ਼ਾਇਦ ਉਹ ਪੰਡੇ ਦੇ ਘਰ ਠਹਿਰੇ ਹੋਏ ਸਨ। ਉਹਨਾਂ ਨੂੰ ਪਤਾ ਲਗਿਆ ਹੋਵੇਗਾ ਕਿ ਮੈਂ ਨਵਦੀਪ ਤੋਂ ਕੈਵਰਤ-ਕੁਲ ਦੇ ਪ੍ਰਮੁੱਖ ਰਾਮ ਚੰਦਰ ਨਾਲ ਆਈ ਸੀ। ਉਹ ਉਹਦੇ ਘਰ ਪੁੱਜੇ। "ਹੈ ਜੀ, ਕੋਈ ਇਥੇ ?"

ਰਾਮ ਚੰਦਰ ਦੀ ਪਤਨੀ ਨੇ ਦੁਆਰ ਖੋਲ੍ਹਿਆ। ਸਾਹਮਣੇ ਇਕ ਗੋਰਾ-ਚਿੱਟਾ ਵਿਅਕਤੀ ਕੀਮਤੀ ਸ਼ਾਲ ਇਕ ਮੋਢੇ ਤੋਂ ਦੂਜੇ ਮੋਢੇ ਉਤੇ ਸੁਟਦਾ ਕਰੋਧ ਨਾਲ ਕੰਬ ਰਿਹਾ ਸੀ। "ਸ਼ੂਦਰੇ", ਉਹ ਬੋਲਿਆ, "ਤੇਰਾ ਪਤੀ ਕਿਥੇ ਗਿਆ ਹੈ ?"

"ਉਹ ਗੰਗਾ ਦੇ ਕੰਢੇ ਆਪਣੀ ਨਾਓ ਵਿਚ ਯਾਤਰੀਆਂ ਦੀ ਉਡੀਕ ਕਰ ਰਹੇ ਹੋਣਗੇ ਜਾਂ ਯਾਤਰੀ ਮਿਲ ਗਏ ਹੋਣਗੇ ਤਾਂ ਕਿਸੇ ਘਾਟ ਉੱਤੇ ਗਏ ਹੋਣਗੇ। ਤੁਸੀਂ ਕੌਣ ਹੋ, ਆਰੀਆ ? ਤੁਸੀਂ ਬੜੇ ਕਰੋਧ ਨਾਲ ਕਿਹਾ, 'ਸ਼ੂਦਰੇ !' ਵਾਕ ਤਾਂ ਪੂਰਾ ਕਰ ਲਓ, ਆਰੀਆ, ਤਾਂ ਜੋ ਅਸੀਂ ਸ਼ੂਦਰ ਇਹ ਜਾਣ ਸਕੀਏ ਕਿ ਸਾਡਾ ਅਪਰਾਧ ਕੀ ਹੈ।"

"ਤੇਰੇ ਪਤੀ ਨੇ ਇਕ ਭਿਅੰਕਰ ਕੰਮ ਕੀਤਾ ਹੈ। ਉਹਨੇ ਸਾਡੀ ਜਗਤ-ਵਿਖਿਆਤ ਬ੍ਰਾਹਮਣ-ਕੁਲ ਨੂੰ ਕਲੰਕਿਤ ਕੀਤਾ ਹੈ। ਕੀ ਇਹ ਸੱਚ ਨਹੀਂ ਹੈ ਕਿ ਉਹ ਮੇਰੀ ਭਤੀਜੀ ਸ਼ੀਲ ਭੱਦਰਾ ਨਾਲ ਨਾਓ ਵਿਚ ਤਿੰਨ ਸਪਤਾਹ ਇਕੱਲਾ ਰਿਹਾ। ਕੀ ਉਹਨੇ ਸ਼ੀਲ ਭੱਦਰਾ ਦੀ ਇੱਜ਼ਤ ਖਰਾਬ ਨਹੀਂ ਕੀਤੀ ?"

"ਤੁਸੀਂ ਅਤਿਅੰਤ ਨੀਚ ਅਤੇ ਹੰਕਾਰੀ ਬ੍ਰਾਹਮਣ, ਸਗੋਂ ਚੰਡਾਲ ਲੱਗ ਰਹੇ ਹੋ। ਸ਼੍ਰੀ-ਮਾਨ ! ਤੁਸੀਂ ਮੇਰੇ ਪਤੀ ਦੇ ਚਰਿਤਰ ਬਾਰੇ ਜੋ ਸੰਦੇਹ ਕੀਤਾ, ਉਹਨੂੰ ਤਾਂ ਅਸੀਂ ਖਿਮਾ ਕਰ ਵੀ ਦੇਈਏ, ਪਰ ਮੇਰੀ ਨਣਦ ਉਤੇ ਜੋ ਕਲੰਕ ਲਾਇਆ ਹੈ, ਉਹ ਖਿਮਾ-ਯੋਗ ਨਹੀਂ ਹੈ।"

ਉਹ ਦੁਆਰ ਖੁੱਲ੍ਹਾ ਛੱਡ ਕੇ ਕੇਦਾਰੇਸ਼ਵਰ ਘਾਟ ਦੀਆਂ ਪੌੜੀਆਂ ਉਲੰਘਦੀ-ਟਪਦੀ ਰਾਮ ਚੰਦਰ ਕੋਲ ਪੁੱਜੀ, "ਚੱਲੋ ਘਰ। ਬਹੁਤ ਜ਼ਰੂਰੀ ਹੈ ਤੁਹਾਡਾ ਚੱਲਣਾ।"

ਰਾਮ ਚੰਦਰ ਨੇ ਆਪਣਾ ਪਰਨਾ ਮੋਢੇ ਉਤੇ ਸੁਟਿਆ ਅਤੇ ਉਹਦੇ ਨਾਲ-ਨਾਲ ਆਪਣੇ ਘਰ ਪੁੱਜਿਆ।

"ਆ ਗਈ ਸ਼ੂਦਰੇ ? ਇਹ ਤੇਰਾ ਪਤੀ ਹੈ ? ਕਾਂ ਵਰਗਾ ਕਾਲਾ, ਮਾਸ-ਭੱਖੀ ਅਤੇ ਚਰਿਤਰ-ਹੀਣ ! ਇਹਨੂੰ ਹੀ ਬੁਲਾਉਣ ਗਈ ਸੀ ? ਇਸ ਚੰਡਾਲ ਤੋਂ ਮੈਂ ਭੈਭੀਤ ਹੋ ਜਾਵਾਂਗਾ, ਇਹੋ ਸੋਚਿਆ ਸੀ ਨਾ ਤੂੰ ? ਮੈਂ ਜਦੋਂ ਨਵਦੀਪ ਤੋਂ ਤੁਰਿਆ ਸੀ ਤਾਂ ਇਕ ਯਾਤਰੀ ਨੇ ਦੱਸਿਆ ਸੀ ਕਿ ਮਹਾਰਾਜ, ਕਾਸ਼ੀ ਜਾ ਰਹੇ ਹੋ ਤਾ ਦੋ ਗੱਲਾਂ ਯਾਦ ਰੱਖਣੀਆਂ। ਨਾ ਤਾਂ ਕਿਸੇ ਖੇਵਟ ਨੂੰ ਆਪਣਾ ਭੇਤ ਦੱਸਣਾ, ਨਾ ਕਿਸੇ ਪੰਡੇ ਦੇ ਘਰ ਠਹਿਰਨਾ। ਉਹਨੇ ਅੱਧਾ ਸੱਚ ਤੇ ਅੱਧਾ ਝੂਠ ਕਿਹਾ ਸੀ। ਖੇਵਟ ਬਾਰੇ ਉਹਨੇ ਪੂਰੀ ਤਰ੍ਹਾਂ ਠੀਕ ਕਿਹਾ ਸੀ, ਪਰ ਪੰਡੇ ਬਾਰੇ ਝੂਠ ਕਿਹਾ ਸੀ। ਕੇਦਾਰੇਸ਼ਵਰ ਦੇ ਪੰਡੇ ਸੁਧਾਂਸ਼ੂ ਆਚਾਰੀਆ ਕਿੰਨੇ ਮਹਾਨ ਵਿਅਕਤੀ ਹਨ। ਉਹਨਾਂ ਨੇ ਜੇ ਹਰ ਰੋਜ਼ ਸਵੇਰੇ ਸ਼ੀਲਾ ਨੂੰ ਅਸ਼ਨਾਨ ਕਰਦੀ ਨੂੰ ਨਾ ਦੇਖਿਆ ਹੁੰਦਾ ਤਾਂ ਅਸੀਂ ਜਾਣ ਵੀ ਨਾ ਸਕਦੇ ਕਿ ਉਸ ਨੀਚ ਨੂੰ ਕੋਹੜ ਹੋ ਗਿਆ ਹੈ, ਉਹ ਵੀ ਛਾਤੀ ਉੱਤੇ।"

ਰਾਮਚੰਦਰ ਅੱਗੇ ਵਧਿਆ ਅਤੇ ਉਹਨੇ ਪ੍ਰਫੁੱਲ ਦਾ ਹੱਥ ਫੜ ਕੇ ਖਿਚਿਆ ਤੇ ਮੁੱਕਾ ਵੱਟ ਕੇ ਉਹਦੇ ਜਭਾੜੇ ਉਤੇ ਅਜਿਹਾ ਵਾਰ ਕੀਤਾ ਕਿ ਉਹਦੇ ਕਈ ਦੰਦ ਟੁੱਟ ਕੇ ਬਾਹਰ ਆ ਡਿੱਗੇ। "ਚੱਲ ਨੀਚ, ਕੁੱਤੇ, ਚੱਲ ਉਸ ਹਰੀਸ਼ ਚੰਦਰ ਨਾਲ ਤੁਲਨਾ ਕਰਨ ਵਾਲੇ ਸੁੱਧੂ ਪੰਡੇ ਨੂੰ ਪੁੱਛ ਕਿ ਇਹ ਸਭ ਸੱਚ ਹੈ ਜਾਂ ਝੂਠ। ਮੈਂ ਤੈਨੂੰ ਸ਼ੀਲਾ ਦਾ ਚਾਚਾ ਸਮਝ ਕੇ ਖਿਮਾ ਕਰ ਰਿਹਾ ਹਾਂ ਨਹੀਂ ਤਾਂ..."

ਉਹਨੇ ਇਕ ਹੱਥ ਦਾ ਮੁੱਕਾ ਪ੍ਰਫੁੱਲ ਬਾਬੂ ਦੇ ਇਸ ਢੰਗ ਨਾਲ ਮਾਰਿਆ ਕਿ ਉਹ ਪੀੜ ਨਾਲ ਕੰਬ ਕੇ ਉਥੇ ਹੀ ਡਿੱਗ ਪਿਆ।

"ਜ਼ਰਾ ਪਾਣੀ ਦੇ ਛਿੱਟੇ ਮਾਰ ਇਸ ਦੁਸ਼ਟ ਦੇ ਚਿਹਰ ਉਤੇ", ਰਾਮ ਚੰਦਰ ਨੇ ਕਿਹਾ।

ਅੱਧੀ ਘੜੀ ਮਗਰੋਂ ਬੰਧੋਪਾਧਿਆਇ ਨੇ ਅੱਖਾਂ ਖੋਲ੍ਹੀਆਂ। ਸਾਹਮਣੇ ਰਾਮ ਚੰਦਰ ਨੂੰ ਦੇਖ ਕੇ ਉਹਨੇ ਅੱਖਾਂ ਫੇਰ ਬੰਦ ਕਰ ਲਈਆਂ, "ਖਿਮਾ ਕਰੋ ਭਾਈ, ਖਿਮਾ ਕਰੋ ! ਹੇ ਨੰਦੀਸ਼ਵਰ !"

"ਤੂੰ ਹੁਣ ਖਿਮਾ ਮੰਗ ਰਿਹਾ ਹੈਂ !" ਰਾਮ ਚੰਦਰ ਨੇ ਪ੍ਰਫੁੱਲ ਦਾ ਕੁੜਤਾ ਫੜ ਕੇ ਖਿਚਿਆ। "ਚੱਲ, ਜ਼ਰਾ ਸੁੱਧੂ ਪੰਡੇ ਨੂੰ ਵੀ ਸੁਆਦ ਦਿਖਾ ਦਿਆਂ। ਕਿਸੇ ਅਸ਼ਨਾਨ ਕਰਦੀ ਮੁਟਿਆਰ ਨੂੰ ਚੋਰੀਉਂ-ਚੋਰੀਉਂ ਰੋਜ਼ ਦੇਖਣ ਦੀ ਨਰਕੀ ਵਾਸਨਾ ਨਾਲ ਭਰਿਆ ਇਹ ਕੀੜਾ ਘਾਟ ਉਤੇ ਬੈਠਣ ਦੀ ਤਪੱਸਿਆ ਕਦੋਂ ਤੋਂ ਕਰਨ ਲਗਿਆ ਹੈ ?"

ਪ੍ਰਫੁੱਲ ਨੂੰ ਖਿਚਦਾ ਹੋਇਆ ਉਹ ਘਾਟ ਉਤੇ ਪੁੱਜਿਆ ਅਤੇ ਜ਼ੋਰ ਨਾਲ ਬੋਲਿਆ, "ਆਉ ਉਇ ਸਿਰੀਆ, ਮੁੰਨਨ, ਕਾਤਿਕ, ਜ਼ਰਾ ਇਧਰ ਤਾਂ ਆਉ ਤੁਸੀਂ ਸਾਰੇ।" ਘਾਟ ਉਤੇ ਖੜ੍ਹੀਆਂ ਨਾਉਆਂ ਵਿਚੋਂ ਉੱਤਰ-ਉੱਤਰ ਕੇ ਖੇਵਟ ਗੱਭਰੂ ਉਹਦੇ ਕੋਲ ਪਹੁੰਚੇ। "ਫੜ ਲਿਆਓ ਉਸ ਪਤਿਤ, ਨੀਚ ਸੁੱਧੂ ਪੰਡੇ ਨੂੰ।"

ਸੁੱਧੂ ਪੰਡਾ ਹੱਥ ਵਿਚ ਸ਼ੀਸ਼ਾ ਲੈ ਕੇ ਆਪਣੇ ਮੱਥੇ ਨੂੰ ਚੰਦਨ ਅਤੇ ਰੋਰੀ ਨਾਲ ਸਜਾ ਰਿਹਾ ਸੀ। ਏਨੇ ਨੂੰ ਤਿੰਨੇ ਖੇਵਟਾਂ ਨੇ ਉਹਨੂੰ ਚੌਕੀ ਤੋਂ ਖਿਚਿਆ ਅਤੇ ਚੰਦਨ, ਫੁੱਲ, ਮਾਲਾਵਾਂ, ਆਦਿ ਨੂੰ ਇਧਰ-ਉਧਰ ਬਿਖੇਰਦੇ ਉਹ ਉਹਨੂੰ ਖਿੱਚ ਤੁਰੇ। ਉਹਨਾ ਨੇ ਉਹਨੂੰ ਘਾਟ ਦੇ ਪੱਥਰ ਉਤੇ ਲਿਆ ਸੁਟਿਆ ਅਤੇ ਰਾਮ ਚੰਦਰ ਨੂੰ ਪੁਛਿਆ, "ਬੋਲ ਚਾਚੂ, ਕੀ ਕਰੀਏ ਹੁਣ ਇਹਦਾ ?"

"ਇਹਨੇ ਮੇਰੀ ਭੈਣ ਨੂੰ ਗਾਲ ਦਿੱਤੀ ਹੈ। ਸ਼ੀਲਾ ਰੋਜ਼ ਪੰਜ ਵਜੇ ਅਸਨਾਨ ਕਰਨ ਆਉਂਦੀ ਹੈ ਤਾ ਇਹ ਸੁੱਧੂ ਪੰਡਾ ਉਹਨੂੰ ਵਾਸਨਾ ਨਾਲ ਭਰੀਆਂ ਅੱਖਾਂ ਨਾਲ ਦੇਖਦਾ ਹੈ। ਇਹ ਹੈ ਸ਼ੀਲਾ ਦਾ ਚਾਚਾ ਪ੍ਰਫੁੱਲ, ਜੋ ਕਹਿ ਰਿਹਾ ਹੈ ਕਿ ਲੜਕੀ ਨੂੰ ਤੁਸੀਂ ਭਿੱਟ ਦਿੱਤਾ ਹੈ।"

ਇਸ਼ਾਰਾ ਮਿਲਿਆ ਤਾਂ ਤਿੰਨਾਂ ਨੇ ਕੁੱਟ-ਕੁੱਟ ਕੇ ਪੰਡੇ ਨੂੰ ਲਹੂ-ਲੁਹਾਨ ਕਰ ਦਿੱਤਾ।

"ਕੀ ਗੱਲ ਹੈ ਰਾਮ ਚੰਦਰ ਭਾਈ, ਕੀ ਹੋ ਰਿਹਾ ਹੈ ?" ਕੇਦਾਰੇਸ਼ਵਰ ਦੇ ਆਚਾਰੀਆ ਸ਼ਿਵੇਂਦਰ ਬ੍ਰਹਮਚਾਰੀ ਨੇ ਪੁਛਿਆ, "ਕੀ ਕੀਤਾ ਹੈ ਇਸ ਸੁੱਧੂਆ ਨੇ ?

ਰਾਮ ਚੰਦਰ ਨੇ ਪੁਜਾਰੀ ਕੋਲ ਪਹੁੰਚ ਕੇ ਸਾਰੀ ਕਹਾਣੀ ਸੁਣਾ ਦਿੱਤੀ।

"ਤਾਂ ਇਹ ਚੋਰ ਆਪਣੇ ਆਪ ਨੂੰ ਕੇਦਾਰੇਸ਼ਵਰ ਦਾ ਪੰਡਾ ਕਹਿੰਦਾ ਹੈ ? ਸਾਡਾ ਨਾਂ ਲੈ ਕੇ ਨੀਚਤਾ ਕਰਦਾ ਹੈ ਅਤੇ ਮਹਾਂਰੁਦਰ ਦੇ ਜੋਤੀਲਿੰਗ ਦੇ ਦਰਸ਼ਨ ਲਈ ਆਈਆਂ ਮਾਤਾਵਾਂ-ਭੈਣਾਂ ਬਾਰੇ ਅਜਿਹੀ ਗੱਲ ਕਰਦਾ ਹੈ ?...ਰਾਮ ਪ੍ਰਸਾਦ, ਕਿਥੇ ਹੈਂ ਤੂੰ ਰਾਮ ਪ੍ਰਸਾਦ ?"

ਪੁਜਾਰੀ ਦੇ ਬੋਲ ਸ਼ੇਰ ਦੀ ਗਰਜ ਵਾਂਗ ਮੰਦਰ ਵਿਚ ਫ਼ੈਲ ਗਏ। ਰਾਮ ਪ੍ਰਸਾਦ ਇਕ ਤਕੜਾ ਬ੍ਰਾਹਮਣ ਸੀ। ਮੋਟਾ ਜਨਿਊ, ਲੰਗੋਟ ਅਤੇ ਕਮਰ ਤੋਂ ਹੇਠਾਂ ਇਕ ਮੋਟੇ ਕਪੜੇ ਦਾ ਪਰਨਾ ਬੰਨ੍ਹਿਆ ਹੋਇਆ। ਉਹ ਪੁਜਾਰੀ ਕੋਲ ਪੁਜਿਆ।

"ਸੁਣੀ ਤੁਸੀਂ ਸਾਰਿਆਂ ਨੇ ਇਸ ਨੀਚ ਪਾਮਰ ਸੁੱਧੂਆ ਦੀ ਕਰਤੂਤ ? ਇਹ ਪੰਜ ਵਜੇ ਆ ਕੇ ਪੌੜੀਆਂ ਉਤੇ ਬੈਠਾ-ਬੈਠਾ ਸਾਡੀਆਂ ਮਾਂਵਾਂ-ਭੈਣਾਂ ਨੂੰ ਨੀਚ ਦ੍ਰਿਸ਼ਟੀ ਨਾਲ ਦੇਖਦਾ ਹੈ ਅਤੇ ਛੇੜ-ਛਾੜ ਕਰਦਾ ਹੈ।"

ਰਾਮ ਪ੍ਰਸਾਦ ਮੰਦਰ ਵਿਚ ਗਿਆ ਅਤੇ ਉਹਦੇ ਵਰਗੇ ਤਕੜੇ ਤਿੰਨ ਹੋਰ ਨੌਜਵਾਨ ਹੱਥਾਂ ਵਿਚ ਡਾਂਗਾਂ ਫੜ ਕੇ ਆ ਗਏ। ਉਹਨਾਂ ਨੇ ਸੁੱਧੂ ਪੰਡੇ ਨੂੰ ਕੁੱਟ-ਕੁੱਟ ਕੇ ਨਾਨੀ ਚੇਤੇ ਕਰਵਾ ਦਿੱਤੀ।

"ਭਾਈ ਰਾਮ ਪ੍ਰਸਾਦ, ਅੱਜ ਤੋਂ ਸਹੁੰ ਖਾ ਰਿਹਾ ਹਾਂ ਕਿ ਅਜਿਹਾ ਅਪਰਾਧ ਕਦੀ ਨਹੀਂ ਕਰਾਂਗਾ।"

"ਕਿਉਂ ਉਇ ਸੁੱਧੂਆ, ਤੂੰ ਪੰਡਾ ਕਦੋਂ ਕੁ ਦਾ ਬਣ ਗਿਆ ? ਸੁਣਿਆ ਹੈ ਕਿ ਆਪਣੇ ਘਰ ਵਿਚ ਯਾਤਰੀਆਂ ਨੂੰ ਟਿਕਾਣਾ ਦੇਣ ਲਗਿਆ ਹੈਂ ? ਕਿਉਂ ਬੰਗਾਲੀ ਮੋਸ਼ਾਇ, ਕਿਥੇ ਠਹਿਰੇ ਹੋ ਤੁਸੀਂ ?"

"ਪੰਡਾ ਜੀ ਕੋਲ", ਬੰਧੋਪਾਧਿਆਇ ਨੇ ਉੱਤਰ ਦਿੱਤਾ।

"ਕੀ-ਕੀ ਸਾਮਾਨ ਹੈ ਤੁਹਾਡੇ ਕੋਲ ?"

"ਕਿਉਂ ਦੱਸਾਂ ਮੈਂ ਤੁਹਾਨੂੰ ?"

"ਖਿਮਾ ਕਰਨਾ ਬੰਗਾਲੀ ਮੋਸ਼ਾਇ, ਤੁਸੀਂ ਸ਼ਿਵਪੁਰੀ ਵਿਚ ਜੋ ਭੋਗਣਾ ਹੈ, ਉਹ ਤਾਂ ਭੋਗੋਗੇ ਹੀ, ਅਸੀਂ ਤਾਂ ਉਂਜ ਹੀ ਪੁੱਛ ਲਿਆ।"

ਡਾਂਗਾਂ ਵਾਲੇ ਤਿੰਨੇ ਨੌਜਵਾਨ ਮੰਦਰ ਦੇ ਅੰਦਰ ਚਲੇ ਗਏ।

"ਦੇਖ ਨਿਰਲੱਜੇ", ਪ੍ਰਫੁੱਲ ਬਾਬੂ ਬੋਲੇ, "ਇਹ ਹੈ ਤੇਰੇ ਯਾਰ ਦੇ ਸਾਊਪੁਣੇ ਦੀ ਨਿਸ਼ਾਨੀ, ਸਾਹਮਣੇ ਦੇ ਟੁੱਟੇ ਹੋਏ ਦੋ ਦੰਦ ਅਤੇ ਇਹ ਹੈ ਮੇਰੀ ਰੇਸ਼ਮੀ ਚਾਦਰ, ਜੋ ਲਹੂ ਨਾਲ ਰੰਗੀ ਗਈ ਹੈ। ਇਹਨਾਂ ਨੂੰ ਮੈਂ ਤੇਰੇ ਕੋਲ ਛੱਡ ਕੇ ਜਾ ਰਿਹਾ ਹਾ। ਮੈਨੂੰ ਪ੍ਰਨਾਮ ਬਿਲਕੁਲ ਨਾ ਕਰੀਂ।"

"ਨਹੀਂ ਕਰਾਂਗੀ ਪ੍ਰਨਾਮ, ਪ੍ਰਫੁੱਲ। ਆਪਣੇ ਦੰਦ ਅਤੇ ਚਾਦਰ ਵੀ ਲੈਂਦਾ ਜਾ। ਤੂੰ ਭਗਵਾਨ ਬੁੱਧ ਨਹੀਂ ਹੈਂ ਕਿ ਤੇਰੀਆਂ ਨਿਸ਼ਾਨੀਆਂ ਉੱਤੇ ਦਰਸ਼ਨਾਰਥੀਆ ਲਈ ਸਤੂਪ ਬਣਾਏ ਜਾਣਗੇ। ਆਪਣੇ ਪਤਿਤ ਸਰੀਰ ਦੇ ਇਹ ਘਿਣਾਉਣੇ ਟੁਕੜੇ ਆਪਣੇ ਨਾਲ ਹੀ ਲੈ ਜਾ।"

ਉਹਨੇ ਚਾਦਰ ਦੇ ਕੋਨੇ ਵਿਚ ਦੋਵੇਂ ਦੰਦ ਬੰਨ੍ਹੇ ਅਤੇ ਉਹ ਕੁਟੀਆ ਤੋਂ ਬਾਹਰ ਵਗਾਹ ਮਾਰੀ। ਪ੍ਰਫੁੱਲ ਨੇ ਹੈਰਾਨ ਹੋ ਕੇ ਦੇਖਿਆ ਕਿ ਉਹਨੂੰ ਕੁਛ ਦੂਰ ਤੱਕ ਛੱਡਣ ਆਉਣ ਦੀ ਰਸਮ ਵੀ ਨਾ ਨਿਭਾਈ ਸ਼ੀਲਾ ਨੇ। ਉਹਨੇ ਕੁਟੀਆ ਦਾ ਦੁਆਰ ਬੰਦ ਕੀਤਾ ਅਤੇ ਪੂਜਾ-ਘਰ ਵਿਚ ਚਲੀ ਗਈ।

ਕੋਈ ਪੰਜ-ਛੇ ਮਹੀਨੇ ਬੀਤ ਗਏ ਹੋਣਗੇ। ਕੁਟੀਆ ਦੇ ਦੁਆਰ ਉਤੇ ਇਕ ਭਿਖਸ਼ੂ ਆਇਆ ਅਤੇ ਆਵਾਜ਼ ਦਿੱਤੀ, "ਮਾਂ, ਮਾਂ !"

ਰੁੱਤ ਗਰਮੀ ਦੀ ਸੀ। ਨਦੀ-ਨਾਲੇ ਸੁੱਕ ਗਏ ਸਨ। ਗੰਗਾ ਆਪਣੀਆਂ ਪੌੜੀਆਂ ਨੂੰ ਨੰਗੀਆਂ ਛੱਡ ਕੇ ਹੇਠਾਂ ਚਲੀ ਗਈ ਸੀ। ਇਸ ਦੁਪਹਿਰ ਵਿਚ ਗੰਗਾ ਦੀ ਦੱਖਣੀ ਬਰੇਤੀ ਉੱਤੇ ਵਚਿੱਤਰ ਢੰਗ ਨਾਲ ਮਿਰਗ-ਛਲ ਦਾ ਨਾਚ ਹੋ ਰਿਹਾ ਸੀ।

ਸ਼ੀਲਾ ਭੱਜ ਕੇ ਗਈ ਅਤੇ ਦੁਆਰ ਖੋਲ੍ਹਿਆ। ਸਾਹਮਣੇ ਮੁੰਨੀਆਂ ਹੋਈਆਂ, ਲਿਸ਼ਕਦੀਆਂ ਗੱਲ੍ਹਾਂ ਵਾਲਾ ਅਤੇ ਗੋਰੇ ਰੰਗ ਦਾ ਇਕ ਭਿਖਸ਼ੂ ਰੇਸ਼ਮੀ ਚੋਲਾ ਪਹਿਨੇ ਹੋਏ ਖੜ੍ਹਾ ਸੀ। ਉਹਨੇ ਆਪਣੇ ਹੱਥ ਵਾਲਾ ਭਿਖਿਆ-ਪਾਤਰ ਅਗੇ ਕੀਤਾ, "ਦੇਵੀ, ਜੋ ਕੁਛ ਵੀ ਤੇਰੇ ਕੋਲ ਹੈ, ਭਿੱਖਿਆ ਦੇ ਰੂਪ ਵਿਚ ਦੇ-ਦੇ।"

"ਬਾਬਾ, ਧੁੱਪ ਬੜੀ ਤਿੱਖੀ ਹੈ। ਤੁਸੀਂ ਦੋ ਪਲ ਇਥੇ ਰੁਕੋ। ਮੈਂ ਹੁਣੇ ਆਈ।" ਕੇਦਾਰੇਸ਼ਵਰ ਦੇ ਨੇੜੇ ਇਕ ਗਵਾਲਾ ਪਰਿਵਾਰ ਸੀ। ਉਹ ਉਥੋਂ ਹੀ ਆਪਣੇ ਲਈ ਦੁੱਧ ਲਿਆਉਂਦੀ ਸੀ।

"ਭੈਣ ਅੰਨਪੂਰਨਾ", ਉਹਨੇ ਉੱਚੀ ਆਵਾਜ਼ ਵਿਚ ਕਿਹਾ, "ਮੈਂ ਹਾਂ ਸ਼ੀਲਾ।"

"ਆਉ ਭੈਣ", ਗਵਾਲ ਪਰਿਵਾਰ ਦੀ ਬਹੂ ਰਾਜਮਤੀ ਆ ਕੇ ਬੋਲੀ, "ਏਨੀ ਧੁੱਪ ਵਿਚ ਕਿਵੇਂ ਆ ਗਈ ਸ਼ੀਲਾ ? ਸਭ ਖ਼ੈਰ ਤਾਂ ਹੈ ਨਾ ?"

"ਦੀਦੀ, ਮੇਰੇ ਘਰ ਇਕ ਬੋਧ ਭਿਖਸ਼ੂ ਆਏ ਹਨ। ਉਹਨਾਂ ਨੇ ਆਪਣਾ ਭਿੱਖਿਆ-ਪਾਤਰ ਅੱਗੇ ਕਰ ਕੇ ਕਿਹਾ ਕਿ ਜੋ ਕੁਛ ਘਰੇ ਹੈ, ਇਸ ਪਾਤਰ ਵਿਚ ਪਾ ਦੇ। ਮੈਂ ਉਥੋਂ ਭੱਜੀ-ਭੱਜੀ ਤੇਰੇ ਕੋਲ ਆ ਗਈ ਹਾਂ।"

"ਅਜਿਹੇ ਲੋਕ ਤਾਂ ਜਾਤ-ਪਾਤ, ਸਭ ਕੁਛ ਜਾਣ ਕੇ ਹੀ ਭਿੱਖਿਆ ਮੰਗਦੇ ਹੋਣਗੇ ?"

"ਨਹੀਂ, ਦੀਦੀ, ਭਗਵਾਨ ਬੁੱਧ ਨੇ ਕਦੀ ਵੀ ਜਾਤੀ-ਆਧਾਰਿਤ ਸਮਾਜ ਨੂੰ ਉਚਿਤ ਨਹੀਂ ਕਿਹਾ।"

"ਤਾਂ ਠਹਿਰ, ਹੁਣੇ ਆਈ।" ਰਾਜਮਤੀ ਅੰਦਰ ਗਈ ਅਤੇ ਦੋ ਮੋਟੀਆਂ-ਮੋਟੀਆਂ ਰੋਟੀਆਂ, ਗੁੜ ਅਤੇ ਇਕ ਕਸੋਰਾ ਦੁੱਧ ਲੈ ਆਈ। "ਚੱਲ ਸ਼ੀਲਾ, ਅਸੀਂ ਵੀ ਬੋਧ ਭਿਖਸ਼ੂ ਕਦੀ ਨਹੀਂ ਦੇਖਿਆ।"

"ਚੱਲ, ਦੀਦੀ।"

ਦੋਵੇਂ ਸ਼ੀਲਾ ਦੀ ਕੁਟੀਆ ਦੇ ਦੁਆਰ ਉੱਤੇ ਪੁਜੀਆ ਅਤੇ ਖੁੱਲ੍ਹੇ ਦਰਵਾਜ਼ੇ ਵਿਚੋਂ ਲੰਘ ਕੇ ਅੰਦਰ ਗਈਆਂ।

"ਭਦੰਤ !" ਸ਼ੀਲਾ ਨੇ ਧੀਰੇ ਜਿਹੇ ਕਿਹਾ।

ਭਦੰਤ ਪਤਾ ਨਹੀਂ ਕਿਥੇ ਗੁਆਚਿਆ ਹੋਇਆ ਸੀ।

"ਭਿਖਸ਼ੂ-ਪਰਵਰ !" ਸ਼ੀਲਾ ਨੇ ਉੱਚੀ ਆਵਾਜ਼ ਵਿਚ ਕਿਹਾ।

"ਆ ਗਈ ਮਾਂ ?" ਉਹਨੇ ਭਿੱਖਿਆ-ਪਾਤਰ ਅੱਗੇ ਕਰ ਦਿਤਾ।

ਸ਼ੀਲਾ ਨੇ ਰੋਟੀਆਂ ਤੇ ਗੁੜ ਉਹਦੇ ਭਿੱਖਿਆ-ਪਾਤਰ ਵਿਚ ਪਾ ਦਿੱਤੇ ਅਤੇ ਬੋਲੀ, "ਆਰੀਆ ਭਦੰਤ, ਇਹ ਦੋ ਰੋਟੀਆਂ ਅਤੇ ਗੁੜ ਸ੍ਵੀਕਾਰ ਕਰੋ। ਇਸ ਕਸੋਰੇ ਵਿਚ ਦੁੱਧ ਹੈ, ਇਹ ਪੀ ਲੈਣਾ।"

"ਸ਼ੀਲਾ ਮਾਂ !" ਭਦੰਤ ਬੋਲਿਆ, "ਮੇਰੇ ਗੁਰੂ ਰਿਸ਼ੀਪੱਤਨ ਦੀ ਮੂਲਗੰਧ ਕੁਟੀ ਦੇ

ਆਚਾਰੀਆ ਰਾਹੁਲ ਭੱਦਰ ਹਨ। ਉਹਨਾਂ ਨੇ ਕਿਹਾ ਹੈ, 'ਠੀਕ ਦੁਪਹਿਰ ਨੂੰ ਤਪਦੇ ਹੋਏ ਅੰਗਿਆਰ ਵਰ੍ਹਨ ਲੱਗਣ, ਗਰਮੀ ਨਾਲ ਬੇਚੈਨ ਹੋ ਕੇ ਲੋਕ ਮੋਰਾਂ ਵਾਂਗ ਵਿਆਕੁਲ ਹੋਣ ਲੱਗਣ, ਤਦ ਤੂੰ ਕੇਦਾਰੇਸ਼ਵਰ ਦੇ ਪੱਛਮ ਵਿਚ ਥੋੜ੍ਹੀ ਦੂਰੀ ਉਤੇ ਵਹਿੰਦੀ ਹੋਈ ਨਦੀ ਦੇ ਨੇੜੇ ਬਣੀ ਹੋਈ ਕੁਟੀਆ ਵਿਚ ਰਹਿੰਦੀ ਸ਼ੀਲਾ ਨਾਂ ਦੀ ਮੁਟਿਆਰ ਤੋਂ ਭਿੱਖਿਆ ਮੰਗ ਕੇ ਆ। ਇਹ ਗੁਰੂ-ਦੱਛਣਾ ਹੈ, ਜੋ ਭੇਟ ਕਰਨ ਮਗਰੋਂ ਤੂੰ ਸਾਂਚੀ ਮਹਾਂ-ਵਿਹਾਰ ਦੇ ਸਥਵਿਰ ਦੀ ਪਦਵੀ ਸੰਭਾਲਣੀ ਹੈ। ਮੈਨੂੰ ਭਿਖਿਆ ਦੀ ਉਡੀਕ ਰਹੇਗੀ।"

"ਆਰੀਆ ਭਦੰਤ, ਕੀ ਗੁਰੂ ਨੇ ਇਹ ਵੀ ਕਿਹਾ ਹੈ ਕਿ ਤੂੰ ਇਸ ਤਪਦੀ ਗਰਮੀ ਵਿਚ ਕਿਤੇ ਵੀ ਪਾਣੀ ਨਹੀਂ ਪੀਣਾ ?"

"ਨਹੀਂ ਆਰੀਏ", ਭਿਖਸ਼ੂ ਮੁਸਕਰਾਇਆ, "ਮੇਰਾ ਨਾਂ ਸੌਗਤਾਨੰਦ ਹੈ। ਜੇ ਇਧਰ ਆਉਣ ਦਾ ਸੁਭਾਗ ਮਿਲਿਆ ਤਾਂ ਭਗਵਤੀ ਤਾਰਾ ਦੀ ਸਾਖਿਆਤ ਕਿਰਪਾ ਦੀ ਪ੍ਰਤੀਕ ਦੇਵੀ ਸ਼ੀਲਾ ਦੇ ਚਰਨਾਂ ਵਿਚ ਪ੍ਰਨਾਮ ਕਰਨ ਜ਼ਰੂਰ ਆਵਾਂਗਾ।"

"ਤੁਸੀਂ ਮੈਨੂੰ ਸਜੀ-ਸੰਵਾਰੀ ਬਾਣੀ ਨਾਲ ਝੂਠਾ ਵਿਸ਼ਵਾਸ ਨਾ ਦੁਆਓ, ਆਰੀਆ। ਇਹ ਸਭ ਪ੍ਰਤੀਕ, ਸੁਭਾਗ-ਆਦਰ ਦਾ ਪ੍ਰਦਰਸ਼ਨ ਮੇਰੇ ਲਈ ਅਨੁਚਿਤ ਹੈ। ਮੈਂ ਸਮਾਜ ਦੀ ਠੁਕਰਾਈ ਹੋਈ ਇਕ ਪਤਿਤਾ ਹਾਂ। ਤੁਸੀਂ ਇਥੇ ਨਾ ਆਉਣਾ। ਇਹ ਪਾਣੀ ਪੀ ਲਵੋ, ਆਰੀਆ, ਤੇਹ ਲੱਗੀ ਹੋਵੇਗੀ।"

ਸੁਤੇ-ਸਿਧ ਹੀ ਸੌਗਤਾਨੰਦ ਦਾ ਸੀਸ ਝੁਕ ਗਿਆ। ਭਿਖਸ਼ੂ ਨੇ ਜਲ ਪੀ ਲਿਆ ਅਤੇ ਗੰਗਾ ਦੇ ਖੱਬੇ ਤੱਟ ਤੋਂ ਹੁੰਦਾ ਹੋਇਆ ਵਰੁਣਾ ਸੰਗਮ ਵੱਲ ਚਲਿਆ ਗਿਆ।

ਨਵਦੀਪ ਵਿਚ ਪਤਾ ਨਹੀਂ ਕਿੰਨੇ ਆਚਾਰੀਆ ਹਨ, ਕਿੰਨੇ ਸਿੱਧ ਹਨ, ਕਿੰਨੇ ਨਿਆਇ-ਸ਼ਾਸਤਰੀ ਭਗਤ ਹਨ—ਇਸ ਸਭ ਕੁਛ ਦੀ ਗਿਣਤੀ ਕਰਨੀ ਔਖੀ ਹੈ। ਹਰ ਰੋਜ਼ ਸ਼ਾਸਤਰਾਰਥ ਹੁੰਦਾ। ਕੋਈ ਜਿਤਦਾ, ਕੋਈ ਹਾਰਦਾ। ਆਪਣੇ ਪਿਤਾ ਦੇ ਡਰੋਂ ਉਹ ਘਰ ਦੀ ਚਾਰ-ਦੀਵਾਰੀ ਤੋਂ ਬਾਹਰ ਨਹੀਂ ਸੀ ਜਾ ਸਕਦੀ। ਉਸ ਸਮੇਂ ਨਵਦੀਪ ਵਿਚ ਯੋਗੇਸ਼ਵਰ ਕੇਸ਼ਵਾਨੰਦ ਦੀ ਧੁੰਮ ਸੀ। ਕੇਵਲ ਤੀਹ ਸਾਲਾਂ ਦੀ ਉਮਰ ਵਿਚ ਪੂਰੇ ਨਵਦੀਪ ਉੱਤੇ ਉਹਨਾ ਦੀ ਵਿਦਵਤਾ ਦਾ ਡੰਕਾ ਵੱਜ ਰਿਹਾ ਸੀ। ਉਹਨਾਂ ਨੇ ਗੀਤਾ ਨੂੰ ਆਦਰਸ਼ ਮੰਨ ਕੇ ਸੰਨਿਆਸ ਨੂੰ ਖੰਡਿਤ ਕਰਦਿਆਂ ਕਰਮਯੋਗ ਦੀ ਪ੍ਰਧਾਨਤਾ ਦਾ ਝੰਡਾ ਖੜ੍ਹਾ ਕਰ ਦਿੱਤਾ ਸੀ। ਪ੍ਰਸਿੱਧ ਆਚਾਰੀਏ, ਪੁਰਾਣੇ ਪੰਡਿਤ, ਤਰਕਵਾਦੀ ਨਿਆਇ-ਸ਼ਾਸਤਰੀ ਅਤੇ ਮੀਮਾਂਸਕ ਉਹਨਾਂ ਤੋਂ ਬਹੁਤ ਚਿੜਦੇ ਸਨ। ਉਹਨਾਂ ਨੇ ਪਹਿਲੀ ਵਾਰ ਗੀਤਾ ਦਾ ਸ਼ਲੋਕ ਪੜ੍ਹਿਆ, ਜੋ ਇਸ ਭਾਵ ਦਾ ਸੀ ਕਿ ਜਿਵੇਂ ਪੁੱਤਰ ਦੇ ਸਾਰੇ ਅਪਰਾਧ ਪਿਤਾ ਖਿਮਾ ਕਰ ਦਿੰਦਾ ਹੈ ਜਾਂ ਮਿੱਤਰ ਦੇ ਅਪਰਾਧ ਮਿੱਤਰ ਖਿਮਾ ਕਰਦਾ ਹੈ, ਉਸ ਤਰ੍ਹਾਂ ਹੀ ਹੇ ਦੇਵ, ਤੁਹਾਡੇ ਲਈ ਮੇਰੇ ਸਭਨਾਂ ਅਪਰਾਧਾਂ ਨੂੰ ਪੂਰੀ ਤਰ੍ਹਾਂ ਖਿਮਾ ਕਰਨਾ ਉਚਿਤ ਹੈ। ਮੈਂ ਤੁਹਾਡੀ ਪ੍ਰੇਮਿਕਾ ਹਾਂ।"

ਸ਼ੀਲਾ ਨੇ ਪਹਿਲੀ ਵਾਰ ਜਾਣਿਆ ਕਿ ਭਗਵਾਨ ਕ੍ਰਿਸ਼ਨ ਦੇ ਪ੍ਰੇਮ ਦੇ ਤਿੰਨ ਪੜਾਅ ਹਨ—ਪਿਤਾ-ਪੁੱਤਰ, ਮਿੱਤਰ-ਮਿੱਤਰ, ਪ੍ਰੇਮੀ-ਪ੍ਰੇਮਿਕਾ। ਪਿਤਾ ਕ੍ਰਿਸ਼ਨ ਹਨ ਅਤੇ ਆਰਾਧਿਕਾ ਉਹਨਾਂ ਦੀ ਪੁੱਤਰੀ। ਕ੍ਰਿਸ਼ਨ ਸਖਾ ਹਨ ਅਤੇ ਆਰਾਧਿਕਾ ਉਹਨਾਂ ਦੀ ਸਖੀ। ਕ੍ਰਿਸ਼ਨ ਪਤੀ ਹਨ ਅਤੇ

ਆਰਾਧਿਕਾ ਉਹਨਾ ਦੀ ਪਤਨੀ। ਇਹਨਾਂ ਤਿੰਨ ਸਪੱਸ਼ਟ ਪੜਾਵਾਂ ਨੂੰ ਸ਼ੀਲਾ ਅਜੇ ਪੂਰੀ ਤਰ੍ਹਾਂ ਪਾਰ ਨਹੀਂ ਸੀ ਕਰ ਸਕੀ। ਪਹਿਲੇ ਪੜਾਅ ਉੱਤੇ ਪਿਤਾ ਨੇ ਉਹਨੂੰ ਪੁੱਤਰੀ ਵਾਂਗ ਸ੍ਵੀਕਾਰ ਹੀ ਨਹੀਂ ਕੀਤਾ। ਉਹ ਜਦੋਂ ਸੰਸਾਰਿਕ ਪਿਤਾ ਨੂੰ ਸ੍ਵੀਕਾਰ ਨਾ ਕਰ ਸਕੀ ਤਾਂ ਅਸੰਸਾਰਿਕ ਵੱਲ ਵਧਣਾ ਬੇਅਰਥ ਸੀ। ਕ੍ਰਿਸ਼ਨ ਨੂੰ ਉਹਨੇ ਸਖਾ-ਰੂਪ ਵਿਚ ਦੇਖਿਆ ਹੈ ਜਾਂ, ਕਿਹਾ ਜਾ ਸਕਦਾ ਹੈ, ਦੇਖਣ ਦਾ ਜਤਨ ਕਰ ਰਹੀ ਹੈ। ਪਰ ਪਾਉਣਾ ਤਾ ਉਹਨੂੰ ਹੈ ਜੋ ਸ਼ੀਲਾ ਦਾ ਸਮੁੱਚਾ ਸੁਖ-ਦੁਖ ਆਪਣੇ ਅੰਦਰ ਸਮੇਟ ਲਵੇ ਅਤੇ ਉਹਨੂੰ ਆਪਣੇ ਚਰਨਾਂ ਵਿਚ ਮਧੁਰ-ਭਾਵ ਵਾਲੀ ਪ੍ਰੇਮਿਕਾ ਦੇ ਰੂਪ ਵਿਚ ਸ੍ਵੀਕਾਰੇ।

ਉਹਨੇ ਪਿਤਾ ਤੋਂ ਚੋਰੀਉਂ ਆਚਾਰੀਆ ਕੇਸ਼ਵਾਨੰਦ ਤੋਂ ਅੱਧੀ ਘੜੀ ਦਾ ਸਮਾਂ ਮੰਗਣ ਦੀ ਗੁਸਤਾਖ਼ੀ ਕੀਤੀ, ਪਰ ਉਹਨੂੰ ਬੜੀ ਹੈਰਾਨੀ ਹੋਈ ਕਿ ਕੇਸ਼ਵਾਨੰਦ ਬੁਲਾਏ ਬਿਨਾਂ ਹੀ ਭਿੱਖਿਆ-ਪਾਤਰ ਲੈ ਕੇ ਉਹਦੇ ਦੁਆਰ ਉੱਤੇ ਆ ਖਲੋਤੇ।

"ਭੱਦਰੇ !" ਉਹ ਬੋਲਿਆ, "ਸੰਨਿਆਸੀ ਨੂੰ ਭਿੱਖਿਆ ਦੇ, ਮਾਂ !"

ਇਹ ਤਾਂ ਖੈਰ ਰਹੀ ਕਿ ਉਹਦੇ ਪਿਤਾ ਘਰੇ ਨਹੀਂ ਸਨ। ਸ਼ੀਲਾ ਨੇ ਤਪੜੀ ਵਿਛਾ ਕੇ ਆਚਾਰੀਆ ਕੇਸ਼ਵਾਨੰਦ ਤੋਂ ਪੁਛਿਆ, "ਤੁਸੀਂ ਮੇਰੇ ਬਾਰੇ ਕੁਛ ਦੱਸੋ, ਆਰੀਆ !"

ਕੇਸ਼ਵਾਨੰਦ ਹੱਸਿਆ, "ਜੋ ਪਿਛਲੇ ਜਨਮ ਤੋਂ ਕ੍ਰਿਸ਼ਨ-ਪ੍ਰੇਮਿਕਾ ਦੇ ਰੂਪ ਵਿਚ ਤਪੱਸਿਆ ਕਰਦੀ ਆ ਰਹੀ ਹੈ, ਉਹਦਾ ਭਵਿੱਖ ਇਹ ਵਿਚਾਰਾ ਕੇਸ਼ਵ ਦੱਸੇਗਾ ? ਮਾਂ, ਤੈਨੂੰ ਸ਼੍ਰੀ ਕ੍ਰਿਸ਼ਨ ਦੀ ਕਿਰਪਾ ਅਤੇ ਸਾਕਾਰ ਸ਼ਕਤੀ ਯੋਗਮਾਇਆ ਦਾ ਤੰਤਰ-ਗਿਆਨ ਪਿਛਲੇ ਜਨਮ ਵਿਚ ਹੀ ਹੋ ਚੁਕਿਆ ਹੈ। ਤੇਰਾ ਵਰਤਮਾਨ ਮੁਸੀਬਤਾਂ ਅਤੇ ਕਸ਼ਟਾਂ ਨਾਲ ਭਰਿਆ ਹੋਇਆ ਹੈ। ਤੇਰਾ ਕ੍ਰਿਸ਼ਨ ਅਥਵਾ ਗੋਪ ਕੁਮਾਰ ਕਾਸ਼ੀ ਵਿਚ ਮਿਲੇਗਾ। ਉਹਦੀ ਪਛਾਣ ਇਹ ਹੈ ਕਿ ਉਹ ਆਟਵਿਐ ਦੇਸ ਦੇ ਪ੍ਰਬਲ ਪ੍ਰਤਾਪੀ ਨਰੇਂਦਰ ਅਤੇ ਉੱਤਰਾਪਥ ਦੇ ਚੌਕਸ ਪਹਿਰੇਦਾਰ ਦੇ ਰੂਪ ਵਿਚ ਸਾਹਮਣੇ ਆਵੇਗਾ। ਤੂੰ ਅਗਲੇ ਸਾਲ ਸੰਨਿਆਸਨ ਬਣ ਕੇ ਨਵਦੀਪ ਛੱਡ ਦੇਵੇਂਗੀ। ਹੁਣ ਜਾਵਾਂ, ਮਾਂ ?"

"ਤੁਸੀਂ ਮੇਰੇ ਗੁਰੂ ਹੋ", ਸ਼ੀਲਾ ਉਹਦੇ ਚਰਨਾਂ ਵਿਚ ਡਿੱਗ ਪਈ। "ਮੈਨੂੰ ਕੁਰਾਹੇ ਪੈਣ ਤੋਂ ਬਚਾਉਣਾ, ਗੁਰੂਦੇਵ ! ਲਓ, ਇਹ ਰਹੀ ਭਿੱਖਿਆ।" ਉਹਨੇ ਆਪਣੀ ਉਂਗਲੀ ਤੋਂ ਲਾਹ ਕੇ ਨੀਲਮ ਦੀ ਵਡਮੁੱਲੀ ਮੁੰਦਰੀ ਭਿਖਿਆ-ਪਾਤਰ ਵਿਚ ਪਾ ਦਿੱਤੀ।

"ਕ੍ਰਿਸ਼ਨ ਦੇ ਪ੍ਰਤੀਕ ਨੀਲਮ ਦੀ ਇਹ ਮੁੰਦਰੀ ਤੇਰੇ ਗੁਰੂ ਨੂੰ ਸ੍ਵੀਕਾਰ ਹੈ।"

ਉਸ ਦਿਨ ਕਿਉਂਕਿ ਸ਼ਾਸਤਰਾਰਥ ਨਹੀਂ ਸੀ, ਸ਼੍ਰੀ ਕ੍ਰਿਸ਼ਨ ਜਨਮ-ਅਸ਼ਟਮੀ ਦਾ ਮਹਾਂ-ਉਤਸਵ ਸੀ, ਇਸ ਲਈ ਉਹਦੇ ਪਿਤਾ ਆਚਾਰੀਆ ਵਿਸ਼ਨੂ ਗੁਪਤ ਨੇ ਸ਼ੀਲਾ ਨੂੰ ਸਮਾਰੋਹ ਵਿਚ ਸ਼ਾਮਲ ਹੋਣ ਦੀ ਆਗਿਆ ਦੇ ਦਿੱਤੀ। ਉਹ ਵੀ ਇਸ ਸ਼ਰਤ ਉਤੇ ਕਿ ਪਰਿਵਾਰ ਦੀ ਬਜ਼ੁਰਗ ਸੇਵਿਕਾ ਸੋਨਾ ਨਾਲ ਜਾਵੇਗੀ। ਸੋਨਾ ਲਈ ਕਾਲਾ ਅੱਖਰ ਮੱਝ ਬਰਾਬਰ ਸੀ। ਸ਼ਾਸਤਰ-ਪੁਰਾਣ, ਵੇਦ-ਉਪਨਿਸ਼ਦ, ਕਾਵਿ-ਅਧਿਆਤਮ, ਆਦਿ ਸ਼ਬਦਾਂ ਦਾ ਵੀ ਉਹਨੂੰ ਕੋਈ ਪਤਾ ਨਹੀ ਸੀ। ਆਚਾਰੀਆ ਨੇ ਉਹਨੂੰ ਇਸ ਲਈ ਨੌਕਰਾਣੀ ਦੇ ਰੂਪ ਵਿਚ ਸ੍ਵੀਕਾਰ ਕੀਤਾ ਸੀ, ਕਿਉਂਕਿ ਉਹ ਉਹਨਾਂ ਦੇ ਘਰ ਵਿਚ ਪੈਦਾ ਹੋਣ ਵਾਲੇ ਤਣਾਉ ਦਾ ਰਹੱਸ ਨਾ ਸਮਝ ਸਕਦੀ ਸੀ, ਨਾ ਜਾਣ ਸਕਦੀ ਸੀ।

ਇਕੁ ਅਤਿਅੰਤ ਸੁੰਦਰ ਝੂਲੇ ਨੂੰ ਬੜੀ ਕੁਸ਼ਲਤਾ ਨਾਲ ਸਜਾਇਆ ਗਿਆ ਸੀ। ਕੇਲੇ ਦੇ ਬੂਟੇ, ਬਿਰਛਾਂ ਦੀਆਂ ਡਾਹਣੀਆਂ ਰੰਗ-ਬਰੰਗੇ ਗੁਲਦਸਤੇ। ਸੈਂਕੜੇ ਅਗਰਬੱਤੀਆਂ ਵਿਚੋਂ ਲਹਿਰਾ ਕੇ, ਵਲ ਖਾ ਕੇ ਉਠਦਾ ਧੂੰਆਂ ਸਾਰੇ ਵਾਤਾਵਰਨ ਨੂੰ ਆਪਣੀ ਅਦਭੁਤ ਮਾਦਕਤਾ ਨਾਲ ਪ੍ਰਫੁੱਲਤ ਕਰ ਰਿਹਾ ਸੀ।

"ਨੀ ਸ਼ੀਲਾ !" ਆਚਾਰੀਆ ਪੁਰਸ਼ੋਤਮ ਦੀ ਪੁੱਤਰੀ ਨੇ ਕਿਹਾ, "ਅੱਜ ਅਸ਼ਟਮੀ ਦੇ ਦਿਨ ਪੂਰਨਮਾਸੀ ਦਾ ਚੰਦ ਕਿਥੋਂ ਨਿੱਕਲ ਆਇਆ ? ਮਹਾਂਸਵੇਤਾ ਨੇ ਠੀਕ ਕਿਹਾ ਸੀ। ਸ਼ਾਇਦ ਇਕ ਸਾਲ ਮਗਰੋਂ ਪਿਤਾ ਨੇ ਆਗਿਆ ਦਿੱਤੀ ਕਿ ਸਮਾਰੋਹ ਵਿਚ ਜਾ ਸਕਦੀ ਹੈਂ। ਪਿਛਲੀ ਵਾਰ ਵੀ ਤੂੰ ਕੇਵਲ ਜਨਮ-ਅਸ਼ਟਮੀ ਦਾ ਸਮਾਰੋਹ ਹੀ ਦੇਖਣ ਆਈ ਸੀ। ਦੱਸ ਤਾਂ ਸਹੀ ਕਾਦੰਬਰੀ, ਜਨਮ-ਅਸ਼ਟਮੀ ਦੀਆਂ ਝਾਕੀਆਂ ਤੈਨੂੰ ਕਿਵੇਂ ਲੱਗੀਆਂ ?"

"ਚੰਗੀਆਂ ਹਨ", ਸ਼ੀਲਾ ਬੋਲੀ।

ਸ਼ੀਲਾ ਕਾਫੀ ਵਡੇ ਚੰਦੋਏ ਹੇਠਾਂ ਇਕ ਸਾਫ-ਸੁਥਰੀ ਥਾਂ ਦੇਖ ਕੇ ਬੈਠ ਗਈ।

"ਕਿਉਂ ਬੇਟੀ ?" ਸੋਨਾ ਬੋਲੀ, "ਉਧਰ ਤਾਂ ਰੌਣਕ ਮੇਲਾ ਹੈ। ਅੱਖਾਂ ਨੂੰ ਮੋਹ ਲੈਣ ਵਾਲੇ ਕਰੌਂਦੇ ਦੇ ਖਟ-ਮਿਠੇ ਫਲਾਂ ਨੂੰ ਦੇਖ ਕੇ ਮਨ ਕਰਦਾ ਹੈ ਕਿ ਪੰਜ-ਸੱਤ ਤੋੜ ਲਵਾਂ। ਕੱਲ੍ਹ ਭੋਜਨ ਨਾਲ ਇਹਨਾਂ ਦੀ ਚਟਨੀ ਵੀ ਬਣਾਉਂਦੀ। ਮੈਨੂੰ ਕਰੌਂਦੇ ਦੀ ਚਟਨੀ ਬਹੁਤ ਚੰਗੀ ਲਗਦੀ ਹੈ। ਤੇਰੀ ਮਾਤਾ ਜੀ ਮੈਨੂੰ ਚਟੋਰੀ ਕਹਿੰਦੀ ਸੀ। ਮੈਨੂੰ ਹਰੇਕ ਖੱਟੀ ਚੀਜ਼ ਚੰਗੀ ਲਗਦੀ ਹੈ।"

ਆਚਾਰੀਆ ਵਿਸਨੂ ਗੁਪਤ ਦੇ ਘਰ ਵਿਚ ਸੇਵਕ-ਸੇਵਿਕਾਵਾਂ, ਭਰਾ-ਭਰਜਾਈਆ, ਭਾਣਜੀਆਂ ਅਤੇ ਪੋਤੀਆਂ ਦੀ ਗਿਣਤੀ ਵਧਦੀ ਜਾ ਰਹੀ ਸੀ। ਇਹ ਤਾ ਕੇਵਲ ਵਸੁੰਧਰਾ ਦਾ ਪ੍ਰਤਾਪ ਸੀ, ਨਿਰਸੁਆਰਥਤਾ ਸੀ, ਜੋ ਪੂਰੇ ਪਰਿਵਾਰ ਨੂੰ ਇਕੱਠਾ ਰੱਖ ਕੇ ਚਲਾਉਂਦੀ ਰਹੀ। ਸ਼ੀਲਾ ਨੂੰ ਜਦੋਂ ਮਾਤਾ ਵਸੁੰਧਰਾ ਦੀ ਯਾਦ ਆਉਂਦੀ ਤਾਂ ਉਹਦੀਆਂ ਅੱਖਾਂ ਛਲਕ ਪੈਂਦੀਆ। ਕਿਸੇ ਘੁਮੱਕੜ ਜੋਤਿਸ਼ੀ ਨੇ ਕਹਿ ਦਿੱਤਾ ਸੀ ਕਿ ਸ਼ੀਲਾ ਦਾ ਵਿਆਹ ਅਸਫਲ ਰਹੇਗਾ ਅਤੇ ਉਹ ਯੋਗਿਨੀ ਜਾਂ ਸੰਨਿਆਸਨ ਬਣ ਜਾਵੇਗੀ।

ਵਸੁੰਧਰਾ ਰੋਣ ਲੱਗੀ ਸੀ। ਉਹਨੇ ਆਸ ਕੀਤੀ ਸੀ ਕਿ ਉਹਨਾਂ ਦੀ ਪੁੱਤਰੀ ਦੁੱਧੀਂ ਨ੍ਹਾਵੇਗੀ ਅਤੇ ਪੁੱਤੀਂ ਫਲੇਗੀ। ਪਰ ਭਵਿੱਖ ਨਿਰਾਸ਼ਾ ਦੀ ਧੁੰਦ ਵਿਚ ਲੁਕਿਆ ਪਿਆ ਸੀ। ਜਦੋਂ ਵਸੁੰਧਰਾ ਨੂੰ ਹੀ ਪੁੱਤਰ ਦਾ ਵਰਦਾਨ ਨਹੀ ਮਿਲਿਆ, ਤਾਂ ਸ਼ੀਲਾ ਦੇ ਹੋਣ ਵਾਲੇ ਪੁੱਤਰਾਂ ਉੱਤੇ ਪ੍ਰਾਣ ਨਿਛਾਵਰ ਕਰਨ ਦੀ ਇੱਛਾ ਕਦੋ ਤੱਕ ਮਨ ਨੂੰ ਪਰਚਾਉਂਦੀ ?

## 35

"ਮੈਂ ਸ੍ਵੀਕਾਰ ਕਰਦੀ ਹਾ ਕਿ ਰਿਤਧ੍ਵਜ ਨੇ ਰੁਦਰ-ਅਭਿਸ਼ੇਕ ਦੇ ਮੌਕੇ ਉਤੇ ਵਿਦਿਆਧਰ ਦੇਵ ਨੂੰ ਜੋ ਕੁਛ ਕਿਹਾ, ਉਹਨੇ ਮੇਰੇ ਅੰਦਰ ਹੰਕਾਰ ਪੈਦਾ ਕਰ ਦਿੱਤਾ। ਵਿਦਿਆਧਰ ਦੇਵ ਸਾਉਣ ਦੇ ਸਮਾਪਤ ਹੁੰਦਿਆ ਹੀ ਖਜੂਰਾਹੋ ਚਲੇ ਗਏ। ਪਰ ਉਹਨਾਂ ਦਾ ਅਸ਼ਾਂਤ ਮਨ ਅੰਦੋਲਿਤ ਹੁੰਦਾ ਰਿਹਾ। ਉਹਨਾਂ ਨੇ ਕਸ਼ਮੀਰੀ ਸੈਵਾਗਮ ਦਾ ਗੰਭੀਰ ਅਧਿਐਨ ਕੀਤਾ ਸੀ। ਸ਼ੀਚੱਕਰ-

ਪੂਜਨ ਦੀ ਆਗਿਆ ਨੂੰ ਲਾਜ਼ਮੀ ਮੰਨ ਕੇ ਉਹਨਾਂ ਨੇ ਉਤਪਲ ਦੀ ਵੰਸ਼-ਪਰੰਪਰਾ ਵਿਚ ਪੈਦਾ ਹੋਏ ਆਚਾਰੀਆ ਕਾਮੇਸ਼ਵਰ ਤੋਂ ਦੀਖਿਆ ਲਈ।

" 'ਰਾਜਨ, ਤੁਸੀਂ ਆਪਣੇ ਉਦੇਸ਼ ਤੋਂ ਲਾਂਭੇ ਨਾ ਹੋਵੋ', ਕਸ਼ਮੀਰੀ ਪੰਡਿਤ ਆਚਾਰੀਆ ਕਾਮੇਸ਼ਵਰ ਨੇ ਕਿਹਾ, 'ਇਸ ਸਮੇਂ ਸ਼੍ਰੀਵਿਦਿਆ ਦੀਆ ਦੋ ਹੀ ਸੰਪਰਦਾਵਾ ਜੀਵਤ ਹਨ, ਬਾਕੀ ਨਸ਼ਟ ਹੋ ਚੁਕੀਆਂ ਹਨ। ਮੇਰੇ ਭਤੀਜੇ ਆਲੋਕ ਚਰਨ ਨੇ ਮੈਨੂੰ ਬੇਨਤੀ ਕੀਤੀ ਕਿ ਮੈਨੂੰ ਲੋਪਾਮੁਦਰਾ ਦੀ ਸੰਪਰਦਾਇ ਵਿਚ ਦੀਖਿਅਤ ਕਰੋ। ਮੈਂ ਜੀਵਨ-ਭਰ ਬ੍ਰਹਮਪੁਰੀ ਰਹਿਣ ਦੀ ਪ੍ਰਤਿਗਿਆ ਕਰਦਾ ਹਾਂ। ਉਹ ਸਫਲ ਰਿਹਾ, ਪਰ ਰਾਜਨ, ਤੁਸੀਂ ਮਨਮਥ ਦੇ ਵਿਕਰਾਲ ਪੁਸ਼ਪਬਾਣਾਂ ਨੂੰ ਅਜੇ ਝੱਲਿਆ ਨਹੀਂ। ਦੇਵੀ ਪ੍ਰੀਤੀ ਭੱਦਰਾ ਨੇ ਚੰਦੇਲ ਰਾਜਵੰਸ਼ ਦੀ ਰਾਖੀ ਲਈ ਵਿਜੈ ਪਾਲ ਵਰਗਾ ਰਾਜਕੁਮਾਰ ਤਾਂ ਦਿੱਤਾ, ਪਰ ਉਹ ਪੁੱਤਰ-ਜਨਮ ਤੋਂ ਮਗਰੋਂ ਸਦਾ ਤੁਹਾਥੋਂ ਵੱਖ ਰਹੀ। ਪ੍ਰੀਤੀ ਭੱਦਰਾ ਨੇ ਤੁਹਾਨੂੰ ਸੰਨਿਆਸੀ ਤਾਂ ਬਣਾਇਆ, ਪਰ ਉਹ ਤੁਹਾਨੂੰ ਉਹ ਆਸਥਾ ਨਾ ਦੇ ਸਕੀ ਜੋ ਸ੍ਰੀਚੱਕਰ ਦੇ ਉਪਾਸ਼ਕ ਨੂੰ ਮਿਲਣੀ ਚਾਹੀਦੀ ਹੈ। ਅਰਥਾਤ ਅਥਾਹ ਪ੍ਰੇਮ ਵਿੱਚ ਭਿੱਜੀ ਲਲਿਤਾ ਤ੍ਰਿਪੁਰਸੁੰਦਰੀ ਦਾ ਪ੍ਰਸਾਦ। ਮੈਨੂੰ ਰਿਤਧ੍ਵਜ ਨੇ ਦੱਸਿਆ ਕਿ ਕਾਸ਼ੀ ਵਿਚ ਸ਼ੋਣਭੱਦਰ ਭਵਨ ਦੇ ਨੇੜੇ ਕੁਟੀਆ ਵਿਚ ਰਹਿਣ ਵਾਲੀ ਯੋਗਿਨੀ ਸ਼ੀਲ ਭੱਦਰਾ ਤੁਹਾਡੀ ਅਰਧ-ਅੰਸ਼ ਅਤੇ ਸੰਪੂਰਨ ਸ਼ਕਤੀ ਹੈ। ਸੋ ਤੁਸੀਂ ਮਨਮਥ ਸੰਪਰਦਾਇ ਵਿਚ ਪ੍ਰਚਲਿਤ 'ਕਾਦਿ ਵਿਦਿਆ' ਦੀ ਹੀ ਦੀਖਿਆ ਲਓ। ਉਹ ਗ੍ਰਹਿਸਥੀ ਲਈ ਢੁਕਵੀਂ ਹੈ ਅਤੇ ਛੇਤੀ ਫਲ ਦਿੰਦੀ ਹੈ।'

" 'ਨਹੀਂ ਆਚਾਰੀਆ, ਤੁਸੀਂ ਮੈਨੂੰ ਏਨਾ ਹੀਣਾ ਅਤੇ ਲਫੰਗਾ ਨਾ ਸਮਝੋ। ਵਿਦਿਆਧਰ ਜੋ ਕੁਛ ਕਹਿੰਦਾ ਅਤੇ ਕਰਦਾ ਹੈ, ਉਸਨੂੰ ਜੀਵਨ-ਭਰ ਨਿਭਾਉਂਦਾ ਹੈ। ਆਚਾਰੀਆ ਰਿਤਧ੍ਵਜ ਨੇ ਕਿਹਾ ਸੀ ਕਿ ਤੁਹਾਡੀ ਤਪੱਸਿਆ ਨੂੰ ਪਰਜਾ ਲਈ ਲਾਭਦਾਇਕ ਬਣਾਉਣ ਵਾਸਤੇ ਤਾਂਤਰਿਕ ਸਕਤੀ ਚਾਹੀਦੀ ਹੈ। ਮੈਂ ਸ਼ੀਲਾ ਨੂੰ ਪ੍ਰੇਮ ਕਰਦਾ ਹਾਂ, ਪਰ ਇਸ ਵਿਚ ਨਾ ਵਾਸਨਾ ਹੈ, ਨਾ ਨਿਘਾਰ। ਮੈਨੂੰ ਤੁਸੀਂ ਮਨਮਥ ਦੀ ਸ਼ਰਨ ਵਿਚ ਨਾ ਭੇਜੋ। ਮੈਂ ਅਥਾਹ ਸੰਸਾਰਿਕ ਸ਼ਾਨ ਪ੍ਰਾਪਤ ਕਰ ਲਈ ਹੈ। ਸੋ ਮੇਰੇ ਲਈ ਇਹ ਸਭ ਬੇਅਰਥ ਹੈ, ਨਿਰ-ਉਦੇਸ਼ ਹੈ।'

"ਆਚਾਰੀਆ ਕਾਮੇਸ਼ਵਰ ਨੇ ਲੋਪਾ-ਮੁਦਰਾ ਸੰਪਰਦਾਇ ਦੀ ਵਿਧੀ ਨਾਲ ਵਿਦਿਆਧਰ ਦੇਵ ਨੂੰ 'ਕਾਦਿ' ਦੇ ਬਦਲੇ 'ਹਾਦਿ' ਦੀਖਿਆ ਦਿੱਤੀ। ਉਹ ਸਭ ਪਾਸਿਆਂ ਤੋਂ ਆਪਣੇ ਮਨ ਨੂੰ ਸਮੇਟ ਕੇ ਆਪਣੇ ਆਪ ਵਿਚ ਹੀ ਰਹਿਣ ਲੱਗੇ। ਹੁਣ ਨਾ ਤਾ ਉਹਨਾਂ ਦੇ ਮਨ ਵਿਚ ਭੈੜਾ ਵਿਹਾਰ ਕਰਨ ਵਾਲੇ ਰਾਜਪਾਲ ਵਰਗੇ ਲੋਕਾਂ ਨੂੰ ਦੰਡ ਦੇਣ ਦੀ ਇੱਛਾ ਜਾਗਦੀ ਅਤੇ ਨਾ ਹੀ ਭਾਰਤ ਉੱਤੇ ਛਾਏ ਹੋਏ ਬਦੇਸੀ ਹਮਲਾਵਰਾਂ ਤੋਂ ਦੇਸ ਦੀ ਰਾਖੀ ਲਈ ਪ੍ਰੇਰਨਾ। ਉਹ ਬੀਮਾਰ ਪ੍ਰੀਤੀ ਭੱਦਰਾ ਦੇ ਬਿਸਤਰ ਦੇ ਨੇੜੇ ਬੈਠੇ ਰਹਿੰਦੇ। ਵੈਦ ਆਉਂਦੇ, ਰੋਗ ਦਾ ਇਲਾਜ ਕਰਦੇ। ਉਸ ਅਨੁਸਾਰ ਔਸ਼ਧੀ ਜਾਂ ਰਸਾਇਣ ਬਣਾਉਣ ਦਾ ਕਾਰਜ ਵਿਦਿਆਧਰ ਦੇਵ ਆਪ ਨਿਭਾਉਂਦੇ। ਪ੍ਰਾਣ ਤਿਆਗਣ ਤੋਂ ਦੋ ਦਿਨ ਪਹਿਲਾ ਪ੍ਰੀਤੀ ਭੱਦਰਾ ਨੇ ਉਹਨਾਂ ਨੂੰ ਕਿਹਾ ਸੀ, 'ਆਰੀਆ-ਪੁੱਤਰ, ਕੀ ਮੇਰੇ ਨਾਲ ਪ੍ਰੇਮ ਦੀ ਥਾਂ ਮੋਹ ਹੋ ਗਿਆ ਹੈ ਤੁਹਾਨੂੰ ? ਤੁਸੀਂ ਆਪਣੇ ਵਿਸ਼ਵ-ਪ੍ਰਸਿੱਧ ਜਸ ਦੀ ਰਾਖੀ ਵਲੋਂ ਉਦਾਸੀਨ ਨਾ ਹੋਵੋ। ਇਹ ਮੇਰੀ ਅੰਤਿਮ ਬੇਨਤੀ ਹੈ, ਦੇਵ। ਪ੍ਰੀਤੀ ਨਾ ਕਦੀ ਰੁਕਾਵਟ ਬਣੀ ਹੈ, ਨਾ ਬਣੇਗੀ। ਤੁਸੀਂ ਵਚਨ ਦਿਓ ਕਿ ਸੰਨਿਆਸ ਨਹੀਂ ਲਵੋਗੇ। ਪ੍ਰੀਤੀ ਭੱਦਰਾ ਦਾ ਜੋ ਤੁਹਾਡੇ ਉੱਤੇ ਰਿਣ ਸੀ, ਉਹ ਸਮਾਪਤ ਹੋਇਆ। ਤੁਸੀਂ

ਚੰਦੇਲ ਰਾਜ-ਲੱਛਮੀ ਨੂੰ ਪਤਨ ਤੋਂ ਉਭਾਰੋ।'

"ਵਿਦਿਆਧਰ ਦੇਵ ਰੋਣ ਲੱਗੇ।

" 'ਸੰਪੂਰਨ ਉੱਤਰਾਪਥ ਵਿਚ ਪੂਜੇ ਜਾਂਦੇ ਅਦੁੱਤੀ ਯੋਧੇ ਤੋਂ ਕੀ ਪਰਜਾ ਇਹੋ ਆਸ ਰਖਦੀ ਹੈ ? ਮੇਰੇ ਬਾਹਰਲੇ ਰੂਪ ਨੂੰ ਤੁਸੀਂ ਕਦੋਂ ਤੱਕ ਢੋਂਦੇ ਰਹੋਗੇ ?' ਪ੍ਰੀਤੀ ਭੱਦਰਾ ਨੇ ਕਿਹਾ।

"ਦੋ ਦਿਨ ਮਗਰੋਂ ਵਿਦਿਆਧਰ ਨੂੰ ਇਕੱਲਾ ਛੱਡ ਕੇ ਪ੍ਰੀਤੀ ਭੱਦਰਾ ਚਲੀ ਗਈ।

"ਮੈਨੂੰ ਵਿਦਿਆ ਦੇ ਹਰੇਕ ਕੰਮ, ਉਹਨਾਂ ਦੀ ਅਸਥਿਰਤਾ, ਪ੍ਰੀਤੀ ਤੋਂ ਮਗਰੋਂ ਪੈਦਾ ਹੋਈ ਉਦਾਸੀਨਤਾ ਦੇ ਸਮਾਚਾਰ ਮਾਣਿਕ ਭੇਜਦਾ ਰਿਹਾ। ਸ਼੍ਰੀਚੱਕਰ-ਅਰਚਨ ਵਿਚ 'ਹਾਦਿ' ਸੰਪਰਦਾਇ ਦੀ ਦੀਖਿਆ ਨੇ ਮੇਰੇ ਮਰਮ ਉੱਤੇ ਅਜਿਹਾ ਵਾਰ ਕੀਤਾ ਕਿ ਸੋਚਣ ਲੱਗੀ, ਜੀਵਨ ਨੂੰ ਸਮਾਪਤ ਕਰ ਦੇਵਾਂ। ਜਿਸ ਨੂੰ ਆਪਣਾ ਅਭਿੰਨ ਮੰਨ ਕੇ ਸਭ ਕੁਛ ਸੌਂਪਣ ਆਈ ਸੀ, ਅੱਜ ਉਸੇ ਨੇ ਮੇਰੇ ਸਮਰਪਨ ਨੂੰ ਠੁਕਰਾ ਦਿੱਤਾ। ਇਸ ਤਰ੍ਹਾਂ ਉਦੇਸ਼ਹੀਣ ਜੀਵਨ ਢੋਂਦੇ ਰਹਿਣ ਦਾ ਕੀ ਮਨੋਰਥ ?"

"ਮੈਂ ਵਿਸ਼ਵਾਸਾਂ ਅਤੇ ਅਵਿਸ਼ਵਾਸਾਂ ਦੇ ਚੱਕਰਵਿਊਹ ਵਿਚ ਘਿਰ ਗਿਆ। ਮੈਂ ਮਹਾਂਕਾਲੇਸ਼ਵਰ ਰੁਦਰ ਨੂੰ ਛੱਡ ਕੇ ਕਿਸੇ ਹੋਰ ਥਾਂ ਜਾਣਾ ਨਹੀ ਸੀ ਚਾਹੁੰਦਾ। ਦੇਵਾਂ ਦੇ ਦੇਵ ਸੰਬੰਧੀ ਮੇਰੀ ਆਸਥਾ ਅਜਿਹੀ ਸੀ, ਜੋ ਚੰਚਲ ਹੋਣ ਲਈ ਤਤਪਰ ਨਹੀਂ ਸੀ। ਦੂਜੇ ਪਾਸੇ ਰਾਜ-ਰਾਜੇਸ਼ਵਰੀ ਤ੍ਰਿਪੁਰ-ਸੁੰਦਰੀ ਦੀ 'ਹਾਦਿ-ਵਿਦਿਆ' ਵਿਚ ਦੀਖਿਅਤ ਮੇਰਾ ਮਨ ਕਹਿੰਦਾ ਸੀ ਕਿ ਮੈਂ ਕ੍ਰਿਸ਼ਨ ਦੀ ਭੈਣ ਚੇਤਨਾ-ਸਰੂਪ ਅਸ਼ਟਭੁਜਾ ਦੇ ਸਾਹਮਣੇ ਵਚਨ ਦਿੱਤਾ ਹੈ ਕਿ ਬਸੰਤੀ ਨਵਰਾਤਰੀ ਨੂੰ ਅਸ਼ੀਰਵਾਦ ਵਾਸਤੇ ਅਪ੍ਰਾਪਤ ਸਿੱਧ-ਪੁਸ਼ਪ, ਮੁਨੀ-ਪੁਸ਼ਪ ਲੈ ਕੇ ਆਵਾਂਗਾ।"

ਬਿਰਧ ਆਮਾਤਿਐ ਸ਼ਿਵਨਾਗ ਬਹੁਤ ਪ੍ਰਸੰਨ-ਚਿੱਤ ਅੰਦਰਲੇ ਭਵਨ ਦੇ ਦੁਆਰ ਉਤੇ ਆਏ। ਉਹਨਾਂ ਨੇ ਪਹਿਰੇਦਾਰ ਨੂੰ ਕਿਹਾ, "ਜਾ ਕੇ ਰਾਜ-ਰਾਜੇਸ਼ਵਰ ਨੂੰ ਕਹਿ ਕਿ ਪ੍ਰਧਾਨ-ਆਮਾਤਿਐ ਇਕ ਚੰਗੀ ਸੂਚਨਾ ਲੈ ਕੇ ਆਏ ਹਨ।"

"ਉਹਨਾਂ ਨੂੰ ਦੁਆਰ ਉਤੇ ਖੜ੍ਹਾ ਰਹਿਣ ਲਈ ਕੀਹਨੇ ਕਿਹਾ, ਪਹਿਰੇਦਾਰ ? ਕੀ ਤੂੰ ਸਿਸ਼ਟਾਚਾਰ ਭੁੱਲ ਗਿਆ ?"

"ਖਿਮਾ ਰਾਜਨ !"

ਵਿਦਿਆਧਰ ਦੇਵ ਆਪ ਦੁਆਰ ਉੱਤੇ ਆਏ ਅਤੇ ਉਹਨਾ ਨੇ ਪ੍ਰਧਾਨ-ਆਮਾਤਿਐ ਸਿਵਨਾਗ ਨੂੰ ਜੱਫੀ ਵਿਚ ਲੈ ਲਿਆ। "ਆਰੀਆ, ਇਹ ਚੰਦੇਲਾ ਦਾ ਅੰਦਰਲਾ ਭਵਨ ਹੈ ਜਿਸ ਵਿਚ ਇਕ ਰਾਣੀ ਅਤੇ ਉਹਦੀਆ ਦਾਸੀਆਂ ਰਹਿੰਦੀਆਂ ਸਨ। ਜਦੋਂ ਤੋਂ ਦੇਵੀ ਪ੍ਰੀਤੀ ਭੱਦਰਾ ਚਲੀ ਗਈ ਹੈ, ਮੈਂ ਦਾਸੀਆਂ ਨੂੰ ਵੀ ਗੁਜ਼ਾਰਾ ਦੇ ਕੇ ਉਹਨਾ ਦੇ ਮੰਗਲ-ਕੁਸ਼ਲ ਦਾ ਪ੍ਰਬੰਧ ਕਰਦਿਆਂ ਰਣਵਾਸ ਵਿਚੋਂ ਜਾਣ ਦੀ ਆਗਿਆ ਦੇ ਦਿੱਤੀ। ਉਂਜ ਜੇ ਪ੍ਰੀਤੀ ਭੱਦਰਾ ਹੁੰਦੀ ਵੀ, ਤਾਂ ਤੁਹਾਨੂੰ ਭਵਨ ਵਿਚ ਆਉਣ ਤੋਂ ਰੋਕਣ ਦੇ ਅਪਰਾਧ ਕਾਰਨ ਪਹਿਰੇਦਾਰ ਨੂੰ ਮ੍ਰਿਤੂ-ਦੰਡ ਦੇ ਦਿੰਦੀ।"

"ਰਾਜਨ, ਇਹ ਸਭ ਸੋਚਣ ਨਾਲ ਕੰਮ ਨਹੀ ਚੱਲਣਾ। ਤੁਸੀਂ ਕਿਹਾ ਸੀ ਨਾ ਕਿ ਮੈਂ ਦੇਵੀ ਪ੍ਰੀਤੀ ਭੱਦਰਾ ਦੇ ਸਾਹਮਣੇ ਸਹੁੰ ਚੁੱਕੀ ਸੀ ਕਿ ਸੰਨਿਆਸੀ ਨਹੀਂ ਬਣਾਂਗਾ। ਰਾਜਨ, ਕੀ ਇਹ

ਜ਼ਰੂਰੀ ਹੈ ਕਿ ਤੁਸੀਂ ਸਜਿਆ-ਸੰਵਰਿਆ ਰਾਜ-ਭਵਨ ਆਪਣੀ ਨੂੰਹ, ਪਾਰਬਤੀ ਦੀ ਸਾਖਿਆਤ ਮੂਰਤੀ ਭੁਵਨਾ ਦੇਵੀ ਅਤੇ ਰਾਜਕੁਮਾਰ ਵਿਜੈ ਪਾਲ ਲਈ ਛੱਡ ਕੇ ਬਾਹਰਲੇ ਹਿੱਸੇ ਵਿਚ ਰਹੋ ? ਕੀ ਤੁਹਾਡੇ ਦਿਲ ਉਤੇ ਮਹਾਰਾਣੀ ਪ੍ਰੀਤੀ ਦੇ ਵਿਛੋੜੇ ਦਾ ਇਹ ਪ੍ਰਭਾਵ ਪਰਜਾ ਦੀ ਚਿੰਤਾ ਦਾ ਵਿਸ਼ਾ ਨਹੀਂ ਬਣ ਜਾਵੇਗਾ ? ਤੁਸੀਂ ਭਾਰਤ ਦੇ ਹੋਰ ਰਾਜ-ਰਾਜੇਸਵਰਾ ਤੋਂ ਵੱਖਰੇ ਹੋ। ਤੁਹਾਡੀ ਪਰਜਾ ਆਪਣੇ ਆਪ ਨੂੰ ਸੇਵਕ ਵੀ ਮੰਨਦੀ ਹੈ ਅਤੇ ਰਾਜੇ ਦੀ ਸਹਿਭਾਗੀ ਵੀ। ਇਹ ਗਿਰੀਜਨ, ਵਣ-ਵਾਸੀ ਅਤੇ ਕਬੀਲੇ ਤੁਹਾਨੂੰ ਉਸੇ ਰੂਪ ਵਿਚ ਸ੍ਵੀਕਾਰ ਕਰਦੇ ਹਨ ਜਿਵੇਂ ਮਨਮੌਜੀ ਸ਼ਿਵ ਦੇ ਅਨੁਆਈ ਆਪਣੇ ਸਵਾਮੀ ਕਾਲੇਸਵਰ ਰੁਦਰ ਦੀ ਆਗਿਆ ਦੀ ਉਡੀਕ ਵਿਚ ਖੜ੍ਹੇ ਰਹਿੰਦੇ ਹਨ। ਇਸ ਪਰਜਾ ਦੇ ਦਿਲ ਨੂੰ ਤੋੜੋ ਨਾ, ਰਾਜਨ, ਪ੍ਰਭਾਸ-ਪੁੱਤਰ ਸ਼ਿਵਨਾਗ ਦੀ ਬੇਨਤੀ ਵੱਲ ਧਿਆਨ ਦਿਉ।"

"ਮੈਂ ਸੰਨਿਆਸੀ ਨਹੀਂ ਬਣਨ ਲਗਿਆ, ਆਰੀਆ ! ਤੁਸੀਂ ਵਿਸਵਾਸ ਰੱਖੋ।"

"ਸਿੱਧ-ਪੁਸ਼ਪ ਅਤੇ ਮੁਨੀ-ਪੁਸ਼ਪ ਅਗਸਤਿਐ ਦੇ ਫੁੱਲ ਨੂੰ ਕਹਿੰਦੇ ਹਨ। ਇਸ ਬਾਰੇ ਇਕ ਪੰਗਤੀ ਸ਼ਿਵ-ਪੁਰਾਣ ਵਿਚੋਂ ਮਿਲੀ ਹੈ ਅਤੇ ਭਾਰਤ ਦੇ ਵੱਖ-ਵੱਖ ਖੇਤਰਾਂ ਵਿਚ ਇਹਦੇ ਏਨੇ ਨਾ ਹਨ ਕਿ ਸੁਣ ਕੇ ਹੈਰਾਨੀ ਹੁੰਦੀ ਹੈ ਕਿ ਆਮ ਵਿਅਕਤੀ ਜਿਸਨੂੰ ਜਾਣਦੇ ਹਨ ਅਤੇ ਦੇਖ ਚੁੱਕੇ ਹਨ, ਅਸੀਂ ਉਹਨੂੰ ਹਨੇਰੇ ਵਿਚ ਲਭਦੇ ਰਹੇ।"

"ਇਹ ਕਿਸ ਸਮੇਂ ਖਿੜਦਾ ਹੈ, ਆਰੀਆ ?"

"ਇਹੋ ਤਾ ਦੁੱਖ ਹੈ, ਰਾਜਨ, ਇਹ ਸਿਆਲੂ ਪੁਸਪ ਹੈ। ਵੱਧ ਤੋਂ ਵੱਧ ਬਸੰਤ ਦੇ ਆਉਣ ਦੇ ਸਮੇਂ ਤੱਕ ਖਿੜਦਾ ਰਹਿੰਦਾ ਹੈ।"

"ਭਾਵ ਇਹ ਬਸੰਤੀ ਨਵਰਾਤਰ ਵੀ ਅਸਫਲ ਗਿਆ !" ਵਿਦਿਆਧਰ ਦਾ ਮੁੱਖ-ਮੰਡਲ ਨਿਰਾਸਾ ਨਾਲ ਉੱਤਰ ਗਿਆ।

"ਦਿਲ ਨਾ ਛੱਡੋ, ਰਾਜਨ ! ਭਾਰਤ ਏਨਾ ਵੱਡਾ ਭੋਇੰ-ਖੰਡ ਹੈ ਕਿ ਇਸ ਵਿਚ ਛੇ ਰੁੱਤਾ ਦਾ ਇਕੋ ਅਬਦਲ ਚੱਕਰ ਨਹੀ ਹੈ। ਜਦੋਂ ਉੱਤਰੀ ਭਾਰਤ ਵਿਚ ਸਰਦ ਰੁਤ ਆਉਂਦੀ ਹੈ ਤਾ ਵਿੰਧਿਆ-ਮੇਖਲਾ ਦੇ ਪਾਰ ਦੱਖਣ ਵਿਚ ਬਰਖਾ ਸੁਰੂ ਹੋ ਜਾਂਦੀ ਹੈ। ਮੈਨੂੰ ਲਗਦਾ ਹੈ ਕਿ ਜਾਬਾਲੀਪੁਰ ਦੇ ਹਠਾ ਕਲਿਆਣੀ ਦੇ ਚਾਲੂਕਿਆ ਦੇ ਰਾਜ ਵਿਚ ਇਹ ਪੁਸ਼ਪ ਇਸ ਸਮੇਂ ਮਿਲਦਾ ਹੋਵੇਗਾ। ਮੈਂ ਕੱਲ੍ਹ ਰਾਤ ਨੂੰ ਹੀ ਘੋੜ-ਸਵਾਰ ਭੇਜ ਦਿੰਦਾ ਹਾ। ਸਾਨੂੰ ਦੋ ਸਪਤਾਹ ਦਾ ਸਮਾ ਦਿਓ, ਰਾਜਨ।"

ਦੋ ਸਪਤਾਹ ਬੀਤਣ ਤੋਂ ਪਹਿਲਾ ਹੀ ਸੈਨਾ-ਨਾਇਕ ਵਿਜੇ ਸਿੰਘ ਬੁੰਦੇਲਾ ਅਤਿਅੰਤ ਤੇਜ ਗਤੀ ਨਾਲ ਘੋੜਾ ਭਜਾਉਂਦਾ ਹੋਇਆ ਰਾਜ-ਭਵਨ ਦੇ ਦੁਆਰ ਉਤੇ ਆ ਖੜ੍ਹਾ ਹੋਇਆ, "ਪਹਿਰੇਦਾਰ ! ਤੁਰਤ ਭੱਜ ਕੇ ਜਾ ਅਤੇ ਰਾਜ-ਰਾਜੇਸ਼ਵਰ ਨੂੰ ਕਹੋ ਕਿ ਵਿਜੇ ਬੁੰਦੇਲਾ ਬਹੁਤ ਮਹੱਤਵਪੂਰਨ ਸਮਾਚਾਰ ਲੈ ਕੇ ਆਇਆ ਹੈ।"

"ਚਲੋ ਸੈਨਾ-ਨਾਇਕ, ਪਰਮ-ਭੱਟਾਰਕ ਤੁਰਤ ਮਿਲਣਾ ਚਾਹੁੰਦੇ ਹਨ।"

ਵਿਜੇ ਬੁੰਦੇਲਾ ਨੇ ਅਤਿਅੰਤ ਸ਼ਰਧਾ ਨਾਲ ਝੁਕ ਕੇ ਵਿਦਿਆਧਰ ਨੂੰ ਪ੍ਰਣਾਮ ਕੀਤਾ, "ਰਾਜਨ !"

"ਬੋਲੋ ਵਿਜੈ, ਕਿਥੋਂ ਆ ਰਹੇ ਹੋ ? ਏਨੇ ਥੱਕੇ ਹੋਏ ਕਿਉਂ ਲਗਦੇ ਹੋ ?"

"ਮੈਂ ਦੋ ਸਪਤਾਹ ਆਰਾਮ ਕੀਤੇ ਬਿਨਾ ਯਾਤਰਾ ਕਰਦਾ ਰਿਹਾ ਹਾਂ, ਦੇਵ ! ਸਾਨੂੰ ਮਹਾ-ਮਾਇਆ ਨੇ ਖੂਬ ਚੱਕਰ ਵਿਚ ਪਾਇਆ ਹੈ, ਦੇਵ।"

"ਮਤਲਬ ?"

"ਮੁਨੀ-ਪੁਸ਼ਪ ਨਾਲ ਵਿੰਧਿਆਚਲ ਦੀਆ ਪਹਾੜੀਆਂ ਭਰੀਆਂ ਪਈਆਂ ਹਨ। ਇਹਨੂੰ ਅਗਸਤਿਐ-ਪੁਸਪ ਅਤੇ ਸਿੱਧੀ-ਪੁਸਪ ਵੀ ਕਿਹਾ ਜਾਂਦਾ ਹੈ। ਆਮ ਲੋਕ ਇਹਨੂੰ ਅਗਤਿਆ ਫੁੱਲ ਕਹਿੰਦੇ ਹਨ ਅਤੇ ਇਹਦਾ ਸੁਆਦੀ ਭੋਜਨ ਬਣਾ ਕੇ ਵੀ ਖਾਦੇ ਹਨ।"

ਵਿਜੈ ਨੇ ਆਪਣੀ ਚਾਦਰ ਵਿਚੋਂ ਕੱਢ ਕੇ ਇਕ ਪੁਸ਼ਪ ਰਾਜੇ ਨੂੰ ਦਿੱਤਾ। "ਇਹ ਹੈ ਮੁਨੀ-ਪੁਸ਼ਪ। ਪਰ ਇਸ ਸਮੇਂ ਇਹਨੂੰ ਪ੍ਰਾਪਤ ਕਰਨਾ ਬਹੁਤ ਅਖਾ ਹੈ। ਰਾਜਨ, ਇਹ ਸਿਆਲੂ ਫੁੱਲ ਹੈ। ਇਕ ਅਤਿਅੰਤ ਉੱਚੇ ਬਿਰਛ ਉਤੇ ਪਹਿਲੀ ਡਾਹਣੀ ਨੂੰ ਦੋ-ਤਿੰਨ ਫੁੱਲ ਕਲੀ ਦੇ ਰੂਪ ਵਿਚ ਲੱਗੇ ਹੋਏ ਹਨ। ਜੇ ਨਵਰਾਤਰ ਦੇ ਆਰੰਭ ਵਿਚ ਇਹਨੂੰ ਯੋਗਮਾਇਆ ਦੇ ਚਰਨਾਂ ਵਿਚ ਅਰਪਿਤ ਕਰਨਾ ਹੋਵੇ ਤਾ ਸਾਨੂੰ ਤੁਰਤ ਚੱਲਣਾ ਚਾਹੀਦਾ ਹੈ।"

ਰਾਜੇ ਨੇ ਮਹਾਂ-ਆਮਾਤਿਅ ਸਿਵਨਾਗ ਨੂੰ ਬੁਲਵਾਇਆ। ਉਹਨਾ ਦੇ ਵਾਲ ਬਿਲਕੁਲ ਸਫੈਦ ਸਨ ਅਤੇ ਉਹ ਬੇਹੱਦ ਕਮਜ਼ੋਰ ਹੋ ਗਏ ਸਨ। ਵਿਜੈ ਬੁੰਦੇਲਾ ਦੇ ਲਿਆਂਦੇ ਹੋਏ ਉਸ ਫੁੱਲ ਨੂੰ ਵਿਦਿਆਧਰ ਦੇਵ ਨੇ ਉਹਨਾ ਦੀ ਹਥੇਲੀ ਉਤੇ ਰੱਖ ਦਿੱਤਾ, "ਆਰੀਆ, ਇਹ ਹੈ ਮੁਨੀ-ਪੁਸਪ ?"

ਸਿਵਨਾਗ ਹੱਸੇ, "ਹਾ ਰਾਜਨ ! ਇਹੋ ਹੈ ਅਗਸਤਿਐ ਦਾ ਫੁੱਲ। ਇਹਨੂੰ ਦੂਜ ਦੇ ਚੰਦ ਦੇ ਆਕਾਰ ਦਾ ਆਖਿਆ ਜਾਂਦਾ ਹੈ। ਕੱਲ੍ਹ ਇਕ ਵੈਦ ਨੂੰ ਇਹ ਗੱਲ ਦੱਸੀ ਤਾਂ ਉਹ ਹੱਸ ਕੇ ਬੋਲੇ, 'ਆਰੀਆ, ਤੁਸੀਂ ਲੋਕ ਅਜਿਹੀਆਂ ਗੱਲਾ ਵਿਚ ਵੈਦਾ ਨੂੰ ਵੀ ਯਾਦ ਕਰ ਲਿਆ ਕਰੋ।' ਉਹਨਾ ਨੇ ਕਿਹਾ ਕਿ ਸਾਰਾ ਆਟਵਿਐ ਦੇਸ ਇਹਨਾ ਫੁੱਲਾ ਦੀ ਸਫੈਦ ਚਾਦਰ ਦੀ ਬੁੱਕਲ ਮਾਰ ਲੈਂਦਾ ਹੈ। ਇਹਨੂੰ ਪ੍ਰਾਪਤ ਕਰਨ ਲਈ ਭਾਰਤ-ਭਰ ਦੀਆ ਯਾਤਰਾਵਾ ਦੀ ਕੀ ਲੋੜ ?"

ਸਿਵਨਾਗ ਦੀ ਸਲਾਹ ਅਨੁਸਾਰ ਵਿਦਿਆਧਰ ਦੇਵ ਆਪਣੇ ਨਾਲ ਇਕ ਸੌ ਘੋੜ-ਸਵਾਰ ਲੈ ਕੇ ਵਿੰਧਿਆਚਲ ਵੱਲ ਤੁਰ ਪਏ। ਦੋ ਸਪਤਾਹ ਦੀ ਥਕਾ ਦੇਣ ਵਾਲੀ ਯਾਤਰਾ ਮਗਰੋਂ ਉਹਨਾ ਨੇ ਗੰਗਾ ਦੇ ਕਿਨਾਰੇ ਅਸਟਭੁਜਾ ਘਾਟ ਉਤੇ ਪੜਾਅ ਕੀਤਾ।

ਵਿਜੇ ਨੇ ਆਪ ਜਾ ਕੇ ਬਿਰਛ ਦੀ ਉਪਰਲੀ ਡਾਹਣੀ ਉੱਤੇ ਖਿੜੇ ਚਾਰ ਅਗਸਤਿਐ-ਪੁਸ਼ਪਾਂ ਵੱਲ ਸੰਕੇਤ ਕੀਤਾ। ਉਸ ਸਮੇਂ ਕੋਈ ਅੰਗ-ਰਖਿਅਕ ਨਾਲ ਨਹੀ ਸੀ। ਵਿਦਿਆਧਰ ਦੇਵ ਨੇ ਹਸਦਿਆ ਕਿਹਾ, "ਪੁਸਪ ਮਿਲਦਾ ਹੈ ਜਾ ਨਹੀ, ਇਹ ਪਹਿਲਾ ਸਵਾਲ ਸੀ। ਇਸ ਸਵਾਲ ਨੂੰ ਲੈ ਕੇ ਯਸੋਧਾ-ਗਰਭਸੰਭਵਾ ਮਾਤਾ ਨੇ ਪਰਖ ਕੀਤੀ। ਹੁਣ ਜਦੋ ਸਾਹਮਣੇ ਅਰਧ-ਚੰਦਰ ਦੇ ਆਕਾਰ ਦੇ ਚਾਰ ਪੁਸਪਾ ਨੇ ਅਦਭੁਤ ਮਾਲਾ ਦਾ ਰੂਪ ਧਾਰਿਆ ਹੋਇਆ ਹੈ, ਤਾ ਸਵਾਲ ਹੈ ਕਿ ਭਾਰੀ ਸਰੀਰ ਵਾਲਾ ਵਿਦਿਆਧਰ ਬਾਂਦਰ ਵਾਂਗ ਉਥੇ ਪੁੱਜ ਕੇ ਇਹਨਾ ਨੂੰ ਪਵਿੱਤਰ ਢੰਗ ਨਾਲ ਤੋੜ ਸਕੇਗਾ ਜਾਂ ਨਹੀ !"

ਉਸ ਦਿਨ ਬਸੰਤੀ ਨਵਰਾਤਰ ਦੀ ਅਸ਼ਟਮੀ ਸੀ। ਵਿਜੈ ਨਾਲ ਵਿਦਿਆਧਰ ਉਸ ਬਿਰਛ ਦੇ ਕੋਲ ਪੁੱਜੇ। ਓਹਨਾਂ ਨੇ ਚਾਦਰ ਹੇਠਾ ਰੱਖ ਦਿੱਤੀ।

"ਰਾਜਾ, ਮੈਂ ਤੁਹਾਨੂੰ ਇਸ ਬਿਰਛ ਉਤੇ ਚੜ੍ਹਨ ਨਹੀਂ ਦੇਵਾਗਾ", ਮਾਣਿਕ ਗੋਂਡ ਬੋਲਿਆ। "ਭਾਵੇਂ ਪੂਜਾ ਹੋਵੇ ਜਾ ਨਾ ਹੋਵੇ, ਜੇ ਤੁਸੀਂ ਬਿਰਛ ਉਤੇ ਚੜ੍ਹੋਗੇ ਤਾ ਮਾਣਿਕ ਇਹ ਸੇਲਾ ਆਪਣੀ ਹਿੱਕ ਵਿਚ ਖੋਭ ਲਵੇਗਾ।"

"ਮੈਂ ਤੈਨੂੰ ਵਰਜਿਆ ਸੀ ਨਾ ਕਿ ਉਥੇ ਨਹੀਂ ਚੱਲਣਾ। ਤੂੰ ਬਿਨਾ ਆਗਿਆ ਤੋਂ ਕਿਉਂ ਆਇਆ ਇਥੇ ?"

"ਭਾਵੇਂ ਜੋ ਮਰਜ਼ੀ ਦੰਡ ਦਿਉ, ਮੈਂ ਬਿਰਛ ਉੱਤੇ ਨਹੀਂ ਚੜ੍ਹਨ ਦੇਵਾਂਗਾ, ਨਹੀਂ ਚੜ੍ਹਨ ਦੇਵਾਂਗਾ।"

"ਠੀਕ ਹੈ, ਮਾਣਿਕ, ਤੂੰ ਅਤੇ ਵਿਜੈ ਹੇਠਾਂ ਮੇਰੀ ਚਾਦਰ ਫੈਲਾ ਕੇ ਖੜ੍ਹੇ ਰਹੋ। ਜੇ ਮੈਂ ਡਿੱਗਿਆ ਵੀ, ਤੁਸੀਂ ਰੋਕ ਲੈਣਾ। ਠੀਕ ਹੈ ਨਾ ?"

ਪਤਾ ਨਹੀਂ, ਉਹ ਗੱਲ ਪੂਰੀ ਸਮਝ ਸਕਿਆ ਕਿ ਨਹੀ, ਮਾਣਿਕ ਨੇ ਹਾਮੀ ਭਰ ਦਿੱਤੀ।

ਵਿਦਿਆਧਰ ਦੇਵ ਨੇ ਇਕ ਛੋਟਾ ਜਿਹਾ ਲਾਲ-ਪੀਲੇ ਰੰਗ ਦਾ ਪਰਨਾ ਮੋਢੇ ਉਤੇ ਰੱਖਿਆ ਅਤੇ ਉੱਚੇ ਬਿਰਛ ਉਤੇ ਚੜ੍ਹਨ ਲੱਗੇ। ਹੇਠਾ ਵਿਜੈ ਅਤੇ ਮਾਣਿਕ ਨੇ ਸਾਹ ਰੋਕ ਰਖੇ ਸਨ। ਉਹ ਅੰਤਲੀ ਡਾਹਣੀ ਤੱਕ ਤਾ ਪੁਜ ਗਏ ਪਰ ਸਿਖਰ ਉਤੇ ਲੱਗੇ ਫੁੱਲਾ ਨੂੰ ਤੋੜਨਾ ਅਸੰਭਵ ਵਰਗਾ ਲਗਦਾ ਸੀ। ਵਿਦਿਆਧਰ ਦੇਵ ਨੇ ਹੌਲੀ-ਹੌਲੀ ਹੱਥ ਵਧਾਇਆ ਅਤੇ ਪਤਲੀਆ-ਪਤਲੀਆਂ ਡਾਹਣੀਆ ਨੂੰ ਲਾਂਭੇ ਕਰਦਿਆ ਉਹ ਡਾਹਣੀ ਫੜ ਲਈ ਜਿਸ ਉੱਤੇ ਫੁੱਲ ਖਿੜੇ ਹੋਏ ਸਨ। ਉਹਨਾਂ ਨੇ ਧੀਰੇ-ਧੀਰੇ ਉਸ ਡਾਹਣੀ ਨੂੰ ਆਪਣੇ ਵੱਲ ਮੋੜਿਆ ਅਤੇ ਚਾਰੇ ਫੁੱਲ ਉਹਨਾਂ ਦੀ ਪਹੁੰਚ ਵਿਚ ਆ ਗਏ। ਮਾਣਿਕ ਬਹੁਤ ਗਦਗਦ ਸੀ। ਰਾਜਾ ਹੌਲੀ-ਹੌਲੀ ਉੱਤਰਦੇ ਹੋਏ ਧਰਤੀ ਉੱਤੇ ਆ ਗਏ।

ਸ਼ਿਵਨਾਗ ਦੇ ਪੁੱਤਰ ਮਹੀਪਾਲ ਨੇ ਪੰਜ ਸੂਸਠ ਤੰਤਰ ਗਿਆਤਾ ਬ੍ਰਾਹਮਣਾ ਦਾ ਪ੍ਰਬੰਧ ਕਰ ਛੱਡਿਆ ਸੀ। ਸਵੇਰੇ-ਸਵੇਰੇ ਪੂਜਾ ਆਰੰਭ ਹੋ ਗਈ। ਯੋਗਮਾਇਆ ਮੰਦਰ ਦੀਆਂ ਪੌੜੀਆ ਕੋਲ ਸੌ ਘੋੜ-ਸਵਾਰ ਖੜ੍ਹੇ ਸਨ। ਰਾਜਾ ਪੂਜਾ ਵਿਚ ਮਗਨ ਸਨ। ਉਹਨਾਂ ਨੇ ਜਿਉਂ ਹੀ ਅਗਸਤਿਅ-ਪੁਸ਼ਪ ਸਮਰਪਿਤ ਕਰਨ ਲਈ ਚੁਕਿਆ, ਉਹਨਾ ਦੀਆ ਅੱਖਾ ਸਾਹਮਣੇ ਬੀਤੇ ਵਰ੍ਹੇ ਦਾ ਵਿਵਾਦ-ਪੂਰਨ ਵਾਤਾਵਰਨ ਆ ਖਲੋਤਾ। 'ਮੈਨੂੰ ਮੁਨੀ-ਪੁਸ਼ਪ ਚਾਹੀਦਾ ਹੈ, ਸਿੱਧ-ਪੁਸ਼ਪ ਚਾਹੀਦਾ ਹੈ।' ਕੌਣ ਬੋਲ ਰਿਹਾ ਸੀ ? ਉਹ ਜਿਉਂ-ਜਿਉਂ ਇਸ ਆਵਾਜ਼ ਦੇ ਅੰਦਰ ਜਾਣ ਦਾ ਜਤਨ ਕਰਨ ਲੱਗੇ, ਤਿਉਂ-ਤਿਉਂ ਮੋਹ ਦੀ ਧੁੰਦ ਵਧਣ ਲਗੀ। ਕੀ ਮੇਰੇ ਅੰਦਰ ਦੀ ਯੋਗਮਾਇਆ ਹੀ ਮੈਨੂੰ ਅਸ੍ਵੀਕਾਰ ਕਰ ਰਹੀ ਹੈ ? ਉਹਨਾ ਦੇ ਚਿਹਰੇ ਉੱਤੇ ਮਾਮੂਲੀ ਜਿਹੀ ਮੁਸਕਰਾਹਟ ਉੱਭਰੀ ਅਤੇ ਉਹਨਾਂ ਨੇ ਮੰਤਰ ਦੇ ਨਾਲ-ਨਾਲ ਪੁਸ਼ਪ ਸ੍ਰੀ ਯੋਗਮਾਇਆ ਦੇ ਚਰਨਾ ਵਿੱਚ ਰਖ ਦਿੱਤਾ।

ਇਕਦਮ ਅਗਨੀ-ਪੂਤ ਪੀਤਾਂਬਰ ਦੀ ਝਲਕ ਜਿਹੀ ਚਮਕੀ ਅਤੇ ਵਿਦਿਆਧਰ ਵਿਸ਼ਵਾਸ ਨਾਲ ਭਰ ਕੇ ਮੂਰਤੀ ਦੇ ਚਰਨਾਂ ਵਿਚ ਪੂਰੀ ਤਰ੍ਹਾਂ ਝੁਕ ਗਏ। ਉਹਨਾਂ ਦਾ ਮਨ ਬੇਹੱਦ ਸੰਤੋਖ ਨਾਲ ਭਰ ਗਿਆ। ਉਹਨਾਂ ਨੇ ਬ੍ਰਾਹਮਣਾਂ ਨੂੰ ਦੱਛਣਾ ਦਿੱਤੀ। ਪ੍ਰਸਾਦ ਪ੍ਰਾਪਤ ਕੀਤਾ ਅਤੇ ਇਕ ਨਵੇਂ ਉਤਸਾਹ ਨਾਲ ਉਹ ਪੌੜੀਆ ਉਤਰਦੇ ਹੋਏ ਘੋੜ-ਸਵਾਰਾ ਦੇ ਕੋਲ

ਪੁੱਜ ਗਏ। ਰਾਜੇ ਦੇ ਚਿਹਰੇ ਉਤੇ ਖੁਸੀ ਦੀ ਅਜਿਹੀ ਆਭਾ ਦੇਖ ਕੇ ਮਾਣਿਕ ਦੀ ਆਤਮਾ ਵਿਚ ਠੰਢ ਪੈ ਗਈ।

"ਰਾਜਾ", ਮਾਣਿਕ ਉਹਨਾ ਦੇ ਪਿਛੇ-ਪਿਛੇ ਤੁਰ ਰਿਹਾ ਸੀ, "ਖ਼ਿਮਾ ਕਰੋਂ ਤਾਂ ਇਕ ਗੱਲ ਕਹਾਂ ?"

"ਬੋਲ !"

"ਹੁਣ ਇਥੋਂ ਤੱਕ ਆਏ ਹੋ ਤਾਂ ਸੀਲਾ-ਮਾਂ ਨੂੰ ਮਿਲਦੇ ਚਲੋ।"

"ਕੀ ਪਿਛਲੇ ਇਕ ਸਾਲ ਵਿਚ ਤੇਰੀ ਸ਼ੀਲਾ-ਮਾਂ ਨੇ ਆਪਣੇ ਜਾਂ ਮੇਰੇ ਸਵਾਸਥ ਬਾਰੇ ਕੋਈ ਦੱਸ-ਪੁੱਛ ਕੀਤੀ ? ਸੁਨੇਹਾ ਦਿੱਤਾ ? ਕੀ ਤੂੰ ਚਾਹੁੰਦਾ ਹੈ ਕਿ ਵਿਦਿਆ ਗੋਡਿਆਂ-ਭਾਰ ਬੈਠ ਕੇ ਖਿਮਾ ਮੰਗੇ ? ਕਾਹਦੇ ਲਈ ? ਮੈਂ 'ਹਾਦਿ-ਵਿਦਿਆ' ਵਿਚ ਦੀਖਿਆ ਲਈ ਅਤੇ ਤੇਰੀ ਸ਼ੀਲਾ-ਮਾਂ ਦਾ ਪ੍ਰਕੋਪ ਆਕਾਸ ਛੂਹਣ ਲਗਿਆ।"

"ਰਾਜਾ, ਅਜਿਹਾ ਅਨਿਆਂ ਨਾ ਕਰ। ਜੀਹਨੇ ਤੁਹਾਡੇ ਲਈ ਜੀਵਨ ਹਾਰ ਦਿੱਤਾ, ਉਸੇ ਨਾਲ ਜਿੱਦ ਕਰੋਗੇ ? ਰਾਜਾ, ਤੁਹਾਡੇ ਚਿਹਰੇ ਉਤੇ ਜੋ ਸ਼ਾਂਤੀ ਆਈ ਹੈ, ਉਹ ਅੱਗ ਦੀ ਲਾਟ ਵਿਚੋਂ ਪੈਦਾ ਹੋਈ ਪੀਤਾਂਬਰਾ ਦਾ ਪ੍ਰਸਾਦ ਹੈ। ਇਹ ਸਭ ਸ਼ੀਲਾ-ਮਾ ਦੀ ਤਪੱਸਿਆ ਸਦਕਾ ਮਿਲਿਆ ਹੈ। ਕੀ ਸੱਚ-ਮੁੱਚ ਅੱਜ ਤੱਕ ਤੁਸੀਂ ਸੀਲਾ-ਮਾਂ ਦੇ ਅੰਦਰ ਪੀਤਾਂਬਰਾ ਦੀ ਝਲਕ ਨਹੀਂ ਦੇਖੀ ?"

"ਠੀਕ ਹੈ, ਠੀਕ ਹੈ, ਭੋਜਨ-ਪਾਣੀ ਕਰ ਕੇ ਆਪਾਂ ਸ਼ੋਣਭੱਦਰ ਚੱਲਾਂਗੇ।"

ਮਾਣਿਕ ਵਿਦਿਆਧਰ ਦਾ ਨੰਦੀ ਸੀ। ਉਹ ਮਸਤ ਵਹਿੜਕੇ ਵਾਂਗ ਸਿਰ ਹਿਲਾਉਂਦਾ, ਖਿੜਖਿੜਾਉਂਦਾ ਘੋੜ-ਸਵਾਰਾ ਵਿਚ ਜਾ ਰਲਿਆ।

ਵਿਜੈ ਬੁੰਦੇਲਾ ਨੇ ਪੁਛਿਆ, "ਕੀ ਗੱਲ, ਮਾਣਿਕ, ਬੜੇ ਖੁਸ਼ ਹੋ ?"

"ਰਾਜਾ ਨੇ ਤੈਨੂੰ ਸਹਿਸਰ ਘੋੜ-ਸਵਾਰਾ ਦਾ ਸੈਨਾਪਤੀ ਬਣਾ ਦਿਤਾ ਹੈ, ਭਾਈ ! ਮਾਣਿਕ ਦਾ ਵੀ ਧਿਆਨ ਰੱਖੀ।"

ਸਭ ਘੋੜ-ਸਵਾਰ ਸੋਣਭੱਦਰ ਕੋਲ ਰੋਕ ਦਿੱਤੇ ਗਏ। ਉਹ ਭਵਨ ਦੇ ਚਾਰੇ ਪਾਸੇ ਆਪਣੇ ਆਪਣੇ ਸਥਾਨ ਉਤੇ ਖੜ੍ਹੇ ਹੋ ਗਏ। ਵਿਦਿਆਧਰ ਨੇ ਆਪਣੇ ਗਲ ਵਿਚੋ ਹੀਰਿਆ ਦਾ ਹਾਰ, ਮੋਤੀਆ ਦੀ ਵਡਮੁੱਲੀ ਮਾਲਾ ਅਤੇ ਹੱਥਾ ਵਿਚ ਲਿਸ਼ਕਣ ਵਾਲੀਆ ਛਾਪਾ, ਸਭ ਕੁਛ ਉਤਾਰ ਦਿੱਤਾ।

"ਮਾਣਿਕ !"

"ਆਇਆ, ਰਾਜਾ !"

"ਸੁਣ, ਕਿਸੇ ਨੂੰ ਪਤਾ ਨਾ ਲੱਗੇ। ਅਸੀ ਪਹਿਲਾਂ ਚੱਲਾਂਗੇ ਬਸਤਰਾ ਦੀ ਦੁਕਾਨ ਉੱਤੇ। ਉਥੋਂ ਕੁਛ ਸਾੜ੍ਹੀਆਂ ਲੈਣੀਆਂ ਹਨ। ਤੇਰੀ ਸੀਲਾ-ਮਾਂ ਨੇ ਤਾਂ ਰੇਸ਼ਮੀ ਜਾ ਹੋਰ ਮੁਲਾਇਮ ਬਸਤਰ ਸ੍ਵੀਕਾਰ ਨਹੀ ਕਰਨੇ। ਇਸ ਕਰਕੇ ਕੁਛ ਸਾੜ੍ਹੀਆ ਅਤੇ ਹਾਥੀ-ਦੰਦ ਦੀਆਂ ਚੂੜੀਆਂ ਖਰੀਦ ਕੇ ਆਪਾ ਉਧਰੋਂ ਹੀ ਸ਼ੀਲਾ ਦੀ ਕੁਟੀਆ ਵੱਲ ਚਲੇ ਚੱਲਾਂਗੇ।"

"ਠੀਕ ਹੈ", ਮਾਣਿਕ ਨੇ ਆਪਣੀ ਤਲਵਾਰ ਕੱਢ ਲਈ ਅਤੇ ਅੰਗ-ਰਖਿਅਕ ਹੁੰਦਾ ਹੋਇਆ ਵੀ ਦਾਸ ਵਾਂਗ ਵਿਦਿਆਧਰ ਦੇ ਨਾਲ-ਨਾਲ ਤੁਰਨ ਲਗਿਆ। ਬਸਤਰਾਂ ਦਾ ਬਾਜ਼ਾਰ

ਕਾਸ਼ੀ ਦੀ ਪ੍ਰਾਣ-ਪਟਾਰੀ ਸੀ। ਵਿਸਵੇਸ਼ਵਰ ਜਾ ਲਕਸ਼ਮੀ-ਮੋਕਸ਼ਵਿਲਾਸ ਮੰਦਰ ਤੋਂ ਆਰੰਭ ਹੋ ਕੇ ਇਕ ਚੌੜਾ ਰਾਜਪਥ ਮੰਦਾਕਿਨੀ ਨਦੀ ਦੇ ਮੋੜ ਤੱਕ ਜਾਂਦਾ ਸੀ। ਉਸ ਉਤੇ ਖੱਬੇ ਪਾਸੇ ਬਸਤਰਾਂ ਦੇ ਪ੍ਰਦਰਸ਼ਨ ਕਰਨ ਵਾਲੀਆ ਦੁਕਾਨਾ ਅਤੇ ਸ਼ੀਸੇ-ਜੜੀਆ ਅਲਮਾਰੀਆਂ, ਜਿਨ੍ਹਾਂ ਨੂੰ ਨਵੀਂ ਤੋਂ ਨਵੀਂ ਕਲਾਕਾਰੀ ਦਿਖਾਉਣ ਲਈ ਸਜਾਇਆ ਗਿਆ ਸੀ, ਮਨ ਨੂੰ ਖਿੱਚ ਪਾ ਰਹੀਆਂ ਸਨ। ਵਿਦਿਆਧਰ ਨੂੰ ਇਸ ਕਲਾ-ਕੇਂਦਰ ਵਿਚ ਪਹੁੰਚਣ ਉਤੇ ਭਾਰਤ ਦੇ ਬੁਣਕਰਾ ਦੀ ਤਪੱਸਿਆ ਦਿਖਾਈ ਦੇ ਰਹੀ ਸੀ। ਇਹਦੇ ਨਾਲ ਹੀ ਉਥੇ ਦੁਨੀਆ ਦੇ ਕੋਨੇ-ਕੋਨੇ ਵਿਚ ਬਦੇਸੀਆ ਤੱਕ ਪੁਜਦੀਆ ਕਰਨ ਦੀ ਨੈਗਮਿਕ ਸ੍ਰੇਸ਼ਠੀਆਂ ਦੀ ਤਤਪਰਤਾ ਅਤੇ ਕੁਸਲਤਾ ਵੀ ਪ੍ਰਗਟ ਹੋ ਰਹੀ ਸੀ।

"ਹੈਂ !" ਇਕ ਅਧੇੜ ਉਮਰ ਦਾ ਆਦਮੀ, ਜੋ ਚਾਲੀਆ ਤੋਂ ਉੱਤੇ ਹੋਵੇਗਾ, ਜਿਸਦਾ ਚਿਹਰਾ ਚਮਕ ਰਿਹਾ ਸੀ, ਜੀਹਨੇ ਗਲ ਵਿਚ ਬਜਰ-ਮਣੀ ਦਾ ਸੋਨੇ ਜੜਿਆ ਵਡਮੁੱਲਾ ਹਾਰ ਪਾਇਆ ਹੋਇਆ ਸੀ, ਆਪਣੀ ਦੁਕਾਨ ਵਿਚੋਂ ਛਾਲ ਮਾਰ ਕੇ ਬਾਹਰ ਆਇਆ ਅਤੇ ਭੱਜ ਕੇ ਵਿਦਿਆਧਰ ਦੇ ਚਰਨਾ ਉੱਤੇ ਡਿੱਗ ਪਿਆ, 'ਮਹਾਰਾਜ ! ਸਮਰਾਟ ! ਰਾਜ-ਰਾਜੇਸ਼ਵਰ...!"

ਵਿਦਿਆਧਰ ਨੂੰ ਡਰ ਲੱਗ ਰਿਹਾ ਸੀ ਕਿ ਉਹ ਆਪਣੇ ਉਤਸਾਹ ਨਾਲ ਕਿਤੇ ਭੀੜ ਇਕੱਠੀ ਨਾ ਕਰ ਲਵੇ। ਉਹਨਾ ਨੇ ਉਸ ਵੱਲ ਦੇਖਿਆ, "ਸੁਣਾ ਬਈ ਸੋਭਾਗ੍ਰਿਆ ਸੇਠ, ਕੀ ਸਮਾਚਾਰ ਹੈ ?"

"ਰਾਜਨ, ਜਦੋਂ ਮੇਰੀ ਦੁਕਾਨ ਛੱਡ ਕੇ ਤੁਸੀਂ ਅੱਗੇ ਚਲੇ ਗਏ, ਤਾ ਇੱਛਾ ਹੋਈ ਕਿ ਲੰਮੀ ਛੁਰੀ ਸੀਨੇ ਵਿੱਚ ਗੱਡ ਲਵਾ। ਮੇਰੇ ਪਿਤਾਮਾ ਰੂਪਾੜ੍ਹਿਆ, ਪਿਤਾਸ਼੍ਰੀ ਬੋਧਾੜ੍ਹਿਆ ਨੇ ਜਿਸਨੂੰ ਕਈ ਪੀੜ੍ਹੀਆ ਦੇ ਜਤਨਾ ਨਾਲ ਲਹੂ-ਪਸੀਨਾ ਇਕ ਕਰ ਕੇ ਬਣਾਇਆ ਹੈ, ਦੁਕਾਨ ਜਦੋਂ ਉੱਤਰਾਪਥ ਦੇ ਸਰਬ-ਸਰਨਦਾਤਾ ਹੀ ਤਿਰਸਕਾਰ ਕੇ ਅੱਗੇ ਲੰਘ ਜਾਣਗੇ ਤਾਂ ਅਸੀਂ ਜਾਵਾਂਗੇ ਕਿਥੇ ?"

"ਅਜਿਹਾ ਨਾ ਸੋਚੋ, ਆਰੀਆ। ਮੈਂ ਮਹਾਂ-ਅਸ਼ਟਮੀ ਦੀ ਪੂਜਾ ਲਈ ਕੁਛ ਚੀਜ਼ਾਂ ਲੈਣੀਆ ਹਨ, ਜੋ ਆਪ ਹੀ ਇਕੱਤਰ ਕਰਨੀਆਂ ਪੈਂਦੀਆਂ ਹਨ। ਦੂਜੇ ਦੀ ਸਹਾਇਤਾ ਲੈਣਾ ਪੂਜਾ ਨੂੰ ਨਿਹਫਲ ਕਰਦਾ ਹੈ। ਮੈਂ ਅਜੇ ਆਰੀਆ ਰੱਜੁਕ ਨੂੰ ਵੀ ਸੂਚਿਤ ਨਹੀ ਕੀਤਾ। ਅੱਜ ਸਵੇਰੇ ਇਕ ਪਹਿਰ ਮਗਰੋਂ ਆਪਣੀਆ ਸਾੜ੍ਹੀਆ, ਚਾਦਰਾ, ਸਾਲਾਂ ਆਦਿ ਦੇ ਸਭ ਤੋਂ ਉੱਤਮ ਨਮੂਨੇ ਸੇਣਭੱਦਰ ਭਿਜਵਾ ਦੇਣੇ।"

"ਧੰਨਵਾਦ, ਅੰਨਦਾਤਾ !" ਸ਼ੋਭਾਗ੍ਰਿਆ ਬੋਲਿਆ, "ਤੁਹਾਨੂੰ ਅੱਜ ਦੇਖ ਕੇ ਲਗਦਾ ਹੈ ਕਿ ਮੇਰੇ ਭਾਗਾਂ ਦਾ ਸੂਰਜ ਚਮਕਣ ਵਾਲਾ ਹੈ।"

ਬਸੰਤੀ ਨਵਰਾਤਰ ਦੀ ਆਉਦ ਵਾਰਾਨਸੀ ਵਿਚ ਆਪਣੇ ਹੀ ਅਦਭੁਤ ਉਤਸਾਹਜਨਕ ਨਿਘਾਸ ਨਾਲ ਅਤੇ ਫੁੱਲਾਂ ਦੇ ਖੇੜੇ ਨਾਲ ਹੁੰਦੀ ਹੈ। ਭਾਂਤ-ਭਾਂਤ ਦੇ ਫੁੱਲ ਖਿੜ ਕੇ ਸੁੰਗਧੀ ਦਾ ਇਕ ਅਜਿਹਾ ਛਿੜਕਾਉ ਕਰ ਦਿੰਦੇ ਹਨ ਜੀਹਨੂੰ ਵਾਰਾਨਸੀ ਦੇ ਲੋਕ ਅਦਭੁਤ ਅਤਰਾ ਦਾ ਸੁਮੇਲ ਕਹਿੰਦੇ ਹਨ। ਰੂੰ ਦੇ ਛੋਟੇ ਜਿਹੇ ਫੂੱਲ ਨੂੰ ਸੀਖ ਉਤੇ ਵਲ੍ਹੇਟ ਕੇ ਇਹਨਾ ਅਤਰਾਂ ਦੀ ਵਰਤੋਂ ਕਰਨਾ ਕਾਸ਼ੀ ਦੀ ਪਰੰਪਰਾ ਹੈ।

ਵਿਦਿਆਧਰ ਦੇਵ ਅਤੇ ਮਾਣਿਕ ਜਦੋਂ ਸ਼ੀਲ ਭੱਦਰਾ ਦੀ ਕੁਟੀਆ ਕੋਲ ਪੁਹੰਚੇ ਤਾਂ ਉਥੇ

ਪੂਰਨ ਸ਼ਾਤੀ ਸੀ। ਵਿਦਿਆਧਰ ਨੇ ਮਾਣਿਕ ਨੂੰ ਸੰਕੇਤ ਕੀਤਾ।

"ਸ਼੍ਰੀ-ਮਾ ! ਸ਼੍ਰੀ-ਮਾਂ !"

"ਕੌਣ ਹੈ ?"

"ਮੈਂ ਹਾ, ਮਾਣਿਕ।"

"ਮਾਣਿਕ !"

"ਹਾਂ, ਮਾ।"

"ਤੂੰ ਇਕੱਲਾ ਆਇਆ ਹੈ ?"

"ਨਹੀਂ ਮਾ।"

ਸ਼ੀਲ ਭੱਦਰਾ ਨੇ ਆਪ ਦੁਆਰ ਖੋਲ੍ਹਿਆ। ਉਹਨਾਂ ਨੇ ਆਪਣੇ ਦੋਵਾਂ ਹੱਥਾਂ ਵਿਚ ਪੱਲਾ ਫੜਿਆ ਅਤੇ ਵਿਦਿਆਧਰ ਦੇ ਚਰਨ ਛੂਹ ਲਏ। ਉਹ ਫੁੱਟ-ਫੁੱਟ ਕੇ ਰੋਂਦੀ ਰਹੀ।

"ਸ਼ੀਲ, ਮੈਂ ਤੈਥੋਂ ਖਿਮਾ ਮੰਗਣ ਆਇਆ ਹਾ", ਵਿਦਿਆਧਰ ਬੋਲੇ।

"ਅੰਦਰ ਚੱਲੋ", ਸ਼੍ਰੀ-ਮਾਂ ਨੇ ਆਪਣੇ ਹੰਝੂ ਪੂੰਝ ਦਿਤੇ। "ਜੋ ਜਨਮ ਦੀ ਗਤੀ, ਜੀਵਨ ਦੀ ਪ੍ਰਕਿਰਿਆ ਅਤੇ ਜੀਵਨ ਦਾ ਆਧਾਰ ਬਦਲ ਦਿੰਦਾ ਹੈ, ਉਹ ਜਦੋਂ ਖਿਮਾ ਦੀ ਗੱਲ ਕਰਦਾ ਹੇ, ਵਿਦਿਆ, ਤਾ ਇਹ ਸਭ ਬਣਾਉਟੀ ਅਤੇ ਬੇਅਰਥਾ ਵਿਹਾਰ ਪ੍ਰਤੀਤ ਹੁੰਦਾ ਹੈ।"

"ਨਹੀ ਸੀਲ, ਜੀਹਨੂੰ ਤੂੰ ਜੀਵਨ ਦੀ ਗਤੀ ਬਦਲਣ ਵਾਲਾ ਕਾਰਜ ਸਮਝ ਕੇ ਰੁੱਸੀ ਹੈਂ, ਉਹ ਮੇਰੇ ਲਈ ਅਤੇ ਮੇਰੀ ਪਰਜਾ ਲਈ ਵਰਦਾਨ ਸਿੱਧ ਹੋਵੇਗਾ। ਮੇਰੀ ਪਰਜਾ ਪ੍ਰੰਢ ਵਿਦਿਆਧਰ ਤੋਂ ਕੀ ਚਾਹੁਦੀ ਹੈ ?"

"ਉਹ ਉਹੋ ਚਾਹੁੰਦੀ ਹੈ ਜੋ ਤੂੰ ਹੈ ਸ਼ੀ !"

"ਅਰਥਾਤ ?"

"ਮਾ-ਭੈਂਸੀ ਦਾ ਪਰਚਮ ਚੁੱਕਣ ਵਾਲੇ ਤੇਰੇ ਵਰਗੇ ਸੈਨਾਨੀ ਤੋਂ ਆਰਣਏ ਦੇਸ ਅਤੇ ਉੱਤਰਾਪਥ ਦੀ ਸੁਰਖਿਆ ਦਾ ਵਚਨ ਚਾਹੁੰਦੀ ਹੈ। ਤੈਨੂੰ ਇਹ ਸਭ ਚੱਕਰ-ਅਰਚਨ ਤੋਂ ਬਿਨਾ ਵੀ ਬਹੁਤ ਪਹਿਲਾ ਮਿਲ ਚੁਕਿਆ ਹੇ। ਤੂੰ ਪੂਜਾ ਵਿਚ ਅਗਨ-ਜਾਈ ਪੀਤਾਬਰਾ ਦੀ ਝਲਕ ਦੇਖੀ, ਕੀ ਇਹਨੂੰ ਜਦੋਂ ਚਾਹੁੰਦਾ, ਇਹਦੀ ਪ੍ਰਾਪਤੀ ਨਾ ਹੁੰਦੀ ? ਪਰ ਸ਼ੀਲਾ ਨੂੰ ਹਰੇਕ ਛਿਣ ਅਤੇ ਹਰਕ ਦਿਸਾ ਨਾਲੋਂ ਤੋੜਨਾ ਤੇਰਾ ਉਦੇਸ ਹੋ ਗਿਆ ਹੈ। ਮੈਂ ਤੇਰੇ ਲਈ ਅਭਿਮਾਨੀ ਬਣ ਗਈ। ਮੈਂ ਹਉ-ਧਾਰੀ ਬਣ ਬੈਠੀ ਤੇ ਤੇਰੀ ਸੋਚ ਇਹ ਬਣ ਗਈ ਕਿ 'ਮਾਰ ਦੇ ਲੱਤ ਇਹਦੇ ਅਭਿਮਾਨ ਨੂੰ !' ਬਿਨਾ 'ਕਾਦਿ', 'ਹਾਦਿ' ਤੋਂ ਵੀ ਸਰਬ-ਤੰਤਰ-ਗਿਆਤਾ ਹੁੰਦਾ ਅੱਜ, ਕਿਉਂਕਿ ਸ਼ੀਲਾ ਦੀ ਤਪੱਸਿਆ ਸ਼ੀਲਾ ਦੇ ਨਾਲ ਹੀ ਤੇਰੇ ਚਰਨਾਂ ਵਿਚ ਅਰਪਿਤ ਹੋ ਚੁੱਕੀ ਸੀ, ਜੀਹਨੂੰ ਤੂੰ ਠੁਕਰਾ ਦਿੱਤਾ।"

ਵਿਦਿਆਧਰ ਕੁਟੀਆ ਵਿਚ ਵਿਛਾਉਣੀ ਉਤੇ ਬੈਠ ਗਏ।

"ਲਿਆ, ਚੋਲਾ ਲਾਹ ਕੇ ਫੜਾ ਦੇ", ਸ਼ੀਲਾ-ਮਾਂ ਬੋਲੀ।

ਉਹਨੇ ਚੋਲਾ ਕਿੱਲੀ ਉਤੇ ਲਟਕਾ ਦਿੱਤਾ ਅਤੇ ਵਿਛਾਓਣੀ ਦੇ ਸਿਰੇ ਤੇ ਸਿਮਟ ਕੇ ਬੈਠ

ਵਿਦਿਆਧਰ ਨੇ ਸਾੜ੍ਹੀ ਦੀ ਪੋਟਲੀ ਖੋਲ੍ਹੀ ਅਤੇ ਸ਼ੀਲਾ-ਮਾਂ ਦੇ ਅੱਗੇ ਰੱਖ ਦਿੱਤੀ।

"ਇਹ ਸਭ ਸਾਂਭ ਲੈ, ਵਿਦਿਆ", ਉਹ ਬੋਲੀ, "ਬ੍ਰਾਹਮਣੀ ਹਾਂ, ਭਿੱਖਿਆ ਮੰਗ ਕੇ ਦੁਪਹਿਰ ਨੂੰ ਇਕ-ਦੋ ਰੋਟੀਆਂ ਮਿਲ ਜਾਂਦੀਆ ਹਨ। ਕਿਸੇ ਧਰਮਾਤਮਾ ਨੇ ਦੇਖਿਆ ਕਿ ਸਾੜ੍ਹੀ ਘਸ ਗਈ ਹੈ ਤਾਂ ਅਜਿਹੀ ਹੀ ਪੋਟਲੀ ਭਿਜਵਾ ਦਿੱਤੀ। ਇਸ ਸੰਬੰਧੀ ਵਿਚ ਨਾ ਮੇਰੀ ਕੋਈ ਭਾਵਨਾ ਹੈ, ਨਾ ਖੁਸ਼ੀ ਹੈ, ਨਾ ਦੁੱਖ ਹੈ। ਇਹ ਸਭ ਵਾਸੂਦੇਵ ਦੀ ਇੱਛਾ ਹੈ।"

ਵਿਦਿਆਧਰ ਨੇ ਨੀਵੀਂ ਪਾ ਲਈ, "ਸ਼ੀਲਾ ! ਕੀ ਇਹ ਤੁੱਛ ਜਿਹੀ ਭੇਟ ਵੀ ਤੈਨੂੰ ਦੁੱਖ ਦੇਣ ਲੱਗੀ ਹੈ ? ਕੀ ਅਰਧ-ਅੰਸ ਦੇ ਅਪਰਾਧ ਏਨੇ ਵੱਡੇ ਮੰਨ ਜਾਦੇ ਹਨ ਕਿ ਉਹ ਖਿਮਾ ਨਹੀਂ ਕੀਤੇ ਜਾ ਸਕਦੇ ?"

"ਕੌਣ ਅਰਧ-ਅੰਸ਼ ? ਕੀਹਦਾ ਅਰਧ-ਅੰਸ ? ਇਹ ਸਭ ਕੇਸ਼ਵਾਨੰਦ, ਰਿਤਧ੍ਰਜ ਅਤੇ ਕਾਮੇਸ਼ਵਰ ਦੀ ਕਲਪਨਾ ਸੀ। ਮੈਂ ਇਕ ਅਗਨੀ-ਕਣ ਹਾਂ। ਮਹਾ-ਪ੍ਰਕਾਸ ਵਿਚੋਂ ਉਪਜੀ ਹਾਂ। ਮੈਂ ਮੰਗਲ-ਕਲਿਆਣ ਕਰਨ ਵਾਲੇ ਵਾਸੂਦੇਵ ਵਿਚ ਲੀਨ ਹੋ ਜਾਵਾਂਗੀ। ਉਹ ਮੇਰੀ ਉਡੀਕ ਵਿਚ ਹਨ, ਮੈਂ ਉਹਨਾਂ ਦੀ ਉਡੀਕ ਵਿਚ ਹਾਂ। ਦੀਪ ਬੁਝੇਗਾ ਤਾਂ ਵੀ ਸੁਗੰਧਿਤ ਧੂੰਏਂ ਦੀ ਇਕ ਲਹਿਰ ਘੁੰਮਦੀ ਰਹੇਗੀ।"

ਵਿਦਿਆਧਰ ਇਕਦਮ ਵਿਆਕੁਲ ਹੋ ਕੇ ਤੜਫਣ ਲੱਗੇ। ਉਹਨਾ ਦੀਆ ਅੱਖਾਂ ਵਿਚੋਂ ਹੰਝੂ ਤਰਿੱਪ-ਤਰਿੱਪ ਵਹਿਣ ਲੱਗੇ। ਉਹਨਾ ਦੀਆ ਹਿਝਕੀਆ ਦੀ ਆਵਾਜ਼ ਸ਼ੀਲਾ-ਮਾ ਸੁਣ ਰਹੀ ਸੀ। ਦਿਲ ਦੇ ਧੁਰ ਅੰਦਰੋਂ ਆਵਾਜ ਆਉਂਦੀ, 'ਏਨਾ ਕਠੋਰ ਦੰਡ ਨਾ ਦੇ।' ਪਰ ਬੁੱਧੀ ਆਪਣੇ ਨਿਰਣੇ ਨੂੰ ਬਦਲਣ ਲਈ ਤਿਆਰ ਨਹੀਂ ਹੋ ਰਹੀ ਸੀ।

"ਉਠੋ ਰਾਜਨ !" ਸ਼ੀਲਾ ਨੇ ਪਹਿਲੀ ਵਾਰ 'ਵਿਦਿਆ' ਦੀ ਥਾ 'ਰਾਜਨ' ਕਿਹਾ ਸੀ। "ਇਕ ਦੀਨ ਬ੍ਰਾਹਮਣੀ ਤੈਨੂੰ ਹੰਝੂਆ ਤੋਂ ਇਲਾਵਾ ਹੋਰ ਦੇ ਵੀ ਕੀ ਸਕਦੀ ਹੈ ? ਤੂੰ ਪੂਰੇ ਇਕ ਸਾਲ ਮਗਰੋਂ ਮਿਲ ਰਿਹਾ ਹੈਂ। ਇਕ ਸਾਲ ਮਹਾਂਕਾਲ ਦੀ ਗਿਣਤੀ ਵਿਚ ਪਲ ਦੇ ਬਰਾਬਰ ਮਹੱਤਵ ਵੀ ਨਹੀਂ ਰਖਦਾ, ਪਰ ਇਕ ਪੂਰੀ ਤਰ੍ਹਾਂ ਸਮਰਪਿਤ ਮੁਟਿਆਰ ਲਈ ਉਹ ਬਹੁਤ ਲੰਮਾ, ਵਿਰਾਟ, ਵਿਸਤ੍ਰਿਤ ਸਮਾ ਹੁੰਦਾ ਹੈ। ਜਿਸਨੂੰ ਭਿੱਖਿਆ ਮੰਗਣ ਵਾਲੀ ਦੀ ਦਿਨ-ਚਰੀਆ ਬਾਰੇ ਵੀ ਉਤਸੁਕਤਾ ਨਹੀਂ ਹੈ, ਉਹਤੋਂ ਇਹ ਆਸ ਕਰਨਾ ਕਿ ਉਹ ਯਾਦ ਤਾਂ ਕਰਦਾ ਹੀ ਹੋਵੇਗਾ, ਉਹ ਸੁਫਨੇ ਵਿਚ ਤਾ ਦੇਖਦਾ ਹੀ ਹੋਵੇਗਾ, ਉਹ ਅਰਧ-ਅੰ: ਨਾ ਸਹੀ, ਇਕ ਆਮ ਪ੍ਰੇਮਿਕਾ ਲਈ ਕਦੀ ਉਦਾਸ ਤਾਂ ਹੁੰਦਾ ਹੋਵੇਗਾ..."

"ਬੱਸ ਕਰੋ, ਸ਼ੀਲਾ !" ਵਿਦਿਆਧਰ ਨੇ ਬਸਤਰਾਂ ਦੀ ਪੋਟਲੀ ਸਮੇਟੀ, ਹਾਥੀ-ਦੰਦ ਦੀਆਂ ਚੂੜੀਆ ਥਾਂ-ਸਿਰ ਰੱਖੀਆਂ ਅਤੇ ਕੁਟੀਆ ਤੋਂ ਬਾਹਰ ਨਿੱਕਲਣ ਲਈ ਤੁਰੇ ਹੀ ਸਨ ਕਿ ਸੀਲਾ ਬੋਲੀ, "ਏਨਾ ਕਰੋਧ ਨਾ ਕਰ, ਵਿਦਿਆ, ਤੂੰ ਬਿਨਾਂ ਚੋਲੇ ਤੋਂ ਸੋਣਭੱਦਰ ਭਵਨ ਜਾਵੇਂਗਾ ਤਾਂ ਲੋਕ ਕੀ ਕਹਿਣਗੇ ?" ਸ਼ੀਲਾ ਨੇ ਕਿੱਲੀ ਤੋਂ ਚੋਲਾ ਲਾਹਿਆ, ਪਰ ਵਿਦਿਆਧਰ ਨੂੰ ਦਿੱਤਾ ਨਹੀਂ। "ਤੂੰ ਏਨੇ ਸਾਧਾਰਨ ਬਸਤਰ ਕਦੋਂ ਤੋਂ ਧਾਰਨ ਕਰਨ ਲਗਿਆ, ਵਿਦਿਆ ? ਕੀ ਤੂੰ ਪ੍ਰੀਤੀ ਨਾਲ ਵੀ ਛਲ ਕਰਨ ਲਗਿਆ ਹੈਂ ? ਤੂੰ ਉਹਨੂੰ ਵਿਸ਼ਵਾਸ ਦੁਆਇਆ ਸੀ ਕਿ ਤੂੰ ਸੰਨਿਆਸ ਨਹੀਂ ਲਵੇਂਗਾ। ਇਹ ਬਸਤਰ ਤਾਂ ਸੰਨਿਆਸੀ ਦੇ ਗੇਰੂਏ ਬਸਤਰਾਂ ਤੋਂ ਵੀ ਸਾਧਾਰਨ ਹਨ।"

"ਜੋ ਵੀ ਹੈ, ਉਹ ਹੈ !" ਵਿਦਿਆਧਰ ਨੇ ਚੋਲਾ ਲੈਣ ਲਈ ਹੱਥ ਵਧਾਇਆ ਹੀ ਸੀ ਕਿ ਸ਼ੀਲ ਭੱਦਰਾ ਨੇ ਉਹਨੂੰ ਗਲਵੱਕੜੀ ਵਿਚ ਲੈ ਲਿਆ। "ਵਿਦਿਆ ! ਵਿਦਿਆ !" ਉਹ ਫੁੱਟ-ਫੁੱਟ ਕੇ ਰੋ ਪਈ। ਵਿਦਿਆਧਰ ਨੇ ਵਸਤਾ ਦੀ ਪੋਟਲੀ ਵਿਛਾਉਣੀ ਉਤੇ ਸੁੱਟ ਦਿੱਤੀ ਅਤੇ ਸ਼ੀਲਾ ਨੂੰ ਉਸੇ ਪ੍ਰਕਾਰ ਆਪਣੀਆਂ ਮਜ਼ਬੂਤ ਬਾਹਾਂ ਵਿਚ ਜਕੜ ਲਿਆ ਜਿਵੇਂ ਦੇਵਦਾਰ ਦੇ ਛੋਟੇ ਬਿਰਛ ਫੁੱਲਾ ਲੱਦੀ ਵੇਲ ਨਾਲ ਇਕਮਿਕ ਹੋ ਜਾਂਦੇ ਹਨ। ਉਹ ਆਪਣੇ ਬੁੱਲ੍ਹਾਂ ਨਾਲ ਸ਼ੀਲ ਦੇ ਹੰਝੂਆਂ-ਭਿੱਜੇ ਮੁੱਖ ਨੂੰ ਏਨੇ ਚੁੰਮਣਾਂ ਨਾਲ ਭਰ ਦੇਣਾ ਚਾਹੁੰਦੇ ਸਨ ਕਿ ਉਹ ਅੰਤਰ-ਆਤਮਾ ਵਿਚ ਉਭਰਨ ਲਈ ਆਤੁਰ ਵੰਡ-ਰੇਖਾ ਨੂੰ ਮਿਟਾ ਦੇਣ।

"ਆ ਬੈਠ", ਸ਼ੀਲਾ ਨੇ ਉਹਨੂੰ ਵਿਛਾਉਣੀ ਉੱਤੇ ਬਿਠਾਇਆ। ਉਹ ਆਪਣੀ ਕੁਟੀਆ ਦੇ ਅੰਦਰਲੇ ਪੂਜਾ-ਗ੍ਰਹਿ ਵਿਚ ਗਈ ਅਤੇ ਅਗਸਤਿਐ ਫੁੱਲਾ ਦਾ ਹਾਰ ਲੈ ਆਈ। "ਲੈ, ਵਿਦਿਆ, ਅੱਜ ਯੋਗਮਾਇਆ ਅੱਗੇ ਦੋਵਾਂ ਪਾਸਿਆ ਤੋਂ ਮੁਨੀ-ਪੁਸ਼ਪ ਹੀ ਅਰਪਿਤ ਕੀਤੇ ਗਏ ਹਨ।"

ਵਿਦਿਆਧਰ ਹੈਰਾਨੀ ਨਾਲ ਦੇਖਦੇ ਰਹੇ। ਹਾਰ ਵਿਚ ਕੇਵਲ ਚਾਰ ਫੁੱਲ ਸਨ। ਦੋ ਪੂਰੀ ਤਰ੍ਹਾਂ ਖਿੜੇ ਹੋਏ, ਦੋ ਅਧ-ਖਿੜੇ।

"ਕੀ ਇਹ ਹਾਰ ਉਹੋ ਹੈ ਜੋ ਮੈਂ ਯੋਗਮਾਇਆ ਨੂੰ ਅਰਪਿਤ ਕੀਤਾ ਸੀ ?" ਅੰਦਰੋਂ ਮੱਧਮ ਜਿਹੀ ਆਵਾਜ਼ ਉੱਠੀ।

"ਹਾਂ ਵਿਦਿਆ, ਇਹ ਹਾਰ ਉਹੋ ਹੈ। ਫਰਕ ਇਹ ਹੈ ਕਿ ਉਸ ਹਾਰ ਦੇ ਫੁੱਲਾਂ ਨੂੰ ਤੂੰ ਆਪ ਤੋੜਿਆ ਸੀ ਅਤੇ ਇਹ ਫੁੱਲ ਮੈਂ ਤੋੜੇ ਹਨ। ਤੇ ਇਹ ਪ੍ਰਸਾਦ ਵੀ ਲੈ।" ਲਾਲ-ਪੀਲੀ ਛੋਟੀ ਚੁੰਨੀ ਵਿਚ ਬੰਨ੍ਹੇ ਹੋਏ ਖੋਪੇ, ਰੋਲੀ, ਭੁੰਨੀ ਹੋਈ ਕਣਕ ਅਤੇ ਮਿਸਰੀ ਨੂੰ ਵਿਦਿਆ ਸਾਹਮਣੇ ਰਖਦੀ ਹੋਈ ਸ਼ੀਲਾ-ਮਾਂ ਫੇਰ ਅੰਦਰਲੇ ਕਮਰੇ ਵਿਚ ਗਈ ਅਤੇ ਇਕ ਕਸੋਰਾ ਤੇ ਝਾਰੀ ਵਿਚ ਜਲ ਲੈ ਕੇ ਵਿਦਿਆਧਰ ਦੇ ਕੋਲ ਆਈ।

"ਕਿਉਂ ਵਿਦਿਆ, ਮੈਂ ਸੁਣਿਆ ਸੀ ਕਿ ਤੂੰ ਭਾਗਵਤ ਵਿਚ ਏਨਾ ਗੁਆਚ ਗਿਆ ਹੈਂ ਕਿ ਤੈਨੂੰ ਦਿਨ-ਕਿਰਿਆ ਦਾ ਵੀ ਧਿਆਨ ਨਹੀਂ ਰਹਿੰਦਾ ?"

"ਹਾਂ, ਸ਼ੀਲ !"

"ਮੈਂ ਤੇਰੀ ਪਰੀਖਿਆ ਨਹੀਂ ਲੈ ਰਹੀ ਹਾਂ, ਵਿਦਿਆ। ਏਨੀ ਗੁਸਤਾਖ਼ ਮੈਂ ਹਾਂ ਵੀ ਨਹੀਂ। ਮੈਂ ਤਾਂ ਇਹ ਜਾਣਨਾ ਚਾਹੁੰਦੀ ਹਾਂ ਕਿ ਕਿਹੜਾ ਸ਼ਬਦ, ਪੰਗਤੀ, ਸਲੋਕ, ਸੰਦਰਭ, ਜੋ ਵੀ ਕਹਿ ਲੈ, ਤੈਨੂੰ ਅਜਿਹਾ ਲਗਿਆ ਕਿ ਤੂੰ ਕ੍ਰਿਤਾਰਥ ਹੋ ਗਿਆ ?"

"ਸ਼ੀਲ, ਮੈਂ ਰਾਜਪੂਤ ਹਾਂ। ਯੁੱਧ ਮੇਰਾ ਕਿੱਤਾ ਹੈ। ਮ੍ਰਿਤੂ ਆਏ ਦਿਨ ਆਪਣੀ ਝਲਕ ਦਿਖਾ ਜਾਂਦੀ ਹੈ। ਮੈਂ ਉਹਦੇ ਨਾਲ ਲੁੱਕਣ-ਮੀਟੀ ਖੇਡਦਾ ਰਹਿੰਦਾ ਹਾਂ। ਪਰ ਕੋਈ ਵਿਅਕਤੀ-ਗਤ ਦੁੱਖ ਅਜਿਹਾ ਵੀ ਹੁੰਦਾ ਹੈ ਜਿਥੇ ਕੇਵਲ ਹਨੇਰੇ ਦਾ ਹੀ ਰਾਜ ਹੁੰਦਾ ਹੈ। ਕਾਲੇ ਪਰਦੇ ਦੇ ਅੰਦਰ ਛੇ-ਛੇ ਨਿਆਣਿਆ ਦੀਆਂ ਹੱਤਿਆਵਾਂ ਹੁੰਦੀਆਂ ਰਹੀਆਂ। ਮਾਂ ਦੀਆਂ ਅੱਖਾਂ ਦੇ ਸਾਹਮਣੇ ਦੁਧਾਰੀ ਤਲਵਾਰ ਨਾਲ ਉਹ ਟੋਟੇ-ਟੋਟੇ ਕੀਤੇ ਜਾਂਦੇ ਰਹੇ। ਮਨ ਵਿਚ ਬੇਦਿਲੀ ਦਾ ਅੰਧਕਾਰ ਅਤੇ ਬਾਹਰ ਕੈਦ ਦਾ ਅੰਧਕਾਰ। ਅੰਧਕਾਰ ਦੇ ਇਸ ਸੰਘਣੇ ਘਟਾਟੋਪ ਵਿਚ ਇਕ ਦਿਨ ਲਗਿਆ ਜਿਵੇਂ ਕੋਈ ਨਿੱਕਾ ਜਿਹਾ ਦੀਪ ਜਗ ਪਿਆ ਹੈ। ਦੇਵਕੀ ਨੇ ਇਹਨੂੰ 'ਅਧਿਆਤਮ

ਦੀਪ' ਕਿਹਾ। ਮੈਂ ਇਹਨੂੰ ਅਧਿਆਤਮ ਦੀਪ ਦੀ ਥਾ 'ਅਜਿੱਤ ਇੱਛਾ-ਸ਼ਕਤੀ ਦਾ ਦੀਪ' ਵੀ ਕਿਹਾ ਕਰਦਾ ਹਾ। ਇਕ ਹੋਰ ਦ੍ਰਿਸ਼ ਹੈ ਜਿਥੇ ਅੰਧਕਾਰ ਸਾਰੇ ਬ੍ਰਹਿਮੰਡ ਨੂੰ ਢਕ ਰਿਹਾ ਹੈ। ਉਹ ਵਿਅਕਤੀਗਤ ਵੀ ਹੈ, ਵਿਸ਼ਵਗਤ ਵੀ. ਕਿਉਂਕਿ ਵਿਸ਼ਵੀ ਤਾ ਵਿਅਕਤਕ ਨੂੰ ਸਮੇਟ ਹੀ ਲੈਂਦਾ ਹੈ। ਬ੍ਰਹਮਾ ਦੇ ਦੂਜੇ ਅੱਧ ਦੇ ਅੰਤ ਦਾ ਅਰਥ ਹੀ ਹੈ ਪਰਲੋ। ਸਾਰੇ ਪੰਚ-ਮਹਾਂਭੂਤ ਆਦਿਭੂਤ ਵਿਚ ਲੀਨ ਹੋ ਜਾਦੇ ਹਨ। ਸਮੁੱਚੀ ਧਰਤੀ ਹਨੇਰੇ ਦੇ ਅਪਾਰ ਜਲ ਵਿਚ ਡੁੱਬ ਜਾਂਦੀ ਹੈ। ਸਭ ਪਾਸੇ ਘੋਰ ਅੰਧਕਾਰ। ਸਭ ਪਾਸੇ ਦਿਸਾਹੀਣ ਕਾਲਸ ਦਾ ਵਿਸਤਾਰ। ਤਦੇ ਇਸ ਸੰਘਣੀ ਕਾਲਸ ਨੂੰ ਚੀਰ ਕੇ ਕਮਲ ਦਾ ਇਕ ਨੂਰੀ ਫੁੱਲ ਉੱਗ ਪੈਂਦਾ ਹੈ। ਇਸ ਪ੍ਰਥਮ ਫੁੱਲ ਨੂੰ ਵੀ ਅਧਿਆਤਮ-ਦੀਪ ਹੀ ਕਹਿਣਾ ਚਾਹੇਂ ਤਾਂ ਕਹਿ ਲੈ। ਇਹਦਾ ਜਨਮਦਾਤਾ ਕੌਣ ਹੈ ? ਸੇਸ਼ ਰੂਪ ਵਿਚ ਵਸੀ ਹੋਈ ਵਿਰਾਟ ਮਹਾਂ-ਸਕਤੀ, ਸੰਪੂਰਨ ਬ੍ਰਹਿਮੰਡ ਦੇ ਕਾਰਨ-ਸਰੂਪ ਭਗਵਾਨ ਵਿਸਨੂ ?"

ਸ਼ੀਲਾ ਅਚਾਨਕ ਵਿਦਿਆ ਦੇ ਚਰਨਾ ਵਿਚ ਡਿੱਗ ਪਈ, "ਵਿਦਿਆ ! ਤੂੰ ਜਿਸ ਨੂੰ ਹਰ ਪ੍ਰਕਾਰ ਨਾਲ, ਬਿਨਾਂ ਕਿਸੇ ਦੀ ਸਹਾਇਤਾ ਤੋਂ ਜਾਣ ਲਿਆ, ਉਹੀ ਤਾ ਮਾਰਗ ਹੈ ਜੋ ਬੰਧਨ-ਮੁਕਤੀ ਦੀ ਸੂੰਨਤਾ ਵਿਚੋਂ ਉਭਾਰ ਕੇ ਸਾਨੂੰ ਇਕ ਵਿਕਟ ਮੋਹ-ਜਾਲ ਨੂੰ ਕੱਟਣ ਦੀ ਪ੍ਰੇਰਨਾ ਦਿੰਦਾ ਹੈ। ਉਹੀ ਸਾਖਿਆਤ ਵਿਸਨੂ ਦਾ ਅਧਿਆਤਮ-ਦੀਪ ਤੇਰਾ ਮਾਰਗ ਨਿਸਚਿਤ ਕਰੇ। ਮੈਨੂੰ ਵਿਸਵਾਸ ਹੈ ਕਿ ਵਿਸਵ ਦੀ ਕੋਈ ਵੀ ਸਕਤੀ ਤੈਨੂੰ ਕੁਰਾਹੇ ਨਹੀਂ ਪਾ ਸਕਦੀ ਜਾਂ ਮੇਰੇ ਵਲੋਂ ਚਿਤਵੇ ਗਏ ਮਾਰਗ ਤੋਂ ਹਟਾ ਕੇ ਹੋਰ ਕਿਸੇ ਪਾਸੇ ਨਹੀ ਲਿਜਾ ਸਕਦੀ। ਮੈਂ ਅੱਜ ਕ੍ਰਿਤਾਰਥ ਹਾ, ਆਰੀਆ-ਪੁੱਤਰ ! ਮੇਰਾ ਇਹ ਜੀਵਨ ਸਾਰਥਕ ਹੋਇਆ। ਅੱਜ ਮੈਂ ਪੂਰਨ ਹਾ। ਆਪਣੇ ਅਰਧ-ਅੰਸ਼ ਦੇ ਚਰਨਾਂ ਵਿਚ ਦੂਜੇ ਅਰਧ-ਅੰਸ ਨੂੰ ਅਰਪਿਤ ਕਰ ਕੇ ਮੈਂ ਸੱਚ-ਮੁੱਚ ਸ਼ੀਲ-ਵਿਦਿਆ ਦੀ ਜਨਮਦਾਤੀ ਹੋ ਗਈ ਹਾਂ।"

ਵਿਦਿਆ ਨੇ ਸ਼ੀਲ ਦੇ ਮੁੱਖ-ਮੰਡਲ ਨੂੰ ਦੋਵਾ ਹਥਲੀਆ ਵਿਚਕਾਰ ਲੈ ਲਿਆ। ਉਹ ਇਕ ਅਦਭੁਤ ਸੰਤੋਖ ਅਤੇ ਸੁਭਾਵਿਕ ਪ੍ਰਕਾਸ ਨਾਲ ਨੂਰ-ਨੂਰ ਹੋ ਰਿਹਾ ਸੀ। ਉਹਨੇ ਲਾਲ ਕਮਲ ਦੀਆਂ ਸੂਹੀਆਂ ਪੱਤੀਆਂ ਉੱਤੇ ਆਪਣ ਬੁੱਲ੍ਹ ਰਖ ਦਿੱਤੇ। ਸ਼ੀਲ ਪਰਮ-ਸ਼ਾਂਤੀ ਵਿਚ ਡੁੱਬੀ ਹੋਈ ਮੁਸਕਰਾਉਂਦੀ ਰਹੀ।

ਨਾਓ ਕੇਦਾਰੇਸ਼ਵਰ ਘਾਟ ਉਤੇ ਲਾ ਦਿੱਤੀ ਗਈ। ਸੀਲ ਭੱਦਰਾ ਨੂੰ ਪਰਮ-ਅਸਚਰਜ ਹੋਇਆ ਕਿ ਘਾਟ ਉਤੇ ਕਈ ਜਣੇ ਖੜ੍ਹੇ ਹਨ। ਰਾਮ ਚੰਦਰ ਦੀ ਪਤਨੀ, ਕੇਦਾਰੇਸਵਰ ਦੇ ਤੀਰਥ-ਪੁਰੋਹਿਤ ਸ਼ਿਵੇਂਦਰ ਬ੍ਰਹਮਚਾਰੀ, ਭੁਵਨ ਰਤਨੇਸ ਸ਼ਰਮਾ, ਵਸ਼ਿਸਠ ਤ੍ਰਿਵੇਦੀ।

ਸਭ ਤੋਂ ਪਹਿਲਾ ਸ੍ਰੀ-ਮਾ ਦੇ ਚਰਨਾਂ ਉਤੇ ਸੀਸ ਰਖਿਆ ਚੰਪਕ ਨੇ।

"ਉੱਠ ਬੇਟੀ", ਸ੍ਰੀ-ਮਾਂ ਹਫਦੀ ਹੋਈ ਬੋਲੀ, "ਤੂੰ ਅਵਿਮੁਕਤੇਸਵਰ ਦੇ ਸਾਹਮਣੇ ਜੋ ਗਠਬੰਧਨ ਕੀਤਾ, ਉਹ ਤੇਰੇ ਲਈ ਸਦਾ ਖੁਸ਼ੀਆਂ-ਭਰਿਆ ਹੋਵੇਗਾ।"

"ਕਿਉਂ ਰਤਨੇਸ਼ ?" ਮਾਂ ਬੋਲੀ, "ਅਜੇ ਤਾ ਅੱਧੀ ਰਾਤ ਵੀ ਨਹੀਂ ਹੋਈ। ਤੈਨੂੰ ਸਵੇਰ ਆਉਣਾ ਚਾਹੀਦਾ ਸੀ ?"

"ਅਸੀ ਸਭ ਤੈਨੂੰ ਦੇਖਣ ਆ ਗਏ, ਮਾ", ਵਸਿਸ਼ਠ ਤ੍ਰਿਵੇਦੀ ਨੇ ਕਿਹਾ, "ਚੱਲ

ਚੰਪਕ। ਸਵੇਰੇ ਕੁਛ ਛੇਤੀ ਅਸ਼ਨਾਨ-ਧਿਆਨ ਕਰ ਲਵੀਂ।"

ਵਸ਼ਿਸਠ ਤ੍ਰਿਵੇਦੀ ਅਤੇ ਰਤਨੇਸ਼ ਚਲੇ ਗਏ।

ਤਦੇ ਮਾਂ ਦੀ ਨਜ਼ਰ ਰਾਮ ਚੰਦਰ ਦੀ ਪਤਨੀ ਉੱਤੇ ਪਈ। ਉਹ ਲਗਭਗ ਭਜਦੀ ਹੋਈ ਉਹਦੇ ਪੈਰਾਂ ਉਤੇ ਡਿੱਗ ਪਈ, "ਭਾਬੀ-ਦੀਦੀ ! ਮੈਂ ਆ ਗਈ ਹਾ। ਤੇਰਾ ਸਵਾਸਥ ਤਾ ਠੀਕ ਹੈ ਨਾ, ਦੀਦੀ ?"

"ਨਣਦੇ, ਤੂੰ ਮੇਰੇ ਪੈਰ ਫੜ ਕੇ ਮੈਨੂੰ ਕੁੰਭੀ ਨਰਕ ਦੀ ਭਾਗੀ ਨਾ ਬਣਾ। ਮੈਂ ਤੇਰੀ ਅਨਪੜ੍ਹ, ਪੇਂਡੂ, ਸ਼ੂਦਰ ਭਾਬੀ ਹਾ, ਜੋ ਤੈਨੂੰ ਦੁਪਹਿਰ ਨੂੰ ਦੋ ਰੋਟੀਆਂ ਵੀ ਨਹੀਂ ਭੇਜ ਸਕੀ। ਅਸੀਂ ਆਪਣੇ ਸੱਚ ਉੱਤੇ ਭਰੋਸਾ ਕਰਨ ਵਾਲੇ ਸਾਧਾਰਨ ਖੇਵਟ ਹਾਂ। ਤੂੰ ਸਾਨੂੰ ਛੂਹ ਕੇ, ਗਲ ਲਾ ਕੇ ਜੋ ਆਦਰ ਦਿੱਤਾ, ਉਹਨੇ ਸਾਡੇ ਅੰਦਰ ਅਜਿਹਾ ਵਿਸ਼ਵਾਸ ਜਗਾ ਦਿੱਤਾ ਕਿ ਅਸੀ ਆਪਣੇ ਆਪ ਨੂੰ ਕਿਸੇ ਸਾਹਮਣੇ ਦੀਨ-ਹੀਣ ਨਹੀਂ ਸਮਝਦੇ।"

"ਭੈਣ-ਮਾਤਾ ਥੱਕੀ ਹੋਈ ਹੈ, ਮਹੇਸ਼ ਦੀ ਮਾਂ !" ਰਾਮ ਚੰਦਰ ਕੈਵਰਤ ਨੇ ਕਿਹਾ, "ਹੁਣ ਇਹਨੂੰ ਕੁਟੀਆ ਵਿਚ ਜਾਣ ਦੇ।"

ਮਾ ਅਗੇ ਵਧੀ ਤਾ ਸ਼ਿਵੇਂਦਰ ਬ੍ਰਹਮਚਾਰੀ ਉਹਨਾ ਦੇ ਪੈਰਾ ਉੱਤੇ ਲੰਮੇ ਪੈ ਗਏ।

"ਭਾਈ, ਤੂੰ ਕਿਉਂ ਇਹ ਸਭ ਕਰਦਾ ਹੈਂ ? ਤੂੰ ਜੋਤੀ ਦਾ ਰਖਿਅਕ ਹੈਂ, ਕਾਲ-ਭੈਰੋਂ ਹੈਂ, ਤੈਨੂੰ ਮੇਰੇ ਪੈਰ ਨਹੀਂ ਫੜਨੇ ਚਾਹੀਦੇ।"

"ਮਾ, ਕੀ ਮੇਰੇ ਕਲਯੁਗ ਦੇ ਸਰਬ-ਗਿਆਤਾ ਪਿਤਾ ਰੁਦਰੇਂਦਰ ਬ੍ਰਹਮਚਾਰੀ ਨੇ ਆਪਣੀ ਅੱਸੀ ਸਾਲ ਦੀ ਆਯੂ ਵਿਚ ਦੀਖਿਆ ਨਹੀਂ ਲਈ ?"

"ਬਈ ਭੋਲੇ ਬਾਬਾ ਦੀ ਗੱਲ ਹੀ ਹੋਰ ਸੀ। ਉਹਨਾ ਨੂੰ ਕਿਹੜੀ ਰਿੱਧੀ-ਸਿੱਧੀ ਨਹੀ ਮਿਲੀ ਸੀ ! ਉਹਨਾਂ ਨੇ ਤਾਂ ਆਪਣੀ ਬੇਟੀ ਦੇ ਅੰਦਰ ਆਤਮ-ਵਿਸ਼ਵਾਸ ਪੈਦਾ ਕਰਨ ਲਈ ਉਸੇ ਤੋਂ ਦੀਖਿਆ ਲੈਣ ਦਾ ਨਾਟਕ ਰਚਿਆ। ਮੈਂ ਤਾ ਉਹਨਾ ਨੂੰ ਉਂਗਲੀ ਫੜ ਕੇ ਉਸ ਪਾਸੇ ਮੋੜ ਦਿਤਾ ਜਿਥੋਂ ਸੁੰਨਤਾ ਲੰਘ ਕੇ ਅੱਗੇ ਜਾਣਾ ਹੁੰਦਾ ਹੈ। ਬਸ, ਬਾਬਾ ਨੇ ਮੇਰੀ ਪ੍ਰਸ਼ੰਸਾ ਦੇ ਪੁਲ ਬੰਨ੍ਹ ਦਿੱਤੇ ! ਉੱਠ, ਸ਼ਿਵੇਂਦਰ, ਤੇਰਾ ਜਸ ਬਾਬਾ ਦੇ ਯੋਗ ਬਣੇ, ਇਹੋ ਕਾਮਨਾ ਹੈ ਮੇਰੀ !"

"ਮਹੇਸ !"

"ਹਾ, ਭੂਆ-ਮਾਤਾ।"

"ਚੱਲ ਜ਼ਰਾ ਕੁਟੀਆ ਤੱਕ।"

ਅੱਗੇ- ਅੱਗੇ ਸੀਲਾ-ਮਾ ਅਤੇ ਪਿੱਛੇ ਮਹੇਸ਼ ਤੁਰੇ ਜਾ ਰਹੇ ਸਨ। ਅੱਗੇ ਦੁਆਰ ਖੁੱਲ੍ਹਾ ਪਿਆ ਸੀ।

"ਕ੍ਰਿਸ਼ਣਨ !" ਸ਼੍ਰੀ-ਮਾ ਨੇ ਆਵਾਜ਼ ਦਿੱਤੀ।

"ਆਇਆ, ਮਾਤਾਸ਼੍ਰੀ !"

"ਤੂੰ ਹੁਣੇ ਮਹੇਸ਼ ਦੇ ਨਾਲ ਭੱਦਰਵਣ ਦੇ ਦੱਖਣੀ ਸਿਰੇ ਉੱਤੇ ਵਸੀਆ ਡੂਮਾ ਦੀਆਂ ਝੁੱਗੀਆ ਵਿਚ ਜਾਣਾ ਹੈ। ਤੂੰ ਭਰਤ ਡੂਮ ਨੂੰ ਕਹੀਂ ਕਿ ਸ਼੍ਰੀ-ਮਾਂ ਦਾ ਆਦੇਸ ਹੈ ਕਿ ਹੱਥ-ਪੈਰ ਧੋ ਕੇ ਅਗਸਤਿਐ ਦੇ ਫੁੱਲ ਤੋੜ ਕੇ ਲਿਆਵੇ।"

ਕ੍ਰਿਸਣਨ ਅਤੇ ਮਹੇਸ਼ ਭੱਦਰਵਣ ਵੱਲ ਤੁਰ ਪਏ।

ਕੌਮੁਦੀ ਨੇ ਹੱਥਾਂ ਵਿਚ ਪੱਲਾ ਫੜ ਕੇ ਸ੍ਰੀ-ਮਾਂ ਦੇ ਚਰਨਾ ਵਿਚ ਪ੍ਰਨਾਮ ਕੀਤਾ, "ਚਿੱਤ ਕਿਵੇਂ ਹੈ, ਮਾਂ ?"

"ਠੀਕ ਹੈ, ਬੇਟੀ। ਤੈਨੂੰ ਕਿਸੇ ਗੱਲ ਦੀ ਚਿੰਤਾ ਕਰਨ ਦੀ ਲੋੜ ਨਹੀਂ। ਗਾਗਰ ਵਿਚ ਜਲ ਹੈ ਨਾ ?"

"ਹਾਂ, ਮਾਂ।"

"ਮੈਂ ਅਸਨਾਨ ਕਰਨ ਲੱਗੀ ਹਾਂ। ਕ੍ਰਿਸ਼ਣਨ ਅਤੇ ਮਹੇਸ਼ ਪਰਤਣ ਤਾਂ ਉਹਨਾਂ ਨੂੰ ਘਰ ਸੌਣ ਲਈ ਭੇਜ ਦੇਈਂ।"

"ਕ੍ਰਿਸਣਨ ਨੂੰ ਵੀ ?"

"ਹਾਂ ਬੇਟੀ, ਕ੍ਰਿਸ਼ਣਨ ਨੂੰ ਵੀ। ਮੈਂ ਚਾਹੁੰਦੀ ਸੀ ਕਿ ਇਸ ਕੁਟੀਆ ਵਿਚ ਅੱਜ ਦੀ ਰਾਤ ਤੂੰ ਵੀ ਨਾ ਰਹੇਂ, ਪਰ ਬੇਵੱਸ ਹਾਂ ਕਿ ਕਿਸੇ ਵਿਸ਼ਵਾਸਯੋਗ ਪਰਿਵਾਰ ਨਾਲ ਮੇਰੀ ਜਾਣ-ਪਛਾਣ ਨਹੀਂ ਹੈ ਜਿਥੇ ਤੈਨੂੰ ਰਾਤ ਬਿਤਾਉਣ ਲਈ ਭੇਜ ਦੇਵਾਂ।"

ਕੌਮੁਦੀ ਨੂੰ ਚਿੰਤਾ-ਮਗਨ ਛੱਡ ਕੇ ਮਾਂ ਅੰਦਰਲੇ ਕਮਰੇ ਵਿਚ ਅਸ਼ਨਾਨ ਕਰਨ ਚਲੀ ਗਈ। ਕੌਮੁਦੀ ਸੋਚ ਰਹੀ ਸੀ, ਕੀ ਅੱਜ ਕੋਈ ਉਗਰ ਆਰਾਧਨਾ ਕਰਨੀ ਹੈ ਮਾਂ ਨੇ ? ਪਰ ਇਸ ਤਰ੍ਹਾਂ ਦੇ ਸਵਾਲ ਸੁਣ ਕੇ ਮਾਂ ਹੱਸ ਦਿੰਦੀ ਸੀ, ਜਿਵੇਂ ਕਣਕ ਦੇ ਗੁੰਨ੍ਹੇ ਹੋਏ ਆਟੇ ਦੇ ਬਣੇ ਪੁਤਲੇ ਵਿਚ ਸ਼ੱਤਰੂ ਦੀ ਪ੍ਰਾਣ-ਪ੍ਰਤਿਸਠਾ ਕਰ ਕੇ ਉਹਨੂੰ ਚੁੱਲ੍ਹੇ ਵਿਚ ਸੁੱਟ ਦੇਣਾ। ਮਾਂ ਅਜਿਹੀ ਗੱਲ ਸੁਣ ਕੇ ਹੱਸ ਪੈਂਦੀ। ਇਹ ਉਹਨਾਂ ਦੇ ਹੱਸਣ ਦਾ ਕੌਤਕ ਬਣ ਜਾਂਦਾ। ਲੋਕ ਅਜਿਹਾ ਪਤਾ ਨਹੀਂ ਕਦੋਂ ਤੋਂ ਕਰਦੇ ਆ ਰਹੇ ਹਨ ਅਤੇ ਕਰਦੇ ਰਹਿਣਗੇ।

ਇਸ ਤਰ੍ਹਾਂ ਦੇ ਕਾਲੇ ਜਾਦੂ ਦਾ ਪ੍ਰਭਾਵ ਸੰਕਾਲੂਆਂ ਉੱਤੇ ਵੀ ਪੈਂਦਾ ਹੈ। ਜਿਨ੍ਹਾਂ ਨੇ ਬ੍ਰਹਿਮੰਡ-ਨਾਇਕਾ ਦਾ ਕਵਚ ਧਾਰਨ ਕਰ ਰਖਿਆ ਹੈ, ਉਹਨਾਂ ਉਤੇ ਮਾਰਨ-ਮੋਹਨ ਆਦਿ ਦੇ ਤੰਤਰ-ਮੰਤਰ ਨਿਹਫਲ ਜਤਨ ਹੀ ਲਗਦੇ ਹਨ।

'ਉਹ ਮੈਨੂੰ ਇਸ ਕੁਟੀਆ ਵਿਚੋਂ ਕਿਉਂ ਭੇਜਣਾ ਚਾਹੁੰਦੀ ਹੈ ?' ਕੌਮੁਦੀ ਦਾ ਮਨ ਅਸਥਿਰ ਹੋ ਗਿਆ। ਉਹਨੇ ਉਡਦੀ-ਉਡਦੀ ਗੱਲ ਸੁਣੀ ਸੀ ਕਿ ਬ੍ਰਹਮਪੁਰੀ ਦੇ ਲੋਕ ਕੋਈ ਅਪਮਾਨ-ਜਨਕ ਉਪੱਦਰ ਕਰਨਗੇ। ਕਰਦੇ ਰਹਿਣ। ਉਹਨੂੰ ਪੂਰਾ ਵਿਸ਼ਵਾਸ ਸੀ ਕਿ ਅੰਗਾਰਕ ਦੇ ਸਾਹਮਣੇ ਸੂਰਜ ਵੀ ਨਿਰਾਰਥਕ ਹੋ ਜਾਂਦਾ ਹੈ।

ਕ੍ਰਿਸਣਨ ਅਤੇ ਮਹੇਸ਼ ਆ ਗਏ। ਦੋਵੇਂ ਇਕੱਠੇ ਹੀ ਬੋਲੇ, "ਕੌਮੁਦੀ ਭੈਣ, ਅਸੀਂ ਤਾਂ ਅਜਿਹਾ ਵਚਿੱਤਰ ਆਦਮੀ ਦੇਖਿਆ ਹੀ ਨਹੀਂ। ਪਤਾ ਨਹੀਂ ਕਿਸ ਨਸ਼ੇ ਵਿਚ ਸੀ ਭਰਤ ਡੂਮ ਕਿ ਉਹਦੀ ਆਵਾਜ਼ ਸੁਣ ਕੇ ਅਸੀਂ ਤਾਂ ਭੈਭੀਤ ਹੋ ਗਏ।"

"ਕੌਣ ਹੈ ਉਇ ਸਾਲਾ ? ਲਿਆ ਬਸੰਤੀ ਮੇਰਾ ਗੰਡਾਸਾ। ਲਗਦਾ ਹੈ, ਬਜਰਯਾਨੀ ਸਾਲੇ ਫੇਰ ਆ ਗਏ।"

"ਅਸੀਂ ਬਜਰਯਾਨੀ ਨਹੀਂ ਹਾਂ, ਭਰਤ ਚਾਚੂ", ਮਹੇਸ਼ ਬੋਲਿਆ। "ਸਾਨੂੰ ਭੂਆ-ਮਾਤਾ ਨੇ ਭੇਜਿਆ ਹੈ।"

ਤਦੇ ਭਰਤ ਦੀ ਪਤਨੀ ਬਸੰਤੀ ਆਈ, "ਬੇਸੁਰਤ ਹੈਂ ਤੂੰ ? ਬੱਚਿਆ ਨੂੰ ਸ੍ਰੀ-ਮਾਂ ਨੇ ਭੇਜਿਆ ਹੈ।"

"ਐਂ !" ਭਰਤ ਭਮੰਤਰ ਕੇ ਬੋਲਿਆ, "ਕਹੋ ਭਾਈ. ਕੀ ਆਗਿਆ ਹੈ ਸ੍ਰੀ-ਮਾ ਦੀ ?"

"ਉਹਨਾਂ ਨੇ ਕਿਹਾ ਹੈ ਕਿ ਭਰਤ ਨੂੰ ਕਹਿਣਾ ਕਿ ਹੱਥ-ਪੈਰ ਧੋ ਕੇ ਅਗਸਤਿਐ ਦੇ ਕੁਛ ਫੁੱਲ ਦੇ ਜਾਵੇ। ਮੈਂ ਭਰਤ ਦੀ ਉਡੀਕ ਕਰਾਂਗੀ।"

"ਚਲੋ ਭਾਈ, ਉਧਰ ਹੀ ਕੇਦਾਰੇਸਵਰ ਦੀ ਨਦੀ ਵਿਚ ਹੱਥ ਪੈਰ ਧੋ ਲਵਾਂਗਾ। ਸਾਲੀ ਇਹ ਰਾਤ ਕਿਵੇਂ ਟਹਿ-ਟਹਿ ਪਸਰੀ ਹੈ। ਮੈਂ ਹਨੇਰੇ ਵਿਚ ਫੁੱਲ ਲੱਭ ਵੀ ਸਕਾਂਗਾ ਕਿ ਨਹੀਂ। ਇਕ ਤਾਂ ਫੁੱਲ ਮਿਲਣਾ ਔਖਾ, ਦੂਜੇ ਟੋਹ ਕੇ ਤੋੜਨਾ ਔਖਾ। ਪਰ ਮਾ ਜਾਣਦੀ ਹੈ ਕਿ ਇਹ ਕੰਮ ਕੇਵਲ ਭਰਤ ਹੀ ਕਰ ਸਕਦਾ ਹੈ। ਪੂਜਾ ਲਈ ਭੂਮ ਤੋ ਫੁੱਲ ਕੌਣ ਤੁੜਵਾਉਦਾ ਹੈ ਭਲਾ ? ਇਹ ਸਭ ਮਾ ਦੀ ਲੀਲ੍ਹਾ ਹੈ !"

ਰਾਤ ਦਾ ਵਿਚਕਾਰਲਾ ਪਹਿਰ। ਭਰਤ ਭੂਮ ਅਗਸਤਿਐ-ਪੁਸਪ ਦੇ ਗਿਆ ਸੀ। ਅੰਦਰਲੀ ਕੁਟੀਆ ਵਿਚ ਘਿਉ ਦੇ ਦੀਵੇ ਬਲ ਰਹੇ ਸਨ। ਆਰਤੀ ਸਜੀ ਸੀ। ਮਾ ਧੀਰੇ-ਧੀਰੇ ਰੋ ਰਹੀ ਸੀ, "ਤੇਰੇ ਲਈ ਸਹਿਜ ਹੈ. ਵਿਦਿਆ, ਕਿ ਤੂੰ ਇਕ ਝਟਕੇ ਨਾਲ ਬੰਧਨ ਤੋੜ ਕੇ ਸੁਤੰਤਰ ਹੋਣ ਦਾ ਐਲਾਨ ਕਰ ਦੇਵੇ। ਮੈਂ ਇਹ ਬੰਧਨ ਤੋੜ ਨਹੀਂ ਸਕਾਗੀ। ਤੇਰਾ ਮਨ ਨਰਮ-ਕੋਮਲ ਨਹੀਂ ਹੈ। ਭਾਰਤ-ਵਿਖਿਆਤ ਖੜਗ-ਚਾਲਕ ਦੇ ਕੋਮਲ ਮਨ ਦੀ ਕਲਪਨਾ ਹੀ ਨਿਰਾਧਾਰ ਹੈ। ਤੈਨੂੰ ਨਾ ਸਿਵ ਚਾਹੀਦਾ ਹੈ, ਨਾ ਕ੍ਰਿਸਨ ਚਾਹੀਦਾ ਹੈ। ਤੈਨੂੰ ਨਾ ਕੈਲਾਸ ਚਾਹੀਦਾ ਹੈ. ਨਾ ਬੈਕੁੰਠ। ਤੈਨੂੰ ਕੇਵਲ ਖਾਲੀ ਖਿਲਾਅ ਵਿਚ ਘੁੰਮਣਾ ਚੰਗਾ ਲਗਦਾ ਹੈ। ਕਿਥੇ ਗਈ ਤੇਰੀ ਅਜਿੱਤ ਇੱਛਾ-ਸਕਤੀ, ਜੀਹਨੇ ਸੰਘਣੇ ਅੰਧਕਾਰ ਵਿਚ ਨਿੱਕਾ ਜਿਹਾ ਅਧਿਆਤਮ-ਦੀਪ ਜਗਾਇਆ ਸੀ ?

"ਤੂੰ ਕਿੰਨਾ ਝੂਠਾ ਹੋ ਗਿਆ ਹੈਂ ! ਜਾਣ ਕੇ ਮਨ ਦੁਖਾਉਣਾ ਤੈਨੂੰ ਚੰਗਾ ਲਗਦਾ ਹੈ। ਉਹ ਵੀ ਸ਼ੀਲਾ ਦਾ। ਕਿਉਂਕਿ ਤੂੰ ਜਾਣ ਗਿਆ ਹੈਂ ਕਿ ਸੀਲਾ ਤੈਨੂੰ ਕਦੀ ਛੱਡ ਨਹੀ ਸਕਦੀ। ਇਸ ਲਈ ਤੂੰ ਆਪਣੀ ਮਰਜ਼ੀ ਕਰਨ ਲਗਿਆ ਹੈਂ। ਤੇਰਾ ਇਹ ਅੰਤਿਮ ਪੱਤਰ ਹੈ ਅਤੇ ਮੇਰੇ ਇਸ ਜੀਵਨ ਦਾ ਪਹਿਲਾ ਵੀ ਤੇ ਅੰਤਿਮ ਵੀ। ਕੀ ਕਰਾ ? ਇਹਨੂੰ ਮਾਸ-ਭੁੱਖੇ ਬਘਿਆੜਾ ਲਈ ਇਥੇ ਹੀ ਛੱਡ ਦੇਵਾ, ਇਹ ਵੀ ਅਨਰਥ ਹੋਵੇਗਾ। ਨਸਟ ਕਰ ਦੇਵਾ ਤਾਂ ਮਨ ਦੁਖਦਾ ਹੈ ਕਿਉਂਕਿ ਵਿਦਿਆ ਵਿਧੀ-ਵਿਧਾਨ ਕਾਰਨ ਜੋ ਕੰਮ ਤੂੰ ਨਹੀ ਕਰ ਸਕਿਆ, ਪ੍ਰੀਤੀ ਨਹੀ ਕਰ ਸਕੀ, ਅਰਥਾਤ ਚੰਦੇਲ ਵੰਸ ਦੇ ਬੁਝਦੇ ਦੀਪ ਦੀ ਰਾਖੀ ਦਾ ਕੰਮ, ਉਹਨੂੰ ਸੀਲਾ ਕਰਦੀ ਆ ਰਹੀ ਹੈ। ਸ਼ੀਲਾ ਨੇ ਤੇਰੇ ਵਰਗਾ ਹੀ ਵਿਖਿਆਤ ਖੜਗ-ਚਾਲਕ ਅਤੇ ਆਸਥਾਵਾਨ ਪੋਤਾ ਖੜ੍ਹਾ ਕਰ ਦਿੱਤਾ ਹੈ। ਭੌਤਿਕ ਰੂਪ ਵਿਚ ਨਹੀ; ਸਗੋ ਬਲਵਾਨ ਇੱਛਾ-ਸਕਤੀ ਨਾਲ ਘੜ-ਘੜ ਕੇ ਇਕ ਅਜਿਹਾ ਪੀਤਾਂਬਰ-ਧਾਰੀ ਨੌਜਵਾਨ ਖੜ੍ਹਾ ਕੀਤਾ ਹੈ ਜਿਸ ਵਿਚ ਤੇਰਾ ਪਰਛਾਵਾ ਅੰਕਿਤ ਹੈ, ਪਰ ਮਿਰਗਛਾਲ-ਧਾਰੀ ਵਾਲਾ ਨਹੀਂ, ਪੀਤਾਂਬਰ-ਧਾਰੀ ਵਾਲਾ ਪਰਛਾਵਾਂ। ਉਹ ਇਕ ਅਰਥ ਵਿਚ ਤੈਥੋਂ ਵੱਖਰਾ ਹੈ, ਭਾਵ ਉਹ ਝੂਠ ਬੋਲ ਕੇ ਦੂਜਿਆਂ ਦਾ ਦਿਲ ਨਹੀਂ ਦੁਖਾਉਂਦਾ ! ਅਜਿੱਤ ਹੁੰਦਾ ਹੋਇਆ ਵੀ ਬਾਲ ਵਾਂਗ ਲਗਦਾ ਹੈ। ਤੇ ਗੋਮਤੀ ? ਉਹ ਤਾ ਇਕ ਲੈਅ-ਬੱਧ ਮਧੁਰ ਗੀਤ ਹੈ। ਉਹ ਅਡੋਲ ਆਰਾਧਿਕਾ ਹੈ, ਜੀਹਨੂੰ ਗਲਵੱਕੜੀ ਵਿਚ ਲੈ ਕੇ ਵਾਸੁਦੇਵ ਰਾਸਲੀਲ੍ਹਾ ਵਿਚੋਂ ਅਦ੍ਰਿਸ਼ ਹੋ ਗਏ ਹਨ।"

ਸੀ-ਮਾਂ ਨੇ ਉਸੇ ਪਲ ਚੰਦਨ ਦੀ ਪੜੀ ਖੋਲੀ। ਭੋਜ-ਪੱਤਰ ਕਢਿਆ। ਉਹ ਬੜੀ

ਦੇਰ ਤੱਕ ਇਹ ਸਭ ਕਰਦੀ ਰਹੀ । ਇਹ ਪੱਤਰ ਲਫ਼ਾਫ਼ੇ ਵਿਚ ਰੱਖ ਕੇ ਨਿਸਚਿੰਤ ਹੋ ਗਈ । ਉਹਨੇ ਪੱਲੇ ਨਾਲ ਅੱਖਾਂ ਪੂੰਝੀਆਂ ਅਤੇ ਸਮਾਧੀ-ਮਗਨ ਹੋ ਗਈ ।

## 36

ਭਗਵਾਨ ਰਿਸ਼ੀਪੱਤਨ ਵਿਚ ਕਾਸ਼ੀ ਦੇ ਭਿਖਸ਼ੂਆਂ, ਸੰਨਿਆਸੀਆਂ, ਗ੍ਰਹਿਸਥੀਆਂ ਅਤੇ ਸ੍ਰੇਸ਼ਠੀਆਂ ਨਾਲ ਠਸਾ-ਠਸ ਭਰੀ ਹੋਈ ਸਭਾ ਵਿਚ ਬੋਲ ਰਹੇ ਸਨ, "ਸੱਚ ਜੋ ਮੂਲ ਧਰਮ ਹੈ, ਉਹਦਾ ਤਿਆਗ ਕਰ ਕੇ ਜੋ ਝੂਠ ਬੋਲਦਾ ਹੈ, ਪਰਲੋਕ ਦੀ ਚਿੰਤਾ ਤੋਂ ਵਿਰਵੇ ਉਸ ਮਨੁੱਖ ਲਈ ਕੋਈ ਵੀ ਪਾਪ ਅਜਿਹਾ ਨਹੀਂ ਜੀਹਨੂੰ ਉਹ ਕਰਦਾ ਨਾ ਹੋਵੇ ।"

ਸਵੇਰ ਦਾ ਲਗਭਗ ਇਕ ਪਹਿਰ ਬੀਤ ਰਿਹਾ ਸੀ । ਕੇਦਾਰੇਸਵਰ ਘਾਟ ਉਤੇ ਕਿਸ਼ਤੀਆਂ ਦੀ ਭੀੜ ਖੜ੍ਹੀ ਹੋ ਗਈ । ਦਸ-ਪੰਦਰਾਂ ਵੱਡੀਆਂ-ਵੱਡੀਆਂ ਕਿਸ਼ਤੀਆਂ ਵਿਚ ਬ੍ਰਹਮਪੁਰੀ ਦੇ ਨੌਜਵਾਨ ਅਤੇ ਉਹਨਾ ਨਾਲ ਘਾਟੀਆਂ ਤੇ ਖੇਵਟਾਂ ਦੇ ਦੋ ਸੌ ਛੋਕਰੇ ਉੱਤਰੇ । ਇਹ ਲੋਕ ਕੇਵਲ ਇਕ ਹੀ ਨਾਅਰਾ ਲਾ ਰਹੇ ਸਨ—ਇਸ ਵਿਭਚਾਰਨ ਨੂੰ ਨਗਰ ਤੋਂ ਬਾਹਰ ਕਰੋ ।

"ਵਿਭਚਾਰਨ ਨੂੰ—ਬਾਹਰ ਕਰੋ !"

"ਵਿਭਚਾਰਨ ਨੂੰ—ਬਾਹਰ ਕਰੋ !!"

ਮਾਂ ਦੀ ਕੁਟੀਆ ਦੇ ਸਾਹਮਣੇ ਆਚਾਰੀਆ ਬਲਦੇਵ ਓਝਾ, ਆਚਾਰੀਆ ਵਸ਼ਿਸ਼ਠ ਤ੍ਰਿਵੇਦੀ, ਭੁਵਨ ਰਤਨੇਸ ਸਰਮਾ, ਬੰਧੂਜੀਵ ਅਤੇ ਉਹਦੇ ਚਾਰ-ਪੰਜ ਸਹਿਯੋਗੀ ਕਤਾਰ ਬਣਾ ਕੇ ਖਲੋਤੇ ਹੋਏ ਸਨ । ਏਨੇ ਨੂੰ ਅਤਿਅੰਤ ਘਿਰਣਤ ਨਾਅਰਾ ਲਾਉਣ ਵਾਲੇ ਨੌਜਵਾਨ ਸੰਘ ਪਾੜ-ਪਾੜ ਕੇ ਚੀਕਦੇ ਹੋਏ ਕੁਟੀਆ ਦੇ ਕੋਲ ਪੁੱਜੇ । ਉਹਨਾ ਦੇ ਪਿੱਛੇ ਗਾਹੜਵਾਲ ਸੈਨਾਪਤੀ ਪਾਰਸ ਦੇਵ ਅਤੇ ਕੁਛ ਪੈਦਲ ਸੈਨਕ ਖੜ੍ਹੇ ਹੋ ਗਏ । ਉਹਨਾਂ ਵਿਚ ਹੀ ਚਮਕਦੀ ਹੋਈ ਰੇਸ਼ਮੀ ਚਾਦਰ ਦੀ ਬੁੱਕਲ ਮਾਰ ਕੇ ਕ੍ਰਿਸਨ ਮਿਸਰ ਵੀ ਖੜ੍ਹੇ ਸਨ । ਤਦ ਕਰਨ ਦੇਵ ਦੀ ਆਗਿਆ ਨਾਲ ਇਕ ਸੌ ਘੋੜ-ਸਵਾਰ ਸੈਨਾ ਨਾਲ ਅਸ਼ਵਗੰਧ ਪੁੱਜਿਆ । ਅਸਵਗੰਧ ਨੂੰ ਦੇਖ ਕੇ ਬ੍ਰਾਹਮਣ ਨੌਜਵਾਨ ਉਤਸਾਹ ਨਾਲ ਭਰ ਗਏ ।

ਅਸ਼ਵਗੰਧ ਨੇ ਵਿਨਾਇਕ ਭੱਟ ਨੂੰ ਦੱਸਿਆ ਕਿ ਉਹਦੀ ਦੁਰਗਤੀ ਸੈਨਾਪਤੀ ਅੰਤੂ ਸਿੰਘ ਕਾਰਨ ਹੋਈ ਸੀ । "ਉਹੋ ਹੀ ਪੁੱਜਿਆ ਸੀ ਬ੍ਰਹਮਪੁਰੀ ਜਦੋਂ ਪਾਰਸ ਅਤੇ ਉਹਦੇ ਸਹਿਯੋਗੀ ਤੈਨੂੰ ਕੁੱਟ ਰਹੇ ਸਨ । ਉਸੇ ਨੇ ਤੈਨੂੰ ਆਪਣੇ ਘੋੜੇ ਹੇਠ ਮਿੱਧਿਆ ਸੀ । ਉਹ ਕਰਨ ਦੇਵ ਦੀ ਆਗਿਆ ਤੋਂ ਬਿਨਾ ਬਲਦੇਵ ਓਝਾ ਦੇ ਕੋਲ ਗਿਆ । ਉਹੋ ਹੀ ਜ਼ਿੰਮੇਵਾਰ ਹੈ ਇਸ ਆਦੇਸ ਦਾ ਕਿ ਤੈਨੂੰ ਰੱਸ ਨਾਲ ਬੰਨ੍ਹ ਕੇ ਘੜੀਸਦੇ ਹੋਏ ਕਰਨਮੇਰੂ ਭੇਜਿਆ ਜਾਵੇ । ਉਸੇ ਨੇ ਮੇਰੇ ਹੋਣ ਵਾਲੇ ਜਮਾਈ ਪਿੰਗਲਾਕਸ ਦੀ ਹੱਤਿਆ ਕੀਤੀ । ਉਸੇ ਨੇ ਕਰਨ ਦੇਵ ਦਾ ਮਨ ਬਜਰਯਾਨੀਆਂ ਵੱਲੋਂ ਖੱਟਾ ਕੀਤਾ ।"

ਵਿਨਾਇਕ ਦੇ ਸਨਮੁੱਖ ਸਾਰੀਆਂ ਘਟਨਾਵਾਂ ਦੀ ਜ਼ਿੰਮੇਵਾਰੀ ਅੰਤੂ ਸਿੰਘ ਉੱਤੇ ਪਾਉਂਦਿਆਂ ਅਸਵਗੰਧ ਨੇ ਕਿਹਾ, ਕਰਨ ਦੇਵ ਨੇ ਸ੍ਵੀਕਾਰ ਕੀਤਾ ਕਿ ਅੰਤੂ ਸਿੰਘ ਦੇ ਕਹਿਣ ਅਨੁਸਾਰ ਵਿਨਾਇਕ ਭੱਟ ਉੱਤੇ ਚਾਬਕ ਦੇ ਵਾਰਾਂ ਦੀ ਆਗਿਆ ਦੇਣ ਵਿਚ ਉਹਨਾ

ਨੇ ਮਾਫ਼ ਨਾ ਹੋ ਸਕਣ ਵਾਲੀ ਕਾਹਲੀ ਦਿਖਾਈ। ਵਿਨਾਇਕ ਭੱਟ ਨੇ ਪੰਜ ਹਜ਼ਾਰ ਕਾਰਸ਼ਾਪਣ ਆਪਣੇ ਅੰਦਰਲੇ ਕਮਰੇ ਵਿਚ ਬੰਦ ਸੰਦੂਖੜੀ ਵਿਚੋਂ ਕੱਢੇ ਅਤੇ ਪ੍ਰਤਿਗਿਆ ਕੀਤੀ ਕਿ ਜਦੋਂ ਤੱਕ ਚੰਦੇਲਾਂ ਦੇ ਪ੍ਰਭਾਵ ਨੂੰ ਨਸਟ ਨਹੀਂ ਕਰ ਦੇਵਾਂਗਾ ਅਤੇ ਗਾਹੜਵਾਲਾਂ ਨੂੰ ਭਿਖਾਰੀ ਬਣਾ ਕੇ ਭਿਖਿਆ-ਪਾਤਰ ਚੁੱਕਣ ਲਈ ਮਜਬੂਰ ਨਹੀਂ ਕਰ ਦੇਵਾਂਗਾ, ਤਦ ਤੱਕ ਆਪਣੇ ਇਸ਼ਟਦੇਵ ਮਹਾਕਾਲੇਸ਼ਵਰ ਦੇ ਸਾਹਮਣੇ ਨਹੀਂ ਜਾਵਾਂਗਾ; ਜੇ ਸ਼੍ਰੀ-ਮਾਂ ਦੇਵੀ ਹੈ ਤਾਂ ਮੈਂ ਵੀ ਭੈਰੋਂ ਹਾਂ, ਕਾਲ-ਭੈਰੋਂ। ਗਲ ਵਿਚ ਸਫੈਦ ਸੱਪਾਂ ਦੀ ਮਾਲਾ ਧਾਰਨ ਕਰ ਕੇ, ਸੰਪੂਰਨ ਸਰੀਰ ਉੱਤੇ ਚਿਤਾ ਦੀ ਰਾਖ ਮਲ ਕੇ, ਕਮਰ ਦੇ ਹੇਠਾਂ ਹਾਥੀ-ਚੰਮ ਵਲ੍ਹੇਟ ਕੇ, ਹੱਥ ਵਿਚ ਤ੍ਰਿਸੂਲ ਫੜ ਕੇ, ਕਰੋਧ ਨਾਲ ਆਪਣੀਆਂ ਲਟਾਂ ਨੂੰ ਝਟਕਦੇ ਹੋਏ, ਕਪਾਲਾਂ ਦੀ ਮਾਲਾ, ਮਨੁੱਖ-ਬਲੀ ਪਿਛੋਂ ਕੱਢੀਆਂ ਆਂਦਰਾ ਗਲ ਦੁਆਲੇ ਲਪੇਟੀਆਂ ਹੋਈਆ, ਕਾਲ-ਭੈਰੋਂ ਦੀ ਉਗਰਤਾ ਤੋਂ ਪੀੜਿਤ ਅਤਿਅੰਤ ਮੂੜ੍ਹ ਅਤੇ ਕੁਚੱਜੇ ਢੰਗ ਨਾਲ ਉਹ ਬੋਲਿਆ, "ਕਹੋ ਉਸ ਵਿਭਚਾਰਨ ਬੰਗਾਲਿਨ ਨੂੰ ਕਿ ਕੁਟੀਆ ਵਿਚ ਛੁਪ ਕੇ ਕਿਉਂ ਬੈਠੀ ਹੈ ? ਆਵੇ ਬਾਹਰ; ਨਿੱਕਲ ਅੰਦਰੋਂ। ਜਨਤਾ ਦੀ ਇਸ ਕਚਹਿਰੀ ਵਿਚ ਆਪਣੀ ਸ਼ਕਤੀ ਅਤੇ ਤਰਕ-ਵਿਦਿਆ ਦਿਖਾਵੇ। ਕਾਸ਼ੀ ਦੀ ਬ੍ਰਹਮਪੁਰੀ ਕਿਸੇ ਜਾਦੂ-ਟੂਣੇ ਤੋਂ ਡਰਨ ਵਾਲੀ ਨਹੀਂ ਹੈ।"

ਉਸ ਸਮੇਂ ਕੇਸਰੀ ਪਗੜੀ, ਲੰਮੀ ਕਾਲੀ ਸੰਘਣੀ ਦਾੜ੍ਹੀ ਅਤੇ ਕਮਰ ਤੋਂ ਹੇਠਾ ਦੰਗ ਕਰ ਦੇਣ ਵਾਲੇ ਪੀਤਾਂਬਰ ਦੇ ਲਾਗੜ ਦੀ ਸ਼ੋਭਾ ਨੂੰ ਭਗਵਾਨ ਵਾਸੂਦੇਵ ਦੀ ਕਿਰਪਾ ਦੇ ਪ੍ਰਸਾਦ ਦੇ ਰੂਪ ਵਿਚ ਧਾਰਨ ਕੀਤਾ ਹੋਇਆ, ਕਮਰਕਸੇ ਨਾਲ ਅਜਿੱਤ ਖੜਗ ਲਟਕਦੀ ਹੋਈ ਇਕ ਨੌਜਵਾਨ ਆਇਆ ਅਤੇ ਕੁਟੀਆ ਦੇ ਦੁਆਰ ਉਤੇ ਖੜ੍ਹਾ ਹੋ ਗਿਆ। ਉਥੇ ਖਲੌਤੇ ਕਿਸੇ ਨੇ ਵੀ ਉਹਨੂੰ ਦੇਖਿਆ ਹੋਇਆ ਨਹੀ ਸੀ। ਪੰਜ-ਸੱਤ ਉਤੇਜਿਤ ਕਾਸ਼ੀ-ਵਾਸੀ ਲੋਕਾ ਨਾਲ ਰੱਜੁਕ ਆਰੀਆ ਆਏ ਅਤੇ ਕੁਟੀਆ ਦੇ ਦੁਆਰ ਉੱਤੇ ਉਸ ਨੌਜਵਾਨ ਨਾਲ ਲੱਗ ਕੇ ਖੜ੍ਹੇ ਹੋ ਗਏ।

"ਕੱਢੋ ਵਿਭਚਾਰਨ ਨੂੰ...ਕੱਢੋ ਬੰਗਾਲਿਨ ਨੂੰ !"

"ਏਨਾ ਔਖਾ ਨਾ ਹੋ, ਵਿਨਾਇਕ ਭੱਟ। ਸ਼੍ਰੀ-ਮਾਂ ਇਸ ਸਮੇਂ ਸਮਾਧੀ-ਮਗਨ ਹੈ। ਉਹ ਇਕ ਘੜੀ ਮਗਰੋਂ ਜਨਤਾ ਦੀ ਇਸ ਕਚਹਿਰੀ ਵਿਚ, ਭਾਵ ਤੇਰੇ ਨਾਲ ਮਦਿਰਾ-ਮਾਸ ਦਾ ਸੇਵਨ ਕਰਨ ਵਾਲੇ ਬ੍ਰਹਮਪੁਰੀ ਦੇ ਬ੍ਰਾਹਮਣਾ ਅਤੇ ਭੁੱਲ-ਭਟਕੇ ਕੇਵਰਤਾਂ ਦੇ ਸਾਹਮਣੇ ਆਵੇਗੀ।"

"ਤੂੰ ਸਿਰ ਤੋਂ ਪੈਰਾਂ ਤਕ ਪੂਰਨ ਭ੍ਰਿਸ਼ਟਤਾ ਵਿਚ ਡੁਬਿਆ ਹੋਇਆ ਹੈਂ, ਰੱਜੁਕ। ਇਹ ਸਭ ਕੁਛ ਤੇਰੀ ਰਾਜਨੀਤੀ ਤੋਂ ਪ੍ਰੇਰਿਤ ਹੋ ਕੇ ਹੀ ਵਾਪਰਿਆ ਹੈ। ਜੀਹਦੇ ਕੋਲ ਦਲਿੱਦਰ ਵੀ ਬੇਨਤੀ ਕਰਨ ਨਹੀ ਜਾਦਾ, ਉਸ ਚੰਦਰ ਦੇਵ ਵਰਗੇ ਪਾਮਰ ਵਿਚ ਏਨੀ ਸਮਰੱਥਾ ਕਿਥੋਂ ਆ ਗਈ ਕਿ ਉਹਨੇ ਇਕ ਹਜਾਰ ਘੋੜ-ਸਵਾਰਾ ਦੀ ਸੈਨਾ ਬਣਾ ਲਈ। ਉਹਦੇ ਦੁਰਗ ਤੋਂ ਗੰਗਾ ਪਾਰ ਕਰਨ ਲਈ ਚੰਦਰ-ਪੁਲ ਬਣ ਗਿਆ, ਜਿਸ ਉਤੇ ਆਉਣ -ਜਾਣ ਵਾਲੇ ਨੂੰ ਚਾਂਦੀ ਦਾ ਇਕ ਕਾਰਸ਼ਿਕ ਕਰ ਦੇ ਰੂਪ ਵਿਚ ਦੇਣਾ ਪੈਂਦਾ ਹੈ। ਬੋਲ, ਰੱਜੁਕ, ਬੋਲ ! ਇਹ ਸਾਰਾ ਧਨ ਅਚਾਨਕ ਕਿਥੋਂ ਆ ਗਿਆ ?"

"ਸਮੁੱਚੇ ਕਾਨਿਆਕੁਬਜ ਦੇ ਉੱਤਰ-ਅਧਿਕਾਰੀ ਚੰਦਰ ਦੇਵ ਕਿਸੇ-ਨਾ-ਕਿਸੇ ਦਿਨ ਆਪਣਾ

ਅਸਲ ਰੂਪ ਤੈਨੂੰ ਦਿਖਾਉਣਗੇ ਬ੍ਰਾਹਮਣ ਭਰਾਵਾ। ਇਹ ਸਮਝ ਲੈ ਕਿ ਪਾਂਡਵਾਂ ਨੂੰ ਵਣ ਵਿਚ ਅਗਿਆਤਵਾਸ ਕਰਨਾ ਪਿਆ. ਦਰ-ਦਰ ਦੀਆਂ ਠੋਹਕਰਾਂ ਖਾਣੀਆਂ ਪਈਆਂ, ਪਰ ਅੰਤ ਨੂੰ ਉਹ ਆਪਣਾ ਸਭ ਕੁਛ ਪ੍ਰਾਪਤ ਕਰਨ ਦੇ ਸਮਰੱਥ ਹੋ ਹੀ ਗਏ। ਵਾਸੂਦੇਵ ਦੀ ਕਿਰਪਾ ਨਾਲ ਗਾਹੜਵਾਲਾਂ ਨੂੰ ਦਰੋਪਤੀ ਦਾ ਮਿੱਟੀ ਦਾ ਭਾਂਡਾ ਪ੍ਰਾਪਤ ਹੋ ਗਿਆ ਹੈ ਜੋ, ਭਾਵੇਂ ਲੱਖਾਂ ਲੋਕ ਆਉਣ, ਕਦੀ ਖਾਲੀ ਨਹੀਂ ਹੁੰਦਾ। ਅਸੀਂ ਤੇਰੇ ਵਰਗੇ ਦੁਰਾਚਾਰੀ, ਭ੍ਰਿਸ਼ਟ ਅਤੇ ਪਤਿਤ ਬ੍ਰਾਹਮਣ ਨਾਲ ਗੱਲ ਕਰਨੀ ਵੀ ਨਹੀਂ ਚਾਹੁੰਦੇ", ਆਰੀਆ ਰੱਜੁਕ ਨੇ ਕਿਹਾ।

"ਦੇਖੋ ਇਸ ਕੁਲ-ਕਲੰਕ ਰੱਜੁਕ ਨੂੰ !" ਵਿਨਾਇਕ ਨੇ ਬ੍ਰਹਮਪੁਰੀ ਦੇ ਦੋ ਸੌ ਨੌਜਵਾਨਾਂ ਦੇ ਸਾਹਮਣੇ ਹੱਥ ਜੋੜ ਕੇ ਕਿਹਾ. "ਬੁਲਾਓ ਉਸ ਵਿਭਚਾਰਨ ਨੂੰ। ਅਸੀਂ ਉਹਦੇ ਚਾਪਲੂਸਾਂ ਨਾਲ ਜ਼ਬਾਨ ਸਾਂਝੀ ਨਹੀਂ ਕਰਨੀ ਚਾਹੁੰਦੇ।"

ਫੇਰ ਉਹੋ ਰੌਲਾ-ਰੱਪਾ, ਉਹੋ ਸ਼ੋਰ, "ਵਿਭਚਾਰਨ ! ਵਿਭਚਾਰਨ !! ਬਾਹਰ ਆ, ਬਾਹਰ ਆ, ਜਨਤਾ ਦੀ ਕਚਹਿਰੀ ਵਿਚ ਆ !"

ਤਦੇ ਦਗਦੇ ਸੂਰਜ ਵੱਲ ਮੂੰਹ ਚੁੱਕ ਕੇ ਗਿੱਦੜ ਵਚਿੱਤਰ ਭੈਦਾਇਕ ਸੁਰ ਵਿਚ ਹੁਆਕਣ ਲੱਗੇ। ਉਹਨਾ ਦਾ ਚੀਕ-ਚਿਹਾੜਾ ਸਭ ਨੂੰ ਭੈਭੀਤ ਕਰ ਰਿਹਾ ਸੀ। ਕੁੱਤੇ ਭੈ-ਮੁਕਤ ਭਾਵ ਨਾਲ ਟੋਲਿਆ ਦੇ ਟੋਲੇ ਆ ਕੇ ਰੋਣ ਲੱਗੇ। ਧੂੜ-ਭਰੀ ਹਨੇਰੀ ਤਿੱਖੇ ਵੇਗ ਨਾਲ ਮਿੱਟੀ ਉਡਾਉਂਦੀ ਧਰਤੀ ਅਤੇ ਆਕਾਸ ਨੂੰ ਕੰਬਾਉਣ ਲੱਗੀ। ਕਬੂਤਰ, ਉੱਲੂ ਅਤੇ ਕਾ ਡਾਰਾਂ ਬਣਾ ਕੇ ਆਕਾਸ ਵਿਚ ਉੱਡਣ ਲੱਗੇ। ਕੁਟੀਆ ਦੇ ਦੁਆਰ ਉੱਤੇ ਖੜ੍ਹੇ ਲੋਕਾ ਦੇ ਖੱਬੇ ਅੰਗ ਫਰਕਣ ਲੱਗੇ।

ਸ੍ਰੀ-ਮਾਂ ਦੀ ਕੁਟੀਆ ਦੇ ਦੁਆਰ ਉਤੇ ਖੜ੍ਹੇ ਵਸ਼ਿਸ਼ਠ ਤ੍ਰਿਵੇਦੀ. ਬਲਦੇਵ ਓਝਾ, ਰੱਜੁਕ, ਅਗਿਆਤ ਨੌਜਵਾਨ, ਰਤਨੇਸ਼ ਆਦਿ ਲੋਕ ਕਿਸੇ ਭਿਆਨਕ ਘਟਨਾ ਦੀ ਉਡੀਕ ਵਿਚ ਸੁੰਨ ਹੋਏ ਖੜ੍ਹੇ ਰਹੇ। "ਕੀ ਹੋਣ ਵਾਲਾ ਹੈ ਆਚਾਰੀਆ ?" ਰਤਨੇਸ਼ ਨੇ ਬਲਦੇਵ ਓਝਾ ਤੋਂ ਪੁਛਿਆ। "ਇਸ ਤਰ੍ਹਾਂ ਦੇ ਦ੍ਰਿਸ਼ ਤਾ ਬਹੁਤ ਘੱਟ ਦਿਸਦੇ ਹਨ।"

"ਮੈਂ ਤਾ ਸੁਣਿਆ ਹੈ, ਰਤਨੇਸ਼, ਕਿ ਭਗਵਾਨ ਕ੍ਰਿਸਨ ਨੇ ਜਦੋਂ ਆਪਣੀਆਂ ਲੀਲ੍ਹਾਵਾਂ ਸਮੇਟ ਲਈਆ ਤਾ ਉਸ ਸਮੇਂ ਇਸੇ ਪ੍ਰਕਾਰ ਦੇ ਦ੍ਰਿਸ਼ ਦਿਖਾਈ ਦਿੱਤੇ ਸਨ।"

ਤਦੇ ਕੁਟੀਆ ਦਾ ਦੁਆਰ ਖੁੱਲ੍ਹਿਆ। ਸ੍ਰੀ-ਮਾਂ ਨੇ ਅੱਜ ਕੇਸ ਇਕੱਠੇ ਕਰ ਕੇ ਜੂੜੇ ਵਾਂਗ ਕਰ ਲਏ ਸਨ। ਉਹਦੇ ਸਰੀਰ ਉਤੇ ਕਾਲੀ ਕੰਨੀ ਵਾਲੀ ਇਕ ਮੋਟੀ ਸਫੈਦ ਸਾੜ੍ਹੀ ਸੀ। ਉਹਦੀ ਚੋਲੀ ਦੀਆਂ ਬਾਹਾਂ ਗੁੱਟਾ ਤੱਕ ਲੰਮੀਆ ਸਨ। ਉਹ ਨੰਗੇ ਪੈਰੀਂ ਆ ਕੇ ਕੁਟੀਆ ਦੇ ਦੁਆਰ ਉਤੇ ਖੜ੍ਹੀ ਹੋ ਗਈ।

"ਕਿਉਂ ਨੀ ਰੰਨੇ, ਕੀ ਇਹ ਸੱਚ ਨਹੀਂ ਹੈ ਕਿ ਅੱਜ ਤੋਂ ਚਾਲੀ ਸਾਲ ਪਹਿਲਾਂ ਤੂੰ ਇਸ ਕੁਟੀਆ ਵਿਚ ਨਿਵਾਸ ਕਰਦੀ ਸੀ ? ਕਰਦੀ ਸੀ ਕਿ ਨਹੀਂ ?"

"ਚਾਲੀ ਤੋ ਕੁਝ ਵਧ ਸਾਲ ਕਹੋ। ਮੈਂ ਕੁਟੀਆ ਵਿਚ ਰਹਿੰਦੀ 'ਸੀ' ਨਹੀਂ, ਰਹਿੰਦੀ 'ਹਾਂ'।"

"ਉਸ ਸਮੇਂ ਤੂੰ ਇਕ ਸੁੰਦਰ ਮੁਟਿਆਰ ਸੀ, ਭਾਵ ਬਾਈ ਵਰ੍ਹਿਆਂ ਦੀ ਇਕ ਮਨਮੋਹਕ ਨਾਰੀ ਸੀ।"

"ਅੱਗੇ ਪੁੱਛੋ। "

"ਕੀ ਤੂੰ ਚੰਦੇਲ ਸਮਰਾਟ ਵਿਦਿਆਧਰ ਦੀ ਰਖੇਲ ਨਹੀ ਸੀ ?"

"ਮੈਨੂੰ ਨਹੀਂ ਪਤਾ ਕਿ 'ਰਖੇਲ' ਦਾ ਅਰਥ ਕੀ ਹੁੰਦਾ ਹੈ। ਵਿਦਿਆਧਰ ਦੇਵ ਮੇਰੀ ਕੁਟੀਆ ਵਿਚ ਕਈ ਵਾਰ ਆਏ। ਉਹ ਮੈਨੂੰ ਪ੍ਰੇਮ ਕਰਦੇ ਸਨ, ਮੈਂ ਉਹਨਾਂ ਨੂੰ ਪ੍ਰੇਮ ਕਰਦੀ ਸੀ। ਤੂੰ ਨਹੀਂ ਸਮਝ ਸਕੇਂਗਾ ਇਹ ਸਭ, ਕਿਉਂਕਿ ਤੇਰੇ ਕੋਲ ਜੋ ਸਥੂਲ ਤੱਕੜੀ ਹੈ, ਉਸ ਉਤੇ ਵਸਤ ਤੋਲੀ ਜਾ ਸਕਦੀ ਹੈ, ਸਥੂਲ ਤੋਲਿਆ ਜਾ ਸਕਦਾ ਹੈ, ਪਰ ਪ੍ਰੇਮ ਦੀ ਮਧੁਰਤਾ ਨੂੰ ਨੈਤਿਕਤਾ-ਅਨੈਤਿਕਤਾ ਦੇ ਵੱਟਿਆਂ ਨਾਲ ਤੋਲਣ ਵਾਲੇ ਤਾਂ ਮੂਰਖ ਹੁੰਦੇ ਹਨ। ਕੀ ਤੂੰ ਜਾਣਦਾ ਹੈਂ ਕਿ ਸੀਮਾਵਾ ਤੋਂ ਪਾਰ ਜਾਣ ਦਾ ਅਰਥ ਕੀ ਹੈ ? ਪ੍ਰੇਮ ਜਦੋਂ ਸਰੀਰ, ਪ੍ਰਾਣ, ਮਨ ਅਤੇ ਆਤਮਾ ਦੀਆਂ ਸੀਮਾਵਾਂ ਪਾਰ ਕਰ ਜਾਂਦਾ ਹੈ, ਤਦ ਉਹ ਈਸ਼ਵਰੀ ਰਾਜ਼ ਦੀਆਂ ਅਸ਼ੀਰਵਾਦਾਂ ਨਾਲ ਕ੍ਰਿਤਾਰਥ ਹੋ ਜਾਂਦਾ ਹੈ।"

"ਬੁਝਾਰਤਾਂ ਨਾ ਪਾ, ਦੁਰਾਚਾਰਨੇ। ਬੋਲ ਤੇਰਾ ਅਤੇ ਉਹਦਾ ਕਾਮ ਦਾ ਰਿਸ਼ਤਾ ਸੀ ਕਿ ਨਹੀਂ ?"

"ਵਿਨਾਇਕ, ਤੂੰ ਸੀਮਾ ਉਲੰਘ ਰਿਹਾ ਹੈਂ !" ਰਤਨੇਸ਼ ਬੋਲਿਆ, "ਤੈਨੂੰ ਕਿਸੇ ਦੇ ਵਿਅਕਤੀਗਤ ਜੀਵਨ ਉਤੇ ਦੋਸ ਲਾਉਣ ਦਾ ਅਧਿਕਾਰ ਨਹੀਂ ਹੈ, ਖਾਸ ਕਰਕੇ ਸੱਤਰ ਸਾਲ ਦੀ ਬਜੁਰਗ ਉੱਤੇ।"

"ਜਾ, ਜਾ, ਰਤਨੇਸ਼ ਤੇਰੇ ਵਰਗੇ ਵੇਸਵਾ-ਪ੍ਰੇਮੀ ਅਤੇ ਨਵੀਂ ਸਾਧਨਾ ਦੇ ਸਿਖਿਆਰਥੀ ਪੁਰੋਹਿਤ ਦੀ ਸਾਨੂੰ ਕੋਈ ਲੋੜ ਨਹੀਂ। ਕੀ ਤੂੰ ਭਗਵਾਨ ਵਿਚ ਵਿਸ਼ਵਾਸ ਰਖਦਾ ਹੈਂ ?"

"ਨਹੀ, ਮੈਂ ਦੀਨ ਪਰਜਾ ਵਲੋਂ ਕਰਮਕਾਂਡ ਨਾਲ ਲਿਪੇ ਹੋਏ ਭਗਵਾਨ ਦੇ ਨਾ ਉੱਤੇ ਉਹਨਾ ਦੀ ਬਚੀ-ਖੁਚੀ ਪੂੰਜੀ ਤੱਕ ਧੱਕੇ ਨਾਲ ਖੋਹ ਲੈਣ ਵਾਲੇ ਤੀਰਥ-ਪੁਰੋਹਿਤਾ ਦੇ ਸਾਹਮਣੇ ਸਪੱਸ਼ਟ ਕਹਿਣਾ ਚਾਹੁੰਦਾ ਹਾ ਕਿ ਰਤਨੇਸ ਇਸ ਤਰ੍ਹਾਂ ਦੇ ਕਾਲੇ ਪਰਦੇ ਦੇ ਪਿਛੇ ਵਿਦਮਾਨ ਈਸਵਰ ਦੇ ਪਖੰਡ ਨੂੰ ਨਹੀ ਮੰਨਦਾ। ਤੂੰ ਪੁਰਾ-ਕਥਾਵਾ, ਮੰਤਰ-ਤੰਤਰ ਦੀਆ ਸੁਣੀਆ-ਸੁਣਾਈਆ ਗੱਲਾ ਅਤੇ ਬ੍ਰਾਹਮਣਾ ਨੂੰ ਪੂਜਾ ਤੋਂ ਪ੍ਰਾਪਤ ਹੋਣ ਵਾਲੀ ਦਾਨ-ਦੱਛਣਾ ਦੀ ਉਚਿਤਤਾ ਸਿੱਧ ਕਰਨ ਲਈ ਪੋਥੀਆ ਦੀਆਂ ਪੋਥੀਆ ਕਾਲੀਆ ਕਰ ਦਿੱਤੀਆ। ਆਪਣੇ ਵਿਲਾਸੀ ਜੀਵਨ ਲਈ ਦੀਨ-ਦੁਖੀਆ ਨੂੰ ਸੁਪਨ ਲੋਕ ਵਿਚ ਭਟਕਦੇ ਰੱਖਣ ਦਾ ਤੂੰ ਜੋ ਜਾਲ ਬੁਣਿਆ ਹੈ, ਉਹ ਟੁੱਟ ਕੇ ਰਹੇਗਾ। ਲੋਕਾ ਨੂੰ ਲੁੱਟਣ ਦੀਆ ਮਿਥਿਆ ਧਾਰਨਾਵਾ ਨੂੰ ਮੈਂ ਸ੍ਵੀਕਾਰ ਨਹੀਂ ਕਰਦਾ। ਸੰਸਾਰਿਕ ਦਾਨ ਨਾਲ ਅਸੰਸਾਰਿਕ ਦੀ ਪ੍ਰਾਪਤੀ ਦਾ ਭਰਮ ਕਦੋ ਤੱਕ ਪਾਲੇਗੀ ਜਨਤਾ ? ਤੁਸੀ ਲੋਕਾ ਨੇ ਆਪਣੀ ਰੋਜ਼ੀ-ਰੋਟੀ ਦੀ ਸੌਖੀ ਪ੍ਰਾਪਤੀ ਲਈ ਜੋ ਸੈਂਕੜੇ ਦੇਵੀਆ-ਦੇਵਤਿਆ ਦਾ ਬਾਜਾਰ ਸਜਾ ਰਖਿਆ ਹੈ, ਉਹ ਸਭ ਕਲਪਿਤ ਅਤੇ ਕਾਲਸ ਨਾਲ ਕਜਿਆ ਪਖੰਡ ਹੈ। ਇਸ ਪਖੰਡ ਦਾ ਸਭ ਤੋਂ ਘਿਣਾਉਣਾ, ਛਲ-ਕਪਟ ਦਾ ਪਰਦਾ ਹੈ ਈਸਵਰ। ਮੈਂ ਉਸ ਉੱਤੇ ਲੱਤ ਮਾਰਦਾ ਹਾ।"

"ਰਤਨੇਸ-ਹਾਇ-ਹਾਇ !"

"ਰਤਨੇਸ਼-ਹਾਇ-ਹਾਇ !"

"ਬੋਲ ਵਿਭਚਾਰਨੇ, ਤੇਰਾ ਵਿਦਿਆਧਰ ਨਾਲ ਕੀ ਸੰਬੰਧ ਸੀ ?"

"ਵਿਦਿਆਧਰ ਦੇਵ ਨੂੰ ਮੈਂ ਸ਼ਿਵ ਦੀ ਕਿਰਪਾ-ਦਿਸ਼ਟੀ ਵਿਚੋ ਉਪਜਿਆ ਇਕ ਅਜਿਹਾ

ਅਦੁਤੀ ਵਿਅਕਤੀ ਮੰਨਦੀ ਸੀ. ਜੀਹਨੂੰ ਮਹੀਨਿਆ-ਬੱਧੀ ਰਾਤ ਨੂੰ ਨੀਂਦ ਨਹੀਂ ਆਉਂਦੀ ਸੀ। ਇਕ ਘੋਰ ਮਾਨਸਿਕ ਦਵੰਦ ਚਲਦਾ ਰਹਿੰਦਾ ਸੀ ਉਹਨਾਂ ਦੇ ਅੰਦਰ ਕਿ ਕੀ ਹਿੰਦੂ ਧਰਮ, ਸੰਸਕ੍ਰਿਤੀ, ਕਲਾ. ਸਥਾਪਤੀ, ਮੰਦਰ, ਮੂਰਤੀਆਂ, ਭਾਵ ਉਹ ਸਭ ਕੁਛ ਜੀਹਨੂੰ ਸਾਡੇ ਪੁਰਖਿਆਂ ਨੇ ਹਜ਼ਾਰਾ ਸਾਲ ਦੀ ਸਾਧਨਾ ਨਾਲ ਸਿਰਜਿਆ ਹੈ, ਹੱਥ ਵਿਚੋਂ ਨਿੱਕਲ ਜਾਵੇਗਾ. ਅਗਨੀ ਦੀਆਂ ਲਾਟਾਂ ਵਿਚ ਝੁਲਸਿਆ ਜਾਵੇਗਾ ?"

"ਤੂੰ ਆਪਣੇ ਰਖਿਅਕ ਵਿਦਿਆਧਰ ਦਾ ਝੂਠ ਗੌਰਵ-ਗਾਨ ਛੱਡ ਅਤੇ ਸਿੱਧੀ ਗੱਲ ਕਰ ਕਿ ਤੇਰਾ ਉਹਦੇ ਨਾਲ ਅਨੈਤਿਕ ਸੰਬੰਧ ਸੀ ਕਿ ਨਹੀ ?" ਵਿਨਾਇਕ ਚੀਕਿਆ।

ਰੱਜੁਕ ਨੇ ਆਪਣੀ ਤਲਵਾਰ ਖਿੱਚ ਲਈ, "ਮੈਂ ਉੱਤਰ ਦਿੰਦਾ ਹਾਂ, ਵਿਨਾਇਕ, ਕਿ ਨੈਤਿਕ-ਅਨੈਤਿਕ ਸੰਬੰਧ ਕੀ ਹੁੰਦਾ ਹੈ !" ਰੱਜੁਕ ਦਾ ਮੁੱਖ-ਮੰਡਲ ਅੰਦਰਲੀ ਜਵਾਲਾ ਨਾਲ ਲਾਲ-ਸੂਹਾ ਹੋ ਰਿਹਾ ਸੀ। ਉਹ ਅੱਗੇ ਵਧਿਆ।

"ਰੁਕ ਜਾ, ਰੱਜੁਕ। ਭਾਵੇਂ ਤੂੰ ਸਭ ਸਥਿਤੀਆਂ ਦਾ ਗਵਾਹ ਹੈਂ, ਮੈਂ ਇਸ ਮੌਕੇ ਲਹੂ ਵਹਿੰਦਾ ਨਹੀਂ ਦੇਖ ਸਕਦੀ। ਏਨਾ ਤਾਂ ਖਿਆਲ ਕਰ ਰੱਜੁਕ ਕਿ ਅੱਜ ਤੇਰੀ ਮਾਂ ਦਾ ਜਨਮ-ਦਿਨ ਹੈ !"

"ਮੌਨੰ ਸਵੀਕ੍ਰਿਤੀ ਲਕਸ਼ਣਮ੍।" ਵਿਨਾਇਕ ਹੱਥ ਉਤੇ ਹੱਥ ਮਾਰ ਕੇ ਹੱਸਿਆ, ਜਿਵੇਂ ਪਿੰਜਰ ਦੀਆ ਹੱਡੀਆ ਹਵਾ ਦੇ ਬੁੱਲ ਨਾਲ ਖੜਖੜ ਕਰਦੀਆਂ ਹਨ। ਅੱਛਾ ਇਹ ਦੱਸ ਕਿ ਤੇਰੇ ਸੱਜੇ ਹੱਥ ਦੀ ਅਨਾਮਿਕਾ ਵਿਚ ਜੋ ਮਾਣਿਕ ਦੀ ਅੰਗੂਠੀ ਹੈ, ਜਿਸਦਾ ਮੁੱਲ ਅੰਗਣ ਵਾਲੇ ਸੁਨਿਆਰਾਂ ਨੇ ਦੱਸਿਆ ਹੈ ਕਿ ਇਹ ਇਕ ਲੱਖ ਕਾਰਸਾਪਣ ਤੋਂ ਘੱਟ ਦੀ ਨਹੀ ਹੈ, ਇਹ ਤੈਨੂੰ ਕਿਥੋਂ ਮਿਲੀ ?"

"ਮੂਰਖ. ਤੂੰ ਜਦੋਂ ਮੈਨੂੰ ਵਿਦਿਆਧਰ ਦੀ ਰਖੇਲ ਕਹਿ ਹੀ ਦਿੱਤਾ ਤਾ ਤੈਨੂੰ ਏਨਾ ਤਾਂ ਪਤਾ ਹੀ ਹੋਵੇਗਾ ਕਿ ਚੰਦੇਲਾ ਕੋਲ ਅਜਿਹਾ ਪਾਰਸ-ਪੱਥਰ ਹੈ ਜੀਹਦੇ ਨਾਲ ਛੂਹ ਦੇਣ ਨਾਲ ਹੀ ਲੋਹਾ ਸੋਨੇ ਵਿਚ ਬਦਲ ਜਾਦਾ ਹੈ। ਸਮਝ ਗਿਆ ਕਿ ਨਹੀਂ ?"

"ਹਾ ਹੁਣ ਬੋਲ।"

"ਪੁੱਛ।"

"ਕੀ ਇਹ ਸੱਚ ਨਹੀਂ ਹੈ ਕਿ ਤੂੰ ਗਾਹੜਵਾਲ ਮਦਨ ਚੰਦਰ ਦੀ ਰਾਣੀ ਰਾਲਹਿ ਨੂੰ ਆਪਣੀ ਕੁਟੀਆ ਵਿਚ ਰੋਕ ਕੇ ਉਹਦਾ ਪਰ-ਪੁਰਸ਼ ਨਾਲ ਸਰੀਰਕ ਸੰਬੰਧ ਕਰਵਾਇਆ ?"

"ਕੀ ਕਿਹਾ ? ਕੀ ਕਿਹਾ ? ਕੀ ਕਿਹਾ ?" ਦੁਆਰ ਉਤੇ ਖੜ੍ਹੇ ਸਾਰੇ ਲੋਕ ਕਰੋਧ ਨਾਲ ਕੰਬਣ ਲੱਗੇ। ਆਚਾਰੀਆ ਬਲਦੇਵ, ਆਚਾਰੀਆ ਵਸ਼ਿਸ਼ਠ, ਰੱਜੁਕ ਅਤੇ ਪਿਛੇ ਕਤਾਰ ਵਿਚ ਖੜ੍ਹੀ ਗਾਹੜਵਾਲ ਸੈਨਾ ਨੇ ਇਹ ਸੁਣਿਆ ਅਤੇ ਪਾਰਸ ਲਲਕਾਰਿਆ, "ਹੁਣ ਰੁਕਣਾ ਔਖਾ ਹੋ ਰਿਹਾ ਹੈ, ਆਰੀਆ ਰੱਜੁਕ !"

"ਕਿਉਂ ਉਇ ਨੀਚ", ਬੰਧੂਜੀਵ ਬੋਲਿਆ, "ਸਾਲਿਆ, ਤੇਰੇ ਪਿਉ ਨੇ ਜੀਹਦਾ ਲੂਣ ਖਾਧਾ, ਉਸੇ ਦੀ ਥਾਲੀ ਵਿਚ ਛੇਕ ਕਰ ਰਿਹਾ ਹੈਂ. ਕਿਰਤਘਣ, ਪਾਪੀ ?"

"ਚੁੱਪ ਰਹਿ ਗੁਰੂ-ਧਰੋਹੀ !"

"ਮਾਂ ਦੀ ਥਾਂ ਮੈਂ ਇਕ ਸਵਾਲ ਕਰ ਰਿਹਾ ਹਾਂ ਵਿਨਾਇਕ ਨੂੰ, ਕਿਉਂ ਉਇ ਕੁੱਤਿਆ, ਤੂੰ ਉਹ ਦਿਨ ਭੁੱਲ ਗਿਆ ਜਦੋਂ ਆਪਣੇ ਇਸ ਸ਼ਿਸ਼ ਦੇ ਪੈਰਾਂ ਉੱਤੇ ਪਗੜੀ ਰੱਖ ਕੇ ਰੋਂਦਾ-ਰੋਂਦਾ ਬੋਲਿਆ ਸੀ, 'ਆਰੀਆ ਬੰਧੂਜੀਵ, ਮੈਨੂੰ ਬਚਾਓ। ਮੈਂ ਪਾਪ ਕੀਤਾ ਹੈ, ਰੋਹਿਣੀ ਨੂੰ ਜੋ ਵੀ ਧਨ ਦੇਣਾ ਚਾਹੁੰਦੇ ਹੋ, ਮੈਥੋਂ ਲੈ ਕੇ ਦਿਉ।' ਯਾਦ ਹੈ ਕਿ ਨਹੀਂ ?"

"ਯਾਦ ਹੈ ਅਨ-ਆਰੀਆ, ਦੋਗਲਿਆ", ਵਿਨਾਇਕ ਬੋਲਿਆ, "ਮੈਂ ਤੇਰੇ ਵਰਗੇ ਪਤਿਤ ਲੋਕਾਂ ਨਾਲ ਗੱਲ ਵੀ ਨਹੀਂ ਕਰਦਾ। ....ਹਾਂ, ਤੂੰ ਸੁਣ ਵਿਭਚਾਰਨੇ, ਤੂੰ ਦੱਸਿਆ ਨਹੀਂ। ਰਾਲਹਿ ਵਾਲੀ ਘਟਨਾ ਉੱਤੇ ਤੂੰ ਚੁੱਪ ਸਾਧ ਲਈ। ਤੂੰ ਜਾਣਦੀ ਸੀ ਕਿ ਦਿਮਾਗ਼ੀ ਰੋਗ ਵਿਚ ਬੁਰੀ ਤਰ੍ਹਾਂ ਉਲਝਿਆ ਹੋਇਆ ਮਦਨ ਕਿਉਂਕਿ ਪੁਤਰ ਪੈਦਾ ਕਰਨ ਤੋਂ ਅਸਮਰਥ ਹੈ, ਇਸ ਲਈ ਉਸ ਰਾਤ ਨੂੰ ਤੂੰ ਇਹ ਕਲੰਕੀ ਕੰਮ ਕੀਤਾ। ਕਿਉਂ ਨੀ ਚਕਲਾ ਚਲਾਉਣ ਵਾਲੀਏ ਫਫੇਕੁਟਣੀਏ, ਕੀ ਤੂੰ ਅਪਾਰ ਧਨ ਲੈ-ਲੈ ਕੇ ਮੁਟਿਆਰਾਂ ਨੂੰ ਵੇਸਵਾ-ਘਰਾਂ ਵਿਚ ਨਹੀਂ ਭੇਜਿਆ ? ਬੋਲ, ਚੰਪਕ ਵਰਗੀ ਉੱਜਡ ਅਤੇ ਕੁਚੱਜੀ, ਪਰ ਬ੍ਰਾਹਮਣ-ਕੰਨਿਆ ਦਾ ਵਿਆਹ ਤੂੰ ਇਕ ਕਸ਼ੱਤਰੀ ਅੰਤੂ ਸਿੰਘ ਨਾਲ ਨਹੀਂ ਕਰਵਾਇਆ ?"

"ਵਿਨਾਇਕ ਭੱਟ !" ਵਸ਼ਿਸਠ ਤ੍ਰਿਵੇਦੀ ਅਤੇ ਉਹਨਾਂ ਦੇ ਨਾਲ ਆਏ ਅੰਗ-ਰਖਿਅਕ ਤਲਵਾਰਾਂ ਖਿੱਚ ਕੇ ਅੱਗੇ ਵਧੇ।

"ਨਹੀਂ ਵਸ਼ਿਸ਼ਠ, ਤੂੰ ਰੁਕ ਜਾ।"

ਵਸਿਸਠ ਤ੍ਰਿਵੇਦੀ ਮੁੜ ਆਏ।

ਸ਼੍ਰੀ-ਮਾ ਨੇ ਮੁਸਕਰਾਉਂਦਿਆ ਹੋਇਆ ਕਿਹਾ, "ਬੋਲ, ਵਿਨਾਇਕ, ਹੋਰ ਕਿਹੜੀ-ਕਿਹੜੀ ਕੰਨਿਆ ਹੈ, ਜੀਹਨੂੰ ਮੈਂ ਭ੍ਰਿਸ਼ਟ ਕੀਤਾ ?"

"ਗਾਹੜਵਾਲ ਦੁਰਗ ਵਿਚ ਰਹਿਣ ਵਾਲੀ ਪ੍ਰਤਿਹਾਰ ਰਾਜਕੁਮਾਰੀ ਗੋਮਤੀ ਨੂੰ ਤੂੰ ਦੁਰਗ ਦੀ ਚਾਰ-ਦੀਵਾਰੀ ਵਿਚੋਂ ਮੁਕਤ ਨਹੀਂ ਕਰਵਾਇਆ ?"

"ਵਿਭਚਾਰਨ ਮਾਤਾ—ਹਾਇ-ਹਾਇ !"

"ਵਿਭਚਾਰਨ ਮਾਤਾ—ਹਾਇ-ਹਾਇ !!"

"ਹਾਂ, ਉਹਨੂੰ ਮੁਕਤ ਕਰਵਾਇਆ। ਵਿਲੱਖਣ ਬੁੱਧੀ ਅਤੇ ਸਰੀਰਕ ਸ਼ਕਤੀ ਲਈ ਕੰਨਿਆਵਾਂ ਦੀਆ ਰੋਕਾਂ ਟੁੱਟਣੀਆ ਚਾਹੀਦੀਆ ਹਨ। ਤੁਸੀਂ ਲੋਕ ਗਾਰਗੀ, ਮੈਤਰੇਈ ਅਤੇ ਲੋਪਾਮੁਦਰਾ ਵਰਗੀਆ ਕੰਨਿਆਵਾਂ ਦੇ ਪ੍ਰਤਾਪ ਨੂੰ ਸਮਝਣ ਵਿਚ ਉੱਲੂ ਵਾਂਗ ਅਸਮਰੱਥ ਹੋ। ਤੈਨੂੰ ਪਤਾ ਨਹੀਂ ਹੈ, ਬ੍ਰਹਮਪੁਰੀ ਦੇ ਇਹ ਨੌਜਵਾਨ ਸੰਸਕਾਰਹੀਣ ਇਸ ਲਈ ਹੋਏ ਕਿਉਂਕਿ ਉਹਨਾ ਨੇ ਦੇਖਿਆ ਕਿ ਉਹਨਾਂ ਦੇ ਪਰਿਵਾਰਾ ਦੇ ਵੱਡੇ ਅਤੇ ਬਿਰਧ ਲੋਕ ਅਜਿਹਾ ਹੀ ਆਚਰਨ ਕਰਨ ਲੱਗੇ ਹਨ। ਤੀਰਥ-ਯਾਤਰੀਆ ਨਾਲ ਬ੍ਰਹਮਪੁਰੀ ਸਦਾ ਵਿਸ਼ਵਾਸਘਾਤ ਕਰੇਗੀ। ਕਾਸ਼ੀ ਦੇ ਪਵਿੱਤਰ ਘਾਟ ਲਹੂ ਨਾਲ ਨ੍ਹਾਉਣਗੇ। ਅਗਲੇ ਚਾਰ-ਪੰਜ ਸੌ ਸਾਲਾਂ ਤੱਕ ਤੈਨੂੰ ਅਤੇ ਤੇਰੀਆਂ ਸੰਤਾਨਾਂ ਨੂੰ ਘੋਰ ਭੁੱਖ ਨਾਲ ਪੀੜਤ ਰਹਿਣਾ ਪਵੇਗਾ। ਮੰਦਰਾਂ ਵਿਚ ਦੇਵੀਆਂ-ਦੇਵਤਿਆ ਦੇ ਪੁਜਾਰੀ ਅਰਥ ਦਾ ਅਨਰਥ ਕਰਨਗੇ। ਹੰਕਾਰ ਵਿਚ ਡੁੱਬੀ ਇਸ ਬ੍ਰਹਮਪੁਰੀ ਦੇ ਲੋਕਾ ਨੂੰ ਆਸਰਾ ਦੇਣ ਵਾਲੇ ਮੰਦਰ, ਮੂਰਤੀਆਂ, ਸਵੰਭੂ ਜੋਤੀਲਿੰਗ, ਸਭ ਟੁੱਟ ਜਾਣਗੇ। ਤੁਸੀਂ ਲੋਕ ਸ਼ੂਦਰਾਂ ਤੋਂ

ਵੀ ਹੀਣ ਮੰਨੇ ਜਾਉਗੇ ਅਤੇ ਚਿਤਾ ਦੇ ਸਾਹਮਣੇ ਪੱਤਲ ਵਿਛਾ ਕੇ ਉਡੀਕ ਕਰੋਗੇ—'ਅੰਨ-ਅੰਨ' ।"

"ਖਿਮਾ ਕਰੋ, ਖਿਮਾ ਕਰੋ, ਮਾਂ !" ਵਸ਼ਿਸ਼ਠ, ਬਲਦੇਵ ਓਝਾ, ਰਤਨੇਸ਼ ਅਤੇ ਬੰਧੂਜੀਵ ਇਕੱਠੇ ਹੀ ਮਾਂ ਦੇ ਚਰਨਾਂ ਵਿਚ ਡਿੱਗ ਪਏ । "ਬ੍ਰਹਮਪੁਰੀ ਨੂੰ ਤੇਰੀ ਕਿਰਪਾ ਦੀ ਲੋੜ ਹੈ ਮਾ ! ਇਹਨਾਂ ਥੋੜ੍ਹੇ ਜਿਹੇ ਪਥ-ਭ੍ਰਿਸ਼ਟ ਲੋਕਾਂ ਦੇ ਬੁਰੇ ਵਿਹਾਰ ਕਾਰਨ ਪੂਰੀ ਬ੍ਰਹਮਪੁਰੀ ਨੂੰ ਸਰਾਪ ਨਾ ਦਿਉ ਮਾਂ ! ਮਾਂ !!"

"ਤੁਹਾਡੀ ਪੁਰੀ ਵਿਚ ਮਹਾਂਮਾਰੀਆਂ ਪੈਣਗੀਆਂ । ਤੁਸੀ ਲੋਕ ਮੱਖੀਆਂ ਵਾਂਗ ਟੋਲੀਆਂ ਦੇ ਟੋਲ ਮਰੋਂਗੇ । ਅੰਨ ਦੀ ਥੁੜ ਕਰਕੇ ਅਕਾਲ ਵਿਚ ਤੁਹਾਡਾ ਆਪਣਾ ਸਭ ਕੁਛ ਗੁਆਚ ਜਾਵੇਗਾ, ਜੀਹਨੂੰ ਬ੍ਰਹਮਰਿਸ਼ੀ ਪੁਰਸ਼ਾਂ ਨੇ ਤੁਹਾਡੇ ਲਈ ਕਠਿਨ ਤਪੱਸਿਆ ਨਾਲ ਜੁਟਾਇਆ ਸੀ । ਤੁਹਾਡਾ ਅਗਨੀ-ਸੋਮ ਬੁਝ ਜਾਵੇਗਾ । ਤੁਸੀਂ ਪੂਜਾ-ਪੂਜਨ ਭੁੱਲ ਕੇ ਆਪਣੇ ਪੁਰਖਿਆਂ ਵਲੋਂ ਇਕੱਤਰ ਕੀਤੇ ਗਏ ਮਣੀ-ਮਾਣਕਾਂ ਨੂੰ ਬਾਂਦਰਾਂ ਵਾਂਗ ਦੰਦਾਂ ਨਾਲ ਕੱਟ-ਕੱਟ ਕੇ ਮਿੱਟੀ ਵਿਚ ਸੁੱਟ ਦਿਉਗੇ ।"

"ਮਾਂ, ਮਾਂ, ਹੁਣ ਖਿਮਾ ਕਰੋ, ਮਾਂ !"

ਸ਼੍ਰੀ-ਮਾਂ ਦੀਆਂ ਅੱਖਾਂ ਲੋਕਾਂ ਵਲੋਂ ਹਟੀਆਂ ਅਤੇ ਤ੍ਰਾਟਕ ਅੰਬਰ ਦੇ ਸੂਰਜ ਉੱਤੇ ਕੇਂਦਰਿਤ ਹੋ ਗਿਆ ।

"ਤੂੰ ਸਾਨੂੰ ਡਰਾਉਣ ਦਾ ਜਤਨ ਨਾ ਕਰ ਬੁੜ੍ਹੀਏ ! ਮੈਂ ਤੈਥੋਂ ਇਕ ਸਵਾਲ ਹੋਰ ਪੁੱਛਣਾ ਹੈ ।"

"ਉਹ ਵੀ ਪੁੱਛ ਲੈ !"

"ਕੀ ਇਹ ਸੱਚ ਨਹੀਂ ਹੈ ਕਿ ਤੇਰੀ ਪੁੱਤਰੀ ਕੌਮੁਦੀ ਇਕ ਨਾਜਾਇਜ਼ ਸੰਤਾਨ ਹੈ ? ਮਾਤਾ ਤੂੰ ਸੀ, ਪਰ ਪਿਤਾ ਇਕ ਨੀਚ ਕੁਲ ਦਾ ਜੰਮਿਆ ਕਾਇਸਥ । ਕੀ ਤੂੰ ਉਹਦੇ ਰਾਹੀਂ ਚਕਲਾ ਚਲਾਉਣ ਦਾ ਧੰਦਾ ਨਹੀਂ ਕਰਦੀ ਸੀ ?"

"ਕੌਮੁਦੀ ਮੇਰੀ ਭਾਣਜੀ ਹੈ, ਵਿਨਾਇਕ ਭੱਟ ।"

"ਚੱਲ, ਭਾਣਜੀ ਹੀ ਸਹੀ, ਪਰ ਉਹ ਤੀਹ ਵਰ੍ਹਿਆਂ ਦੀ ਮੁਟਿਆਰ ਹੈ । ਤੂੰ ਉਹਦਾ ਵਿਆਹ ਇਸ ਲਈ ਨਹੀਂ ਹੋਣ ਦਿੱਤਾ ਤਾਂ ਜੋ ਉਹਦੀ ਉਦਾਹਰਨ ਦੇ ਕੇ ਦੂਜੀਆਂ ਮੁਟਿਆਰਾਂ ਨੂੰ ਗਲਤ ਰਾਹ ਉੱਤੇ ਪਾ ਸਕੇਂ ।"

"ਮੈਂ ਹੁਣ ਚੁੱਪ ਨਹੀਂ ਰਹਾਂਗਾ", ਕ੍ਰਿਸ਼ਣਨ ਨੇ ਛਾਲ ਮਾਰੀ ਅਤੇ ਵਿਨਾਇਕ ਦੇ ਪੇਟ ਵਿਚ ਛੁਰਾ ਮਾਰ ਦਿੱਤਾ ।

ਬ੍ਰਹਮਪੁਰੀ ਦੇ ਗੁੰਡਿਆਂ ਨੇ ਮੋਟੇ ਸਰੀਆਂ ਨਾਲ ਉਹਦੇ ਸਿਰ ਉੱਤੇ ਵਾਰ ਕੀਤੇ ਅਤੇ ਖ਼ੂਨ ਵਿਚ ਲਥਪਥ ਉਹ ਬੇਹੋਸ਼ ਹੋ ਕੇ ਉਥੇ ਹੀ ਡਿੱਗ ਪਿਆ ।

"ਤਾਂ ਇਹ ਸ਼ਾਇਦ ਕੌਮੁਦੀ ਦਾ ਨਾਜਾਇਜ਼ ਪੁੱਤਰ ਹੈ ।"

ਪਿਛੇ ਤੋਂ ਪਾਰਸ ਦੇਵ ਨੇ ਜੈਕਾਰਾ ਲਾਇਆ, "ਜੈ ਸਿੰਘਵਾਹਿਨੀ ! ਜੈ ਭਗਵਾਨ ਵਾਸੁਦੇਵ !!"

ਗੁਵਾਲਪੱਲੀ ਦੇ ਵੀਹ ਨੌਜਵਾਨ ਬ੍ਰਹਮਪੁਰੀ ਦੇ ਤੀਰਥ-ਪੁਰੋਹਿਤਾਂ, ਪੰਡਿਆਂ ਅਤੇ ਘਾਟੀਏ ਨੌਜਵਾਨਾਂ ਉੱਤੇ ਟੁੱਟ ਪਏ। ਤਦੇ ਪਤਾ ਲਗਿਆ ਕਿ ਕੇਵਲ ਦੋ ਸੌ ਨੌਜਵਾਨ ਹੀ ਨਹੀ ਆਏ। ਸਗੋਂ ਉਹ ਬੋਰਿਆਂ ਵਿਚ ਰੋੜੇ, ਪੱਥਰਾਂ ਦੇ ਟੁਕੜੇ, ਵੱਡੇ-ਵੱਡੇ ਠੀਕਰ ਵੀ ਲਿਆਏ ਹਨ। ਉਹਨਾਂ ਨੇ ਬੋਰੇ ਖੋਲ੍ਹੇ ਅਤੇ ਗੁਵਾਲਪੱਲੀ ਦੇ ਨੌਜਵਾਨਾਂ ਉੱਤੇ ਪੱਥਰ-ਬਰਖਾ ਸ਼ੁਰੂ ਕਰ ਦਿੱਤੀ। ਚਾਰ-ਪੰਜ ਜਣਿਆਂ ਦੇ ਸਿਰ ਪਾਟ ਗਏ। ਉਸ ਸਮੇਂ ਅਸ਼ਵਗੰਧ ਸਾਹਮਣੇ ਆ ਗਿਆ। ਉਹਨੇ ਘੋੜ-ਸਵਾਰਾਂ ਨੂੰ ਆਗਿਆ ਦਿੱਤੀ ਕਿ ਕੁਟੀਆ ਨੂੰ ਅਤੇ ਉਥੋਂ ਦੇ ਲੋਕਾ ਨੂੰ ਘੇਰ ਲਵੋ।

"ਜੈ ਅਸ਼ਟਭੁਜਾ !" ਰੱਜੁਕ ਦੇਵ ਭੱਜੇ ਅਤੇ ਝਾੜੀਆਂ ਓਹਲੇ ਬੰਨ੍ਹੇ ਆਪਣੇ ਘੋੜੇ ਦੀ ਲਗਾਮ ਖੋਲ੍ਹੀ। ਤਲਵਾਰ ਕੱਢ ਕੇ ਉਹ ਘੋੜੇ ਉਤੇ ਸਵਾਰ ਹੋਏ ਅਤੇ ਵਿਨਾਇਕ ਭੱਟ ਵੱਲ ਝਪਟੇ।

"ਰੁਕੋ, ਆਰੀਆ ਰੱਜੁਕ", ਪਾਰਸ ਦੇਵ ਬੋਲਿਆ।

ਉਧਰ ਅਸ਼ਵਗੰਧ ਨੇ ਆਪਣੇ ਘੋੜੇ ਦੀ ਲਗਾਮ ਖਿੱਚੀ ਅਤੇ ਉਹਦਾ ਸਧਿਆ ਹੋਇਆ ਘੋੜਾ ਰੱਜੁਕ ਵੱਲ ਵਧਿਆ। ਭੀੜ ਕਾਫੀ ਵਧ ਗਈ ਸੀ। ਕਰਨ ਦੇਵ ਦੇ ਘੋੜ-ਸਵਾਰਾ ਨੂੰ ਦੇਖ ਕੇ ਬ੍ਰਹਮਪੁਰੀ ਦੇ ਨੌਜਵਾਨਾਂ ਨੇ ਸਿੱਧੇ ਕੁਟੀਆ ਦੇ ਦੁਆਰ ਉਤੇ ਖਲੋਤੇ ਲੋਕਾ ਵੱਲ ਵੱਡੀਆ-ਵੱਡੀਆ ਇੱਟਾ ਸੁੱਟਣੀਆ ਸ਼ੁਰੂ ਕਰ ਦਿੱਤੀਆ। ਇਕ ਭਾਰੀ ਪੱਥਰ ਸ੍ਰੀ-ਮਾ ਦੇ ਸਿਰ ਉਤੇ ਲੱਗਿਆ ਅਤੇ ਉਹ ਮੂਰਛਿਤ ਹੋ ਕੇ ਡਿੱਗ ਪਈ।

"ਪ੍ਰਚੰਡ ! ਪ੍ਰਚੰਡ !! ਪ੍ਰਚੰਡ !!!" ਕਿਰਾਤਾ ਦੀ ਤੁਰ੍ਹੀ ਵਾਂਗ ਭੀੜ ਨੂੰ ਕੰਬਾਉਂਦੀ ਹੋਈ ਇਹ ਆਵਾਜ ਕੇਦਾਰੇਸ਼ਵਰ ਖੇਤਰ ਵਿਚ ਗੂੰਜਣ ਲੱਗੀ। ਪ੍ਰਚੰਡ ਹਿਣਕਦਾ ਹੋਇਆ ਕੀਰਤ ਕੋਲ ਪੁਜਿਆ। ਗੁਵਾਲਪੱਲੀ ਦੇ ਨੌਜਵਾਨ ਗਜੇ, "ਹਰ-ਹਰ ਮਹਾਂਦੇਵ !" ਕੀਰਤ ਘੋੜੇ ਉਤੇ ਬੈਠੇ। ਕਿੱਲੇ ਉੱਤੇ ਲੰਮੀ ਰੱਸੀ ਨਾਲ ਬੱਝੇ ਘੋੜੇ ਵਾਗ ਚੱਕਰ ਉੱਤੇ ਚੱਕਰ ਲਾਉਦਾ ਪ੍ਰਚੰਡ ਬ੍ਰਹਮਪੁਰੀ ਦੇ ਨੌਜਵਾਨਾਂ ਦੀ ਭੀੜ ਨੂੰ ਮਿੱਧਣ ਲਗਿਆ। ਦਰੜੀਆ ਹੋਈਆ ਲਾਸ਼ਾ ਨੂੰ ਆਲੇ-ਦੁਆਲੇ ਉਛਾਲ ਰਹੇ ਕਰੋਧੀ ਸਾਨ੍ਹ ਵਾਂਗ ਲੱਗ ਰਿਹਾ ਸੀ ਉਹ ! ਅਗਲੇ ਅਤੇ ਪਿਛਲੇ ਪੈਰਾ ਨੂੰ ਜੰਗਲੀ ਘੋੜੇ ਵਾਂਗ ਉਛਾਲਦਿਆਂ, ਗੁਸੈਲ ਝੋਟੇ ਵਾਂਗ ਲੋਕਾ ਨੂੰ ਘਾਇਲ ਕਰਦਿਆ, ਫੁਕਾਰੇ ਮਾਰਦਿਆਂ, ਅੱਧੀ ਭੀੜ ਨੂੰ ਦਰੜ ਕੇ ਉਹ ਲਹੂ ਦੇ ਛੱਪੜ ਵਿਚ ਡੋਬ ਚੁਕਿਆ ਸੀ। ਏਨੇ ਨੂੰ ਕੀਰਤ ਨੇ ਦੇਖਿਆ ਕਿ ਅਸ਼ਵਗੰਧ ਦੇ ਇਸਾਰੇ ਉਤੇ ਤੀਹ-ਚਾਲੀ ਘੋੜ-ਸਵਾਰਾ ਨੇ ਰੱਜੁਕ ਨੂੰ ਘੇਰ ਲਿਆ ਹੈ। ਕੀਰਤ ਨੇ ਪ੍ਰਚੰਡ ਨੂੰ ਇਕ ਅੱਡੀ ਲਾਈ ਅਤੇ ਉਹ ਉੱਚੀ ਛਾਲ ਮਾਰ ਕੇ ਐਨ ਰੱਜੁਕ ਅਤੇ ਅਸਵਗੰਧ ਦੇ ਵਿਚਕਾਰ ਜਾ ਖਲੋਤਾ। ਤਦੇ ਅਸ਼ਵਗੰਧ ਨੇ ਆਪਣੀ ਨੁਕੀਲੀ ਤਲਵਾਰ ਰੱਜੁਕ ਦੇ ਖੱਬੇ ਪਾਸੇ ਗੱਡ ਦਿੱਤੀ। ਰੱਜੁਕ ਘੋੜੇ ਤੋਂ ਡਿੱਗ ਕੇ ਧਰਤੀ ਉੱਤੇ ਵਿਛ ਗਏ। ਅਸ਼ਵਗੰਧ ਉਹਨਾਂ ਦੀ ਲਾਸ਼ ਨੂੰ ਮਿੱਧਣ ਲਈ ਅਗੇ ਵਧਿਆ ਹੀ ਸੀ ਕਿ ਪ੍ਰਚੰਡ ਉਹਦੇ ਘੋੜੇ ਦੇ ਸਾਹਮਣੇ ਖੜ੍ਹਾ ਹੋ ਗਿਆ।

"ਘੇਰਾ ਸਖਤ ਕਰ ਲਓ", ਅਸ਼ਵਗੰਧ ਨੇ ਆਪਣੇ ਘੋੜ-ਸਵਾਰਾ ਨੂੰ ਲਲਕਾਰਿਆ।

ਸੈਂਕੜੇ ਘੋੜਿਆ ਨੇ ਪਚੰਡ ਨੇ ਘੇਰ ਲਿਆ।

"ਤੈਨੂੰ ਕਰਨ ਨੇ ਭੇਜਿਆ ਹੋਵੇਗਾ ਕਿ ਕਾਸ਼ੀ ਦੀ ਜਨਤਾ ਵਿਚ ਸਮਝੌਤਾ ਕਰਾ ਦੇ. ਪਰ ਵਿਨਾਇਕ ਦੀ ਦਾਸਤਾ ਕਰਨ ਵਾਲੇ ਦੁਸ਼ਟ. ਤੂੰ ਮੇਰੇ ਪਿਤਾ ਦੀ ਹੱਤਿਆ ਕੀਤੀ. ਮੇਰੀ ਦਾਦੀ ਮਾ ਦੀ ਹੱਤਿਆ ਕਰਵਾਈ, ਚੰਦੇਲਾਂ ਦੇ ਕੀਰਤੀ-ਸੂਰਜ ਉੱਤੇ ਥੁੱਕਣ ਦੀ ਮੂਰਖਤਾ ਕੀਤੀ !" ਕੀਰਤ ਦੇ ਸੰਕੇਤ ਨਾਲ ਪ੍ਰਚੰਡ ਪਿਛਲੇ ਪੈਰਾਂ ਉਤੇ ਖੜ੍ਹਾ ਹੋ ਗਿਆ। ਕੀਰਤ ਨੇ ਆਪਣੀ ਅਜਿੱਤ ਤਲਵਾਰ ਬੇਹੱਦ ਬਲ ਨਾਲ ਚੁੱਕੀ। ਮੈਹਰ ਦੀ ਸ਼ਾਰਦਾ ਦਾ ਧਿਆਨ ਕਰਦਿਆਂ ਉਹਨੇ ਰੁਦਰ ਨੂੰ ਪ੍ਰਨਾਮ ਕਰ ਕੇ ਪੂਰੀ ਸ਼ਕਤੀ ਨਾਲ ਕਰਾਲੇਂਦਰ ਦਾ ਪ੍ਰਯੋਗ ਕੀਤਾ। ਵਿਰਾਟ ਖੜਗ ਅਸਵਗੰਧ ਦੇ ਖੱਬੇ ਮੋਢੇ ਨੂੰ ਵੱਢ ਕੇ. ਦਿਲ ਨੂੰ ਚੀਰਦੀ ਹੋਈ. ਪੱਟ ਨੂੰ ਕਟਦਿਆਂ. ਕਾਠੀ ਨੂੰ ਪਾੜਨ ਪਿਛੋਂ ਘੋੜੇ ਦੀ ਪਿੱਠ ਵਿਚ ਅੱਠ ਉਂਗਲਾਂ ਖੁੱਭ ਗਈ। ਚੀਕ-ਚਿਹਾੜਾ ਪਾਉਂਦੇ ਘੋੜਾ ਅਤੇ ਅਸ਼ਵਗੰਧ. ਦੋਵੇਂ ਡਿੱਗ ਪਏ। ਅਸ਼ਵਗੰਧ ਦੇ ਘੋੜੇ ਤੋਂ ਡਿਗਦਿਆਂ ਹੀ ਕਲਚੁਰੀ ਘੋੜ-ਸਵਾਰ ਭੱਜੇ ਅਤੇ ਸਿੱਧੇ ਭੱਦਰਵਣ ਵਿਚ ਸ਼ੰਕੁਧਾਰਾ ਪੁੱਜੇ। ਉਹ ਜਿਉਂਦੇ ਪਰਤਣ ਲਈ ਇਕ-ਦੂਜੇ ਦਾ ਧੰਨਵਾਦ ਕਰਨ ਲੱਗੇ।

ਕੀਰਤ ਰੱਜੁਕ ਦੀ ਲੋਥ ਕੋਲ ਪੁੱਜੇ। "ਆਰੀਆ. ਤੁਸੀਂ ਕਹਿੰਦੇ ਸੀ ਕਿ ਅੱਜ ਤੋਂ ਕੀਰਤ ਮੇਰਾ. ਬੇਔਲਾਦ ਦਾ ਬੇਟਾ ਹੋ ਗਿਆ ! ਆਰੀਆ. ਸਾਨੂੰ ਛੱਡ ਕੇ ਚਲੇ ਕਿਉਂ ਗਏ ?"

"ਰਾਜੇਸਵਰ, ਤੁਸੀਂ ਸਿੱਧੇ ਰਾਜ-ਦੁਰਗ ਵਿਚ ਚਲੇ ਜਾਓ. ਕਰਨ ਆਉਂਦਾ ਹੀ ਹੋਵੇਗਾ। ਉਧਰ ਯੁਵਰਾਜ ਖੜ੍ਹੇ ਹਨ. ਉਹਨਾ ਨਾਲ ਜਾਓ। ਆਰੀਆ ਦੀ ਲਾਸ਼ ਮੈਂ ਲੈ ਕੇ ਆ ਰਿਹਾ ਹਾਂ।"

"ਕੌਮੁਦੀ ਭੈਣ।"

"ਕੌਣ ਹੈ ?"

"ਤੂੰ ਮੈਨੂੰ ਕਦੀ ਨਹੀਂ ਦੇਖਿਆ। ਮੈਂ ਵਿਦਿਆਧਰ ਦਾ ਪੋਤਰਾ ਕੀਰਤੀ ਵਰਮਾ ਹਾਂ।"

"ਵੀਰ !" ਕੌਮੁਦੀ ਕੀਰਤ ਨੂੰ ਚਿੰਬੜ ਗਈ। "ਇਹ ਕੀ ਤੋਂ ਕੀ ਹੋ ਗਿਆ ? ਇਹ ਸਭ ਕੁਝ ਉਹਨਾ ਦੇ ਜਨਮ-ਦਿਨ ਨੂੰ ਹੀ ਹੋਣਾ ਸੀ ? ਰਾਤ ਨੂੰ ਅੰਦਰਲੀ ਕੁਟੀਆ ਵਿਚ ਜਾਣ ਤੋ ਪਹਿਲਾਂ ਉਹਨਾਂ ਨੇ ਕਿਹਾ ਸੀ ਕਿ ਮੈਨੂੰ ਕੁਛ ਹੋ ਜਾਵੇ ਤਾ ਕੌਮੁਦੀ ਤੂੰ ਚਿੰਤਾ ਨਾ ਕਰੀ। ਕਿਸੇ ਅੱਗੇ ਹੱਥ ਨਾ ਫ਼ੈਲਾਈ। ਕੇਵਲ ਕੀਰਤ ਤੋਂ ਪੁੱਛੀਂ। ਲੋੜ ਪਵੇ ਤਾ ਉਸੇ ਨੂੰ ਕਹੀ। ਉਹਨਾ ਦਾ ਇਹ ਅੰਤਿਮ ਵਾਕ ਸੀ ਕੌਮੁਦੀ ਲਈ। ਉਹ ਅੰਦਰਲੀ ਕੁਟੀਆ ਵਿਚ ਚਲੀ ਗਈ। ਉਹਨੂੰ ਸਭ ਪਤਾ ਸੀ। ਉਹ ਸਭ ਜਾਣਦੀ ਸੀ। ਇਹ ਸਭ ਉਹਦੀ ਯੋਜਨਾ ਨਾਲ ਹੋਇਆ ਹੈ।"

"ਉਹਨਾਂ ਨੂੰ ਸਭ ਪਤਾ ਸੀ. ਭੈਣ। ਕਰਨ ਇਧਰ ਬਦਲਾ ਲੈਣ ਲਈ ਆ ਰਿਹਾ ਹੈ। ਮੇਰੇ ਕੋਲ ਜਾਂ ਗਾਹੜਵਾਲਾਂ ਕੋਲ ਪੰਜਾਹ-ਸੱਠ ਤੋਂ ਵੱਧ ਘੋੜ-ਸਵਾਰ ਨਹੀਂ ਹੋਣੇ। ਗਾਹੜਵਾਲਾਂ ਨੇ ਇਕ ਹਜ਼ਾਰ ਘੋੜੇ ਤਾਂ ਖਰੀਦ ਲਏ ਹਨ. ਪਰ ਉਹ ਸਿੱਖੇ ਹੋਏ ਨਹੀਂ ਹਨ। ਅਸੀਂ ਕਰਨ ਦਾ ਸਾਹਮਣਾ ਕਰਨ ਤੋ ਅਸਮਰੱਥ ਹਾਂ। ਅਸ਼ਵਗੰਧ ਦੀ ਮੌਤ ਦੇ ਸਮਾਚਾਰ ਨਾਲ ਉਹ ਜ਼ਹਿਰੀ ਸੱਪ ਵਾਂਗ ਫੁਕਾਰੇ ਮਾਰ ਰਿਹਾ ਹੋਵੇਗਾ। ਮੈਂ ਸ਼ਾਮ ਨੂੰ ਤੁਹਾਡੀ ਸੇਵਾ ਵਿਚ ਆਵਾਂਗਾ।" ਕੀਰਤ ਨੇ ਕੌਮੁਦੀ ਦੇ ਮੋਢੇ ਥਾਪੜੇ ਅਤੇ ਪਰਚੰਡ ਨੂੰ ਲੈ ਕੇ ਚੱਲ ਪਿਆ। ਸਾਹਮਣੇ ਅਸ਼ਵਥ ਵਣ ਦੇ ਓਹਲੇ ਦਸ ਘੋੜ-ਸਵਾਰਾਂ ਨਾਲ ਗੋਵਿੰਦ ਖੜ੍ਹਾ ਸੀ। ਕੀਰਤ ਨੇ

ਉਸ ਵੱਲ ਤ੍ਰਾਟਕ-ਭਰੀ ਦ੍ਰਿਸ਼ਟੀ ਨਾਲ ਦੇਖਿਆ।

"ਇਸ ਦ੍ਰਿਸ਼ਟ ਤੋਂ ਮੈਂ ਜਾਣੂ ਹਾਂ, ਭਾਈ-ਜੂ", ਉਹ ਰੋਂਦਾ ਹੋਇਆ ਬੋਲਿਆ। "ਮੈਂ ਸ਼੍ਰੀ-ਮਾਂ ਦੀ ਗੁਫ਼ਾ ਵਿਚ ਬੇਸੁਧੀ ਵਿਚ ਜੋ ਕੁਛ ਦੇਖਿਆ ਸੀ, ਉਹ ਅੱਜ ਵਾਪਰ ਗਿਆ। ਸ਼੍ਰੀ-ਮਾਂ ਵਲੋਂ ਬੇਸੁਧੀ ਵਿਚ ਦਿਖਾਏ ਗਏ ਦ੍ਰਿਸ਼ ਨੂੰ ਮੈਂ ਅੱਜ ਤੱਕ ਭੁੱਲ ਨਹੀਂ ਸਕਿਆ। ਰੱਜੁਕ ਅਤੇ ਆਪਣੀ ਵਰਦਾਤੀ ਸ਼੍ਰੀ-ਮਾਂ ਦੇ ਵਿਛੜਨ ਦਾ ਦ੍ਰਿਸ਼ ਬਹੁਤ ਹੀ ਭਾਰੀ ਲਗਿਆ। ਮੈਂ ਕੁਰਲਾਉਂਦਿਆਂ ਕਿਹਾ, 'ਮਾਂ, ਇਹਨੂੰ ਰੋਕੋ।' ਸ਼੍ਰੀ-ਮਾਂ ਨੇ ਕਿਹਾ, 'ਇਸਨੂੰ ਕੋਈ ਨਹੀਂ ਰੋਕ ਸਕਦਾ। ਹਾਂ, ਇਹ ਜਦੋਂ ਤਕ ਗੁਪਤ ਬਣਿਆ ਰਹੇਗਾ, ਓਦੋਂ ਤੱਕ ਨਹੀਂ ਵਾਪਰੇਗਾ।'

"ਅੱਜ ਸਵੇਰੇ ਹੀ ਆਰੀਆ ਰੱਜੁਕ ਨੇ ਕਿਹਾ ਸੀ, 'ਝੂਠ ਨਾ ਬੋਲ ਗੋਵਿੰਦ, ਮੈਂ ਆਪ ਕੱਲ੍ਹ ਰਾਤ ਸੁਫ਼ਨੇ ਵਿਚ ਦੇਖ ਚੁਕਿਆ ਹਾਂ ਕਿ ਰੁਦਰ-ਅਵਤਾਰ ਵਿਦਿਆਧਰ ਖੜ੍ਹੇ ਹਨ। ਉਹਨਾ ਨੇ ਮੁਸਕਰਾਉਂਦਿਆਂ ਹੋਇਆਂ ਕਿਹਾ, ਰੱਜੁਕ ਆ ਜਾਓ। ਤੁਹਾਡੀ ਉਪਯੋਗਤਾ ਹੁਣ ਸਮਾਪਤ ਹੋ ਗਈ ਹੈ। ਅੱਜ ਚਿਰ - ਵਿਸਰਾਮ ਦੀ ਘੜੀ ਆ ਗਈ ਹੈ। ਕੀ ਤੈਨੂੰ ਗੁਫਾ ਵਿਚ ਜੋ ਕੁਝ ਦਿਖਾਈ ਦਿੱਤਾ ਸੀ, ਉਸ ਵਿਚ ਮੇਰੀ ਅੰਤਿਮ ਵਿਦਾਈ ਦਾ ਦ੍ਰਿਸ਼ ਨਹੀਂ ਸੀ ?'

" 'ਦ੍ਰਿਸ਼ ਹੈ ਸੀ, ਪਿਤਾ-ਸਰੂਪ, ਨਾ ਸਿਰਫ ਤੁਹਾਡਾ, ਸਗੋਂ ਸ਼੍ਰੀ-ਮਾਂ ਦੀ ਲਾਸ਼ ਵੀ ਚੌਕੀ ਉੱਤੇ ਪਾ ਦਿੱਤੀ ਗਈ ਸੀ।' ਸ਼੍ਰੀ-ਮਾਂ ਵਲੋਂ ਗੁਪਤਤਾ ਦੀ ਸਰਤ ਅੱਜ ਟੁੱਟ ਗਈ। ਜੋ ਵਾਪਰਨਾ ਨਹੀਂ ਸੀ ਚਾਹੀਦਾ, ਉਹ ਵਾਪਰ ਗਿਆ। ਮੈਂ ਬੇਵੱਸ ਹਾਂ, ਪਰ ਗਾਹੜਵਾਲਾਂ ਉਤੇ ਵਿਨਾਇਕ ਭੱਟ ਅਤੇ ਬ੍ਰਹਮਪੁਰੀ ਦੇ ਨੀਚ ਪਾਮਰਾਂ ਨੇ ਜੋ ਝੂਠੇ ਦੋਸ਼ ਲਾਏ ਹਨ, ਉਹਨਾ ਦਾ ਬਦਲਾ ਲੈ ਕੇ ਰਹਾਂਗਾ।

"ਚਲੋ ਭਾਈ-ਜੂ। ਅਸ਼ਵਗੰਧ ਨੂੰ ਤੁਸੀਂ ਮਾਰ ਦਿੱਤਾ। ਇਕ ਨੀਚ ਵਿਅਕਤੀ ਦੇ ਭਾਰ ਤੋਂ ਕਾਸੀ ਮੁਕਤ ਹੋਈ।"

"ਸੁਣੋ ਗੋਵਿੰਦ, ਮੈਂ ਨੰਦੀਸ਼ਵਰ ਜਾ ਰਿਹਾ ਹਾਂ। ਧਰਮਸ਼ਾਲਾ ਵਿਚ ਮੇਰੇ ਦੋ ਸੇਵਕ ਠਹਿਰੇ ਹੋਏ ਹਨ। ਘੋੜ-ਸਵਾਰ ਸੂਰਜ ਅਤੇ ਟੱਟੂ-ਸਵਾਰ ਲੋਚਨ ਨਾਂ ਦਾ ਗੋਂਡ ਬਾਲਕ। ਦੋਵਾਂ ਨਾਲ ਕਿਸੇ ਅਜਿਹੇ ਵਿਅਕਤੀ ਨੂੰ ਜੋੜ ਦੇਈਂ ਜੋ ਉਹਨਾਂ ਨੂੰ ਨੰਦੀਸ਼ਵਰ ਦਾ ਰਾਹ ਦੱਸ ਦੇਵੇ। ਕਹਿਣਾ ਕਿ ਘੋੜੇ ਅਤੇ ਟੱਟੂ ਨੂੰ ਧਰਮਸ਼ਾਲਾ ਵਿਚ ਹੀ ਰਹਿਣ ਦੇਣ।"

ਕੀਰਤ ਨੇ ਪ੍ਰਚੰਡ ਦੀ ਲਗਾਮ ਨੂੰ ਨਰਮ ਜਿਹਾ ਝਟਕਾ ਦਿੱਤਾ ਅਤੇ ਉਹ ਪਲਕ ਝਪਕ-ਦਿਆਂ ਹੀ ਹਵਾ ਦੀ ਰਫਤਾਰ ਨਾਲ ਨੰਦੀਸ਼ਵਰ ਪੁੱਜ ਗਿਆ।

ਇਕ ਨਾਗੇ ਸੈਨਕ ਨੇ ਘੋੜੇ ਦੀ ਲਗਾਮ ਫੜ ਲਈ, "ਰਾਜਨ, ਆਚਾਰੀਆ ਬ੍ਰਿਸ਼ਧ੍ਰਜ ਤੁਹਾਡੀ ਉਡੀਕ ਕਰ ਰਹੇ ਹਨ।"

"ਅੱਛਾ !" ਕੀਰਤ ਪੌੜੀਆ ਚੜ੍ਹ ਕੇ ਉਪਰ ਪੁੱਜ ਗਏ। ਉਹਨਾ ਦੇ ਸਾਹਮਣੇ ਇਕ ਬਿਰਧ ਵਿਅਕਤੀ ਬੈਠਾ ਸੀ। ਉਹ ਇਕ ਪਲ ਜਾਣ-ਪਛਾਣ ਨਾ ਹੋਣ ਦੀ ਹਾਲਤ ਵਿਚ ਡੁਬਦੇ-ਉਭਰਦੇ ਰਹੇ। ਬਿਰਧ ਦੀਆ ਅੱਖਾ ਵਿਚ ਕੇਵਲ ਸੱਖਣਤਾ ਸੀ। ਫੇਰ ਉਹ ਭੱਜੇ ਅਤੇ ਬਿਰਧ ਦੇ ਚਰਨਾਂ ਵਿਚ ਡਿੱਗ ਪਏ, "ਬਾਬਾ, ਕੀ ਇਹੋ ਸਭ ਦੇਖਣ ਲਈ ਤੁਸੀਂ ਮੈਨੂੰ ਭੇਜਿਆ ਸੀ ?"

ਆਚਾਰਿਆ ਰਿਤਧ੍ਰਜ ਉਹਦੇ ਸਿਰ ਉੱਤੇ ਹੱਥ ਰੱਖ ਕੇ ਥੋੜ੍ਹਾ ਸਮਾ ਚੁੱਪ ਬੈਠੇ ਰਹੇ। ਫੇਰ

ਬੋਲੇ, "ਵਤਸ, ਤੂੰ ਇਸ ਘਟੀਆ ਵਾਤਾਵਰਨ ਨੂੰ ਬਦਲਣ ਦਾ ਸਾਧਨ-ਮਾਤਰ ਹੈਂ। ਤੂੰ ਯੋਗੀ ਹੈਂ, ਤੂੰ ਪ੍ਰਾਣਾਯਾਮ ਰਾਹੀਂ ਇੰਦਰਿਆਵੀ ਵਿਕਾਰਾ ਨੂੰ ਅਧੀਨ ਕਰ ਚੁਕਿਆ ਹੈਂ। ਤੂੰ ਮੇਰੇ ਵਰਗੇ ਨਿਕੰਮੇ ਦੇ ਨਾਲ ਕਦੋਂ ਤਕ ਰਹੇਂਗਾ ? ਅੱਜ ਮਹਾਂਯੋਗਿਨੀ ਸ਼ੀਲ ਭੱਦਰਾ ਗਈ, ਕੱਲ੍ਹ ਮੈਂ ਵੀ ਜਾ ਸਕਦਾ ਹਾ। ਤੂੰ ਬੁਢਿਆਂ ਦੀ ਵਹਿੰਗੀ ਚੁੱਕ ਕੇ ਕਦੋਂ ਤੱਕ ਤੁਰੇਂਗਾ ? ਮੈਂ ਆਇਆ ਸੀ, ਆਦਰਯੋਗ ਭੈਣ ਸ਼ੀਲਾ ਦੇ ਜਨਮ ਦਿਨ ਉਤੇ ਵਧਾਈ ਦੇਣ, ਪਰ ਜਾ ਰਿਹਾ ਹਾਂ ਉਹਨਾਂ ਨੂੰ ਸਮਾਧੀ ਦੇਣ। ਤੂੰ ਅਤਿਅੰਤ ਮਹਤੱਵਪੂਰਨ ਕਾਰਜ ਕੀਤਾ ਹੈ। ਤੂੰ ਅੱਜ ਉਹ ਕੁਛ ਕਰ ਦਿਖਾਇਆ ਹੈ ਕਿ ਮੇਰੀ ਆਤਮਾ ਤੇਰੇ ਉਤੇ ਅਸ਼ੀਰਵਾਦ ਦੇ ਫੁੱਲ ਚੜ੍ਹਾਉਣ ਲਈ ਮੈਨੂੰ ਬੇਵੱਸ ਕਰ ਰਹੀ ਹੈ। ਬੇਟੇ, ਤੂੰ ਪ੍ਰਚੰਡ ਨੂੰ ਇਉਂ ਅਨਿੱਖੜ ਸੇਵਕ ਬਣਾ ਲਵੇਂਗਾ, ਇਹ ਮੈਂ ਸੋਚਿਆ ਵੀ ਨਹੀਂ ਸੀ। ਜਦੋਂ ਕੰਧਾਰੀ ਘੋੜਿਆਂ ਦੇ ਵਪਾਰੀ ਤੋਂ ਤੂੰ ਇਹ ਘੋੜਾ ਲਿਆ ਸੀ ਤਾ ਮੈਂ ਖੁਸ਼ ਹੋਇਆ ਸੀ ਕਿ ਗੰਧਰਵ ਕੁਲ ਦਾ ਇਹ ਘੋੜਾ ਤੇਰੇ ਲਈ ਮੰਗਲਦਾਇਕ ਹੋਵੇਗਾ। ਮੈਂ ਜੋ ਕੁਛ ਵੀ ਜਾਣਦਾ ਸੀ, ਤੈਨੂੰ ਦੱਸ ਦਿੱਤਾ। ਪਰ ਘੋੜਾ ਅਤੇ ਘੋੜ-ਸਵਾਰ ਇਕ ਸੱਤਾ ਵਿਚ ਬਦਲ ਜਾਣਗੇ, ਇਹ ਤਾਂ ਮੈਂ ਸੋਚਿਆ ਵੀ ਨਹੀ ਸੀ।"

"ਬਾਬਾ, ਮੈਂ ਬਹੁਤ ਦੁਖੀ ਹਾਂ। ਮੇਰਾ ਮਨ ਤੜਫ ਰਿਹਾ ਹੈ। ਮੈਂ ਆਪਣੀ ਮਾਤਾ-ਸਰੂਪ ਸੀਲ ਭੱਦਰਾ ਨੂੰ ਬਚਾ ਨਹੀਂ ਸਕਿਆ, ਇਹ ਤਾ ਇਕ ਆਮ ਦੁੱਖ ਹੈ, ਪਰ ਉਹਨਾਂ ਨੇ ਸੱਚ ਨੂੰ ਜਿਸ ਸਹਿਜ ਢੰਗ ਨਾਲ ਸਭ ਦੇ ਸਾਹਮਣੇ ਸਵੀਕਾਰ ਕੀਤਾ, ਵਿਦਿਆਧਰ ਦੇਵ ਅਤੇ ਆਪਣੇ ਪੂਰੀ ਤਰ੍ਹਾਂ ਵਿਅਕਤੀਗਤ ਪ੍ਰਸੰਗ ਨੂੰ ਬੇਸੰਕੋਚ ਕਹਿ ਦਿੱਤਾ, ਉਸ ਨਾਲ ਮੈਂ ਇਕ ਪਾਸੇ ਤਾਂ ਮਾਣ ਅਨੁਭਵ ਕਰ ਰਿਹਾ ਹਾ ਅਤੇ ਦੂਜੇ ਪਾਸੇ ਦੁੱਖ ਨਾਲ ਮੇਰੇ ਮੱਥੇ ਦੀਆਂ ਨਾੜਾਂ ਟੁਟਦੀਆਂ ਜਾਪਦੀਆਂ ਹਨ।"

"ਸ਼ਾਂਤ ਹੋ ਜਾ, ਬੇਟੇ। ਅਜੇ ਤੈਨੂੰ ਬਹੁਤ ਕੁਝ ਦੇਖਣਾ ਅਤੇ ਕਰਨਾ ਪਵੇਗਾ", ਰਿਤਧ੍ਰਜ ਬੋਲੇ। "ਐਧਰ ਆ, ਮੇਰੇ ਕੋਲ।"

ਕੀਰਤ ਬਾਬੇ ਕੋਲ ਖੜ੍ਹੇ ਹੋ ਗਏ। ਬਾਬ ਨੇ ਬੁੱਕਲ ਵਿਚ ਲੁਕੋਈ ਅਪਰਾਜਿਤਾ ਦੀ ਨੀਲਮਾਲਾ ਕੀਰਤ ਦੇ ਗਲ ਵਿਚ ਪਾ ਦਿੱਤੀ, "ਭਗਵਤੀ ਯੋਗਮਾਇਆ ਤੇਰੀ ਪਥ-ਪ੍ਰਦਰਸ਼ਕ ਬਣੇ। ਅਸਵਗੰਧ ਦਾ ਕਤਲ ਜਰੂਰੀ ਸੀ, ਪਰ ਅਨੰਤ ਆਪਣੀ ਕੂਟਨੀਤੀ ਵਿਚ ਆਪ ਹੀ ਫਸ ਗਿਆ। ਇਸ ਸਮੇਂ ਉਹ ਹੁੰਦਾ ਤਾਂ ਅਸੀਂ ਇਕ ਵਾਰ ਤਾਂ ਕਰਨ ਨੂੰ ਵੀ ਲਲਕਾਰ ਦਿੰਦੇ। ਤੇਰਾ ਆਚਾਰੀਆ ਬ੍ਰਿਸਧ੍ਰਜ ਕਹਿ ਰਿਹਾ ਸੀ, 'ਬਾਬਾ, ਤੁਸੀਂ ਆਗਿਆ ਦਿਉਂ ਤਾਂ ਦੇਵੀ ਸੀਲ ਭੱਦਰਾ ਦੀ ਕੁਟੀਆ ਨੂੰ ਤ੍ਰਿਸੂਲ-ਧਾਰੀ ਸਹੁੰ-ਪਾਲਕ ਨਾਗਾ ਸੈਨਕਾਂ ਤੋਂ ਘੇਰਾ ਪੁਆ ਦੇਵਾਂ।' ਉਹ ਮੇਰੀਆਂ ਅੱਖਾਂ ਵਿਚ ਝਾਕਦਾ ਰਿਹਾ।

" 'ਕੁਛ ਵੀ ਲਾਭ ਨਹੀਂ ਹੋਵੇਗਾ, ਬ੍ਰਿਸ਼', ਮੈਂ ਉਹਨੂੰ ਸਮਝਾਇਆ, 'ਜੇ ਯੋਗੀ ਨਿਸਚਾ ਕਰ ਲਵੇ ਕਿ ਹੁਣ ਸਰੀਰ ਦੀ ਉਪਯੋਗਤਾ ਸਮਾਪਤ ਹੋ ਗਈ ਹੈ, ਭਾਵ ਉਹ ਸਰੀਰ ਛੱਡ ਕੇ ਸਗੋਂ ਵਧੇਰੇ ਸਕਤੀ ਨਾਲ ਆਪਣੇ ਆਸਰਿਤਾਂ ਦਾ ਮੰਗਲ-ਕਲਿਆਣ ਕਰ ਸਕੇਗਾ, ਤਾਂ ਉਹਨੂੰ ਰੋਕਣਾ ਔਖਾ ਹੁੰਦਾ ਹੈ'।"

ਏਨੇ ਨੂੰ ਬਾਰਾਂ ਘੋੜ-ਸਵਾਰਾ ਦੀ ਟੁਕੜੀ ਨਾਲ ਗੁਵਾਲਪੱਲੀ ਦਾ ਕਰਨ ਦਾ ਸੈਨਾ-ਨਾਇਕ ਸਖਦੇਵ ਮੰਦਰ ਦੇ ਦਆਰ ਉੱਤੇ ਪੁਜਿਆ। ਕੋਈ ਪੰਜਾਹ ਨਾਗਾ ਸੈਨਕ ਅਗੇ

ਆਏ। ਉਹਨਾਂ ਨੇ ਹੱਥਾਂ ਵਿਚ ਕੁਮਕੁਮ ਨਾਲ ਰੰਗੇ ਹੋਏ ਤ੍ਰਿਸੂਲ ਚੁੱਕੇ ਹੋਏ ਸਨ। ਉਹਨਾਂ ਨੇ ਪੁਛਿਆ, "ਤੂੰ ਕੌਣ ਹੈਂ ?"

"ਮੈਂ ਕਰਨ ਦਾ ਸੈਨਾ-ਨਾਇਕ ਸੁਖਦੇਵ ਯਦੁਵੰਸ਼ੀ ਹਾਂ।"

"ਇਥੇ ਕਿਵੇਂ ਆਇਆ ?"

"ਮੈਂ ਪਾਸ਼ੂਪਤ-ਆਚਾਰੀਆ ਬ੍ਰਿਸ਼ਧ੍ਵਜ ਦੇਵ ਦਾ ਦਰਸ਼ਨ ਕਰਨਾ ਚਾਹੁੰਦਾ ਹਾਂ।"

"ਤੁਸੀਂ ਇਥੇ ਹੀ ਰੁਕੋ।" ਇਕ ਨਾਗਾ ਸੈਨਕ ਉਪਰਲੀ ਮੰਜ਼ਲ ਉੱਤੇ ਪੁਜਿਆ। ਉਥੇ ਬਾਬਾ ਅਤੇ ਕੀਰਤ ਬੈਠ ਸਨ। ਅੰਦਰਲੇ ਕਮਰੇ ਵਿਚ ਸਮਾਧੀ ਵਿਚ ਡੁੱਬੇ ਬ੍ਰਿਸ਼ਧ੍ਵਜ ਨੂੰ ਉਹ ਦੇਖਦਾ ਰਿਹਾ।

"ਕੀ ਗੱਲ ਹੈ, ਵੀਰ ਭੱਦਰ ?" ਰਿਤਧ੍ਵਜ ਨੇ ਪੁਛਿਆ।

"ਕਰਨ ਦੇ ਬਾਰਾ ਘੋੜ-ਸਵਾਰ ਘੋੜ-ਸ਼ਾਲਾ ਅਤੇ ਸਾਰੇ ਕਮਰੇ ਦੇਖਣਾ ਚਾਹੁੰਦੇ ਹਨ। ਪ੍ਰਚੰਡ ਨੂੰ ਤਾਂ ਅਸੀਂ ਆਪਣੇ ਸੌ ਘੋੜਿਆਂ ਵਿਚ ਛੁਪਾ ਦਿੱਤਾ ਹੈ, ਪਰ ਚਿੰਤਾ ਤਾਂ ਰਾਜੇਸ਼ਵਰ ਦੀ ਹੈ।"

"ਚੱਲ, ਕਹਿ ਕਿ ਮੈਂ ਆ ਰਿਹਾ ਹਾਂ", ਰਿਤਧ੍ਵਜ ਨੇ ਕਿਹਾ।

ਬ੍ਰਿਸ਼ਧ੍ਵਜ ਸੁਣ ਰਹੇ ਸਨ। ਉਹ ਸ਼ਿਵ-ਮਹਿਮਾ ਗਾਉਂਦੇ ਹੋਏ ਜੋਤੀਲਿੰਗ ਨੂੰ ਦੀਪ-ਦਾਨ ਦੇ ਰਹੇ ਸਨ।

"ਬਾਬਾ, ਤੁਸੀ ਰੁਕੋ। ਮੈਂ ਜਾਵਾਂਗਾ। ਰਾਜੇਸ਼ਵਰ, ਤੁਸੀਂ ਇਸ ਕਮਰੇ ਵਿਚ ਚਲੇ ਜਾਓ।" ਬ੍ਰਿਸ਼ਧ੍ਵਜ ਨੇ ਦੀਵਾਰ ਦੇ ਰੰਗ ਨਾਲ ਮੇਲ ਖਾਂਦਾ ਇਕ ਦਰਵਾਜ਼ਾ ਖੋਲ੍ਹਿਆ, "ਅੰਦਰ ਸਭ ਚੀਜ਼ਾਂ ਰੱਖੀਆਂ ਹੋਈਆਂ ਹਨ, ਤੁਸੀਂ ਆਰਾਮ ਕਰੋ।"

ਉਹ ਪੌੜੀਆ ਉੱਤਰ ਕੇ ਹੇਠਾਂ ਆਏ। ਉਹਨਾ ਨੇ ਗੇਰੂਆ ਧੋਤੀ ਪਹਿਣ ਰੱਖੀ ਸੀ ਅਤੇ ਗੇਰੂਆ ਰੇਸ਼ਮੀ ਚਾਦਰ ਦੀ ਬੁੱਕਲ ਮਾਰੀ ਹੋਈ ਸੀ।

"ਕੌਣ ਹੈਂ, ਸੈਨਾ-ਨਾਇਕ ?"

"ਮੈਂ ਹਾਂ ਆਰੀਆ ਸੁਖਦੇਵ ਯਦੁਵੰਸੀ। ਖਿਮਾ ਕਰਨਾ। ਰਾਜ-ਰਾਜੇਸ਼ਵਰ ਕਰਨ ਦੇਵ ਦੀ ਆਗਿਆ ਹੈ ਕਿ ਗਾਹੜਵਾਲਾ ਦੇ ਟਿਕਾਣਿਆਂ, ਧਰਮਸ਼ਾਲਾਵਾਂ, ਮਤਸਿਉਦਰੀ ਤੱਟ ਦੇ ਮੰਦਰਾਂ, ਗੰਗਾ ਦੇ ਘਾਟਾ ਦੀ ਪੂਰੀ ਪੁਣ-ਛਾਣ ਕੀਤੀ ਜਾਵੇ। ਸਾਡੇ ਉੱਤੇ ਦਬਾਅ ਪਾਇਆ ਗਿਆ ਹੈ ਕਿ ਪ੍ਰਚੰਡ ਨਾਂ ਦੇ ਘੋੜੇ ਨੂੰ, ਜਿਵੇਂ ਵੀ ਸੰਭਵ ਹੋਵੇ, ਫੜਿਆ ਜਾਵੇ। ਕੋਈ ਕਹਿੰਦਾ ਹੈ ਕਿ ਘੋੜਾ ਰਾਜਹੰਸ ਵਾਂਗ ਇਕਦਮ ਸਫ਼ੈਦ ਹੈ, ਕੋਈ ਕਹਿੰਦਾ ਹੈ ਕਿ ਉਹ ਕਾਲੇ ਰੰਗ ਦਾ ਹੈ, ਕੋਈ ਕਹਿੰਦਾ ਹੈ ਕਿ ਖੱਚਰ ਵਰਗਾ ਲਗਦਾ ਹੈ।"

"ਵਾਹ ਓਇ ਕਰਨ ! ਇਕ ਘੋੜੇ ਤੋਂ ਡਰ ਕੇ ਉਹਨੇ ਮੰਦਰਾਂ ਦੀ ਵੀ ਪੁਣ-ਛਾਣ ਦੀ ਆਗਿਆ ਦੇ ਦਿੱਤੀ ? ਮੰਦਰ ਤੇਰਾ ਹੈ, ਸੁਖਦੇਵ, ਅਰਥਾਤ ਕਾਸ਼ੀ ਦੀ ਪਰਜਾ ਦਾ। ਉਹਨਾ ਦੇ ਬਲ ਉੱਤੇ ਹੀ ਆਰਾਧ ਦੀ ਪ੍ਰਸੰਨਤਾ-ਅਪ੍ਰਸੰਨਤਾ ਨਿਰਭਰ ਕਰਦੀ ਹੈ। ਨੰਦੀਸ਼ਵਰ ਦੀ ਘੋੜਸ਼ਾਲਾ ਵਿਚ, ਜਾਂ ਤੂੰ ਜਿਥੇ ਵੀ ਚਾਹੇਂ, ਉਹਨੂੰ ਲੱਭ ਲੈ।"

ਕਰਨ ਦੇ ਬਾਰਾ ਘੋੜ-ਸਵਾਰ ਪ੍ਰਚੰਡ ਅਤੇ ਕੀਰਤ ਨੂੰ ਇਕ ਘੜੀ ਤੱਕ ਚਾਰੇ ਪਾਸੇ ਲਭਦੇ ਰਹੇ, ਪਰ ਜਤਨ ਬੇਕਾਰ ਸਿੱਧ ਹੋਇਆ।

"ਕਹੋ ਸੁਖਦੇਵ", ਬ੍ਰਿਸ਼ਧ੍ਰਜ ਦੀ ਹਾਂਸੀ ਵਿਚ ਵਿਅੰਗ ਸੀ। "ਚੰਗੀ ਤਰ੍ਹਾਂ ਦੇਖ ਲਿਆ ਨਾ ਭਾਈ ਤੁਸੀਂ ?" ਕਰਨ ਦੇਵ ਨੂੰ ਕਹਿਣਾ ਕਿ ਨੰਦੀਸ਼ਵਰ ਦੇ ਵਿਹੜੇ ਵਿਚ ਦੁਬਾਰਾ ਕੋਈ ਕਰਮਚਾਰੀ ਵੜਿਆ ਤਾ ਸਾਡੇ ਨਾਗਾ ਸੈਨਕ ਵੀਰ ਭੱਦਰ ਦੀ ਅਗਵਾਈ ਵਿਚ ਖ਼ੂਨ ਦੀ ਹੋਲੀ ਖੇਡਣਗੇ। ਕਹੀਂ ਕਿ ਅੱਜ ਤੋਂ ਸਤਾਈ ਸਾਲ ਪਹਿਲਾ ਜਦੋਂ ਤੁਰਕ ਨਿਆਲਤਗੀਨ ਨੇ ਕਾਸ਼ੀ ਉਤੇ ਹਮਲਾ ਕੀਤਾ ਸੀ, ਬਜਾਜੀ ਦੀਆਂ ਦੁਕਾਨਾਂ, ਸਵਰਨ-ਕਲਾ ਦੇ ਕੇਂਦਰਾਂ ਅਤੇ ਮੰਦਰਾ ਦੀ ਸੰਪਤੀ ਲੁੱਟੀ ਸੀ, ਤਾ ਉਹ ਇਹ ਸੁਣ ਕੇ ਕਿ ਨੰਦੀਸ਼ਵਰ ਵਿਚ ਬੇਹਿਸਾਬੀ ਦੌਲਤ ਹੈ, ਆਪਣੇ ਘੋੜ-ਸਵਾਰ ਲੈ ਕੇ ਮੰਦਰ ਦੇ ਦੁਆਰ ਉੱਤੇ ਵੀ ਪੁੱਜਿਆ ਸੀ। ਨਾਗਾ ਸੈਨਕਾਂ ਦੇ ਬਰਛਿਆਂ ਦੇ ਵਾਰਾਂ ਨਾਲ ਕਈ ਤੁਰਕ ਜੀਵਨ ਤੋਂ ਹੱਥ ਧੋ ਬੈਠੇ। ਉਹਨੂੰ ਘੋੜ-ਸਵਾਰਾਂ ਨੂੰ ਨੰਦੀਸ਼ਵਰ ਤੋਂ ਭੱਜਣ ਦੀ ਖੁੱਲ੍ਹ ਦੇਣੀ ਪਈ। ਉਸ ਸਮੇਂ ਕਾਸ਼ੀ-ਨਰੇਸ਼ ਕਰਨ ਦੇਵ ਦੇ ਪਿਤਾ ਕਿਥ ਸਨ ? ਅਸੀਂ ਵੀ ਇਸ ਬਾਰੇ ਛਾਣ-ਬੀਨ ਕਰਾਂਗੇ। ਮੰਦਰ ਨੂੰ ਰਾਜਨੀਤੀ ਨਾਲ ਜੋੜਨਾ ਅਸੀ ਸਵੀਕਾਰ ਨਹੀਂ ਕਰਾਂਗੇ।"

ਸੁਖਦੇਵ ਮੂੰਹ ਲਟਕਾਈਂ ਮੰਦਰ ਤੋਂ ਬਾਹਰ ਚਲਿਆ ਗਿਆ।

37

## ਸੰਧਿਆ ਵੇਲਾ

ਕੀਰਤ ਨੇ ਸਵੇਰ ਵਾਲੇ ਬਸਤਰਾਂ ਦੀ ਥਾ ਬਾਬੇ ਦਾ ਮੈਲਾ ਜਿਹਾ ਸਫੈਦ ਬਸਤਰ ਧਾਰਨ ਕੀਤਾ। ਤਦੇ ਉਹਦੇ ਕਮਰੇ ਵਿਚ ਸੂਰਜ ਅਤੇ ਲੋਚਨ ਆਏ।

"ਸੂਰਜ ਚਾਚੂ !" ਕੀਰਤ ਨੇ ਕੁਛ ਕਰੋਧ ਦਿਖਾਉਂਦਿਆਂ ਕਿਹਾ, "ਕਿਥੇ ਸੀ ਤੁਸੀਂ ? ਮੈਂ ਯੁਵਰਾਜ ਗੋਵਿੰਦ ਨੂੰ ਕਹਾਇਆ ਸੀ ਕਿ ਸੂਰਜ ਚਾਚੂ ਅਤੇ ਲੋਚਨ ਨੂੰ ਕਿਸੇ ਮਾਰਗ-ਦਰਸਕ ਨਾਲ ਨੰਦੀਸ਼ਵਰ ਭੇਜ ਦੇਣਾ।"

"ਖਿਮਾ ਕਰਨਾ, ਰਾਜਾ !" ਸੂਰਜ ਚਾਚੂ ਰੋ ਪਿਆ। "ਸਾਡੇ ਨਾਲ ਇਕ ਬ੍ਰਹਮਚਾਰੀ ਆਏ ਹਨ, ਰਾਜਾ। ਉਹ ਸਾਰੀਆ ਗੱਲਾਂ ਤੁਹਾਨੂੰ ਠੀਕ-ਠੀਕ ਦੱਸ ਸਕਦੇ ਹਨ। ਕਹੋਂ ਤਾਂ ਉਹਨੂੰ ਬੁਲਾਵਾਂ ?"

"ਜਾਓ, ਲੈ ਆਓ।"

ਬੰਧੂਜੀਵ ਨੇ ਹੱਥ ਜੋੜ ਕੇ ਪ੍ਰਾਰਥਨਾ ਕੀਤੀ, "ਰਾਜਨ, ਮੈਂ ਨੀਚ ਬ੍ਰਹਮਪੁਰੀ ਦਾ ਤ੍ਰਿਸ-ਕਾਰਿਆ ਹੋਇਆ ਇਕ ਅਗਿਆਨੀ ਬ੍ਰਾਹਮਣ ਹਾਂ। ਜੋਂ ਕਹਿ ਲਵੋ ਕਿ ਸੀ। ਕ੍ਰਿਸ਼ਨ ਮਿਸਰ ਨੂੰ ਮੈਂ ਆਪਣਾ ਵੱਡਾ ਭਾਈ ਮੰਨਦਾ ਹਾ। ਉਸੇ ਸੰਬੰਧ ਨੂੰ ਥੋੜ੍ਹਾ ਅੱਗੇ ਵਧਾਉਂਦਿਆਂ ਪ੍ਰਾਰਥਨਾ ਕਰ ਰਿਹਾ ਹਾ ਕਿ ਇਸ ਨੀਚ ਬ੍ਰਾਹਮਣ ਨੂੰ ਵਿਦਿਆਧਰ ਦਾ ਉੱਤਰ-ਅਧਿਕਾਰੀ ਆਪਣੀ ਸ਼ਰਨ ਵਿਚ ਲੈ ਲਵੇ।"

"ਆਓ, ਆਰੀਆ ਬੰਧੂਜੀਵ", ਕੀਰਤ ਨੇ ਕਿਹਾ, "ਸ਼੍ਰੀ-ਮਾਂ ਸੰਭਵ ਤੌਰ ਉਤੇ ਪੰਜ ਦਿਨਾ ਤੱਕ ਇਸੇ ਪਕਾਰ ਵਿਗਾੜ ਤੋਂ ਬਿਨਾ ਜਿਉਂ-ਦੇ-ਤਿਉ ਸਰੀਰ ਨਾਲ ਮਹਾਭਾਵ ਵਿਚ ਡੁੱਬੀ

ਰਹੇਗੀ। ਤੁਸੀਂ ਜਾਣਦੇ ਹੋ, ਸੂਰਜ ਚਾਰੂ ਅਤੇ ਲੋਚਨ ਨੇ ਅਪਰਾਧ ਕੀਤਾ ਹੈ। ਮੇਰੀ ਭੇਸ-ਬਦਲੀ ਬੇਅਰਥ ਗਈ। ਜਦੋਂ ਤੁਹਾਨੂੰ ਪੱਤਾ ਲੱਗ ਗਿਆ ਕਿ ਮੈਂ ਕੌਣ ਹਾਂ, ਤਾਂ ਕੀ ਕਰਨ ਦੇ ਗੁਪਤਚਰਾਂ ਤੋਂ ਇਹ ਗੱਲ ਛੁਪੀ ਰਹੇਗੀ ? ਤੁਸੀਂ ਜੇ ਆਰੀਆ ਕ੍ਰਿਸ਼ਨ ਮਿਸ਼ਰ ਨਾਲ ਨੇੜਿਓਂ ਜੁੜੇ ਹੋਏ ਹੋ, ਤਾਂ ਇਹ ਵੀ ਮੈਂ ਤੁਹਾਡੇ ਉਤੇ ਹੀ ਛਡਦਾ ਹਾਂ ਕਿ ਜੇ ਮੇਰੀ ਪਰਜਾ ਦਾ ਵਾਲ ਵੀ ਵਿੰਗਾ ਹੋਇਆ ਤਾਂ ਮੈਂ ਕਾਸ਼ੀ ਨੂੰ ਲਹੂ ਦੀ ਨਦੀ ਵਿਚ ਡੋਬ ਦੇਵਾਂਗਾ।"

"ਤੁਸੀਂ ਨਿਸਚਿੰਤ ਰਹੋ, ਰਾਜਨ। ਬੰਧੂਜੀਵ ਨੇ ਅੱਜ ਪਹਿਲੀ ਵਾਰ ਪ੍ਰਚੰਡ ਦਾ ਪ੍ਰਚੰਡ-ਪੁਣਾ ਦੇਖਿਆ ਹੈ। ਤੁਹਾਡੇ ਵਰਗੇ ਰੁਦਰ-ਅਵਤਾਰ ਰਾਜੇ ਲਈ ਜੇ ਬੰਧੂਜੀਵ ਨੂੰ ਪ੍ਰਾਣ ਵੀ ਦੇਣੇ ਪਏ ਤਾਂ ਝਿਜਕੇਗਾ ਨਹੀਂ। ਉਹ ਸਦਾ ਤੁਹਾਡੇ ਨਾਲ ਹੋ ਕੇ ਖਲੋਤਾ ਦਿੱਸੇਗਾ।"

ਬੰਧੂਜੀਵ ਨੇ ਚਾਦਰ ਦੀ ਬੁੱਕਲ ਵਿਚੋਂ ਜਬਾਕੁਸੁਮ ਦੀ ਮਾਲਾ ਕੱਢੀ ਅਤੇ ਕੀਰਤ ਦੇ ਗਲ ਵਿਚ ਪਾ ਕੇ ਬੋਲਿਆ, "ਮਾਂ ਵਿੰਧਿਆਵਾਸਿਨੀ ਦੀ ਆਸ਼ੀਰਵਾਦ ਦੇ ਰੂਪ ਵਿਚ ਸੂਹੇ ਰੰਗ ਦਾ ਇਹ ਪੁਸ਼ਪ ਲੁੱਟ-ਦਰੜ ਲੋਕਾ ਦਾ ਧਰੂ-ਤਾਰਾ ਬਣੇ।"

"ਹਾਂ ਆਰੀਆ, ਤੁਸੀ ਹੁਣ ਸ੍ਰੀ-ਮਾ ਬਾਰੇ ਦੱਸੋ", ਕੀਰਤ ਨੇ ਕਿਹਾ।

"ਅਸੀਂ ਉਥੇ ਹੀ ਸੀ, ਜਿਥੇ ਚੌਕੀ ਦੇ ਆਸਨ ਦੇ ਉੱਤੇ ਸ੍ਰੀ-ਮਾ ਦੀ ਦੇਹ ਰੱਖੀ ਹੋਈ ਹੈ। ਬਹੁਤ ਵੱਡੇ ਵੈਦ ਹਨ ਸੰਕਟਾ ਘਾਟ ਦੇ ਦੇਵ ਸ਼ਰਮਾ ਜੀ। ਉਹਨਾਂ ਨੂੰ ਮੈਂ ਲੈ ਕੇ ਆਇਆ। ਸ਼ਾਮ ਹੋਣ ਵਿਚ ਕੇਵਲ ਇਕ ਪਹਿਰ ਰਹਿੰਦਾ ਸੀ। ਸਾਡੇ ਸਾਹਮਣੇ ਵੈਦਰਾਜ ਨੇ ਮਾਂ ਦਾ ਗੁੱਟ ਫੜ ਕੇ ਨਾੜੀ ਦੇਖੀ। ਉਹਨਾਂ ਦਾ ਚਿਹਰਾ ਉੱਤਰ ਗਿਆ। ਫੇਰ ਇਕ ਛਿਣ ਲਈ ਉਹਨਾ ਨੇ ਬਾਹ ਫੜ ਕੇ ਹਿਲਾਈ। ਬਾਹਾ ਜਿਉਂ-ਦੀਆ-ਤਿਉ ਹਨ। ਉਹ ਬਿਲਕੁਲ ਨਹੀਂ ਆਕੜੀਆ, ਜਿਵੇਂ ਮ੍ਰਿਤੂ ਮਗਰੋਂ ਆਕੜ ਜਾਂਦੀਆ ਹੁੰਦੀਆ ਹਨ। ਉਹਨਾ ਨੇ ਸ੍ਰੀ-ਮਾਂ ਦੀਆਂ ਪਲਕਾਂ ਚੁੱਕੀਆ ਅਤੇ ਅੱਖਾਂ ਵਿੱਚ ਦੇਖਿਆ। ਆਚਾਰੀਆ ਬਲਦੇਵ, ਵਸ਼ਿਸ਼ਠ, ਰਤਨੇਸ਼ ਅਤੇ ਮੈਂ ਸਭ ਨੇ ਇਕੱਠਿਆ ਹੀ ਪੁੱਛਿਆ, 'ਤੁਸੀ ਹੈਰਾਨ ਕਿਉਂ ਦਿਸਦੇ ਹੋ ਵੈਦਰਾਜ ਦੇਵ ਸ਼ਰਮਾ' ?"

" 'ਮ੍ਰਿਤੂ ਮਗਰੋਂ ਇਸ ਪ੍ਰਕਾਰ ਦੇ ਲੱਛਣ ਨਾ ਤਾਂ ਮੈਂ ਕਿਤੇ ਪੜ੍ਹੇ ਹਨ, ਨਾ ਦੇਖੇ ਹਨ। ਇਹ ਸਭ ਤਾ ਵਿਲੱਖਣ ਲਗਦਾ ਹੈ।'

" 'ਕੀ ਲਗਦਾ ਹੈ ਤੁਹਾਨੂੰ', ਮੈਂ ਪੁਛਿਆ।

" 'ਦੇਖੋ ਭਾਈ, ਸੱਚ ਨੂੰ ਤੱਥ ਦੇ ਆਧਾਰ ਉਤੇ ਤਾ ਪਰਖਿਆ ਜਾ ਸਕਦਾ ਹੈ। ਪਰ ਯੋਗਿਨੀ ਦੇ ਸਰੀਰੀ ਪਰਿਵਰਤਨਾਂ ਬਾਰੇ ਕੋਈ ਨਿਰਨਾ ਦੱਸ ਦੇਣਾ ਮੂਰਖਤਾ ਮੰਨੀ ਜਾਵੇਗੀ। ਉਹਨਾ ਦੀਆਂ ਅੱਖਾਂ ਉਹੋ ਜਿਹੀਆ ਹੀ ਹਨ। ਉਹਨਾਂ ਉਤੇ ਮ੍ਰਿਤੂ ਦਾ ਕੋਈ ਲੱਛਣ ਨਹੀਂ ਹੈ।'

"ਵੈਦਰਾਜ ਤੋਂ ਏਨਾ ਸੁਣ ਕੇ ਰਤਨੇਸ਼ ਨੇ ਮੈਨੂੰ ਸੰਕੇਤ ਕੀਤਾ। ਉਹ ਵਸ਼ਿਸ਼ਠ ਤ੍ਰਿਵੇਦੀ ਦੇ ਰਥ ਕੋਲ ਪੁੱਜੇ। ਮੈਨੂੰ ਨਾਲ ਲੈ ਕੇ ਰਤਨੇਸ਼ ਮਹਾਂਵਣ ਵੱਲ ਤੁਰ ਪਏ।

" 'ਕਿਥੇ ਜਾ ਰਹੇ ਹਾਂ, ਆਰੀਆ ਰਤਨੇਸ਼ ?' ਮੈਂ ਪੁਛਿਆ।

" 'ਚੁੱਪ-ਚਾਪ ਚੱਲੋ', ਉਹਨਾਂ ਦਾ ਗੰਭੀਰ ਉੱਤਰ ਸੀ।

"ਅਸੀਂ ਆਦਿਕੇਸ਼ਵ ਦੇ ਮੰਦਰ ਦੇ ਮੰਡਪ ਵਿਚ ਗਏ। ਉਥੇ ਦਰਵਾਜ਼ਾ ਬੰਦ ਸੀ। ਰਤਨੇਸ਼ ਭਜਦੇ ਹੋਏ ਇਕ ਕੁਟੀਆ ਕੋਲ ਗਏ ਅਤੇ ਉਹਨਾ ਨੇ ਬੰਦ ਬੂਹਾ ਥਪਥਪਾਇਆ।

" 'ਕੌਣ ਹੈ ?' ਅੰਦਰੋਂ ਆਵਾਜ਼ ਆਈ।

" 'ਖੋਲ੍ਹੋ ਆਰੀਆ, ਮੈਂ ਹਾ ਰਤਨੇਸ਼ ਸ਼ਰਮਾ।'

"ਮੀਨਾਕਸ਼ੀ ਦੇਵੀ ਸਾਨੂੰ ਵਚਿੱਤਰ ਦ੍ਰਿਸ਼ਟੀ ਨਾਲ ਦੇਖਦੀ ਰਹੀ। ਉਹਨੇ ਪੁਛਿਆ, 'ਦੱਸੋ ?'

" 'ਤੁਹਾਨੂੰ ਸ਼ਾਇਦ ਪਤਾ ਨਹੀਂ ਲਗਿਆ, ਅੱਜ ਬ੍ਰਹਮਪੁਰੀ ਦੇ ਲੋਕਾਂ ਨੇ ਪੱਥਰ ਮਾਰ-ਮਾਰ ਕੇ ਸ਼੍ਰੀ-ਮਾਂ ਦੀ ਹੱਤਿਆ ਕਰ ਦਿੱਤੀ।'

" 'ਤੁਸੀਂ ਪਾਗ਼ਲ ਤਾਂ ਨਹੀਂ ਹੋ ਗਏ ? ਤੁਹਾਨੂੰ ਨਿਰਾਧਾਰ ਸਮਾਚਾਰ ਇਸ ਤਰ੍ਹਾਂ ਨਹੀਂ ਫੈਲਾਉਣੇ ਚਾਹੀਦੇ।'

" 'ਖਿਮਾ ਕਰੋ ਦੇਵੀ, ਅਸੀਂ ਮਾਂ ਦੀ ਦੇਹ ਨੂੰ ਅਸੁਰਖਿਅਤ ਛੱਡ ਕੇ ਤੁਹਾਨੂੰ ਬੁਲਾਉਣ ਆਏ ਹਾਂ।'

" 'ਮੈਂ ਕੀ ਕਰ ਸਕਾਂਗੀ। ਸ਼੍ਰੀ-ਮਾਂ ਦੀ ਮੁਕਤੀ ਦਾ ਸਮਾਚਾਰ ਸੁਣ ਕੇ ਨਿਸੱਤੀ ਹੋ ਗਈ ਹਾਂ। ਤੁਸੀਂ ਬੇਅਰਥ ਕਸ਼ਟ ਕੀਤਾ। ਇਹ ਸਮਾਚਾਰ ਮੇਰੇ ਪਿਤਾ ਨੂੰ ਵੀ ਮਿਲ ਗਿਆ ਹੋਵੇਗਾ। ਹੋ ਸਕਦਾ ਹੈ ਕਿ ਉਹ ਮਾਂ ਨੂੰ ਪ੍ਰਨਾਮ ਕਰਨ ਗਏ ਹੋਣ।'

"ਰਤਨੇਸ਼ ਬੋਲਿਆ, 'ਹੋ ਸਕਦਾ ਹੈ, ਦੇਵੀ। ਮੈਂ ਇਕ ਹੋਰ ਹੀ ਪ੍ਰਾਰਥਨਾ ਲੈ ਕੇ ਆਇਆ ਹਾਂ। ਪਿਛਲੇ ਪੰਜ-ਛੇ ਮਹੀਨਿਆਂ ਤੋਂ ਮਾਂ ਇਕ ਪੋਥੀ ਪੜ੍ਹਦੀ ਰਹਿੰਦੀ ਸੀ। ਮੈਂ ਪੁਛਿਆ ਕਿ ਮਾਂ, ਇਹ ਕਿਹੜਾ ਗ੍ਰੰਥ ਹੈ ਜੀਹਨੂੰ ਤੁਸੀਂ ਏਨੇ ਇਕ-ਚਿੱਤ ਹੋ ਕੇ ਪੜ੍ਹਦੇ ਹੋ ? ਤਾਂ ਮਾਂ ਬੋਲੀ, ਤੂੰ ਨਹੀਂ ਸਮਝੇਂਗਾ, ਰਤਨੇਸ਼। ਤੂੰ ਇਕ ਤਰਕ-ਮੁਖ ਮਹਾਨ ਸਾਧਕ ਹੈਂ। ਗੋਪੀ-ਬਿਰਹਾ ਦੀ ਪੀੜ ਦਾ ਤੂੰ ਆਪ ਅਨੁਭਵ ਨਹੀਂ ਕੀਤਾ, ਤਾਂ ਤੈਨੂੰ ਸਮਝਾਉਣਾ ਬੇਅਰਥ ਹੈ। ਇਹ ਪੋਥੀ ਮੇਰੇ ਇਕ ਸ਼ਿਸ਼ ਨੇ, ਜੋ ਗੁਰੂਵਾਯੂਰ ਤੋਂ ਆਇਆ ਸੀ, ਭੇਟਾ ਦੇ ਰੂਪ ਵਿਚ ਦਿੱਤੀ ਹੈ। ਇਸ ਵਿਚ ਵਾਸੂਦੇਵ ਦੀਆ ਲੀਲ੍ਹਾਵਾਂ ਦਾ ਅਦਭੁਤ ਵਰਨਣ ਹੈ। ਮੈਂ ਤਾ ਹੁਣ ਆਪਣੀਆਂ ਸਵੇਰ-ਸ਼ਾਮ ਦੀਆਂ ਪੂਜਾਵਾਂ ਵਿਚ ਇਹਦੇ ਕੁਛ ਸਲੋਕ ਗਾ ਕੇ ਵਾਸੂਦੇਵ ਦੇ ਸਨੇਹ ਵਿਚ ਗੁਆਚ ਜਾਂਦੀ ਹਾਂ।'

" ਮੀਨਾਕਸ਼ੀ ਦਾ ਗਲ ਭਰ ਆਇਆ, 'ਉਸ ਪੋਥੀ ਦਾ ਨਾਂ ਦੱਸਿਆ ਸੀ ਮਾਂ ਨੇ, ਆਰੀਆ ?'

" 'ਹਾ ਦੇਵੀ, ਉਹਨਾਂ ਨੇ ਕਿਹਾ ਸੀ ਕਿ ਇਹ ਸ਼੍ਰੀਮਦ ਭਾਗਵਤ ਪੁਰਾਣ ਹੈ।'

" 'ਤੁਸੀਂ ਹੁਣ ਕੀ ਚਾਹੁੰਦੇ ਹੋ, ਆਰੀਆ ?'

" 'ਅਸੀਂ ਚਾਹੁੰਦੇ ਹਾਂ, ਮੀਨਾਕਸ਼ੀ ਦੇਵੀ, ਕਿ ਤੁਸੀਂ ਆਪ ਸ਼੍ਰੀ-ਮਾਂ ਨੂੰ ਇਹ ਅੰਸ਼ ਸੁਣਾ ਦਿਓ।'

" 'ਤੁਹਾਨੂੰ ਪਤਾ ਹੈ, ਆਰੀਆ, ਕਿ ਸ਼੍ਰੀਮਾਂ ਕਿਹੜਾ ਸਲੋਕ ਗਾਇਆ ਕਰਦੀ ਸੀ ?'

" 'ਹਾਂ ਦੇਵੀ', ਰਤਨੇਸ਼ ਬੋਲਿਆ, 'ਉਹ ਦਸ਼ਮ ਸਕੰਧ ਦੇ ਨੱਬਵੇਂ ਅਧਿਆਇ ਦੇ ਪੰਦਰਵੇਂ ਤੋਂ ਲੈ ਕੇ ਅਠਾਰਵੇਂ ਤੱਕ ਸਲੋਕ ਗਾਇਆ ਕਰਦੀ ਸੀ।'

" 'ਹੂੰ, ਤਾ ਸ਼੍ਰੀਮਾਂ ਮੇਰੀ ਮਾਨਸ-ਮਾਂ ਹੈ। ਮੈਂ ਚੱਲਾਂਗੀ ਆਰੀਆ। ਹੁਣੇ ਆਈ। ਰੁਕੋ।'

"ਮੀਨਾਕਸ਼ੀ ਦੇਵੀ ਬਹੁਤ ਤੇਜ਼ੀ ਨਾਲ ਆਪਣੀ ਵੀਨਾ ਲੈ ਕੇ ਰਥ ਵਿਚ ਆ ਚੜ੍ਹੀ। ਸਾਡੇ ਪਹੁੰਚਣ ਤੋਂ ਪਹਿਲਾਂ ਧੁੱਪ ਤੋਂ ਬਚਾਉਣ ਲਈ ਸ਼੍ਰੀ-ਮਾਂ ਦੀ ਦੇਹ ਦੇ ਉੱਤੇ ਚੰਦੋਆ ਤਾਣ ਦਿੱਤਾ ਗਿਆ ਸੀ। ਸਾਹਮਣੇ ਅਥਾਹ ਜਨਸਮੂਹ ਘਾਹ ਦੇ ਨਰਮ ਆਸਨ ਉੱਤੇ ਬਿਰਾਜਮਾਨ ਸੀ। ਦਰੜੇ ਅਤੇ ਮਰੇ ਲੋਕਾਂ ਦੀਆਂ ਲਾਸ਼ਾਂ ਹਟਾ ਦਿੱਤੀਆਂ ਗਈਆਂ ਸਨ।

"ਅਸੀਂ ਇਕ ਛੋਟੀ ਚੌਂਕੀ ਸ਼੍ਰੀਮਾਂ ਦੇ ਪੈਰਾ ਕੋਲ ਲਾ ਦਿੱਤੀ। ਮੀਨਾਕਸ਼ੀ ਨੇ ਆਪਣੇ ਮਧੁਰ ਕੰਠ ਨਾਲ ਗਾਉਣਾ ਆਰੰਭ ਕੀਤਾ। ਗਾਇਕਾ ਆਪਣੇ ਹੀ ਅੰਤਹਿਕਰਨ ਵਿਚ ਡੁੱਬ ਗਈ। ਉਹਦੀ ਵੀਨਾ ਦੇ ਤਾਰ ਥਰਕ ਉੱਠੇ:

ਕੁਰਰਿ ਵਿਲਪਸਿਤਵੰ ਬੀਤਨਿਦਰਾ ਨ ਸ਼ੇਸ਼ੇ,
ਸਵਪਿਤੀ-ਜਗਤਿ ਰਾਤਰਾਮੀਸ਼ਵਰੋ ਗੁਪਤਬੋਧ:।
ਵਯਮਪਿ ਸਖਿ ਕਚਿਦੁਗਾਢਨਿਰਭਿੰਨਚੇਤਾ,
ਨਲਿਨਨਯਨਹਾਸੋਦਾਰਲੀਲੇਕਸ਼ਿਤੇਨ।।

"ਮੀਨਾਕਸ਼ੀ ਦੇ ਨੇਤਰਾਂ ਵਿਚੋਂ ਹੰਝੂ ਤਰਿੱਪ-ਤਰਿੱਪ ਡਿੱਗ ਰਹੇ ਸਨ। ਉਹ ਆਪਣੀ ਅੰਤਰ-ਚੇਤਨਾ ਦੇ ਡੂੰਘੇ ਰਹੱਸ-ਲੋਕ ਵਿਚ ਡੁੱਬ ਗਈ ਸੀ। ਉਹਨੇ ਸਭ ਸਲੋਕਾਂ ਦਾ ਅਜਿਹਾ ਪਾਠ ਕੀਤਾ ਜਿਵੇਂ ਵਾਸੂਦੇਵ ਦੇ ਚਲੇ ਜਾਣ ਮਗਰੋਂ ਰਾਧਾ ਵਿਆਕੁਲ ਹੋ ਕੇ ਵਿਰਲਾਪ ਕਰ ਰਹੀ ਹੋਵੇ। ਉਹ ਪ੍ਰਸਿੱਧ ਨ੍ਰਤਕੀ ਸੀ, ਇਸੇ ਕਾਰਨ ਉਹਦੇ ਸੰਗੀਤ ਵਿਚ ਘੁੰਗਰੂਆ ਦੀ ਰੁਣ-ਝੁਣ ਧੁਨੀ ਵੀ ਰਲ ਗਈ ਸੀ।

"ਮਹਾਂਯੋਗਿਨੀ ਮਾਂ—ਅਮਰ ਰਹੇ !

"ਮਹਾਂਯੋਗਿਨੀ ਮਾਂ—ਅਮਰ ਰਹੇ !

"ਕਾਸ਼ੀ ਵਿਚ ਇਹ ਸਮਾਚਾਰ ਇਕ ਤੋਂ ਦੂਜੇ ਮੂੰਹ ਤੁਰਦਾ-ਪਹੁੰਚਦਾ ਚਾਰੇ ਪਾਸੇ ਫ਼ੈਲ ਗਿਆ। ਸਭ ਬਾਜ਼ਾਰ ਅਤੇ ਕਾਰੋਬਾਰ ਬੰਦ ਕਰ ਦਿੱਤੇ ਗਏ। ਤ੍ਰਿਸ਼ੂਲ-ਸਥਿਤ ਕਾਸ਼ੀ ਦੇ ਤ੍ਰਿਕੰਟਕ ਕੰਬਣ ਲੱਗੇ।" ਇਹ ਆਖ ਕੇ ਬੰਧੂਜੀਵ ਚੁੱਪ ਹੋ ਗਏ ਅਤੇ ਰੋਣ ਲੱਗੇ।

ਜਦੋਂ ਬਾਬਾ ਰਿਤਧ੍ਰਜ, ਬੰਧੂਜੀਵ, ਕੀਰਤ, ਲੋਚਨ ਅਤੇ ਸੂਰਜ ਭੱਦਰਵਣ ਦੇ ਨੇੜੇ ਪਹੁੰਚੇ ਤਾਂ ਵਿਸ਼ਾਲ ਇਕੱਠ ਨੂੰ ਦੇਖ ਕੇ ਬਿਹਬਲ ਹੋ ਉੱਠੇ।

ਕੀਰਤ ਸਫੈਦ ਦਾੜ੍ਹੀ ਵਿਚ ਬੁੰਦੇਲਖੰਡੀ ਤੀਰਥ-ਯਾਤਰੀ ਵਾਂਗ ਲੱਗ ਰਹੇ ਸਨ। ਉਹ ਸ਼੍ਰੀ-ਮਾਂ ਦੇ ਚਰਨਾਂ ਵਿਚ ਦੂਰੋਂ ਹੀ ਸੀਸ ਝੁਕਾ ਕੇ ਇਕ ਪਾਸੇ ਨੰਗੀ ਭੂਮੀ ਉੱਤੇ ਬੈਠ ਗਏ।

ਏਨੇ ਨੂੰ ਚਾਰ ਭਿਅੰਕਰ ਕੁੱਤਿਆ ਨਾਲ ਘਿਰਿਆ ਇਕ ਅਤਿਅੰਤ ਗੰਦਾ ਅਤੇ ਦੁਰਗੰਧ-ਭਰਿਆ, ਲੰਮੇ-ਲੰਮੇ ਉਲਝੇ ਹੋਏ ਵਾਲਾ ਨੂੰ ਖੁਰਕਦਾ ਹੋਇਆ ਡੂਮ ਆਪਣੇ ਸੱਤ-ਸਾਲਾ ਬੱਚੇ ਨਾਲ ਮਾਂ ਦੀ ਦੇਹ ਵੱਲ ਤੁਰ ਪਿਆ।

"ਰੁਕ ਜਾ, ਰੁਕ ਜਾ", ਰਤਨੇਸ਼ ਨੇ ਪੁਛਿਆ, "ਤੂੰ ਕੌਣ ਹੈਂ, ਬਾਬਾ ?"

"ਭੱਦਰਵਣ ਦੀ ਸ਼ੰਕੁਧਾਰਾ ਤੋਂ ਥੋੜ੍ਹੀ ਦੂਰ ਰਹਿਣ ਵਾਲਾ ਡੂਮ ਹਾ ਮਹਾਰਾਜ। ਮੇਰਾ ਨਾਂ ਭਰਤ ਹੈ। ਤੁਸੀਂ ਪਛਾਣਿਆ ਨਹੀਂ, ਆਰੀਆ ? ਤੁਹਾਡੇ ਨਾਲ ਅਸ਼ਟਭੁਜਾ ਮੰਦਰ ਦੇ ਵਿਹੜੇ ਵਿਚ ਮੁਲਾਕਾਤ ਹੋਈ ਸੀ। ਕੀ ਇਹ ਸੱਚ ਹੈ, ਆਰੀਆ, ਕਿ ਮੇਰੀ ਮਾਂ ਦੀ ਕੁਛ ਲੋਕਾਂ ਨੇ

ਹੱਤਿਆ ਕਰ ਦਿੱਤੀ ?"

ਮੀਨਾਕਸ਼ੀ ਨੇ ਉਹਨੂੰ ਦੇਖ ਕੇ ਸੰਗੀਤ ਬੰਦ ਕਰ ਦਿੱਤਾ।

"ਹਾਂ ਭਾਈ, ਸ਼੍ਰੀ-ਮਾਂ ਹੁਣ ਨਹੀਂ ਰਹੀ।"

"ਕੀ ?" ਡੂਮ ਬੋਲਿਆ, "ਤੁਹਾਨੂੰ ਅਜਿਹੀ ਗੱਲ ਕਹਿੰਦਿਆ ਲੱਜਾ ਨਹੀਂ ਆਉਂਦੀ ? ਸਵਾਮੀ, ਮੇਰਾ ਇਹ ਇਕਲੌਤਾ ਬੇਟਾ ਹੈ। ਸ਼੍ਰੀ-ਮਾ ਨੇ ਇਹਨੂੰ ਮਹਾਂਕਾਲ ਦੇ ਜਭਾੜੇ ਵਿਚੋਂ ਖੋਹ ਕੇ ਮੇਰੀ ਦੀਨ ਦੀ ਝੋਲੀ ਵਿਚ ਪਾ ਦਿੱਤਾ ਸੀ। ਊਚ-ਨੀਚ, ਬ੍ਰਾਹਮਣ-ਸ਼ੂਦਰ ਦਾ ਫਰਕ ਕੀਤੇ ਬਿਨਾਂ ਉਹ ਬੱਚੇ ਨੂੰ ਦੇਖਣ ਹਰ ਰੋਜ਼ ਸਵੇਰੇ ਆਇਆ ਕਰਦੀ ਸੀ। ਉਹ ਕੇਦਾਰੇਸ਼ਵਰ ਵਿਖੇ ਅਸ਼ਨਾਨ ਕਰ ਕੇ ਮੇਰੇ ਵਰਗੇ ਡੂਮ ਕੋਲ ਆਉਂਦੀ ਸੀ। ਤੇ ਮੈਂ ਅਜਿਹਾ ਨੀਚ ਹਾ ਕਿ ਬ੍ਰਹਮਪੁਰੀ ਦੇ ਵਿਨਾਇਕ ਨਾ ਦੇ ਚੰਡਾਲ ਦੀ ਹੱਤਿਆ ਵੀ ਨਹੀਂ ਕਰ ਸਕਿਆ। ਮੇਰੇ ਕੋਲ ਮੋਟੇ ਬਾਂਸ ਨੂੰ ਇਕੋ ਝਟਕੇ ਨਾਲ ਟੋਟੇ-ਟੋਟੇ ਕਰ ਦੇਣ ਵਾਲਾ ਗੰਡਾਸਾ ਹੈ !" ਉਹਨੇ ਆਪਣੇ ਗੰਡਾਸੇ ਨੂੰ ਹਵਾ ਵਿਚ ਉੱਚਾ ਚੁਕਦਿਆ ਕਿਹਾ, "ਜੇ ਤਿੰਨ ਦਿਨਾਂ ਦੇ ਅੰਦਰ ਵਿਨਾਇਕ ਦਾ ਸਿਰ ਉਹਦੇ ਧੜ ਨਾਲੋਂ ਵੱਖ ਨਾ ਕਰ ਦਿੱਤਾ ਤਾ ਆਤਮ-ਹੱਤਿਆ ਕਰ ਲਵਾਂਗਾ।"

ਉਹਨੇ ਸ੍ਰੀ-ਮਾ ਦੀ ਦੇਹ ਤੋ ਕਾਫੀ ਦੂਰੀ ਉੱਤੇ ਆਪਣੇ ਬੇਟੇ ਨੂੰ ਸਿਰ ਝੁਕਾਉਣ ਲਈ ਕਿਹਾ।

"ਬਾਬਾ, ਇਹ ਤਾ ਦਾਦੀ-ਮਾਂ ਦੀ ਦੇਹ ਹੈ।" ਬਾਲਕ ਨੇ ਰੋਣ-ਹਾਕੀ ਆਵਾਜ਼ ਵਿਚ ਪੁੱਛਿਆ।

"ਹਾਂ ਬੇਟੇ, ਤੇਰੀ ਦਾਦੀ-ਮਾਤਾ ਚਲੀ ਗਈ।" ਬੁੱਢਾ ਡੂਮ ਭਰਤ ਧਾਹਾਂ ਮਾਰ ਕੇ ਰੋ ਪਿਆ। ਉਹਨੇ ਧਰਤੀ ਉਤੇ ਮੱਥਾ ਟੇਕਿਆ। "ਆਓ ਬੇਟੇ, ਚੱਲੀਏ।"

ਭਰਤ ਆਪਣੇ ਕੁੱਤਿਆਂ ਨੂੰ ਸੰਭਾਲਦਾ, ਬੱਚੇ ਨੂੰ ਨਾਲ ਲੈ ਕੇ ਸ਼ੰਕੁਧਾਰਾ ਵੱਲ ਤੁਰ ਪਿਆ।

ਸ਼ਾਮ ਢਲਣ ਸਮੇਂ ਮੁੰਨੇ ਹੋਏ ਸਿਰਾਂ ਵਾਲੇ ਸੌ ਘੋੜ-ਸਵਾਰਾ ਨੇ ਭੀੜ ਨੂੰ ਚਾਰੇ ਪਾਸਿਓ ਘੇਰ ਲਿਆ।

"ਕਾਸ਼ੀਵਾਸੀਓ !" ਰਾਣੂ ਆਪਣੇ ਘੋੜੇ ਦੀ ਰਕਾਬ ਵਿਚ ਦੋਵੇਂ ਪੈਰ ਪਾ ਕੇ ਖੜ੍ਹਾ ਹੋ ਗਿਆ। ਉਹ ਉਂਜ ਵੀ ਬਹੁਤ ਲੰਮੇ ਕੱਦ ਦਾ ਆਦਮੀ ਸੀ। ਘੋੜੇ ਉਤੇ ਇਸ ਤਰ੍ਹਾ ਖੜ੍ਹਾ ਹੋ ਜਾਣ ਨਾਲ ਲਗਦਾ ਸੀ ਕਿ ਉਹ ਮੰਚ ਤੋਂ ਬੋਲ ਰਿਹਾ ਹੈ। "ਭਾਈਓ, ਤੁਹਾਡੇ ਵਿਰੁੱਧ ਭਿਆਨਕ ਸਾਜ਼ਿਸ਼ ਰਚੀ ਜਾ ਰਹੀ ਹੈ। ਰੱਜੁਕ ਦਾ ਬਲੀਦਾਨ ਇਸ ਲਈ ਹੋਇਆ ਕਿ ਉਹ ਪਰਮ-ਭੱਟਾਰਕ, ਰਾਜ-ਰਾਜੇਸਵਰ, ਮਹਾਂਬਲਾਧਿਕ੍ਰਿਤ ਸਮਰਾਟ ਵਿਦਿਆਧਰ ਦੇਵ ਦੇ ਵਿਸ਼ਵਾਸਯੋਗ ਸੰਗੀ ਸਨ। ਅੱਜ ਕਰਨ ਦੇਵ ਦੇ ਪੰਜ ਹਜ਼ਾਰ ਨਵੇਂ ਪਰ ਸਿਖਿਅਤ ਘੋੜੇ ਕਰਨ-ਪੁਲ ਤੋਂ ਭੱਦਰਵਣ ਵਿਚ ਪ੍ਰਵੇਸ਼ ਕਰ ਚੁੱਕੇ ਹਨ। ਕਾਰਸ਼ਾਪਣਾਂ ਦਾ ਲੋਭ ਦਿਖਾ ਕੇ ਅਨੇਕ ਨੌਜਵਾਨ ਖਰੀਦ ਲਏ ਗਏ ਹਨ। ਸਾਨੂੰ ਇਹਦੀ ਚਿੰਤਾ ਨਹੀਂ ਹੈ ਕਿ ਕਰਨ ਦੇ ਕੋਲ ਕਿੰਨੇ ਘੋੜ-ਸਵਾਰ ਹਨ। ਚਿੰਤਾ ਇਹ ਹੈ ਕਿ ਕਿਤੇ ਡਾਹਰੀਆ ਕਰਨ ਸ਼੍ਰੀ-ਮਾ ਦੀ ਦੇਹ ਨੂੰ ਅਪਮਾਨਿਤ ਨਾ ਕਰੇ। ਉਹ ਦੇਹ ਨੂੰ ਇਥੋਂ ਹਟਵਾ ਦੇਣ ਦਾ ਹੁਕਮ ਦੇ ਸਕਦਾ ਹੈ। ਤੁਸੀਂ ਲੋਕ ਸ਼੍ਰੀ-ਮਾ ਨਾਲ ਇਸ ਨੀਚ ਵਿਹਾਰ

ਨੂੰ ਸਹਿ ਲਵੋਗੇ ਜਾਂ ਵਿਰੋਧ ਕਰੋਗੇ ?"

"ਅਸੀਂ ਵਿਰੋਧ ਕਰਾਂਗੇ। ਯੋਗਿਨੀ ਮਾਂ ਸ਼ੀਲਾ ਦੀ ਦੇਹ ਦੀ ਜੇ ਨਿਰਾਦਰੀ ਕੀਤੀ ਗਈ ਤਾਂ ਅਸੀਂ ਆਪਣਾ ਬਲੀਦਾਨ ਦੇ ਦੇਵਾਂਗੇ", ਚਾਰੇ ਪਾਸਿਆਂ ਤੋਂ ਆਵਾਜ਼ਾਂ ਆਈਆਂ।

"ਭਗਵਾਨ ਵਾਸੂਦੇਵ, ਮਹਾਂਕਾਲ ਵਿਸ਼ਵੇਸ਼ਵਰ, ਵਿੰਧਿਆਵਾਸਿਨੀ, ਜੋ ਵੀ ਜੀਹਦਾ ਇਸ਼ਟਦੇਵ ਹੋਵੇ, ਉਸੇ ਨੂੰ ਮਨ ਦੇ ਆਸਨ ਉਤੇ ਬਿਠਾ ਕੇ ਤੁਸੀਂ ਸੁਹੰ ਖਾ ਚੁੱਕੇ ਹੋ। ਸਾਨੂੰ ਹਰ ਸੰਕਟ ਲਈ ਤਿਆਰ ਰਹਿਣਾ ਚਾਹੀਦਾ ਹੈ।"

ਏਨੇ ਨੂੰ ਧੂੜ ਨਾਲ ਸਾਰੇ ਵਾਤਾਵਰਨ ਨੂੰ ਧੁੰਦਲਾ ਕਰਦੇ ਹੋਏ ਕਲਚੁਰੀ ਘੋੜ-ਸਵਾਰ ਮਾਂ ਦੀ ਕੁਟੀਆ ਦੇ ਕੋਲ ਪੁੱਜੇ। ਉਹਨਾਂ ਦੀ ਅਗਵਾਈ ਆਪ ਰਾਜ-ਰਾਜੇਸ਼ਵਰ ਕਰਨ ਦੇਵ ਕਰ ਰਹੇ ਸਨ। ਪੰਜ ਸੌ ਘੋੜ-ਸਵਾਰਾਂ ਨੇ ਚੱਕਰ ਬਣਾ ਲਿਆ।

"ਕਾਸ਼ੀ ਦੇ ਲੋਕੋ।" ਕਰਨ ਬੋਲਿਆ, "ਤੁਸੀਂ ਢੌਂਗ ਦਾ ਪਰਦਾ ਪਾੜ ਦਿੱਤਾ ਹੈ। ਸੋਨੇ ਦੀ ਚਮਕ ਨਾਲ ਤੁਹਾਨੂੰ ਛਲਣ ਵਾਲਾ ਕੋਈ ਨਹੀਂ ਹੈ। ਅੱਜ ਇਕ ਭ੍ਰਿਸ਼ਟ, ਚਕਲਾ ਚਲਾਉਣ ਵਾਲੀ ਫਫਾਕੁਟਣੀ ਬੁੱਢੀ ਦੀ ਮੌਤ ਨੂੰ ਕਰਨ ਅਤੇ ਉਹਦੀ ਪਰਜਾ ਵਿਚਕਾਰ ਪਾੜਾ ਪਾਉਣ ਦਾ ਸਾਧਨ ਬਣਾਇਆ ਜਾ ਰਿਹਾ ਹੈ। ਕੌਣ ਕਹਿੰਦਾ ਹੈ ਕਿ ਬੁੱਢੀ ਮਰੀ ਨਹੀਂ ਹੈ ?"

"ਰਾਜਾ ਕਰਨ ਦੇਵ", ਰਿਤਧ੍ਰਜ ਨੇ ਕਿਹਾ, "ਯੋਗ ਦੀ ਗੱਲ ਯੋਗੀਆਂ ਲਈ ਹੁੰਦੀ ਹੈ। ਤੁਸੀਂ ਨਾ ਤਾਂ ਯੋਗੀ ਹੋ, ਨਾ ਹੀ ਵੈਦ। ਹੁਣੇ-ਹੁਣੇ ਕਈ ਵੈਦਾਂ ਨੇ ਕਿਹਾ ਹੈ ਕਿ ਯੋਗਿਨੀ ਦੇ ਸਰੀਰ ਉਤੋਂ ਆਤਮ-ਪ੍ਰਕਾਸ਼ ਦਾ ਮੰਡਲ ਹਟਿਆ ਨਹੀਂ ਹੈ। ਸਰੀਰ ਵਿਚ ਕੋਈ ਲੱਛਣ ਅਜਿਹਾ ਨਹੀਂ ਉਭਰਿਆ ਜੋ ਮੌਤ ਦੀ ਸੂਚਨਾ ਦੇਵੇ।"

"ਕੌਣ ਹੈਂ ਤੂੰ ?"

"ਥੋੜ੍ਹੀ ਜਿਹੀ ਸਭਿਅਕ ਲੋਕਾਂ ਨੂੰ ਸੋਭਦੀ ਭਾਸ਼ਾ ਬੋਲੋ, ਕਰਨ। ਮੈਂ ਨੰਦੀਸ਼ਵਰ ਮੰਦਰ ਦੇ ਪਾਸ਼ੂਪਤ-ਆਚਾਰੀਆ ਬ੍ਰਿਸ਼ਧ੍ਰਜ ਦਾ ਪਿਤਾ ਹਾਂ, ਰਿਤਧ੍ਰਜ। ਮੈਨੂੰ ਤੁਹਾਡੇ ਪਿਤਾਸ਼੍ਰੀ ਗਾਗੇਅ ਦੱਤ ਚੰਗੀ ਤਰ੍ਹਾਂ ਜਾਣਦੇ ਸਨ।"

"ਇਹ ਸੰਬੋਧਨਾ ਦੀ ਲੜੀ ਕਿਸੇ ਅਬੋਧ ਬਾਲਕ ਨੂੰ ਦਿਖਾਉਣਾ। ਮੇਰੇ ਗੁਰੂ ਸ਼੍ਰੀ ਕੌਲਾ-ਚਾਰੀਆ ਚੰਡੇਸ਼ਵਰ ਤਿਵਾੜੀ ਵੀ ਬਹੁਤ ਵੱਡੇ ਯੋਗੀ ਹਨ। ਮੈਂ ਉਹਨਾ ਨੂੰ ਹੁਣੇ ਬੁਲਾਉਂਦਾ ਹਾਂ। ਉਹ ਹੀ ਦੱਸਣਗੇ ਕਿ ਇਹ ਮ੍ਰਿਤਕ ਬੁੱਢੀ ਦੀ ਲਾਸ਼ ਹੈ ਜਾਂ ਯੋਗਿਨੀ ਦੀ।"

ਸਭ ਲੋਕ ਸ਼ਾਂਤ ਬੈਠੇ ਰਹੇ। ਇਕ ਘੋੜ-ਸਵਾਰ ਨਾਲ ਕਰਨ ਦੇ ਗਰੂ ਆਏ। ਉਹਨਾਂ ਨੇ ਅਥਾਹ ਇਕੱਠ ਨੂੰ ਦੇਖ ਕੇ ਲੰਮਾ ਸਾਹ ਲਿਆ।

"ਆਚਾਰੀਆ !" ਕਰਨ ਦੇਵ ਨੇ ਗੁਰੂ ਦੇ ਸਾਹਮਣੇ ਝੁਕ ਕੇ ਕਿਹਾ, "ਇਹ ਲੋਕ ਢਕੌਸਲਾ ਖੜ੍ਹਾ ਕਰ ਰਹੇ ਹਨ। ਇਕ ਨੀਚ ਬੁੱਢੀ ਦੀ ਮੌਤ ਨੂੰ ਇਹ ਲੋਕ ਯੋਗਿਨੀ ਦੀ ਮ੍ਰਿਤੂ ਕਹਿ ਰਹੇ ਹਨ। ਕਿਰਪਾ ਕਰ ਕੇ ਤੁਸੀਂ, ਜੋ ਸੰਜੀਵਨੀ ਵਿਦਿਆ ਦੇ ਲਗਭਗ ਇਕ-ਮਾਤਰ ਗਿਆਤਾ ਹੋ, ਸਾਨੂੰ ਦੱਸੋ ਕਿ ਇਹ ਲਾਸ ਸੱਚ-ਮੁੱਚ ਪ੍ਰਭਾ-ਮੰਡਲ ਨਾਲ ਕੱਜੀ ਹੋਈ ਹੈ ?"

ਕੌਲਾਚਾਰੀਆ ਜੁੱਤੇ ਸਮੇਤ ਲਾਸ ਵੱਲ ਵਧੇ ਤਾਂ ਰਿਤਧ੍ਰਜ ਨੇ ਕਿਹਾ, "ਆਚਾਰੀਆ, ਆਪਣੇ ਜੁੱਤੇ ਉਤਾਰ ਦਿਓ।"

ਕੌਲਾਚਾਰੀਆ ਕੁਝ ਸਮਾਂ ਲਾਸ਼ ਨੂੰ ਦੇਖਦੇ ਰਹੇ। ਫੇਰ ਉਹ ਚੀਕੇ, "ਸੱਤ-ਜੀਭੀ ਅਗਨੀ

ਦੀ ਲਾਟ ! ਬੇਟਾ ਕਰਨ, ਇਸ ਲਾਸ਼ ਤੋਂ ਦੂਰ ਰਹਿਣਾ !"

"ਤੁਸੀਂ ਮਦਿਰਾ ਵਿਚ ਧੁੱਤ ਰਹਿਣ ਵਾਲੇ ਪਸ਼ੂ ਹੋ। ਤੁਹਾਨੂੰ ਲਾਟਾਂ ਦਿੱਸ ਰਹੀਆ ਹਨ। ਇਹ ਨਿਰਾਧਾਰ ਹੈ। ਤੁਸੀਂ ਅੰਤਰ-ਵਰਤੀ ਪ੍ਰਭਾ-ਮੰਡਲ ਨੂੰ ਦੇਖਣ ਤੋਂ ਅਸਮਰੱਥ ਹੋ", ਰਿਭਧ੍ਵਜ ਨੇ ਕਿਹਾ। "ਹੁਣ ਤੱਕ ਪੰਜਾਹ ਹਜ਼ਾਰ ਲੋਕ ਇਸ ਦੇਹ ਦੀ ਪਰਕਰਮਾ ਕਰ ਚੁਕੇ ਹਨ, ਕਿਸੇ ਨੂੰ ਵੀ ਲਾਟਾਂ ਨਹੀਂ ਦਿੱਸੀਆਂ। ਕੌਲਾਚਾਰੀਆ, ਪੰਚਮਕਾਰ ਅਤੇ ਯੋਗਮਾਇਆ ਵਿਚ ਬਹੁਤ ਫ਼ਰਕ ਹੈ।"

"ਬੁੱਢੇ, ਜੇ ਦੋ ਘੜੀਆਂ ਦੇ ਅੰਦਰ ਇਹ ਲਾਸ਼ ਮੇਰੀ ਰਾਜ-ਸੀਮਾ ਤੋਂ ਬਾਹਰ ਨਾ ਲਿਜਾਈ ਗਈ, ਤਾਂ ਮੈਂ ਚੰਡਾਲ ਬੁਲਵਾ ਕੇ ਇਹਨੂੰ ਲਾਵਾਰਸ ਕਹਿੰਦਿਆਂ ਗੰਗਾ ਵਿਚ ਸੁਟਵਾ ਦੇਵਾਂਗਾ।"

"ਇਹ ਲਾਸ਼ ਤੁਹਾਡੇ ਲਈ ਬਹੁਤ ਭਾਰੀ ਸਿੱਧ ਹੋਵੇਗੀ, ਰਾਜਨ ! ਤੁਸੀਂ ਹਿੰਦੂ ਹੋ, ਮਾਹੇਸ਼ਵਰ ਹੋ, ਜੀਵਨ ਵਿਚ ਪਤਾ ਨਹੀਂ ਕਿੰਨੇ ਯੋਗੀਆਂ, ਤਾਂਤਰਿਕਾਂ ਨੂੰ ਮਿਲੇ ਹੋਵੋਗੇ। ਕੀ ਤੁਹਾਨੂੰ ਇਹ ਸੋਭਾ ਦਿੰਦਾ ਹੈ ਕਿ ਜਿਸ ਲਾਸ਼ ਨੂੰ ਦੇਖਣ ਕਾਸ਼ੀ ਦੇ ਅਤੇ ਕਾਸ਼ੀ ਤੋਂ ਬਾਹਰ ਦੇ ਹਜ਼ਾਰਾਂ ਨਹੀਂ, ਲੱਖਾਂ ਲੋਕ ਤੁਰੇ ਆ ਰਹੇ ਹਨ, ਉਹਨੂੰ ਤੁਸੀਂ ਧੱਕੇ ਨਾਲ ਗੰਗਾ ਵਿਚ ਸੁਟਵਾ ਦਿਉਂ ?"

"ਠੀਕ ਹੈ। ਕੱਲ੍ਹ ਸਵੇਰ ਤੱਕ ਦਾ ਸਮਾਂ ਦੇ ਰਿਹਾ ਹਾ ਤੁਹਾਨੂੰ।"

ਕਰਨ ਅੰਗ-ਰਖਿਅਕਾਂ ਨਾਲ ਚਲਿਆ ਗਿਆ।

ਕਰਨਾਟਕ ਦੀਆਂ ਅਗਰਬੱਤੀਆ ਫੇਰ ਧੁਖਣ ਲੱਗੀਆਂ। ਰੰਗ-ਬਰੰਗੇ ਫੁੱਲਾਂ ਨਾਲ ਮਾ ਦੀ ਚੌਂਕੀ ਦੇ ਨੇੜੇ ਦੀ ਧਰਤੀ ਭਰ ਗਈ। ਭੀੜ ਵਧਦੀ ਜਾ ਰਹੀ ਸੀ। ਹਨੇਰਾ ਹੁੰਦਾ ਦੇਖ ਕੇ ਮਾਲ੍ਹਕੰਗਨੀ ਦੇ ਤੇਲ ਦੀਆਂ ਮਸ਼ਾਲਾਂ ਬਾਲ ਦਿੱਤੀਆਂ ਗਈਆਂ।

ਏਨੇ ਨੂੰ ਆਪਣੇ ਪੰਜ ਸ਼ਿਸ਼ਾ ਨਾਲ ਰਾਹੁਲ ਭੱਦਰ ਪੁੱਜੇ। ਉਹਨਾ ਨੇ ਸ਼੍ਰੀ-ਮਾਂ ਦੇ ਚਰਨਾਂ ਵਿਚ ਸਤਿਕਾਰ ਭੇਟ ਕੀਤਾ। ਫੇਰ ਇਕ ਪਾਸੇ ਘਾਹ ਉਤੇ ਆਸਨ ਲਾ ਕੇ ਬੈਠ ਗਏ। ਇਕ ਘੜੀ ਉਹ ਇਸੇ ਪ੍ਰਕਾਰ ਹਵਾ ਤੋਂ ਬਿਨਾ ਦੀਵੇ ਦੀ ਲਾਟ ਵਾਂਗ ਅਹਿੱਲ ਬੈਠੇ ਰਹੇ। ਫੇਰ ਉਹ ਬੋਲੇ, "ਕਾਸ਼ੀ-ਵਾਸੀਓ, ਤੁਹਾਡੇ ਤੱਕ ਮੇਰੀ ਆਵਾਜ਼ ਪਹੁੰਚ ਰਹੀ ਹੈ ?"

"ਹਾਂ ਭੰਤੇ !"

"ਤਾ ਸੁਣੋ। ਮੈਂ ਹੁਣੇ-ਹੁਣੇ ਸਮਾਧੀ ਵਿਚ ਸ਼੍ਰੀ-ਮਾ ਨਾਲ ਸੰਪਰਕ ਕਰਨ ਦਾ ਜਤਨ ਕੀਤਾ। ਉਹ ਸੰਪੂਰਨ ਰੂਪ ਵਿਚ ਵਿਦਮਾਨ ਹਨ। ਸਭ ਕੁਛ ਦੇਖ ਰਹੇ ਹਨ। ਸੱਚ ਤਾਂ ਇਹ ਹੈ ਕਿ ਉਹ ਜਿਸ ਸਥਾਨ ਉਤੇ ਬਿਰਾਜੇ ਹੋਏ ਹਨ, ਉਥੇ ਮੇਰੇ ਵਰਗੇ ਸਾਧਕ ਦੀ ਵੀ ਪਹੁੰਚ ਨਹੀਂ ਹੈ। ਅਸੀਂ ਨਿਰਾਕਾਰ ਵਿਚ ਮਿਲ ਜਾਣਾ ਅੰਤਿਮ ਉਦੇਸ਼ ਮੰਨਦੇ ਹਾਂ, ਭਾਵ ਨਿਰਵਾਨ। ਪਰ ਸ਼੍ਰੀ-ਮਾ ਨਿਰਾਕਾਰ ਦੇ ਘੇਰੇ ਨੂੰ ਵੀ ਪਾਰ ਕਰ ਕੇ ਸ਼੍ਰੀ ਕ੍ਰਿਸ਼ਨ ਦੇ ਤੇਜ ਵਾਂਗ ਜਗਮਗਾ ਰਹੇ ਹਨ। ਤੁਸੀਂ ਇਸ ਦੇਹ ਨੂੰ ਭੁੱਲ ਕੇ ਵੀ ਛੂਹਣ ਦਾ ਜਤਨ ਨਾ ਕਰਨਾ, ਕਿਉਂਕਿ ਵਾਤਾਵਰਨ ਨੂੰ ਦੇਖਦੇ ਹੋਏ ਸ਼੍ਰੀ-ਮਾ ਦੀ ਪ੍ਰਾਰਥਨਾ ਸਦਕਾ ਹਾਜ਼ਰ ਹੋਏ ਕਾਲ-ਭੈਰੋਂ ਆਪ ਪ੍ਰਬੰਧ ਸੰਭਾਲ ਚੁੱਕੇ ਹਨ।

"ਕਾਸੀ-ਵਾਸੀਓ, ਇਹ ਇਕ ਭਿਆਨਕ ਕਥਾ ਹੈ। ਭਗਵਾਨ ਬੁੱਧ ਦੇ ਜਸ ਅਤੇ

ਭਿਖ਼ਸ਼ੂ-ਸੰਘਾਂ ਦੀ ਵਧਦੀ ਹੋਈ ਮਹਿਮਾ ਨੂੰ ਦੇਖ ਕੇ ਤੀਰਥਿਕਾਂ ਦਾ ਮਾਣ-ਸਨਮਾਨ ਘੱਟ ਹੋਣ ਲਗਿਆ, ਤਾਂ ਉਹਨਾਂ ਨੇ ਇਕ ਸਾਜ਼ਿਸ਼ ਰਚੀ। ਭਗਵਾਨ ਸ਼ਰਾਵਸਤੀ ਵਿਚ ਜੇਤਵਣ ਵਿਚ ਨਿਵਾਸ ਕਰ ਰਹੇ ਸਨ। ਸ਼ਰਾਵਸਤੀ ਵਿਚ ਚਿੰਤਾ ਮਾਣਵਿਕਾ ਨਾਂ ਦੀ ਇਕ ਸੰਨਿਆਸਨ ਸੀ। ਉਹ ਬਹੁਤ ਹੀ ਰੂਪਵਤੀ ਅਤੇ ਅਨੇਕ ਗੁਣਾਂ ਨਾਲ ਵਰੋਸਾਈ ਮੁਟਿਆਰ ਸੀ। ਉਹ ਤੀਰਥਿਕਾਂ ਦੇ ਸਥਾਨ ਵਿਚ ਅਕਸਰ ਆਉਂਦੀ ਸੀ। ਉਸ ਦਿਨ ਜਦੋਂ ਉਹ ਉਥੇ ਪੁੱਜੀ ਤਾਂ ਕਿਸੇ ਵੀ ਤੀਰਥਿਕ ਨੇ ਉਹਦੇ ਨਾਲ ਗੱਲ ਨਾ ਕੀਤੀ। ਉਹ ਤੀਰਥਿਕਾਂ ਨੂੰ ਉਦਾਸ ਨਾ ਦੇਖ ਸਕੀ ਅਤੇ ਉਦਾਸੀ ਦਾ ਕਾਰਨ ਪੁਛਿਆ।

" 'ਬੁੱਧ ਦਾ ਮਾਣ-ਸਤਿਕਾਰ ਵਧ ਰਿਹਾ ਹੈ', ਇਕ ਤੀਰਥਿਕ ਬੋਲਿਆ।

" 'ਪਰ ਸਾਡਾ ਤਾਂ ਨਾਸ ਹੋ ਰਿਹਾ ਹੈ', ਦੂਜੇ ਨੇ ਕਿਹਾ।

" 'ਆਰੀਆ-ਗਣ, ਤੁਸੀਂ ਹੀ ਦੱਸੋ, ਮੈਂ ਕੀ ਕਰਾਂ ?' ਚਿੰਤਾ ਨੇ ਪੁਛਿਆ।

" 'ਸ਼੍ਰਮਣ ਬੁੱਧ ਦੇ ਮਾਣ-ਸਤਿਕਾਰ ਦਾ ਨਾਸ ਜ਼ਰੂਰੀ ਹੈ।'

" 'ਮੈਂ ਤੁਹਾਡੇ ਲਈ ਸਭ ਕੁਛ ਕਰਾਂਗੀ। ਕੁਛ ਸਮਾ ਹੋਰ ਉਡੀਕ ਕਰੋ', ਉਹ ਮੁਸਕਰਾਈ।

"ਜਿਸ ਸਮੇਂ ਸ਼ਰਾਵਸਤੀ-ਵਾਸੀ ਧਰਮ-ਕਥਾ ਸੁਣ ਕੇ ਜੇਤਵਣ ਵਿਚੋਂ ਨਿਕਲਦੇ ਸਨ, ਚਿੰਤਾ ਜਾਣ ਕੇ ਉਸੇ ਰਾਹੋਂ ਜੇਤਵਣ ਵੱਲ ਤੁਰ ਪੈਂਦੀ ਸੀ। ਬੇਹੱਦ ਸਿੰਗਾਰ ਕਰ ਕੇ, ਰੰਗ-ਬਰੰਗੇ ਰੇਸ਼ਮੀ ਬਸਤਰਾ ਵਿਚ ਉਹ ਅਪੱਸਰਾ ਵਾਂਗ ਲਗਦੀ ਸੀ।

"ਪ੍ਰਵਚਨ ਸੁਣ ਕੇ ਮੁੜਨ ਵਾਲਿਆ ਨੇ ਪੁੱਛਣਾ, 'ਇਸ ਉਲਟੇ ਪਾਸੇ ਨੂੰ ਕਿਉਂ ਜਾ ਰਹੀ ਹੈਂ, ਚਿੰਤਾ ?'

" 'ਤੁਹਾਨੂੰ ਕੀ ?' ਉਹ ਘੂਰ ਕੇ ਕਹਿੰਦੀ।

"ਇਸੇ ਤਰ੍ਹਾਂ ਸਵੇਰ ਵੇਲੇ ਜਦੋਂ ਲੋਕ ਜੇਤਵਣ ਵੱਲ ਜਾਂਦੇ, ਉਹ ਥੱਕੇ-ਟੁੱਟੇ ਸਰੀਰ, ਟੁੱਟੀ ਮਾਲਾ, ਵਿਗੜੇ ਸ਼ਿੰਗਾਰ ਨਾਲ ਬੁਰੇ ਹਾਲ ਦਿਸਦੀ। ਅਜਿਹਾ ਰੂਪ ਹੁੰਦਾ ਜੋ ਲੋਕਾਂ ਨੂੰ ਸ਼ੱਕ ਨਾਲ ਭਰਨ ਲਗਦਾ। ਇਸ ਕਾਰਨ ਹੈਰਾਨ-ਪ੍ਰੇਸ਼ਾਨ ਹੋ ਕੇ ਲੋਕਾ ਨੇ ਪੁੱਛਣਾ ਸ਼ੁਰੂ ਕੀਤਾ, 'ਚਿੰਤਾ, ਇਸ ਸਮੇਂ ਕਿਥੋਂ ਆ ਰਹੀ ਹੈਂ ?'

" 'ਤੁਹਾਨੂੰ ਕੀ ? ਕੀ ਇਸਤਰੀਆ ਜਿਥੇ ਰਾਤ ਬਿਤਾਉਂਦੀਆਂ ਹਨ, ਉਹਦਾ ਹੋਕਾ ਦਿੰਦੀਆ ਫਿਰਨ ?'

"ਇਕ ਸ਼ੱਕ ਘਰ ਕਰਨ ਲਗਿਆ। ਕੁਛ ਦਿਨਾਂ ਤੱਕ ਇਹੋ ਕੁਛ ਹੁੰਦਾ ਰਿਹਾ ਤਾ ਲੋਕਾਂ ਨੇ ਫੇਰ ਪੁਛਿਆ, 'ਕਿਥੇ ਜਾਂਦੀ ਹੈਂ, ਚਿੰਤਾ ?'

" 'ਜੇਤਵਣ ਵਿਚ', ਉਹ ਮੁਸਕਰਾ ਕੇ ਬੋਲੀ।

" 'ਕਥਾ ਸੁਣਨ ਜਾਂਦੀ ਹੈ ਉਥੇ ?'

" 'ਨਹੀਂ, ਤਥਾਗਤ ਨਾਲ ਗੰਧ-ਕੁਟੀ ਵਿਚ ਮੌਜ ਕਰਦੀ ਹਾਂ।'

"ਤਿੰਨ-ਚਾਰ ਮਹੀਨਿਆਂ ਮਗਰੋਂ ਚਿੰਤਾ ਦਾ ਪੇਟ ਵਧਣ ਲਗਿਆ। ਲੋਕਾਂ ਦਾ ਸ਼ੱਕ ਪੱਕਾ ਹੋ ਗਿਆ ਕਿ ਉਹ ਗਰਭਵਤੀ ਹੈ। ਉਹ ਵੀ ਸਾਖਿਆਤ ਤਪੱਸਿਆ ਦੀ ਮੂਰਤੀ ਭਗਵਾਨ ਬੁੱਧ ਤੋਂ।

"ਇਕ ਦਿਨ ਸ਼ਰਾਵਸਤੀ ਅਤੇ ਬਾਹਰ ਦੇ ਅਨੇਕ ਲੋਕ ਭਗਵਾਨ ਦਾ ਉਪਦੇਸ਼ ਸੁਣਨ ਆਏ। ਤੀਰਥਿਕਾਂ ਨੂੰ ਇਹ ਸ਼ੁਭ ਅਵਸਰ ਜਾਪਿਆ। ਉਪਦੇਸ਼ ਚੱਲ ਰਿਹਾ ਸੀ ਕਿ ਚਿੰਤਾ ਭਗਵਾਨ ਦੇ ਸਾਹਮਣੇ ਖੜ੍ਹੀ ਹੋ ਗਈ। 'ਤੂੰ ਇਥੇ ਧਰਮ-ਉਪਦੇਸ਼ ਦੇ ਰਿਹਾ ਹੈਂ, ਇਹ ਗਰਭ ਤੇਰਾ ਹੈ ! ਮੇਰੇ ਜਣੇਪੇ ਦਾ ਪ੍ਰਬੰਧ ਕੀਤਾ ? ਘਿਉ-ਤੇਲ ਆਦਿ ਕਿਥੋ ਆਵੇਗਾ ?' ਲੋਕਾਂ ਦੀ ਨਜ਼ਰ ਜੰਮ ਕੇ ਰਹਿ ਗਈ। ਚਿੰਤਾ ਵਿਅੰਗ-ਭਰੀ ਆਵਾਜ਼ ਵਿਚ ਬੋਲੀ, 'ਆਨੰਦ ਲੈਣਾ ਤਾਂ ਜਾਣਦੇ ਹੋ, ਗਰਭ ਦਾ ਉਪਚਾਰ ਨਹੀਂ ਜਾਣਦੇ' ?

"ਭਗਵਾਨ ਬੁੱਧ ਬੋਲੇ, 'ਭੈਣ ! ਇਸ ਸੱਚ ਜਾਂ ਝੂਠ ਨੂੰ ਮੈ ਅਤੇ ਤੂੰ ਜਾਣਦੇ ਹਾ।'

" 'ਤਥਾਗਤ ! ਤੁਸੀਂ ਠੀਕ ਕਿਹਾ। ਹੋਰ ਕੌਣ ਜਾਣ ਸਕੇਗਾ।'

"ਅਚਾਨਕ ਉਹਦੇ ਪੇਟ ਉਤੇ ਬੰਨ੍ਹੀ ਹੋਈ ਕਾਠ ਦੀ ਕੁਨਾਲੀ ਖਿਸਕ ਗਈ। ਉਹਨੇ ਭੈਭੀਤ ਹੋ ਕੇ ਉਹਨੂੰ ਸੰਭਾਲਿਆ। ਉਸੇ ਸਮੇਂ ਤੇਜ਼-ਰਫਤਾਰ ਹਵਾ ਵਗਣ ਲੱਗੀ। ਉਹਦੀ ਧੋਤੀ ਫੜਫੜਾਉਣ ਲੱਗੀ। ਸਰੀਰ ਕੱਜਣ ਲਈ ਉਤਾਵਲੀ ਦੇ ਉਹਦੇ ਹੱਥ ਬਸਤਰ ਸੰਭਾਲਣ ਲੱਗੇ। ਹੱਥ ਹਟਦਿਆ ਹੀ ਕੁਨਾਲੀ ਭੁੰਜੇ ਡਿੱਗ ਪਈ। ਉਹਦਾ ਫੁੱਲਿਆ ਹੋਇਆ ਪੇਟ ਪਿਚਕ ਗਿਆ। ਉਹ ਭੱਜੀ। ਲੋਕ ਉਹਦੇ ਪਿੱਛੇ ਭੱਜ ਪਏ। ਉਹ ਡਿੱਗ ਪਈ।

"ਇਹ ਹੈ ਚਿੰਤਾ।[9] ਇਹ ਇਕ ਵਿਅਕਤੀ ਨਹੀਂ, ਸਮਾਜ ਦਾ ਚਿੰਨ੍ਹ ਹੈ। ਸੂਰਜ ਉੱਤੇ ਥੁੱਕਣ ਵਾਲੇ ਨੌਜਵਾਨ ਚਿੰਤਾ ਦੀਆ ਸੰਤਾਨਾ ਹਨ। ਸ਼੍ਰੀ-ਮਾਂ ਨੇ ਜੋ ਸਰਾਪ ਦਿੱਤਾ ਹੈ, ਉਹ ਤਾ ਅਟੱਲ ਹੈ ਹੀ। ਇਹਦਾ ਬਦਲਾ ਵੀ ਉਹਨਾ ਨੂੰ ਸਦੀਆਂ ਤੱਕ ਚੁਕਾਉਣਾ ਪਵੇਗਾ।

"ਕਾਸੀ-ਵਾਸੀਓ, ਕੀ ਮੈਂ ਇਕ ਹੋਰ ਮਹਾਨ ਈਸਵਰੀ ਦੂਤ ਬਾਰੇ ਤੁਹਾਨੂੰ ਕੁਛ ਦੱਸਾ ?"

"ਹਾਂ ਭੰਤੇ !"

"ਅੱਜ ਤੋਂ ਇਕ ਹਜ਼ਾਰ ਸੱਠ ਸਾਲ ਪਹਿਲਾਂ ਬੇਥਲੇਹਮ ਵਿਚ ਇਕ ਬਾਲ ਨੇ ਜਨਮ ਲਿਆ। ਉਹਨੂੰ ਕੱਪੜੇ ਵਿਚ ਵਲ੍ਹੇਟ ਕੇ ਗੁਫ਼ਾ ਦੇ ਕਿਨਾਰੇ ਵਾਲੀ ਖੁਰਲੀ ਵਿਚ ਰੱਖ ਦਿੱਤਾ ਗਿਆ। ਯਹੂਦੀਆ ਦੇ ਪੂਰਬੀ ਦੇਸਾਂ ਦੇ ਤਿੰਨ ਜੋਤਸ਼ੀਆਂ ਨੇ ਇਕ ਪੂਛਲ ਤਾਰਾ ਉਦੈ ਹੁੰਦਾ ਦੇਖਿਆ। ਉਹ ਸਿੱਧੇ ਰਾਜਾ ਹੇਰੋਦ ਦੇ ਸਾਹਮਣ ਪੁੱਜੇ ਅਤੇ ਬੋਲੇ, 'ਕਿਥੇ ਹੈ ਸਾਡਾ ਭਾਗ-ਵਿਧਾਤਾ ? ਯਹੂਦੀਆਂ ਦਾ ਨਵਜਾਤ ਰਾਜਾ ਕਿਥੇ ਹੈ ?' ਹੇਰੋਦ ਇਸ ਈਸ਼ਵਰੀ ਪੁੱਤਰ ਦਾ ਸ਼ੱਤਰੂ ਸੀ। ਜਿਵੇਂ ਕੰਸ ਕ੍ਰਿਸ਼ਨ ਦਾ। ਇਸ ਰਹੱਸ ਨੂੰ ਜਾਣ ਕੇ ਕਿ ਹੇਰੋਦ ਨੇ ਬੱਚੇ ਨੂੰ ਮਾਰ ਦੇਣ ਦਾ ਨਿਸਚਾ ਕੀਤਾ ਹੈ, ਤਿੰਨੇ ਜੋਤਸੀ ਬਾਹਰੋਂ ਹੀ ਪ੍ਰਭੂ ਯਸ਼ੂ ਨੂੰ ਪ੍ਰਨਾਮ ਕਰਨ ਚਲੇ ਗਏ। ਸੁਫਨੇ ਵਿਚ ਈਸ਼ਵਰੀ ਦੂਤਾਂ ਨੇ ਯਸ਼ੂ ਦੇ ਪਿਤਾ ਯੂਸਫ਼ ਨੂੰ ਕਿਹਾ ਕਿ ਉਹ ਬਾਲ ਨੂੰ ਲੈ ਕੇ ਮਿਸਰ ਚਲਿਆ ਜਾਵੇ। ਬੱਚਾ ਅਤੇ ਮਾ-ਬਾਪ ਦਰ-ਦਰ ਦੀਆਂ ਠੋਹਕਰਾ ਖਾਂਦੇ ਰਹੇ।

"ਬਾਰਾਂ ਸਾਲਾ ਮਗਰੋਂ ਇਹ ਸੁਣ ਕੇ ਕਿ ਹੇਰੋਦ ਮਰ ਗਿਆ, ਦੇਵਦੂਤਾਂ ਦੀ ਆਗਿਆ ਨਾਲ ਯੂਸਫ ਅਤੇ ਮਰੀਅਮ ਆਪਣੇ ਦੇਸ ਪਰਤ ਆਏ। ਬੱਚੇ ਨੂੰ ਲੈ ਕੇ ਉਹ ਯੇਰੂਸਲਮ ਦੀ ਯਾਤਰਾ ਲਈ ਚੱਲ ਪਏ। ਉਥੇ ਤੀਰਥ-ਯਾਤਰੀਆਂ ਦੀ ਭੀੜ ਵਿਚ ਯਸ਼ੂ ਗੁਆਚ ਗਏ। ਮਾਤਾ-ਪਿਤਾ ਲਭਦੇ ਹੋਏ, ਲੋਕਾਂ ਤੋਂ ਪੁਛਦੇ-ਪੁਛਦੇ ਮੰਦਰ ਵਿਚ ਪੁੱਜੇ। ਉਥੇ ਦੇਖਿਆ ਕਿ ਯਸ਼ੂ ਮੰਦਰ ਵਿਚ ਸ਼ਾਸਤਰੀਆ ਵਿਚਕਾਰ ਬੈਠੇ ਹਨ। ਯੇਰੂਸਲਮ ਵਿਚ ਯਸ਼ੂ ਦੇ ਭਗਤਾਂ

ਦੀ ਗਿਣਤੀ ਵਧਣ ਲੱਗੀ। ਲੋਕ ਉਹਨਾ ਨੂੰ ਪਿਆਰ ਕਰਨ ਲੱਗੇ। ਪਰ ਪੁਰੋਹਿਤਾ ਵਿਚ ਉਹਨਾ ਲਈ ਘਿਰਣਾ ਦਾ ਭਾਵ ਵੀ ਵਧਣ ਲਗਿਆ। ਲੋਕ ਉਹਨਾਂ ਨੂੰ ਈਸਵਰ ਵਲੋਂ ਭੇਜੇ ਗਏ ਉਹਦੇ ਪੁੱਤਰ ਦੇ ਰੂਪ ਵਿਚ ਮਾਣ ਦੇਣ ਲੱਗੇ। ਯਸ਼ੂ ਨੇ ਕਿਹਾ, 'ਮੈਂ ਇਸ ਲਈ ਆਇਆ ਹਾਂ ਕਿ ਪ੍ਰਿਥਵੀ ਨੂੰ ਸਵਰਗ ਨਾਲ ਜੋੜ ਦਿਆਂ।' ਯਸ਼ੂ ਦੇ ਇਸ ਐਲਾਨ ਦਾ ਇਹ ਸਿੱਟਾ ਹੋਇਆ ਕਿ ਸ਼ਕਤੀਸ਼ਾਲੀ ਯਹੂਦੀ ਪੁਰੋਹਿਤ ਚਿੜਨ ਲੱਗੇ। ਪ੍ਰਭੂ ਨੇ ਯੇਰੂਸਲਮ ਛੱਡ ਦਿੱਤਾ ਅਤੇ ਯਹੂਦੀਆ ਪ੍ਰਾਤ ਵਿਚ ਆ ਗਏ। ਜੌਹਨ ਉਥੇ ਯਸ਼ੂ ਦੀ ਆਉਂਦ ਦਾ ਐਲਾਨ ਕਰ ਚੁੱਕੇ ਸਨ। ਉਹਨਾ ਨੇ ਕਿਹਾ, 'ਮੈਂ ਈਸ਼ਵਰ ਦਾ ਪੁੱਤਰ ਨਹੀਂ, ਉਹਨਾਂ ਦਾ ਅਗਰਦੂਤ ਹਾ। ਵਹੁਟੀ ਤਾਂ ਵਰ ਦੀ ਹੀ ਹੁੰਦੀ ਹੈ। ਪਰ ਵਰ ਦਾ ਮਿੱਤਰ, ਜੋ ਜੋੜੀ ਦਾ ਵਾਰਤਾਲਾਪ ਸੁਣਦਾ ਹੈ, ਇਕ ਵੱਖਰਾ ਹੀ ਆਨੰਦ ਮਾਣਦਾ ਹੈ'। ਈਸ਼ਵਰ-ਪੁੱਤਰ ਬੋਲਿਆ, 'ਵਿਭਚਾਰ ਨਾ ਕਰੋ। ਜੋ ਬੁਰੀ ਇੱਛਾ ਨਾਲ ਕਿਸੇ ਇਸਤਰੀ ਉੱਤੇ ਨਜ਼ਰ ਸੁਟਦਾ ਹੈ, ਉਹ ਆਪਣੇ ਮਨ ਵਿਚ ਉਹਦੇ ਨਾਲ ਵਿਭਚਾਰ ਕਰ ਚੁਕਿਆ ਹੁੰਦਾ ਹੈ। ਜੇ ਤੁਹਾਡੀ ਸੱਜੀ ਅੱਖ ਪਾਪ ਦਾ ਕਾਰਨ ਬਣਦੀ ਹੈ ਤਾ ਉਹਨੂੰ ਕੱਢ ਕੇ ਸੁੱਟ ਦਿਓ। ਦੋਸ ਨਾ ਲਾਓ, ਤਾਂ ਜੋ ਤੁਹਾਡੇ ਉੱਤੇ ਦੋਸ਼ ਨਾ ਲਾਇਆ ਜਾਵੇ, ਕਿਉਂਕਿ ਜਿਸ ਦ੍ਰਿਸਟੀ ਨਾਲ ਤੁਸੀਂ ਵਿਚਾਰ ਕੀਤਾ ਹੈ, ਉਸੇ ਦ੍ਰਿਸ਼ਟੀ ਨਾਲ ਤੁਹਾਡੇ ਆਚਰਨ ਉੱਤੇ ਵੀ ਵਿਚਾਰ ਕੀਤਾ ਜਾਵੇਗਾ। ਝੂਠੀ ਧਰਮਧ੍ਵਜਾ ਚੁੱਕਣ ਵਾਲਿਆ ਤੋਂ ਸਾਵਧਾਨ ਰਹੋ। ਉਹ ਭੇਡਾ ਦੇ ਭੇਸ ਵਿਚ ਤੁਹਾਡੇ ਕੋਲ ਆਉਂਦੇ ਹਨ, ਪਰ ਉਹ ਲਹੂ-ਤਿਹਾਏ ਬਘਿਆੜ ਹੁੰਦੇ ਹਨ।'

"ਧਰਮ-ਪੁਰੋਹਿਤਾ ਨਾਲ ਸੰਘਰਸ਼ ਹੋਣ ਲਗਿਆ। ਪ੍ਰਭੂ ਵਿਸਰਾਮ ਚਾਹੁੰਦੇ ਸਨ। ਉਹਨਾ ਸਾਹਮਣੇ ਆਪਣੇ ਈਸਵਰੀ ਕਾਰਜ-ਭਾਰ ਦਾ ਮਹੱਤਵ ਸੀ, ਸਰੀਰ ਦਾ ਨਹੀਂ। ਉਹਨਾ ਨੇ ਕਿਹਾ, 'ਇਹ ਨਾ ਸਮਝੋ ਕਿ ਕਿਸੇ ਨੇ ਪਿਤਾ ਨੂੰ ਦੇਖਿਆ ਹੈ। ਜੋ ਵਿਸ਼ਵਾਸ ਕਰਦਾ ਹੈ, ਉਹਨੂੰ ਅਨੰਤ ਜੀਵਨ ਪ੍ਰਾਪਤ ਹੈ। ਮੈਂ ਤੁਹਾਡੇ ਜੀਵਨ ਦੀ ਰੋਟੀ ਹਾਂ। ਮੈਂ ਜਿਸ ਰੋਟੀ ਬਾਰੇ ਕਹਿੰਦਾ ਹਾ, ਉਹ ਸਵਰਗ ਤੋਂ ਉੱਤਰੀ ਹੈ। ਇਹਨੂੰ ਜੋ ਖਾਂਦਾ ਹੈ, ਉਹ ਕਦੀ ਨਹੀਂ ਮਰਦਾ।'

"ਹਰੋਦ ਅੰਤੀਅਸ ਗਲੀਲਿਆ ਦਾ ਰਾਜਾ ਸੀ। ਉਹਦਾ ਨਿਆਕਾਰ ਪਿਲਾਤੁਸ ਬਹੁਤ ਸੱਜਣ ਸੀ। ਜਦੋਂ ਯਸ਼ੂ ਨੂੰ ਗ਼ਲਤ ਪ੍ਰਚਾਰ ਦੇ ਮੁਕੱਦਮੇ ਵਿਚ ਬੰਦੀ ਬਣਾਇਆ ਗਿਆ ਤਾ ਪਿਲਾਤੁਸ ਨੇ ਉਹਨਾਂ ਨੂੰ ਨਿਰਦੋਸ ਵੀ ਕਿਹਾ, ਪਰ ਕੁਟਵਾਉਣ ਦੀ ਸਜ਼ਾ ਵੀ ਦਿੱਤੀ। ਪਿਲਾਤੁਸ ਨੇ ਯਹੂਦੀਆਂ ਨੂੰ ਆਖਿਆ, 'ਮੈਂ ਇਸ ਯਸ਼ੂ ਦਾ ਕੀ ਕਰਾਂ ਜੋ ਆਪਣੇ ਆਪ ਨੂੰ ਕਰਾਈਸਟ ਕਹਿੰਦਾ ਹੈ।'

" 'ਇਹਨੂੰ ਫਾਸੀ ਦਿਓ', ਕੁਰਾਹੇ ਪਏ ਹੋਏ ਯਹੂਦੀ ਬੋਲੇ।

"ਕਾਸੀ-ਵਾਸੀਓ, ਉਸ ਸਮੇਂ ਦਾ ਰਿਵਾਜ ਸੀ ਕਿ ਇਕ ਆਦਮ-ਕੱਦ ਫੱਟੇ ਉਤੇ ਬਾਂਹਾਂ ਦੇ ਬਰਾਬਰ ਟੇਢੀ ਲੱਕੜ ਜੜ ਦਿੱਤੀ ਜਾਂਦੀ ਸੀ। ਇਹਨੂੰ ਕਰਾਸ ਕਿਹਾ ਜਾਦਾ ਹੈ। ਬੰਦੀ ਪ੍ਰਭੂ ਯਸ਼ੂ ਪ੍ਰਥਾ ਅਨੁਸਾਰ ਆਪਣੇ ਮੋਢੇ ਉੱਤੇ ਆਪਣਾ ਕਰਾਸ ਚੁੱਕੀਂ ਜਾ ਰਹੇ ਸਨ।

"ਯਸ਼ੂ ਦੇ ਸਰੀਰ ਤੋਂ ਬਸਤਰ ਉਤਾਰ ਦਿੱਤੇ ਗਏ ਸਨ। ਉਹਨਾਂ ਦੇ ਤਨ ਉਤੇ ਕੇਵਲ ਇਕ ਛੋਟਾ ਜਿਹਾ ਪਰਨਾ ਸੀ। ਉਹਨਾ ਨੂੰ ਫੱਟੇ ਉਤੇ ਟੰਗਿਆ ਗਿਆ ਅਤੇ ਟੇਢੀ ਲੱਕੜ ਉਤੇ ਉਹਨਾਂ ਦੀਆਂ ਦੋਵੇਂ ਬਾਹਾਂ ਚੌੜੀਆ ਕਰ ਕੇ ਉਹਨਾ ਵਿਚ ਕਿੱਲ ਗੱਡ ਦਿੱਤੇ ਗਏ।

ਸਿਰ, ਗਰਦਨ, ਹੱਥ, ਪੈਰ, ਸਭ ਵਿਚ ਕਿੱਲ ਗੱਡ ਦਿੱਤੇ ਗਏ। ਪੁਰੋਹਿਤਾਂ ਨੇ ਵਿਅੰਗ ਕੀਤਾ, 'ਜੋ ਦੂਜਿਆਂ ਨੂੰ ਬਚਾਉਣ ਆਇਆ ਸੀ, ਉਹ ਆਪਣੇ ਆਪ ਨੂੰ ਵੀ ਬਚਾ ਨਹੀਂ ਸਕਿਆ।' ਯਸੂ ਨੇ ਮਰਦੇ ਸਮੇਂ ਕਿਹਾ, 'ਹੇ ਪਿਤਾ, ਤੂੰ ਜਿਸ ਕਾਰਜ ਲਈ ਭੇਜਿਆ ਸੀ, ਉਹ ਪੂਰਾ ਹੋ ਗਿਆ।'[10]

"ਇਹ ਹੈ ਕਥਾ ਕਾਸ਼ੀ-ਵਾਸੀਓ। ਅੱਜ ਦੇ ਪ੍ਰਸੰਗ ਵਿਚ ਮੈਂ ਕੇਵਲ ਦੋ ਵਾਕ ਕਹਿਣੇ ਹਨ। ਕੀ ਯੋਗਿਨੀ ਸ਼ੀਲ ਭੱਦਰਾ ਮਾਂ ਨੇ ਦੋਵਾਂ ਅਵਤਾਰੀ ਪੁਰਸ਼ਾ ਦੀ ਹੋਣੀ ਇਕੱਲੀ ਨੇ ਨਹੀਂ ਝੱਲੀ ? ਭਗਵਾਨ ਬੁੱਧ ਵਾਂਗ ਆਪਣੇ ਚਰਿਤਰ ਉਤੇ ਲਾਏ ਗਏ ਝੂਠੇ ਦੋਸਾਂ ਨੂੰ ਉਹਨਾਂ ਨੇ ਸਹਿਣ ਕੀਤਾ। ਪ੍ਰਭੂ ਯਸੂ ਵਾਗ ਉਹਨਾਂ ਨੂੰ ਸੂਲੀ ਉੱਤੇ ਚੜ੍ਹਾ ਦਿੱਤਾ ਗਿਆ। ਇਹ ਬਹੁਤ ਦੁੱਖ ਦੀ ਗੱਲ ਹੈ, ਕਾਸ਼ੀ-ਵਾਸੀਓ, ਕਿ ਸ੍ਰੀ-ਮਾ ਨੇ ਦੋਵਾਂ ਮਹਾਨ ਪੁਰਸ਼ਾ ਤੋਂ ਵੀ ਵੱਧ ਕਸ਼ਟ ਝੱਲੇ, ਕਿਉਂਕਿ ਇਹ ਸਭ ਕੁਛ ਉਹਨਾਂ ਨੇ ਇਕ ਸੱਤਰ-ਸਾਲਾ ਇਸਤਰੀ ਦੇ ਰੂਪ ਵਿਚ ਝੱਲਿਆ। ਉਹ ਉਹਨਾ ਮਹਾਂਪੁਰਸ਼ਾ ਦੀ ਪਰੰਪਰਾ ਵਿਚ ਬਹੁਤ ਅੱਗੇ ਨਿੱਕਲ ਗਈ, ਕਿਉਂਕਿ ਸਾਡਾ ਸਮਾਜ ਨਾਰੀ ਨੂੰ ਅਬਲਾ ਕਹਿੰਦਾ ਹੈ। ਇਕ ਅਬਲਾ ਦੀ ਇਹ ਕੁਰਬਾਨੀ ਕੀ-ਕੀ ਰੰਗ ਲਿਆਵੇਗੀ, ਇਹ ਦੇਖਦੇ ਜਾਓ...."

ਜਨਤਾ ਦੀਆਂ ਤਾੜੀਆਂ ਦੀ ਗੂੰਜ ਵਿਚ ਡਾਰਾ ਦੀਆਂ ਡਾਰਾਂ ਕਬੂਤਰਾਂ ਦੀ ਫਰਫਰਾਹਟ ਵਾਗ ਤਿੱਖੀ ਆਵਾਜ ਉੱਠੀ, "ਮਹਾਯੋਗਿਨੀ ਸ਼ੀਲਾ ਮਾ—ਅਮਰ ਹੈ !...ਮਹਾਯੋਗਿਨੀ ਸ਼ੀਲਾ ਮਾ—ਅਮਰ ਹੈ !"

ਏਨੇ ਨੂੰ ਘੋੜ-ਸਵਾਰਾ ਵਿਚ ਘਿਰੀਆਂ ਤਿੰਨ ਪਾਲਕੀਆਂ ਚੰਦੋਏ ਤੋ ਦੂਰ ਉਤਾਰੀਆਂ ਗਈਆ। ਕਹਾਰਾ ਨੇ ਪਾਲਕੀਆ ਦੇ ਪਰਦੇ ਹਟਾ ਦਿੱਤੇ। ਇਕ ਪਾਲਕੀ ਵਿਚੋਂ ਰਾਜਮਾਤਾ ਰਾਲਹਿ ਅਤੇ ਰਾਜਮਾਤਾ ਪ੍ਰਿਥਵੀ ਦੇਵੀ ਉੱਤਰੀਆਂ। ਦੂਜੀ ਪਾਲਕੀ ਵਿਚੋਂ ਗੋਮਤੀ ਅਤੇ ਚੰਪਕ ਬਾਹਰ ਆਈਆ। ਤੀਜੀ ਪਾਲਕੀ ਵਿਚੋਂ ਨਰਪਤਿ ਚੰਦਰ ਅਤੇ ਰਾਜਕੁਮਾਰ ਮਦਨ ਚੰਦਰ ਉੱਤਰੇ। ਉਹਨਾ ਦੀਆ ਅੱਖਾ ਵਿਚੋਂ ਹੰਝੂਆਂ ਦੀਆ ਧਾਰਾ ਵਗ ਰਹੀਆਂ ਸਨ। ਯੁਵਰਾਜ ਗੋਵਿੰਦ ਹੱਥ ਵਿਚ ਨੰਗੀ ਤਲਵਾਰ ਲੈ ਕੇ ਉਹਨਾਂ ਦੇ ਪਿਛੇ ਖੜ੍ਹੇ ਹੋ ਗਏ। ਅੰਗ-ਰਖਿਅਕਾ ਨਾਲ ਘਿਰੇ ਉਹ ਸਾਰੇ ਸ੍ਰੀ-ਮਾ ਦੇ ਕੋਲ ਪੁੱਜੇ।

"ਦੇਵੀ !" ਸ਼੍ਰੀ ਮਾ ਦੀ ਦੇਹ ਵੱਲ ਵਧਦੀ ਹੋਈ ਰਾਲਹਿ ਨੂੰ ਭਦੰਤ ਰਾਹੁਲ ਭੱਦਰ ਬੋਲੇ, "ਮੇਰੀ ਬੇਨਤੀ ਹੈ ਕਿ ਤੁਸੀ ਲੋਕ ਸ੍ਰੀ-ਮਾ ਦੇ ਮ੍ਰਿਤਕ ਸਰੀਰ ਨੂੰ ਦੂਰੋਂ ਹੀ ਪ੍ਰਨਾਮ ਕਰੋ, ਕਿਉਂਕਿ ਦੇਹ ਵਿਚ ਇਸ ਕਿਸਮ ਦੀਆ ਸ਼ਕਤੀਆ ਕਾਰਜ ਕਰ ਰਹੀਆਂ ਹਨ ਕਿ ਉਹ ਤੁਹਾਨੂੰ ਨੁਕਸਾਨ ਪੁਚਾ ਸਕਦੀਆ ਹਨ। ਇਹਦੇ ਸਿੱਟੇ ਬਾਰੇ ਮੈਂ ਕੁਛ ਵੀ ਕਹਿਣਾ ਨਹੀਂ ਚਾਹੁੰਦਾ।"

ਦੋਵੇਂ ਰਾਜਮਾਤਾਵਾਂ ਚੌਕੀ ਦੇ ਕੋਲ ਜ਼ਮੀਨ ਉੱਤੇ ਮੱਥਾ ਟੇਕੀਂ ਪਈਆਂ ਰਹੀਆਂ। ਉਹ ਹਿਝਕੀਆ ਲੈ-ਲੈ ਕੇ ਰੋ ਰਹੀਆ ਸਨ। ਬਹੁਤ ਸੰਭਾਲਣ ਉੱਤੇ ਵੀ ਨਰਪਤਿ ਚੰਦਰ ਵਿਲਕ ਪਏ। ਸਭ ਲੋਕ ਦੇਹ ਦੇ ਨੇੜੇ ਧਰਤੀ ਉਤੇ ਪ੍ਰਨਾਮ ਕਰ ਰਹੇ ਸਨ। ਗੋਮਤੀ ਅਜਿਹਾ ਕਰਨ ਲਈ ਤਿਆਰ ਨਹੀਂ ਸੀ।

ਉਹ ਸਿੱਧੀ ਚੌਕੀ ਵੱਲ ਵਧੀ।

"ਆਰੀਏ !" ਰਾਹੁਲ ਭੱਦਰ ਬੋਲੇ।

"ਤੁਹਾਡੀ ਗੱਲ ਮੈਂ ਸੁਣ ਚੁੱਕੀ ਹਾਂ, ਆਰੀਆ ਮਹਾਂਸਥਵਿਰ। ਮੈਨੂੰ ਕਿਸੇ ਵੀ ਰਹੱਸਾ-ਤਮਕ ਪ੍ਰਕਿਰਿਆ ਦਾ ਡਰ ਨਹੀ ਹੈ। ਮੈਂ ਜੇ ਆਪਣੀ ਸਰਧਾ ਭੇਟ ਕਰਦਿਆਂ ਮਰ ਵੀ ਜਾਵਾ ਤਾਂ ਮੈਨੂੰ ਚਿੰਤਾ ਨਹੀਂ।"

ਰਾਹੁਲ ਭੱਦਰ ਇਕ-ਟੱਕ ਗੋਮਤੀ ਦੀਆਂ ਅੱਖਾ ਵਿਚ ਦੇਖ ਰਹੇ ਸਨ, "ਜਿਵੇਂ ਦੇਵੀ ਦੀ ਇੱਛਾ !"

ਗੋਮਤੀ ਚੌਕੀ ਦੇ ਕੋਲ ਪੁੱਜੀ। ਉਹ ਗੋਡਿਆ ਦੇ ਭਾਰ ਬੈਠ ਗਈ। ਸਾਰੀ ਜਨਤਾ ਖੜ੍ਹੀ ਹੋ ਗਈ। ਸਭ ਦੀਆਂ ਅੱਖਾਂ ਰਾਜਕੁਮਾਰੀ ਗੋਮਤੀ ਉੱਤੇ ਟਿਕੀਆ ਹੋਈਆਂ ਸਨ। ਕੀਰਤ ਨੂੰ ਕੋਈ ਚਿੰਤਾ ਨਹੀਂ ਸੀ। ਪਰੇਸ਼ਾਨੀ ਜਰੂਰ ਸੀ।

ਗੋਮਤੀ ਨੇ ਸ੍ਰੀ-ਮਾਂ ਦੀਆ ਦੋਵੇਂ ਪਾਤਲੀਆਂ ਨੂੰ ਆਪਣੇ ਮੱਥੇ ਨਾਲ ਲਾ ਲਿਆ, "ਮਾਂ, ਆਪਣੀ ਪੁੱਤਰੀ ਨਾਲ ਤੂੰ ਇਹ ਧੋਖਾ ਕਿਉਂ ਕੀਤਾ ? ਕਿਉਂ ਕੀਤਾ ਮਾ ?" ਉਹ ਧਾਹਾਂ ਮਾਰ-ਮਾਰ ਕੇ ਰੋ ਰਹੀ ਸੀ। ਉਹਨੇ ਜਿਉਂ ਹੀ ਮੱਥਾ ਟੇਕਣ ਲਈ ਸੀਸ ਝੁਕਾਇਆ, ਦੂਜ ਦੇ ਚੰਦ ਵਾਂਗ ਚਮਕਦੇ ਮੁਨੀ-ਪੁਸਪਾ ਦੀ ਮਾਲਾ ਉਹਦੇ ਗਲ ਵਿਚ ਆ ਪਈ।

"ਰਾਜਕੁਮਾਰੀ ਗੋਮਤੀ ਦੀ ਜੈ !"

"ਰਾਜਕੁਮਾਰੀ ਗੋਮਤੀ ਦੀ ਜੈ !"

"ਕਾਸੀ ਦੇ ਮਹਾਨ ਪੁੱਤਰੋ, ਮੇਰ ਵੀਰੋ, ਮਾਤਾਓ ਅਤੇ ਭੈਣੋ,

"ਮੈਂ ਭਾਸਨ ਨਹੀਂ ਦੇ ਰਹੀ। ਤੁਹਾਡੀ ਪੁੱਤਰੀ ਜਾ ਭੈਣ ਵਜੋ ਬੇਨਤੀ ਕਰ ਰਹੀ ਹਾਂ। ਮੈਂ ਰਾਹ ਵਿਚ ਆਉਂਦਿਆ ਸੁਣਿਆ ਕਿ ਕਾਸੀ-ਨਰੇਸ਼ ਰਾਜ-ਰਾਜੇਸਵਰ ਕਰਨ ਦੇਵ ਨੇ ਇਸ ਦੇਹ ਨੂੰ ਲਾਵਾਰਸ ਕਹਿ ਕੇ ਚੰਡਾਲਾ ਰਾਹੀਂ ਗੰਗਾ ਵਿਚ ਸੁਟਵਾ ਦੇਣ ਦਾ ਹੁਕਮ ਦਿੱਤਾ ਹੈ। ਕੀ ਕਾਸੀ ਨਿਪੁੰਸਕਾਂ ਅਤੇ ਬੇਵਸਾ ਦਾ ਵਾਸਾ ਬਣ ਗਈ ਹੈ ? ਕੀ ਕਾਸ਼ੀ ਦੇ ਸੁੰਦਰ, ਪਰ ਅੱਖੜ ਵਿਸਸੇਣ ਨਾਲ ਜੁੜੇ ਅਤੇ ਚੁਸਤ-ਚਤਰ ਤੇ ਆਨੰਦ ਵਿਚ ਡੁੱਬੇ ਰਹਿਣ ਵਾਲੇ ਨੌਜਵਾਨ ਸਮਾਪਤ ਹੋ ਗਏ ਹਨ ? ਮੇਰੇ ਪਿਤਾ-ਸਰੂਪ ਆਰੀਆ ਰੱਜੁਕ ਕਿਹਾ ਕਰਦੇ ਸਨ ਕਿ ਭੰਗ ਦੀ ਇਕ ਗੋਲੀ ਖਾਣ ਵਾਲੇ ਅਤੇ ਦੁੱਧ ਦੇ ਭਰੇ ਇਕ ਕਸੋਰੇ ਨੂੰ ਪੀਣ ਵਾਲੇ ਕਾਸੀ ਦੇ ਅੱਲ੍ਹੜ ਨੌਜਵਾਨ ਮੌਤ ਤੋ ਵੀ ਨਹੀਂ ਡਰਦੇ। ਉਹ ਸਦਾ ਨਿਆ-ਪੱਖ ਲਈ ਆਪਣੀ ਕੁਰਬਾਨੀ ਦਿੰਦੇ ਰਹੇ ਹਨ। ਕੀ ਤੁਸੀਂ ਆਪਣੀਆਂ ਅੱਖਾਂ ਦੇ ਸਾਹਮਣੇ ਇਕ ਅਬਲਾ ਦੀ ਦੇਹ ਦੀ ਦੁਰਗਤੀ ਦੇਖੋਗੇ ? ਇਥੇ ਬੈਠ ਕੇ ਅਸੀਂ ਕਰਨ ਦੇਵ ਦਾ ਕੀ ਨੁਕਸਾਨ ਕਰ ਰਹੇ ਹਾ ? ਇਹ ਠੀਕ ਹੈ ਕਿ ਕੇਦਾਰੇਸ਼ਵਰ ਉਹਨਾ ਦੀ ਰਾਜ-ਸੀਮਾ ਦੇ ਅੰਦਰ ਹੈ, ਪਰ ਆਪਣੀ ਨਿਰਦੋਸ਼ ਪਰਜਾ ਨੂੰ ਬੇਇੱਜਤ ਕਰਨ ਦਾ ਅਧਿਕਾਰ ਕਿਸੇ ਵੀ ਰਾਜਾ ਜਾਂ ਰਾਜ-ਰਾਜੇਸਵਰ ਨੂੰ ਨਹੀ ਹੈ।"

"ਅਸੀਂ ਆਪਣੇ ਪ੍ਰਾਣ ਦੇ ਕੇ ਵੀ ਮਾਤਾ ਸੀਲ ਭੱਦਰਾ ਦੀ ਦੇਹ ਦੀ ਰਾਖੀ ਕਰਾਂਗੇ। ਚਾਹੇ ਕਰਨ ਹੋਵੇ, ਚਾਹੇ ਦੁਰਯੋਧਨ, ਅਸੀਂ ਆਪਣੇ ਕਪੀ-ਧ੍ਵਜ ਨੂੰ ਝੁਕਣ ਨਹੀਂ ਦੇਵਾਗੇ।"

"ਜੈ ਵ੍ਰਸਾ-ਕਪੀ, ਜੈ ਬਜਰੰਗ" ਦੇ ਲਲਕਾਰੇ ਮਾਰਦੇ ਹੋਏ ਨੌਜਵਾਨ ਦਰਸ਼ਕਾ ਦੀ ਭੀੜ ਵਿਚੋਂ ਭੱਜ ਕੇ ਮਾਤਾ ਸ਼ੀਲ ਭੱਦਰਾ ਦੀ ਦੇਹ ਦੇ ਕੋਲ ਖੜੇ ਹੋ ਗਏ। ਉਹ ਤੀਹ-ਚਾਲੀ ਨੌਜਵਾਨ

ਸਨ, ਜਿਨ੍ਹਾਂ ਨੇ ਕੇਵਲ ਰੰਗਦਾਰ ਧੋਤੀਆਂ ਪਹਿਣੀਆ ਹੋਈਆਂ ਸਨ ਅਤੇ ਚੌੜੇ ਕਮਰਕਸੇ ਕੀਤੇ ਹੋਏ ਸਨ। ਚਾਦਰਾਂ ਦੀ ਥਾ ਕੇਸਰੀ ਪਰਨੇ ਸਨ। ਸਭ ਦੇ ਕਮਰ-ਕਸਿਆ ਵਿਚ ਨੰਗੀਆਂ ਤਲਵਾਰਾਂ ਸਨ। ਉਹਨਾਂ ਨੂੰ ਦੇਖ ਕੇ ਲਗਦਾ ਸੀ ਕਿ ਸਾਖਿਆਤ ਫੁਰਤੀ ਨੇ ਨੌਜਵਾਨਾ ਦਾ ਰੂਪ ਧਾਰ ਲਿਆ ਹੈ।

"ਸਵਾਗਤ ਹੈ, ਭਾਈਓ। ਗੋਮਤੀ ਤੁਹਾਡੇ ਨਾਲ-ਨਾਲ ਪੰਜ ਦਿਨਾ ਤੱਕ ਭਜਦੀ ਰਹੇਗੀ। ਤੁਹਾਡੇ ਲਈ ਅੰਨ-ਜਲ ਦੀ ਵਿਵਸਥਾ ਮੇਰਾ ਫਰਜ ਹੈ। ਮੈਂ ਉਹਨੂੰ ਪੂਰਾ ਕਰਾਗੀ।"

ਜਨਤਾ ਦੇ ਵਿਚਾਰਾਂ ਵਿਚ ਖੁਸੀ ਅਤੇ ਦੁੱਖ ਦੇ ਨਾਲ ਮਿਲੀ ਹੋਈ ਉਤੇਜਨਾ ਦੀ ਅਜਿਹੀ ਤ੍ਰਿਵੇਣੀ ਵਗਣ ਲੱਗੀ ਕਿ ਹਜਾਰਾ ਲੋਕਾ ਦੇ ਨੇਤਰਾ ਵਿਚੋ ਸੋਗ ਅਤੇ ਖੁਸ਼ੀ ਦੇ ਅੱਥਰੂ ਵਹਿਣ ਲੱਗੇ।

"ਦੇਵੀ", ਰਾਹੁਲ ਭੱਦਰ ਨੇ ਗੋਮਤੀ ਦੇ ਸਿਰ ਉਤੇ ਆਪਣਾ ਸਨੇਹ-ਭਰਿਆ ਹੱਥ ਰੱਖ ਦਿਤਾ, "ਤੂੰ ਨੀਲਤਾਰਾ ਹੈਂ। ਅਵਲੋਕਿਤੇਸਵਰ ਭਗਵਾਨ ਬੁੱਧ ਦਾ ਪ੍ਰਸਾਦ ਹੈਂ। ਤੂੰ ਸਾਖਿਆਤ ਦੁਰਗਾ ਹੈਂ। ਰਾਹੁਲ ਭੱਦਰ ਤੈਨੂੰ ਆਪਣਾ ਪ੍ਰਨਾਮ ਅਰਪਿਤ ਕਰ ਰਿਹਾ ਹੈ।"

"ਨਹੀਂ ਆਰੀਆ, ਇਕ ਮਾਪਿਆ ਵਿਰਵੀ ਦੀਨ ਬਾਲਿਕਾ ਨੂੰ ਤੁਸੀਂ ਭਰਮਾਓ ਨਾ। ਮੈਂ ਜੇ ਨੀਲਤਾਰਾ ਹੁੰਦੀ, ਦੁਰਗਾ ਹੁੰਦੀ, ਯੋਗਮਾਇਆ ਹੁੰਦੀ ਤਾਂ ਮੇਰ ਹੁੰਦਿਆ ਮੇਰੀ ਮਾ ਨੂੰ ਮੈਥੋ ਖੋਹ ਲੈਣ ਦਾ ਸਾਹਸ ਯਮਰਾਜ ਵੀ ਨਾ ਕਰਦਾ।"

ਏਨੇ ਨੂੰ ਗੋਵਿੰਦ ਨੰਗੀ ਤਲਵਾਰ ਲੈ ਕੇ ਰਾਹੁਲ ਭੱਦਰ ਦੇ ਨੇੜੇ ਆਇਆ, "ਆਰੀਆ ਸਥਵਿਰ ! ਮੈਂ ਚੰਦਰ ਦੇਵ ਦਾ ਪੋਤਾ ਗੋਵਿੰਦ ਹਾਂ। ਮੇਰਾ ਪ੍ਰਨਾਮ ਸਵੀਕਾਰ ਕਰੋ।"

"ਕਲਿਆਣ ਹੋਵੇ, ਵਤਸ !"

"ਮੈਂ ਤੁਹਾਨੂੰ ਇਕ ਬੇਨਤੀ ਕਰਨ ਆਇਆ ਹਾ।"

"ਬੋਲੋ, ਵਤਸ !"

"ਤੁਸੀ ਆਪਣੇ ਸ਼ਿਸ਼ਾਂ ਅਤੇ ਕਾਸ਼ੀ ਦੇ ਗੌਰਵ ਨੌਜਵਾਨਾਂ ਨਾਲ ਇਕ-ਇਕ ਕਸੋਰਾ ਦੁੱਧ ਪੀਵੋ। ਬਾਹਰ ਪਿੱਤਲ ਦੇ ਭਾਂਡਿਆਂ ਵਿਚ ਗਰਮ ਦੁੱਧ ਭਰਿਆ ਹੋਇਆ ਹੈ।"

ਰਾਹੁਲ ਭੱਦਰ ਆਪ ਆਪਣੇ ਸਿਸਾ ਨਾਲ ਬਾਹਰ ਗਏ ਅਤੇ ਦੁੱਧ ਪੀਤਾ। ਸ੍ਰੀ-ਮਾ ਦੇ ਸਰੀਰ ਦੁਆਲੇ ਖਲੋਤੇ, ਅੱਖੜ ਕਹੇ ਜਾਣ ਵਾਲੇ ਨੌਜਵਾਨਾ ਨੇ ਭੰਗ ਦੀ ਗੋਲੀ ਨਾਲ ਦੁੱਧ ਪੀਤਾ।

ਨੰਦੀਸਵਰ ਮੰਦਰ ਦੇ ਵਿਹੜੇ ਵਿਚ ਜਦੋਂ ਕੀਰਤ ਪੁੱਜੇ ਤਾ ਅੱਧੀ ਰਾਤ ਹੋ ਚੁਕੀ ਸੀ। ਸਾਹਮਣੇ ਬਾਬਾ ਸਨ, ਆਚਾਰੀਆ ਬ੍ਰਿਸਧ੍ਵਜ ਸਨ।

"ਕੀਰਤ !" ਰਿਤਧ੍ਵਜ ਬੋਲੇ, "ਮੈਂ ਸੁਣਿਆ ਸੀ ਕਿ ਕਾਨਿਆਕੁਬਜ ਦੇ ਮੰਡਲੇਸ਼ਵਰ ਸੋਮੇਸ਼ਵਰ ਦੀ ਪੁੱਤਰੀ, ਜੋ ਰੱਜੁਕ ਦੀ ਛਾਂ ਵਿਚ ਪਲੀ ਹੈ, ਤੇਰੀ ਸਕਤੀ ਹੈ ਅਤੇ ਛੇਤੀ ਹੀ ਤੇਰੇ ਨਾਲ ਵਿਆਹ-ਸਤਰ ਵਿੱਚ ਬੱਝਣ ਵਾਲੀ ਹੈ ? ਮੈਂ ਉਹਨੂੰ ਅੱਜ ਦੇਖਿਆ। ਮੈਂ ਤੇਰੇ

ਪਿਤਾਮਾ ਵਿਦਿਆਧਰ ਤੋਂ ਇਕ ਤਾਂਤਰਿਕ ਪੂਜਾ ਕਰਵਾਈ ਸੀ, ਨੰਦੀਸ਼ਵਰ ਅਤੇ ਯੋਗਮਾਇਆ ਦੀ ਸਾਂਝੀ ਖੁਸ਼ੀ ਪ੍ਰਾਪਤ ਕਰਨ ਲਈ, ਜੋ ਅੱਜ ਫਲਦੀ ਦਿਖਾਈ ਦੇ ਰਹੀ ਹੈ। ਗੋਮਤੀ ਤੇਰੇ ਲਈ ਨੰਦੀਸ਼ਵਰ ਦਾ ਪ੍ਰਸਾਦ ਹੈ, ਵਤਸ।"

"ਸ੍ਰੀ-ਮਾ ਦੀਆਂ ਅਸ਼ੀਰਵਾਦਾਂ ਵਿਚਕਾਰ ਗੋਮਤੀ ਦਾ ਮੇਰੇ ਨਾਲ ਪੰਜ ਦਿਨ ਪਹਿਲਾ, ਮੱਸਿਆ ਨੂੰ ਵਿਆਹ ਹੋ ਚੁਕਿਆ ਹੈ। ਤੁਹਾਡੀ ਅਸ਼ੀਰਵਾਦ ਹੀ ਮੇਰਾ ਕਵਚ ਹੈ, ਬਾਬਾ। ਪੂਜਣਯੋਗ ਆਚਾਰੀਆ ਬ੍ਰਿਸ਼ਧ੍ਰਜ ਨੇ ਜੇ ਇਸ ਅਨਹੋਏ, ਨਿਰਧਨ, ਘਰੋਂ ਨਿੱਕਲੇ ਵਿਅਕਤੀ ਨੂੰ ਸ਼ਰਨ ਨਾ ਦਿੱਤੀ ਹੁੰਦੀ, ਅੱਜ ਵੀ ਉਹ ਹਨੇਰੇ ਵਿਚ ਲੁਕਿਆ ਆਪਣੇ ਜੀਵਨ ਦੀ ਨਿਰਾਰਥਕਤਾ ਉੱਤੇ ਰੋਂਦਾ ਰਹਿੰਦਾ।"

"ਚੁੱਪ ਰਹਿ, ਬੜਬੋਲਿਆ !" ਬ੍ਰਿਸ਼ਧ੍ਰਜ ਨੇ ਕੀਰਤ ਨੂੰ ਖਿੱਚ ਕੇ ਹਿੱਕ ਨਾਲ ਲਾ ਲਿਆ। "ਤੂੰ ਤਾਂ ਵਿਦਿਆਧਰ ਦੇ ਨਾ ਤੋਂ ਏਨਾ ਚਿੜਦਾ ਸੀ ਕਿ ਬ੍ਰਿਸ਼ਧ੍ਰਜ ਨੂੰ ਸ਼ੱਕ ਹੋ ਗਿਆ ਸੀ ਕਿ ਇਹ ਲੜਕਾ ਸਾਰੇ ਸੰਬੰਧਾਂ ਨੂੰ ਤੋੜ ਦੇਵੇਗਾ।"

ਕੀਰਤ ਹੱਸਣ ਲਗਿਆ।

ਏਨੇ ਨੂੰ ਇਕ ਨਾਗਾ ਸੈਨਕ ਨੇ ਦਰਵਾਜ਼ਾ ਥਪਥਪਾਇਆ, "ਦੋ ਮੁੰਡੇ ਹਨ, ਬਾਬਾ, ਮਹੇਸ ਅਤੇ ਲੋਚਨ। ਉਹ ਰਾਜੇਸਵਰ ਕੀਰਤ ਨੂੰ ਮਿਲਣਾ ਚਾਹੁੰਦੇ ਹਨ।"

"ਆਰੀਆ, ਤੁਸੀਂ ਉਹਨਾਂ ਨੂੰ ਇਥੇ ਹੀ ਭੇਜ ਦਿਓ", ਕੀਰਤ ਬੋਲੇ।

"ਰਾਜਾ !" ਲੋਚਨ ਨੇ ਕਿਹਾ।

"ਪਹਿਲਾਂ ਬਾਬਾ ਅਤੇ ਆਚਾਰੀਆ ਦੇ ਚਰਨਾ ਵਿਚ ਡਿੱਗੋ ਤੁਸੀਂ ਦੋਵੇਂ, ਫੇਰ ਮੇਰੇ ਨਾਲ ਗੱਲ ਕਰਨਾ।"

ਦੋਵਾ ਮੁੰਡਿਆ ਨੇ ਮੱਥੇ ਧਰਤੀ ਨੂੰ ਲਾ ਕੇ ਪ੍ਰਨਾਮ ਕੀਤਾ।

"ਹੁਣ ਬੋਲੋ।"

"ਰਾਜਾ, ਮੈਂ ਅਤੇ ਮਹੇਸ ਸਭ ਦੀ ਅੱਖ ਬਚਾ ਕੇ ਸ੍ਰੀ-ਮਾ ਦੀ ਕੁਟੀਆ ਵਿਚ ਗਏ ਸੀ। ਅਸੀ ਬੇਰ, ਕੇਲੇ ਆਦਿ ਫਲ ਅਤੇ ਇਕ ਕਸੋਰੇ ਵਿਚ ਦੁੱਧ ਲੈ ਕੇ ਗੋਮਤੀ ਭੂਆ ਕੋਲ ਗਏ। ਉਹਨਾ ਨੇ ਕਿਹਾ ਕਿ ਲੋਚਨ, ਤੂੰ ਇਕਦਮ ਇਕਾਂਤ ਵਿਚ ਭਾਈ ਨੂੰ ਕਹਿਣਾ ਕਿ ਕ੍ਰਿਸ਼ਣਨ ਨਾ ਦਾ ਇਕ ਦੱਖਣੀ ਬਾਲਕ ਸਵੇਰੇ ਸ੍ਰੀ-ਮਾ ਉੱਤੇ ਲਾਏ ਗਏ ਦੂਸ਼ਣਾ ਤੋ ਕਰੋਧ ਵਿਚ ਆਉਂਦਿਆ ਛੁਰੀ ਚੁੱਕ ਕੇ ਭੱਜਿਆ ਅਤੇ ਉਹਨੇ ਛੁਰੀ ਵਿਨਾਇਕ ਭੱਟ ਦੇ ਪੇਟ ਵਿਚ ਮਾਰ ਦਿੱਤੀ। ਕੌਮੁਦੀ ਭੂਆ ਕਹਿ ਰਹੀ ਸੀ, ਜੇ ਉਹਦਾ ਕੁਛ ਪਤਾ ਲੱਗ ਜਾਦਾ ਤਾ ਮੈਨੂੰ ਸ਼ਾਂਤੀ ਮਿਲਦੀ।"

ਨਾਗਾ ਸੈਨਕ ਨੇ ਫੇਰ ਦੁਆਰ ਦਾ ਕੁੰਡਾ ਹੌਲੀ-ਹੌਲੀ ਖੜਕਾਇਆ, "ਰਾਜਨ, ਬੰਧੂਜੀਵ ਅਤੇ ਸੂਰਜ ਮਿਲਣਾ ਚਾਹੁੰਦੇ ਹਨ।"

"ਭੇਜੋ, ਆਰੀਆ।"

ਸੂਰਜ ਕਮਰੇ ਵਿਚ ਪ੍ਰਵੇਸ਼ ਕਰਦਿਆ ਹੀ ਬਾਬਾ ਰਿਤਧ੍ਰਜ ਦੇ ਚਰਨਾਂ ਵਿਚ ਡਿੱਗ ਪਏ, "ਬਾਬਾ, ਸੂਰਜ ਨੇ ਪਹਿਲੀ ਵਾਰ ਅਜਿਹਾ ਤੇਜੱਸਵੀ ਯੋਗੀ ਦੇਖਿਆ। ਬਾਬਾ, ਤੁਸੀਂ ਡਾਹਰੀਆ ਨੂੰ ਜਿਵੇਂ ਘੂਰਿਆ, ਉਹਨੂੰ ਸੁਣ ਕੇ ਮਨ ਖੁਸ਼ ਹੋ ਗਿਆ। ਤੁਸੀ ਜੁਝੌਤੀ ਦੇ ਇਸ ਆਦਿਵਾਸੀ

ਦੀ ਪੂਜਾ ਸਵੀਕਾਰ ਕਰੋ।" ਸੂਰਜ ਨੇ ਆਪਣੀ ਪਾਟੀ ਚਾਦਰ ਹੇਠੋਂ ਵਣਬੇਲਾ ਦੀ ਮਾਲਾ ਕੱਢੀ ਅਤੇ ਬਾਬੇ ਦੇ ਗਲ ਵਿਚ ਪਾ ਦਿੱਤੀ।

"ਤੇਰੇ ਨਾਲ ਇਹ ਕੌਣ ਹੈ, ਬੇਟੇ ?" ਰਿਤਧ੍ਰਜ ਨੇ ਬੰਧੂਜੀਵ ਨੂੰ ਤਿੱਖੀਆਂ ਨਜ਼ਰਾਂ ਨਾਲ ਇਕ-ਟੱਕ ਦੇਖਿਆ।

"ਮੈਂ ਬੰਧੂਜੀਵ ਨਾਂ ਦਾ ਤਿਰਸਕਾਰਿਆ ਹੋਇਆ ਬ੍ਰਾਹਮਣ ਹਾਂ, ਆਰੀਆ। ਮੇਰੀ ਬੇਨਤੀ ਹੈ, ਆਰੀਆ, ਕਿ ਤੁਸੀਂ ਮੈਨੂੰ ਐਵੇਂ ਹੀ ਨਾ ਸਮਝੋ। ਮੈਂ ਆਪਣੇ ਲਹੂ ਦੀ ਅੰਤਿਮ ਬੂੰਦ ਤੱਕ ਰਾਜੇਸ਼ਵਰ ਕੀਰਤ ਦੀ ਸੇਵਾ ਦੀ ਸਹੁੰ ਖਾ ਚੁਕਿਆ ਹਾਂ। ਤੁਸੀਂ ਜੇ ਆਗਿਆ ਦਿਉਂ ਤਾਂ ਮੈਂ ਹੁਣ ਆਪਣਾ ਸੀਸ ਉਤਾਰ ਕੇ ਸ੍ਰੀ-ਚਰਨਾ ਵਿਚ ਰੱਖ ਦੇਵਾਂਗਾ।"

"ਇਹਦੀ ਲੋੜ ਨਹੀਂ ਹੈ, ਬੇਟੇ ਬੰਧੂਜੀਵ। ਵਾਤਾਵਰਨ ਹੀ ਅਜਿਹਾ ਹੈ ਕਿ ਬਹੁਤ ਬਚ-ਬਚ ਕੇ, ਫੂਕ-ਫੂਕ ਕੇ ਤੁਰਨਾ ਪੈਂਦਾ ਹੈ।"

## ਚੌਥਾ ਦਿਨ

ਅਸਵਗੰਧ ਦੀ ਹੱਤਿਆ ਕਾਰਨ ਪਾਗਲ, ਭਾਰਤ-ਪੂਜਿਤ ਨੰਦੀਸਵਰ ਦੇ ਆਚਾਰੀਆ ਪਿਤਾ-ਪੁੱਤਰ, ਦੋਵਾਂ ਦੇ ਵਿਹਾਰ ਬਾਰੇ ਅਸਾਂਤ ਜਦੋਂ ਕਰਨ ਨੇ ਸਵੇਰੇ ਸ੍ਰੀ-ਮਾਂ ਦੀ ਮ੍ਰਿਤ ਦੇਹ ਦੇ ਚਾਰੇ ਪਾਸੇ ਖੜ੍ਹੇ ਵੀਹ-ਬਾਈ ਨੌਜਵਾਨ ਦੇਖੇ, ਉਹ ਉੱਬਲ ਪਿਆ। ਉਹ ਚੀਕਿਆ, "ਕੌਣ ਹੋ ਤੁਸੀਂ ਲੋਕ ?"

ਪੀਲੇ ਬਸਤਰ ਦੇ ਚਾਦਰੇ ਲਪੇਟੀਂ ਅਤੇ ਸਿਰਾਂ ਉਤੇ ਲਾਲ ਪਰਨੇ ਬੰਨ੍ਹੀਂ ਖਲੋਤੇ ਨੌਜ-ਵਾਨਾਂ ਦੇ ਮੁਖੀ ਸੁਮਿੱਤਰ ਭੱਟ ਨੇ ਕਿਹਾ, "ਅਸੀਂ ਤੇਰੇ ਅਧੀਨ ਕੰਮ ਕਰਨ ਵਾਲੇ ਕਰਮਚਾਰੀ ਨਹੀਂ ਹਾਂ। ਸੁਣ ਕਰਨ, ਸਾਡੇ ਨਾਲ ਟਕਰਾਉਣ ਦਾ ਇਰਾਦਾ ਛੱਡ ਦੇ। ਅਸੀਂ ਹਾਂ ਕਾਲਭੈਰੋਂ ਦੇ ਜੀਵ। ਸਾਡੇ ਗਲਾਂ ਵਿਚ ਕਾਲੀਆਂ ਰੇਸ਼ਮੀ ਡੋਰਾਂ ਦੇਖਦਾ ਹੈਂ, ਇਹ ਉਹਨਾਂ ਵਿਚ ਪਰੋਏ ਗੰਡੇ ? ਇਹ ਹਨ ਸਨਿਚਰ ਨੂੰ ਭਸਮ ਕਰਨ ਵਾਲੇ ਕਾਲਭੈਰੋਂ ਦੇ ਪ੍ਰਸਾਦ। ਅਸੀਂ ਨਾ ਤਾਂ ਕਰਨ ਨੂੰ ਜਾਣਦੇ ਹਾਂ ਅਤੇ ਨਾ ਚੰਦਰ ਨੂੰ। ਸਾਡੇ ਰਾਜਾ ਹਨ ਰਾਜ-ਰਾਜੇਸ਼ਵਰ ਪਰਮ-ਭੱਟਾਰਕ ਬਾਬਾ ਵਿਸਵਨਾਥ ਅਤੇ ਮਾਂ ਹੈ ਅੰਨਪੂਰਨਾ। ਅਸੀਂ ਉਹਨਾਂ ਦੇ ਹੀ ਅਧੀਨ ਰਹਿੰਦੇ ਹਾਂ ਅਤੇ ਜਿਥੇ ਵੀ ਅਤਿਆਚਾਰ ਦੇਖਦੇ ਹਾਂ, ਪਰਮ-ਮਾਹੇਸਵਰ ਕਾਲਭੈਰੋਂ ਦੀ ਆਗਿਆ ਨਾਲ ਜਾਨ ਹਥੇਲੀ ਉਤੇ ਰੱਖ ਕੇ ਇਕ-ਜੁਟ ਖੜ੍ਹੇ ਹੋ ਜਾਂਦੇ ਹਾਂ। ਅਸਵਗੰਧ ਨੇ ਉਤੇਜਿਤ ਕਰ ਕੇ, ਨਿੰਦਣਯੋਗ, ਨੀਚ ਵਿਨਾਇਕ ਨੂੰ ਮੋਹਰਾਂ ਦੀ ਰਿਸਵਤ ਦੇ ਕੇ ਸਾਡੀ ਬ੍ਰਹਮਪੁਰੀ ਦੇ ਲੋਭ ਵਿਚ ਡੁੱਬੇ ਨੌਜਵਾਨਾਂ ਅਤੇ ਭਰਮ-ਭੁੱਲੇ ਕੈਵਰਤਾਂ ਹੱਥੋਂ ਇਹ ਅਨਰਥ ਕਰਵਾਇਆ, ਅਸੀਂ ਤੈਨੂੰ ਕਦੀ ਵੀ ਮਾਫ ਨਹੀਂ ਕਰਾਂਗੇ। ਭਾਰਤ ਮਾਤਾ ਵਾਂਗ ਪੂਜੀ ਜਾਂਦੀ ਜਗਤ-ਜਣਨੀ ਮਾਂ ਸ਼ੀਲ ਭੱਦਰਾ ਲਈ ਜਿਨ੍ਹਾਂ ਗੰਦੇ ਸਬਦਾਂ ਦੀ ਤੂੰ ਵਰਤੋਂ ਕੀਤੀ ਹੈ, ਅਸੀਂ ਉਹਦਾ ਦੰਡ ਦੇਵਾਂਗੇ, ਜ਼ਰੂਰ ਦੇਵਾਂਗੇ। ਘ੍ਰਿਣਤ, ਨੀਚ, ਅੱਜ ਤੂੰ ਸੀਲਾ ਮਾਂ ਨੂੰ ਗਾਲਾਂ ਦੁਆਈਆਂ, ਭਲਕੇ ਤੂੰ ਅੰਨਪੂਰਨਾ ਨੂੰ ਵੀ ਗਾਲਾਂ ਦੁਆਏਂਗਾ। ਕਾਸੀਸਵਰੀ ਵਿਸਾਲਾਕਸ਼ੀ ਨੂੰ ਗਾਲਾਂ ਦੁਆਏਂਗਾ। ਬਦਮਾਸ਼, ਅਸੀਂ ਤੈਨੂੰ ਅੰਤਿਮ ਚਿਤਾਵਨੀ ਦੇ ਰਹੇ ਹਾਂ। ਆਪਣੇ ਸੈਨਕਾਂ ਨਾਲ ਭੱਦਰਵਣ ਛੱਡ ਕੇ ਕਰਨਮੇਰੂ ਮੁੜ ਜਾ। ਤੂੰ

ਸਾਡੇ ਆਦਰਯੋਗ ਰੱਜੁਕ ਦੀ ਹੱਤਿਆ ਕਰਵਾਈ ਹੈ। ਮੈਂ ਇਥੇ ਹੈ ਨਹੀ ਸੀ। ਮਾਂ-ਸਰੂਪ ਮੇਹਰ ਦੀ ਸ਼੍ਰੀ ਸ਼ਾਰਦਾ ਦਾ ਦਰਸ਼ਨ ਕਰਨ ਗਿਆ ਸੀ। ਇਕ ਮਾਂ ਦੇ ਦਰਸ਼ਨ ਲਈ ਗਿਆ, ਦੂਜੀ ਮਾਂ ਗੁਆ ਬੈਠਾ।"

"ਤੂੰ ਕੌਣ ਹੈਂ ? ਕੀ ਨਾ ਹੈ ਤੇਰਾ ? ਭਾਸ਼ਾ ਤੋਂ ਤਾ ਲਗਦਾ ਹੈ ਕਿ ਤੂੰ ਪੱਤਲ ਚੱਟਣ ਵਾਲਾ ਬ੍ਰਾਹਮਣ ਹੈਂ, ਕਿਉਂਕਿ ਤੂੰ ਚਕਰਵਰਤੀ ਕਰਨ ਦੀ ਵਿਲੱਖਣ ਫੌਲਾਦੀ ਤਲਵਾਰ ਨੂੰ ਨਹੀਂ ਜਾਣਦਾ।"

"ਤਾਂ ਇਹ ਲੈ !" ਸੁਮਿੱਤਰ ਭੱਟ ਨੇ ਪੀਤਾਂਬਰ ਦੇ ਚਾਦਰੇ ਦੇ ਉੱਤੇ ਕੀਤੇ ਕਮਰਕਸੇ ਨਾਲੋਂ ਲੰਮੀ ਕਟਾਰ ਕੱਢੀ ਅਤੇ ਨਿਸ਼ਾਨਾ ਬੰਨ੍ਹ ਕੇ ਕਰਨ ਦੇ ਘੋੜੇ ਤੁਸ਼ਾਰ ਦੀ ਗਰਦਨ ਵੱਲ ਚਲਾ ਦਿੱਤੀ। ਕਟਾਰ ਦੇ ਵਾਰ ਨਾਲ ਘੋੜੇ ਨੇ ਗਰਦਨ ਮਰੋੜੀ ਅਤੇ ਪੀੜ ਨਾਲ ਵਿਆਕੁਲ ਹੋ ਕੇ ਉਹ ਪਿਛਲੇ ਪੈਰਾ ਉਤੇ ਖੜ੍ਹਾ ਹੋ ਕੇ ਹਿਣਕਿਆ। ਕਰਨ ਘੋੜੇ ਉਤੋਂ ਡਿੱਗ ਪਿਆ। ਸਾਰੀ ਜਨਤਾ ਤਾੜੀਆ ਦੀ ਗੂੰਜ ਵਿਚ ਡੁੱਬ ਗਈ।

ਉਹ ਤੁਰਤ ਉਠਿਆ ਅਤੇ ਬੋਲਿਆ, "ਫੜ ਲਓ ਇਸ ਨੀਚ ਅਤੇ ਕਿਰਤਘਣ ਬ੍ਰਾਹਮਣ ਨੂੰ। ਭੱਟ ਹੁੰਦਾ ਹੋਇਆ ਵੀ ਇਹ ਵਿਨਾਇਕ ਵਰਗੇ ਬ੍ਰਹਮਚਾਰੀ ਨੂੰ ਚਰਿਤਰਹੀਣ ਕਹਿ ਰਿਹਾ ਹੈ।"

"ਵਿਨਾਇਕ ਅਤੇ ਬ੍ਰਹਮਚਾਰੀ ? ਵਾਹ ਓਇ ਵਿਦੂਸ਼ਕ ! ਇਹ ਤਾ ਤੂੰ ਹੀ ਕਹਿ ਸਕਦਾ ਹੈਂ। ਅਸੀ ਸਿੱਖਿਆ-ਪ੍ਰਚੰਡ ਨੌਜਵਾਨ ਤੇਰੇ ਵਿਰੁੱਧ ਉਸ ਸਮੇਂ ਤੱਕ ਲੜਾਂਗੇ ਜਦੋਂ ਤੱਕ ਸਾਡੇ ਸਰੀਰ ਵਿਚ ਲਹੂ ਦੀ ਇਕ ਵੀ ਬੂੰਦ ਬਾਕੀ ਰਹੇਗੀ।"

"ਫੜ ਲਓ ਇਸ ਭੈੜੇ ਮੂੰਹ ਵਾਲੇ, ਕੁਟਿਲ ਬ੍ਰਾਹਮਣ ਨੂੰ !"

ਕਰਨ ਦੇ ਸੈਨਕ ਜਦੋਂ ਤੱਕ ਸਾਵਧਾਨ੍ਹ ਹੋ ਕੇ ਅੱਗੇ ਵਧੇ, ਤਦ ਤੱਕ ਦੋ ਘੋੜ-ਸਵਾਰ ਪੌਣ-ਗਤੀ ਨਾਲ ਕਰਨ ਦੇ ਅੰਗ-ਰਖਿਅਕਾ ਵੱਲ ਵਧੇ। ਰੇਸ਼ਮੀ ਰੱਸੇ ਦੀ ਬਣੀ ਕੁੰਡਲੀ ਸੈਨਾਨਾਇਕ ਦੇ ਗਲ ਵਿਚ ਡਿਗੀ ਅਤੇ ਥੋੜ੍ਹੇ ਜਿਹੇ ਹਝੋਕੇ ਨਾਲ ਉਹ ਘੋੜੇ ਤੋਂ ਹੇਠਾਂ ਡਿੱਗ ਪਿਆ। ਘੋੜ-ਸਵਾਰ ਅਤਿਅੰਤ ਤੇਜ਼ੀ ਨਾਲ ਭੱਜੇ। ਉਹਨਾ ਦਾ ਰੱਸਾ ਸੈਨਾ-ਨਾਇਕ ਦੀ ਧੌਣ ਵਿਚ ਕਸਿਆ ਹੋਇਆ ਸੀ। ਉਹ ਭੱਦਰਵਣ ਦੇ ਉੱਚੇ-ਨੀਵੇਂ, ਲੰਮੇ-ਚੌੜੇ ਮੈਦਾਨ ਵਿਚ ਘੋੜਿਆ ਦੇ ਪਿੱਛੇ ਘਟੀਸਿਆ ਜਾ ਰਿਹਾ ਸੀ ਅਤੇ ਚੀਕ ਰਿਹਾ ਸੀ, "ਬਚਾਓ ਮਹਾਰਾਜ, ਮੈਨੂੰ ਬਚਾਓ ! ਮਹਾਰਾਜ....ਬਚਾਓ...ਬਚਾਓ...."

ਕਰਨ ਨੇ ਆਪਣੇ ਅੰਗ-ਰਖਿਅਕਾ ਨੂੰ ਲਲਕਾਰਿਆ। ਪਰ ਪਤਾ ਹੀ ਨਾ ਲਗਿਆ ਕਿ ਭੱਦਰਵਣ ਦੇ ਖੱਬੇ ਪਾਸੇ ਉਹ ਘੋੜ-ਸਵਾਰ ਕਿਥੇ ਅਲੋਪ ਹੋ ਗਏ।

ਕੀਰਤ ਮਨ ਹੀ ਮਨ ਮੁਸਕਰਾ ਰਹੇ ਸਨ।

ਕਰਨ ਖਿਝਦਾ-ਖਪਦਾ ਹੋਇਆ ਅੰਗ-ਰਖਿਅਕਾ ਨਾਲ ਕਰਨਮੇਰੂ ਚਲਿਆ ਗਿਆ। ਉਹਨੇ ਠੰਡੇ ਦਿਮਾਗ ਨਾਲ ਬਹੁਤ ਸੋਚਿਆ, ਪਰ ਰੱਸੇ ਦੀ ਕੁੰਡਲੀ ਅਤੇ ਘੋੜ-ਸਵਾਰਾਂ ਬਾਰੇ ਕੋਈ ਵੀ ਪਤਾ ਨਾ ਲਗਿਆ। "ਕੀ ਇਹ ਸੰਭਵ ਹੈ ? ਕੀ ਇਹ ਕਰਾਲੇਂਦਰ ਵਾਲੇ ਵਿਅਕਤੀ ਦੀ ਕੋਈ ਨਵੀ ਰਣਨੀਤੀ ਹੈ ? ਕੀ ਹੈ ਇਹ ? ਕੀ ਹੈ ਇਹ ? ਅਜਿਹਾ ਦਿਸ਼ ਤਾਂ ਸੁਫਨੇ ਵਿਚ ਵੀ ਨਹੀਂ ਦੇਖਿਆ ਕਦੀ ਮੈਂ।"

"ਮਾ ਸ਼ੀਲ ਭੱਦਰਾ ਦੀ ਜੈ !"

"ਮਾ ਸ਼ੀਲ ਭੱਦਰਾ ਦੀ ਜੈ !"

"ਜੈ ਬਜਰੰਗ ! ਜੈ ਜੈਂ ਵ੍ਰਿਸਾ-ਕਪੀ ! ਜੈ ਬਾਬਾ ਵਿਸਵਨਾਥ !"

ਸਾਰੀ ਜਨਤਾ ਆਪਣੀਆਂ ਹੀ ਵਜਾਈਆਂ ਹੋਈਆਂ ਤਾੜੀਆ ਦੀ ਗੂੰਜ ਅਤੇ ਹਾਰਦਿਕ ਖੁਸ਼ੀ ਦੀਆਂ ਲਹਿਰਾ ਵਿਚ ਡੁੱਬ-ਉੱਭਰ ਰਹੀ ਸੀ ।

## 38

"ਆਰੀਆ ਬੰਧੂਜੀਵ !"

"ਆਗਿਆ, ਰਾਜਨ !"

"ਕੱਲ੍ਹ ਸਵੇਰੇ ਸ੍ਰੀ-ਮਾਂ ਦੀ ਕੁਟੀਆ ਦੇ ਸਾਹਮਣੇ ਤੋਂ ਜੋ ਵੱਢੀਆਂ-ਟੁੱਕੀਆ ਦੇਹਾਂ ਚੁੱਕੀਆ ਗਈਆਂ ਹਨ, ਕੀ ਉਹਨਾ ਵਿਚ ਕੁਛ ਜੀਵਤ ਵੀ ਸਨ ਕਿ ਸਭ ਲਾਸਾਂ ਹੀ ਸਨ ?"

"ਸਾਰੇ ਮਰੇ ਹੋਏ ਨਹੀਂ ਸਨ, ਆਰੀਆ । ਜਿਉਂਦਿਆਂ ਦੇ ਇਲਾਜ ਲਈ ਭੱਦਰਵਣ ਦੇ ਧੁਰ ਉੱਤਰ ਵਿਚ ਸਥਿਤ ਇਕ ਸਿਵਰ ਲਾਇਆ ਗਿਆ ਹੈ। ਉਥੇ ਕਾਸੀ ਦੇ ਨੈਗਮਿਕ ਸ੍ਰੇਸ਼ਠੀਆਂ ਵਲੋਂ ਮੁਫਤ ਇਲਾਜ ਹੋ ਰਿਹਾ ਹੈ !"

"ਸਮਾ ਤਾ ਬਹੁਤ ਹੋ ਚੁਕਿਆ ਹੈ, ਆਰੀਆ ਬੰਧੂਜੀਵ, ਪਰ ਤੁਹਾਡੇ ਲਈ ਕੁਛ ਵੀ ਅਸੰਭਵ ਨਹੀ ਹੈ । ਤੁਸੀਂ ਪਤਾ ਲਾਓ ਕਿ ਇਕ ਦੱਖਣੀ ਬ੍ਰਾਹਮਣ-ਪੁੱਤਰ ਕ੍ਰਿਸਣਨ ਉਹਨਾਂ ਘਾਇਲਾਂ ਵਿਚ ਹੈ ਕਿ ਨਹੀ ।"

ਬੰਧੂਜੀਵ ਨੇ ਸਭ ਨੂੰ ਪ੍ਰਨਾਮ ਕੀਤਾ ਅਤੇ ਮਤਸਿਉਦਰੀ ਤੱਟ ਤੋਂ ਭੱਦਰਵਣ ਵੱਲ ਚੱਲ ਪਏ । ਉਹ ਸ਼ਿਵਰ ਵਿਚ ਪ੍ਰਵੇਸ਼ ਕਰਨ ਹੀ ਲੱਗੇ ਸਨ ਕਿ ਇਕ ਵਿਅਕਤੀ ਬੋਲਿਆ, "ਅੱਧੀ ਰਾਤ ਬੀਤ ਰਹੀ ਹੈ, ਆਰੀਆ । ਤੁਸੀ ਇਸ ਸਮੇ ਚਿਕਿਤਸਾ-ਸ਼ਿਵਰ ਵਿਚ ਨਹੀਂ ਜਾ ਸਕਦੇ ।"

"ਮੇਰੇ ਭਾਈ, ਮੈ ਦੀਨ ਅਨਾਥ ਬ੍ਰਾਹਮਣ ਹਾ। ਮੈਂ ਨਗਰ ਦੀਆ ਸਭ ਆਬਾਦੀਆਂ, ਦੁਕਾਨਾਂ, ਮੰਦਰਾ ਵਿਚ ਆਪਣੇ ਭਾਈ ਨੂੰ ਲੱਭ ਰਿਹਾ ਹਾ । ਪਤਾ ਨਹੀ, ਉਹ ਜੀਵਤ ਵੀ ਹੈ ਕਿ ਨਹੀਂ ।"

ਦੁਆਰ-ਰਖਿਅਕ ਅੰਦਰ ਗਿਆ । ਇਕ ਨੌਜਵਾਨ ਵੈਦ ਨਾਲ ਉਹ ਬਾਹਰ ਆਇਆ ।

"ਤੁਹਾਡੇ ਭਾਈ ਦਾ ਨਾ ਕੀ ਹੈ, ਆਰੀਆ ?"

"ਅਸੀ ਦੱਖਣ ਦੇ ਬ੍ਰਾਹਮਣ ਹਾ । ਉਹਦਾ ਨਾ ਹੈ ਕ੍ਰਿਸ਼ਣਨ ।"

"ਕ੍ਰਿਸ਼ਣਨ ਤਾ ਜੀਵਤ ਹੈ, ਆਰੀਆ। ਪਰ ਸਿਰ ਉਤੇ ਲੋਹ ਦੇ ਸਰੀਆ ਦੇ ਵਾਰਾ ਕਾਰਨ ਉਹ ਬਹੁਤ ਫੱਟੜ ਹੈ। ਉਹਨੂੰ ਪੌਸ਼ਟਿਕ ਭੋਜਨ, ਫਲ, ਦੁੱਧ ਆਦਿ ਮਿਲਣਾ ਚਾਹੀਦਾ ਹੈ।"

"ਵੈਦਰਾਜ, ਕੀ ਮੈਂ ਉਹਨੂੰ ਇਕ ਪਲ ਲਈ ਦੇਖ ਸਕਦਾ ਹਾ ?"

"ਆਓ।"

ਦੋਵਾਂ ਨੇ ਜ਼ਮੀਨ ਉਤੇ ਵਿਛੀ ਚਟਾਈ ਉਤੇ ਪਏ ਕ੍ਰਿਸ਼ਣਨ ਨੂੰ ਦੇਖਿਆ।

ਕ੍ਰਿਸ਼ਣਨ ਨੇ ਅੱਖਾਂ ਖੋਲ੍ਹ ਦਿੱਤੀਆਂ। "ਤੁਸੀਂ ਕੌਣ ਹੋ ?"

"ਮੈਂ ਤੇਰੀ ਭੈਣ ਕੌਮੁਦੀ ਦਾ ਭਾਈ ਹਾਂ, ਕ੍ਰਿਸ਼ਣਨ।"

"ਕੌਮੁਦੀ ਭੈਣ ਕਿਵੇਂ ਹੈ, ਆਰੀਆ ?"

"ਉਵੇਂ ਹੀ ਜਿਵੇਂ ਸ੍ਰੀ-ਮਾਂ ਨਾਲ ਜੁੜੇ ਹੋਏ ਹੋਰ ਸਾਰੇ ਹਨ।"

"ਹਾਂ, ਮੈ ਸਮਝ ਗਿਆ, ਆਰੀਆ। ਸਵੇਰੇ ਆਉਣਾ। ਮੈਨੂੰ ਕੌਮੁਦੀ ਭੈਣ ਕੋਲ ਲੈ ਚੱਲੋ। ਮੈਂ ਪੂਰੀ ਤਰ੍ਹਾਂ ਠੀਕ ਹਾਂ।"

"ਅੱਛਾ ਕ੍ਰਿਸ਼ਣਨ, ਮੈਂ ਸਵੇਰੇ ਸੂਰਜ ਚੜ੍ਹਦੇ ਨਾਲ ਤੈਨੂੰ ਲੈਣ ਆ ਜਾਵਾਂਗਾ।"

ਰਾਤ ਮੁੱਕ ਰਹੀ ਸੀ। ਤਾਰਾ ਚੜ੍ਹਨ ਦਾ ਸਮਾਂ ਸੀ। ਮਤਸਿਉਦਰੀ ਝੀਲ ਵਿਚ ਬਗਲੇ ਜਾਲ ਵਿਛਾ ਕੇ ਬੈਠੇ ਹੋਏ ਸਨ। ਤਦੇ ਤੇਜ਼ ਗਤੀ ਨਾਲ ਇਕ ਘੋੜ-ਸਵਾਰ ਨੰਦੀਸ਼ਵਰ ਮੰਦਰ ਦੇ ਕੋਲ ਆ ਕੇ ਰੁਕਿਆ। ਉਹਦੇ ਘੋੜੇ ਦੇ ਸੁੰਮਾਂ ਦੀ ਤੜ-ਤੜ ਕਰਦੀ ਆਵਾਜ਼ ਨਾਲ ਭੈਭੀਤ ਹੋ ਕੇ ਬਗਲਿਆਂ ਦੀ ਡਾਰ ਫਰਾਟੇ ਨਾਲ ਉੱਡੀ ਅਤੇ ਨੀਲੇ ਆਕਾਸ਼ ਵਿਚ ਗੁਆਚ ਗਈ।

ਘੋੜੇ ਨੂੰ ਆਉਂਦਾ ਦੇਖ ਕੇ ਹੀ ਪਹਿਰੇਦਾਰ ਸੁਚੇਤ ਹੋ ਗਿਆ, "ਕੌਣ ?"

"ਬਾਬਾ ਨੂੰ ਕਹੋ ਕਿ ਉਹਨਾ ਦਾ ਗੱਪੂ ਆ ਗਿਆ ਹੈ।"

"ਕੀ ਕਿਹਾ, ਆਰੀਆ, ਤੁਸੀਂ ?"

"ਗੱਪੂ, ਭਾਈ, ਗੱਪੂ !" ਘੋੜ-ਸਵਾਰ ਹੱਸਿਆ।

"ਇਹ ਕੀ ਨਾਂ ਹੋਇਆ, ਆਰੀਆ", ਪਹਿਰੇਦਾਰ ਵੀ ਹੱਸ ਪਿਆ।

"ਮੈਂ ਕੀ ਕਰਦਾ ਭਾਈ, ਮਾਤਾ-ਪਿਤਾ ਨੂੰ ਇਹੋ ਨਾਂ ਢੁੱਕਵਾਂ ਲਗਿਆ, ਸੋ ਰੱਖ ਦਿੱਤਾ। ਹੁਣ ਇਹਨੂੰ ਢੋਣਾ ਤਾਂ ਮੇਰਾ ਹੀ ਕੰਮ ਹੈ ਨਾ ?"

ਪਹਿਰੇਦਾਰ ਮੰਦਰ ਦੇ ਭਵਨ ਦੀ ਉਪਰਲੀ ਮੰਜਲ ਦੇ ਦੁਆਰ ਕੋਲ ਪੁੱਜਿਆ। ਤਦੇ ਖੱਟ-ਖੱਟ ਦੀ ਆਵਾਜ ਸੁਣ ਕੇ ਬਾਬਾ ਰਿਤਧ੍ਵਜ ਨੇ ਪੁਛਿਆ, "ਕੌਣ ਹੈ ?"

"ਮੈਂ ਹਾਂ ਬਾਬਾ, ਤੁਹਾਡਾ ਸੇਵਕ।"

"ਕੀ ਗੱਲ, ਬੇਟੇ ?"

"ਇਕ ਘੋੜ-ਸਵਾਰ ਹਨ। ਉਹ ਤੁਹਾਨੂੰ ਮਿਲਣ ਆਏ ਹਨ। ਮੈਂ ਜਦੋਂ ਨਾ ਪੁਛਿਆ ਤਾਂ ਉਹ ਬੋਲੇ, ਜਾ ਬਾਬਾ ਨੂੰ ਕਹਿ ਕਿ ਉਹਨਾਂ ਦਾ ਗੱਪੂ ਆਇਆ ਹੈ।"

"ਗੋਪਾਲ !" ਬਾਬਾ ਖੁਸ਼ੀ-ਭਰੀ ਮੁਸਕਰਾਹਟ ਵਿਚ ਗੁਆਚ ਗਏ। ਫੇਰ ਬੋਲੇ, "ਜਾ ਰਾਜੇ-ਸ਼ਵਰ ਕੀਰਤ ਨੂੰ ਕਹਿ ਕਿ ਜੇ ਉਹ ਤਿਆਰ ਹੋਣ ਤਾਂ ਮੇਰੇ ਕਮਰੇ ਵਿਚ ਆ ਜਾਣ।"

"ਤੇ ਉਸ ਗੱਪੂ ਨੂੰ ਕੀ ਕਹਾਂ, ਬਾਬਾ ?" ਪਹਿਰੇਦਾਰ ਨੇ ਪੁਛਿਆ।

"ਉਹ ਬਹੁਤ ਮਹਾਨ ਆਤਮਾ ਹੈ, ਪਹਿਰੇਦਾਰ ! ਉਹਨੂੰ ਆਦਰ ਨਾਲ ਲੈ ਆ।"

"ਆਓ, ਆਰੀਆ। ਮੈਨੂੰ ਖਿਮਾ ਕਰਨਾ ਕਿ ਮੈਂ ਅਨਜਾਣੇ ਵਿਚ ਤੁਹਾਡਾ ਨਿਰਾਦਰ ਕੀਤਾ।"

"ਨਿਰਾਦਰ ਕਦੋਂ ਕੀਤਾ ਤੁਸੀਂ, ਭਾਈ ? ਤੁਸੀਂ ਇਹ ਸਭ ਭੁੱਲ ਜਾਓ।"

"ਬਾਬਾ ਕਹਿਣ ਲੱਗੇ, ਉਹਨਾਂ ਨੂੰ ਆਦਰ ਨਾਲ ਲੈ ਆ, ਉਹ ਬੜੀ ਮਹਾਨ ਆਤਮਾ ਹਨ।"

"ਬਾਬਾ ਬੜੇ ਕੌਤਕੀ ਹਨ। ਇਹ ਉਹਨਾ ਦਾ ਵਡੱਪਣ ਹੈ, ਮੇਰੇ ਭਾਈ। ਹੁਣ ਚੱਲੋ।"

ਕਮਰੇ ਵਿਚ ਪ੍ਰਵੇਸ਼ ਦੇ ਨਾਲ ਹੀ ਬਾਬਾ ਖਿੜ-ਖਿੜਾ ਕੇ ਹੱਸ ਪਏ, "ਆਓ ਗੱਪੂ !" ਤਦੇ ਕੀਰਤ ਅੰਦਰ ਆਏ। ਉਹ ਇਕ ਪਲ ਗੱਪੂ ਦੀਆਂ ਅੱਖਾ ਵਿਚ ਝਾਕਦੇ ਰਹੇ, "ਆਰੀਆ ਸੈਨਾਪਤੀ !"

ਗੋਪਾਲ ਨੇ ਭੱਜ ਕੇ ਕੀਰਤ ਨੂੰ ਜੱਫੀ ਪਾ ਲਈ, "ਕਿਵੇਂ ਹੋ, ਰਾਜਨ ?"

"ਤੁਹਾਡੀ ਸਲਾਹ ਦੀ ਪੂਰਤੀ ਨਹੀਂ ਕਰ ਸਕਿਆ, ਸੈਨਾਪਤੀ !"

"ਤੂੰ ਕੀ ਸਲਾਹ ਦਿੱਤੀ ਸੀ, ਗੋਪਾਲ ?" ਬਾਬਾ ਉਤਸੁਕਤਾ ਨਾਲ ਬੋਲੇ।

"ਇਹੋ ਕਿ ਜਾਣ-ਬੁੱਝ ਕੇ ਸੰਕਟ ਵਿਚ ਕਦੀ ਨਹੀਂ ਪੈਣਾ।"

ਬਾਬਾ ਦੁਮੇਲ ਉਤੇ ਕਿਸੇ ਅਨੰਤ ਦੂਰੀ ਵਿਚ ਅੱਖਾ ਗੱਡ ਕੇ ਸੋਚਦੇ ਰਹੇ। ਫੇਰ ਬੋਲੇ, "ਗੋਪਾਲ, ਜੇ ਕੀਰਤ ਨੇ ਕੱਲ੍ਹ ਜੋ ਕੀਤਾ, ਉਹ ਨਾ ਹੋਇਆ ਹੁੰਦਾ ਤਾਂ ਸੰਸਾਰ ਸਾਨੂੰ ਨਿਪੁੰਸਕ ਕਹਿੰਦਾ। ਕੀਰਤ ਅਤੇ ਪ੍ਰਚੰਡ ਦਾ ਭੈਰੋ ਰੂਪ ਮੈਂ ਕੱਲ੍ਹ ਸਵੇਰੇ ਦੇਖਿਆ। ਅਜਿਹਾ ਅਦਭੁਤ ਰੋਮਾਂਚਿਕ ਦ੍ਰਿਸ਼ ਇਸ ਬਿਰਧ ਨੇ ਆਪਣੇ ਜੀਵਨ ਵਿਚ ਕਦੀ ਨਹੀ ਸੀ ਦੇਖਿਆ। ਉਹ ਘੋੜਾ ਸਾਨ੍ਹ ਵਾਂਗ ਆਪਣੇ ਸਕਤੀਸਾਲੀ ਜਭਾੜੇ ਨਾਲ ਸੱਤਰੂ ਨੂੰ ਉਛਾਲਦਾ ਹੈ, ਕਰੋਧੀ ਬਲ੍ਹਦ ਵਾਗ ਨਾਸਾਂ ਵਿਚੋਂ ਅੱਗ ਸੁਟਦਾ ਹੈ, ਖੱਚਰ ਵਾਂਗ ਪਿਛਲੇ ਪੈਰਾ ਨਾਲ ਪੱਥਰ ਵਰਗਾ ਵਾਰ ਕਰਦਾ ਹੈ ਅਤੇ ਉਹਦੇ ਨਾਲ ਹੀ ਨਾਲ ਹਵਾ ਵਿਚ ਘੁੰਮਦਾ, ਸੈਂਕੜੇ ਦੁਸ਼ਟਾ ਨੂੰ ਦਰੜਦਾ-ਰਗੜਦਾ ਲਹੂ, ਮਿੱਜ ਅਤੇ ਮਾਸ ਦੇ ਲੋਥੜਿਆ ਦਾ ਢੇਰ ਲਾ ਦਿੰਦਾ ਹੈ। ਹੇ ਬਾਬਾ ! ਜਿਉਂਦਾ ਰਹਿ ਕੀਰਤ, ਜਿਉਂਦਾ ਰਹਿ ਪ੍ਰਚੰਡ !"

"ਇਹ ਸਭ ਤੁਹਾਡੀ ਆਸੀਰਵਾਦ ਹੈ, ਬਾਬਾ। ਜੇ ਤੁਸੀਂ ਉੱਚੀ ਛਾਲ ਨਾਲ ਘਾਇਲ ਘੋੜੇ ਦੀ ਅਚੁੱਕ ਔਸ਼ਧੀ ਨਾ ਦੱਸੀ ਹੁੰਦੀ ਤਾਂ ਹੁਣ ਤੱਕ ਮੈਂ ਪ੍ਰਚੰਡ ਨੂੰ ਗੁਆ ਚੁਕਿਆ ਹੁੰਦਾ।"

"ਇਸੇ ਲਈ ਤਾਂ ਮੈਂ ਕਿਹਾ ਸੀ, ਬਾਬਾ, ਕਿ ਪ੍ਰਚੰਡ ਨੂੰ ਛੁਪਾਉਣਾ ਔਖਾ ਹੋਵੇਗਾ। ਮੈਂ ਕੱਲ੍ਹ ਅੱਧੀ ਰਾਤ ਤੱਕ ਸਾਰੇ ਨਗਰ ਵਿਚ ਘੁੰਮਦਾ ਰਿਹਾ ਹਾ। ਇਹ ਨਗਰ ਹੈ। ਇਸ ਲਈ ਇਥੇ ਘੋੜਾ ਰੋਕ ਕੇ ਉਹਦੀ ਪਿੱਠ ਉਤੇ ਬੈਠਾ-ਬੈਠਾ ਤਾ ਸੌਂ ਨਹੀਂ ਸਕਦਾ। ਪ੍ਰਤਿਗਿਆ ਨਿਭਾਉਣ ਲਈ ਨਗਰ ਦੀ ਪਰਕਰਮਾ ਕਰਦਾ ਰਿਹਾ। ਹਰ ਥਾਂ ਕੇਵਲ ਤਿੰਨ ਨਾਵਾ ਦਾ ਤ੍ਰਿਸੂਲ ਖੜ੍ਹਾ ਹੈ—ਸ਼ੀਲਾ ਮਾਂ, ਪ੍ਰਚੰਡ ਅਤੇ ਰਾਜਕੁਮਾਰੀ ਗੋਮਤੀ।"

"ਗੋਮਤੀ ਨੇ ਜੋ ਪਤਿਗਿਆ ਕੀਤੀ ਹੈ, ਉਹ ਅੱਗ ਵਿਚ ਘਿਉ ਦਾ ਕੰਮ ਕਰੇਗੀ,

ਗੋਪਾਲ। ਕਾਸ਼ੀ ਦੇ ਜਿਨ੍ਹਾਂ ਅਮੋੜ ਨੌਜਵਾਨਾਂ ਨੂੰ ਉਹਨੇ ਲਲਕਾਰਿਆ ਹੈ, ਉਹ ਅੰਤਿਮ ਸਾਹ ਤੱਕ ਸ੍ਰੀ-ਮਾਂ ਦੀ ਦੇਹ ਦੀ ਰਾਖੀ ਕਰਨਗੇ। ਮੈਨੂੰ ਭੈ ਹੈ ਕਿ ਉਹ ਅੰਨ-ਜਲ ਤੋਂ ਬਿਨਾ ਪੰਜ ਦਿਨ ਕਿਵੇਂ ਬਿਤਾਏਗੀ !"

"ਰਾਜਕੁਮਾਰੀ ਗੋਮਤੀ ਦੀ ਚਿੰਤਾ ਨਾ ਕਰੋ, ਬਾਬਾ", ਗੋਪਾਲ ਭੱਟ ਬੋਲੇ। "ਸੰਭਵ ਤੌਰ ਉੱਤੇ ਰਾਜਾ ਵੀ ਨਹੀਂ ਜਾਣਦੇ ਹੋਣਗੇ। ਮੈਨੂੰ ਆਰੀਆ ਰੱਜੁਕ ਨੇ ਲਿਖਿਆ ਸੀ, 'ਗੋਮਤੀ ਕੀਰਤ ਦੀ ਪ੍ਰਾਪਤੀ ਲਈ ਆਚਾਰੀਆ ਰੰਗਨਾਥਨ ਤੋਂ ਪ੍ਰੇਰਿਤ ਹੋ ਕੇ ਕਾਤਿਆਇਨੀ ਵਰਤ ਕਰ ਰਹੀ ਹੈ। ਸਮਝਾਉਣ ਉਤੇ ਹਾਂ-ਨਾਹ ਕੁਛ ਵੀ ਨਹੀਂ ਕਹਿੰਦੀ। ਜੇ ਅੰਨ ਖਾ ਲੈਣ ਲਈ ਜ਼ੋਰ ਦਿੰਦਾ ਹਾਂ ਤਾਂ ਉਹ ਰੋਣ ਲਗਦੀ ਹੈ।' ਬਾਬਾ, ਤੁਸੀਂ ਚੰਦੇਲਾ ਦੀ ਇਸ ਰਾਜ-ਲੱਛਮੀ ਦੀ ਰਾਖੀ ਲਈ ਕੋਈ ਕਸਰ ਨਾ ਰਹਿਣ ਦੇਣਾ। ਮੈਨੂੰ ਆਗਿਆ ਦਿਉ, ਜੁਝੌਤੀ ਮੈਨੂੰ ਆਵਾਜ਼ਾ ਮਾਰ ਰਹੀ ਹੈ।"

"ਰਾਜੇਸ਼ਵਰ ਕੀਰਤ !" ਪਹਿਰੇਦਾਰ ਨੇ ਦੁਆਰ ਖੜਕਾਇਆ। "ਇਕ ਸੈਨਕ ਨੌਜਵਾਨ ਦੁਆਰ ਉੱਤੇ ਖੜ੍ਹਾ ਹੈ। ਮੈਂ ਉਹਦੀ ਪਛਾਣ ਪੁੱਛੀ ਤਾਂ ਉਹ ਬੋਲਿਆ, ਮੁਨੀ ਪੁਸ਼ਪ।"

ਬਾਬਾ, ਗੋਪਾਲ, ਕੀਰਤ ਸਭ ਵਿਆਕੁਲ ਹੋ ਉੱਠੇ।

ਬਾਬਾ ਬੋਲੇ, "ਪਹਿਰੇਦਾਰ, ਉਸ ਨੌਜਵਾਨ ਨੂੰ ਆਦਰ ਨਾਲ ਅੰਦਰ ਲੈ ਆਓ। ਹੁਸ਼ਿਆਰ, ਭੋਰਾ-ਭਰ ਵੀ ਲਾਪਰਵਾਹੀ ਹੋਈ ਤਾਂ ਤੈਨੂੰ ਕੁੰਭੀ ਨਰਕ ਮਿਲੇਗਾ।"

ਗੋਮਤੀ ਦੁਆਰ ਉਤੇ ਰੁਕੀ। ਇਕ ਪਲ ਸੋਚਦੀ ਰਹੀ। ਫੇਰ ਉਹਨੇ ਪ੍ਰਵੇਸ਼ ਕੀਤਾ। ਉਹ ਬਾਬਾ ਦੇ ਚਰਨਾਂ ਵਿਚ ਡਿੱਗ ਪਈ, "ਬਾਬਾ, ਬਹੁਤ ਬੁਰੀ ਸੂਚਨਾ ਹੈ। ਕਰਨ ਦੀ ਘੋੜ-ਸਵਾਰ ਸੈਨਾ ਨੇ ਮਹਾਵਣ ਦੀਆਂ ਗਾਹੜਵਾਲ ਘੋੜ-ਸਾਲਾਵਾਂ ਘੇਰ ਲਈਆਂ ਹਨ। ਦੁਰਗ ਦੇ ਚਾਰੇ ਪਾਸੇ ਕਲਚੁਰੀ ਘੋੜ-ਸਵਾਰ ਖੜ੍ਹੇ ਹਨ। ਸੁਣਿਆ ਹੈ ਕਿ ਕਰਨ ਨੇ ਕਾਲੰਜਰ ਦਾ ਘੇਰਾ ਚੁੱਕ ਲਿਆ ਹੈ। ਉਹਦੇ ਦਸ ਹਜ਼ਾਰ ਘੋੜ-ਸਵਾਰ ਰਾਤ ਨੂੰ ਭੱਦਰਵਣ ਪਹੁੰਚੇ। ਅੱਜ ਉਹਨੇ ਸ੍ਰੀ-ਮਾਂ ਦੇ ਸਰੀਰ ਨੂੰ ਗੰਗਾ ਵਿਚ ਸੁਟਵਾ ਦੇਣ ਦਾ ਪੱਕਾ ਇਰਾਦਾ ਕਰ ਲਿਆ ਹੈ।" ਉਹ ਇਕ ਪਲ ਗੋਪਾਲ ਭੱਟ ਨੂੰ ਦੇਖਦੀ ਰਹੀ, "ਆਰੀਆ ਸੈਨਾਪਤੀ, ਗੋਮਤੀ ਦਾ ਪ੍ਰਨਾਮ ਸਵੀਕਾਰ ਕਰੋ। ਲਾਚਾਰ ਹਾਂ ਕਿ ਤੁਹਾਨੂੰ ਸਭ ਬੁਰੇ ਸਮਾਚਾਰ ਹੀ ਦੇਣੇ ਪੈ ਰਹੇ ਹਨ। ਕਰਨ-ਸੇਤੂ, ਚੰਦਰ-ਸੇਤੂ, ਦੋਵੇਂ ਕਰਨ ਦੇ ਕਬਜ਼ੇ ਵਿਚ ਚਲੇ ਗਏ ਹਨ। ਕਿਸ ਦਾ ਵੀ ਨਗਰ ਵਿਚ ਆਉਣਾ-ਜਾਣਾ ਵਰਜ ਦਿੱਤਾ ਗਿਆ ਹੈ। ਗੰਗਾ ਦੇ ਪੱਛਮੀ ਤੱਟ ਤੋਂ ਜਾਣ ਵਾਲਿਆਂ ਲਈ ਵੀ ਸੰਕਟ ਵਧ ਗਿਆ ਹੈ।"

"ਰਾਜੇਸ਼ਵਰੀ ! ਗੋਪਾਲ ਲਈ ਕੋਈ ਸੂਚਨਾ ਦੁਖਦਾਈ ਨਹੀਂ ਹੈ। ਉਹ ਸਾਖਿਆਤ ਮੈਹਰ ਦੀ ਸ਼ਾਰਦਾ ਨੂੰ ਮੁੰਡਿਆਂ ਵਾਲੇ ਭੇਸ ਵਿਚ ਖੜ੍ਹੀ ਦੇਖ ਰਿਹਾ ਹੈ। ਤੁਸੀਂ ਮੇਰੀ ਚਿੰਤਾ ਨਾ ਕਰੋ। ਤੁਹਾਨੂੰ ਅਤੇ ਰਾਜੇਸ਼ਵਰ ਨੂੰ ਬਾਬਾ ਦੇ ਹੱਥ ਅਮਾਨਤ ਦੇ ਰੂਪ ਵਿਚ ਸੌਂਪ ਕੇ ਜਾ ਰਿਹਾ ਹਾਂ। ਕਾਲੰਜਰ ਵਿਚ ਕੁੱਲ ਵੀਹ ਹਜ਼ਾਰ ਘੋੜ-ਸਵਾਰ ਸਨ। ਜੇ ਦਸ ਹਜ਼ਾਰ ਵੀ ਮੁੜ ਸਕਣ ਤਾਂ ਇਹਦਾ ਅਰਥ ਹੈ ਕਿ ਅੱਧੇ ਘੋੜ-ਸਵਾਰ ਕਾਲ ਦਾ ਖਾਜਾ ਬਣ ਚੁੱਕੇ ਹਨ। ਮੈਨੂੰ ਆਪਣੀ ਦ੍ਰਿੜ-ਸੰਕਲਪ ਘੋੜ-ਸਵਾਰ ਸੈਨਾ ਉੱਤੇ ਮਾਣ ਹੈ।"

ਗੋਪਾਲ ਭੱਟ ਨੇ ਬਾਬਾ ਦੇ ਚਰਨ ਛੂਹੇ। ਏਨੇ ਨੂੰ ਪੂਜਾ ਤੋਂ ਵਿਹਲੇ ਹੋ ਕੇ ਬ੍ਰਿਸ਼ਧ੍ਰਜ ਕਮਰੇ ਵਿਚ ਆਏ। ਗੋਮਤੀ ਨੇ ਉਹਨਾਂ ਦੇ ਚਰਨਾਂ ਵਿਚ ਝੁਕ ਕੇ ਪ੍ਰਨਾਮ ਕੀਤਾ। "ਅਨੰਤ ਭਾਗਵਤੀ ਰਹੋ। ਨੰਦੀਸ਼ਵਰ ਤੈਨੂੰ ਕਾਲ ਨਾਲ ਲੜਨ ਲਈ ਸਕਤੀ ਦੇਵੇ। ਰਾਜਕੁਮਾਰੀ, ਮੈਂ ਪੂਜਾ ਕਰ ਰਿਹਾ ਸੀ। ਪਰ ਮੇਰੇ ਕੰਨ ਤੇਰੇ ਬੋਲ ਸੁਣਨ ਵਿਚ ਲੱਗੇ ਹੋਏ ਸਨ। ਬਾਬਾ ਨੇ ਆਪਣੇ ਜੀਵਨ ਨੂੰ ਸੰਕਟ ਵਿਚ ਪਾ ਕੇ ਤੁਹਾਡੇ ਪਿਤਾਮਾ ਵਿਦਿਆਧਰ ਦੇਵ ਤੋਂ ਇਕ ਤਾਤਰਿਕ ਪੂਜਾ ਕਰਵਾਈ ਸੀ। ਉਹ ਵਿਅਕਤੀ ਲਈ ਨਹੀਂ, ਵੰਸ ਲਈ ਵੀ ਨਹੀਂ, ਸਗੋਂ ਸੰਪੂਰਨ ਵਿਸਵ ਵਿਚ ਆਪਣੀ ਪੁਰਾਣੀ ਸੰਸਕ੍ਰਿਤੀ ਵਾਸਤੇ ਪ੍ਰਸਿੱਧ ਭਾਰਤ ਦੇ ਮੱਧ ਦੇਸ ਵਿਚ ਸਥਿਤ ਆਟਵਿਐ ਦੇਸ ਦੇ ਆਦਿਵਾਸੀਆਂ ਤੋਂ ਲੈ ਕੇ ਬ੍ਰਾਹਮਣਾਂ ਤੱਕ ਅਦਭੁਤ ਧਰੋਹਰ ਦੀ ਰਾਖੀ ਲਈ ਸੀ। ਸਾਡੇ ਲਈ ਖਜੂਰਾਹੋ ਦੇ ਮੰਦਰ ਮਾਣ ਵਾਲੀ ਵਸਤ ਹਨ। ਪਰ ਉਹਨਾਂ ਤੋਂ ਵੀ ਵੱਧ ਮਾਣ ਉਹਨਾਂ ਗੋਂਡ, ਭਰ, ਕਾਛੀ, ਭੈਂਸਵਾਰ, ਨਟ ਆਦਿ ਕਬੀਲਿਆ ਉੱਤੇ ਹੈ ਜੋ ਬਾਹਰਲੇ ਹਮਲਿਆਂ ਦੇ ਵਿਚਕਾਰ ਆਪਣੀਆ ਗੁਫਾਵਾਂ ਅੰਦਰ, ਕੰਦਰਾਂ ਅੰਦਰ ਛੁਪ ਕੇ ਕਸਟ-ਭਰਿਆ ਜੀਵਨ ਬਤੀਤ ਕਰਦੇ ਰਹੇ, ਪਰ ਕਦੀ ਕਿਸੇ ਨਾਲ ਸਮਝੌਤਾ ਨਾ ਕੀਤਾ। ਚੰਦੇਲ ਰਾਜਵੰਸ ਉਹਨਾਂ ਦੀ ਰਾਖੀ ਕਰ ਸਕੇ, ਇਸ ਲਈ ਰੁਦਰ ਅਤੇ ਵੈਸ਼ਨਵੀ ਸ਼ਕਤੀ ਦੀ ਇਕੱਠੀ ਆਰਾਧਨਾ ਕੀਤੀ ਗਈ। ਬਾਬਾ ਨੇ ਕਿਹਾ ਸੀ, 'ਇਕ ਹਜ਼ਾਰ ਸਤਾਨਵੇਂ ਬਿਕਰਮੀ ਵਿਚ ਚੰਦੇਲ ਰਾਜਵੰਸ ਦੇ ਵਿਨਾਸ ਦੀ ਸੰਭਾਵਨਾ ਹੈ। ਅਸੀਂ ਆਪਣੀ ਸੰਸਕ੍ਰਿਤੀ ਦੇ ਮੂਲ-ਤੱਤ ਬਚਾਉਣੇ ਹਨ। ਅੱਜ ਅਸੀ ਬੇਰੜੇ ਆਖ ਕੇ ਜਿਨ੍ਹਾਂ ਦਾ ਅਨਾਦਰ ਕਰਦੇ ਹਾਂ, ਉਹਨਾਂ ਦੀਆਂ ਗੁਫਾਵਾ ਵਿਚ ਲੱਖਾਂ ਸਾਲ ਪੁਰਾਣੇ ਕੰਧ-ਚਿੱਤਰ ਬਣੇ ਹੋਏ ਹਨ।' ਆਪਣੀ ਪਰਜਾ ਲਈ ਚੰਦੇਲਾ ਦੇ ਸਹਿਜ ਸਨੇਹ, ਪ੍ਰੇਮ, ਆਦਰ ਅਤੇ ਰਾਖੀ ਦੀ ਪ੍ਰਤਿਬੱਧਤਾ ਤੋਂ ਪ੍ਰਭਾਵਿਤ ਹੋ ਕੇ ਇਹ ਨਿਰਨਾ ਲਿਆ ਗਿਆ ਕਿ ਉਸ ਭਾਵੀ ਨੂੰ ਉਲਟਣਾ ਜ਼ਰੂਰੀ ਹੈ। ਚੰਦੇਲ ਰਾਜਵੰਸ ਦੀ ਰਾਖੀ ਸਾਡਾ ਕਰਤੱਵ ਹੈ। ਅੱਧਾ ਯੁੱਧ ਤਾਂ ਜਿੱਤ ਕੇ ਸੀਲਾ ਮਾਂ ਨੇ ਸਾਡੀ ਝੋਲੀ ਵਿਚ ਪਾ ਦਿੱਤਾ ਹੈ। ਬਾਕੀ ਵੀ ਦੇਖ ਲਵਾਂਗੇ।"

"ਬ੍ਰਿਸ਼, ਤੂੰ ਚੱਲ ਰਿਹਾ ਹੈ ਸਾਡੇ ਨਾਲ ?" ਬਾਬਾ ਨੇ ਪੁਛਿਆ।

"ਨਹੀਂ ਬਾਬਾ, ਅਸੀਂ ਉਸ ਥਾ ਉਤੇ ਸੂਰਜ ਚੜ੍ਹਨ ਤੋਂ ਇਕ ਪਹਿਰ ਪਿਛੋਂ ਜਾਵਾਂਗੇ। ਮੈਂ ਕੁਛ ਬੇਹੱਦ ਜ਼ਰੂਰੀ ਕੰਮ ਨਿਬੇੜਨੇ ਹਨ।"

ਆਚਾਰੀਆ ਬ੍ਰਿਸ਼ਧ੍ਰਜ ਆਪਣੇ ਇਕਾਤ ਪੂਜਾ-ਗ੍ਰਹਿ ਵਿਚ ਚਲੇ ਗਏ।

"ਤੁਸੀਂ ਉਥੋਂ ਆਏ ਕਿਵੇਂ, ਦੇਵੀ ?" ਕੀਰਤ ਨੇ ਗੋਮਤੀ ਤੋਂ ਪੁਛਿਆ।

"ਇਹ ਸਭ ਯੋਗਮਾਇਆ ਦੀ ਕਿਰਪਾ ਹੈ, ਆਰੀਆ-ਪੁੱਤਰ। ਪਿਤਾ-ਸਰੂਪ ਸੁਬੋਧ ਦਾ ਘੋੜਾ ਸਾਡੇ ਰਿਪੁੰਜੈ ਦੇ ਨਾਲ ਧਰਮਸਾਲਾ ਵਿਚ ਸੀ। ਜਦੋਂ ਮਹਾਵਣ ਨੂੰ ਘੇਰ ਲਿਆ ਗਿਆ, ਪਿਤਾ-ਸਰੂਪ ਸੁਬੋਧ ਅਤਿਅੰਤ ਤੇਜੀ ਨਾਲ ਦੁਰਗ ਵਿਚ ਪੁੱਜੇ। ਉਹਨਾ ਨੇ ਸਾਰੀ ਹਾਲਤ ਆਰੀਆ ਰੱਜੁਕ ਦੇ ਅਤਿਅੰਤ ਵਿਸ਼ਵਾਸਯੋਗ ਸੂਤਰਾਂ ਤੋਂ ਪਤਾ ਕੀਤੀ ਸੀ। ਜਦੋ ਉਹ ਯੁਵਰਾਜ ਨਾਲ ਗੱਲਾਂ ਕਰ ਰਹੇ ਸਨ, ਤਦੇ ਮੈਂ ਪੁਰਸ਼ ਭੇਸ ਵਿਚ ਧਰਮਸਾਲਾ ਪੁੱਜੀ ਅਤੇ ਦੋਵੇਂ ਘੋੜੇ ਆਦਿ ਕੇਸ਼ਵਾਇਤਨ ਦੇ ਕੋਲ ਬਿਰਛਾਂ ਵਿਚਕਾਰ ਛੁਪਾ ਦਿੱਤੇ।

"ਧਰਮਸ਼ਾਲਾ ਵੀ ਘੇਰ ਲਈ ਗਈ। ਗਾਹੜਵਾਲ ਦੁਰਗ ਦੇ ਘਿਰਨ ਤੋਂ ਪਹਿਲਾਂ ਹੀ

ਆਰੀਆ ਸੁਬੋਧ ਦੇਵ ਆਦਿਕੇਸ਼ਵ ਦੇ ਕੋਲ ਪੁੱਜੇ। ਉਹਨਾਂ ਨੂੰ ਕੁਛ ਵੀ ਪਤਾ ਨਹੀਂ ਸੀ। ਉਹ ਬੜੀ ਭਾਰੀ ਚਿੰਤਾ ਵਿਚ ਸਨ ਕਿ ਮੈਂ ਉਹਨਾ ਦੇ ਕੋਲ ਪੁੱਜ ਕੇ ਪੂਰੀ ਹਾਲਤ ਸਪੱਸ਼ਟ ਕੀਤੀ। ਇਸ ਤਰ੍ਹਾਂ ਅਸੀ ਦੋਵੇਂ ਮਤਸਿਉਦਰੀ ਪੁੱਜੇ। ਮੈਨੂੰ ਉਥੇ ਛੱਡ ਕੇ ਉਹ ਭੱਦਰਵਣ ਵੱਲ ਚਲੇ ਗਏ।"

"ਦੇਵੀ, ਤੁਹਾਨੂੰ ਇਸ ਤਰ੍ਹਾਂ ਦੇ ਸੰਕਟਾਂ ਤੋਂ ਬਚਣਾ ਚਾਹੀਦਾ ਹੈ।"

"ਮੈਂ ਕੋਈ ਅਪਰਾਧ ਕਰ ਦਿੱਤਾ, ਆਰੀਆ-ਪੁੱਤਰ ?" ਗੋਮਤੀ ਦਾ ਚਿਹਰਾ ਕੁਮਲਾਏ ਹੋਏ ਕਮਲ-ਪੁਸ਼ਪ ਵਾਂਗ ਲਟਕ ਗਿਆ।

"ਨਹੀਂ ਦੇਵੀ, ਤੁਸੀਂ ਕੋਈ ਅਪਰਾਧ ਨਹੀਂ ਕੀਤਾ। ਮੈਂ ਸੋਚ ਰਿਹਾ ਸੀ ਕਿ ਜੇ ਤੁਸੀਂ ਸੰਕਟ ਵਿਚ ਪੈ ਜਾਂਦੇ ਤਾਂ ਮੇਰੇ ਲਈ ਇਹ ਡੁੱਬ ਕੇ ਮਰਨ ਵਾਲੀ ਗੱਲ ਹੁੰਦੀ।"

"ਰਾਜਨ !" ਗੋਪਾਲ ਭੱਟ ਬੋਲੇ, "ਤੁਸੀਂ ਰਾਜੇਸ਼ਵਰੀ ਦਾ ਉਤਸ਼ਾਹ ਨਾ ਡੇਗੋ। ਰਾਜੇਸ਼ਵਰੀ ਦਾ ਜੇ ਵਾਲ ਵੀ ਵਿੰਗਾ ਹੋਇਆ ਤਾਂ ਮੈਂ ਪੂਰੀ ਕਾਸ਼ੀ ਨੂੰ ਲਹੂ ਦੀ ਹੋਲੀ ਵਿਚ ਧੱਕ ਦੇਵਾਂਗਾ। ਤੁਸੀ ਇਸ ਸਾਖਿਆਤ ਵੈਸ਼ਨਵੀ ਸ਼ਕਤੀ ਦੀ ਰਾਖੀ ਬਾਰੇ ਚਿੰਤਾ ਨਾ ਕਰੋ।"

"ਰਾਜੇਸ਼ਵਰ !" ਪਹਿਰੇਦਾਰ ਨੇ ਦੁਆਰ ਖੜਕਾਇਆ, "ਸੱਤ ਘੋੜ-ਸਵਾਰ ਬੜੀ ਕਠੋਰ ਮੁਦਰਾ ਵਿਚ ਵਿਹੜੇ ਵਿਚ ਖੜ੍ਹੇ ਹਨ। ਉਹਨਾਂ ਨੇ ਆਖਿਆ ਹੈ ਕਿ ਉਹ ਰਾਜੇਸ਼ਵਰ ਅਤੇ ਸੈਨਾਪਤੀ ਨੂੰ ਮਿਲਣ ਆਏ ਹਨ।"

"ਆਰੀਆ, ਉਹਨਾ ਦੇ ਟੁਕੜੀ-ਨਾਇਕ ਦਾ ਨਾ ਪੁੱਛ ਕੇ ਆਓ।"

ਪਹਿਰੇਦਾਰ ਬਾਹਰ ਗਿਆ ਅਤੇ ਉਹਨੇ ਟੁਕੜੀ-ਨਾਇਕ ਦਾ ਨਾ ਪੁਛਿਆ .

"ਆਰੀਆ, ਨਾ ਪੁੱਛਣ ਲਈ ਕੀਹਨੇ ਕਿਹਾ ਹੈ ?"

"ਸੈਨਾਪਤੀ ਨੇ।"

"ਤਾਂ ਉਹਨਾ ਨੂੰ ਕਹੋ, ਸੋਣਨਦ।"

ਪਹਿਰੇਦਾਰ ਦੰਗ ਸੀ। ਇਹ ਸਭ ਜਾਦੂਗਰੀ ਦੀ ਖੇਡ ਕਿਉਂ ਚੱਲ ਰਹੀ ਹੈ ? ਜੇ ਮਾਤਾ ਸ਼ੀਲ-ਭੱਦਰਾ ਦੀ ਦੇਹ ਨੂੰ ਅਪਮਾਨਿਤ ਹੋਣ ਤੋਂ ਬਚਾਉਣਾ ਹੈ ਤਾ ਨੰਦੀਸ਼ਵਰ ਦੇ ਅਸੀ ਦੋ ਸੌ ਨਾਗਾ ਸੈਨਿਕ ਹੀ ਕਾਫੀ ਹਾ।

ਉਹਨੇ ਹਥੇਲੀ ਉਤੇ ਮੁੱਕੀ ਮਾਰੀ ਅਤੇ ਸੈਨਾਪਤੀ ਨੂੰ ਕਿਹਾ, "ਸ਼ੋਣਨਦ।"

ਗੋਪਾਲ ਭੱਟ ਬਾਹਰ ਆਏ। ਉਹਨਾ ਨੇ ਟੁਕੜੀ-ਨਾਇਕ ਨੂੰ ਜੱਫੀ ਵਿਚ ਲੈ ਲਿਆ, "ਤੂੰ ਅਮਾਤਿਅ ਵਤਸਰਾਜ ਦਾ ਪੁੱਤਰ ਹੈ ਪੁੰਡਰੀਕ, ਪਰ ਸੱਚ ਇਹ ਹੈ ਕਿ ਤੂੰ ਉਹਨਾ ਦਾ ਗੋਦ ਲਿਆ ਹੋਇਆ ਪੁੱਤਰ ਹੈ। ਤੇਰਾ ਅਸਲ ਪਿਤਾ ਗੋਪਾਲ ਹੈ, ਵਤਸਰਾਜ ਨਹੀਂ।"

ਪੁੰਡਰੀਕ ਹੱਸਿਆ, "ਮੈਂ ਨਾਹ ਕਦੋਂ ਕੀਤੀ ਹੈ ਇਸ ਗੱਲ ਤੋਂ, ਪਿਤਾ-ਸਰੂਪ ?"

ਗੋਪਾਲ ਨੇ ਸੱਤਾ ਘੋੜ-ਸਵਾਰਾ ਦਾ ਸਵਾਗਤ-ਸਤਿਕਾਰ ਕੀਤਾ ਅਤੇ ਉਹਨਾਂ ਨੂੰ ਲੈ ਕੇ ਉਸ ਕਮਰੇ ਵਿਚ ਪੁੱਜੇ ਜਿਥੇ ਬਾਬਾ, ਰਾਜੇਸ਼ਵਰ ਅਤੇ ਗੋਮਤੀ ਬੈਠੇ ਸਨ।

"ਰਾਜੇਸ਼ਵਰ, ਇਹ ਹੈ ਤੁਹਾਡੇ ਅਮਾਤਿਐ ਮੰਤਰੀਂਦਰ ਵਤਸਰਾਜ ਦਾ ਪੁੱਤਰ, ਪੁੰਡਰੀਕ।"

ਕੀਰਤ ਨੇ ਪੁੰਡਰੀਕ ਦੇ ਹੱਥ ਫੜ ਲਏ, "ਤੇਰਾ ਨਾਂ ਤਾਂ ਬਹੁਤ ਸੁਣਿਆ ਸੀ, ਪੁੰਡਰੀਕ, ਪਰ ਸੈਨਾਪਤੀ ਗੋਪਾਲ ਨੇ ਮਿਲਣ ਦਾ ਮੌਕਾ ਅੱਜ ਦਿੱਤਾ ਹੈ।"

"ਰਾਜਨ, ਇਹ ਸੱਤ ਘੋੜ-ਸਵਾਰ ਤੁਹਾਡੀ ਅਤੇ ਤੁਹਾਡੇ ਪ੍ਰਚੰਡ ਦੀ ਤਾਂ ਸੌਵਾਂ ਹਿੱਸਾ ਬਰਾਬਰੀ ਵੀ ਨਹੀਂ ਕਰ ਸਕਦੇ, ਪਰ ਇਹ ਤੁਹਾਡੀ ਗੁਪਤ ਸ਼ਕਤੀ ਦੇ ਰੂਪ ਵਿਚ ਸਦਾ ਤੁਹਾਡੀ ਅਤੇ ਦੇਵੀ ਗੋਮਤੀ ਦੀ ਰਾਖੀ ਕਰਨਗੇ। ਇਹਨਾਂ ਨੂੰ ਆਟਵਿਐ ਪ੍ਰਦੇਸ ਦੇ ਸਪਤਾਰਚੀ, ਭਾਵ ਅੱਗ ਦੀਆਂ ਸੱਤ ਜੀਭਾਂ ਕਿਹਾ ਜਾਂਦਾ ਹੈ। ਮੈਂ ਹੁਣ ਜਾ ਰਿਹਾ ਹਾਂ। ਤੁਸੀਂ ਆਪਣੇ ਆਪ ਨੂੰ ਕਦੀ ਇਕੱਲੇ ਬਿਲਕੁਲ ਨਾ ਸਮਝਣਾ। ਆਰੀਆ ਰੱਜੁਕ ਭਾਵੇਂ ਨਹੀਂ ਹਨ, ਪਰ ਬਾਬਾ ਅਤੇ ਪਾਸ਼ੂਪਤ-ਆਚਾਰੀਆ ਬ੍ਰਿਸ਼ਧ੍ਰਜ ਦੀ ਸਨੇਹ-ਛਾਇਆ ਤੁਹਾਡੀ ਦੋਵਾਂ ਦੀ ਰਾਖੀ ਕਰੇਗੀ।"

ਗੋਪਾਲ ਨੇ ਕੀਰਤ ਨੂੰ ਜੱਫੀ ਵਿਚ ਲੈ ਲਿਆ, "ਦੇਵੀ, ਰਾਜਾ ਦੀ ਗੱਲ ਨਾਲ ਚਿੰਤਾ ਨਾ ਕਰਨੀ। ਉਹ ਚਾਰ ਮਹੀਨਿਆਂ ਤੋਂ ਜਿਸ ਚਕਰਵਿਊਹ ਨੂੰ ਤੋੜਨ ਵਿੱਚ ਲੱਗੇ ਹੋਏ ਹਨ, ਉਸੇ ਕਰਕੇ ਥੋੜ੍ਹੇ ਥੱਕੇ ਹੋਏ ਲਗਦੇ ਹਨ।"

"ਪ੍ਰਨਾਮ ਸੈਨਾਪਤੀ !" ਗੋਮਤੀ ਨੇ ਕਿਹਾ, "ਮੈਂ ਆਪਣਾ ਅਪਰਾਧ ਸੀਕਾਰ ਕਰਦੀ ਹਾਂ। ਮੈਨੂੰ ਇਕ ਸਾਧਾਰਨ ਇਸਤਰੀ ਵਾਂਗ ਮਾਂ ਦੀ ਦੇਹ ਦੀ ਰਾਖੀ ਕਰਨੀ ਚਾਹੀਦੀ ਸੀ। ਆਪਣੇ ਆਪ ਨੂੰ ਮੰਚ ਉੱਤੇ ਸਥਾਪਤ ਕਰ ਕੇ ਆਦੇਸ਼ ਨਹੀ ਸਨ ਦੇਣੇ ਚਾਹੀਦੇ। ਮੈਂ ਰਾਜਕੁਮਾਰੀ ਹੀ ਨਹੀਂ ਹਾਂ, ਇਕ ਰਿਸੀ-ਪੂਜਿਤ ਰਾਜਵੰਸ ਦੀ ਨੂੰਹ ਵੀ ਹਾ। ਮੇਰਾ ਚਿੰਤਨ ਇਕਹਿਰਾ ਅਤੇ ਅਪੂਰਨ ਸੀ।"

ਗੋਮਤੀ ਦੀਆ ਅੱਖਾ ਛਲਕ ਪਈਆ।

"ਦੇਵੀ, ਖਿਮਾ ਕਰਨਾ", ਕੀਰਤ ਨੇ ਕਿਹਾ, "ਸ਼੍ਰੀ-ਮਾ ਦੇ ਸਨਮਾਨ ਦੀ ਰਾਖੀ ਕੇਵਲ ਰਾਜੇਸ਼ਵਰ ਤੋਂ ਨਹੀਂ ਹੋ ਸਕਦੀ। ਉਹਦੇ ਲਈ ਦੇਵੀ ਨੂੰ ਸਾਹਮਣੇ ਆਉਣਾ ਹੀ ਪੈਂਦਾ। ਮੈਂ ਤਾ ਕੇਵਲ ਇਹ ਕਹਿ ਰਿਹਾ ਸੀ ਕਿ ਸੰਕਟ ਤੋਂ ਆਪਣੇ ਆਪ ਨੂੰ ਬਚਾ ਕੇ ਚੱਲਣਾ ਵਧੇਰੇ ਸੁਖਦਾਈ ਹੈ।"

"ਤੁਸੀਂ ਲੋਕ ਬੇਲੋੜੇ ਚੱਕਰ ਵਿੱਚ ਨਾ ਪਵੋ। ਰਾਜਾ ਅਤੇ ਰਾਜ-ਬਹੂ, ਦੋਵਾਂ ਨੂੰ ਇਸ ਸੰਕਟ ਦੀ ਘੜੀ ਵਿਚ ਦੋ ਸਰੀਰ, ਇਕ ਆਤਮਾ ਦਾ ਜੀਵਨ ਬਿਤਾਉਣਾ ਪਵੇਗਾ। ਬੇਟਾ ਪੁੰਡਰੀਕ", ਬਾਬਾ ਬੋਲੇ, "ਮੈਂ ਰਸੋਈਏ ਨੂੰ ਕਹਾ ਦਿੰਦਾ ਹਾ। ਤੁਸੀਂ ਲੋਕ ਦੁਪਹਿਰ ਅਤੇ ਰਾਤ ਨੂੰ ਨੰਦੀਸ਼ਵਰ ਦਾ ਪ੍ਰਸਾਦ ਛਕੋਗੇ। ਤੁਹਾਡੇ ਲਈ ਧਰਮਸ਼ਾਲਾ ਨੂੰ ਵੀ ਠੀਕ ਕਰਵਾ ਦਿੰਦਾ ਹਾਂ।"

## 39

## ਭੱਦਰਵਣ

'ਜੋ ਦੂਜਿਆ ਨਾਲ ਧੋਖਾ ਕਰਦਾ ਹੈ, ਉਹ ਪਾਪ ਦਾ ਬੇੜਾ ਭਰਦਾ ਹੈ।' ਪਤਾ ਨਹੀਂ, ਪੁਰਾਣੀ ਕਾਸ਼ਿਕਾ ਦਾ ਇਹ ਵਾਕ ਕੇਵਲ ਵਿਆਕਰਣ ਦੀ ਦ੍ਰਿਸ਼ਟੀ ਤੋਂ ਹੀ ਮਹੱਤਵਪੂਰਨ ਹੈ, ਜਾਂ ਇਹਦੇ ਪਿਛੇ ਕੋਈ ਅਜਿਹਾ ਵਿਸ਼ੇਸ਼ ਅਰਥ ਵੀ ਹੈ ਜੋ ਜਨਤਾ ਨੂੰ ਸਾਵਧਾਨ ਕਰ ਰਿਹਾ ਹੈ ਕਿ ਦੂਜਿਆਂ

ਤੋਂ ਧੋਖਾ ਨਾ ਖਾਓ। ਨਾ ਧੋਖਾ ਦਿਓ, ਨਾ ਧੋਖੇ ਵਿਚ ਆਓ।

ਜਦੋਂ ਰਿਤਧ੍ਰਜ, ਕੀਰਤ ਅਤੇ ਰਾਜਕੁਮਾਰੀ ਗੋਮਤੀ ਸ਼੍ਰੀ-ਮਾਂ ਦੀ ਕੁਟੀਆ ਦੇ ਕੋਲ ਪੁੱਜੇ ਤਾਂ ਉਥੇ ਉਹਨਾਂ ਨੇ ਵਚਿੱਤਰ ਦ੍ਰਿਸ਼ ਦੇਖਿਆ। ਕੁਟੀਆ ਤੋਂ ਲੈ ਕੇ ਪੂਰਬ ਵਿਚ ਸਥਿਤ ਕੇਦਾਰੇਸ਼ਵਰ ਤੱਕ ਅਤੇ ਪੱਛਮ ਵਿਚ ਭੱਦਰਵਣ ਦੀ ਸੀਮਾ ਬਣਨ ਵਾਲੀਆਂ ਝਾੜੀਆਂ ਤੱਕ ਇਕ ਵਚਿਤਰ ਜਨ-ਸਮੂਹ ਦਿਖਾਈ ਦੇ ਰਿਹਾ ਸੀ। ਬ੍ਰਬੂਲ ਦੇ ਬਿਰਛ, ਬਸੰਤ ਦੇ ਆਗਮਨ ਉੱਤੇ ਪਰਫੁੱਲਤ ਮਾਲਤੀ ਦੀਆਂ ਵੇਲਾਂ, ਜਬਾਕੁਸਮ ਦੇ ਸਦਾਬਹਾਰ ਫੁੱਲ, ਹਰੀਆਂ-ਹਰੀਆਂ ਝਾੜੀਆਂ ਉਤੇ ਕਟਸਰਈਆ ਦੇ ਲਾਲ ਫੁੱਲ ਰੰਗਾਂ ਦਾ ਛਿੱਟਾ ਦੇ ਰਹੇ ਸਨ।

"ਬਾਬਾ, ਤੁਸੀਂ ਗੋਮਤੀ ਦੇ ਨਾਲ ਚੱਲੋ। ਮੈਂ ਥੋੜ੍ਹਾ ਝੁਕ ਕੇ ਆ ਰਿਹਾ ਹਾਂ।"

ਗੋਮਤੀ ਪਹੁੰਚੀ ਹੀ ਸੀ ਕਿ ਕਾਸ਼ੀ ਦੇ ਨਿਰੰਕੁਸ਼ ਮਤਵਾਲੇ ਗਜਰਾਜਾਂ ਨੇ ਉਹਨੂੰ ਘੇਰ ਲਿਆ।

"ਰਾਜਕੁਮਾਰੀ !" ਉਹਨਾਂ ਦਾ ਨੇਤਾ ਬੋਲਿਆ, "ਕੱਲ੍ਹ ਸਵੇਰੇ ਜੋ ਕੁਛ ਹੋਇਆ, ਉਹ ਅਸੀਂ ਜਾਣਦੇ ਹਾਂ। ਜੋ ਅੱਜ ਹੋਵੇਗਾ, ਉਹਦਾ ਵੀ ਸਾਨੂੰ ਪਤਾ ਹੈ। ਸਾਡੀ ਬੇਨਤੀ ਹੈ ਕਿ ਤੁਸੀਂ ਸ਼੍ਰੀ-ਮਾਂ ਦੀ ਦੇਹ ਦੇ ਕੋਲ ਨਾ ਜਾਓ। ਉਥੇ ਸੰਕਟ ਹੈ।"

"ਆਰੀਆ, ਜਾਂ ਤਾਂ ਤੁਸੀਂ ਆਪਣੇ ਆਪ ਨੂੰ ਧੋਖਾ ਦੇ ਰਹੇ ਹੋ, ਜਾਂ ਮੈਨੂੰ। ਮੈਂ ਕੱਲ੍ਹ ਕਿਹਾ ਸੀ ਕਿ ਤੁਹਾਡੇ ਲਈ ਅੰਨ, ਜਲ, ਦੁੱਧ, ਭੰਗ ਆਦਿ ਦਾ ਸਾਰਾ ਪ੍ਰਬੰਧ ਮੈਂ ਕਰਾਂਗੀ। ਅਜਿਹੀ ਸਥਿਤੀ ਵਿਚ ਤੁਹਾਡਾ ਇਹ ਕਹਿਣਾ ਕਿ ਮੈਂ ਸ਼੍ਰੀ-ਮਾਂ ਦੀ ਦੇਹ ਦੇ ਨੇੜੇ ਨਾ ਜਾਵਾਂ, ਕਿਥੋਂ ਤੱਕ ਉਚਿਤ ਹੈ ? ਤੁਹਾਨੂੰ ਸ਼ਾਇਦ ਰਾਜਕੁਮਾਰੀ ਵਿਸ਼ੇਸ਼ਣ ਨੇ ਭਰਮਾ ਦਿੱਤਾ ਹੈ ? ਮੈਂ ਰਾਜ-ਭਵਨਾਂ ਵਿਚ ਵੀ ਰਹੀ ਹਾਂ ਅਤੇ ਧੁੱਪ, ਬਰਖਾ, ਸਰਦੀ ਦੀ ਮਾਰ ਵਿਚ ਰਹਿਣ ਵਾਲੀਆ ਜਰਜਰ ਧਰਮਸ਼ਾਲਾਵਾਂ ਵਿਚ ਵੀ। ਬਚਪਨ ਵਿਚ ਪਿਤਾ ਦੀ ਛਾਂ ਹਟ ਗਈ। ਜਨਮ ਦੇਣ ਤੋਂ ਮਗਰੋਂ ਮਾਂ ਜਾ ਹੀ ਚੁੱਕੀ ਸੀ। ਮੈਂ ਜੋ ਕੁਛ ਹਾਂ, ਉਹ ਰਾਜ-ਭਵਨ ਨਾਲ ਨਹੀਂ, ਦੀਨਾਂ ਦੀਆਂ ਝੁੱਗੀਆ ਨਾਲ ਜੁੜਨ ਕਾਰਨ ਹਾ। ਤੁਸੀਂ ਚਿੰਤਾ ਨਾ ਕਰੋ।"

"ਸਾਡਾ ਭਾਵ ਇਹ ਨਹੀਂ ਸੀ, ਦੇਵੀ। ਅਸੀਂ ਕਹਿਣਾ ਚਾਹੁੰਦੇ ਸੀ ਕਿ ਉਹਨਾਂ ਚੀਜ਼ਾਂ ਦੀ ਹੁਣ ਲੋੜ ਹੀ ਨਹੀਂ ਰਹੀ, ਜਿਨ੍ਹਾ ਨੂੰ ਜੁਟਾਉਣ ਦੀ ਤੁਸੀਂ ਗੱਲ ਕੀਤੀ ਸੀ। ਭੱਦਰਵਣ ਵਿਚ ਭੋਜਨ, ਦੁੱਧ, ਪਾਨ, ਇਥੋਂ ਤੱਕ ਕਿ ਭੰਗ ਅਤੇ ਮਠਿਆਈ ਦੀਆ ਦੁਕਾਨਾਂ ਲੱਗੀਆਂ ਹੋਈਆ ਹਨ। ਉਹ ਦੇਖੋ ਸਾਹਮਣੇ।"

ਗੋਮਤੀ ਨੇ ਦੇਖਿਆ। ਸੱਚ-ਮੁੱਚ ਹੀ ਦੁਕਾਨਾਂ ਦੀ ਕਤਾਰ ਲੱਗੀ ਹੋਈ ਸੀ। ਉਹਨਾਂ ਕੋਲ ਕਾਫ਼ੀ ਭੀੜ ਸੀ।

"ਅਜਿਹੀ ਸਥਿਤੀ ਵਿਚ, ਆਰੀਆ, ਤੁਸੀਂ ਸਭ ਨੇ ਮੇਰੀ ਇਕ ਬੇਨਤੀ ਮੰਨਣੀ ਹੋਵੇਗੀ।"

"ਆਗਿਆ ਕਰੋ, ਦੇਵੀ !"

ਗੋਮਤੀ ਨੇ ਸੋਨ-ਕਾਰਸ਼ਾਪਣਾਂ ਦੀ ਇਕ ਗੁਥਲੀ ਨੌਜਵਾਨ ਨੇਤਾ ਦੇ ਹੱਥ ਉੱਤੇ ਰੱਖ ਦਿਤੀ। "ਇਹ ਹੈ ਗੋਮਤੀ ਦੇ ਐਲਾਨ ਦਾ ਜ਼ਰੂਰੀ ਸਿੱਟਾ। ਤੁਸੀਂ ਇਸ ਗੁਥਲੀ ਦੇ ਧਨ ਨਾਲ ਆਪਣੀ ਲੋੜ ਦੀਆਂ ਚੀਜ਼ਾਂ ਖਰੀਦਣੀਆਂ ਹੋਣਗੀਆਂ, ਨਹੀਂ ਤਾਂ ਇਹ ਮੰਨਿਆ ਜਾਵੇਗਾ

ਕਿ ਤੁਸੀਂ ਲੋਕ ਮੇਰਾ ਅਪਮਾਨ ਕਰਨਾ ਚਾਹੁੰਦੇ ਹੋ।"

ਨੇਤਾ ਕੁਛ ਕਹਿਣਾ ਚਾਹੁੰਦਾ ਸੀ, ਪਰ ਗੋਮਤੀ ਦੇ ਤੇਜੱਸਵੀ ਮੁੱਖ-ਮੰਡਲ ਨੂੰ ਦੇਖ ਕੇ ਚੁੱਪ ਹੋ ਗਿਆ।

"ਜੋ ਆਗਿਆ, ਦੇਵੀ !"

ਸਾਰੇ ਦੇ ਸਾਰੇ ਤੀਹ-ਚਾਲੀ ਨੌਜਵਾਨ ਚਲੇ ਗਏ। ਗੋਮਤੀ ਨੇ ਕੱਲ੍ਹ ਸ਼ਾਮ ਨੂੰ ਸੂਰਜ ਚਾਰੂ, ਲੋਚਨ ਅਤੇ ਮਹੇਸ਼ ਨੂੰ ਕਹਿ ਦਿੱਤਾ ਸੀ ਕਿ ਸ਼੍ਰੀ-ਮਾਂ ਦੀ ਪੂਰੀ ਦੇਹ ਦਾ ਸ਼ਿੰਗਾਰ ਕੇਵਲ ਸਫੈਦ ਫੁੱਲਾਂ ਨਾਲ ਹੀ ਕੀਤਾ ਜਾਵੇਗਾ। ਸੋ ਜਿੰਨੇ ਵੀ ਹਾਰ ਮਿਲਣ, ਸਭ ਮਾਲਤੀ, ਯੂਥਿਕਾ, ਸ਼ੇਫ਼ਾਲੀ, ਪਾਰੀਜਾਤ, ਮੋਤੀਆ, ਵਣਬੇਲਾ, ਆਦਿ ਦੇ ਹੀ ਹੋਣੇ ਚਾਹੀਦੇ ਹਨ।

ਫੁੱਲਾਂ ਦੇ ਹਾਰ ਆ ਗਏ ਸਨ। ਗੋਮਤੀ ਨੇ ਸ਼੍ਰੀ-ਮਾਂ ਦੀ ਦੇਹ ਤੋਂ ਕੁਮਲਾਏ ਹੋਏ ਹਾਰ ਲਾਹ ਦਿੱਤੇ। ਉਹਨਾਂ ਦੀ ਥਾਂ ਉਹਨਾਂ ਦੀ ਸਫੈਦ ਚਾਦਰ ਉੱਤੇ ਸਫ਼ੈਦ ਹਾਰ ਸਜਾ ਦਿੱਤੇ ਗਏ। ਅਗਰਬੱਤੀਆਂ ਧੁਖਾ ਦਿੱਤੀਆ ਗਈਆ।

ਬੜਾ ਵਚਿੱਤਰ ਦ੍ਰਿਸ਼ ਸੀ। ਇਕ ਪਾਸੇ ਆਚਾਰੀਆ ਰਾਹੁਲ ਭੱਦਰ ਆਪਣੇ ਸ਼ਿਸ਼ਾ ਨਾਲ ਧਮਪਦ ਦਾ ਪਾਠ ਕਰ ਰਹੇ ਸਨ। ਦੂਜੇ ਪਾਸੇ ਮੀਨਾਕਸ਼ੀ ਭਾਗਵਤ ਵਿਚ ਮਗਨ ਸੀ। ਭੀੜਾ ਦੀਆ ਭੀੜਾਂ ਸ਼ੈਵ ਯੋਗੀ ਵੀ ਸ਼ਿਵ-ਮਹਿਮਾ ਦਾ ਪਾਠ ਕਰ ਰਹੇ ਸਨ।

ਸਭ ਦੇ ਮਨਾਂ ਵਿਚ ਅਦਭੁਤ ਸ਼ਾਂਤੀ ਸੀ। ਪਰ ਸਾਰੇ ਦੇ ਸਾਰੇ ਨੇੜ-ਭਵਿੱਖ ਨੂੰ ਵੀ ਦੇਖ ਰਹੇ ਸਨ। ਕੱਲ੍ਹ ਦਾ ਦਿਨ ਤਾ ਸ਼ਾਂਤੀ ਨਾਲ ਬੀਤ ਗਿਆ, ਅੱਜ ਕੀ ਹੋਵੇਗਾ ? ਇਹ ਇਕ ਸਵਾਲ ਤਾ ਸੀ, ਪਰ ਇਹਦਾ ਉੱਤਰ ਕੋਈ ਨਹੀਂ ਸੀ।

ਏਨੇ ਨੂੰ ਘੋੜ-ਸਵਾਰ ਸੈਨਾ ਦੀ ਇਕ ਟੁਕੜੀ ਆਈ। ਸਭ ਨੂੰ ਇਹ ਦੇਖ ਕੇ ਹੈਰਾਨੀ ਹੋਈ ਕਿ ਉਹਦਾ ਨਾਇਕ ਗਾਹੜਵਾਲ ਸੈਨਾਪਤੀ ਪਾਰਸ ਦੇਵ ਸੀ। ਘੋੜ- ਸਵਾਰ ਪਿਛਲੇ ਪਾਸੇ, ਭਾਵ ਕੇਦਾਰੇਸ਼ਵਰ ਦੇ ਨੇੜੇ ਕਤਾਰ ਵਿਚ ਖਲੋ ਗਏ।

ਸੂਰਜ ਚਾਰੂ ਭੱਜੇ-ਭੱਜੇ ਆਏ ਅਤੇ ਗੋਮਤੀ ਨੂੰ ਇਸ਼ਾਰਾ ਕਰ ਕੇ ਬੁਲਾਇਆ, "ਰਾਜ-ਕੰਵਰਾਣੀ, ਸੰਕਟ ਟਲ ਗਿਆ। ਕਰਨ ਨੇ ਗਾਹੜਵਾਲ ਟਿਕਾਣਿਆ ਤੋਂ ਆਪਣੀ ਘੋੜ-ਸਵਾਰ ਸੈਨਾ ਹਟਾ ਲਈ ਹੈ। ਉਹ ਬਹੁਤ ਭੈਭੀਤ ਹੈ। ਪ੍ਰਚੰਡ ਕਾਰਨ ਉਹਨੂੰ ਰਾਤ-ਭਰ ਨੀਂਦ ਨਹੀਂ ਆਉਂਦੀ। ਉਹ ਪੂਰੀ ਰਾਤ ਘੋੜਸ਼ਾਲਾ ਵਿਚ ਇਕ-ਇਕ ਘੋੜੇ ਨੂੰ ਪਛਾਣਦਾ ਰਿਹਾ, ਪਰ ਸਭ ਬੇਅਰਥ।"

"ਜਾ ਕੇ ਪੁੱਛੋ ਕਿ ਕੌਮੁਦੀ ਭੈਣ ਦਾ ਸਵਾਸਥ ਕਿਵੇਂ ਹੈ। ਉਹਨਾ ਨੂੰ ਕੋਈ ਚਿੰਤਾ ਤਾ ਨਹੀ ?"

"ਹੁਣੇ ਜਾ ਰਿਹਾ ਹਾ, ਬੇਟੀ। ਅੱਜ ਰਾਜਾ ਦਿਖਾਈ ਨਹੀਂ ਦੇ ਰਹੇ ?"

"ਉਹ ਸਾਡੇ ਸਭਨਾਂ ਨਾਲ ਨਾਰਾਜ਼ ਹਨ, ਸੂਰਜ ਚਾਰੂ। ਮੈਂ ਅਪਰਾਧ ਸ੍ਵੀਕਾਰ ਕਰਦੀ ਹਾ ਕਿ ਉਹਨਾਂ ਨੂੰ ਸੂਚਿਤ ਕੀਤੇ ਬਿਨਾਂ ਮੈਂ ਰਿਪੁੰਜੈ ਨੂੰ ਲੈ ਕੇ ਬਰਨਾ ਪਾਰ ਕੀਤਾ ਅਤੇ ਮਤਸਿਉਦਰੀ ਗਈ। ਮੈਂ ਲਾਚਾਰ ਸੀ। ਕੀ ਕਰਦੀ ?"

ਸੂਰਜ ਨੇ ਮੱਥਾ ਖੁਰਕਿਆ, "ਰਾਜਾ ਤਾ ਲੋਚਨ ਅਤੇ ਮੇਰੇ ਉੱਤੇ ਵੀ ਨਾਖੁਸ਼ ਹਨ। ਉਹਨਾ

ਦਾ ਕਹਿਣਾ ਵੀ ਠੀਕ ਹੈ, ਰਾਜੇਸਵਰੀ। ਬਦਲੇ ਹੋਏ ਵੇਸ ਦਾ ਉਦੇਸ਼ ਹੀ ਕੀ ਜਦੋਂ ਅਸੀਂ ਭੇਤ ਹੀ ਖੋਲ੍ਹ ਦਿੱਤਾ ? ਮੈਨੂੰ ਬੰਧੂਜੀਵ ਨੂੰ ਰਾਜਾ ਦੇ ਸਾਹਮਣੇ ਨਹੀਂ ਸੀ ਲੈ ਕੇ ਜਾਣਾ ਚਾਹੀਦਾ। ਹੁਣ ਲਗਦਾ ਹੈ, ਬੁੱਢਾ ਹੋ ਗਿਆ ਹਾਂ। ਆਟਵਿਐ ਦੇਸ ਦੀਆ ਕੰਦਰਾਂ ਵਿਚ ਮਨੁੱਖ ਨਾਲ ਗੱਲ ਕੀਤੇ ਬਿਨਾਂ ਵਰ੍ਹਿਆਂ-ਬੱਧੀ ਦਿਨ ਬਿਤਾਉਣ ਵਾਲੇ ਸੂਰਜ ਤੋਂ ਅਜਿਹਾ ਅਪਰਾਧ ਹੋਇਆ ਕਿਵੇਂ, ਮੈਂ ਇਸੇ ਉਧੇੜ-ਬੁਣ ਵਿਚ ਪਿਆ ਹਾ।"

"ਛੱਡੋ ਚਾਚੂ, ਸਾਡਾ ਮਨੋਰਥ ਤਾਂ ਬੁਰਾ ਨਹੀਂ ਸੀ। ਸਿੱਟਾ ਬੁਰਾ ਨਿੱਕਲਿਆ, ਇਹਦੇ ਲਈ ਸਮਾਂ ਆਉਣ ਉਤੇ ਖਿਮਾ ਮੰਗ ਲਵਾਂਗੇ। ਰਾਜਾ ਤੁਹਾਨੂੰ ਬਹੁਤ ਮੰਨਦੇ ਹਨ, ਚਾਚੂ। ਕੋਈ ਹੋਰ ਹੁੰਦਾ ਤਾਂ ਉਹਨੂੰ ਉਹ ਇਥੋ ਕੱਢ ਕੇ ਸਾਹ ਲੈਂਦੇ।"

"ਅਹੁ ਦੇਖੋ, ਬਾਬਾ ਰਿਤਧ੍ਵਜ ਦੇ ਨਾਲ ਭੀੜ ਵਿਚ ਗੁਆਚੇ ਬੈਠੇ ਸਨ।" ਦੋਵਾ ਨੇ ਉਧਰ ਦੇਖੇ ਬਿਨਾਂ ਜਾਣ ਲਿਆ ਕਿ ਚਿਹਰੇ ਉਤੇ ਸਾਤੀ ਹੈ। ਸੂਰਜ ਕੌਮੁਦੀ ਦੀ ਕੁਟੀਆ ਵੱਲ ਤੁਰ ਗਏ।

"ਕੌਮੁਦੀ ਬੇਟੀ !"

"ਕੌਣ ਹੈ ?"

"ਮੈਂ ਹਾ ਰਾਜਾ ਦਾ ਸਾਥੀ। ਕ੍ਰਿਸਣਨ ਦਾ ਸਵਾਸਥ ਠੀਕ ਹੈ ਨਾ ? ਬੇਟੀ, ਤੂੰ ਨਾਸਤਾ ਕੀਤਾ ?"

"ਕਰ ਲਵਾਂਗੀ, ਬਾਬਾ। ਤੁਸੀਂ ਕਿਸ ਰਾਜਾ ਦੀ ਗੱਲ ਕਰ ਰਹੇ ਹੋ ? ਖਿਮਾ ਕਰਨਾ, ਬਾਬਾ।"

"ਮੈਂ ਵਿਦਿਆਧਰ ਦੇ ਪੋਤੇ ਦੀ ਗੱਲ ਕਰ ਰਿਹਾ ਹਾ, ਬੇਟੀ। ਸਾਡੀ ਜੁਝੰਤੀ ਹੋਰ ਕਿਸੇ ਰਾਜਾ ਨੂੰ ਨਹੀ ਮੰਨਦੀ।"

"ਵੀਰ ਤਾ ਸਵੇਰੇ ਆਇਆ ਸੀ, ਬਾਬਾ। ਮੈਂ ਕ੍ਰਿਸਣਨ ਲਈ ਧੰਨਵਾਦ ਕੀਤਾ ਤਾ ਬੋਲੇ, 'ਇਹ ਧੰਨਵਾਦ ਸੂਰਜ ਚਾਚੂ, ਲੋਚਨ ਅਤੇ ਬੰਧੂਜੀਵ ਨੂੰ ਦੇਣਾ। ਕੌਮੁਦੀ, ਧੰਨਵਾਦ ਦ ਹੱਕਦਾਰ ਉਹ ਲੋਕ ਹਨ।' ਕਰਨ ਕਿਉਂ ਮੁੜਿਆ, ਚਾਚੂ ?"

"ਇਕ ਤਾ ਜਨਤਾ ਦਾ ਦਬਾਉ। ਦੂਜੇ, ਧਾਰਮਿਕ ਮੁਖੀਆ ਵਲੋ ਝਾੜ-ਝੰਬ। ਤੀਜੇ, ਸੋਣਨਦ। ਅਜੇ ਰਾਜਾ ਨਾਲ ਤਾ ਗੱਲ ਨਹੀ ਹੋਈ, ਬੇਟੀ। ਸੋਣਨਦ ਜੁਝੰਤੀ ਦੀ ਇਕ ਘੋੜ-ਸਵਾਰ ਟੁਕੜੀ ਹੈ। ਸੈਨਾਪਤੀ ਪੁੰਡਰੀਕ ਨੂੰ ਛੱਡ ਕੇ ਉਹਦੇ ਬਾਕੀ ਸਭ ਯੋਧੇ ਆਦਿਵਾਸੀ ਹਨ। ਉਹਨੂੰ ਅਜੇ ਤੱਕ ਕੋਈ ਰੋਕ ਨਹੀ ਸਕਿਆ। ਇਸ ਬਾਰੇ ਚੁੱਪ ਹੀ ਰਹੋ, ਬੇਟੀ। ਨਹੀ ਤਾ ਰਾਜਾ ਮੈਨੂੰ ਕਾਸੀ ਤੋਂ ਕੱਢ ਕੇ ਸਕਤਸਗੜ੍ਹ ਭੇਜ ਦੇਣਗੇ।"

"ਤੂੰ ਰਾਜਾ ਤੋਂ ਡਰਦਾ ਹੈਂ, ਚਾਚੂ ?"

"ਕਮਲੀ, ਮੈਂ ਕਿਉਂ ਡਰਾ ਉਹਤੋਂ ? ਹਾ, ਮੱਥੇ ਵਿਚ ਜਦੋਂ ਸਹੀ ਗੱਲ ਨਹੀਂ ਵੜਦੀ, ਕੋਈ ਗਲਤੀ ਹੋ ਜਾਂਦੀ ਹੈ, ਤਾਂ ਰਾਜਾ ਕਹਿੰਦੇ ਤਾ ਕੁਛ ਨਹੀਂ, ਪਰ ਬੋਲਣਾ ਛੱਡ ਦਿੰਦੇ ਹਨ। ਤਦ ਲਗਦਾ ਹੈ ਕਿ ਮਾਮਲਾ ਗੰਭੀਰ ਹੈ। ਉਹ ਜਦੋਂ ਬੋਲਣ, ਭਾਵੇਂ ਕਰੋਧ ਨਾਲ ਹੀ ਸਹੀ, ਤਾ ਸਮਝ ਲੈਣਾ ਕਿ ਸਭ ਠੀਕ ਹੈ ਅਤੇ ਜੇ ਚੁੱਪ ਰਹਿਣ, ਤਾ ਸਮਝ ਲੈਣਾ ਕਿ ਕਿਤੇ ਕੁਛ ਗੜਬੜ ਹੈ।"

ਭੱਦਰਵਣ ਤਾਂ ਕਲਚੁਰੀ ਘੋੜ-ਸਵਾਰਾਂ ਨੇ ਘੇਰ ਲਿਆ ਸੀ। ਅਗਲੀ ਕਤਾਰ ਵਿਚ ਆਪ ਕਰਨ ਸੀ।

"ਸੂਰਜ ਚਾਚੂ", ਗੋਮਤੀ ਬੋਲੀ, "ਤੁਸੀਂ ਇਥੋਂ ਚੁੱਪ ਕਰ ਕੇ ਨਿਕਲ ਜਾਓ, ਸ਼੍ਰੀ-ਮਾ ਦੀ ਕੁਟੀਆ ਵੱਲ।"

ਵੀਹ-ਪੱਚੀ ਸਾਲ ਦਾ ਇਕ ਨੌਜਵਾਨ ਯੋਗੀ ਬੜੀ ਮਸਤੀ ਨਾਲ ਸਾਰੰਗੀ ਵਜਾਉਂਦਾ ਹੋਇਆ ਆ ਰਿਹਾ ਸੀ। ਉਹ ਗੋਰੇ ਰੰਗ ਦਾ ਅਤਿਅੰਤ ਲੁਭਾਉਣਾ ਗੱਭਰੂ ਸੀ। ਉਹਨੇ ਕੇਸਾਂ ਦੀਆ ਭਾਵੇਂ ਜਟਾਂ ਬਣਾਈਆ ਹੋਈਆਂ ਸਨ, ਪਰ ਉਹਨਾ ਨੂੰ ਸਾਂਭ ਕੇ ਸਿਰ ਉਤੇ ਉਹੋ ਜਿਹਾ ਜੂੜਾ ਬਣਾਇਆ ਹੋਇਆ ਸੀ ਜਿਹੋ ਜਿਹਾ ਭਗਵਾਨ ਸਿਵ ਦੇ ਸਿਰ ਉਤੇ ਹੁੰਦਾ ਹੈ। ਲੱਕ ਦੁਆਲੇ ਮੁੰਜ ਦਾ ਕਮਰਬੰਦ ਸੀ। ਸਫੈਦ ਭਸਮ ਨਾਲ ਧੂੜੇ ਸ਼ਰੀਰ ਦੀ ਅਨੋਖੀ ਆਭਾ ਸੀ। ਯੋਗੀ ਨੇ ਕੇਸਰੀ ਰੰਗ ਦਾ ਪਰਨਾ ਬੰਨ੍ਹਿਆ ਹੋਇਆ ਸੀ। ਉਸੇ ਰੰਗ ਦੀ ਗੋਦੜੀ ਉਹਦੇ ਮੋਢਿਆਂ ਉਤੇ ਪਈ ਸੀ। ਉਹਨੇ ਕਸ਼ਮੀਰ ਦੀ ਕਾਲੀ ਭੇਡ ਦੀ ਉੱਨ ਦਾ ਕਾਲਾ ਜਨਿਊ ਪਾਇਆ ਹੋਇਆ ਸੀ। ਉਸੇ ਨਾਲ ਬੰਨ੍ਹੀ ਹੋਈ ਇਕ ਗੋਲ ਪਵਿੱਤਰੀ ਸੀ। ਦੋਵਾ ਗੁੱਟਾ ਉੱਤੇ ਵੱਡੇ ਆਕਾਰ ਦੀਆ ਰੁਦਰਾਕਸ਼ ਦੀਆਂ ਮਾਲਾਂ ਸਨ ਅਤੇ ਇਕਾਦਸ-ਮੁਖੀ ਰੁਦਾਰਕਸ਼ ਦੀ ਇਕ ਮਾਲਾ ਗਲ ਵਿਚ ਸਜ ਰਹੀ ਸੀ। ਦੋਵਾ ਕੰਨਾ ਦੀਆ ਪੇਪੜੀਆਂ ਪਾਟੀਆਂ ਹੋਈਆ ਸਨ ਅਤੇ ਉਹਨਾਂ ਵਿਚ ਸੋਨੇ ਦੇ ਕੁੰਡਲ ਲਟਕ ਰਹੇ ਸਨ।

"ਅਲਖ ਨਿਰੰਜਨ !"

"ਕਾਸ਼ੀਵਾਸੀਓ ! ਪਹਿਲਾਂ ਸ਼ਾਂਤ-ਚਿੱਤ ਹੋ ਕੇ ਇਹ ਨਿਰਗੁਣ ਭਜਨ ਸੁਣੋ। ਫੇਰ ਜੇ ਮਨ ਵਿਚ ਸਾਹਸ ਹੋਵੇ ਤਾ ਇਸ ਰਾਖ਼ਸ ਕਰਨ ਦੇਵ ਨੂੰ ਜਨਤਾ ਦੀ ਕਚਹਿਰੀ ਵਿਚ ਬੁਲਾਓ।"

ਉਹ ਸ਼੍ਰੀ-ਮਾ ਦੀ ਕੁਟੀਆ ਦੇ ਨੇੜੇ ਆਇਆ। ਦੇਹ ਦੇ ਕੋਲ ਝੁਕ ਕੇ ਪ੍ਰਨਾਮ ਕੀਤਾ ਅਤੇ ਆਪਣੀ ਮਸਤੀ ਵਿਚ ਗੁਆਚਿਆ ਗਾਉਣ ਲਗਿਆ:

ਸਾਧੋ ਈਹਾਂ ਕੋਊ ਦੂਜਾ ਨਾਹੀਂ।
ਗਿਆਨ-ਦ੍ਰਿਸ਼ਟੀ ਕਰਿ ਦੇਖਨ ਲਾਗਾ, ਹਰਿ ਹੈਂ ਸਭ ਘਟ ਮਾਹੀਂ।
ਜਲ ਥਲ ਮਾਹੀਂ ਜੀਵ ਜੰਤ ਹੈਂ, ਇਨ ਪਰ ਦਇਆ ਵਿਚਾਰੋ।
ਸਬ ਘਟ ਵਿਆਪਕ ਏਕ ਬ੍ਰਹਮ ਹੈਂ, ਕਾਹੂ ਕੋ ਜਿਨ ਮਾਰੋ।
ਗੁਰੂ ਸੇ ਗਿਆਨ, ਗਿਆਨ ਸੇ ਬੁੱਧੀ ਭਈ, ਬੁੱਧੀ ਸੇ ਅਕਲ ਪ੍ਰਕਾਸੀ।
ਭੰਤ ਭਰਥਰੀ ਹਰਿ ਪਦ ਪਰਸਿਆ, ਸਹਿਜ ਭਇਆ ਅਵਿਨਾਸੀ।

"ਯੋਗੀ ਭਰਥਰੀ ਦੀ ਜੈ ! ਜੋਗੀ ਭਰਥਰੀ ਦੀ ਜੈ !"

"ਇਸ ਜੈ-ਜੈਕਾਰ ਦਾ ਕੋਈ ਉਦੇਸ ਨਹੀਂ ਹੈ। ਕਾਸ਼ੀਵਾਸੀਓ, ਮੈਂ ਬਹੁਤ ਖੁਸ਼ ਹਾਂ ਕਿ ਰਾਜੇਸ਼ਵਰ ਕਰਨ ਦੇਵ ਆਪਣੇ ਰਾਜ, ਭਾਵ ਕਾਸ਼ੀ ਵਿਚ ਸਥਿਤ ਕਿਸੇ ਵੀ ਵਿਅਕਤੀ ਦੇ ਅਪਰਾਧ ਦੇ ਨਿਰਨੇ ਲਈ ਜਨਤਾ ਦੀ ਕਚਹਿਰੀ ਲਾਉਣ ਲੱਗੇ ਹਨ। ਪਤਾ ਨਹੀਂ ਕਿ ਕਚਹਿਰੀ ਅਤੇ ਬੁੱਕਲਾਂ ਵਿਚ ਛੁਪੇ ਹੋਏ ਭਾਰੀ-ਭਾਰੀ ਪੱਥਰ ਦੇ ਟੋਟਿਆਂ ਦਾ ਕੀ ਸੰਬੰਧ ਹੈ। ਜੇ ਕਚਹਿਰੀ ਦਾ ਅਰਥ ਹੈ ਕਿਸੇ ਅਧਿਆਤਮਕ ਸ਼ਕਤੀ ਨੂੰ ਬੁਝਾ ਦੇਣਾ, ਕਿਸੇ ਮਹਾਨ ਯੋਗਿਨੀ ਦੀ ਹੱਤਿਆ

ਕਰਨਾ, ਪਖੰਡੀਆਂ ਅਤੇ ਨੀਚ ਲੋਕਾਂ ਨੂੰ ਸੂਰਜ ਉਤੇ ਥੁੱਕਣ ਲਈ ਪ੍ਰੇਰਨਾ, ਤਾਂ ਮੈਂ ਅਜਿਹੀ ਕਚਹਿਰੀ ਨੂੰ ਲੱਤ ਮਾਰਦਾ ਹਾਂ।" ਕਰੋਧ ਨਾਲ ਕੰਬਦੇ ਹੋਏ ਭਰਥਰੀ ਨੇ ਕਿਹਾ, "ਤੁਸੀਂ ਇਹਨੂੰ ਕਚਹਿਰੀ ਕਹਿੰਦੇ ਹੋ ਜਾਂ ਨੀਚ ਲੋਕਾਂ ਦੀ ਸਾਜ਼ਿਸ਼ ?"

"ਇਹ ਸਾਜ਼ਿਸ਼ ਹੈ...ਅਸੀਂ ਇਹਨੂੰ ਕਚਹਿਰੀ ਨਹੀਂ ਮੰਨਦੇ...ਅਸੀਂ ਸੱਚ ਲਈ ਕੋਈ ਵੀ ਬਲੀਦਾਨ ਦੇਣ ਵਾਸਤੇ ਤਿਆਰ ਹਾਂ", ਚਾਰ ਪਾਸਿਆਂ ਤੋਂ ਆਵਾਜ਼ਾਂ ਆਈਆਂ।

"ਤਾਂ ਬੁਲਾਓ ਕਰਨ ਦੇਵ ਨੂੰ। ਮੈਂ ਉਸ ਉਤੇ ਹੱਤਿਆ, ਸਾਜ਼ਿਸ਼, ਅਤੇ ਮਲੇਛ ਹੋਣ ਦਾ ਦੋਸ਼ ਲਾਉਂਦਾ ਹਾਂ। ਮੈਂ ਮਹਾਂਯੋਗਿਨੀ ਸ੍ਰੀ-ਮਾਂ ਸ਼ੀਲ ਭੱਦਰਾ ਨੂੰ ਪ੍ਰਨਾਮ ਕਰਨ ਆ ਗਿਆ। ਮੈਂ, ਭਰਥਰੀ, ਪ੍ਰਾਰਥਨਾ ਕਰਦਾ ਹਾਂ ਕਿ ਕਰਨ ਨੂੰ ਕਚਹਿਰੀ ਵਿਚ ਪੇਸ਼ ਕੀਤਾ ਜਾਵੇ। ਜਾਂ ਤਾਂ ਉਹ ਮੇਰੇ ਸਵਾਲਾਂ ਦਾ ਸਹੀ ਉੱਤਰ ਦੇਵੇ ਜਾਂ ਕਹਿ ਦੇਵੇ ਕਿ ਉਹ ਜਨਤਾ ਦੀ ਕਚਹਿਰੀ ਨੂੰ ਨਹੀਂ ਮੰਨਦਾ।"

ਕਰਨ ਦੇ ਮੁਖ-ਮੰਡਲ ਦਾ ਰੰਗ ਉੱਡ ਗਿਆ। ਉਹ ਆਪਣੇ ਅੰਗ-ਰਖਿਅਕਾਂ ਨਾਲ ਪ੍ਰਥਮ ਪੰਗਤੀ ਦੇ ਸਾਹਮਣੇ ਖੜ੍ਹਾ ਹੋ ਗਿਆ।

"ਕਰਨ ਦੇਵ, ਕੀ ਤੇਰੇ ਮਨ ਵਿਚ ਇਹ ਗੱਲ ਚੂੰਢੀਆਂ ਨਹੀਂ ਵਢਦੀ ਰਹੀ ਕਿ ਇਕ ਸੌ ਪੰਜੀ ਰਾਜੇ, ਸਾਮੰਤ, ਮੰਡਲੇਸ਼ਵਰ, ਆਦਿ ਤੇਰੇ ਚਰਨਾਂ ਉਤੇ ਮੱਥਾ ਟੇਕਦੇ ਰਹੇ, ਪਰ ਭਾਰਤ ਦੀ ਜਨਤਾ ਦੇ ਦਿਲ ਵਿਚ ਜੋ ਸਥਾਨ ਧਾਰਾ-ਅਧਿਪਤਿ ਭੋਜ ਦਾ ਸੀ, ਉਹਦਾ ਸੌਵਾਂ ਹਿੱਸਾ ਆਦਰ ਵੀ ਤੈਨੂੰ ਨਹੀਂ ਮਿਲਿਆ ?"

"ਪ੍ਰਸ਼ਨ ਬੇਕਾਰ ਹੈ", ਕਰਨ ਦੇਵ ਬੋਲਿਆ।

"ਕੀ ਇਹ ਸੱਚ ਨਹੀਂ ਹੈ ਕਿ ਤੂੰ ਸਾਜ਼ਿਸ਼ ਕਰ ਕੇ ਭੋਜ ਨੂੰ ਕਤਲ ਕਰਨ ਲਈ ਚਾਲੁਕਿਆ ਭੀਮ ਨਾਲ ਸੰਧੀ ਕੀਤੀ ?"

"ਹਾਂ, ਸੱਚ ਹੈ।"

"ਕੀ ਤੂੰ ਧਾਰਾ ਨੂੰ ਲੁਟਿਆ, ਭਵਨਾਂ ਨੂੰ ਅੱਗ ਲਾਈ ਅਤੇ ਜਿਵੇਂ ਤੂੰ ਖਜੂਰਾਹੋ ਦੇ ਵਿਸ਼ਵ-ਪ੍ਰਸਿਧ ਮੰਦਰਾਂ ਨੂੰ ਅੱਗ ਦੀਆਂ ਲਾਟਾਂ ਦੇ ਹਵਾਲੇ ਕੀਤਾ, ਉਸ ਪ੍ਰਕਾਰ ਭੋਜ ਦੇ ਸਰਸਵਤੀ ਭਵਨ, ਕਨਕ-ਸਭਾ ਨੂੰ ਵੀ ਰਾਖ ਦੇ ਢੇਰ ਵਿਚ ਬਦਲ ਦਿੱਤਾ ? ਭੋਜ ਦੀ ਸਰਸਵਤੀ ਸਭਾ ਕਲਾ ਅਤੇ ਕੋਮਲਤਾ ਦਾ ਇਕ ਅਨੋਖਾ ਪ੍ਰਤੀਕ ਸੀ। ਉਹ ਵਾਗ-ਦੇਵਤਾ ਦਾ ਸਾਖਿਆਤ ਜੀਵਤ ਮੰਦਰ ਸੀ। ਉਹਦੀਆਂ ਦੀਵਾਰਾਂ ਸੋਨੇ ਦੇ ਪੱਤਰਾਂ ਨਾਲ ਮੜ੍ਹੀਆਂ ਹੋਈਆਂ ਸਨ। ਸਵਰਗ-ਗੰਗਾ ਵਿਚ ਕਮਲ ਤੋੜਦੀਆਂ ਅਪੱਸਰਾਵਾਂ ਦੇ ਚਿੱਤਰ ਦੇਖਣ ਲਈ ਦੇਸੀ-ਬਦੇਸੀ ਯਾਤਰੀ ਆਉਂਦੇ ਰਹਿੰਦੇ ਸਨ। ਉਸ ਕਨਕਸ਼ਾਲਾ ਵਿਚ ਸ਼ਾਮ ਢਲੀ ਤੋਂ ਗਾਈਆਂ ਦੇ ਮੁੜਨ ਦੇ ਗੋ-ਧੂਲੀ ਵੇਲ ਦਾ ਅਜਿਹਾ ਜਗਤ-ਮੋਹਕ ਚਿੱਤਰ ਸੀ, ਜਿਹੋ ਜਿਹਾ ਕਦੀ ਕਿਤੇ ਨਹੀਂ ਬਣਿਆ। ਜੋ ਕਨਕ-ਸਭਾ ਸੰਪੂਰਨ ਆਰੀਆਵਰਤ ਦੀ ਕਲਾ ਦਾ ਸਮਾਰਕ ਸੀ, ਭੋਜ ਦੇਵ ਨੇ ਜੀਹਨੂੰ ਦਿਲ ਨੂੰ ਤਿਲ-ਤਿਲ ਗਾਲ ਕੇ ਸਥੂਲ ਰੂਪ ਵਿਚ ਢਾਲਿਆ ਸੀ, ਉਹਨੂੰ ਤੂੰ ਇਕ ਪਲ ਵਿਚ ਰਾਖ ਦੇ ਢੇਰ ਵਿਚ ਬਦਲ ਦਿੱਤਾ। ਤੂੰ ਲੋਭੀ ਹੈਂ, ਤ੍ਰਿਸ਼ਣਾ ਦਾ ਮਾਰਿਆ ਹੈਂ। ਜੇ ਤੂੰ ਸੋਨੇ ਦੇ ਪੱਤਰ ਹੀ ਕੱਢ ਲਏ ਹੁੰਦੇ ਤਾਂ ਵੀ ਉਹ ਮਾਨਸਿਕ ਵੇਦਨਾ ਤਾਂ ਨਾ ਹੁੰਦੀ ਜੋ ਅੱਜ ਮੱਚੀ ਹੋਈ ਕਨਕ-ਸਭਾ ਨੂੰ ਦੇਖ ਕੇ ਹੁੰਦੀ ਹੈ। ਤੂੰ ਕੁਮੁਦ ਦੇ ਫੁੱਲਾਂ ਨੂੰ ਆਪਣੇ ਹਾਥੀਆਂ ਦੇ

ਪੈਰਾਂ ਨਾਲ ਦਰੜ ਸੁੱਟਿਆ। ਕੀ ਇਹ ਸੱਚ ਨਹੀਂ ਹੈ ਕਿ ਤੇਰੇ ਵਹਿਸ਼ੀ ਅਤੇ ਜ਼ਾਲਮ ਹਮਲੇ ਨਾਲ, ਕਨਕ-ਸਭਾ ਨੂੰ ਅੱਗ ਲਾਏ ਜਾਣ ਦੇ ਸਮਾਚਾਰ ਨਾਲ ਰਾਜਾ ਭੋਜ ਜਾਨਲੇਵਾ ਪੀੜ ਨੂੰ ਸਹਿਣ ਤੋਂ ਅਸਮਰੱਥ ਰੋਗੀ ਹੋ ਬਿਸਤਰ ਉੱਤੇ ਪੈ ਗਏ ਸਨ ?

"ਤੂੰ ਭੋਜ ਦੇਵ ਦੀ ਹੱਤਿਆ ਲਈ ਰਾਜ-ਭਵਨ ਨੂੰ ਸਾਜ਼ਿਸ਼ਾਂ ਦਾ ਕੇਂਦਰ ਬਣਾਇਆ। ਲੋਭ ਦੇ ਕੇ ਵਿਸ਼ਵਾਸੀ ਦਾਸੀਆਂ ਖਰੀਦੀਆਂ ਗਈਆਂ। ਤੂੰ ਕਈ ਵਾਰ ਭੋਜ ਨੂੰ ਜ਼ਹਿਰ ਦੇਣ ਦਾ ਜਤਨ ਕੀਤਾ। ਰਾਜਵੈਦਾਂ ਨੂੰ ਤੂੰ ਆਪਣੇ ਜਾਲ ਵਿਚ ਫਸਾ ਲਿਆ। ਭਾਂਤ-ਭਾਂਤ ਦੇ ਚੋਲਿਆਂ ਅਤੇ ਪੱਗੜਾਂ ਵਾਲੇ ਵੈਦ, ਜੋਤਸ਼ੀ, ਤਾਂਤਰਿਕ ਰਣਵਾਸ ਪੁੱਜਣ ਲੱਗੇ। ਗ੍ਰਹਿਆਂ ਦੀ ਸ਼ਾਂਤੀ ਲਈ ਅਨੁਸਠਾਨ ਹੁੰਦੇ ਰਹੇ। ਖਰਲਾਂ ਵਿਚ ਔਸ਼ਧੀਆਂ ਕੁੱਟੀਆਂ ਜਾਂਦੀਆਂ ਰਹੀਆਂ। ਭੋਜ ਦੇਵ ਨੇ ਆਪਣੀ ਨੂੰਹ ਪਿੰਗਲਾ ਤੋਂ ਇਲਾਵਾ ਕਿਸੇ ਹੋਰ ਹੱਥੋਂ ਔਸ਼ਧੀ ਲੈਣ ਤੋਂ ਇਨਕਾਰ ਕਰ ਦਿੱਤਾ। ਤੁਸੀਂ ਸਭ ਨੇ ਪਿੰਗਲਾ ਉੱਤੇ ਖਜ਼ਾਨਾ ਲੁੱਟਣ ਦਾ ਦੋਸ਼ ਲਾਇਆ। ਬਜਰਮਣੀ ਦੇ ਕਈ ਹਾਰ ਉਹਦੇ ਕਮਰੇ ਵਿਚੋਂ ਮਿਲੇ ਅਤੇ ਉਹਨੂੰ ਹੱਥਕੜੀਆਂ ਵਿਚ ਬੰਨ੍ਹ ਕੇ ਅੰਨ੍ਹੀ ਗੁਫ਼ਾ ਵਿਚ ਬੰਦ ਕਰ ਦਿੱਤਾ ਗਿਆ। ਇਹ ਸਭ ਤੇਰੀ ਬੁੱਧੀ ਦੀ ਤਰੰਗ ਸੀ, ਕਰਨ। ਤੂੰ ਇਕ ਵਿਅਕਤੀ ਦੀ ਹੱਤਿਆ ਨਹੀਂ ਕੀਤੀ, ਭਾਰਤੀ ਕਲਾ ਅਤੇ ਸੰਸਕ੍ਰਿਤੀ ਦੇ ਪੂਜਾ ਸਥਾਨ ਨੂੰ ਨਸ਼ਟ ਕਰ ਦਿੱਤਾ। ਤੂੰ ਮਲੇਛ ਤੋਂ ਵੀ ਨੀਚ ਪਾਪ-ਆਤਮਾ ਹੈਂ।

"ਭੋਜਰਾਜ ਨੂੰ ਜਦੋਂ ਪਤਾ ਲਗਿਆ ਕਿ ਪਿੰਗਲਾ ਬੰਦੀ ਬਣਾ ਲਈ ਗਈ ਹੈ ਤਾਂ ਉਹਨਾਂ ਨੇ ਆਪਣੇ ਅਮਾਤਿਆ ਨੂੰ ਕਿਹਾ, 'ਤੁਸੀਂ ਲੋਕ ਗਿਰਝਾਂ ਹੋ। ਤੁਹਾਡੀਆਂ ਅੱਖਾਂ ਮੇਰੇ ਸਰੀਰ ਉੱਤੇ ਲੱਗੀਆਂ ਹੋਈਆਂ ਹਨ। ਤੁਸੀਂ ਚਾਹੁੰਦੇ ਹੋ ਕਿ ਕਦੋਂ ਮੈਂ ਮਰਾਂ ਅਤੇ ਤੁਹਾਡਾ ਆਨੰਦ-ਉਤਸਵ ਸ਼ੁਰੂ ਹੋਵੇ। ਪਿੰਗਲਾ ਨੂੰ ਬੰਦੀਖਾਨੇ ਵਿਚੋਂ ਮੁਕਤ ਕਰਵਾ ਕੇ ਆਦਰ ਨਾਲ ਇਥੇ ਲਿਆਓ'।

"ਪਿੰਗਲਾ ਜਦੋਂ ਉਹਦੇ ਸਹੁਰੇ ਕੋਲ ਲਿਆਂਦੀ ਗਈ ਤਾਂ ਉਹ ਇਨੀ ਟੁੱਟੀ ਹੋਈ ਅਤੇ ਉੱਖੜੀ ਹੋਈ ਸੀ ਕਿ ਇਕ ਸ਼ਬਦ ਵੀ ਬੋਲ ਨਾ ਸਕੀ।

" 'ਬੇਟੀ !' ਭੋਜ ਨੇ ਮੌਤ ਦੇ ਬਿਸਤਰੇ ਉੱਤੇ ਪਏ-ਪਏ ਪੁੱਛਿਆ, 'ਤੇਰੀ ਦਸ਼ਾ ਲਈ ਦੋਸ਼ੀ ਕੌਣ ਹੈ ?'

" 'ਆਰੀਆ, ਇਹ ਸਭ ਵਿਧੀ ਦਾ ਲੇਖ ਹੈ। ਮੇਰੀ ਦਸ਼ਾ ਲਈ ਤੁਹਾਡਾ ਦੁਰਭਾਗ ਹੀ ਦੋਸ਼ੀ ਹੋ ਗਿਆ ਹੈ। ਤੁਸੀਂ ਰਾਜ-ਭਾਗ ਛੱਡ ਕੇ ਕਿਸੇ ਵਣ ਵਿਚ ਚੱਲੋ। ਸਾਨੂੰ ਸੋਨੇ ਦੇ ਥਾਲ ਨਹੀਂ, ਪੱਤਲਾਂ ਚਾਹੀਦੀਆਂ ਹਨ। ਅਸੀਂ ਪੱਤਿਆਂ ਉੱਤੇ ਰੁੱਖਾ-ਮਿੱਸਾ ਖਾ ਕੇ ਜਿਉਂ ਲਵਾਂਗੇ, ਪਰ ਇਹਨਾਂ ਕ੍ਰਿਤਘਣ ਅਮਾਤਿਆ ਨਾਲ ਇਕ ਪਲ ਲਈ ਰਹਿਣਾ ਵੀ ਸਵੀਕਾਰ ਨਹੀਂ ਕਰਾਂਗੇ।'

"ਏਨੇ ਨੂੰ ਤੇਰਾ ਸਿਖਾਇਆ ਹੋਇਆ ਤੋਤਾ ਬੋਲਿਆ, 'ਪਿੰਗਲਾ ਚਰਿਤ੍ਰਹੀਣ ਹੈ। ਉਹ ਸੈਨਾਪਤੀ ਨੂੰ ਪ੍ਰੇਮ ਕਰਦੀ ਹੈ। ਸੈਨਾਪਤੀ ਕਿਸੇ ਹੋਰ ਨਾਰੀ ਨੂੰ ਪ੍ਰੇਮ ਕਰਦਾ ਹੈ। ਤੇ ਉਹ ਨਾਰੀ ਕਿਸੇ ਹੋਰ ਪੁਰਸ਼ ਨੂੰ ਪ੍ਰੇਮ ਕਰਦੀ ਹੈ।'

"ਭੋਜ ਮਰ ਚੁਕਿਆ ਸੀ। ਪਰ ਧਾਰਾ ਦੀ ਜਨਤਾ ਤੋਂ ਇਹ ਸਭ ਕੁਛ ਛੁਪਾਇਆ ਗਿਆ, ਤਾਂ ਜੋ ਉਹ ਕਰੋਧ ਵਿਚ ਆ ਕੇ ਤੈਥੋਂ ਬਦਲਾ ਲੈਣ ਦਾ ਜਤਨ ਨਾ ਕਰੇ। ਇਹ ਹੋ

ਤੇਰੀ ਲੀਲ੍ਹਾ, ਕਰਨ ਦੇਵ। ਇਹ ਸਭ ਤੂੰ ਕਿਉਂ ਕੀਤਾ ?"

"ਇਹ ਸਭ ਸ਼ਕਤੀਸ਼ਾਲੀ ਨਰੇਸ਼ ਨਿਰਬਲ ਨਰੇਸ਼ ਦੇ ਵਿਰੁੱਧ ਸਦਾ ਹੀ ਕਰਦੇ ਆਏ ਹਨ।"

"ਕਰਨ, ਤੂੰ ਨੀਚਤਾ ਅਤੇ ਘਟੀਆ ਆਚਰਨ ਦਾ ਸਵਾਮੀ ਹੈਂ। ਤੂੰ ਚੌਂਕੀ ਉਤੇ ਧਿਆਨ-ਮਗਨ ਬੈਠੇ ਯੁੱਧ ਤੋਂ ਨਿਰਲੇਪ ਚੰਦੇਲ ਰਾਜੇਸ਼ਵਰ ਦੇਵ ਵਰਮਾ ਦੀ ਹੱਤਿਆ ਕਿਉ ਕਰਵਾਈ ? ਜੋ ਤੈਨੂੰ ਬਿਨਾਂ ਲੜਿਆਂ ਹੀ ਸਭ ਕੁਛ ਸੱਪ ਦੀ ਕੁੰਜ ਵਾਂਗ ਦੇ ਦੇਣ ਦਾ ਇੱਛਕ ਸੀ, ਉਹਦਾ ਕਤਲ ਕਿਉਂ ? ਕੀ ਇਹ ਸੱਚ ਨਹੀਂ ਹੈ ਕਿ ਭਵਨ ਵਿਚ ਪ੍ਰਵੇਸ਼ ਕਰਦਿਆਂ ਹੀ ਤੂੰ ਪਹਿਲਾ ਕੰਮ ਇਹ ਕੀਤਾ ਕਿ ਦੇਵ ਵਰਮਾ ਦੀ ਭਾਰਤ-ਪ੍ਰਸਿੱਧ ਰੂਪਵਤੀ ਅਤੇ ਵਿਦਵਾਨ ਪਤਨੀ ਤਾਰਾ ਨੂੰ ਹਥਿਆਉਣ ਖਾਤਰ ਰਣਵਾਸ ਵਿਚ ਪੁੱਜਿਆ ਅਤੇ ਤੇਰਾ ਸਵਾਗਤ ਹੋਇਆ ਉਸ ਚਿਤਾ ਨਾਲ ਜਿਸ ਵਿਚ ਉਸ ਅਦੁਤੀ ਮੁਟਿਆਰ ਨੇ ਆਪਣੇ ਪਤੀ ਦੀ ਲਾਸ਼ ਨੂੰ ਲੈ ਕੇ ਜੌਹਰ ਕਰ ਲਿਆ ਸੀ ?"

"ਹਾ, ਇਹ ਸੱਚ ਹੈ।"

"ਅੰਤਿਮ ਪ੍ਰਸ਼ਨ। ਕਰਨ ਦੇਵ, ਧਾਰਾ ਨੂੰ ਮਚਾ ਦੇਣ ਮਗਰੋਂ ਸਵਰਨਹਾਟ, ਸਾਮੰਤਾ ਦੇ ਰਾਜ-ਭਵਨਾਂ ਅਤੇ ਭੋਜ ਦੇ ਖ਼ਜ਼ਾਨੇ ਵਿਚੋਂ ਤੂੰ ਅਦੁੱਤੀ ਰਤਨ, ਚਿੰਤਾਮਣੀ, ਗਣ-ਨਾਇਕ ਦੀਆਂ ਪੰਨ ਤੋਂ ਬਣੀਆਂ ਮੂਰਤੀਆ, ਸੋਨ-ਮੰਡਪੀਆਂ, ਸੋਨ-ਪਾਲਕੀਆਂ ਆਦਿ ਖੋਹ ਲਈਆਂ। ਉਸੇ ਸਮੇਂ ਚਾਲੁਕਿਆ ਭੀਮ ਨੇ ਤੈਨੂੰ ਜਾ ਦੱਬਿਆ। ਉਹਦੇ ਅਮਾਤਿਐ ਡਾਮਰ ਨੇ ਬੱਤੀ ਸੈਨਕ ਲੈ ਕੇ ਲੁੱਟ ਦੀ ਖੁਸ਼ੀ ਵਿਚ ਤੈਨੂੰ ਘੋੜੇ ਵੇਚ ਕੇ ਸੁੱਤੇ ਪਏ ਨੂੰ ਫੜ ਲਿਆ। ਲਾਚਾਰ ਹੋ ਕੇ ਤੈਨੂੰ ਬਾਂਦਰ-ਵੰਡ ਲਈ ਝੁਕਣਾ ਪਿਆ। ਭੋਜ ਦਾ ਕੋਈ ਹੋਰ ਪੁੱਤਰ ਨਹੀਂ ਸੀ। ਭੋਜ ਦੇ ਨੇੜੇ ਕੇਵਲ ਦੋ ਵਿਅਕਤੀ ਸਨ, ਭਰਥਰੀ ਅਤੇ ਪਿੰਗਲਾ। ਸਾਨੂੰ ਇਹ ਰਾਜ ਨਹੀਂ ਚਾਹੀਦਾ, ਜਿਸ ਦੇ ਲੋਭ ਕਾਰਨ ਮਨੁੱਖ ਕੁੱਤਾ ਬਣਦਾ ਹੈ। ਇਹੋ ਉੱਤਰ-ਅਧਿਕਾਰ ਹੈ ਜੀਹਦੇ ਲਈ ਸਕੇ-ਸੰਬੰਧੀਆ ਦਾ ਲਹੂ ਡੋਲ੍ਹਿਆ ਜਾਂਦਾ ਹੈ। ਮੈਂ ਭੋਜ ਦੀ ਮ੍ਰਿਤੂ ਤੋਂ ਮਗਰੋਂ ਗੁਰੂ ਗੋਰਖ ਦਾ ਸ਼ਿਸ਼ ਹੋ ਗਿਆ। ਅੱਜ ਤੂੰ ਜੋ ਕਾਂਡ ਕਰਵਾਇਆ ਹੈ, ਵਰਤਮਾਨ ਸਮੇਂ ਦੀ ਸਰਬ-ਉੱਚ ਯੋਗਿਨੀ ਦੇ ਵਿਰੁੱਧ ਇਹ ਅਪਮਾਨ ਨਾ ਪਰਜਾ ਖਿਮਾ ਕਰੇਗੀ, ਨਾ ਪਰਜਾ-ਪਾਲਕ।"

"ਤਾ ਤੂੰ ਹੈਂ ਭੋਜ ਦਾ ਦਾਸੀ-ਪੁੱਤਰ ਭਰਥਰੀ ?" ਕਰਨ ਜ਼ੋਰ ਨਾਲ ਹੱਸਿਆ। "ਰਾਜ-ਕਾਜ ਯੁਧਿਸ਼ਟਰ ਬਣ ਕੇ ਨਹੀਂ ਚਲਾਏ ਜਾਂਦੇ, ਸੁਯੋਧਨ ਬਣ ਕੇ ਚਲਾਏ ਜਾਂਦੇ ਹਨ, ਛੋਕਰੇ !"

"ਮੈਂ ਤੇਰੇ ਰਾਜਕੁਮਾਰ ਯਸ਼ਕਰਨ ਵਰਗ ਨੀਚ ਦੋਗਲਾ ਨਹੀਂ ਹਾਂ। ਉਹ ਹੂਣੀ-ਪੁੱਤਰ ਹੈ, ਮੈਂ ਬ੍ਰਾਹਮਣੀ-ਪੁੱਤਰ।"

"ਤੂੰ ਅਤਿਅੰਤ ਛੇਤੀ ਕਾਸ਼ੀ ਛੱਡ ਕੇ ਨਿੱਕਲ ਜਾ, ਨਹੀਂ ਤਾਂ ਮਹਾਂਯੋਗਿਨੀ ਦੇ ਨਾਲ ਹੀ ਮਹਾਯੋਗੀ ਦੀ ਲਾਸ਼ ਵੀ ਸੁਟਵਾਉਣੀ ਪਵੇਗੀ।"

"ਕਾਸ਼ੀ ਨੂੰ ਤੂੰ ਜਾਣਦਾ ਹੀ ਨਹੀਂ ਕਰਨ ! ਕਾਸ਼ੀ ਦੇ ਬਾਹਰਲੇ ਰੂਪ, ਮੰਦਰਾਂ, ਭਵਨਾਂ, ਰਾਜਪਥਾਂ, ਅਟਾਰੀਆਂ, ਬਾਜ਼ਾਰਾਂ ਨੂੰ ਤੂੰ ਕਾਸ਼ੀ ਸਮਝਦਾ ਹੈਂ। ਇਸੇ ਮੂਰਖਤਾ ਕਰਕੇ ਤੂੰ ਆਪਣੇ

ਆਪ ਨੂੰ ਕਾਸ਼ੀ-ਨਰੇਸ਼ ਕਹਿੰਦਾ ਹੈਂ। ਤੂੰ ਕਾਸ਼ੀ ਦਾ ਅੰਦਰਲਾ ਪੱਖ ਦੇਖਿਆ ਹੀ ਨਹੀਂ। ਉਹ ਕਾਸ਼ੀ ਜੋ ਹਰੇਕ ਵਿਅਕਤੀ ਦੀ ਅੰਤਰ-ਆਤਮਾ ਵਿਚ ਸੁੱਤੀ ਰਹਿੰਦੀ ਹੈ। ਉਸ ਕਾਸ਼ੀ ਦੀ ਨਬਜ ਪਛਾਣਨੀ ਤੂੰ ਪਹਿਲਾਂ ਮੈਥੋਂ ਸਿੱਖ। ਇਸ ਅੰਦਰਲੀ ਕਾਸੀ ਦੇ ਨਰੇਸ਼ ਮਹਾਂਵਿਸ਼ਵੇਸ਼-ਵਰ ਭੋਲੇਨਾਥ ਹਨ। ਰਾਜਮਾਤਾ ਅੰਨਪੂਰਨਾ ਹੈ। ਨਗਰ ਦੇ ਕੋਟਪਾਲ ਕਾਲਭੈਰੋਂ ਹਨ। ਸ਼ਿਵ ਸਰੀਰ ਦੇ ਹਜ਼ਾਰ-ਪੱਤੀਏ ਕਮਲ ਵਿਚ ਆਸਨ ਲਾਈ ਬੈਠੇ ਹਨ। ਪਾਰਵਤੀ ਕੁੰਡਲਿਨੀ ਸਕਤੀ ਹੈ। ਤੇ ਕਾਲਭੈਰੋਂ ਸਾਧਕ ਦੇ ਮੰਗਲ-ਕਲਿਆਣ ਦੀ ਰਾਖੀ ਕਰਨ ਵਾਲੇ ਮਹਾਂਭੈਰੋਂ ਹਨ। ਤੂੰ ਕੇਵਲ ਸੇਵਕ ਹੈਂ। ਤੂੰ ਇਕ ਆਸਥਾਵਾਨ ਸੇਵਕ ਦਾ ਵੀ ਫ਼ਰਜ਼ ਨਹੀਂ ਨਿਭਾਇਆ। ਕਰਨ ਸੁਣ ਲੈ, ਅੱਜ ਤੋਂ ਤੇਰਾ ਦੁਪਹਿਰ ਦਾ ਸੂਰਜ ਪੱਛਮੀ ਦੁਮੇਲ ਵੱਲ ਤੇਜ ਗਤੀ ਨਾਲ ਢਲ ਰਿਹਾ ਹੈ। ਹੁਣ ਤੇਰੀ ਰਖਿਆ ਭਗਵਾਨ ਵੀ ਨਹੀਂ ਕਰ ਸਕਦਾ। ਭਰਥਰੀ ਇਕ ਛੋਟਾ ਜਿਹਾ ਯੋਗੀ ਹੈ। ਉਹ ਤਾ ਸ੍ਰੀ-ਮਾਂ ਨੂੰ ਪ੍ਰਨਾਮ ਕਰਨ ਆਇਆ ਸੀ। ਇਹ ਕਿੰਨੇ ਗੌਰਵ ਦੀ ਗੱਲ ਹੋਵਗੀ ਕਿ ਸੀਲਾ ਮਾਂ ਦੇ ਨਾਲ ਮੈਨੂੰ ਵੀ ਤੂੰ ਗੰਗਾ ਵਿਚ ਸੁਟਵਾ ਦੇਵੇਂਗਾ", ਭਰਥਰੀ ਜ਼ੋਰ ਨਾਲ ਹੱਸਿਆ ਅਤੇ ਬੋਲਿਆ:

ਦੁਖੀ ਰਾਜਾ, ਦੁਖੀ ਪਰਜਾ, ਦੁਖੀ ਬ੍ਰਾਹਮਣ ਬਾਣੀਆ।
ਸੁਖੀ ਇਕ ਰਾਜਾ ਭਰਥਰੀ ਜਿਨ ਗੁਰੂ ਕਾ ਸਬਦ ਪਰਵਾਨਿਆ।"

"ਫੜੋ ਇਹਨੂੰ", ਕਰਨ ਕਰੋਧ ਨਾਲ ਕੰਬ ਰਿਹਾ ਸੀ।

ਉਹਦੇ ਅੰਗ-ਰਖਿਅਕ ਅੱਗੇ ਵਧਦੇ, ਇਹਤੋਂ ਪਹਿਲਾਂ ਸੱਤ ਘੋੜਿਆ ਦੇ ਇਕ ਦਲ ਨੇ ਸ੍ਰੀ-ਮਾਂ ਦੀ ਦੇਹ ਦੀ ਪਰਕਰਮਾ ਕਰਦੇ ਹੋਏ ਭਰਥਰੀ ਨੂੰ ਉਸ ਪ੍ਰਕਾਰ ਚੁੱਕ ਲਿਆ ਜਿਵੇਂ ਇੱਲ੍ਹ ਕਿਸੇ ਚੀਜ਼ ਨੂੰ ਝਪੱਟਾ ਮਾਰ ਕੇ ਚੱਕ ਲੈਂਦੀ ਹੈ। ਘੋੜ-ਸਵਾਰ ਜਿਸ ਅਨਜਾਣੀ ਦਿਸ਼ਾ ਤੋਂ ਆਏ ਸਨ, ਉਧਰੇ ਹੀ ਗੁਆਚ ਗਏ।

ਕਰਨ ਖਿਝਿਆ ਹੋਇਆ ਸੀ। ਏਨੇ ਨੂੰ ਗੇਰੂਏ ਰੇਸ਼ਮੀ ਬਸਤਰਾ ਵਿਚ ਸਜੇ ਅਤੇ ਕੇਸਰੀ ਚਾਦਰਾਂ ਦੀਆਂ ਬੁੱਕਲਾਂ ਵਾਲੇ ਲਗਭਗ ਸੌ ਵਿਅਕਤੀਆ ਨਾਲ ਆਪਣੇ ਸਾਂਵਲੇ ਸਰੀਰਾ ਉਤੇ ਕੇਵਲ ਕਫਨੀਆ ਧਾਰਨ ਕਰ ਕੇ, ਹੱਥਾ ਵਿਚ ਕੁਮਕੁਮ ਨਾਲ ਰੰਗੇ ਤ੍ਰਿਸੂਲ ਲੈ ਕੇ ਪੰਜ ਸੌ ਨਗਨ ਸੈਵ ਸਾਧੂਆ ਦੀ ਭੀੜ ਸ੍ਰੀ-ਮਾਂ ਦੀ ਦੇਹ ਵੱਲ ਵਧੀ।

"ਕੌਣ ਹੋ ਤੁਸੀਂ ਲੋਕ ? ਹੁਣ ਇਸ ਦੇਹ ਉਤੇ ਫੁੱਲ-ਮਾਲਾ ਚੜ੍ਹਾਉਣ ਦੀ ਲੋੜ ਨਹੀ ਹੈ। ਇਕ ਵੇਸਵਾ-ਘਰ ਚਲਾਉਣ ਵਾਲੀ ਸਾਧਾਰਨ ਬੁੜ੍ਹੀ ਨੂੰ ਤੁਸੀ ਲੋਕਾ ਨੇ ਮਹਾਂਯੋਗਿਨੀ ਅਤੇ ਪਤਾ ਨਹੀਂ ਹੋਰ ਕੀ-ਕੀ ਕਹਿ ਕੇ ਲੋਕਾਂ ਨੂੰ ਭਰਮਾ ਲਿਆ ਹੈ। ਮੈਂ ਇਸ ਲਾਵਾਰਿਸ ਲਾਸ਼ ਨੂੰ ਗੰਗਾ ਵਿਚ ਸੁਟਵਾਉਣ ਲਗਿਆ ਹਾਂ।"

"ਕਰਨ ਦੇਵ ! ਤੂੰ ਇਹ ਨਾ ਸਮਝੀਂ ਕਿ ਅਸੀਂ ਤੇਰੀ ਪਰਜਾ ਵਲੋਂ ਕੋਈ ਪ੍ਰਾਰਥਨਾ-ਪੱਤਰ ਲਿਆਏ ਹਾਂ। ਕੇਸਰੀ ਚਾਦਰਾ, ਰੁਦਰਾਕਸ ਅਤੇ ਖੜਾਵਾ ਧਾਰਨ ਕੀਤੇ ਹੋਏ ਇਹ ਲੋਕ ਕਾਸ਼ੀ ਦੇ ਦੇਵ-ਸਥਾਨਾਂ ਦੇ ਮੱਠਾਧੀਸ ਅਤੇ ਮੰਡਲੇਸ਼ਵਰ ਹਨ। ਇਹ ਪਹਿਲਾ ਮੌਕਾ ਹੈ ਕਿ ਅਵਿਮੁਕਤੇਸ਼ਵਰ ਭੱਟਾਰਕ ਤੋਂ ਲੈ ਕੇ ਅਤਿਅੰਤ ਅਣਗੌਲੇ ਸ਼ਿਵ-ਮੰਦਰਾ ਦੇ ਪੁਜਾਰੀਆਂ ਤੱਕ, ਵੈਸ਼ਨਵ ਗੋਸਵਾਮੀ, ਸ਼ਾਕਤ ਤਾਂਤਰਿਕ ਅਤੇ ਸਾਹਮਣੇ ਬੈਠੇ ਆਚਾਰੀਆ ਰਾਹੁਲ ਭੱਦਰ ਵਰਗੇ ਜਗਤ-ਪੂਜਿਤ ਸਥਵਿਰ ਇਥੇ ਹਾਜ਼ਰ ਹਨ। ਹੋ ਸਕਦਾ ਹੈ ਕਿ ਤੁਹਾਨੂੰ ਇਸ ਕਾਰਜ

ਦੇ ਪਿੱਛੇ ਰਾਜਨੀਤੀ ਦੀ ਗੰਧ ਆ ਰਹੀ ਹੋਵੇ। ਪਰ ਅਸੀਂ ਤੁਹਾਨੂੰ ਵਿਸ਼ਵਾਸ ਦੁਆਉਣਾ ਚਾਹੁੰਦੇ ਹਾਂ ਕਿ ਇਹ ਰਾਜਨੀਤੀ ਨਹੀਂ, ਪੂਰੀ ਤਰ੍ਹਾਂ ਧਾਰਮਿਕ ਕੰਮ ਹੈ। ਮਹਾਂਯੋਗਿਨੀ ਸ਼ੀਲ ਭੱਦਰਾ ਤੋਂ ਪਹਿਲਾਂ ਵੀ ਅਜਿਹੇ ਚਮਤਕਾਰ ਹੋ ਚੁੱਕੇ ਹਨ। ਕਦੀ-ਕਦੀ ਯੋਗੀ ਦੇ ਸਰੀਰ ਨੂੰ ਇੱਕੀ ਦਿਨਾ ਤੱਕ ਰੱਖਣਾ ਪਿਆ ਹੈ। ਅਸੀਂ ਜੀਵੰਤ ਸਰੀਰ ਨੂੰ ਜਲ ਵਿਚ ਨਹੀਂ ਪਰਵਾਹ ਸਕਦੇ। ਇਹ ਸਾਡੇ ਸ਼ਾਸਤਰਾ ਦੀ ਆਗਿਆ ਦੇ ਵਿਰੁੱਧ ਹੋਵੇਗਾ। ਅਸਲ ਵਿਚ ਅਜਿਹਾ ਕਰਨ ਵਾਲਾ ਨੀਚ ਅਪਰਾਧੀ ਮੰਨਿਆ ਜਾਂਦਾ ਹੈ ਅਤੇ ਉਹਦੇ ਲਈ ਮ੍ਰਿਤੂ-ਦੰਡ ਦੱਸਿਆ ਗਿਆ ਹੈ।"

"ਤੁਸੀਂ ਲੋਕ ਜੇ ਰਾਜਨੀਤੀ ਤੋਂ ਪ੍ਰੇਰਿਤ ਨਹੀਂ ਹੋ ਤਾਂ ਏਨੇ ਬਹੁਤੇ ਤ੍ਰਿਸੂਲਧਾਰੀ ਨਾਗਾ ਸੈਨਕਾ ਦੀ ਕੀ ਲੋੜ ਸੀ ?"

"ਕਰਨ ਦੇਵ, ਤੁਹਾਡੇ ਚਾਰੇ ਪਾਸੇ ਜੋ ਨੰਗੀਆ ਤਲਵਾਰਾਂ ਲਈ ਵੀਹ ਸੈਨਕ ਖੜ੍ਹੇ ਹਨ, ਉਹਨਾ ਦੀ ਕੀ ਲੋੜ ਸੀ ?" ਬ੍ਰਿਸ਼ਧ੍ਰਜ ਬੋਲੇ। "ਮੈਂ ਸ਼ਿਵ-ਮੰਦਰ ਨਿਗਮ ਵਲੋਂ ਐਲਾਨ ਕਰਦਾ ਹਾਂ ਕਿ ਜੇ ਸ਼੍ਰੀ-ਮਾ ਦੀ ਦੇਹ ਨੂੰ ਅਪਮਾਨਿਤ ਕਰਨ ਦੀ ਕੁਚੇਸ਼ਟਾ ਕੀਤੀ ਗਈ ਤਾਂ ਅਸੀਂ ਚੁੱਪ ਨਹੀ ਬੈਠਾਂਗੇ। ਉਸ ਹਾਲਤ ਵਿਚ ਅਸੀ ਧਰਮ-ਯੁੱਧ ਦਾ ਐਲਾਨ ਕਰਾਂਗੇ। ਅਸੀਂ ਕਾਸ਼ੀ ਦੀ ਪਰਜਾ ਦਾ ਹਰ ਨਿਰਨਾ ਸਵੀਕਾਰ ਕਰਾਗੇ, ਕਿਉਂਕਿ ਮੰਦਰ ਪਰਜਾ ਦੇ ਹਨ ਅਤੇ ਦੇਵਤੇ ਵੀ ਉਹਨਾ ਦੇ ਹੀ ਹਨ। ਪਰਜਾ ਨੂੰ ਜਿਸ ਘੜੀ ਇਹ ਗਿਆਨ ਹੋਵੇਗਾ ਕਿ ਉਹਦੇ ਧਾਰਮਿਕ ਅਧਿਕਾਰ ਖੋਹ ਜਾ ਰਹੇ ਹਨ, ਉਹ ਉਹਦੇ ਵਿਰੋਧ ਜਾਂ ਪਰਵਾਨਗੀ ਦਾ ਨਿਰਨਾ ਆਪ ਕਰੇਗੀ। ਅਸੀ ਉਸ ਨਿਰਨੇ ਨੂੰ ਆਦੇਸ ਮੰਨ ਕੇ ਉਸੇ ਅਨੁਸਾਰ ਕਾਰਜ ਕਰਾਂਗੇ।"

"ਕਰਨ ਦੇਵ, ਮੈਂ ਅਵਿਮੁਕਤੇਸ਼ਵਰ ਭੱਟਾਰਕ ਸੰਸਥਾਨ-ਮੁਖੀ ਤੁਹਾਨੂੰ ਇਕ ਸਲਾਹ ਦੇਣੀ ਚਾਹੁੰਦਾ ਹਾ। ਆਗਿਆ ਹੋਵੇ ਤਾ ਕਹਾਂ ?"

"ਕਹੋ !"

"ਇਸ ਪਲ ਤੋਂ ਲੈ ਕੇ ਅਨਜਾਣੇ ਭਵਿੱਖ ਤੱਕ ਜੇ ਕਿਸੇ ਨੇ ਅਨੰਤ ਸ਼੍ਰੀ-ਵਿਭੂਸ਼ਿਤ ਸ਼੍ਰੀ-ਮਾ ਸ਼ੀਲ ਭੱਦਰਾ ਲਈ ਫਫਾਕੁਟਣੀ, ਕੁਲਟਾ, ਵੇਸਵਾ-ਘਰ ਚਲਾਉਣ ਵਾਲੀ, ਆਦਿ ਸ਼ਬਦਾ ਦੀ ਵਰਤੋਂ ਕੀਤੀ, ਤਾ ਉਹਨੂੰ ਤਪੇ ਹੋਏ ਤ੍ਰਿਸੂਲਾਂ ਦੇ ਵਾਰ ਸਹਿਣ ਲਈ ਤਿਆਰ ਰਹਿਣਾ ਪਵੇਗਾ। ਅਸੀਂ ਉਹਨੂੰ ਕਦੀ ਖ਼ਿਮਾ ਨਹੀ ਕਰਾਂਗੇ।"

"ਅਵਿਮੁਕਤੇਸ਼ਵਰ ਦੇਵ ਦੀ ਜੈ ! ਜੈ ਅਵਿਮੁਕਤੇਸ਼ਵਰ ਭੱਟਾਰਕ !"

ਜਨਤਾ ਨੇ ਇਕ-ਜੁੱਟ ਹੋ ਕੇ ਜੋ ਜੈ-ਜੈਕਾਰ ਕੀਤੀ, ਉਸ ਨਾਲ ਕਰਨ ਦਾ ਕਰੋਧ ਭੜਕ ਪਿਆ ਅਤੇ ਉਹ ਬਾਹਰ ਬੰਨ੍ਹੇ ਹੋਏ ਘੋੜੇ ਉਤੇ ਚੜ੍ਹਿਆ। ਉਹਨੇ ਘੋੜ-ਸਵਾਰਾ ਨੂੰ ਪਿਛੇ-ਪਿਛੇ ਆਉਣ ਦਾ ਹੁਕਮ ਦਿੱਤਾ ਅਤੇ ਇਸ ਤਰ੍ਹਾਂ ਦੂਜੇ ਦਿਨ ਦਾ ਕਾਰਜ ਨਿਰਵਿਘਨ ਆਰੰਭ ਹੋ ਗਿਆ।

ਸਭ ਤੋ ਭਿਆਨਕ ਦ੍ਰਿਸ਼ ਉਸ ਸਮੇਂ ਦਿਸਿਆ ਜਦੋਂ ਵਿਨਾਇਕ ਭੱਟ ਦੇ ਸਿਰ ਨੂੰ ਇਕ ਹੱਥ ਵਿਚ ਲਟਕਾਈ ਅਤੇ ਦੂਜੇ ਹੱਥ ਵਿਚ ਲਹੂ-ਲਿਬੜਿਆ ਗੰਡਾਸਾ ਚੁੱਕੀਂ ਭਰਤ ਡੂਮ ਅੰਦਰ ਆਉਣ ਲਗਿਆ।

"ਕੌਣ ਹੈ ?"

"ਬਈ ਸ਼ਰਮਾ ਜੀ, ਮੈਥੋਂ ਤੁਸੀਂ ਹਰ ਵਾਰ ਇਹੋ ਪੁਛਦੇ ਹੋ। ਕਹਿ ਦਿੱਤਾ ਕਿ ਮੈਂ ਭਰਤ

ਡੂਮ ਹਾਂ। ਮੈਂ ਕੱਲ੍ਹ ਪ੍ਰਤਿਗਿਆ ਕੀਤੀ ਸੀ ਕਿ ਚਾਹੇ ਕਿਵੇਂ ਵੀ ਹੋਵੇ, ਤਿੰਨ ਦਿਨਾਂ ਦੇ ਅੰਦਰ ਵਿਨਾਇਕ ਦਾ ਸਿਰ ਵੱਢ ਕੇ ਨਾ ਲਿਆਇਆ ਤਾਂ ਆਤਮ-ਹੱਤਿਆ ਕਰ ਲਵਾਂਗਾ। ਸਾਲਾ ਚੱਕਰਵਿਊਹ ਦੇ ਅੰਦਰ ਸੌਂਦਾ ਸੀ। ਇਹਦੀਆ ਚਾਰ ਪਤਨੀਆ ਹਨ ਅਤੇ ਇਹ ਕੁਲ-ਕਲੰਕੀ ਏਨੀਆਂ ਹੀ ਦੀਨ ਮੁਟਿਆਰਾਂ ਦੀ ਇੱਜ਼ਤ ਪੱਟ ਚੁਕਿਆ ਹੈ। ਭਰਤ ਵੀ ਕੋਈ ਸਿਖਾਂਦਰੂ ਨਹੀਂ ਹੈ, ਰਤਨੇਸ਼ ਜੀ। ਉਹ ਜਾਣਦਾ ਹੈ ਕਿ ਸ਼ੱਤਰੂ ਉਥੇ ਹੋਵੇਗਾ ਜਿਥੇ ਉਹਦੇ ਹੋਣ ਦੀ ਕੋਈ ਸੰਭਾਵਨਾ ਨਾ ਹੋਵੇ। ਇਹ ਗੰਗਾ ਵਿਚ ਕਿਰਾਏ ਦੀ ਨਾਓ ਲੈ ਕੇ ਰਹਿੰਦਾ ਸੀ। ਨਾਓ ਦੇ ਦੋ ਹਿੱਸੇ ਸਨ। ਹੇਠਾਂ ਦਿਨ ਨੂੰ ਬੈਠਣ-ਪੈਣ ਵਾਲਾ ਹਿੱਸਾ ਅਤੇ ਉਪਰ ਰਾਤ ਨੂੰ ਸੌਣ ਵਾਲੀ ਛੱਤ। ਮੈਂ ਗੰਗਾ ਵਿਚ ਤਰਦਾ ਹੋਇਆ ਨਾਓ ਦੇ ਕੋਲ ਪੁੱਜਿਆ। ਖੇਵਟ ਅਤੇ ਭੱਟ, ਦੋਵੇਂ ਸੁੱਤੇ ਪਏ ਸਨ। ਵਿਨਾਇਕ ਗੰਡਾਸੇ ਦੇ ਇਕੋ ਵਾਰ ਨਾਲ ਦੋ ਟੋਟਿਆਂ ਵਿਚ ਵੰਡਿਆ ਗਿਆ। ਮੈਂ ਵਾਲ ਫੜੇ ਅਤੇ ਆਹ ਲਓ ਉਹਦਾ ਸਿਰ। ਹੁਣ ਤੁਸੀਂ ਮੁੰਡਿਆਂ ਨੂੰ ਕਹੋ ਕਿ ਇਹਨੂੰ ਖਿੱਦੋ ਬਣਾ ਕੇ ਖੇਡਣ।"

ਉਹਨੇ ਬਾਂਸ ਦੀ ਡਾਂਗ ਨੂੰ ਨੁਕੀਲਾ ਬਣਾਇਆ ਹੋਇਆ ਸੀ। ਉਹਨੂੰ ਸਿਰ ਵਿਚ ਵਾੜ ਕੇ ਓਹਨੇ ਦਰਵਾਜ਼ੇ ਕੋਲ ਗੱਡ ਦਿੱਤਾ।

## 40

ਕਰਨ ਦੇਵ ਨੇ ਅਜੇ ਆਪਣੇ ਘੋੜ-ਸਵਾਰੀ ਵਾਲੇ ਬਸਤਰ ਵੀ ਨਹੀ ਸਨ ਉਤਾਰੇ ਕਿ ਗੁਪਤਚਰ ਨੇ ਦੱਸਿਆ ਕਿ ਕਈ ਨੌਕਾਵਾਂ ਵਿਚ ਸਵਾਰ ਪੰਜਾਹ ਨੌਜਵਾਨ ਅਤੇ ਉਹਨਾ ਨੂੰ ਰੱਸਿਆ ਨਾਲ ਬੰਨ੍ਹੀਂ ਓਨੇ ਹੀ ਲੋਕ ਬੁੜ੍ਹੀ ਦੀ ਲਾਸ਼ ਵੱਲ ਜਾ ਰਹੇ ਹਨ। ਕਰਨ ਦੇਵ ਘੋੜੇ ਉਤੇ ਸਵਾਰ ਹੋਇਆ ਅਤੇ ਇਕ ਸੈਨਕ ਟੁਕੜੀ ਨੂੰ ਆਪਣੇ ਪਿੱਛੇ-ਪਿੱਛੇ ਆਉਣ ਦਾ ਹੁਕਮ ਦਿੱਤਾ। ਉਹ ਫੇਰ ਯੋਗਿਨੀ ਦੇ ਦੇਹ-ਸਥਾਨ ਨੂੰ ਘਰ ਕੇ ਖੜ੍ਹਾ ਹੋ ਗਿਆ।

ਗੱਲ ਸੱਚੀ ਸੀ। ਪੰਜਾਹ ਨੌਜਵਾਨਾ ਦੇ ਸਰੀਰਾ ਉਤੇ ਲਾਲ ਗਮਛਿਆ ਤੋਂ ਬਿਨਾ ਕੁਛ ਵੀ ਨਹੀਂ ਸੀ। ਉਹ ਚੁੱਪ-ਚਾਪ ਮੂੰਹ ਲਟਕਾਈ ਸ੍ਰੀ-ਮਾਂ ਦੀ ਦੇਹ ਦੇ ਕੋਲ ਪੁੱਜੇ, "ਮਾ ਜੱਗ-ਤਾਰਨੀ, ਸਾਨੂੰ ਖਿਮਾ ਕਰ ਦੇ। ਸੋਨ-ਕਾਰਸ਼ਾਪਣਾਂ ਦ ਲੋਭ ਵਿਚ ਅਸੀਂ ਪਾਪ ਕੀਤਾ।"

"ਬਿਹਾਰੀ !" ਰਾਮ ਚੰਦਰ ਖੇਵਟ ਨੇ ਆਵਾਜ਼ ਦਿੱਤੀ।

"ਆਗਿਆ, ਪ੍ਰਮੁੱਖ ਜੀ !"

"ਇਹਨਾਂ ਦੇ ਹੱਥ-ਪੈਰ ਬੰਨ੍ਹ ਕੇ ਕੁੱਕੜਾਂ ਵਾਂਗ ਬਿਠਾ ਦਿਓ।"

"ਇਹ ਕੀ ਹੋ ਰਿਹਾ ਹੈ ?" ਕਰਨ ਗੱਜਿਆ। "ਤੁਸੀਂ ਲੋਕ ਕੌਣ ਹੋ ? ਇਹਨਾ ਨੌਜਵਾਨਾ ਨੂੰ ਕਿਉਂ ਬੰਨ੍ਹ ਕੇ ਲਟਕਾਇਆ ਹੈ ?"

"ਰਾਜਾ ਕਰਨ, ਇਹ ਸਾਡੀ ਪੰਚਾਇਤ ਦਾ ਫੈਸਲਾ ਹੈ। ਇਸ ਵਿਚ ਜੇ ਤੂੰ ਭੋਰਾ ਵੀ ਲੱਤ ਅੜਾਈ ਤਾਂ ਕੱਲ੍ਹ ਤੋਂ ਗੰਗਾ ਵਿਚ ਨੌਕਾਵਾ ਚਲਾਉਣਾ ਬੰਦ ਕਰ ਦਿੱਤਾ ਜਾਵੇਗਾ। ਇਹ ਕਾਸ਼ੀ ਅਤੇ ਕਾਨਿਆਕੁਬਜ ਦੀ ਸਾਂਝੀ ਪੰਚਾਇਤ ਦਾ ਨਿਰਨਾ ਹੈ ਕਿ ਇਹਨਾਂ ਨੌਜਵਾਨਾਂ ਉੱਤੇ ਪੱਚੀ ਕੋੜਿਆਂ ਦਾ ਜ਼ੋਰਦਾਰ ਵਾਰ ਕੀਤਾ ਜਾਵੇ, ਤਾ ਜੋ ਇਹਨਾ ਨੂੰ ਪਤਾ ਲੱਗ ਜਾਵੇ ਕਿ ਜੀਭ ਦੇ

ਲੋਭ ਦਾ ਅਤੇ ਸੱਚ ਵੱਲ ਪਿੱਠ ਕਰਨ ਦਾ ਕੀ ਸਿੱਟਾ ਹੁੰਦਾ ਹੈ।"

"ਤੇਰਾ ਨਾਂ ਕੀ ਹੈ ?"

"ਕੇਵਟ ਰਾਮ ਚੰਦਰ।"

"ਕੀ ਤੂੰ ਕਾਸ਼ੀ ਅਤੇ ਕਾਨਿਆਕੁਬਜ ਦੇ ਕੈਵਰਤਾਂ ਦੀ ਪੰਚਾਇਤ ਦਾ ਪ੍ਰਮੁੱਖ ਹੈਂ ?"

"ਹਾਂ।"

"ਸਬੂਤ ?"

"ਸੁਣ ਕਰਨ !" ਵੀਹ-ਪੱਚੀ ਬਿਰਧ ਅਤੇ ਪ੍ਰੌਢ ਕੈਵਰਤ ਇਕੱਠੇ ਹੀ ਬੋਲੇ, "ਰਾਮ ਚੰਦਰ ਹਰਦੁਆਰ ਤੋਂ ਗੰਗਾ ਸਾਗਰ ਤੱਕ ਚੱਲਣ ਵਾਲੀਆਂ ਨੌਕਾਵਾਂ, ਬਜੜਿਆਂ, ਕੀਮਤੀ ਮਾਲ ਲੈ ਜਾਣ ਵਾਲੀਆਂ ਵੱਡੀਆਂ ਕਿਸ਼ਤੀਆਂ ਦੇ ਇਕ-ਛਤਰ ਪ੍ਰਮੁੱਖ ਹਨ। ਇਹਨਾਂ ਦੀ ਆਗਿਆ ਨੂੰ ਬਦਲਣ ਦੀ ਸ਼ਕਤੀ ਈਸ਼ਵਰ ਵਿਚ ਵੀ ਨਹੀਂ ਹੈ।"

ਤਦੇ ਗੁਪਤਚਰ ਨੇ ਕਰਨ ਦੇ ਕੰਨ ਵਿਚ ਕੁਝ ਕਿਹਾ।

ਕਰਨ ਹਾ-ਹਾ ਕਰ ਕੇ ਹੱਸਿਆ, "ਤਾਂ ਤੂੰ ਹੈਂ ਉਹ ਰਾਮ ਚੰਦਰ ਜੋ ਨਵਦੀਪ ਤੋਂ ਇਸ ਬੁੜ੍ਹੀ ਨੂੰ, ਜੋ ਉਸ ਸਮੇਂ ਇਕ ਬੇਮਿਸਾਲ ਸੁੰਦਰੀ ਮੁਟਿਆਰ ਸੀ, ਇਥੇ ਲਿਆਇਆ ਸੀ ? ਤੂੰ ਅਤੇ ਉਸ ਮੁਟਿਆਰ ਨੇ ਇਕੱਲਿਆ ਵੀਹ ਦਿਨ ਦੀ ਯਾਤਰਾ ਵਿਚ ਕੀ-ਕੀ ਕੀਤਾ, ਇਹ ਤਾ ਤੂੰ ਹੀ ਜਾਣ, ਕਿਉਂਕਿ ਤੇਰੇ ਚੰਗੇ-ਬੁਰੇ ਕੰਮਾ ਨੂੰ ਦੇਖਣ ਵਾਲਾ ਕੋਈ ਨਹੀਂ ਸੀ। ਭਾਵ ਤੂੰ ਉਹਦਾ ਯਾਰ ਸੀ !"

"ਕਰਨ ਸਾਵਧਾਨ !" ਰਾਮ ਚੰਦਰ ਨੇ ਨਿਸਾਨਾ ਲਾ ਕੇ ਬਰਛਾ ਸੁੱਟਿਆ। ਕਰਨ ਦਾ ਅੰਗ-ਰਖਿਅਕ ਆਪਣੇ ਮਾਲਕ ਦੇ ਸਾਹਮਣੇ ਆ ਗਿਆ। ਬਰਛਾ ਉਹਦੀ ਹਿੱਕ ਨੂੰ ਚੀਰਦਾ ਹੋਇਆ ਜ਼ਮੀਨ ਵਿਚ ਧਸ ਗਿਆ।

"ਫੜੋ, ਫੜੋ ਇਹਨੂੰ !"

"ਸਾਵਧਾਨ, ਕਰਨ ! ਜੇ ਤੇਰੇ ਸੈਨਕ ਅੱਗੇ ਵਧੇ ਤਾਂ ਕੁਟੀਆ ਦੇ ਕੋਲੋਂ ਦੀ ਵਗਣ ਵਾਲੀ ਨਦੀ ਵੀ ਲਹੂ ਦੀ ਨਦੀ ਬਣ ਜਾਵੇਗੀ।"

ਇਕ ਸੌ ਨਾਗਾ ਸੈਨਕ ਆਪਣੇ ਮੰਡਲੇਸਵਰ ਕੇਦਾਰੇਸ਼ਵਰ ਦੇ ਪ੍ਰਮੁੱਖ ਸਿਵੇਂਦਰ ਬ੍ਰਹਮ-ਚਾਰੀ ਨੂੰ ਘੇਰ ਕੇ ਖੜ੍ਹੇ ਹੋ ਗਏ।

"ਤੂੰ ਆਪਣੀ ਸੀਮਾ ਦੇ ਅੰਦਰ ਰਹਿ। ਜਦੋਂ ਵਿਜੈਇਨੀ ਨੌਕਾ ਉਤੇ ਰਾਮ ਚੰਦਰ ਸ਼੍ਰੀ-ਮਾਂ ਨੂੰ ਲੈ ਆਏ ਤਾਂ ਉਹਨਾਂ ਦੀ ਪਤਨੀ ਨੇ ਗੁੜ ਅਤੇ ਲੌਂਗਾਂ ਵਾਲੇ ਜਲ ਦੀ ਧਾਰ ਨਾਲ ਗ੍ਰਾਮ-ਦੇਵਤਾ ਦੀ ਪੂਜਾ ਕੀਤੀ ਅਤੇ ਆਪਣੀ ਨਣਦ ਨੂੰ ਛਾਤੀ ਨਾਲ ਲਾ ਲਿਆ", ਕੇਦਾਰੇ-ਸ਼ਵਰ ਦੇ ਪ੍ਰਧਾਨ-ਮੰਡਲੇਸ਼ਵਰ ਸ਼ਿਵੇਂਦਰ ਬ੍ਰਹਮਚਾਰੀ ਬੋਲੇ। "ਮੇਰੇ ਪਿਤਾ ਰੁਦਰੇਦਰ ਬ੍ਰਹਮਚਾਰੀ ਤਦ ਅੱਸੀ ਸਾਲ ਦੇ ਬਿਰਧ ਸਨ। ਸ਼੍ਰੀ-ਮਾਂ ਗੰਗਾ ਵਿਚ ਖੜ੍ਹੀ ਹੋ ਕੇ ਚਾਰ ਘੜੀਆਂ ਤੱਕ ਸੂਰਜ-ਤ੍ਰਾਟਕ ਕਰਦੀ ਹੁੰਦੀ ਸੀ।"

" 'ਬੇਟੀ', ਮੇਰੇ ਪਿਤਾ ਜੀ ਨੇ ਪੁੱਛਿਆ, 'ਇਸ ਤ੍ਰਾਟਕ ਨਾਲ ਕੀ ਮਿਲੇਗਾ ?'

" 'ਬਾਬਾ, ਇਹ ਤ੍ਰਾਟਕ ਕਿਸੇ ਵਸਤੂ ਦੀ ਪ੍ਰਾਪਤੀ ਲਈ ਨਹੀਂ ਹੈ। ਅੰਤਹਿਕਰਨ ਉਤੇ ਪਰਤ-ਦਰ-ਪਰਤ ਜੋ ਕਾਲਸ ਦਾ ਲੇਪ ਚੜ੍ਹਦਾ ਰਹਿੰਦਾ ਹੈ, ਉਹਨੂੰ ਉਤਾਰਨ ਵਿਚ ਤ੍ਰਾਟਕ

ਬਹੁਤ ਸਹਾਇਕ ਹੁੰਦਾ ਹੈ। ਜੇ ਤੁਸੀ ਮਨੁੱਖ ਦੀਆਂ ਅੱਖਾਂ ਦੇ ਅੰਦਰ ਪ੍ਰਵੇਸ਼ ਕਰ ਜਾਓ ਤਾਂ ਤ੍ਰਾਟਕ ਨਾਲ ਕਾਲਸ ਦੀਆਂ ਤਹਿਆਂ ਪਾਟ ਜਾਂਦੀਆ ਹਨ। ਤੁਸੀਂ ਕੁਰਾਹੇ ਪਏ ਵਿਅਕਤੀ ਨੂੰ ਇਕ ਅਵਸਰ ਹੋਰ ਦੇ ਸਕਦੇ ਹੋ, ਤਾਂ ਜੋ ਉਹ ਆਪਣੇ ਆਪ ਨੂੰ ਸੁਧਾਰ ਸਕੇ।'

"ਕਰਨ ਦੇਵ", ਭਸਮ ਦੇ ਤ੍ਰਿਪੁੰਡ ਲਾਏ ਹੋਏ ਸ਼ਿਵੇਂਦਰ ਬ੍ਰਹਮਚਾਰੀ ਫੇਰ ਬੋਲੇ, "ਸ਼੍ਰੀ-ਮਾਂ ਦੇ ਪਹਿਲੇ ਸ਼ਿਸ਼ ਅੱਸੀ ਸਾਲ ਦੀ ਆਯੂ ਵਾਲੇ ਕੇਦਾਰੇਸ਼ਵਰ ਦੇ ਮੰਡਲੇਸ਼ਵਰ, ਮੇਰੇ ਪਿਤਾ, ਬਾਬਾ ਰੁਦਰੇਂਦਰ ਬ੍ਰਹਮਚਾਰੀ ਸਨ। ਇਸ ਤਰ੍ਹਾਂ ਦੀ ਦੇਵੀ ਦੇ ਵਿਰੁੱਧ ਜੇ ਤੂੰ ਇਕ ਵੀ ਦੁਰ-ਸ਼ਬਦ ਬੋਲਿਆ ਤਾਂ ਤੂੰ ਜਿਉਂਦਾ ਨਹੀਂ ਮੁੜ ਸਕੇਂਗਾ। ਤੂੰ ਆਪਣੇ ਆਪ ਨੂੰ ਬਚਾ ਲੈ, ਕਰਨ !" ਇਕ ਸ਼ੂੰ-ਸ਼ੂੰ ਕਰਦਾ ਤੀਰ ਆਇਆ ਅਤੇ ਕਰਨ ਦੇ ਮੱਥੇ ਵਿਚ ਲਗਿਆ। ਉਹਦੀ ਪੱਗ ਧਰਤੀ ਉੱਤੇ ਡਿੱਗ ਪਈ। ਧਨੁਸ-ਬਾਣ ਛੁਪਾ ਦਿਤੇ ਗਏ। ਮਹੇਸ਼ ਪਰਨੇ ਵਿਚ ਲਪੇਟ ਕੇ ਉਹਨਾਂ ਨੂੰ ਘਰ ਲੈ ਗਿਆ।

"ਕੀਹਨੇ ਚਲਾਇਆ ਤੀਰ, ਕੀਹਨੇ ਚਲਾਇਆ ?" ਉਹ ਖਿਝ ਕੇ ਚੀਕਦਾ ਰਿਹਾ।

"ਹੁਣ ਇਹ ਸਭ ਪੁੱਛਣ ਦਾ ਸਮਾਂ ਸਮਾਪਤ ਹੋ ਗਿਆ ਹੈ, ਪੰਖਡੀਆ ! ਤੇਰੀ ਮ੍ਰਿਤੂ ਮੂੰਹ ਟੱਡ ਕੇ ਤੇਰੇ ਵੱਲ ਵਧ ਰਹੀ ਹੈ", ਸ਼ਿਵੇਂਦਰ ਬ੍ਰਹਮਚਾਰੀ ਨੇ ਲਲਕਾਰਾ ਮਾਰਿਆ।

ਜਨਤਾ ਕਰੋਧ ਨਾਲ ਉੱਬਲ ਕੇ ਕਰਨ ਵੱਲ ਭੱਜਣ ਹੀ ਲੱਗੀ ਸੀ ਕਿ ਆਵਾਜ਼ ਆਈ, "ਕਾਸ਼ੀਵਾਸੀਓ, ਕਾਸ਼ੀਵਾਸੀਓ, ਕੇਵਲ ਇਕ ਛਿਣ ਲਈ ਰੁਕ ਜਾਓ। ਮੈਂ ਨੰਦੀਸ਼ਵਰ ਦੇ ਪਾਸੂਪਤ-ਆਚਾਰੀਆ ਬ੍ਰਿਸ਼ਧ੍ਰਜ ਦਾ ਪਿਤਾ ਹਾਂ। ਸ਼ਾਸਤਰ ਅਨੁਸਾਰ ਯੋਗਿਨੀ ਦੀ ਮਹਾਂ-ਸਮਾਧੀ ਦੇ ਅਵਸਰ ਉਤੇ ਪੂਰਨ ਸ਼ਾਂਤੀ ਰਹਿਣੀ ਚਾਹੀਦੀ ਹੈ। ਪਖੰਡੀ ਤਾਂ ਇਹ ਚਾਹੁੰਦੇ ਹੀ ਹਨ ਕਿ ਦੇਹ ਰਾਖੀ ਤੋਂ ਬਿਨਾਂ ਹੋ ਜਾਵੇ, ਉਹਦਾ ਅਪਮਾਨ ਕੀਤਾ ਜਾਵੇ, ਚੌਕੀ ਪਲਟ ਦਿੱਤੀ ਜਾਵੇ, ਦੇਹ ਮਧੋਲ ਦਿੱਤੀ ਜਾਵੇ। ਕਿਰਪਾ ਕਰ ਕੇ ਅਜਿਹਾ ਮੌਕਾ ਇਹਨਾ ਪਤਿਤ ਲੋਕਾਂ ਨੂੰ ਨਾ ਦਿਓ। ਸ਼ਾਂਤੀ, ਸਾਂਤੀ, ਸ਼ਾਤੀ !"

ਪੰਜਵਾ ਦਿਨ ਆ ਗਿਆ। ਰਿਤਧ੍ਰਜ ਮਾਂ ਦੇ ਮੁੱਖ-ਮੰਡਲ ਨੂੰ ਧਿਆਨ ਨਾਲ ਦੇਖਦੇ ਰਹੇ। "ਸ੍ਰੀ-ਮਾ ਜਾ ਚੁੱਕੀ ਹੈ.। ਕਾਸ਼ੀਵਾਸੀਓ, ਰਤਨੇਸ਼ ਰਾਜਵੈਦਾਂ ਨੂੰ ਬੁਲਾਉਣ ਗਏ ਹਨ, ਤਾਂ ਜੋ ਉਹਨਾਂ ਦਾ ਨਿਰਨਾ ਵੀ ਸੁਣ ਲਿਆ ਜਾਵੇ।"

ਵਸ਼ਿਸ਼ਠ ਤ੍ਰਿਵੇਦੀ ਦਾ ਰਥ ਰੁਕਿਆ ਅਤੇ ਕਾਸੀ ਦੇ ਤਿੰਨ ਪ੍ਰਸਿੱਧ ਵੈਦਰਾਜ ਆ ਹਾਜ਼ਰ ਹੋਏ। ਉਹਨਾ ਨੇ ਬਾਂਹਾਂ ਉਲਟ-ਪਲਟ ਦੇ ਦੇਖੀਆਂ, ਪਰ ਉਹ ਅਜੇ ਵੀ ਆਕੜੀਆ ਨਹੀਂ ਸਨ। ਅੱਖਾਂ ਦੇਖ ਕੇ ਉਹਨਾਂ ਨੇ ਐਲਾਨ ਕਰ ਦਿੱਤਾ ਕਿ ਮੁਕਤੀ ਹੋ ਚੁੱਕੀ ਹੈ। ਚੰਦਨ ਦੀ ਬਣੀ ਚੌਕੀ ਉਤੇ ਰਾਜਕੁਮਾਰੀ ਗੋਮਤੀ ਨੇ ਮਾਂ ਦੀ ਦੇਹ ਨੂੰ ਕੌਮੁਦੀ ਦੀ ਸਹਾਇਤਾ ਨਾਲ ਪਦਮਾਸਨ ਵਿਚ ਬਿਠਾ ਦਿੱਤਾ। ਲਗਦਾ ਨਹੀ ਸੀ ਕਿ ਉਹ ਮ੍ਰਿਤ ਵਿਅਕਤੀ ਦੀ ਦੇਹ ਹੈ। ਗਾਹੜਵਾਲ ਵੰਸ਼ ਵੱਲੋਂ ਯੁਵਰਾਜ ਗੋਵਿੰਦ ਨੇ ਕੀਮਤੀ ਰੇਸ਼ਮੀ ਚਾਦਰ ਨਾਲ ਦੋਵੇਂ ਮੋਢੇ ਢਕ ਦਿੱਤੇ। ਰਾਹੁਲ ਭੱਦਰ ਅਤੇ ਉਹਨਾਂ ਦੇ ਸ਼ਿਸ਼ ਭਿੱਖੂਆਂ ਨੇ ਸਵੱਛ, ਬਰੀਕ, ਸਫੇਦ ਰੰਗ ਦੇ ਬਸਤਰ ਗਲ ਵਿਚ ਪਾ ਦਿੱਤੇ। ਕਾਸੀ ਦੇ ਮੱਠਾਧੀਸ਼ਾਂ, ਮੰਡਲੇਸ਼ਵਰਾਂ ਵੱਲੋਂ ਭੇਟ ਕੀਤੀਆਂ ਗਈਆਂ ਪੁਸ਼ਪ-ਮਾਲਾਵਾਂ, ਚਾਦਰਾਂ ਅਤੇ ਰੁਦਰਾਕਸ਼ਾਂ ਦਾ ਢੇਰ ਲੱਗ ਗਿਆ।

"ਮਾਂ ਕੇਵਲ ਮੱਠਾਧੀਸ਼ਾਂ ਜਾਂ ਮੰਡਲੇਸ਼ਵਰਾਂ ਦੀ ਮਾਂ ਨਹੀਂ ਸੀ। ਸੱਚ ਤਾਂ ਇਹਦੇ ਉਲਟ

ਹੈ। ਉਹ ਕੈਵਰਤਾਂ, ਡੂਮਾਂ, ਚੰਡਾਲਾਂ, ਗਵਾਲਿਆਂ, ਭਿੱਖੂਆ, ਬੀਮਾਰਾਂ, ਅਪਾਹਜਾਂ ਨੂੰ ਵਧੇਰੇ ਪਿਆਰ ਕਰਦੀ ਸੀ", ਗੋਮਤੀ ਬੋਲੀ। "ਇਸੇ ਲਈ ਮਹਾਂ-ਸਮਾਧੀ ਦੇ ਅਵਸਰ ਉੱਤੇ ਤਥਾ-ਕਥਿਤ ਸ਼ੂਦਰਾਂ ਅਤੇ ਤਿਰਸਕਾਰੇ ਹੋਏ ਲੋਕਾ ਨੂੰ ਆਪਣੀ ਭੇਟ ਚੜ੍ਹਾਉਣ ਅਤੇ ਪ੍ਰਨਾਮ ਕਰਨ ਦੀ ਆਗਿਆ ਦਿੱਤੀ ਜਾਵੇ।"

"ਮੈਂ ਰਾਜਕੁਮਾਰੀ ਗੋਮਤੀ ਦਾ ਪੂਰਾ ਸਮਰਥਨ ਕਰਦਾ ਹਾ", ਰਤਨੇਸ਼ ਸ਼ਰਮਾ ਬੋਲੇ। "ਪਹਿਲਾ ਤਥਾ-ਕਥਿਤ ਅਛੂਤਾ ਵਲੋਂ ਮਾਲਾਵਾਂ ਭੇਟ ਹੋਣੀਆਂ ਚਾਹੀਦੀਆਂ ਹਨ।"

ਪਹਿਲੀ ਮਾਲਾ ਰਾਮ ਚੰਦਰ ਦੀ ਪਤਨੀ ਨੇ ਚੜ੍ਹਾਈ। "ਨਣਦ-ਮਾਤਾ", ਉਹ ਵਿਲਕ-ਵਿਲਕ ਕੇ ਰੋ ਪਈ, "ਜਾਣਾ ਮੈਨੂੰ ਚਾਹੀਦਾ ਸੀ, ਚਲੀ ਗਈ ਤੂੰ। ਇਸ ਵਾਰ ਤੂੰ ਜਦੋਂ ਘਾਟ ਤੋਂ ਉਤਰਦਿਆਂ ਹੀ ਮੇਰੇ ਪੈਰ ਛੋਹੇ, ਓਦੋਂ ਹੀ ਮੈਨੂੰ ਸ਼ੱਕ ਹੋ ਗਿਆ ਸੀ। ਸਾਨੂੰ ਦੀਨ ਲੋਕਾ ਨੂੰ ਉੱਚਾ ਚੁੱਕਣ ਵਾਲੇ ਹੱਥ ਅਹਿੱਲ ਹੋ ਗਏ ਹਨ। ਸਾਡਾ ਸਹਾਰਾ ਜਾ ਰਿਹਾ ਹੈ। ਅਜਿਹਾ ਕਿਉਂ ਕੀਤਾ, ਨਣਦੇ ? ਕਿਉਂ ਕੀਤਾ ?"

ਕੈਵਰਤ ਇਸਤਰੀਆਂ ਨੇ ਉਹਨੂੰ ਫੜ ਲਿਆ। ਸ਼ੂਦਰਾਂ ਦਾ ਆਤਮ-ਵਿਸ਼ਵਾਸ ਜਾਗ ਪਿਆ ਸੀ। ਵਰ੍ਹਿਆਂ ਮਗਰੋਂ ਇਕ ਅਜਿਹਾ ਮੌਕਾ ਤਾ ਮਿਲਿਆ ਕਿ ਉਹ ਆਪਣੇ ਮਨ ਦੀ ਸ਼ਰਧਾ ਦੇ ਫੁੱਲ ਭੇਟ ਕਰ ਸਕਣ।

ਮਹੇਸ਼ ਫੁੱਟ-ਫੁੱਟ ਕੇ ਰੋ ਰਿਹਾ ਸੀ, "ਮੈਂ ਹੁਣ ਵਿੰਧਿਆਚਲ ਨਹੀਂ ਜਾਵਾਂਗਾ, ਭੂਆ-ਮਾਤਾ। ਜਦੋਂ ਤੂੰ ਹੀ ਨਹੀ ਤਾ ਮਹੇਸ ਦੀ ਨਾਓ ਵੀ ਨਹੀ।"

ਲੋਕਾ ਨੇ ਸਭ ਨੂੰ ਸਮਝਾ-ਬੁਝਾ ਕੇ ਸ਼ਾਂਤ ਕੀਤਾ।

ਏਨੇ ਨੂੰ ਦੋ ਪਾਲਕੀਆ ਆਈਆ। ਗੋਵਿੰਦ ਚੰਦਰ ਦੀਆ ਦੋਵੇ ਮਾਵਾ ਨੇ ਵਣਬੇਲਾ ਦੇ ਹਾਰ ਚੜ੍ਹਾਏ।

"ਮਹਾਂਯੋਗਿਨੀ ਸ਼ੀਲਾ ਮਾ — ਅਮਰ ਰਹੇ !"

"ਮਹਾਯੋਗਿਨੀ ਸ਼ੀਲਾ ਮਾ — ਅਮਰ ਰਹੇ !"

ਗੁਵਾਲਪੱਲੀ ਦੀਆ ਪੁੱਤਰੀਆਂ ਅਤੇ ਨੂੰਹਾ ਦੀਆ ਟੋਲੀਆ ਆਈਆ। ਉਹਨਾਂ ਦੇ ਪਿੱਛੇ ਪਾਰਸ ਦੇਵ ਅਤੇ ਦਸ ਘੋੜ-ਸਵਾਰ ਸਨ।

ਏਨੇ ਨੂੰ ਰੋਂਦੀ-ਕਲਪਦੀ ਭਰਤ ਡੂਮ ਦੀ ਪਤਨੀ ਬਸੰਤੀ ਆਈ। ਉਹ ਬਿਲਕੁਲ ਹੀ ਟੁੱਟੀ-ਉੱਖੜੀ ਲੱਗ ਰਹੀ ਸੀ। "ਕਿਥੇ ਹੈ ਮੇਰੀ ਮਾ, ਕਿਥੇ ਹੈ ?"

ਸਭ ਲੋਕ ਚੁੱਪ ਰਹੇ। ਉਹਨੇ ਆਪਣੇ ਪੁੱਤਰ ਨੂੰ ਚੌਕੀ ਦੇ ਸਾਹਮਣੇ ਧੱਕ ਦਿਤਾ, "ਤੇਰਾ ਸਿਰੀਸ਼ ਨਾਂ ਸ਼੍ਰੀ-ਮਾਂ ਨੇ ਰਖਿਆ ਸੀ। ਅਭਾਗਿਆ, ਤੂੰ ਬਜਰਯਾਨੀਆ ਦੇ ਹਮਲੇ ਵਿਚ ਮਰ ਗਿਆ ਹੁੰਦਾ ਜੇ ਮਾ ਤੇਰੀ ਢਾਲ ਬਣ ਕੇ ਖੜ੍ਹੀ ਨਾ ਹੁੰਦੀ। ਲੈ, ਇਹ ਹੈ ਅਗਤੀਆ ਫੁੱਲ। ਪੰਜ ਦਿਨ ਪਹਿਲਾ ਰਾਤ ਨੂੰ ਸਮਾਧੀ ਵਿਚ ਜਾਣ ਤੋਂ ਪਹਿਲਾ ਇਹੋ ਤੇਰੇ ਪਿਤਾ ਭਰਤ ਡੂਮ ਤੋਂ ਮੰਗਵਾਇਆ ਸੀ ਮਾ ਨੇ। ਤੇ ਫੇਰ ਸਮਾਧੀ ਤੋਂ ਬਾਹਰ ਨਹੀਂ ਆਈ। ਲੈ ਜਾ ਇਹ ਮਾਲਾ। ਦੂਰੋਂ ਹੀ ਚੌਕੀ ਉੱਤੇ ਸੁੱਟ ਦੇ।"

"ਅਜਿਹਾ ਕਿਉਂ ਕਹਿ ਰਹੀ ਹੈਂ, ਬਸੰਤੀ। ਸ਼ਿਰੀਸ਼ ਇਹ ਮਾਲਾ ਮਾਂ ਦੇ ਗਲ ਵਿਚ ਆਪ ਪਾਵੇਗਾ", ਰਤਨੇਸ਼ ਸ਼ਰਮਾ ਬੋਲੇ। "ਮਾਂ ਲੋੜ ਪੈਣ ਉੱਤੇ ਕਰੋਧੀ ਰੂਪ ਵੀ ਗ੍ਰਹਿਣ ਕਰ ਲੈਂਦੀ

ਸੀ। ਉਹ ਰੁਦਰ ਸ਼ਕਤੀ ਦੀ ਅਵਤਾਰ ਸੀ। ਪਰ ਉਹਨਾ ਦੇ ਅਰਾਧ ਤਾਂ ਵਾਸੂਦੇਵ ਕ੍ਰਿਸ਼ਨ ਹੀ ਸਨ, ਜਿਨ੍ਹਾਂ ਨੇ ਉਹਨਾ ਦੇ ਮਨ ਨੂੰ ਭਗਤੀ ਦੀ ਮਧੁਰਤਾ ਨਾਲ ਭਰ ਦਿੱਤਾ ਸੀ। ਸੋ ਬਿੰਦੂਮਾਧਵ ਅਤੇ ਆਦਿਕੇਸਵਾਇਤਨ ਦੇ ਮੰਡਲੇਸ਼ਵਰਾਂ ਨੂੰ ਉਹਨਾ ਦੀ ਮਹਾ-ਸਮਾਧੀ ਦੇ ਅਵਸਰ ਉੱਤੇ ਆਪਣੇ ਕਾਰਜ ਨਿਭਾਉਣ ਦੀ ਆਗਿਆ ਦਿੱਤੀ ਜਾਵੇ।"

ਬਿੰਦੂਮਾਧਵ ਦੇ ਆਚਾਰੀਆ ਸ਼੍ਰੀ ਬ੍ਰਿਜਬੱਲਭ ਸ਼ਰਨ ਨੇ ਤੁਲਸੀ -ਮਾਲਾ ਅਤੇ ਪਦਮ-ਮਾਲਾ ਭੇਟ ਕਰਦਿਆਂ ਗੋਰੋਚਨ ਦੇ ਤਿਲਕ ਲਾਏ। ਉਸੇ ਸਮੇਂ ਮੀਨਾਕਸ਼ੀ ਅਤੇ ਆਚਾਰੀਆ ਰੰਗਨਾਥਨ ਆਏ। ਉਹਨਾਂ ਦੇ ਹੱਥਾਂ ਵਿਚ ਰਜਨੀਗੰਧਾ ਦੀਆਂ ਮਾਲਾਵਾ ਸਨ।

"ਹੁਣ ਅੰਤਿਮ ਮਾਲਾ", ਰਤਨੇਸ਼ ਸਰਮਾ ਬੋਲੇ, "ਸ਼੍ਰੀ-ਮਾ ਦੀ ਮਾਨਸ-ਪੁੱਤਰੀ ਰਾਜਕੁਮਾਰੀ ਗੋਮਤੀ ਵਲੋਂ।"

ਕੌਮੁਦੀ ਧਿਆਨ ਨਾਲ ਦੇਖ ਰਹੀ ਸੀ। ਗੋਮਤੀ ਨੇ ਆਪਣੀ ਚਾਦਰ ਵਿਚੋਂ ਅਗਸਤਿਐ-ਪੁਸ਼ਪਾਂ ਦੀ ਇਕ ਅਦਭੁਤ ਮਾਲਾ ਕੱਢੀ ਅਤੇ ਸ਼੍ਰੀ-ਮਾ ਦੇ ਗਲ ਵਿਚ ਪਾ ਦਿੱਤੀ। ਬਹੁਤ ਜਤਨ ਕਰਨ ਉੱਤੇ ਵੀ ਉਹ ਆਪਣੇ ਆਪ ਨੂੰ ਸੰਭਾਲ ਨਾ ਸਕੀ। ਉਹ ਭੁੱਬਾਂ ਮਾਰ ਕੇ ਰੋ ਪਈ। ਕੌਮੁਦੀ ਨੇ ਉਹਨੂੰ ਆਪਣੀਆਂ ਬਾਹਾ ਵਿਚ ਲੈ ਲਿਆ। ਕੀਰਤ ਆਪ ਹੈਰਾਨ ਸਨ ਕਿ ਉਹਨੂੰ ਉਹ ਅਲੱਭ ਪੁਸ਼ਪ ਕਿਥੋਂ ਮਿਲੇ।

ਨਗਰ ਦੇ ਵੱਖ- ਵੱਖ ਰਾਜਪਥਾ ਤੋਂ ਹੁੰਦਾ ਹੋਇਆ ਇਹ ਅਧਿਆਤਮਕ ਜਲੂਸ ਅੰਤ ਨੂੰ ਕੇਦਾਰੇਸ਼ਵਰ ਦੇ ਕੋਲ ਗੰਗਾ-ਤੱਟ ਉਤੇ ਰੁਕਿਆ। ਭਾਵੇਂ ਕੇਦਾਰੇਸਵਰ ਦੇ ਨੇੜਲਾ ਤੱਟ ਬਹੁਤ ਵਿਸਾਲ ਸੀ, ਤਾਂ ਵੀ ਉਹਦੇ ਲਈ ਅਥਾਹ ਭੀੜ ਨੂੰ ਸੰਭਾਲਣਾ ਔਖਾ ਸੀ।

ਕਾਸ਼ੀ ਦੀ ਜਨਤਾ ਵੱਡੀਆ-ਵੱਡੀਆਂ ਕਿਸ਼ਤੀਆਂ ਵਿਚ ਸਵਾਰ ਹੋ ਕੇ ਗੰਗਾ ਦੇ ਵਿਚਕਾਰ ਸਮੂਹਾ ਦੇ ਸਮੂਹ ਬਣਾਈ ਕਿਸੇ ਪਰਬ-ਉਤਸਵ ਦੀ ਯਾਦ ਕਰਵਾ ਰਹੀ ਸੀ। ਇਧਰ ਤੱਟ ਉੱਤੇ ਉਹ ਵਿਸ਼ਾਲ ਕਿਸ਼ਤੀ ਖੜ੍ਹੀ ਸੀ, ਜੀਹਨੂੰ ਭਾਂਤ - ਭਾਂਤ ਦੇ ਪੁਸਪਾਂ ਅਤੇ ਬਸਤਰਾਂ ਨਾਲ ਸਜਾਇਆ ਗਿਆ ਸੀ। ਕਰਨਾਟਕੀ ਅਗਰਬੱਤੀਆਂ ਦੀ ਅਤਿਅੰਤ ਮਿੱਠੀ ਸੁਗੰਧ ਨਾਲ ਵਾਤਾਵਰਨ ਮਹਿਕ ਰਿਹਾ ਸੀ। ਚੰਦਨ-ਚੌਂਕੀ ਨੂੰ ਸ਼੍ਰੀ-ਮਾ ਦੀ ਪਦਮ- ਆਸਨੀ ਦੇਹ ਸਮੇਤ ਚੁੱਕਿਆ ਗਿਆ ਅਤੇ ਤੱਟ ਉਤੇ ਖਲੋਤੀ ਉਸ ਕਿਸ਼ਤੀ ਵਿਚ ਰੱਖ ਦਿੱਤਾ ਗਿਆ।

ਅੱਗੇ-ਅੱਗੇ ਵੈਦਿਕ ਕਰਮਕਾਂਡੀ ਰਿਚਾਵਾਂ ਦਾ ਪਾਠ ਕਰਦੇ ਹੋਏ ਚੱਲ ਰਹੇ ਸਨ। ਬਿਹਬਲ ਜਨਸਮੂਹ ਤੇਜ਼ ਹਵਾ ਦੇ ਕਾਰਨ ਬੇਚੈਨ ਹੋ ਰਿਹਾ ਸੀ।

ਏਨੇ ਨੂੰ ਲੋਕਾ ਨੇ ਹੈਰਾਨ ਹੋ ਕੇ ਦੇਖਿਆ ਕਿ ਚਾਰੇ ਦਿਸਾਵਾ ਧੁੰਦਲੀਆਂ ਹੋ ਗਈਆ। ਬਲਦੀ ਹੋਈ ਅਗਨੀ ਦਾ ਘੇਰਾ ਦਿਖਾਈ ਦੇਣ ਲਗਿਆ। ਧੁੰਦ ਵਿਚੋਂ ਬਿਜਲੀ ਥਿਰਕੀ। ਇਸ ਵਚਿੱਤਰ ਦ੍ਰਿਸ਼ ਨੂੰ ਦੇਖ ਕੇ ਲੋਕ ਚਿੰਤਾ ਵਿਚ ਡੁੱਬ ਗਏ।

"ਉਸ ਦਿਨ ਵੀ ਅਜਿਹੀਆਂ ਹੀ ਘਟਨਾਵਾਂ ਹੋਈਆ ਸਨ, ਆਰੀਆ", ਰਤਨੇਸ਼ ਨੇ ਕਿਹਾ। "ਅੱਜ ਤਾਂ ਉਹਤੋਂ ਵੀ ਭਿਆਨਕ ਘਟਨਾਵਾਂ ਵਾਪਰ ਰਹੀਆ ਹਨ।"

ਸ਼੍ਰੀ ਬਲਦੇਵ ਓਝਾ ਬੋਲੇ, "ਮਾਨਵ ਦੀ ਜਿਥੇ ਕੋਈ ਪਹੁੰਚ ਨਹੀਂ ਹੈ ਆਰੀਆ, ਉਥੇ ਜੋ ਕੁਛ ਵੀ ਵਾਪਰ ਰਿਹਾ ਹੋਵੇ, ਉਹ ਕੇਵਲ ਦੁੱਖ ਦਾ ਹੀ ਸੂਚਕ ਹੈ। ਮੈਂ ਇਹਨਾਂ ਉਪੱਦਰਾਂ ਨੂੰ

ਦੇਖ ਕੇ ਸੋਚ ਰਿਹਾ ਸੀ ਕਿ ਪਹਿਲੇ ਦਿਨ ਵਾਲੇ ਉਪੱਦਰ ਤਾ ਵਿਅਕਤੀਆਂ ਲਈ ਸਨ। ਉਹ ਉਥੇ ਹੀ ਵਾਪਰ ਵੀ ਗਏ। ਬ੍ਰਹਮਪੁਰੀ ਦੇ ਸੌ ਤੋਂ ਵੱਧ ਨੌਜਵਾਨਾਂ ਦੀਆ ਦਰੜੀਆਂ-ਮਧੋਲੀਆ ਲਾਸ਼ਾਂ ਵੱਲ ਦੇਖਣਾ ਵੀ ਮਨ ਨੂੰ ਖ਼ਰਾਬ ਕਰ ਰਿਹਾ ਸੀ। ਰੱਜੁਕ ਆਰੀਆ ਦੀ ਹੱਤਿਆ ਅਤੇ ਸਭ ਤੋਂ ਵਧ ਕੇ ਇਕ ਅਗਿਆਤ ਨੌਜਵਾਨ ਵਲੋਂ ਅਸ਼ਵਗੰਧ ਵਰਗੇ ਯੋਧੇ ਦੀ ਘੋੜੇ ਸਮੇਤ ਤਲਵਾਰ ਦੇ ਇਕ ਹੀ ਵਾਰ ਨਾਲ ਹੱਤਿਆ ਯਕੀਨਨ ਹੀ ਵਿਅਕਤੀਗਤ ਘਟਨਾਵਾਂ ਸਨ। ਭਾਵੇਂ ਉਹ ਪਹਿਲਾਂ ਤੋਂ ਮਿਥੀਆਂ ਹੋਈਆਂ ਸਨ ਅਤੇ ਸਾਜ਼ਿਸ਼ਾਂ ਉਤੇ ਆਧਾਰਿਤ ਸਨ, ਫੇਰ ਵੀ ਇਹ ਸਭ ਕੁਛ ਸੀਮਾ ਦੇ ਅੰਦਰ ਹੋਇਆ। ਅਰਥਾਤ ਦੋ ਸੌ ਲੋਕਾਂ ਦੀ ਮੌਤ। ਪਰ ਗੰਗਾ ਵਿਚ ਮਾਤਾ-ਵਿਸਰਜਨ ਦੇ ਸਮੇਂ ਦੇ ਪ੍ਰਕਿਰਤਿਕ ਉਪੱਦਰ ਵਿਅਕਤੀਗਤ ਨਹੀਂ ਰਹਿਣਗੇ। ਇਹ ਪੂਰੇ ਨਗਰ ਲਈ ਪ੍ਰਕਿਰਤੀ ਦੇ ਗੁੱਝੇ ਅਤੇ ਵਿਨਾਸੀ ਸੰਕੇਤ ਹਨ। ਅਜੇ ਇਸ ਸੰਮਤ ਦੇ ਦੋ ਮਹੀਨੇ ਬਾਕੀ ਹਨ। ਦੇਖੋ, ਪ੍ਰਭੂ ਕੀ-ਕੀ ਖੇਡ ਦਿਖਾਉਂਦੇ ਹਨ !

"ਅਪਾਰ ਜਨਸਮੂਹ ਦੀ ਜੈ-ਜੈਕਾਰ ਵਿਚ ਮਾਂ ਦੀ ਪਦਮ-ਆਸਨ ਮੁਦਰਾ ਕਦੀ ਨਹੀਂ ਭੁੱਲੇਗੀ। ਉਹ ਗੰਗਾ ਰਾਹੀਂ ਹੀ ਕਾਸੀ ਆਈ ਸੀ, ਅੱਜ ਗੰਗਾ ਵਿਚ ਹੀ ਲੀਨ ਹੋ ਗਈ !"

## 41

ਕੀਰਤ ਨੰਦੀਸ਼ਵਰ ਦੇ ਆਪਣੇ ਕਮਰੇ ਵਿਚ ਬੈਠੇ ਹੋਏ ਸਨ। ਉਥੇ ਹੋਰ ਕੋਈ ਨਹੀਂ ਸੀ। ਉਹਨਾ ਨੇ ਅੰਦਰੋਂ ਕੁੰਡੀ ਲਾ ਲਈ।

ਕੌਮੁਦੀ ਦਾ ਦਿੱਤਾ ਹੋਇਆ ਬੰਦ ਪੱਤਰ ਉਹਨਾਂ ਦੇ ਹੱਥ ਵਿਚ ਸੀ। ਉਹਨਾਂ ਨੇ ਇਕ ਬਹੁਤ ਪਤਲੀ ਸੀਖ ਨਾਲ ਲਫਾਫਾ ਖੋਲ੍ਹਿਆ ਅਤੇ ਪੱਤਰ ਬਾਹਰ ਖਿੱਚ ਲਿਆ।

"ਬਸੰਤ-ਪੰਚਮੀ, ਗਿਆਰਾ ਸੌ ਸੱਤਰ ਬਿਕਰਮੀ। ਕੀਰਤ, ਪਤਾ ਨਹੀ ਤੈਨੂੰ ਕਿਵੇਂ ਲੱਗੇਗਾ। ਮੈਂ ਇਹ ਪੱਤਰ ਲਿਖਣਾ ਨਹੀਂ ਸੀ ਚਾਹੁੰਦੀ। ਪਰ ਮਨ ਨਹੀਂ ਮੰਨਿਆ। ਨਾਲ ਭੇਜੀ ਜਾ ਰਹੀ ਮਾਣਕ-ਅੰਗੂਠੀ ਮੇਰੇ ਵਲੋ ਗੋਮਤੀ ਨੂੰ ਮੂੰਹ-ਦਿਖਾਈ ਦੇ ਦੇਣੀ। ਵਿਦਿਆ ਦੇ ਪੱਤਰ ਨੂੰ ਲੈ ਕੇ ਦੁਚਿੱਤੀ ਵਿਚ ਰਹੀ। ਉਹਨੂੰ ਨਸ਼ਟ ਕਰ ਦੇਵਾਂ ਜਾਂ ਰਹਿਣ ਦੇਵਾਂ ! ਰਹਿਣ ਦਿੱਤਾ, ਕਿਉਂਕਿ ਇਹ ਚੰਦੇਲਾਂ ਦੇ ਹਠ ਨੂੰ ਸਿਰੇ ਤੱਕ ਪਰਣਾਏ ਹੋਏ ਹੋਣ ਦਾ ਪ੍ਰਮਾਣ ਹੈ। ਆਪਣੇ ਵੰਸ਼ ਦੀ ਇਹ ਧਰੋਹਰ ਵੀ ਸਵੀਕਾਰ ਕਰੋ। ਕੌਮੁਦੀ, ਕ੍ਰਿਸ਼ਣਨ, ਉਹਦੀ ਮਾਸੂਮ ਭੈਣ, ਸਭ ਨੂੰ ਤੇਰੇ ਆਸਰੇ ਛੱਡ ਰਹੀ ਹਾਂ। ਆਪਣੀ ਮਾ ਜਾ ਪਿਤਾਮੀ ਨੂੰ ਖਿਮਾ ਕਰਨਾ। ਸ਼ੀਲ।"

ਕੀਰਤ ਨੇ ਪੱਲੇ ਨਾਲ ਅੱਖਾਂ ਢਕ ਲਈਆਂ। ਉਹ ਭੁੱਬਾਂ ਮਾਰ ਕੇ ਰੋ ਪਏ, "ਮਾਂ, ਮੈਨੂੰ ਕੀਹਦੇ ਆਸਰੇ ਛੱਡ ਗਈ ?"

ਵਿਦਿਆਧਰ ਦੀ ਲਿਖਾਈ ਬਹੁਤ ਹੀ ਸੋਹਣੀ ਅਤੇ ਆਪਣੀ ਹੀ ਕਿਸਮ ਦੀ ਸੀ।

"ਵਿਸਾਖ ਸ਼ੁਕਲ 15, ਬਿਕਰਮੀ ਇਕ ਹਜ਼ਾਰ ਸਤਾਨਵੇਂ। ਸ਼ੀਲ, ਪ੍ਰੀਤੀ ਦੀ ਮ੍ਰਿਤੂ ਤੋਂ ਮਗਰੋਂ ਜੀਵਨ ਵਿਚ ਕੋਈ ਖਿੱਚ ਨਹੀਂ ਰਹਿ ਗਈ। ਤੂੰ ਮੈਨੂੰ ਸ਼ੰਕਰਾਚਾਰੀਆ ਦਾ ਮਾਨਸ-ਪੁੱਤਰ ਕਹਿੰਦੀ ਹੈਂ। ਪ੍ਰੀਤੀ ਮਰਨ-ਬਿਸਤਰੇ ਤੋਂ ਬੋਲਦੀ, 'ਆਰੀਆ-ਪੁੱਤਰ, ਸੰਨਿਆਸ ਨਾ ਲੈਣਾ !' ਮੇਰੇ ਲਈ ਰੁਦਰ, ਕ੍ਰਿਸ਼ਨ, ਯੋਗਮਾਇਆ, ਸਭ ਬੇਅਰਥ ਹੋ ਗਏ ਹਨ। ਸਾਰਥਕ

ਕੇਵਲ ਸ਼ੋਣਭੱਦਰ ਦੀ ਉਹ ਪ੍ਰਭਾਤ ਸੀ। ਜੇ ਮ੍ਰਿਤੂ ਤੋਂ ਮਗਰੋਂ ਕੋਈ ਜੀਵਨ ਹੁੰਦਾ ਹੋਵੇ ਤਾਂ ਇੱਛਾ ਹੈ ਕਿ ਆਟਵਿਐ ਪ੍ਰਦੇਸ ਦੇ ਕਿਸੇ ਆਦਿਵਾਸੀ ਦੇ ਘਰ ਜਨਮ ਲਵਾਂ। ਸਭ ਕਹਿੰਦੇ ਹਨ ਕਿ ਹਰੇਕ ਆਤਮਾ ਦਾ ਇਕ ਅਰਧ-ਅੰਸ਼ ਹੁੰਦਾ ਹੈ। ਮੈਨੂੰ ਪਤਾ ਨਹੀਂ। ਕੇਸਵਾਨੰਦ, ਕਾਮੇਸ਼ਵਰ, ਰਿਤਧ੍ਵਜ, ਸਭ ਕਹਿੰਦੇ ਹਨ ਕਿ ਉਹ ਤੂੰ ਹੈਂ। ਤੈਨੂੰ ਹੰਕਾਰ ਤੋਂ ਬਿਨਾਂ ਹੋਰ ਮੈਂ ਦਿੱਤਾ ਹੀ ਕੀ ਹੈ ! ਮੈਂ ਮੋਕਸ, ਪਰਮ-ਧਾਮ, ਕੈਲਾਸ਼, ਮਣੀਦੀਪ, ਕੁਛ ਵੀ ਨਹੀਂ ਚਾਹੁੰਦਾ। ਮੈਂ ਤਦ ਤੱਕ ਸੱਖਣਤਾ ਵਿਚ ਘੁੰਮਦਾ ਰਹਾਂਗਾ ਜਦੋਂ ਤੱਕ ਤੂੰ ਨਹੀਂ ਆ ਜਾਂਦੀ। ਆਵੇਂਗੀ ਨਾ ਸ਼ੀਲ ? ਵਿਦਿਆ।"

ਭੋਜ-ਪੱਤਰ ਸੈਂਕੜੇ ਵਾਰ ਅੱਥਰੂਆ ਨਾਲ ਨ੍ਹਾਉਂਦਾ ਰਿਹਾ ਹੈ। ਜਲ-ਬਿੰਦੂਆਂ ਨਾਲ ਕਈ ਥਾਂਈਂ ਅੱਖਰ ਧੁੰਦਲੇ ਪੈ ਗਏ ਹਨ।

ਸ਼੍ਰੀ-ਮਾਂ ਕਿੰਨੀ ਪਵਿੱਤਰ ਤੇ ਪਾਵਨ ਸੀ ਅਤੇ ਭਾਰਤ-ਸਮਰਾਟ ਦੀ ਪ੍ਰੇਮਿਕਾ ਦੇ ਰੂਪ ਵਿਚ ਕਿੰਨੀ ਮਹਾਨ ਸੀ। ਕੀਰਤ ਭੋਜ-ਪੱਤਰ ਦੇ ਇਹਨਾ ਅੱਖਰਾਂ ਨੂੰ ਦੇਖਦਾ ਰਿਹਾ। ਸ਼੍ਰੀ-ਮਾਂ ਪਿਤਾਮਾ ਵਿਦਿਆਧਰ ਦੇ ਪੱਤਰ ਨੂੰ ਹੱਠ ਦਾ ਸਿਰੇ ਦਾ ਰੂਪ ਮੰਨਦੀ ਹੈ।

ਏਨੇ ਨੂੰ ਦਰਵਾਜ਼ੇ ਉਤੇ ਥਾਪ ਹੋਈ।

"ਕੌਣ ?" ਕੀਰਤ ਨੇ ਦਰਵਾਜ਼ਾ ਖੋਲ੍ਹ ਦਿੱਤਾ।

"ਆਰੀਆ, ਤੁਹਾਨੂੰ ਮਿਲਣ ਸੁਬੋਧ ਦੇਵ ਅਤੇ ਗੋਮਤੀ ਆਏ ਹਨ।"

"ਲੈ ਆਓ, ਆਰੀਆ।"

ਕੀਰਤ ਨੇ ਦੋਵੇਂ ਪੱਤਰ ਛੁਪਾ ਦਿੱਤੇ।

ਸੁਬੋਧ ਦੇਵ ਨੂੰ ਕੀਰਤ ਨੇ ਜੱਫੀ ਪਾ ਲਈ।

ਗੋਮਤੀ ਨੇ ਝੁਕ ਕੇ ਕੀਰਤ ਦੇ ਚਰਨ ਛੂਹੇ ਹੀ ਸਨ ਕਿ ਉਹਨਾਂ ਨੇ ਉਹਦੀਆਂ ਦੋਵੇਂ ਪਤਲੀਆਂ ਕਲਾਈਆ ਫੜੀਆਂ ਅਤੇ ਉਹਨੂੰ ਛਾਤੀ ਨਾਲ ਲਾ ਲਿਆ। ਸੁਭਾਵਿਕ ਲੱਜਾ ਨਾਲ ਗੋਮਤੀ ਦਾ ਲਾਲ-ਸੂਹਾ ਮੁੱਖ-ਮੰਡਲ ਸੰਝ- ਕਾਲੀ ਸੂਰਜ ਵਾਂਗ ਲੱਗ ਰਿਹਾ ਸੀ।

"ਦੇਵੀ, ਤੁਸੀਂ ਹੁਣ ਤੱਕ ਖਿਮਾ ਕੀਤਾ ਕਿ ਨਹੀਂ ?"

"ਕਾਹਦੇ ਲਈ, ਆਰੀਆ-ਪੁੱਤਰ ?" ਗੋਮਤੀ ਕੀਰਤ ਦੀਆਂ ਅੱਖਾਂ ਵਿਚ ਦੇਖਦੀ ਰਹੀ।

"ਉਹੋ ਹੀ, ਜਾਣ ਕੇ ਸੰਕਟ ਸਹੇੜਨ..."

"ਉਹ ਤਾਂ ਮੇਰਾ ਅਪਰਾਧ ਸੀ, ਖਿਮਾ ਤਾਂ ਤੁਸੀਂ ਕਰਨੀ ਹੈ।"

ਕੀਰਤ ਨੇ ਸਰ੍ਹਾਣੇ ਹੇਠੋਂ ਮਾਣਕ-ਅੰਗੂਠੀ ਕੱਢੀ, "ਆਪਣਾ ਸੱਜਾ ਹੱਥ ਇਧਰ ਕਰੋ।"

ਗੋਮਤੀ ਨੇ ਸੱਜਾ ਹੱਥ ਕੀਰਤ ਦੇ ਸਾਹਮਣੇ ਕਰ ਦਿੱਤਾ ਅਤੇ ਅਚੰਭੇ ਨਾਲ ਦੇਖਦੀ ਰਹੀ।

"ਤੁਹਾਡੀ ਅਨਾਮਿਕਾ ਵਿਚ ਇਹ ਇਸ ਤਰ੍ਹਾਂ ਪੂਰੀ ਆ ਗਈ ਜਿਵੇਂ ਮਿਣ ਕੇ ਬਣਵਾਈ ਗਈ ਹੋਵੇ", ਕੀਰਤ ਨੇ ਕਿਹਾ।

"ਏਨੀ ਕੀਮਤੀ ਅੰਗੂਠੀ ਦੀ ਕੀ ਲੋੜ ਸੀ, ਆਰੀਆ-ਪੁੱਤਰ ? ਅਜਿਹੇ ਮਾਣਕ ਤਾਂ ਹੁਣ ਵੱਡੇ ਤੋਂ ਵੱਡੇ ਸੁਨਿਆਰਾਂ ਕੋਲ ਵੀ ਨਹੀਂ ਮਿਲਦੇ।"

"ਇਹ ਮੇਰੇ ਵਲੋਂ ਭੇਟ ਨਹੀਂ ਹੈ, ਦੇਵੀ। ਇਹ ਤੁਹਾਡੀ ਪਿਤਾਮੀ ਦੀ ਆਗਿਆ ਹੈ। ਪਤਾ ਨਹੀਂ ਕਿਹੜੇ-ਕਿਹੜੇ ਤੰਤਰ-ਮੰਤਰ ਇਸ ਉਤੇ ਹੋਏ ਹੋਣਗੇ। ਇਕ ਸ਼ਾਇਦ ਵਸ਼ੀਕਰਨ ਦਾ ਹੋਵੇਗਾ। ਮੈਨੂੰ ਤੁਹਾਡੇ ਕੇਸਾਂ ਨਾਲ ਬੰਨ੍ਹੀ ਰੱਖਣ ਲਈ ਟੂਣਾ-ਟਾਮਣ ਹੋਇਆ ਹੋਵੇਗਾ।"

ਗੋਮਤੀ ਦੀਆਂ ਅੱਖਾਂ ਛਲਕ ਪਈਆਂ।

"ਆਰੀਆ, ਤੁਸੀਂ ਘੋੜੇ ਉਤੇ ਆਏ ਹੋ ਜਾ ਉਂਜ ਹੀ ਘੁੰਮਦੇ ਹੋਏ ?" ਕੀਰਤ ਨੇ ਪੁਛਿਆ।

"ਮੈਂ ਤਾਂ ਘੋੜੇ ਉਤੇ ਹੀ ਆਇਆ ਹਾਂ, ਰਾਜਨ। ਰਿਪੁੰਜੈ ਵੀ ਨਾਲ ਹੀ ਹੈ।"

"ਤੁਸੀਂ ਸ਼੍ਰੀ-ਮਾਂ ਦੀ ਕੁਟੀਆ ਵਿਖੇ ਜਾਓ। ਉਥੋਂ ਕੌਮੁਦੀ, ਕ੍ਰਿਸ਼ਣਨ ਅਤੇ ਉਹਦੀ ਛੋਟੀ ਭੈਣ ਨੂੰ ਸ਼ੋਣਭੱਦਰ ਭਵਨ ਵਿਚ ਪੁਚਾ ਦਿਓ। ਮੈਂ ਵਿਸ਼ਵਾਸ ਬੁੰਦੇਲਾ ਨੂੰ ਕਹਿ ਦਿੱਤਾ ਸੀ। ਉਹਨਾਂ ਨੇ ਸਭ ਪ੍ਰਬੰਧ ਕਰ ਦਿੱਤੇ ਹੋਣਗੇ।"

ਸੁਬੋਧ ਦੇਵ ਚਲੇ ਗਏ। ਕੀਰਤ ਨੇ ਦਰਵਾਜ਼ਾ ਬੰਦ ਕੀਤਾ ਅਤੇ ਆਪਣੀਆ ਦੋਵਾਂ ਬਲਵਾਨ ਬਾਂਹਾ ਵਿਚ ਗੋਮਤੀ ਨੂੰ ਘੁੱਟ ਲਿਆ। ਉਹ ਵੀ ਵਿਰੋਧ ਕੀਤੇ ਬਿਨਾਂ ਰਾਜ-ਹੰਸਨੀ ਵਾਂਗ ਸੁੰਗੜੀ ਰਹੀ। ਕੀਰਤ ਨੇ ਉਹਦੇ ਮੱਥੇ, ਗੱਲ੍ਹਾਂ ਅਤੇ ਬੁੱਲ੍ਹਾਂ ਉਤੇ ਚੁੰਮਣਾ ਦੀ ਬਰਖਾ ਕਰ ਦਿੱਤੀ। ਗੋਮਤੀ ਦੇ ਸੁਨਹਿਰੀ ਕੇਸ ਖੱਸ ਦੀਆਂ ਜੜ੍ਹਾਂ ਵਾਂਗ ਮਹਿਕ ਰਹੇ ਸਨ। ਕੀਰਤ ਜਾਣਦੇ ਸਨ ਕਿ ਗੋਮਤੀ ਕਦੇ ਵੀ ਗੰਗਾ ਦੀ ਮਿੱਟੀ ਤੋਂ ਬਿਨਾ ਕਿਸੇ ਹੋਰ ਚੀਜ਼ ਨਾਲ ਵਾਲ ਨਹੀਂ ਧੋਂਦੀ। ਉਹਨਾਂ ਨੇ ਸੱਜਰੇ ਧੋਤੇ ਸੰਪੂਰਨ ਕੇਸਾ ਦੀ ਥੱਬੀ ਨੂੰ ਸਮੇਟ ਕੇ ਆਪਣੇ ਮੁੱਖ-ਮੰਡਲ ਉਤੇ ਬਖੇਰ ਲਿਆ। ਦੋਵਾ ਹਥੇਲੀਆ ਦੇ ਵਿਚਕਾਰ ਗੋਮਤੀ ਦਾ ਮੁੱਖ-ਮੰਡਲ ਕਮਲ-ਪੁਸ਼ਪ ਵਾਂਗ ਲੱਗ ਰਿਹਾ ਸੀ। ਉਹਨਾਂ ਨੇ ਦਿਲ ਦੀ ਅਸੀਮ ਗਹਿਰਾਈ ਵਿਚੋਂ ਉਸ ਸੁਨਹਿਰੀ ਅਤੇ ਕੋਮਲ ਸੌ-ਪੱਤੀਏ ਕਮਲ-ਪੁਸ਼ਪ ਨੂੰ ਦੇਖਿਆ। ਉਸ ਵਿਚ ਵਾਸਨਾ ਨਹੀਂ, ਸ਼ਾਂਤੀ ਸੀ। ਇਕ ਵਚਿੱਤਰ ਖਿੱਚ ਨਾਲ ਉਹਨਾਂ ਦਾ ਅੰਤਹਿਕਰਨ ਭਰ ਗਿਆ। ਅਚਾਨਕ ਉਹਨਾਂ ਦੀਆਂ ਅੱਖਾ ਵਿਚੋਂ ਅੱਥਰੂ ਵਹਿ ਤੁਰੇ ਅਤੇ ਗੋਮਤੀ ਦੀ ਗੱਲ੍ਹ ਉੱਤੇ ਡਿੱਗ ਪਏ। ਅੱਥਰੂਆ ਦਾ ਅਨੁਭਵ ਹੋਇਆ ਹੀ ਸੀ ਕਿ ਉਹ ਉੱਠ ਕੇ ਖੜੀ ਹੋ ਗਈ, "ਆਰੀਆ-ਪੁੱਤਰ, ਇਹ ਕਿਉਂ ?"

"ਕੁਛ ਨਹੀਂ ਗੋਮਤੀ, ਭਾਬੀ-ਜੂ ਦੀ ਯਾਦ ਆ ਗਈ।"

"ਆਰੀਆ-ਪੁੱਤਰ !"

"ਹੂੰ !"

ਕੀਰਤ ਨੇ ਚੋਲੀ ਖਿੱਚੀ ਅਤੇ ਦੋਵਾ ਛਾਤੀਆ ਦੇ ਵਿਚਕਾਰ ਮੂੰਹ ਦੇ ਕੇ ਇਕ ਲੰਮਾ ਸਾਹ ਲਿਆ। ਲਗਿਆ, ਮਹੀਨਿਆਂ ਤੋਂ ਮੱਥੇ ਵਿਚ ਭਰਿਆ ਚਿੰਤਾਵਾ ਦਾ ਤੂਫ਼ਾਨ ਸ਼ਾਂਤ ਹੋ ਗਿਆ ਹੈ।

"ਅੱਜ ਪਹਿਲੀ ਵਾਰ ਮੱਥੇ ਦਾ ਸੇਕ ਕੁਛ ਘਟਿਆ ਹੈ", ਕੀਰਤ ਨੇ ਹੱਸ ਕੇ ਕਿਹਾ।

"ਜੇ ਔਸ਼ਧੀ ਏਨੀ ਕੋਲ ਸੀ ਤਾ ਸਿਰ-ਪੀੜ ਸਹਿਣ ਦੀ ਲੋੜ ਕੀ ਸੀ, ਆਰੀਆ-ਪੁੱਤਰ ? ਮੈ ਦੂਰ ਤਾਂ ਨਹੀ ਕਿ ਤੁਸੀਂ ਬੁਲਾਓ ਅਤੇ ਮੈਂ ਨਾ ਆਵਾਂ ? ਸ਼੍ਰੀ-ਮਾ ਕੋਈ ਪੱਤਰ ਛੱਡ ਗਈ ਹੈ ?"

ਕੀਰਤ ਨੇ ਗੋਮਤੀ ਨੂੰ ਹੇਠਾਂ ਉਤਾਰਦਿਆਂ ਹੋਇਆਂ ਕਿਹਾ, "ਹਾਂ, ਦੇਵੀ, ਮੇਰੇ ਨਾਂ ਉਹ

ਇਕ ਪੱਤਰ ਛੱਡ ਗਈ ਹੈ।"

"ਕੀ ਮੈਂ ਵੀ ਦੇਖ ਸਕਦੀ ਹਾ।"

"ਇਹ ਅਧਿਕਾਰ ਤਾ ਤੁਹਾਨੂੰ ਉਸੇ ਦਿਨ ਮਿਲ ਗਿਆ ਜਦੋਂ ਸ਼ਿਵ ਅਰਧਨਾਰੀਸ਼ਵਰ ਬਣੇ। ਪਰ ਉਸ ਪੱਤਰ ਨਾਲ ਤੁਹਾਨੂੰ ਆਪਣੀ ਕੀਤੀ ਹੋਈ ਚੋਣ ਬਾਰੇ ਸੱਟ ਲੱਗੇਗੀ।"

"ਕਿਸ ਚੋਣ ਦੀ ਗੱਲ ਕਰ ਰਹੇ ਹੋ ਤੁਸੀਂ ?"

"ਆਪਣੇ ਲਈ ਚੰਦੇਲ ਪਤੀ ਦੀ ਚੋਣ ਦੀ।"

ਕੀਰਤ ਨੇ ਦੋਵੇਂ ਪੱਤਰ ਗੋਮਤੀ ਨੂੰ ਦੇ ਦਿੱਤੇ।

ਗੋਮਤੀ ਪੱਤਰ ਪੜ੍ਹ ਕੇ ਬੋਲੀ, "ਆਰੀਆ, ਪਿਤਾਮਾ ਵਿਦਿਆਧਰ ਨੇ ਕੇਵਲ ਇਕ ਅਪਰਾਧ ਲਈ ਕਿੰਨਾ ਬੇਕਿਰਕ ਦੰਡ ਦਿੱਤਾ। ਸ਼੍ਰੀ-ਮਾਂ ਨੇ ਜੇ ਸ਼ੰਕਰਾਚਾਰੀਆ ਦਾ ਮਾਨਸ-ਪੁੱਤਰ ਕਹਿ ਦਿੱਤਾ ਤਾ ਉਹਨੂੰ ਖਿਮਾ ਕਰ ਦੇਣਾ ਚਾਹੀਦਾ ਸੀ। ਉਹਦੇ ਲਈ ਸ਼੍ਰੀ-ਮਾਂ ਨੂੰ ਵਰ੍ਹਿਆਂ-ਬੱਧੀ ਇਕੱਲ ਦਾ ਜੀਵਨ ਬਿਤਾਉਣ ਦਾ ਬੇਕਿਰਕ ਦੰਡ ਕੀ ਉਚਿਤ ਸੀ ?"

"ਮੈਂ ਆਪ ਇਹਨਾ ਪੱਤਰਾਂ ਨੂੰ ਪੜ੍ਹਦੇ ਸਮੇਂ ਇਕ ਅਜੀਬ ਵੇਦਨਾ ਅਨੁਭਵ ਕੀਤੀ ਹੈ। ਮੈਂ ਸੁਣਿਆ ਹੈ ਕਿ ਆਰੀਆ ਰਿਤਧ੍ਰਜ ਦੇ ਕਹਿਣ ਅਤੇ ਜ਼ੋਰ ਦੇਣ ਉੱਤੇ ਉਹਨਾਂ ਨੇ ਤਾਤਰਿਕ ਪੂਜਾ ਦੀ ਸਹਿਮਤੀ ਦਿੱਤੀ। ਉਹਨਾਂ ਨੇ ਸ਼੍ਰੀ ਚੱਕਰ-ਅਰਚਨ ਦੀ ਦੀਖਿਆ ਲਈ, ਪਰ 'ਹਾਦਿ' ਸੰਪਰਦਾਇ ਦੀ।"

"ਇਹ ਕੀ ਹੁੰਦੀ ਹੈ, ਆਰੀਆ ?"

"ਦੇਵੀ, ਸ਼੍ਰੀਵਿਦਿਆ ਦੀਆਂ ਅੱਜ-ਕੱਲ੍ਹ ਦੋ ਹੀ ਸੰਪਰਦਾਵਾਂ ਜੀਵਤ ਹਨ। ਉਂਜ ਕੁੱਲ ਬਾਰਾ ਸਨ। ਮਨਮਥ ਸੰਪਰਦਾਇ, ਜਿਸਨੂੰ 'ਕਾਦਿ-ਵਿਦਿਆ' ਕਹਿੰਦੇ ਹਨ। ਇਹ ਗ੍ਰਿਸਤੀਆਂ ਲਈ ਹੈ। ਇਹਦੇ ਲਈ ਅਰਧ-ਅੰਸ਼ ਦਾ ਸਹਿਯੋਗ ਬਹੁਤ ਜ਼ਰੂਰੀ ਹੈ। ਸ਼੍ਰੀ-ਮਾਂ ਸੋਚਦੀ ਸੀ ਕਿ ਵਿਦਿਆਧਰ 'ਕਾਦਿ-ਵਿਦਿਆ' ਦੀ ਹੀ ਦੀਖਿਆ ਲੈਣਗੇ। ਪਰ ਉਹਨਾਂ ਨੇ ਆਪਣੇ ਗੁਰੂ, ਕਸ਼ਮੀਰੀ ਆਚਾਰੀਆ ਕਾਮੇਸ਼ਵਰ ਨੂੰ ਕਿਹਾ ਕਿ ਮੈਨੂੰ 'ਹਾਦਿ-ਸੰਪਰਦਾਇ' ਦੀ ਦੀਖਿਆ ਦਿਓ। ਆਚਾਰੀਆ ਕਾਮੇਸ਼ਵਰ ਨੇ ਉਹਨਾ ਨੂੰ ਬਹੁਤ ਸਮਝਾਇਆ ਕਿ ਤੁਹਾਨੂੰ ਦਿਵ-ਭੈਰਵੀ ਪ੍ਰਾਪਤ ਹੈ, ਤੁਸੀਂ ਉਹਨੂੰ ਸ੍ਵੀਕਾਰ ਕਰੋ। ਸੰਨਿਆਸ ਦਾ ਰਾਹ ਬਹੁਤ ਕਠੋਰ ਹੈ। ਦੇਵੀ, ਜਾਣਦੀ ਹੈਂ, ਵਿਦਿਆਧਰ ਨੇ ਕੀ ਉੱਤਰ ਦਿੱਤਾ ?"

"ਕੀ ?"

"ਉਹਨਾਂ ਨੇ ਕਿਹਾ, 'ਆਚਾਰੀਆ, ਤੁਸੀਂ ਵਿਦਿਆਧਰ ਨੂੰ ਵਿਭਚਾਰੀ ਨਾ ਸਮਝੋ। ਮੈਨੂੰ 'ਹਾਦਿ-ਵਿਦਿਆ' ਦੀ ਹੀ ਦੀਖਿਆ ਦਿਓ।'

"ਉਹਨਾਂ ਨੇ ਕੇਵਲ 'ਹਾਦਿ-ਵਿਦਿਆ' ਦੀ ਦੀਖਿਆ ਹੀ ਨਾ ਲਈ, ਸਗੋਂ ਸੰਪਰਦਾਇ-ਆਚਾਰੀਆ ਲੋਪਮੁਦਰਾ ਦੀ ਖ਼ੁਸ਼ੀ ਲਈ ਮੁਨੀ-ਪੁਸ਼ਪ ਜਾਂ ਅਗਸਤਿਐ-ਪੁਸ਼ਪ ਲੱਭ-ਲੱਭ ਕੇ ਸ਼੍ਰੀ-ਮਾਂ ਦੇ ਜਨਮ-ਦਿਨ ਉਤੇ ਭੇਜਦੇ ਰਹੇ। ਇਹਨੂੰ ਕਹਿੰਦੇ ਹਨ, ਮੱਚੇ ਹੋਏ ਉੱਤੇ ਲੂਣ ਛਿੜਕਣਾ। ਸ਼੍ਰੀ-ਮਾਂ ਏਨੀ ਮਹਾਨ ਸੀ ਕਿ ਵਿਦਿਆਧਰ ਦੇਵ ਦੀ ਇਸ ਭੇਟ ਨੂੰ ਉਹ ਆਤਮਾ ਦੇ ਮਿਲਣ ਦਾ ਪ੍ਰਤੀਕ ਸਮਝ ਕੇ ਆਦਰ ਨਾਲ ਲੈ ਲੈਂਦੀ ਰਹੀ। ਪ੍ਰੇਮ ਦੀ ਇਹ ਕਿਹੋ ਜਿਹੀ ਵਚਿੱਤਰ ਲੀਲ੍ਹਾ ਹੈ ਕਿ ਤਨ, ਮਨ, ਪ੍ਰਾਣ, ਸਭ ਪੱਧਰਾਂ ਉੱਤੇ ਅਣਗੌਲੀ ਕਰ ਦਿੱਤੀ ਗਈ,

ਤਾਂ ਵੀ ਮਾਂ ਦੇ ਅੰਤਹਿਕਰਨ ਦੇ ਵਿਸ਼ਾਲ ਸਾਗਰ ਵਿਚ ਕੋਈ ਰੋਸ ਦੀ ਲਹਿਰ ਨਹੀਂ ਉੱਠੀ। ਇਥੋਂ ਤੱਕ ਕਿ ਵਿਨਾਇਕ ਭੱਟ ਨੇ ਜਦੋਂ ਉਹਨੂੰ ਵਿਦਿਆਧਰ ਦੀ ਰਖੇਲ ਕਿਹਾ ਤਾ ਉਹਨੇ ਖਿੜੇ-ਮੱਥੇ ਸ੍ਵੀਕਾਰ ਕਰ ਲਿਆ ਕਿ ਉਹ ਵਿਦਿਆਧਰ ਨੂੰ ਅਤੇ ਵਿਦਿਆਧਰ ਉਹਨੂੰ ਪ੍ਰੇਮ ਕਰਦੇ ਸਨ।"

ਕੀਰਤ ਦੇ ਹੰਝੂਆਂ ਦਾ ਬੰਨ੍ਹ ਟੁੱਟ ਗਿਆ। ਉਹ ਹੰਝੂਆਂ ਦੀ ਜ਼ੋਰੋ-ਜ਼ੋਰ ਬਰਖਾ ਵਿਚ ਭਿਜਦੇ ਰਹੇ। ਗੋਮਤੀ ਵੀ ਰੋ ਰਹੀ ਸੀ। ਉਹ ਵੀ ਇਕ ਬਾਲ ਵਾਂਗ 'ਮਾ-ਮਾ' ਕੂਕ ਰਹੀ ਸੀ। ਏਨੇ ਨੂੰ ਦੁਆਰ ਉੱਤੇ ਠੱਕ-ਠੱਕ ਦੀ ਆਵਾਜ਼ ਹੋਈ। ਕੀਰਤ ਨੇ ਦਰਵਾਜ਼ਾ ਖੋਲ੍ਹਿਆ।

"ਆਰੀਆ, ਤੁਹਾਨੂੰ ਮਿਲਣ ਕੌਮੁਦੀ, ਕ੍ਰਿਸ਼ਣਨ ਅਤੇ ਲੋਚਨ ਆਏ ਹਨ।"

"ਉਹਨਾਂ ਨੂੰ ਤੁਸੀਂ ਇਥੇ ਭੇਜ ਦਿਓ, ਆਰੀਆ।"

ਕੀਰਤ ਨੇ ਪੱਲੇ ਨਾਲ ਗੋਮਤੀ ਦੀਆ ਅੱਖਾ ਪੂੰਝੀਆਂ ਅਤੇ ਮੂੰਹ ਪਲੋਸਿਆ। ਗੋਮਤੀ ਨੇ ਵਾਲ ਠੀਕ ਕੀਤੇ ਅਤੇ ਚਾਦਰ ਠੀਕ ਕਰ ਕੇ ਉੱਤੇ ਲਈ।

"ਵੀਰਾ !" ਕੌਮੁਦੀ ਕੀਰਤ ਨੂੰ ਚਿੰਬੜ ਗਈ। "ਤੇਰੀਆ ਅੱਖਾਂ ਛੁਪਾ ਨਹੀਂ ਸਕਦੀਆਂ। ਤੂੰ ਬਹੁਤ ਜ਼ਿਆਦਾ ਰੋ ਚੁਕਿਆ ਹੈਂ। ਮੈਂ ਤੈਨੂੰ ਮਿਲਾਉਣ ਲਈ ਕ੍ਰਿਸ਼ਣਨ ਅਤੇ ਉਹਦੀ ਛੋਟੀ ਭੈਣ ਕਾਮਿਨੀ ਨੂੰ ਲੈ ਆਈ ਹਾ। ਮੈਂ ਸ਼੍ਰੀ-ਮਾ ਬਾਰੇ ਨਾ ਕੁਛ ਕਹਿਣਾ ਚਾਹੁੰਦੀ ਹਾਂ, ਨਾ ਸੁਣਨਾ।" ਫੇਰ ਕੌਮੁਦੀ ਨੇ ਗੋਮਤੀ ਨੂੰ ਹਿੱਕ ਨਾਲ ਲਾ ਲਿਆ, "ਰਾਜਕੁਮਾਰੀ, ਪੰਜ ਦਿਨ ਤੱਕ ਅੰਨ-ਜਲ ਲਏ ਤੋਂ ਬਿਨਾਂ ਤੂੰ ਜੋ ਯੋਗ ਸਾਧਿਆ ਹੈ, ਉਹਦੇ ਸਾਹਮਣੇ ਸ੍ਰੀ-ਮਾ ਦੀਆ ਸਭ ਸ਼ਿਸ਼ਾਂ ਸੂਰਜ ਦੇ ਸਾਹਮਣੇ ਟਟਹਿਣੇ ਵਰਗੀਆ ਲਗਦੀਆਂ ਹਨ। ਤੂੰ ਸ਼੍ਰੀ-ਮਾ ਦ ਹਿਰਦੇ ਦੀ ਧੜਕਣ ਹੈਂ। ਹੁਣ ਉਹ ਤੇਰੇ ਰਾਹੀਂ ਬਾਕੀ ਸਾਰਾ ਕਾਰਜ ਪੂਰਾ ਕਰੇਗੀ। ਮੈਂ ਰਾਤ ਦੀ ਸਮਾਧੀ ਵਿਚ ਸਪੱਸ਼ਟ ਸੁਣਿਆ, 'ਗੋਮਤੀ ਤੋਂ ਪੁੱਛੋ, ਗੋਤਮੀ ਤੋਂ' !"

"ਆਰੀਏ, ਗੋਮਤੀ ਇਕ ਦੁਰਭਾਗ ਦੀ ਮਾਰੀ ਹੋਈ, ਮਾਪਿਆ ਤੋਂ ਵਿਰਵੀ ਕੁੜੀ ਹੈ। ਇਹ ਤਾਂ ਸ਼੍ਰੀ-ਮਾ ਸੀ ਕਿ ਇਹ ਉਹਨਾ ਸਾਹਮਣੇ ਹੱਠ ਕਰ ਲੈਂਦੀ ਸੀ। ਮਹਾ-ਯਾਤਰਾ ਤੋਂ ਤਿੰਨ-ਚਾਰ ਦਿਨ ਪਹਿਲਾ ਯੋਗਮਾਇਆ ਦੇ ਮੰਦਰ ਵਿਚ ਸਮਾਧੀ ਟੁੱਟਣ ਤੋਂ ਮਗਰੋਂ ਜਦੋਂ ਸ੍ਰੀ-ਮਾਂ ਵਾਸੂਦੇਵ ਅਤੇ ਵੈਸ਼ਨਵੀ ਸ਼ਕਤੀ ਦੇ ਗੀਤ ਗਾ ਰਹੀ ਸੀ, ਮੈਂ ਅਨਜਾਣੇ ਹੀ ਗਰਭ-ਗ੍ਰਹਿ ਵਿਚ ਚਲੀ ਗਈ। ਉਹਨਾਂ ਨੇ ਲਾਡ ਨਾਲ ਕਿਹਾ, 'ਬੇਟੀ, ਸਮਾਧੀ ਟੁੱਟਣ ਤੋਂ ਤੁਰਤ ਮਗਰੋਂ ਗਰਭ-ਗ੍ਰਹਿ ਵਿਚ ਆਉਣ ਨਾਲ ਹਾਨੀ ਹੋ ਜਾਂਦੀ ਹੈ।' ਮੈਂ ਕਿਹਾ ਸੀ, ਕੌਮੁਦੀ ਭੈਣ, ਕਿ 'ਤੂੰ ਤ੍ਰਾਟਕ ਨਾਲ ਮੇਰੇ ਅੰਦਰ ਦੇ ਅੰਤਰਯਾਮੀ ਨੂੰ ਤਿਲ-ਤਿਲ ਦੇਖ ਲਿਆ ਹੈ, ਹੁਣ ਹਾਨੀ ਦਾ ਭੈ ਕਾਹਦਾ ?'

"ਸ਼੍ਰੀ-ਮਾ ਹੱਸੀ, 'ਤੂੰ ਸੱਚਮੁੱਚ ਵਾਸਦੇਵ ਦੀ ਗੋਪੀ ਹੈਂ।"

"ਕ੍ਰਿਸ਼ਣਨ", ਕੀਰਤ ਬੋਲੇ, "ਹੁਣ ਕੀ ਹਾਲ ਹੈ, ਭਾਈ ?"

"ਠੀਕ ਹਾਂ, ਆਰੀਆ। ਬੰਧੂਜੀਵ ਨੇ ਕਿਹਾ ਸੀ ਕਿ ਅਜਿਹਾ ਲਟ-ਲਟ ਬਲਦਾ ਰੁਦਰ ਰੂਪ ਮੈਂ ਨਹੀਂ ਦੇਖਿਆ। ਉਹ ਸ਼ਾਇਦ ਕਲਪਨਾ ਵਿਚ ਵਹਿ ਗਏ। ਤੁਸੀਂ ਤਾਂ ਪਾਰਥ-ਸਾਰਥੀ ਹੋ, ਵੀਰ। ਮੈਂ ਤੁਹਾਨੂੰ ਕੁਰੂਕਸ਼ੇਤਰ ਵਿਚ ਦੋਵਾਂ ਸੈਨਾਵਾਂ ਦੇ ਵਿਚਕਾਰ ਘੋੜੇ ਦੀ ਲਗਾਮ ਫੜ ਕੇ ਧਿਆਨ ਦੀ ਮੁਦਰਾ ਵਿਚ ਬੈਠੇ ਭਗਵਾਨ ਕ੍ਰਿਸ਼ਨ ਵਾਂਗ ਦੇਖ ਰਿਹਾ ਹਾਂ।"

"ਝੱਲਾ ! ਨਾ ਤੂੰ ਸਹੀ ਹੈਂ, ਨਾ ਬੰਧੂਜੀਵ। ਮੈਂ ਈਸ਼ਵਰੀ ਕਿਰਪਾ ਨਾਲ ਤੁਹਾਡੀ ਲੋਕਾਂ ਦੀ ਰਾਜ਼ੀ-ਖੁਸ਼ੀ ਦਾ ਭਾਰ ਆਪਣੇ ਉੱਤੇ ਲੈ ਸਕਾ, ਇਹੋ ਸੰਕਲਪ ਹੈ। ਨਾ ਮੈਨੂੰ ਭਗਵਾਨ ਰੁਦਰ ਦੀ ਪਦਵੀ ਦਾ ਲੋਭ ਹੈ, ਨਾ ਭਗਵਾਨ ਵਾਸੂਦੇਵ ਦੇ ਦਿੱਬ-ਲੋਕ ਦਾ ਲਾਲਚ। ਮੈਂ ਤਾਂ ਦੋਵਾਂ ਦਾ ਸੇਵਕ ਹਾਂ। ਕੰਦਾਰੀਆ ਵੀ ਸਾਡੇ ਹਨ, ਬੈਕੁੰਠ ਦੀ ਦਿੱਬ-ਮੂਰਤੀ ਇਹ ਪਰਗਟ ਵਾਸੂਦੇਵ ਵੀ। ਤੁਹਾਨੂੰ ਲੋਕਾਂ ਨੂੰ ਖਜੂਰਾਹੋ ਜਾਂ ਮਹੋਬਾ ਵਿਚ ਬਿਠਾ ਕੇ ਨਿਸਚਿੰਤ ਹੋ ਜਾਵਾਂ, ਇਹੋ ਕਾਮਨਾ ਹੈ।"

"ਰਾਜਾ !" ਲੋਚਨ ਬੋਲਿਆ।

"ਕੀ ਗੱਲ ਹੈ ? ਦੱਸ ! ਕਿਥੇ-ਕਿਥੇ ਘੁੰਮਦਾ ਰਿਹਾ ਤੂੰ ? ਕਈ ਦਿਨਾਂ ਤੋਂ ਦਿਖਾਈ ਨਹੀਂ ਦਿੱਤਾ।"

"ਰਾਜਾ, ਖਿਮਾ ਕਰ ਦਿਉਗੇ ਨਾ ?"

"ਕੀ ਗੱਲ ਹੈ, ਬੋਲ ?"

"ਸੂਰਜ ਚਾਚੂ ਨੇ ਅਤਿਕਥਨੀ ਦੇ ਲੋਰ ਵਿਚ ਆ ਕੇ ਸਾਰੀਆਂ ਗੱਲਾਂ ਬੰਧੂਜੀਵ ਨੂੰ ਦੱਸ ਦਿੱਤੀਆਂ। ਮੈਂ ਬਹੁਤ ਸੰਕੇਤ ਕੀਤੇ, ਪਰ ਬੁੱਢੇ ਨੇ ਸਮਝੇ ਹੀ ਨਹੀਂ। ਬੰਧੂਜੀਵ ਨੇ ਬਹੁਤ ਹੱਠ ਕੀਤਾ। ਅਸੀਂ ਲੋਕ ਬ੍ਰਹਮਨਾਲ ਪਾਰ ਕਰ ਕੇ ਬ੍ਰਹਮਪੁਰੀ ਵਿਚ ਗਏ। ਉਥੇ ਤਾਂ, ਰਾਜਾ, ਅਜਿਹੀ ਹਾਲਤ ਹੈ ਜਿਵੇਂ ਪੂਰੀ ਵਸੋਂ ਵਿਚ ਮਹਾਂਮਾਰੀ ਪੈ ਗਈ ਹੋਵੇ। ਪੰਜਾਹ-ਸੱਠ ਗੱਭਰੂਆਂ ਨੂੰ ਤਾਂ ਪ੍ਰਚੰਡ ਨੇ ਮਾਰ ਦਿੱਤਾ, ਪੰਜਾਹ-ਸੱਠ ਜੀਵਤ ਤਾ ਹਨ, ਪਰ ਅੰਗਹੀਣ ਹੋ ਚੁੱਕੇ ਹਨ।

"ਬੰਧੂਜੀਵ ਸਾਨੂੰ ਲੈ ਕੇ ਸਿੱਧਾ ਬਲਦੇਵ ਓਝਾ ਦੇ ਘਰ ਪੁਜਿਆ। ਓਝਾ ਜੀ ਆਪਣੇ ਘਰ ਦੇ ਵਿਹੜੇ ਵਿਚ ਤਖਤਪੋਸ ਉਤੇ ਪਏ ਸਨ। ਕਈ ਲੋਕ ਕਾਠ ਦੀਆਂ ਪੀੜ੍ਹੀਆਂ ਉਤੇ ਬਿਰਾਜਮਾਨ ਸਨ। ਤਦੇ ਬੰਧੂਜੀਵ ਨੇ ਹੱਥ ਜੋੜ ਕੇ ਓਝਾ ਜੀ ਨੂੰ ਕਿਹਾ, 'ਆਚਾਰੀਆ, ਤੁਹਾਨੂੰ ਕੁਛ ਕਰਨਾ ਚਾਹੀਦਾ ਹੈ। ਸਮੁੱਚੀ ਬ੍ਰਹਮਪੁਰੀ ਮ੍ਰਿਤੂ ਵੱਲ ਵਧ ਰਹੀ ਹੈ। ਇਕ ਤਾ ਮਹਾਯੋਗਿਨੀ, ਦੂਜੇ ਸੁੱਧ ਬ੍ਰਾਹਮਣੀ ਦਾ ਕਤਲ ਕੀ ਬੇਅਰਥ ਜਾਵੇਗਾ ?'

" 'ਮੈਥੋਂ ਕੁਝ ਸੋਚਿਆ ਨਹੀਂ ਜਾ ਰਿਹਾ, ਆਰੀਆ ਬੰਧੂਜੀਵ', ਬਲਦੇਵ ਓਝਾ ਬੋਲੇ। 'ਬਸੰਤ-ਪੰਚਮੀ ਨੂੰ ਕੁਟੀਆ ਦੇ ਦੁਆਰ ਉਤੇ ਸ੍ਰੀ-ਮਾਂ ਆਈ ਹੀ ਸੀ ਕਿ ਗਿੱਦੜ ਸੂਰਜ ਵੱਲ ਮੂੰਹ ਕਰ ਕੇ ਚੀਕ-ਚਿਹਾੜਾ ਪਾਉਣ ਲੱਗੇ। ਸਾਰੀ ਧੂੜ ਨੂੰ ਸਮੇਟ ਕੇ ਵਧਦਾ ਹੋਇਆ ਵਾ-ਵਰੋਲਾ ਉਠਿਆ, ਉਹ ਮੇਰੀ ਸਮਝ ਵਿਚ ਨਹੀਂ ਆਇਆ। ਉਸ ਪ੍ਰਕਾਰ ਜਲ-ਵਿਸਰਜਨ ਦੇ ਸਮੇਂ ਚਾਰੇ ਦਿਸ਼ਾਵਾ ਦਾ ਧੂੜ ਨਾਲ ਭਰ ਜਾਣਾ, ਅਗਨੀ ਦਾ ਭੈਦਾਇਕ ਚੱਕਰ ਅਤੇ ਬੱਦਲ ਤੋਂ ਬਿਨਾਂ ਬਿਜਲੀ ਚਮਕਣ ਦੀ ਲੀਲ੍ਹਾ, ਇਹ ਸਭ ਕਿਸੇ ਵੱਡੇ ਸੰਕਟ ਦਾ ਐਲਾਨ ਹੈ, ਆਰੀਆ'।"

"ਸੰਕਟ ਨਹੀਂ ਤਾ ਕੀ ਬ੍ਰਹਮਪੁਰੀ ਉਤੇ ਅਸ਼ੀਰਵਾਦਾਂ ਦੀ ਬਰਖਾ ਹੋਵੇਗੀ ? ਜਦੋਂ ਸਾਡੇ ਘਰਾਂ ਦੇ ਨੌਜਵਾਨ ਸੋਨੇ ਦੀਆਂ ਠੀਕਰੀਆ ਬਦਲੇ ਵਿਕ ਗਏ, ਉਹਨਾਂ ਨੇ ਸ੍ਰੀ-ਮਾਂ ਦੇ ਜਨਮ-ਦਿਨ ਉੱਤੇ ਪੱਥਰਾਂ ਦੇ ਟੁਕੜਿਆਂ ਨਾਲ ਝੋਲੀਆਂ ਭਰ ਲਈਆਂ। ਇਹ ਸੀ ਉਹਨਾਂ ਦੀ ਭੇਟ। ਜਾਂਦੀਏ ਬਲਾਏ, ਮੇਰੇ ਗਲ ਪੈ, ਇਹੋ ਗੱਲ ਹੈ ਕਿ ਨਹੀਂ, ਓਝਾ ਜੀ ? ਸ੍ਰੀ-ਮਾਂ ਨਾਲ ਤੁਹਾਡਾ ਸੰਬੰਧ ਕੀ ਸੀ ? ਨਾ ਉਹ ਬ੍ਰਹਮਪੁਰੀ ਵਿਚ ਆਈ, ਨਾ ਕਿਸੇ ਨੇ ਕਦੀ

ਬੁਲਾਈ। ਸ਼੍ਰੀ-ਮਾਂ ਲਈ ਜਾਤ-ਪਾਤ, ਬ੍ਰਾਹਮਣ-ਸ਼ੂਦਰ ਦਾ ਕੋਈ ਫਰਕ ਨਹੀਂ ਸੀ। ਉਹਨੂੰ ਤਾਂ ਪਤਾ ਵੀ ਨਹੀਂ ਲਗਿਆ ਹੋਵੇਗਾ ਕਿ ਬ੍ਰਹਮਪੁਰੀ ਦੇ ਮੁੰਡੇ ਉਹਨੂੰ ਕੁਲਟਾ, ਵੇਸਵਾ, ਰਖੇਲ, ਆਦਿ ਕਿਉਂ ਕਹਿ ਰਹੇ ਹਨ। ਉਹਨੂੰ ਨਾ ਤਾਂ ਭੈ ਸੀ, ਨਾ ਜੀਵਨ ਨਾਲ ਮੋਹ। ਉਹ ਸਾਹਮਣੇ ਆ ਕੇ ਖੜ੍ਹੀ ਹੋ ਗਈ। ਜੋ ਹੋਣਾ ਸੀ ਹੋ ਗਿਆ।' ਬੋਲਣ ਵਾਲਾ ਬਿਰਧ ਧਾਹਾਂ ਮਾਰ ਕੇ ਰੋ ਪਿਆ, 'ਮੇਰਾ ਸਦਾਨੰਦ ਵੀ ਗਿਆ, ਪਾਗਲ ਘੋੜੇ ਨੇ ਮਿੱਧ ਕੇ ਮਾਰ ਦਿੱਤਾ। ਸਾਬਤ ਲਾਸ਼ ਵੀ ਨਹੀ ਮਿਲੀ। ਪਰਨੇ ਦੇ ਲੜ ਬੰਨ੍ਹੇ ਸੋਨੇ ਦੇ ਪੰਜ ਕਾਰਸ਼ਾਪਣ ਸਨ। ਇਸੇ ਲੋਭ ਵਿਚ ਉਹ ਸ੍ਰੀ-ਮਾ ਦੀ ਹੋਂਦ ਮਿਟਾਉਣ ਚੱਲਿਆ ਸੀ। ਘਾਟ ਉਤੇ ਕੋਈ ਯਾਤਰੀ ਨਹੀ ਆਉਂਦਾ। ਪੰਚਗੰਗਾ ਉਤੇ ਸੰਨਾਟਾ ਹੈ। ਨਾ ਅਸ਼ਨਾਨ ਕਰਨ ਵਾਲੇ ਆਉਂਦੇ ਹਨ ਅਤੇ ਨਾ ਸ਼ਰਾਧ-ਤਰਪਣ ਕਰਾਉਣ ਵਾਲੇ ਜਜਮਾਨ। ਬਸੰਤ-ਪੰਚਮੀ ਬੀਤਿਆਂ ਅੱਜ ਛੇ ਦਿਨ ਹੋ ਗਏ। ਇਹੀ ਹਾਲਤ ਰਹੀ ਤਾਂ ਬਚੇ-ਖੁਚੇ ਲੋਕ ਭੁੱਖ ਨਾਲ ਮਰ ਜਾਣਗੇ।"

"ਕਿਉਂ ਬਈ ਲੋਚਨ ?" ਰਾਜਾ ਬੋਲਿਆ, "ਤੈਨੂੰ ਬ੍ਰਹਮਪੁਰੀ ਕਿਹੋ ਜਿਹੀ ਲੱਗੀ ?"

"ਰਾਜਾ ! ਇਹ ਤਾਂ ਅਜੀਬ ਦੇਸ ਹੈ। ਜੇ ਬ੍ਰਹਮਪੁਰੀ ਵਾਲਿਆਂ ਨੂੰ ਪਤਾ ਹੈ ਕਿ ਅਪਰਾਧੀ ਕੌਣ ਹੈ ਤਾ ਤੁਰਤ ਕਾਰਵਾਈ ਹੋਣੀ ਚਾਹੀਦੀ ਹੈ। ਕੱਢੋ ਨੀਚਾ ਨੂੰ ਜਾਤ ਵਿਚੋਂ ਬਾਹਰ, ਕਰੋ ਮੇਲ-ਜੋਲ ਬੰਦ, ਆਉਣ-ਜਾਣ ਬੰਦ, ਨਮਸਕਾਰ-ਪ੍ਰਨਾਮ ਬੰਦ, ਖਾਣਾ-ਖੁਆਉਣਾ ਬੰਦ। ਸਾਡੇ ਪਿੰਡ ਤਾ ਇਹਦਾ ਇਹੋ ਦੰਡ ਹੈ ਕਿ ਕੁਜਾਤੀਏ ਨਾਲ ਕੋਈ ਗੱਲ ਨਹੀ ਕ਼ਰਦਾ। ਉਹਦੇ ਬੂਹੇ ਉਤੇ ਲੋਕ ਮੂਤਣ ਵੀ ਨਹੀਂ ਜਾਂਦੇ। ਉਹਨੂੰ ਸ਼ਾਦੀ-ਵਿਆਹ ਵਿਚ ਪੁਛਿਆ ਤੱਕ ਨਹੀਂ ਜਾਦਾ। ਕੋਈ ਉਹਨੂੰ ਛੂੰਹਦਾ ਤੱਕ ਨਹੀਂ।"

ਦਰਵਾਜ਼ੇ ਉਤੇ ਫੇਰ ਖਟ-ਖਟ ਹੋਈ।

"ਕਹੋ ਆਰੀਆ", ਲੋਚਨ ਨੇ ਦੁਆਰ ਖੋਲ੍ਹਿਆ।

"ਰਾਜੇਸ਼ਵਰ ਨੂੰ ਕਹੋ ਕਿ ਪੁੰਡਰੀਕ ਆਏ ਹਨ।"

"ਬੁਲਾਓ, ਲੋਚਨ", ਕੀਰਤ ਬੋਲੇ।

ਪੁੰਡਰੀਕ ਕਮਰੇ ਵਿਚ ਆਏ। ਉਹਨਾ ਨੇ ਝੁਕ ਕੇ ਕੀਰਤ ਦੇ ਪੈਰ ਛੂਹ। ਫੇਰ ਉਹ ਬੋਲੇ, "ਲਗਦਾ ਹੈ, ਭੈੜਾ ਸਮਾਂ ਆ ਗਿਆ ਹੈ। ਭਾਬੀ, ਤੁਸੀ ਤਾ ਠੀਕ ਹੋ ?"

"ਮੈਂ ਤਾ ਸਦਾ ਠੀਕ ਹੀ ਰਹੀ ਹਾ, ਦਿਉਰ-ਜੂ। ਤੂੰ ਆਪਣੇ ਵੀਰ ਨੂੰ ਠੀਕ ਕਰ, ਮੇਰੀ ਚਿੰਤਾ ਛੱਡ।"

"ਕਿਉ ਪੁੰਡਰੀਕ, ਇਸ ਵਿਚ ਭੈੜੇ ਸਮੇਂ ਦਾ ਸਵਾਲ ਕਿਥੋਂ ਆ ਗਿਆ ? ਜੇ ਤੂੰ ਕਹੇ ਤਾਂ ਨਾਲ ਵਾਲੇ ਕਮਰੇ ਵਿਚ ਚੱਲੀਏ ?"

"ਹਾ ਰਾਜਨ, ਕੁਛ ਇਕਾਤ ਚਾਹੀਦੀ ਹੈ।"

"ਆਓ।"

ਕੀਰਤ ਅਤੇ ਪੁੰਡਰੀਕ ਇਕਾਤ ਕਮਰੇ ਵਿਚ ਚਲੇ ਗਏ। ਪੁੰਡਰੀਕ ਨੇ ਦਰਵਾਜੇ ਨੂੰ ਕੁੰਡੀ ਲਾ ਦਿੱਤੀ।

"ਰਾਜਨ !" ਪੁੰਡਰੀਕ ਨੇ ਗਰਦਨ ਨੀਵੀਂ ਰਖਦਿਆ ਹੀ ਕਿਹਾ, "ਕਰਨ ਨੂੰ ਪਤਾ ਲੱਗ ਗਿਆ ਹੈ ਕਿ ਭੀੜ ਵਿਚੋਂ ਏਨਾ ਸਿੱਧਾ ਤੀਰ ਮਾਰਨ ਵਾਲਾ, ਕਰਾਲੇਦਰ ਦੇ ਇਕ ਵਾਰ ਨਾਲ

ਅਸ਼ਵਗੰਧ ਦੇ ਖੱਬੇ ਪਾਸੇ ਨੂੰ ਵੱਖ ਕਰ ਦੇਣ ਵਾਲਾ ਵਿਅਕਤੀ ਉਹੋ ਹੈ ਜੋ ਚਾਰ ਮਹੀਨੇ ਪਹਿਲਾਂ ਆਇਆ ਸੀ। ਉਹਨੇ ਗਾਹੜਵਾਲਾਂ ਦੇ ਘੋੜਿਆ ਨੂੰ ਇਕ-ਇਕ ਕਰ ਕੇ ਦੇਖਿਆ-ਪਰਖਿਆ, ਪਰ ਪ੍ਰਚੰਡ ਦਾ ਪਤਾ ਨਹੀਂ ਲਗਿਆ। ਬਾਬਾ ਰਿਤਧ੍ਰਜ ਅਤੇ ਬ੍ਰਿਸ਼ਧ੍ਰਜ ਦੇ ਵਿਹਾਰ ਤੋਂ ਉਹਨੂੰ ਸ਼ੱਕ ਹੋ ਗਿਆ ਹੈ ਕਿ ਨੰਦੀਸ਼ਵਰ ਹੀ ਉਪੱਦਰ ਦਾ ਕੇਂਦਰ ਹੈ। ਅਜਿਹੀ ਸਥਿਤੀ ਵਿਚ ਸਾਡੇ ਸਾਹਮਣੇ ਤਿੰਨ ਹੀ ਰਾਹ ਰਹਿ ਜਾਂਦੇ ਹਨ।"

"ਕਿਹੜੇ-ਕਿਹੜੇ ?"

"ਤੁਸੀਂ ਪ੍ਰਚੰਡ ਨਾਲ ਫੇਰ ਧਰਮਸ਼ਾਲਾ ਵਿਚ ਚਲੇ ਜਾਓ। ਤੁਸੀਂ ਸ਼ੋਣਭੱਦਰ ਭਵਨ ਵਿਚ ਨਿਵਾਸ ਕਰੋ ਅਤੇ ਸ਼ੋਣਨਦ ਨਾਲ ਸਾਰੀ ਦੁੱਖ-ਮੁਸੀਬਤ ਸਹਿਣ ਦਾ ਸੰਕਲਪ ਕਰੋ।"

"ਸੋਣਨਦ ਨਾਲ ਜੁੜਨ ਦਾ ਸਵਾਲ ਸਮੱਸਿਆ ਨੂੰ ਹੋਰ ਉਲਝਾ ਦੇਵੇਗਾ। ਅਜੇ ਉਹ ਇਕ ਪ੍ਰਚੰਡ ਕਰਕੇ ਪਾਗਲ ਹੈ, ਹੁਣ ਉਹ ਅੱਠ ਪ੍ਰਚੰਡ ਦੇਖ ਕੇ ਉਬਲਦੇ ਪਾਣੀ ਦੇ ਢੱਕਣ ਵਾਂਗ ਉਲਟ ਪਵੇਗਾ। ਉਹ ਸ਼ੋਣਨਦ ਦ ਰਹੱਸ ਖੋਲ੍ਹਣ ਵਿਚ ਤਨੋਂ-ਮਨੋਂ ਜੁਟ ਜਾਵੇਗਾ। ਮੈਨੂੰ ਲਗਦਾ ਹੈ ਕਿ ਮੈਂ ਇਕ ਰਾਤ ਧਰਮਸ਼ਾਲਾ ਵਿਚ ਅਤੇ ਦੂਜੀ ਸੋਣਭੱਦਰ ਭਵਨ ਵਿਚ ਬਿਤਾਇਆ ਕਰਾਂ।"

"ਇਹ ਤਾ ਸਭ ਤੋਂ ਵਧੀਆ ਹੈ, ਰਾਜਨ", ਪੁੰਡਰੀਕ ਦੇ ਚਿਹਰੇ ਉਤੇ ਸੰਤੋਖ ਦੇ ਭਾਵ ਸਨ। "ਤੁਹਾਨੂੰ ਲੋਚਨ ਦੀ ਕੋਈ ਲੋੜ ਹੈ ?"

"ਲੋਚਨ ਦੀ ? ਉਹ ਤਾ ਪ੍ਰਚੰਡ ਦੇ ਨਾਲ-ਨਾਲ ਗੰਗਾ-ਸਾਗਰ ਤੱਕ ਜਾਣ ਦਾ ਸੰਕਲਪ ਲੈ ਚੁਕਿਆ ਹੈ।"

"ਲੜਕਾ ਬਹੁਤ ਸਮਝਦਾਰ, ਤੇਜ-ਬੁੱਧ, ਗੰਭੀਰ ਅਤੇ ਕੰਮ ਦਾ ਹੈ।"

"ਹੋਰ ਕਹਿ !"

"ਮੈਂ ਲੋਚਨ, ਕ੍ਰਿਸਣਨ ਅਤੇ ਮਹੇਸ ਦਾ ਇਕ ਦਲ ਬਣਾਇਆ ਹੈ। ਇਹ ਤਿੰਨ ਮਜਦੂਰ ਮੁੰਡਿਆ ਦੇ ਰੂਪ ਵਿਚ ਨਗਰ ਵਿਚ ਘੁੰਮਦੇ ਰਹਿਣਗੇ ਅਤੇ ਕੋਈ ਵਿਸ਼ੇਸ ਗੱਲ ਹੋਵੇਗੀ ਤਾ ਸੋਣਨਦ ਨੂੰ ਸੂਚਨਾ ਦੇਣਗੇ। ਮੇਰੀ ਵਿਉਂਤ ਤਾ ਇਹ ਹੈ ਕਿ ਇਹਨਾਂ ਤਿੰਨਾਂ ਨੂੰ ਕਰਨ ਦੇ ਭਵਨ ਵਿਚ ਵਾੜ ਦਿੱਤਾ ਜਾਵੇ। ਹੁਣ ਸਿਵਰਾਤਰੀ ਵਿਚ ਕਿੰਨੀ ਕੁ ਦੇਰ ਹੈ। ਕਰਨ ਦੇ ਆਪਣੇ ਵਿਸ਼ੇਸ ਮਹਿਮਾਨਾ, ਸੰਬੰਧੀਆਂ, ਆਸਰਿਤਾ, ਰਾਜ-ਰਾਜੇਸਵਰਾ ਦਾ ਆਉਣਾ ਆਰੰਭ ਹੋ ਵੀ ਗਿਆ ਹੈ। ਉਹਨਾ ਲਈ ਸੇਵਕ ਚਾਹੀਦੇ ਹਨ। ਇਹ ਤਿੰਨੇ ਰਾਜ-ਭਵਨਾਂ ਨਾਲ ਜੁੜੇ ਹੋਏ ਨਹੀਂ ਹਨ। ਇਸ ਲਈ ਇਸ ਸਮੇਂ ਸਾਨੂੰ ਇਹਨਾ ਨੂੰ ਕਿਸੇ ਅਜਿਹੇ ਭਵਨ ਨਾਲ ਜੋੜਨਾ ਚਾਹੀਦਾ ਹੈ, ਜਿਥੇ ਇਹ ਵਿਹਾਰ ਦੀ ਕੁਸ਼ਲਤਾ ਸਿੱਖ ਸਕਣ।"

"ਕੁਛ ਸੋਚਿਆ ਹੈ ਇਸ ਬਾਰੇ ?"

"ਹੋਰ ਤਾਂ ਕੋਈ ਚੰਗਾ ਭਵਨ ਦਿਸਦਾ ਨਹੀਂ। ਗਾਹੜਵਾਲਾ ਕੋਲ ਭੇਜਣਾ ਠੀਕ ਨਹੀਂ ਹੋਵੇਗਾ। ਮੈਂ ਸੋਚਦਾ ਹਾਂ, ਇਹਨਾਂ ਨੂੰ ਬ੍ਰਹਮਪੁਰੀ ਦੇ ਸ੍ਰੀ ਵਸਿਸ਼ਠ ਤ੍ਰਿਵੇਦੀ ਦੇ ਭਵਨ ਵਿਚ ਭੇਜ ਦਿੱਤਾ ਜਾਵੇ।"

"ਇਹ ਸਭ ਤੋਂ ਵਧੀਆ ਹੈ।"

"ਤਾ ਚਲੋ।"

*ਨਾਲ ਲਗਦੇ ਕਮਰੇ ਵਿਚ ਸਭਾ-ਮੁਖੀ ਦੇਵੀ ਗੋਮਤੀ ਸੀ ਜੋ ਲੋਚਨ ਨੂੰ ਸਮਝਾ ਰਹੀ ਸੀ ਕਿ ਜੇ ਤੁਲਸੀ ਦੇ ਪੱਤਿਆਂ, ਕਾਲੀ ਮਿਰਚ ਅਤੇ ਸੁੰਢ ਨੂੰ ਦੁੱਧ ਵਿਚ ਉਬਾਲ ਕੇ ਪੀ ਲਿਆ ਜਾਵੇ ਤਾਂ ਖੰਘ ਤੋਂ ਮੁਕਤੀ ਮਿਲ ਜਾਂਦੀ ਹੈ।*

"ਕੀਹਨੂੰ ਇਲਾਜ ਦੱਸ ਰਹੀ ਹੈਂ, ਦੇਵੀ ?" ਕੀਰਤ ਕਮਰੇ ਵਿਚ ਆਏ। ਉਹਨਾਂ ਦੇ ਨਾਲ ਪੁੰਡਰੀਕ ਸੀ।

"ਕਹੋ ਆਰੀਆ", ਗੋਮਤੀ ਨੇ ਠੱਠਾ ਕਰਦਿਆਂ ਕਿਹਾ, "ਰਾਜੇਸ਼ਵਰ ਦੇ ਨਾਲ ਤਾਂ ਸੁੱਕੇ ਮੇਵੇ ਅਤੇ ਕੇਸਰ ਵਾਲਾ ਦੁੱਧ ਮਿਲਿਆ ਹੋਵੇਗਾ, ਕਟੋਰੇ ਵਿਚ ?"

"ਦੇਵੀ ਭਰਜਾਈ, ਇਹ ਤੁਹਾਡਾ ਪੱਖ-ਪਾਤ ਹੈ", ਪੁੰਡਰੀਕ ਹੱਥ ਜੋੜ ਕੇ ਬੋਲਿਆ। "ਕਿਰਪਾ ਕਰ ਕੇ ਇਹ ਸਭ ਕੁਛ ਮੰਗਵਾਓ, ਨਹੀਂ ਤਾਂ ਮੇਰੀ ਹੱਤਿਆ ਦਾ ਪਾਪ ਤੁਹਾਨੂੰ ਲੱਗੇਗਾ।"

"ਲੋਚਨ, ਜਾ ਕੇ ਪਹਿਰੇਦਾਰ ਨੂੰ ਕਹਿ ਆ ਕਿ ਰਾਜਾ ਅਤੇ ਸੈਨਾਪਤੀ, ਦੋਵੇਂ ਆ ਗਏ ਹਨ।"

## 42

ਅਜੇ ਰਾਤ ਸ਼ੁਰੂ ਹੀ ਹੋਈ ਸੀ। ਗਾਹੜਵਾਲ ਦੁਰਗ ਅੰਦਰ ਪਹਿਰੇਦਾਰਾ ਨਾਲਿ ਘਿਰੇ ਇਕ ਕਮਰੇ ਵਿਚ ਨਰਪਤਿ ਚੰਦਰ, ਮਦਨ ਚੰਦਰ, ਰਾਲਹਿ, ਪ੍ਰਿਥਵੀ, ਪਾਰਸ ਦੇਵ, ਰਾਣੂ ਅਤੇ ਯੁਵਰਾਜ ਗੋਵਿੰਦ ਬੈਠੇ ਹੋਏ ਸਨ।

"ਕੀ ਕਿਹਾ ਸੀ ਕੀਰਤ ਨੇ, ਰਾਲਹਿ", ਨਰਪਤਿ ਚੰਦਰ ਬੋਲੇ।

"ਪਹਿਲਾਂ ਤਾਂ ਉਹ ਇਥੇ ਆਉਣ ਲਈ ਤਿਆਰ ਹੀ ਨਹੀਂ ਹੋਏ। ਉਹਨਾਂ ਨੇ ਸੁਬੋਧ ਦੇਵ ਨੂੰ ਸਪੱਸ਼ਟ ਕਹਿ ਦਿੱਤਾ ਕਿ 'ਮੈਂ ਡਰਪੋਕ, ਆਲਸੀ ਅਤੇ ਬੁੱਧੀਹੀਣ ਲੋਕਾਂ ਤੋਂ ਦੂਰ ਹੀ ਰਹਿਣਾ ਚਾਹੁੰਦਾ ਹਾਂ।' ਮੈਂ ਗੋਮਤੀ ਨੂੰ ਕਿਹਾ ਕਿ ਤੂੰ ਬੁਲਾ ਉਹਨੂੰ। ਉਹ ਗੋਮਤੀ ਦੇ ਸੁਨੇਹੇ ਕਾਰਨ ਇਥੇ ਆਉਣ ਲਈ ਤਿਆਰ ਹੋਏ। ਹੁਣ ਆ ਹੀ ਰਹੇ ਹੋਣਗੇ।"

"ਰਾਜੇਸ਼ਵਰ ਕੀਰਤ ਦੁਆਰ ਉੱਤੇ ਖੜ੍ਹੇ ਹਨ", ਪਹਿਰੇਦਾਰ ਆਇਆ।

ਯੁਵਰਾਜ ਗੋਵਿੰਦ, ਪਾਰਸ ਦੇਵ, ਰਾਣੂ, ਰਾਲਹਿ, ਮਦਨ ਚੰਦਰ ਦੁਆਰ ਉਤੇ ਪੁੱਜੇ। ਕੀਰਤ ਨੇ ਰਾਲਹਿ ਅਤੇ ਮਦਨ ਚੰਦਰ ਦੇ ਚਰਨ ਛੂਹੇ।

ਗੋਵਿੰਦ ਕੀਰਤ ਦੇ ਚਰਨਾਂ ਉੱਤੇ ਡਿੱਗ ਪਿਆ, "ਭਾਈ-ਜੂ, ਮੈਨੂੰ ਖਿਮਾ ਕਰ ਦਿਓ।"

ਕੀਰਤ ਕੁਛ ਨਹੀਂ ਬੋਲੇ। ਉਹ ਚੁੱਪ-ਚਾਪ ਸੰਕਟ-ਕਾਲੀ ਗੱਲਬਾਤ ਲਈ ਸੁਰਖਿਅਤ ਕਮਰੇ ਵਿਚ ਪੁੱਜੇ।

ਉਹਨਾ ਨੇ ਨਰਪਤਿ ਚੰਦਰ ਦੇ ਚਰਨ ਛੂਹੇ। ਚੰਦਰ ਦੇਵ ਨੇ ਉਹਨਾਂ ਨੂੰ ਜੱਫੀ ਵਿਚ ਲੈ ਲਿਆ, "ਵਿਦਿਆਧਰ ਦੇਵ ਸਾਡੇ ਅਪਰਾਧਾਂ ਨੂੰ ਸਹਿਜੇ ਹੀ ਖਿਮਾ ਕਰ ਦਿੰਦੇ ਸਨ,

ਕੀਰਤ। ਤੂੰ ਹੀ ਰੁੱਸ ਜਾਵੇਂਗਾ ਗਾਹੜਵਾਲਾਂ ਨਾਲ ਤਾ ਇਸ ਜਰਜਰ ਨੌਕਾ ਨੂੰ ਪਾਰ ਕੌਣ ਲਾਵੇਗਾ ?"

"ਤੁਸੀਂ ਚਿੰਤਾ ਨਾ ਕਰੋ, ਦੇਵ।"

ਸਭ ਲੋਕ ਬੈਠ ਗਏ। ਕੋਈ ਕੁਛ ਵੀ ਬੋਲ ਨਹੀ ਸੀ ਰਿਹਾ। ਨਰਪਤਿ ਚੰਦਰ ਨੇ ਚੁੱਪ ਤੋੜੀ, "ਤੂੰ ਕਿਨ੍ਹਾਂ ਗੱਲਾਂ ਕਰਕੇ ਰੁੱਸਿਆ ਹੈਂ, ਕੀਰਤ ?"

"ਬਾਬਾ, ਮੈਂ ਸਭ ਕੁਛ ਕਹਿਣ ਲੱਗਾ ਤਾ ਬੇਅਰਥ ਮਾਨਸਿਕ ਪੀੜ ਸਹਿਣੀ ਪਵੇਗੀ ਅਤੇ ਨਾ ਕਹਾਂ, ਆਪਣੀ ਅੰਤਰ-ਆਤਮਾ ਦੀ ਆਵਾਜ਼ ਦਬਾਉਣੀ ਪਵੇਗੀ।"

"ਤਾਂ ਕਹਿ ਹੀ ਦੇ।"

"ਬਾਬਾ, ਮੌਨੀ ਮੱਸਿਆ ਨੂੰ ਜਦੋ ਮੈਂ, ਕੈਲਾਸਵਾਸੀ ਆਰੀਆ ਰੱਜੁਕ ਅਤੇ ਸੈਨਾਪਤੀ ਗੋਪਾਲ ਗੁਫ਼ਾ ਵਿਚ ਬੈਠੇ ਗੱਲਾ ਕਰ ਰਹੇ ਸੀ ਤਾ ਪਾਰਸ ਦੇਵ ਉਥੇ ਪੁੱਜੇ। ਪਿਤਾ-ਸਰੂਪ ਰੱਜੁਕ ਨੂੰ ਉਹਨਾਂ ਨੇ ਬੁਲਾਇਆ। ਉਹਨਾ ਨੇ ਸਾਰੀਆ ਸੂਚਨਾਵਾਂ ਦਿੱਤੀਆ। ਸ੍ਰੀ-ਮਾ ਦੀ ਆਗਿਆ ਨਾਲ ਆਰੀਆ ਰੱਜੁਕ ਅਤੇ ਪਾਰਸ ਦੇਵ ਗੁਫਾ ਵਿਚ ਆਏ। ਪਾਰਸ ਨੂੰ ਦੇਖਦਿਆ ਹੀ ਮਾ ਬੋਲੀ, 'ਤੂੰ ਇਹ ਕਹਿਣ ਆਇਆ ਹੈਂ ਨਾ ਪਾਰਸ ਕਿ ਬ੍ਰਹਮਪੁਰੀ ਮੇਰੇ ਵਿਰੁੱਧ ਉਪੱਦਰ ਕਰੇਗੀ ? ਤੂੰ ਮੈਨੂੰ ਬਸੰਤ-ਪੰਚਮੀ ਸਮੇਂ ਕਾਸੀ ਜਾਣ ਤੋਂ ਰੋਕਣ ਦੀ ਸਲਾਹ ਦੇਣ ਆਇਆ ਹੈਂ।' ਸ੍ਰੀ-ਮਾ ਦੇ ਤ੍ਰਾਟਕ ਤੋਂ ਪਾਰਸ ਦੇਵ ਬੇਸੁੱਧ ਹੋ ਕੇ ਡਿੱਗ ਪਿਆ।

"ਹੋਸ਼ ਆਉਣ ਉਤੇ ਪਾਰਸ ਦੇਵ ਨੇ ਕਿਹਾ, 'ਮਾ, ਜਦੋਂ ਤੁਸੀ ਜੋਖੂ ਸਰਦਾਰ ਨੂੰ ਅਪਣਾ ਸਕਦੇ ਹੋ ਤਾਂ ਤੁਹਾਡੇ ਬਾਰੇ ਇਹ ਪ੍ਰਚਾਰ ਨਿਰਾਧਾਰ ਹੈ ਕਿ ਤੁਸੀ ਰਾਜਿਆਂ-ਮਹਾਰਾਜਿਆ ਨੂੰ ਹੀ ਮਿਲਦੇ ਹੋ। ਤੁਸੀਂ ਕਾਸ਼ੀ-ਯਾਤਰਾ ਨਾ ਰੋਕੋ। ਮੈਂ ਹਰ ਤਰ੍ਹਾ ਨਾਲ, ਆਪਣੇ ਲਹੂ ਦਾ ਦਾਨ ਕਰ ਕੇ ਵੀ ਤੁਹਾਡੀ ਰਖਿਆ ਕਰਾਗਾ।'

"ਕਹੋ ਪਾਰਸ ਦੇਵ", ਕੀਰਤ ਬੋਲਿਆ, "ਸੱਚ ਹੈ ਨਾ ?"

"ਹਾ।"

"ਕੀ ਮੈਂ ਜਾਣ ਸਕਦਾ ਹਾਂ ਕਿ ਜਦੋਂ ਬ੍ਰਹਮਪੁਰੀ ਦੇ ਭਾੜੇ ਉਤੇ ਲਿਆਂਦੇ ਗਏ ਉਪੱਦਰੀ ਛੋਕਰਿਆਂ ਨੇ ਪੱਥਰਾ ਦੀ ਬਰਖਾ ਸ਼ੁਰੂ ਕੀਤੀ ਤਾ ਤੁਸੀਂ ਕੀ ਕਰ ਰਹੇ ਸੀ ? ਤੁਹਾਡੇ ਨਾਲ ਇਕ ਸੌ ਘੋੜ-ਸਵਾਰ ਸਨ। ਤੇ ਜਦੋਂ ਅਸ਼ਵਗੰਧ ਨੇ ਪਿਤਾ-ਸਰੂਪ ਰੱਜੁਕ ਦੇ ਘੋੜੇ ਨੂੰ ਘੇਰਿਆ ਤਾ ਤੁਸੀਂ ਘੇਰਾ ਤੋੜਨ ਦਾ ਅਤੇ ਨਿਰ-ਸੰਤਾਨ ਰੱਜੁਕ ਨੂੰ ਬਚਾਉਣ ਦਾ ਕੀ ਚਾਰਾ ਕੀਤਾ ? ਤੁਹਾਡੇ ਲਈ ਰੱਜੁਕ ਦਾ ਮਤਲਬ ਸੀ ਇਕ ਬਿਨ-ਤਨਖਾਹਾ ਕਾਮਾ। ਮੈਂ ਉਸ ਸਮੇਂ ਬ੍ਰਹਮਪੁਰੀ ਅਤੇ ਕੈਵਰਤ ਨੌਜਵਾਨਾਂ ਨੂੰ ਪਿਛਾੜਨ ਵਿਚ ਰੁਝਿਆ ਹੋਇਆ ਸੀ ਅਤੇ ਜਦੋਂ ਦੇਖਿਆ ਕਿ ਤੁਸੀ ਲੋਕ ਕੇਵਲ ਜੈ-ਜੈਕਾਰ ਕਰਨ ਵਿਚ ਗੁਆਚੇ ਹੋਏ ਹੋ, ਤਾ ਮੈਂ ਪ੍ਰਚੰਡ ਨੂੰ ਅੱਡੀ ਲਾਈ ਅਤੇ ਉਹ ਕਲਚੁਰੀ ਘੋੜ-ਸਵਾਰਾਂ ਦੀ ਕਤਾਰ ਨੂੰ ਉਲੰਘਦਾ ਹੋਇਆ ਅਸਵਗੰਧ ਦੇ ਸਾਹਮਣੇ ਜਾ ਪੁਜਿਆ। ਜੇ ਤੁਸੀਂ ਆਪਣੇ ਘੋੜ-ਸਵਾਰਾਂ ਤੋਂ ਕਲਚੁਰੀ ਘੋੜ-ਸਵਾਰਾਂ ਉਤੇ ਹਮਲਾ ਕਰਵਾ ਦਿੰਦੇ ਤਾਂ ਦ੍ਰਿਸ਼ ਕੁਛ ਹੋਰ ਹੁੰਦਾ। ਮੈਂ ਆਪਣੀਆ ਅੱਖਾਂ ਦੇ ਸਾਹਮਣੇ ਅਸਵਗੰਧ ਦੀ ਲੰਮੀ ਤਲਵਾਰ ਨੂੰ ਰੱਜੁਕ ਆਰੀਆ ਦੀ ਹਿੱਕ ਵਿਚ ਖੱਬੇ ਪਾਸੇ ਵੜਦੀ ਹੋਈ ਦੇਖਿਆ। ਰੱਜੁਕ ਆਰੀਆ ਕਵਚ ਤੋਂ ਬਿਨਾਂ ਕਿਉਂ ਗਏ ਸਨ ? ਕਿਉਂਕਿ ਬਹੁਤ ਪਹਿਲਾਂ

ਜਦੋਂ ਗੋਵਿੰਦ ਪਹਿਲੀ ਵਾਰ ਸ਼੍ਰੀ-ਮਾਂ ਨੂੰ ਮਿਲੇ ਸਨ ਤਾਂ ਉਹਨਾ ਦੇ ਤ੍ਰਾਟਕ ਦੇ ਸਾਹਮਣੇ ਬੇਸੁੱਧ ਹੋ ਕੇ ਡਿੱਗ ਪਏ ਸਨ। ਉਸ ਸਮੇਂ ਉਹਨਾ ਨੇ ਦੇਖਿਆ ਸੀ ਕਿ ਸ਼੍ਰੀ-ਮਾਂ ਅਤੇ ਰੱਜੁਕ ਦੀਆਂ ਦੇਹਾ ਤਖਤਪੋਸ਼ਾਂ ਉਤੇ ਪਈਆਂ ਹਨ। ਗੋਵਿੰਦ ਨੇ ਚੀਕ ਕੇ ਕਿਹਾ, ਸ਼੍ਰੀ-ਮਾਂ, ਇਹ ਸਭ ਰੋਕੋ। ਸ਼੍ਰੀ-ਮਾਂ ਨੇ ਪ੍ਰਕਿਰਤੀ ਵਿਚ ਦਖ਼ਲ ਦਿੰਦਿਆਂ ਕਿਹਾ ਕਿ ਇਹ ਸਭ ਉਸ ਸਮੇਂ ਤੱਕ ਨਹੀਂ ਵਾਪਰੇਗਾ ਜਦੋਂ ਤੱਕ ਗੁਪਤ ਰਹੇਗਾ। ਯੁਵਰਾਜ ਨੇ ਹੁਣ ਬਸੰਤ-ਪੰਚਮੀ ਨੂੰ ਮਾਂ ਦੇ ਦਰਸ਼ਨਾ ਲਈ ਜਾ ਰਹੇ ਰੱਜੁਕ ਦੇਵ ਨੂੰ ਉਹ ਗੁਪਤ ਗੱਲ ਦੱਸ ਦਿੱਤੀ ਸੀ। ਰੱਜੁਕ ਦੇ ਮਨ ਵਿਚ ਸ਼ੱਕ ਤਾਂ ਉਸੇ ਦਿਨ ਜਾਗ ਪਿਆ ਸੀ ਜਦੋਂ ਗੋਵਿੰਦ ਚੰਦਰ ਨੇ ਉਹਨਾਂ ਤੋਂ ਉਹ ਦ੍ਰਿਸ਼ ਛੁਪਾਇਆ ਸੀ। ਇਹ ਸਭ ਅਧਿਆਤਮਕ ਗੱਲਾਂ ਯੋਧੇ ਸੈਨਿਕ ਲਈ ਮਹੱਤਵ ਨਹੀਂ ਰਖਦੀਆਂ। ਕੀ ਯੁਵਰਾਜ ਨੂੰ ਨਹੀਂ ਸੀ ਕਹਿਣਾ ਚਾਹੀਦਾ ਕਿ ਤੁਸੀਂ ਕਵਚ ਪਹਿਣ ਕੇ ਜਾਓ। ਹੁਣ ਆਓ ਯੁਵਰਾਜ ਨੂੰ ਦੇਖੀਏ। ਵੱਡਾ ਸੁਫਨਾ ਦੇਖਣ ਵਾਲਾ ਨਿਰਸੰਦੇਹ ਵੱਡੀ ਪ੍ਰਾਪਤੀ ਕਰਦਾ ਹੈ। ਮੈਂ ਗੋਵਿੰਦ ਦੇ ਅੰਦਰ ਦੀ ਛਟਪਟਾਹਟ ਨੂੰ ਦੇਖ ਕੇ ਉਹਦੇ ਕਾਸ਼ੀ-ਕਾਨਿਆਕੁਬਜ ਦਾ ਸਮਰਾਟ ਹੋਣ ਦਾ ਐਲਾਨ ਕੀਤਾ ਸੀ। ਪਰ ਮੈਂ ਪਹਿਲੀ ਵਾਰ ਇਕ ਅਜਿਹਾ ਰੀੜ੍ਹ-ਰਹਿਤ ਲੂਲ੍ਹਾ-ਨਿਕਾਰਾ ਬੰਦਾ ਦੇਖਿਆ ਜੋ ਮਾਂ ਦੀ ਕੁਟੀਆ ਤੋਂ ਬਹੁਤ ਦੂਰ ਦਸ ਘੋੜ-ਸਵਾਰਾਂ ਦੇ ਨਾਲ ਬਿਰਛਾਂ ਅਤੇ ਝਾੜੀਆਂ ਵਿਚ ਛੁਪਿਆ ਹੋਇਆ ਸੀ। ਜਦੋਂ ਮੈਂ ਰੱਜੁਕ ਦੀ ਮੌਤ ਦੇਖੀ ਤਾਂ ਆਪਣੀ ਪੂਰੀ ਹਸਤੀ ਦਾਅ ਉੱਤੇ ਲਾ ਦਿੱਤੀ। ਬਦਲਾ ! ਅਸ਼ਵਗੰਧ ਨੇ ਆਰੀਆ ਰੱਜੁਕ ਦੀ ਹਿੱਕ ਦੇ ਖੱਬੇ ਪਾਸੇ ਤਲਵਾਰ ਵਾੜ ਦਿੱਤੀ ਤਾ ਜੋ ਜੀਵਤ ਰਹਿਣ ਦੀ ਕੋਈ ਸੰਭਾਵਨਾ ਹੀ ਨਾ ਰਹੇ। ਇਸ ਲਈ ਮੈਂ ਜ਼ੋਰਦਾਰ ਕਰਾਲੇਂਦਰ ਦਾ ਵਾਰ ਅਸ਼ਵਗੰਧ ਦੇ ਖੱਬੇ ਮੋਢੇ ਉੱਤੇ ਹੀ ਕੀਤਾ। ਤੇ ਉਹ ਉਹਦੇ ਦਿਲ ਨੂੰ ਚੀਰੈਂਦਾ ਹੋਇਆ ਘੋੜੇ ਦੀ ਪਿੱਠ ਵਿਚ ਧਸ ਗਿਆ। ਮੈਨੂੰ ਉਜਾਗਰ ਹੋ ਜਾਣ ਦਾ ਭੈ ਸੀ। ਮੈਂ ਸ਼੍ਰੀ-ਮਾਂ ਅਤੇ ਆਪਣੇ ਸੈਨਾਪਤੀ ਦੀ ਆਗਿਆ ਨਾਲ ਭੇਸ ਬਦਲ ਲਿਆ ਸੀ, ਪਰ ਪ੍ਰਚੰਡ ਤਾਂ ਭਾਰਤ ਵਿਚ ਇਕੋ ਹੀ ਹੈ। ਮੈਨੂੰ ਜੇ ਮਾਣ-ਅਪਮਾਨ ਤੋਂ ਗਿਲਾਨੀ ਨਾ ਹੁੰਦੀ, ਜੇ ਭਵਿੱਖ ਨੂੰ ਅੰਗਣ ਵਿਚ ਮੈਂ ਅਸਮਰੱਥ ਹੁੰਦਾ ਤਾ ਮੈਂ ਵੀ ਬ੍ਰਹਮਪੁਰੀ ਨੂੰ ਮਸਲ ਕੇ ਮਲੀਆਮੇਟ ਕਰਨ ਦੀ ਥਾਂ ਉਥੋਂ ਖਿਸਕ ਸਕਦਾ ਸੀ।" ਕੀਰਤ ਦੀਆ ਅੱਖਾ ਛਲਕ ਪਈਆਂ। "ਬਾਬਾ, ਅੱਜ ਮੈਂ ਮਾਤਾ-ਪਿਤਾ ਤੋਂ ਵਿਰਵਾ ਹੋ ਗਿਆ। ਮੈਨੂੰ ਨਾ ਤਾ ਕਿਸੇ ਨਾਲ ਕੋਈ ਲਾਗਾ-ਦੇਗਾ ਹੈ, ਨਾ ਹੀ ਮੈਂ ਬੇਲੋੜੇ ਸਲਾਹ-ਮਸ਼ਵਰੇ ਵਿਚ ਵਿਸ਼ਵਾਸ ਰਖਦਾ ਹਾਂ। ਜਿਸ ਨੌਜਵਾਨ ਦੇ ਸਾਹਮਣੇ ਉਹਦੀ ਮਾਤਸ਼੍ਰੀ ਦਾ ਨਾ ਲੈ ਕੇ ਨੰਗਾ ਨਾਚ ਕੀਤਾ ਜਾਵੇ, ਉਹ ਪੰਚਵਟੀ ਵਿਚ ਘੋੜੇ ਉਤੇ ਬੈਠਾ ਸਭ ਕੁਛ ਸੁਣਦਾ ਰਹੇ, ਇਹਨੂੰ ਕੀ ਕਿਹਾ ਜਾਵੇ ?"

"ਕੀ ਇਹ ਸੱਚ ਹੈ ਸੈਨਾਪਤੀ ਪਾਰਸ ਦੇਵ, ਰਾਣੂ ਰਥਕ ?" ਨਰਪਤਿ ਚੰਦਰ ਨੇ ਪੁਛਿਆ।

ਦੋਵਾਂ ਨੇ ਗਰਦਨ ਝੁਕਾ ਲਈ।

"ਯੁਵਰਾਜ, ਤੂੰ ਇਸ ਤਰ੍ਹਾਂ ਮਾੜਾ ਅਤੇ ਭੈੜਾ ਵਿਹਾਰ ਕਿਉਂ ਕੀਤਾ ? ਕੀ ਤੂੰ ਸੱਚ-ਮੁੱਚ ਲਹੂ ਦੀ ਪਰਖ ਦੀ ਘੜੀ ਵਿਚ ਉਥੋਂ ਖਿਸਕ ਗਿਆ ਸੀ ?"

"ਬਾਬਾ, ਮੈਂ ਇਸ ਦ੍ਰਿਸ਼ਟੀ ਤੋਂ ਤਾ ਸੋਚਿਆ ਹੀ ਨਹੀਂ ਸੀ। ਜਦੋਂ ਭਾਈ-ਜੂ ਦੱਸ ਰਹੇ ਹਨ ਤਾਂ ਮੈਨੂੰ ਲੱਗ ਰਿਹਾ ਹੈ ਕਿ ਮੈਂ ਇਹ ਭੈੜਾ ਵਿਹਾਰ ਕੀਤਾ।"

"ਭੈੜੇ ਵਿਹਾਰ ਲਈ ਰਾਜਪਾਲ ਨੂੰ ਸਮਰਾਟ ਵਿਦਿਆਧਰ ਦੇਵ ਨੇ ਕੀ ਦੰਡ ਦਿੱਤਾ ਸੀ, ਤੂੰ ਸੰਭਵ ਤੌਰ ਉਤੇ ਸੁਣਿਆ ਹੀ ਹੋਵੇਗਾ ? ਬੇਟਾ ਕੀਰਤ, ਤੇਰੇ ਨਾਲ ਮੇਰੇ ਪਰਿਵਾਰ ਦਾ ਦੂਹਰਾ ਨਾਤਾ ਹੈ। ਤੂੰ ਪੁੱਤਰ ਵੀ ਹੈਂ, ਜੁਆਈ ਵੀ। ਯੁਵਰਾਜ ਨੂੰ ਇਕ ਅਜਿਹੇ ਵਿਅਕਤੀ ਦਾ ਆਸਰਾ ਚਾਹੀਦਾ ਹੈ ਜੋ ਇਸ ਮਿੱਟੀ ਦੇ ਢੇਰ ਨੂੰ ਲਿਸ਼-ਲਿਸ਼ ਕਰਦੀ ਮੂਰਤੀ ਵਿਚ ਬਦਲ ਦੇਵੇ" ਨਰਪਤਿ ਚੰਦਰ ਨੇ ਕਿਹਾ।

"ਬੇਟੇ, ਤੂੰ ਗੋਵਿੰਦ ਨੂੰ ਮਾਫ਼ ਕਰ ਦੇ", ਮਦਨ ਚੰਦਰ ਦੀਆਂ ਅੱਖਾਂ ਹੰਝੂਆਂ ਨਾਲ ਭਰ ਆਈਆਂ। "ਰਾਲਹਿ ਪਿਛਲੇ ਸੱਤ ਦਿਨਾਂ ਤੋਂ ਰੋ ਰਹੀ ਹੈ। ਉਹਦੀਆ ਅੱਖਾਂ ਸੁੱਜ ਗਈਆ ਹਨ। ਉਹ ਵੀ ਤੈਥੋਂ ਖਿਮਾ ਮੰਗ ਰਹੀ ਹੈ।"

"ਰਾਲਹਿ ਦੇਵੀ ਉੱਠੀ ਅਤੇ ਉਹ ਕੀਰਤ ਦੇ ਪੈਰਾ ਵੱਲ ਝੁਕਣ ਹੀ ਵਾਲੀ ਸੀ ਕਿ ਕੀਰਤ ਨੇ ਉਹਨੂੰ ਬੁੱਕਲ ਵਿਚ ਲੈ ਲਿਆ, "ਮਾਂ, ਤੂੰ ਅਣਕੀਤੇ ਦਾ ਪਛਤਾਵਾ ਕਰਨਾ ਛੱਡ ਦੇ। ਪ੍ਰਭੂ ਸਭ ਕੁਛ ਦੇ ਸਾਖੀ ਹਨ। ਸ਼੍ਰੀ-ਮਾ ਦੇ ਚਲੇ ਜਾਣ ਮਗਰੋਂ ਹੁਣ ਤੂੰ ਹੀ ਮੇਰੀ ਮਾਂ ਹੈਂ।"

"ਦਕਸ਼ਿਨਾ !" ਮਦਨ ਚੰਦਰ ਨੇ ਬੁਲਾਇਆ, "ਭੋਜਨ ਦਾ ਪ੍ਰਬੰਧ ਕਰੋ।"

"ਮੇਰੇ ਦੋ ਸੈਨਾਪਤੀ ਧਰਮਸਾਲਾ ਵਿਚ ਹਨ—ਪੁੰਡਰੀਕ ਅਤੇ ਸੂਰਜ। ਉਹਨਾ ਨੂੰ ਵੀ ਬੁਲਵਾ ਲਵੋ।"

"ਜੋ ਆਗਿਆ।"

"ਮੈਂ ਬਹੁਤ ਦਿਨ ਪਹਿਲਾ ਆਰੀਆ ਸੁਬੋਧ ਤੋਂ ਪੁਛਿਆ ਸੀ, ਕੀਰਤ, ਕਿ ਸੁਣਦੀ ਹਾ, ਜੋਤਸ਼ੀਆਂ ਨੇ ਕਿਹਾ ਹੈ ਕਿ ਮਹਾ-ਸ਼ਿਵਰਾਤਰੀ ਨੂੰ ਸ਼ਿਵ ਦਾ ਤ੍ਰਿਸੂਲ ਡੋਲਣ ਲੱਗੇਗਾ। ਇਹ ਸਭ ਕੀ ਹੈ ਬੇਟਾ ?"

"ਮਾਤਸ਼੍ਰੀ, ਇਹ ਸਭ ਦੁਰਬਲ ਮਾਨਸਿਕਤਾ ਵਾਲਿਆ ਨੂੰ ਛਲ ਕੇ ਕਸਟ ਨਿਵਾਰਨ ਲਈ ਤੰਤਰ-ਮੰਤਰ ਵੱਲ ਖਿੱਚਣ ਦਾ ਭਰਮਜਾਲ ਹੈ। ਜੇ ਅਸੀ ਨਹੀਂ ਡੋਲਾਗੇ ਤਾ ਤ੍ਰਿਸੂਲ ਵੀ ਨਹੀਂ ਡੋਲੇਗਾ। ਤੇ ਜੇ ਅਸੀ ਡੋਲੇ, ਜੀਹਦਾ ਪੂਰਾ ਡਰ ਹੈ, ਤਾ ਰੁਦਰ ਦਾ ਤ੍ਰਿਸੂਲ ਵੀ ਡੋਲ ਜਾਵੇਗਾ।"

"ਸੈਨਾਪਤੀ ਪੁੰਡਰੀਕ ਅਤੇ ਸੂਰਜ ਗੋਂਡ ਆਏ ਹਨ", ਪਹਿਰੇਦਾਰ ਬੋਲਿਆ।

"ਉਹਨਾ ਨੂੰ ਆਦਰ ਨਾਲ ਲੈ ਆਓ", ਨਰਪਤਿ ਚੰਦਰ ਨੇ ਕਿਹਾ।

"ਬਾਬਾ, ਇਹ ਹਨ ਸਾਡੇ ਮੰਤਰੀਂਦਰ ਵਤਸਰਾਜ ਚੰਦੇਲ ਦੇ ਪੁੱਤਰ, ਪੁੰਡਰੀਕ।"

ਪੁੰਡਰੀਕ ਨੇ ਬਾਬਾ ਦੇ ਚਰਨ ਛੂਹੇ।

"ਤੇ ਇਹ ਹੈ ਕੀਰਤ ਵਰਗੇ ਅਨਾੜੀ ਦਾ ਪਥ-ਪ੍ਰਦਰਸ਼ਕ, ਸੂਰਜ ਗੋਂਡ।"

ਸੂਰਜ ਨੇ ਹੱਥ ਜੋੜ ਕੇ ਸਭ ਨੂੰ ਪ੍ਰਨਾਮ ਕੀਤਾ। "ਕਹੋ ਰਾਜਾ ਗੋਵਿੰਦ, ਤੂੰ ਸਾਨੂੰ ਪਛਾਣ ਰਿਹਾ ਹੈਂ ਜਾਂ ਨਹੀਂ ?" ਗੋਵਿੰਦ ਨੂੰ ਦੁਚਿੱਤੀ ਵਿਚ ਪਿਆ ਦੇਖ ਸੂਰਜ ਨੇ ਕਿਹਾ, "ਬਈ, ਇਹ ਹਨ ਪਾਰਸ ਦੇਵ, ਜਿਨ੍ਹਾਂ ਨੂੰ ਚੰਦਰਲੇਖਾ ਦੀ ਪਹਾੜੀ ਤੋਂ ਮ੍ਰਿਤੂ-ਮੁਖ ਵਿਚ ਡਿਗਦੇ ਦੇਖ ਕੇ ਇਹਨਾਂ ਦੀ ਰਾਖੀ ਕਰਨ ਲਈ ਸਾਡੇ ਰਾਜਾ ਨੇ ਆਪਣੇ ਪੌਣ-ਪੰਖੀ ਘੋੜੇ ਨੂੰ ਦਾਅ ਉਤੇ ਲਾ ਦਿੱਤਾ ਸੀ। ਸਭ ਦੇ ਵਰਜਣ ਦੇ ਬਾਵਜੂਦ ਉਹਨਾਂ ਨੇ ਪ੍ਰਚੰਡ ਨੂੰ ਚੰਦਰਲੇਖਾ ਦੀ ਪਹਾੜੀ ਦੇ ਉੱਤੋਂ ਦੀ ਲੰਘਾ ਦਿੱਤਾ। ਤੇ ਤੂੰ ਹੈਂ ਯੁਵਰਾਜ ਗੋਵਿੰਦ, ਜੋ ਚੰਦੇਲ ਪਰਜਾ ਦਾ ਉਤਸ਼ਾਹ ਅਤੇ

ਸੰਕਲਪ ਦੇਖ ਕੇ ਕੁਛ ਕਰ ਗੁਜ਼ਰਨ ਦਾ ਇਰਾਦਾ ਲੈ ਕੇ ਕਾਸ਼ੀ ਪਰਤ ਆਇਆ।"

"ਸੂਰਜ ਚਾਚੂ", ਕੀਰਤ ਬੋਲੇ, "ਪਾਰਸ ਦੇਵ ਅਤੇ ਯੁਵਰਾਜ ਤੁਹਾਨੂੰ ਪਛਾਣ ਗਏ ਸਨ। ਅਸਲ ਵਿਚ ਅਸੀਂ ਸਾਰੇ ਬਹੁਤ ਉਧੇੜ-ਬੁਣ ਵਿਚ ਪਏ ਹੋਏ ਹਾਂ। ਕਾਸ਼ੀ ਵਿਚ ਕਰਨ ਕੋਲ ਇਸ ਸਮੇਂ ਪੰਦਰਾਂ ਹਜ਼ਾਰ ਘੋੜ-ਸਵਾਰ ਹਨ। ਚਕਰਵਰਤੀ ਹੋਣ ਦਾ ਐਲਾਨ ਸ਼ਿਵਰਾਤਰੀ ਨੂੰ ਹੋਵੇਗਾ। ਰਾਜਾ ਦੇ ਮਹਿਮਾਨਾਂ ਵਿਚ ਪਤਾ ਨਹੀਂ ਕਿੰਨੇ ਲੋਕ ਅਜਿਹੇ ਹੋਣਗੇ ਜੋ ਮਾਸ, ਮਦਿਰਾ, ਮੈਥੁਨ ਆਦਿ ਦੇ ਲੋਭੀ ਹੋਣਗੇ। ਕਾਸ਼ੀ ਪੂਰੀ ਤਰ੍ਹਾਂ ਰਾਖੀ ਤੋਂ ਵਿਰਵੀ ਹੋ ਜਾਵੇਗੀ। ਭੈਣ, ਬਹੂ, ਬੇਟੀ, ਕਿਸੇ ਨਾਲ ਵੀ ਛੇੜ-ਛਾੜ ਹੋ ਸਕਦੀ ਹੈ। ਕੀ ਕਰੀਏ ਆਪਾਂ ?"

"ਇਹ ਤਾਂ ਮਹਾਂ-ਸੰਕਟ ਹੈ, ਰਾਜਾ। ਸਾਡੇ ਆਟਵਿਐ ਦੇਸ ਵਿਚ ਅਜਿਹੀ ਸਥਿਤੀ ਹੁੰਦੀ ਤਾਂ ਕਬੀਲੇ ਉਪੱਦਰੀਆਂ ਨੂੰ ਇਕ-ਵਾਢਿਉਂ ਨਸ਼ਟ ਕਰਨ ਦੀ ਸਹੁੰ ਖਾ ਲੈਂਦੇ।"

"ਇਥੇ ਕੀ ਕਰੀਏ ?"

"ਦੇਖੋ ਰਾਜਾ, ਮੈਂ ਸਿੱਧੇ ਹੱਥ ਨਾਲ ਨੱਕ ਫੜਦਾ ਹਾਂ। ਸੰਕਟ ਹੈ ਗੋਵਿੰਦ ਲਈ, ਗੋਮਤੀ ਲਈ, ਮੀਨਾਕਸ਼ੀ ਲਈ, ਦੀਨ-ਹੀਣ ਦਾਸੀਆਂ ਲਈ ਅਤੇ ਸਭ ਤੋਂ ਵੱਡਾ ਸੰਕਟ ਹੈ ਗਾਹੜ-ਵਾਲ ਦੁਰਗ ਲਈ ਜਿਸਦੀ ਗੰਗਾ ਵੱਲ ਦੀ ਬਾਹੀ ਟੁੱਟੀ ਹੋਈ ਹੈ। ਉਥੇ ਕਿਸ਼ਤੀਆਂ ਰਾਹੀਂ ਸੈਨਿਕ ਉਤਾਰੇ ਜਾਣਗੇ ਅਤੇ ਉਹ ਦੁਰਗ ਵਿਚ ਪ੍ਰਵੇਸ਼ ਕਰ ਜਾਣਗੇ।"

"ਇਹ ਸਭ ਤੁਸੀਂ ਕਦੋਂ ਦੇਖਿਆ, ਚਾਚੂ ?"

"ਸੁਣੋ ਰਾਜਾ, ਤੂੰ ਅਤੇ ਰੱਜੁਕ ਉਹ ਭਾਸ਼ਾ ਜਾਣਦੇ ਹੋ, ਜੀਹਨੂੰ ਅਸੀਂ ਆਦਿਵਾਸੀ ਬੋਲਦੇ ਹਾਂ। ਇਹਨਾਂ ਲੋਕਾਂ ਤੋਂ ਮੈਨੂੰ ਡਰ ਲੱਗ ਰਿਹਾ ਹੈ।"

"ਕਹੋ ਸੂਰਜ ਭਾਈ", ਨਰਪਤਿ ਚੰਦਰ ਬੋਲੇ, "ਤੁਸੀਂ ਬੇਝਿਜਕ ਕਹੋ।"

"ਮੈਂ ਬਸੰਤ-ਪੰਚਮੀ ਤੋਂ ਇਥੇ ਹੀ ਧਰਮਸਾਲਾ ਵਿਚ ਟਿਕਿਆ ਹੋਇਆ ਹਾਂ। ਅਜਿਹੀਆਂ-ਅਜਿਹੀਆਂ ਘਟਨਾਵਾਂ ਹੁੰਦੀਆਂ ਰਹੀਆਂ ਕਿ ਸੂਰਜ ਦਾ ਮੱਥਾ ਚਕਰਾ ਗਿਆ। ਸ੍ਰੀ-ਮਾ ਅਤੇ ਰੱਜੁਕ ਭਾਈ ਦੀ ਮ੍ਰਿਤੂ ਨੇ ਤਾਂ ਪਹਿਲਾਂ ਤੋਂ ਹੀ ਹਿਲਾ ਦਿੱਤਾ ਸੀ। ਮੈਂ ਤਾਰਾ ਚੜ੍ਹਦੇ ਨਾਲ ਉੱਠਣ ਦਾ ਆਦੀ ਹਾਂ। ਸਵੇਰੇ-ਸਵੇਰੇ ਰਾਜੇਸ਼ਵਰੀ ਗੋਮਤੀ ਸ਼ਾਂਤੀਕਰੀ ਗੌਰੀ ਦੀ ਪੂਜਾ ਕਰਨ ਜਾਂਦੀ ਹੈ। ਉਹਤੋਂ ਇਕ ਘੜੀ ਮਗਰੋਂ ਮੀਨਾਕਸ਼ੀ ਆਦਿਕੇਸਵ ਦਾ ਵਿਹੜਾ ਝਾੜ-ਬੁਹਾਰ ਕੇ ਘਰ ਜਾਂਦੀ ਹੈ ਅਤੇ ਨ੍ਹਾ-ਧੋ ਕੇ ਮਿੱਠੇ ਸੁਰਾਂ ਵਿਚ ਵਾਸੂਦੇਵ ਦੀ ਉਸਤਤ ਗਾ ਕੇ ਆਰਤੀ ਕਰਦੀ ਹੈ। ਇਹ ਤਾਂ ਸਿੱਧੇ ਲੱਛਣ ਹਨ।"

"ਟੇਢੇ ਕਿਹੜੇ ਹਨ ?"

ਸੂਰਜ ਗੋਂਡ ਨੇ ਮੱਥਾ ਖੁਰਕਿਆ, "ਦੇਖ ਰਾਜਾ, ਤੂੰ ਮੈਥੋਂ ਬਹੁਤ ਕੁਛ ਬੁਲਵਾ ਚੁਕਿਆ, ਹੁਣ ਮੇਰਾ ਮੱਥਾ ਕੰਮ ਨਹੀਂ ਕਰ ਰਿਹਾ।"

"ਕੁਛ ਤਾਂ ਬੋਲੋ।"

"ਮਦਿਰਾ ਪੀਣ ਵਾਲਾ ਆਦਮੀ ਕਿਹੜਾ ਅਜਿਹਾ ਪਾਪ ਹੈ ਜੋ ਨਾ ਕਰੇ ? ਸੋਨੇ ਵਾਲੇ, ਧਨ ਵਾਲੇ ਮੰਦਰ, ਵਸਤਾਂ ਦੀਆਂ ਦੁਕਾਨਾਂ, ਸਭ ਕੁਛ ਲੁਟਿਆ ਜਾਵੇਗਾ ਜਾਂ ਮੱਚੇਗਾ। ਗਣਿਕਾਵਾਂ ਗੱਭਰੂਆਂ ਦੇ ਗਲਾਂ ਵਿਚ ਬਾਹਾਂ ਪਾ ਕੇ ਘੋੜ-ਰਥਾਂ ਉਤੇ ਇੰਦਰਲੋਕ ਦਾ ਅਨੁਭਵ ਕਰਨਗੀਆਂ। ਬੱਸ ਜਾਣ ਦਿਓ...."

"ਵਾਹ ਚਾਚੂ !" ਪੁੰਡਰੀਕ ਬੋਲੇ, "ਤੁਸੀਂ ਕਹਿੰਦੇ ਸੀ ਕਿ ਮੈਂ ਕੁਲੀਨਾਂ ਵਰਗੀ ਰਾਜ-ਨੀਤੀ ਨਹੀਂ ਜਾਣਦਾ, ਮੈਂ ਤਾਂ ਜੰਗਲੀ ਰਾਜਨੀਤੀ ਕਹੋ ਜਾਂ ਰਣਨੀਤੀ ਕਹੋ, ਬੱਸ ਉਹੋ ਜਾਣਦਾ ਹਾਂ।"

"ਹੈਰਾਨੀ ਹੈ, ਸੂਰਜ !" ਨਰਪਤਿ ਚੰਦਰ ਬੋਲੇ, "ਇਹ ਸਭ ਤੁਸੀਂ ਕਿਥੋਂ ਸਿਖਿਆ ?"

"ਇਸ ਵਿਚ ਹੈਰਾਨੀ ਕੀ ਹੈ, ਮਹਾਰਾਜ। ਮੇਰਾ ਪਿਤਾ ਮਾਣਿਕ ਗੌਂਡ ਵਿਦਿਆਧਰ ਦੇਵ ਦਾ ਅੰਗ-ਰਖਿਅਕ ਹੀ ਨਹੀਂ, ਦਿਲੀ ਮਿੱਤਰ ਵੀ ਸੀ। ਜਦੋਂ ਉਹ ਛੁੱਟੀ ਆਉਂਦਾ ਤਾਂ ਪਤਾ ਨਹੀਂ ਕੀ-ਕੀ ਗੱਲਾਂ ਸੁਣਾਉਂਦਾ। ਪਹਿਲਾਂ ਤਾਂ ਮੈਂ ਉਹਦੀਆਂ ਗੱਲਾਂ ਸੁਣਦਾ ਹੀ ਨਹੀਂ ਸੀ। ਪਰ ਧੀਰੇ-ਧੀਰੇ ਸੁਆਦ ਆਉਣ ਲਗਿਆ। ਮੈਂ ਉਹਦੇ ਮੂੰਹੋਂ ਵਿਦਿਆਧਰ ਦੇਵ ਮਹਾਰਾਜ ਦੀ ਰਣਨੀਤੀ ਦੀ ਆਦਿਵਾਸੀ ਵਿਆਖਿਆ ਸਮਝਣ ਲਗਿਆ। ਬੱਸ !"

ਭੋਜਨ ਮਗਰੋਂ ਬੈਠਕ ਫੇਰ ਸ਼ੁਰੂ ਹੋਈ।

ਚੁੱਪ ਫੇਰ ਨਰਪਤਿ ਚੰਦਰ ਨੇ ਹੀ ਤੋੜੀ, "ਸੈਨਾਪਤੀ ਪਾਰਸ ਦੇਵ, ਸੂਰਜ ਭਾਈ ਨੇ ਜਿਸ ਨੇੜ-ਭਵਿੱਖ ਦੀ ਚਰਚਾ ਕੀਤੀ ਹੈ, ਜੇ ਉਹ ਆ ਗਿਆ ਤਾਂ ਸਾਨੂੰ ਕੀ ਕਰਨਾ ਚਾਹੀਦਾ ਹੈ ?"

ਪਾਰਸ ਦੇਵ ਰੋਣ ਲੱਗੇ, "ਮਹਾਰਾਜ, ਪਾਰਸ ਇਕ ਗੰਵਾਰ ਗਵਾਲਾ ਹੈ। ਉਹਦਾ ਸਿਰ ਵੱਢਿਆ ਜਾ ਚੁਕਿਆ ਹੈ। ਜਦੋਂ ਤੱਕ ਆਰੀਆ ਰੱਜੁਕ ਰਹੇ, ਕਦੀ ਇਹਨਾਂ ਵਰਗੀਆਂ ਸਮੱਸਿਆਵਾਂ ਸੁਲਝਾਉਣ ਵਿਚ ਦੋ-ਚਾਰ ਛਿਣਾਂ ਤੋਂ ਵੱਧ ਨਹੀਂ ਸਨ ਲਗਦੇ। ਅੱਜ ਚਾਰੇ ਪਾਸੇ ਲਾਟਾਂ ਹੀ ਲਾਟਾਂ ਦਿਖਾਈ ਦੇ ਰਹੀਆਂ ਹਨ। ਅਸੀਂ ਕੀ ਬੁਝਾਈਏ, ਕੀ ਬਲਣ ਦੇਈਏ, ਇਹ ਸਮਝਣਾ ਬੜਾ ਔਖਾ ਲੱਗ ਰਿਹਾ ਹੈ।"

"ਯੁਵਰਾਜ !" ਨਰਪਤਿ ਚੰਦਰ ਨੇ ਕਿਹਾ, "ਤੂੰ ਸੋਚਿਆ ਹੈ ਕੁਛ ? ਤੂੰ ਜਦੋਂ ਆਟਵਿਐ ਦੇਸ ਦੇ ਦੱਖਣੀ ਭਾਗ ਦੀ ਯਾਤਰਾ ਕਰ ਕੇ ਮੁੜਿਆ ਸੀ ਅਤੇ ਆਪਣੇ ਅੰਦਰ ਪੈਦਾ ਹੋਏ ਉਤਸ਼ਾਹ ਨੂੰ ਸਾਕਾਰ ਕਰਨ ਦਾ ਬੀੜਾ ਚੁੱਕਿਆ ਸੀ, ਤਦ ਇਹ ਭਵਿੱਖ ਦੇਖਿਆ ਸੀ ਤੂੰ ?"

"ਨਹੀਂ ਬਾਬਾ !"

"ਭਾਵ ਇਹ ਕਿ ਅਸੀਂ ਨਿਪੁੰਸਕਾਂ ਵਾਂਗ ਸਭ ਕੁਛ ਅੱਖਾਂ ਅਗੇ ਵਾਪਰਦਾ ਦੇਖਦੇ ਰਹਾਂਗੇ ਅਤੇ ਕਰ ਕੁਛ ਨਾ ਸਕਾਂਗੇ", ਨਰਪਤਿ ਚੰਦਰ ਦਾ ਮੁੱਖ-ਮੰਡਲ ਤਣ ਗਿਆ। "ਬੋਲੋ ਕੀਰਤ ਬੇਟੇ, ਤੂੰ ਹੀ ਮੋਢੀ ਬਣਨਾ ਹੈ। ਤੂੰ ਹੀ ਦੱਸ।"

"ਬਾਬਾ। ਅਸੀਂ ਜੋ ਸੋਚਿਆ ਹੈ, ਉਹਦੀ ਸੰਖੇਪ ਜਿਹੀ ਰੂਪਰੇਖਾ ਸੈਨਾਪਤੀ ਪੁੰਡਰੀਕ ਤੁਹਾਡੇ ਸਾਹਮਣੇ ਪੇਸ਼ ਕਰਨਗੇ।"

"ਬੋਲੋ, ਬੇਟਾ !"

"ਬਾਬਾ, ਘਬਰਾਉਣ ਦੀ ਕੋਈ ਗੱਲ ਨਹੀਂ। ਜਿਨ੍ਹਾਂ ਸਥਿਤੀਆ ਵੱਲ ਸੂਰਜ ਚਾਚੂ ਨੇ ਧਿਆਨ ਦੁਆਇਆ ਹੈ, ਉਹ ਤਾਂ ਉਂਗਲੀਆ ਉਤੇ ਗਿਣੀਆਂ ਜਾ ਸਕਦੀਆਂ ਹਨ। ਸੰਕਟ ਹੋਰ ਵੀ ਹਨ ਅਤੇ ਉਹਨਾਂ ਤੋਂ ਬਚਣ ਲਈ ਸਾਨੂੰ ਹਰ ਤਰ੍ਹਾਂ ਨਾਲ ਵਿਉਂਤੀ ਹੋਈ ਰਣਨੀਤੀ ਤਿਆਰ ਕਰਨੀ ਪਵੇਗੀ। ਆਪਣੇ ਜੀਵਨ ਦੀ ਅੰਤਿਮ ਬਸੰਤ-ਪੰਚਮੀ ਸਮੇਂ ਨਾਸਵਾਨ ਸਰੀਰ ਛੱਡ ਕੇ

ਸ਼੍ਰੀ-ਮਾਂ ਨੇ ਸਾਡਾ ਅੱਧਾ ਕਾਰਜ ਤਾਂ ਕਰ ਦਿੱਤਾ ਹੈ। ਭਾਵ ਸਾਡੀ ਰਣਨੀਤੀ ਦਾ ਪ੍ਰਥਮ ਪੜਾਅ ਅਤੇ ਅੰਤਿਮ ਪੜਾਅ ਹੈ ਕਾਸ਼ੀ ਦੀ ਜਨਤਾ। ਉਹ ਜੀਹਦੇ ਨਾਲ ਰਹੇਗੀ, ਵਿਜੈ ਵੀ ਉਥ ਹੀ ਰਹੇਗੀ। ਸ਼੍ਰੀ-ਮਾਂ ਦੀ ਦੇਹ ਲਈ ਭੈੜੇ ਸ਼ਬਦ ਵਰਤ ਕੇ ਕਰਨ ਨੇ ਆਮ ਲੋਕਾਂ, ਨਿਆ-ਪ੍ਰੇਮੀ ਨੌਜਵਾਨਾਂ, ਮੰਦਰਾਂ ਦੇ ਮਠਾਧੀਸ਼ਾਂ, ਮੰਡਲੇਸ਼ਵਰਾਂ ਅਤੇ ਨਾਗਾ ਸ਼ੈਵ ਸਾਧੂਆਂ ਨੂੰ ਇਸ ਹੱਦ ਤੱਕ ਚਿੜਾ ਦਿੱਤਾ ਹੈ ਕਿ ਉਹ ਉਹਦੀਆਂ ਗੱਲਾਂ ਦਾ ਵਿਸ਼ਵਾਸ ਨਹੀਂ ਕਰਨਗੇ।" ਏਨਾ ਆਖ ਕੇ ਪੁੰਡਰੀਕ ਚੁੱਪ ਹੋ ਗਏ।

"ਅੱਗੇ ਬੋਲੋ, ਬੇਟੇ", ਨਰਪਤਿ ਚੰਦਰ ਨੇ ਕਿਹਾ।

ਪੁੰਡਰੀਕ ਨੇ ਕੀਰਤ ਵੱਲ ਦੇਖਿਆ, "ਭਾਈ-ਜੂ, ਕੀ ਆਗਿਆ ਹੈ ?"

"ਬਾਬਾ, ਅੱਗੇ ਦੀ ਗੱਲ ਅਤੇ ਸਾਰੀ ਵਿਉਂਤ ਨਕਸ਼ੇ ਸਮੇਤ ਅਸੀ ਇਥੇ ਪੇਸ਼ ਕਰਨ ਲਈ ਤਿਆਰ ਹਾਂ, ਪਰ ਇਸ ਵਿਉਂਤ ਦਾ ਬੇਮੌਕੇ ਰਹੱਸ ਖੁਲ੍ਹਿਆ ਤਾਂ ਗਾਹੜਵਾਲ ਤਾਂ ਸ਼ਾਇਦ ਬਚ ਹੀ ਜਾਣ, ਸਾਡੀ ਪਰਜਾ ਦਾ ਸੂਰਜ ਤਾਂ ਸਦਾ ਲਈ ਅਸਤ ਹੋ ਜਾਵੇਗਾ।"

"ਕੀ ਤੈਨੂੰ ਕਿਸੇ ਉਤੇ ਸ਼ੱਕ ਹੈ ?"

"ਨਹੀਂ ਬਾਬਾ, ਇਹ ਸਭ ਲੋਕ ਮੇਰੇ ਆਪਣੇ ਹਨ। ਕੁਛ ਆਦਰ ਕਰਦੇ ਹਨ, ਕੁਛ ਸਨੇਹ ਕਰਦੇ ਹਨ। ਇਹਨਾ ਉੱਤੇ ਅਵਿਸ਼ਵਾਸ ਦਾ ਤਾਂ ਸਵਾਲ ਹੀ ਨਹੀਂ ਹੈ।"

"ਗੱਲ ਇਹ ਹੈ ਬਾਬਾ", ਪੁੰਡਰੀਕ ਬੋਲੇ, "ਅਸੀ ਆਪਣੇ ਆਦਮੀਆਂ ਨੂੰ, ਚਾਹੇ ਉਹ ਰਾਜ-ਰਾਜੇਸ਼ਵਰ ਕੀਰਤ ਹੋਣ, ਰਾਜ-ਬਹੂ ਗੋਮਤੀ ਹੋਣ, ਅਨੰਤ ਦੀ ਪਤਨੀ ਚੰਪਕ ਹੋਣ ਅਤੇ ਤਿੰਨ-ਚਾਰ ਲੋਕ ਜੋ ਨਾਲ ਆਏ ਹਨ, ਕਦੀ ਵੀ ਇਸ ਮਚਦੇ ਹੋਏ ਨਗਰ ਵਿਚੋਂ ਕੱਢ ਸਕਦੇ ਹਾਂ। ਸਾਡੇ ਕੁੱਲ ਅੱਠ ਘੋੜ-ਸਵਾਰ ਹਨ ਜੋ ਕਰਨ ਦੇ ਪੰਦਰਾ ਹਜ਼ਾਰ ਘੋੜ-ਸਵਾਰਾਂ ਨੂੰ ਪਿਛਾੜਦੇ ਹੋਏ ਸਾਨੂੰ ਰਾਜ਼ੀ-ਖੁਸ਼ੀ ਕਾਸ਼ੀ ਵਿਚੋਂ ਕੱਢ ਕੇ ਜੰਗਲੀ ਇਲਾਕੇ ਵਿਚ ਪੁਚਾ ਸਕਦੇ ਹਨ। ਇਸ ਹਾਲਤ ਵਿਚ ਅਸੀ ਜੋ ਕੁਛ ਕਰਾਂਗੇ, ਉਹ ਗਾਹੜਵਾਲਾਂ ਦਾ ਵਿਨਾਸ਼ ਕਿਹਾ ਜਾਵੇਗਾ। ਕਰਨ ਨੂੰ ਕਾਸ਼ੀ ਛੱਡਣ ਲਈ ਤੁਸੀ ਬੇਵੱਸ ਵੀ ਕਰ ਦਿਉ, ਤਾਂ ਵੀ ਉਹ ਕਾਸ਼ੀ ਛੱਡ ਨਹੀਂ ਸਕੇਗਾ। ਉਹ ਸਭ ਤੋਂ ਛੋਟੇ ਮਾਰਗ ਰਾਹੀਂ ਜਾਣਾ ਚਾਹੇਗਾ ਤਾਂ ਉਹ ਬੰਦ ਮਿਲੇਗਾ। ਸੋਣਨਦ ਦੇ ਕਿਨਾਰੇ-ਕਿਨਾਰੇ ਜਾਣਾ ਚਾਹੇਗਾ ਤਾਂ ਉਸੇ ਤਰ੍ਹਾਂ ਮਾਸ ਦੇ ਲੋਥੜਿਆਂ ਵਿਚ ਬਦਲ ਜਾਵੇਗਾ ਜਿਵੇਂ ਪ੍ਰਚੰਡ ਨੇ ਬ੍ਰਹਮਪੁਰੀ ਦੇ ਨੌਜਵਾਨਾਂ ਨੂੰ ਬਦਲ ਦਿੱਤਾ। ਉਹ ਘੁੰਮ-ਫਿਰ ਕੇ ਫੇਰ ਕਾਸ਼ੀ ਆਵੇਗਾ ਅਤੇ ਸਿੱਟਾ ਹੋਵੇਗਾ ਕਰਨ ਅਤੇ ਗਾਹੜਵਾਲਾਂ ਦਾ ਸਿੱਧਾ ਯੁੱਧ। ਕੀ ਤੁਸੀਂ ਇਹਦੇ ਲਈ ਤਿਆਰ ਹੋ ?"

"ਬੋਲੋ, ਸੈਨਾਪਤੀ ਪਾਰਸ ਦੇਵ ?" ਨਰਪਤਿ ਚੰਦਰ ਬੋਲੇ, "ਪੁੰਡਰੀਕ ਨੇ ਜੋ ਰਣਨੀਤੀ ਦੱਸੀ ਹੈ, ਉਹਦਾ ਸਿੱਟਾ ਹੋਵੇਗਾ ਕਰਨ ਨਾਲ ਐਲਾਨੀਆ ਯੁੱਧ। ਤੁਸੀ ਕਰ ਸਕੋਗੇ ?"

"ਨਹੀਂ।"

"ਹੁਣ ਬੋਲੋ ਆਪਣੀ ਵਾਸਤਵਿਕ ਰਣਨੀਤੀ ਬਾਰੇ, ਜਿਸ ਨਾਲ ਚੰਦੇਲਾਂ ਅਤੇ ਗਾਹੜਵਾਲਾਂ ਦਾ ਕਲਿਆਣ ਹੋਣਾ ਹੈ।"

"ਬਾਬਾ, ਉਸ ਸਥਿਤੀ ਵਿਚ ਗਾਹੜਵਾਲਾਂ ਦੀ ਇਕ ਹਜ਼ਾਰ ਸੈਨਾ ਨੂੰ, ਜੋ ਅਜੇ ਪੂਰੀ ਤਰ੍ਹਾਂ ਸਿਖਿਅਤ ਨਹੀਂ ਹੈ, ਪੁੰਡਰੀਕ ਦੀ ਆਗਿਆ ਵਿਚ ਰਹਿਣਾ ਹੋਵੇਗਾ", ਕੀਰਤ ਨੇ

ਕਿਹਾ। "ਸਵੀਕਾਰ ਹੈ ਸਾਨੂੰ", ਨਰਪਤਿ ਚੰਦਰ ਬੋਲੇ। "ਕੀ ਕਰਨਾ ਹੈ, ਸਪੱਸ਼ਟ ਕਰੋ।"

"ਉਹਨੂੰ ਅਜੇ ਅਸਪੱਸ਼ਟ ਹੀ ਰਹਿਣ ਦਿਉ, ਬਾਬਾ। ਅਸੀਂ ਇਕ ਸਮਿਤੀ ਬਣਾਉਣਾ ਚਾਹੁੰਦੇ ਹਾਂ ਜਿਸ ਵਿਚ ਤਿੰਨ ਵਿਅਕਤੀ ਹੋਣਗੇ, ਪੁੰਡਰੀਕ, ਗੋਵਿੰਦ ਅਤੇ ਪਾਰਸ ਦੇਵ। ਇਹ ਕਿਤੇ ਵੀ ਰਹਿਣ, ਕਿਸੇ ਵੀ ਸੰਕਟ ਨਾਲ ਜੂਝ ਰਹੇ ਹੋਣ, ਲੋੜ ਪੈਣ ਉਤੇ ਤਿੰਨਾਂ ਨੇ ਉਸ ਪਲ ਮਿਲ ਕੇ ਨਿਰਨਾ ਲੈਣਾ ਹੋਵੇਗਾ। ਇਹ ਇਕ ਸੰਕਟਕਾਲੀ ਰਣਨੀਤੀ ਹੈ, ਬਾਬਾ। ਸੂਰਜ ਚਾਚੂ ਕਹਿ ਰਹੇ ਸਨ ਕਿ ਕਲਚੁਰੀ ਗੰਗਾ ਵਲੋਂ ਦੁਰਗ ਵਿਚ ਪ੍ਰਵੇਸ਼ ਕਰ ਸਕਦੇ ਹਨ। ਇਹ ਇਕ ਸੰਭਾਵਨਾ ਹੈ। ਇਹਦੇ ਲਈ ਜੋ ਅਤਿਅੰਤ ਛੋਟੀ ਸੈਨਾ ਹੈ ਆਪਣੇ ਕੋਲ, ਉਹਨੂੰ ਦੁਰਗ ਦੀ ਰਾਖੀ ਉੱਤੇ ਕੇਂਦਰਿਤ ਕਰ ਦੇਣਾ ਮੂਰਖਤਾ ਹੋਵੇਗੀ।"

"ਇਹਨਾਂ ਤਿੰਨਾ ਨੂੰ ਪਲ-ਪਲ ਵਾਪਰਨ ਵਾਲੀਆਂ ਘਟਨਾਵਾਂ ਦਾ ਸਮਾਚਾਰ ਦੇਣ ਦਾ ਤੁਸੀਂ ਪ੍ਰਬੰਧ ਕੀਤਾ ਹੈ, ਕੀਰਤ ?"

"ਹਾਂ, ਬਾਬਾ। ਉਹ ਗੁਪਤ ਸ਼ਕਤੀ ਹੈ। ਪਰ ਜਿਥੇ ਵੀ ਬੁਲਾਓ, ਰਾਖੀ ਲਈ ਜਾਂ ਯੁੱਧ ਲਈ, ਮਾਂ ਸ਼ਾਰਦਾ ਦੇ ਪ੍ਰਸਾਦ ਦੇ ਰੂਪ ਵਿਚ ਤਿਆਰ-ਬਰ-ਤਿਆਰ ਮਿਲੇਗੀ। ਮੈਂ ਨਾ ਤਾਂ ਵੱਡੇ-ਵੱਡੇ ਸੁਫਨੇ ਦੇਖਣ ਵਾਲਾ ਹਉਮੈਵਾਦੀ ਹਾਂ, ਨਾ ਜ਼ਿੰਮੇਵਾਰੀ ਤੋਂ ਡਰ ਕੇ ਭੱਜਣ ਵਾਲਾ ਡਰਪੋਕ। ਬਾਬਾ, ਇਸ ਘੋਰ ਅਰਾਜਕਤਾ ਵਿਚਕਾਰ ਜੇ ਛਲ ਵੀ ਜਰੂਰੀ ਹੋਇਆ ਤਾਂ ਅਸੀਂ ਉਹ ਵੀ ਕਰਾਂਗੇ। ਅਨੁਚਿਤ ਵਿਹਾਰ ਦਾ ਉੱਤਰ ਅਨੁਚਿਤ ਵਿਹਾਰ ਨਾਲ ਦੇਣਾ ਅਪਰਾਧ ਨਹੀ ਮੰਨਿਆ ਜਾਂਦਾ।"

"ਜਿਉਂਦਾ ਰਹਿ ਕੀਰਤ !" ਮਦਨ ਚੰਦਰ ਆਪਣੇ ਆਸਨ ਤੋਂ ਉੱਠ ਅਤੇ ਉਹਨਾਂ ਨੇ ਕੀਰਤ ਨੂੰ ਜੱਫੀ ਵਿਚ ਲੈ ਲਿਆ।

## 43

ਗਿਆਰਵੀਂ ਸਦੀ ਦੀ ਕਾਸ਼ੀ ਭਾਰਤ ਦੇ ਗਣਵੇਂ ਨਗਰਾਂ ਵਿਚੋਂ ਇਕ ਸੀ। ਸਗੋਂ ਕਈ ਅਰਥਾਂ ਵਿਚ ਤਾਂ ਇਹ ਸਭ ਤੋਂ ਉੱਤੇ ਸੀ। ਮਹਾਂ-ਜਨਪਦਾਂ ਦੇ ਯੁੱਗ ਵਿਚ ਕਾਸ਼ੀ ਦੇ ਜਲ-ਜਹਾਜ਼ ਯੂਰਪ ਵਿਚ ਧਨੀ ਦੇਸਾਂ ਦੀ ਯਾਤਰਾ ਕਰਦੇ ਸਨ। ਕਾਸੀ ਦੇ ਕਲਾਕਾਰਾਂ ਵੱਲੋਂ ਗਰਮੀ ਦੀ ਰੁੱਤ ਲਈ ਬਣਾਈ ਹੋਈ ਫੂਕ ਨਾਲ ਉੱਡ ਜਾਣ ਵਾਲੀ ਅਤਿਅੰਤ ਹੌਲੀ ਅਤੇ ਮੁਲਾਇਮ ਮਲਮਲ ਹੀ ਸੀ ਜੀਹਨੂੰ ਪਹਿਣ ਕੇ ਰੋਮੀ ਸਾਮੰਤ ਆਪਣੀਆਂ ਪ੍ਰੇਮਿਕਾਵਾਂ ਨਾਲ ਗਲਵੱਕੜੀਆਂ ਪਾਉਂਦੇ ਸਨ। ਬਸਤਰ ਨੂੰ ਛੂਹਣ ਨਾਲ ਹੀ ਉਹ ਕਾਮ-ਉਤੇਜਿਤ ਹੋ ਜਾਂਦੇ ਸਨ। ਕਾਸ਼ੀ ਤੋਂ ਯੂਰਪ ਦੀ ਯਾਤਰਾ ਉਤੇ ਜਾਣ ਵਾਲੇ ਜਹਾਜ਼ਾਂ ਵਿਚ ਭਾਂਤ-ਭਾਂਤ ਦੀਆਂ ਮੂਰਤੀਆਂ, ਪਿੱਤਲ ਦੇ ਬਣੇ ਬਰਤਨਾਂ ਅਤੇ ਜ਼ੇਵਰਾਂ ਨੂੰ ਦੇਖ ਕੇ ਲੋਕ ਮੋਹਿਤ ਹੋ ਜਾਂਦੇ ਸਨ। ਕਾਸੀ ਤੋਂ ਇਕ ਹੋਰ ਮਾਲ ਯੂਰਪ ਜਾਂਦਾ ਸੀ। ਉਹ ਸਨ ਕੀਮਤੀ ਅਤੇ ਅਰਧ-ਕੀਮਤੀ ਰਤਨਾਂ ਨਾਲ ਜੜੇ ਹੋਏ ਜ਼ੇਵਰ ਜੋ ਕਾਸ਼ੀ ਦੇ ਸੁਨਿਆਰਾਂ ਦੀ ਸਾਧਨਾ ਦਾ ਫਲ ਹੁੰਦੇ ਸਨ। ਧਨ ਦੀ ਬਹੁਲਤਾ ਇਕ ਸਮੱਸਿਆ ਬਣ ਗਈ ਸੀ—ਕੀ ਕੀਤਾ ਜਾਵੇ ਉਹਦਾ ?

ਵਿਸ਼ਵੇਸਵਰ ਦੇ ਸਾਹਮਣਿਉਂ ਮੰਦਾਕਿਨੀ ਨਦੀ ਤੱਕ ਜਾਣ ਵਾਲੇ ਰਾਜਪਥ ਦੇ ਦੋਵੇਂ ਪਾਸਿਆਂ

ਉੱਤੇ ਵਸੇ ਹੋਏ ਸਨ ਦੋ ਵੱਖ-ਵੱਖ ਕਿਸਮਾਂ ਦੇ ਲੋਕ। ਪਹਿਲੀ ਕਿਸਮ ਦੇ ਲੋਕ ਸਨ ਬਸਤਰ-ਵਿਕਰੇਤਾ। ਉਹਨਾ ਦੇ ਸਮਾਨੰਤਰ ਦੂਜੇ ਪਾਸੇ ਉੱਤੇ ਗਣਿਕਾਵਾਂ ਦੇ ਠਾਠਦਾਰ ਭਵਨ ਸਨ, ਜਿਨ੍ਹਾਂ ਕੋਲ ਕੰਮ-ਕਾਜ ਕਰਨ ਵਾਲੀਆਂ ਦਾਸੀਆਂ ਨੂੰ ਦੇਖ ਕੇ ਵੀ ਰਾਹੀ ਰਾਹ ਭੁੱਲ ਜਾਂਦੇ ਸਨ।

ਜਦੋਂ ਕਾਸ਼ੀ ਵਿਚ ਸਮੁੰਦਰ ਦੇ ਰਾਹ ਵਗਦਾ ਯੂਰਪੀ ਸੋਨਾ ਸੰਪਤੀ ਦੇ ਰੂਪ ਵਿਚ ਇਕੱਤਰ ਹੋਣ ਲਗਿਆ ਤਾਂ ਕਾਸ਼ੀ ਦੇ ਵੱਡੇ ਘਰਾਣੇ ਉਹਨੂੰ ਵਰਤਣ ਦਾ ਰਾਹ ਵੀ ਲੱਭਣ ਲੱਗੇ। ਵੱਡੇ ਘਰਾਣਿਆਂ ਦੇ ਕਾਕਿਆਂ ਦੇ ਰੋਜ਼ਾਨਾ ਵਿਹਾਰ ਦੀ ਆਮ ਲੋਕ ਰੀਸ ਕਰਨ ਲੱਗੇ। ਸ੍ਰੇਸ਼ਠੀਆਂ ਨੇ ਇਸ ਅਥਾਹ ਦੌਲਤ ਦਾ ਇੱਕ ਹਿੱਸਾ ਦੇਵਾਲਿਆਂ ਨੂੰ, ਦੂਜਾ ਹਿੱਸਾ ਵਿਦਿਆਲਿਆਂ ਨੂੰ ਤੇ ਅਨਾਥਾਲਿਆਂ ਨੂੰ ਅਤੇ ਬਹੁਤਾ ਹਿੱਸਾ ਭੋਗ-ਵਿਲਾਸ, ਬੇਲਗਾਮ ਕਾਮੁਕਤਾ ਦੀ ਸ਼ਾਂਤੀ ਲਈ ਵੇਸਵਾਵਾ ਨੂੰ ਦੇਣਾ ਸ਼ੁਰੂ ਕਰ ਦਿੱਤਾ। ਸਿੱਟਾ ਇਹ ਹੋਇਆ ਕਿ ਦੋਵਾ ਪਾਸਿਆਂ ਦੀਆਂ ਆਬਾਦੀਆਂ ਵਿਚ ਦੋ ਹੀ ਧੰਦਿਆ ਦੇ ਲੋਕ ਵਸ ਗਏ। ਭਾਵ ਦੱਖਣ ਵਿਚ ਵਿਸ਼ਵੇਸ਼ਵਰ ਦੇ ਨੇੜੇ ਚਕਲੇ ਅਤੇ ਉੱਤਰ ਵਿਚ ਸੁਨਿਆਰ-ਜੌਹਰੀ।

ਇਹ ਹੈ ਕਲਾ ਅਤੇ ਭੋਗ ਦਾ ਸਭਿਆਚਾਰ. ਜੋ ਵਿਸ਼ਵੇਸ਼ਰ ਦੇ ਨਾਂ ਲੱਛਮੀ-ਵਿਲਾਸ ਤੋਂ ਪ੍ਰੇਰਨਾ ਲੈ ਕੇ ਕਾਸੀ ਉੱਤੇ ਛਾ ਗਿਆ। ਉਹਨੀਂ ਦਿਨੀ ਕਰਨ ਦੇ ਸੱਦੇ ਉੱਤੇ ਉਹਨਾਂ ਦੇ ਆਸਰਿਤ ਰਾਜੇ-ਮਹਾਰਾਜੇ ਅਤੇ ਸਕੇ-ਸੰਬੰਧੀ ਹਰ ਰੋਜ਼ ਨਗਰ ਵਿਚ ਆ ਰਹੇ ਸਨ। ਉਹਨਾ ਨੂੰ ਹਰ ਕਿਸਮ ਦੀ ਸੁਖ-ਸਹੂਲਤ ਦੇਣ ਦੇ ਜਤਨ ਵਿਚ ਹਜ਼ਾਰਾ ਲੋਕ ਲੱਗੇ ਹੋਏ ਸਨ। ਸਭ ਤੋਂ ਪਹਿਲਾ ਪਹੁੰਚੇ ਕਰਨ ਦੇਵ ਦੀ ਛੋਟੀ ਲੜਕੀ ਬੀਰਸ਼੍ਰੀ ਦੇ ਪਤੀ ਰਾਜੇਸ਼ਵਰ ਜਾਤ ਬਰਮਨ। ਬੀਰਸ਼੍ਰੀ ਇਕ ਰੂਪ-ਅਭਿਮਾਨੀ. ਭੋਗ-ਵਿਲਾਸ ਵਿਚ ਡੁੱਬੀ ਹੋਈ, ਭਾਂਤ-ਭਾਂਤ ਦੇ ਰਾਜ-ਭਵਨੀ ਕੌਤਕਾ ਅਤੇ ਮਨੋਰੰਜਨਾ ਵਿਚ ਹਿੱਸਾ ਲੈਣ ਵਾਲੀ ਚੰਚਲ ਨਾਰੀ ਸੀ। ਜਾਤ ਬਰਮਨ ਇਕ ਨਵੇਂ ਰਾਜਵੰਸ਼ ਦਾ ਪਹਿਲਾਂ ਰਾਜਾ ਸੀ ਜੀਹਦਾ ਬੰਗਾਲੀ ਉੱਚ-ਕੁਲਾ ਦੀਆਂ ਹਾਕਮ-ਪਰੰਪਰਾਵਾ ਦੀ ਰਾਖੀ ਨਾਲ ਕੋਈ ਸੰਬੰਧ ਨਹੀਂ ਸੀ।

"ਕਿਉਂ ਕ੍ਰਿਸ਼ਣਨ ?" ਘੋੜਾ-ਰਥ ਉੱਤੇ ਬਿਰਾਜਮਾਨ ਲਕਸ਼ਮੀ ਕਰਨ ਦੇ ਹਰਮਨ-ਪਿਆਰੇ ਜੁਆਈ ਦੇ ਰੂਪ ਵਿਚ ਅਭਿਮਾਨ ਵਿਚ ਡੁਬਿਆ ਜਾਤ ਬਰਮਨ ਬੋਲਿਆ, "ਤੂੰ ਤਾ ਦੱਖਣ ਦਾ ਵਾਸੀ ਹੈਂ ਨਾ ?"

"ਹਾਂ ਆਰੀਆ. ਮੈਂ ਗੁਰੂਵਾਯੂਰ ਦਾ ਰਹਿਣ ਵਾਲਾ ਹਾਂ।"

"ਕਿਉਂ ਕ੍ਰਿਸ਼ਣਨ. ਤੂੰ ਮਦਿਰਾ ਪੀ ਲੈਂਦਾ ਹੈ ਕਿ ਨਹੀਂ ?"

"ਥੋੜੀ-ਥੋੜੀ. ਰਾਜਨ !"

"ਲੋਕ ਮਾਲਾਬਾਰ ਨੂੰ ਸੁੰਦਰਤਾ ਦੀ ਧਰਤੀ ਕਹਿੰਦੇ ਹਨ। ਮਾਲਾਬਾਰੀ ਮੁਟਿਆਰਾਂ ਨੂੰ ਕਾਮਕਲਾ-ਨਿਪੁੰਨ ਕਿਹਾ ਗਿਆ ਹੈ। ਅੱਛਾ. ਇਹ ਦੱਸ ਕਿ ਕੀ ਤੂੰ ਕਿਸੇ ਅਜਿਹੀ ਮੁਟਿਆਰ ਨੂੰ ਜਾਣਦਾ ਹੈਂ ਜੋ ਸਾਨੂੰ ਕਾਮ-ਵਿਦਿਆ ਦਾ ਗਿਆਨਵਾਨ ਬਣਾ ਦੇਵੇ ?"

ਕ੍ਰਿਸ਼ਣਨ ਦੀ ਆਤਮਾ ਵਿਚ ਤਿੱਖਾ ਤੀਰ ਚੁਭ ਗਿਆ। ਉਹ ਇਕ ਛਿਣ ਲਈ ਚੁੱਪ ਰਿਹਾ। ਫੇਰ ਬੋਲਿਆ, "ਦੱਖਣ ਦੇ ਲੋਕ ਇਥੇ ਬੜੀ ਘੱਟ ਗਿਣਤੀ ਵਿਚ ਹਨ, ਰਾਜਨ।"

ਬੀਰਸ਼੍ਰੀ ਤਾੜੀ ਮਾਰ ਕੇ ਹੱਸਣ ਲੱਗੀ, "ਹਾਇ ਬਰਮਨ ! ਤੇਰਾ ਹਿਰਦਾ ਤਾਂ ਇਸ ਉੱਤਰ ਨਾਲ ਟੋਟੇ-ਟੋਟੇ ਹੋ ਗਿਆ ਹੋਵੇਗਾ ?"

"ਇਸ ਵਿਚ ਤਾੜੀਆ ਮਾਰਨ ਵਾਲੀ ਕਿਹੜੀ ਗੱਲ ਹੈ ? ਬੀਰਸ਼੍ਰੀ, ਤੂੰ ਜਾਣਦੀ ਹੈਂ ਕਿ ਜਾਤ ਬਰਮਨ ਜਦੋਂ ਕਿਸੇ ਵਸਤ ਉਤੇ ਨਜ਼ਰ ਟਿਕਾ ਲੈਂਦਾ ਹੈ ਤਾਂ ਉਹਨੂੰ ਪ੍ਰਾਪਤ ਕੀਤੇ ਬਿਨਾਂ ਨਹੀਂ ਮੰਨਦਾ। ਦੱਖਣ ਦੀਆਂ ਗਣਿਕਾਵਾ ਹੋਣਗੀਆ, ਦਾਸੀਆਂ ਹੋਣਗੀਆਂ, ਦੇਵ-ਦਾਸੀਆਂ ਹੋਣਗੀਆਂ, ਗ਼ਰੀਬ ਪਰਿਵਾਰਾਂ ਵਿਚ ਵਿਆਹ-ਯੋਗ ਕੁੜੀਆਂ ਹੋਣਗੀਆ। ਮੈਨੂੰ ਸਹੁੰ ਹੈ, ਬੀਰਸ਼੍ਰੀ, ਤੂੰ ਦੇਖੇਂਗੀ ਕਿ ਮੈਂ ਤਿੰਨ ਦਿਨਾ ਦੇ ਅੰਦਰ-ਅੰਦਰ ਕਿਸੇ ਨਾ ਕਿਸੇ ਦੱਖਣੀ ਕੰਨਿਆ ਨਾਲ ਸੇਜ ਸਾਂਝੀ ਕਰ ਲੈਂਦਾ ਹਾ ਕਿ ਨਹੀਂ। .....ਇਹ ਕੀ ਹੈ, ਕ੍ਰਿਸਣਨ ?"

"ਤੁਸੀਂ ਕਾਹਦੇ ਬਾਰੇ ਪੁੱਛ ਰਹੇ ਹੋ ?"

"ਇਧਰ ਪਿਛੇ ਹੈ ਕਾਸ਼ੀ ਵਿਸ਼ਵੇਸ਼ਵਰ ਅਤੇ ਸਾਹਮਣੇ ਰਾਹ ਦਾ ਪੂਰਾ ਇਕ ਪਾਸਾ ਗਣਿਕਾਵਾਂ ਦੇ ਭਵਨਾਂ ਨਾਲ ਘਿਰਿਆ ਹੋਇਆ ਹੈ।"

"ਤੁਸੀਂ ਕੋਈ ਗਣਿਕਾ ਦੇਖੀ, ਆਰੀਆ ?"

"ਮੈਂ ਭਵਨਾਂ ਵਿਚੋਂ ਉੱਠਣ ਵਾਲੇ ਸੁਗੰਧਿਤ ਬੁੱਲਿਆਂ ਤੋਂ, ਜਿਸ ਨਾਲ ਗਣਿਕਾ ਦੀ ਦਾਸੀ ਉਹਦੇ ਕੇਸ ਮਹਿਕਾ ਰਹੀ ਹੋਵੇਗੀ, ਜਾਣ ਗਿਆ ਕਿ ਇਹ ਗਣਿਕਾਵਾ ਵਾਲੀ ਆਬਾਦੀ ਹੈ।"

"ਮੈਂ ਤਾਂ ਤੁਹਾਡੀ ਸੁੰਘਣ-ਸ਼ਕਤੀ ਦੇ ਬਲਿਹਾਰੀ ਜਾਦਾ ਹਾ, ਰਾਜਨ ! ਮੈਂ ਲੋਕਾ ਤੋਂ ਸੁਣਿਆ ਸੀ ਕਿ ਸਭ ਤੋ ਤੇਜ਼ ਸੁੰਘਣ-ਸ਼ਕਤੀ ਕੁੱਤੇ ਦੀ ਹੁੰਦੀ ਹੈ, ਪਰ ਤੁਸੀਂ ਤਾਂ ਉਹਨੂੰ ਵੀ ਮਾਤ ਪਾ ਦਿੱਤਾ।"

ਜਾਤ ਬਰਮਨ ਖਿੜ-ਖਿੜ ਹੱਸ ਪਿਆ।

"ਕਿਉਂ ਬਾਲਕ ?" ਬੀਰਸ਼੍ਰੀ ਬੋਲੀ, "ਤੂੰ ਕੁੱਤੇ ਨਾਲ ਤੁਲਨਾ ਕਰਨ ਦਾ ਦੁਰਸਾਹਸ ਕਿਵੇਂ ਕੀਤਾ ?"

"ਖਿਮਾ ਕਰਨਾ ਦੇਵੀ, ਮੈਂ ਸੁੰਘਣ-ਸਕਤੀ ਦੇ ਪੱਖੋਂ ਕਿਹਾ ਸੀ, ਰਾਜੇਸ਼ਵਰ ਦੇ ਸੰਬੰਧ ਵਿਚ ਨਹੀ।"

"ਸਾਵਧਾਨ ਹੋ ਕੇ ਬੋਲਿਆ ਕਰ।"

"ਜੋ ਆਗਿਆ, ਦੇਵੀ !"

"ਇਹ ਇਥੋਂ ਦਾ ਸੁਨਿਆਰਾ ਬਾਜ਼ਾਰ ਹੈ ਨਾ, ਕ੍ਰਿਸਣਨ ?"

"ਹਾਂ, ਮਹਾਰਾਜ।"

"ਤਾਂ ਰੁਕੋ ਦੋ ਪਲ। ਸਾਡੇ ਅੰਗ-ਰੱਖਿਅਕ ਵੀ ਆ ਜਾਣ ਤਾ ਮੈਂ ਸੁਨਿਆਰਾ ਬਾਜ਼ਾਰ ਦੇਖਣ ਚੱਲਾਂਗਾ।"

ਕ੍ਰਿਸ਼ਣਨ ਰਥ ਤੋਂ ਉੱਤਰਨ ਲਗਿਆ।

"ਕਿਥੇ ਜਾ ਰਿਹਾ ਹੈਂ ?" ਜਾਤ ਬਰਮਨ ਬੋਲਿਆ।

"ਸੂਰਜ ਛਿਪ ਰਿਹਾ ਹੈ, ਰਾਜਨ ! ਸੁਨਿਆਰ ਆਪਣੀਆਂ ਦੁਕਾਨਾਂ ਬੰਦ ਨਾ ਕਰ ਦੇਣ, ਇਸ ਲਈ ਉਹਨਾਂ ਨੂੰ ਕਹਿਣ ਜਾ ਰਿਹਾ ਹਾ ਕਿ ਰਾਜੇਂਦਰ ਜਾਤ ਬਰਮਨ ਆ ਰਹੇ ਹਨ।"

"ਹਾਂ, ਤੂੰ ਕੁਸ਼ਲ ਮਾਰਗ-ਦਰਸ਼ਕ ਹੈਂ, ਕ੍ਰਿਸ਼ਣਨ।"

ਕ੍ਰਿਸ਼ਣਨ ਸਿੱਧਾ ਸੁਨਿਆਰੇ ਬਾਜ਼ਾਰ ਦੀ ਕੇਂਦਰੀ ਦੁਕਾਨ ਦੇ ਮਾਲਕ ਦਾਮੋਦਰ ਗੁਪਤ ਕੋਲ ਪੁੱਜਿਆ।

"ਕਹੋ ਕ੍ਰਿਸ਼ਣਨ", ਗੁਪਤ ਮੁਸਕਰਾਏ, "ਕੋਈ ਮੱਛ ਫਸਿਆ ਹੈ ਕਿ ਐਵੇਂ ਨਿੱਕੀ-ਮੋਟੀ ਮੱਛੀ-ਕੱਛੀ ਹੀ ਹੈ ?"

"ਇਹੋ ਤਾ ਦੱਸਣ ਆਇਆ ਹਾਂ ਦਾਮੋਦਰ ਪਿਤਾ-ਸਰੂਪ, ਕਿ ਉਹ ਵੀ ਬਹੁਤ ਵਡਾ ਮੱਛ ਫਸਿਆ ਹੈ। ਅੱਜ ਆਪਣੀ ਸਾਰੀ ਚਤੁਰਾਈ ਦਿਖਾ ਦਿਉ ਅਤੇ ਪਾਪੀ ਦਾ ਸਾਰਾ ਧਨ ਲੁੱਟ ਲਓ।"

"ਤੂੰ ਕੀ ਲਵੇਂਗਾ ਵਿਚਲੋਗੀ ਦਾ, ਉਹ ਬੋਲ।"

"ਜੋ ਤੁਸੀਂ ਪਹਿਲਾਂ ਦਿੰਦੇ ਰਹੇ ਹੋ।"

"ਨਹੀਂ, ਅੱਜ ਤੈਨੂੰ ਪੰਦਰਾਂ ਦੇ ਸਥਾਨ ਉਤੇ ਪੱਚੀ ਪ੍ਰਤੀਸ਼ਤ ਦੇਵਾਂਗੇ।"

ਕ੍ਰਿਸ਼ਣਨ ਉਥੋਂ ਭੱਜਿਆ।

"ਕਿਉਂ ਕ੍ਰਿਸ਼ਣਨ ਦੁਕਾਨਾਂ ਖੁੱਲ੍ਹੀਆਂ ਹਨ ਕਿ ਬੰਦ ?"

"ਰਾਜਨ, ਕੱਲ੍ਹ ਰਾਜ-ਰਾਜੇਸ਼ਵਰ ਕਰਨ ਦੇਵ ਦੇ ਕੋਈ ਸਾਮੰਤ ਆਏ ਸਨ। ਕਿੰਨਾ ਹੀ ਸਮਾ ਦੇਖ-ਦਾਖ ਕੇ ਉਹਨਾ ਨੇ ਢੇਰਾ ਦੇ ਢੇਰ ਕੰਠ-ਹਾਰ, ਚੂੜੀਆ, ਮੰਗਲ-ਸੂਤਰ, ਆਦਿ ਖਰੀਦੇ। ਇਸ ਲਈ ਸਰਬੋਤਮ ਦੁਕਾਨਾ ਅਜੇ ਬੰਦ ਨਹੀਂ ਹੋਈਆ।"

ਸਾਹਮਣਿਓਂ ਚਾਰ ਘੋੜ-ਸਵਾਰ ਆਏ, "ਅਮਾਤਿਐ, ਤੁਸੀਂ ਏਨੇ ਪਛੜ ਕੇ ਕਿਉਂ ਆ ਰਹੇ ਹੋ ?"

"ਸੱਚ ਕਹਾ, ਰਾਜਨ, ਕਿ ਮਰਯਾਦਾਵਾਦੀਆਂ ਵਾਂਗ ਝੂਠ ?"

"ਸੱਚ ਹੀ ਕਹੋ, ਅਮਾਤਿਐ।"

"ਮਹਾਰਾਜ, ਕਾਸੀ ਮੋਕਸ-ਭੂਮੀ ਨਹੀ ਹੈ, ਭੋਗ-ਭੂਮੀ ਹੈ। ਏਨਾ ਨੈਣ-ਮੋਹਕ ਨਗਰ ਮੈਂ ਨਹੀ ਦੇਖਿਆ।"

"ਅੱਛਾ, ਅੱਛਾ, ਚਲੋ ਇਸ ਸੋਨ-ਨਗਰੀ ਵਿਚ।"

ਦਾਮੋਦਰ ਨੇ ਸਭ ਲੋਕਾ ਨੂੰ ਬੜੇ ਆਦਰ-ਭਾਵ ਨਾਲ ਸਵਾਗਤ-ਸਤਿਕਾਰ ਕਰ ਕੇ ਬਿਠਾਇਆ। ਕੇਸਰ ਮਿਲਿਆ ਦੁੱਧ ਅਤੇ ਪਾਨ ਮੰਗਵਾਏ।

"ਰਾਜ-ਰਾਜੇਂਦਰ, ਅੱਜ ਤੁਸੀਂ ਨਿਮਾਣੇ ਦਾਮੋਦਰ ਨੂੰ ਜੋ ਮਾਣ ਦਿੱਤਾ ਹੈ, ਉਹਨੂੰ ਮੇਰੀ ਔਲਾਦ ਵੀ ਭੁੱਲ ਨਹੀਂ ਸਕੇਗੀ। ਹਰੀ, ਆਪਣੇ ਕੋਲ ਜੋ ਵੀ ਸਰਬੋਤਮ ਕਲਾ ਦੀਆਂ ਚਮਤਕਾਰੀ ਵਸਤਾ ਹੋਣ, ਸਭ ਰਾਜ-ਰਾਜੇਸ਼ਵਰ ਦੇ ਸਾਹਮਣੇ ਰੱਖ।"

"ਦੇਰ ਨਾ ਕਰੋ ਗੁਪਤ ਜੀ", ਜਾਤ ਬਰਮਨ ਬੋਲਿਆ, "ਅਸੀਂ ਤਾਂ ਅੱਜ ਦੋ ਕੰਠ-ਹਾਰ ਲੈਣੇ ਹਨ। ਬਾਕੀ ਚੀਜ਼ਾਂ ਖਰੀਦਣ ਲਈ ਕਦੀ ਵਿਹਲੇ ਵੇਲੇ ਆਵਾਂਗਾ।"

"ਕੰਠ-ਹਾਰ ਤਾਂ, ਰਾਜੇਂਦਰ, ਕੰਠ-ਹਾਰ ਹੀ ਹੁੰਦੇ ਹਨ ਦਾਮੋਦਰ ਦੇ। ਪੂਰੇ ਭਾਰਤ ਵਿਚ ਜੇ ਕੋਈ ਇਹਨਾਂ ਦਾ ਜੋੜ ਦਿਖਾ ਦੇਵੇ ਤਾਂ ਪੂਰੀ ਦੁਕਾਨ ਉਹਨੂੰ ਦੇ ਕੇ ਸੰਨਿਆਸ ਲੈ ਲਵਾਂਗਾ।"

"ਕੀ ਵਿਸ਼ਸ਼ੇਤਾ ਹੈ ਤੁਹਾਡੇ ਕੰਠ-ਹਾਰਾ ਦੀ ਸ੍ਰੇਸ਼ਠੀ", ਅਮਾਤਿਐ ਬੋਲਿਆ।

"ਵਿਸ਼ੇਸ਼ਤਾ ਚੀਜ਼ ਵਿਚ ਨਹੀਂ ਹੁੰਦੀ ਅੰਨਦਾਤਾ, ਵਿਸ਼ਸ਼ੇਤਾ ਉਸ ਕਲਾ ਵਿਚ ਹੁੰਦੀ ਹੈ ਜੋ ਸਰਬੋਤਮ ਸਥਾਨ ਉਤੇ ਰਤਨ ਨੂੰ ਜੜ ਕੇ ਪੂਰ ਕੰਠ-ਹਾਰ ਨੂੰ ਚਾਰ ਚੰਦ ਲਾ ਦਿੰਦੀ ਹੈ। ਤੁਸੀਂ ਮੇਰੀ ਗੱਲ ਉਤੇ ਨਾ ਜਾਓ, ਆਪਣੇ ਨੇਤਰਾਂ ਨਾਲ ਦੇਖ ਕੇ ਨਿਰਨਾ ਕਰੋ। ਯੂਰਪੀ ਦੁਕਾਨਾਂ ਦਾਮੋਦਰ ਦੇ ਕੰਠ-ਹਾਰਾਂ ਨਾਲ ਭਰੀਆ ਰਹਿੰਦੀਆਂ ਹਨ।"

ਏਨੇ ਨੂੰ ਸੇਵਕ ਕਟੋਰਿਆਂ ਵਿਚ ਕੇਸਰ ਵਾਲਾ ਗਰਮ ਦੁੱਧ ਲਿਆਇਆ, "ਰਾਜਨ, ਇਸ ਬਾਣੀਏ-ਪੁੱਤਰ ਉਤੇ ਕਿਰਪਾ ਕਰੋ।"

"ਮੈਂ ਤਾਂ ਦੁੱਧ-ਪੀਂਦਾ ਬੱਚਾ ਨਹੀਂ ਹਾਂ ਗੁਪਤ ਜੀ, ਪਰ ਤੁਹਾਡਾ ਮਨ ਰੱਖਣ ਲਈ ਇਕ ਕਟੋਰਾ ਲੈ ਰਿਹਾ ਹਾਂ।"

ਸਭ ਲੋਕਾਂ ਨੂੰ ਸੁੰਗਧਿਤ ਦੁੱਧ ਬਹੁਤ ਪਸੰਦ ਆਇਆ।

"ਇਹ ਪਾਨ ਤਾਂ ਬਹੁਤ ਸਵਾਦ ਹੈ, ਸ੍ਰੇਸ਼ਠ-ਪਰਵਰ, ਕੀ ਇਹ ਪੱਤੇ ਇਸ ਨਗਰ ਵਿਚ ਹੁੰਦੇ ਹਨ ?"

"ਨਹੀਂ ਰਾਜੇਂਦਰ, ਇਹ ਮਹੋਬਾ ਨਗਰ ਤੋਂ ਆਉਂਦੇ ਹਨ।"

"ਆਉਂਦੇ ਹਨ ਨਹੀਂ, ਆਉਦ ਸਨ, ਕਹੋ ਗੁਪਤ ਜੀ", ਜਾਤ ਬਰਮਨ ਜ਼ੋਰ ਨਾਲ ਹੱਸਿਆ। "ਜੈਜਾਕਭੁਕਤੀ ਨੂੰ ਤਾਂ ਮੇਰੇ ਸਹੁਰੇ ਕਰਨ ਦੇਵ ਨੇ ਪੈਰਾਂ ਹਠ ਮਿੱਧ ਦਿੱਤਾ ਹੈ।"

ਕ੍ਰਿਸ਼ਣਨ ਦਾ ਚਿਹਰਾ ਕਰੋਧ ਨਾਲ ਲਾਲ ਹੋ ਗਿਆ। "ਹੁਣ ਹਨੇਰਾ ਹੋ ਜਾਵੇਗਾ, ਸੇਠ ਜੀ, ਤੁਸੀ ਕੰਠ-ਹਾਰ ਰਾਜੇਂਦਰ ਦੇ ਸਾਹਮਣੇ ਰੱਖੋ", ਉਹ ਬੋਲਿਆ।

"ਬਾਲਕ ਠੀਕ ਕਹਿੰਦਾ ਹੈ। ਲਿਆਓ ਕੰਠ-ਹਾਰ।"

ਨੀਲੇ, ਕੇਸਰੀ, ਲਾਲ ਡੱਬਿਆਂ ਵਿਚ ਕਲਾਤਮਕ ਢੰਗ ਨਾਲ ਰੱਖੇ ਹੋਏ ਕੰਠ-ਹਾਰ ਇਕ ਤੋਂ ਦੂਜੇ ਹੱਥਾਂ ਤੱਕ ਪੁੱਜਣ ਲੱਗੇ। ਸਭ ਦੀਆਂ ਅੱਖਾ ਚਮਕ ਨਾਲ ਚੁੰਧਿਆ ਗਈਆ।

"ਤੁਹਾਨੂੰ ਸਭ ਤੋਂ ਚੰਗੇ ਕਿਹੜੇ ਕੰਠ-ਹਾਰ ਲਗਦੇ ਹਨ, ਗੁਪਤ ਜੀ ?"

"ਅੰਨ-ਦਾਤਾ, ਰਾਜ-ਰਾਜੇਸ਼ਵਰੀ ਨੂੰ ਸਫੈਦ ਚੋਲੀ, ਸਫੈਦ ਸਾੜ੍ਹੀ, ਸਫੈਦ ਸ਼ਾਲ ਕਿਉਂ ਪਸੰਦ ਹੈ, ਇਸ ਬਾਰੇ ਤਾਂ ਉਹ ਹੀ ਕੁਛ ਕਹਿ ਸਕਦੇ ਹਨ। ਪਰ ਨਿਮਾਣਾ ਦਾਮੋਦਰ ਅੱਜ ਧੰਨ ਹੋਇਆ ਕਿ ਉਹਦੀ ਦੁਕਾਨ ਵਿਚ ਇਕ ਅਜਿਹੀ ਦੇਵੀ ਨੇ ਪੈਰ ਰਖਿਆ ਹੈ ਜੀਹਨੂੰ ਬਸਤਰ ਪਹਿਣਨ ਵਿਚ ਚੋਣ ਕਰਨ ਦੀ ਦ੍ਰਿਸ਼ਟੀ ਮਿਲੀ ਹੈ।"

ਬੀਰਸ਼੍ਰੀ ਮੁਸਕਰਾਈ, "ਦਾਮੋਦਰ ਸੇਠ, ਸਫੈਦ ਕੰਠ-ਹਾਰਾਂ ਨੂੰ ਸਾਹਮਣੇ ਰੱਖੋ, ਬਾਕੀ ਡੱਬੇ ਤੁਸੀ ਚੁੱਕ ਲਵੋ।"

"ਇਹ ਕਿਹੜੇ ਰਤਨ ਹਨ, ਸੇਠ ?"

"ਇਹ ਸਭ ਬਜਰਮਣੀ ਹੀਰੇ ਤੋਂ ਬਣੇ ਹਨ, ਦੇਵੀ। ਇਥੋਂ ਤੱਕ ਕਿ ਇਹਨਾਂ ਵਿਚ ਜੋ ਪੱਤਰਾਵਲੀ ਬਣੀ ਹੈ, ਉਹ ਵੀ ਹੀਰੇ ਨੂੰ ਸਾਣ ਉਤੇ ਚੜ੍ਹਾਉਣ ਨਾਲ ਜੋ ਕਿਣਕੇ ਬਿਖਰਦੇ ਹਨ, ਉਹਨਾਂ ਤੋਂ ਬਣਾਈ ਗਈ ਹੈ, ਭਾਵ ਨਿਰੋਲ ਹੀਰੇ ਦਾ ਕੰਠ-ਹਾਰ।"

"ਇਹਦਾ ਮੱਲ ਕੀ ਹੈ ?"

"ਹੁਣ ਮੈਂ ਤੁਹਾਡੇ ਸਾਹਮਣੇ ਹੇਰਾਫੇਰੀ ਤਾ ਕਰ ਨਹੀਂ ਸਕਦਾ। ਮੈਨੂੰ ਯਾਦ ਹੈ ਕਿ ਜਦੋ ਰਾਜੇਸ਼ਵਰੀ ਦਾ ਵਿਆਹ ਹੋਇਆ ਸੀ, ਪੰਜ ਸਾਲ ਪਹਿਲਾਂ, ਤਦ ਪਰਮ-ਭੱਟਾਰਕ, ਦੇਵਾ ਦੇ ਦੇਵ ਕਰਨ ਦੇਵ ਨੇ ਬਜਰਮਣੀ ਦਾ ਇਕ ਕੰਠ-ਹਾਰ ਮੈਥੋ ਹੀ ਮੰਗਵਾਇਆ ਸੀ।"

"ਕੀ ਇਹ ਕੰਠ-ਹਾਰ ਤੁਹਾਡਾ ਹੈ ?"

"ਇਕ ਛਿਣ ਦੇਖ ਕੇ ਕਹਿ ਸਕਦਾ ਹਾ, ਦੇਵੀ।"

ਬੀਰਸ਼੍ਰੀ ਨੇ ਆਪਣਾ ਕੰਠ-ਹਾਰ ਉਤਾਰਿਆ ਅਤੇ ਦਾਮੋਦਰ ਗੁਪਤ ਵੱਲ ਵਧਾ ਦਿੱਤਾ।

"ਹਾ ਦੇਵੀ, ਉਹੋ ਹੀ ਹੈ। ਇਹ ਦੇਖੋ ਪਿਛਲੇ ਪਾਸੇ ਗਊ-ਪੁੱਤਰ ਦਾ ਚਿੰਨ੍ਹ ਬਣਿਆ ਹੈ। ਤੇ ਤੁਸੀਂ ਆਉਂਦਿਆਂ ਹੀ ਦੁਕਾਨ ਦੇ ਫੱਟੇ ਉਤੇ ਗਊ-ਪੁੱਤਰ ਦਾ ਚਿੰਨ੍ਹ ਦੇਖਿਆ ਹੋਵੇਗਾ।"

"ਕਿਉਂ ਬੀਰਸ਼੍ਰੀ, ਕੀ ਪੰਜ ਸਾਲਾ ਵਿਚ ਇਹ ਭੋਰਾ ਵੀ ਮੈਲਾ ਨਹੀ ਹੋਇਆ ?"

"ਭੋਰਾ ਵੀ ਨਹੀਂ। ਬੱਸ ਫਰਕ ਇਹ ਹੈ ਕਿ ਜੋ ਕੰਠ-ਹਾਰ ਇਸ ਸਮੇਂ ਸਾਹਮਣੇ ਹਨ, ਉਹਨਾ ਦੀ ਕਲਾਕਾਰੀ ਹੋਰ ਵੀ ਵਧੇਰੇ ਆਬਦਾਰ ਹੋ ਗਈ ਹੈ।"

"ਇਹ ਦੋਵੇ ਬੰਨ੍ਹਵਾ ਦਿਉ। ਸਗੋਂ ਇਉ ਕਰੋ ਕਿ ਜੋ ਇਹਨਾ ਦੋਵਾ ਵਿਚੋ ਵਧੀਆ ਹੋਵ, ਉਹ ਮੈਨੂੰ ਦੇ ਦਿਉ। ਮੈਂ ਇਸ ਸਮੇਂ ਉਹ ਬੀਰਸ਼੍ਰੀ ਦੇ ਕੰਠ ਵਿਚ ਪਾਵਾਗਾ। ਦਾਮ ਬੋਲੋ ?"

"ਦਾਮ ਕੀ ਦੱਸਾ, ਰਾਜੇਦਰ ! ਕੇਵਲ ਦਸ ਹਜ਼ਾਰ ਕਾਰਸਾਪਣ।"

"ਅਮਾਤਿਅੰ, ਤੁਸੀ ਇਹਨਾ ਨੂੰ ਕੱਲ੍ਹ ਸਵੇਰੇ ਦਸ ਹਜ਼ਾਰ ਕਾਰਸਾਪਣ ਭੇਜ ਦੇਣ।"

"ਅਮਾਤਿਅੰ ਨੂੰ ਕਸਟ ਦੇਣ ਦੀ ਲੋੜ ਨਹੀਂ ਹੈ ਪ੍ਰਭੂ, ਮੈਂ ਆਪ ਕਰਨਮੇਰੂ ਆ ਜਾਵਾਗਾ।"

## 44

ਫੱਗਣ ਦੀ ਸਾਮ ਨਵੀ ਸਰਗਰਮੀ ਲੈ ਕੇ ਆਈ ਸੀ। ਵਰੁਣਾ ਲਗਭਗ ਸੁੱਕ ਗਈ ਸੀ। ਕੀਰਤ ਆਪਣੇ ਕਾਰਜਕ੍ਰਮ ਅਨੁਸਾਰ ਅੱਜ ਧਰਮਸਾਲਾ ਵਿਚ ਹੀ ਠਹਿਰੇ ਹੋਏ ਸਨ। ਪੁੰਡਰੀਕ, ਪਾਰਸ, ਸੁਬੋਧ ਦੇਵ ਅਤੇ ਸੂਰਜ ਚਾਰੂ ਬਹੁਤ ਧੀਰੇ-ਧੀਰੇ ਗੱਲਾ ਕਰ ਰਹੇ ਸਨ।

"ਰਾਜਨ।"

ਕੀਰਤ ਖੜ੍ਹੇ ਹੋ ਗਏ, "ਆਗਿਆ, ਆਚਾਰੀਆ ?"

"ਮੈਂ ਆਪਣੇ ਆਪ ਨੂੰ ਇਸ ਯੋਗ ਨਹੀਂ ਮੰਨਦਾ ਕਿ ਤੁਹਾਨੂੰ ਆਗਿਆ ਦੇਵਾ। ਮੀਨਾ-ਕਸ਼ੀ ਕਹਿ ਰਹੀ ਸੀ ਕਿ ਜੇ ਤੁਸੀਂ ਲੋਕ ਆਦਿਕੇਸਵਾਇਤਨ ਆਉਣ ਦਾ ਕਸਟ ਕਰਦੇ ਤਾ ਉਹਨੂੰ ਪ੍ਰਸੰਨਤਾ ਹੁੰਦੀ। ਉਹ ਕਈ ਦਿਨਾ ਤੋ ਇਕ ਨ੍ਰਿਤ-ਸੰਗੀਤਕਾ ਤਿਆਰ ਕਰ ਰਹੀ ਸੀ। ਉਹ ਤੁਹਾਡੀ ਸਭਨਾ ਦੀ ਕਿਰਪਾ ਮੰਗਦੀ ਹੈ।"

"ਇਸ ਵਿਚ ਕਿਰਪਾ ਦੀ ਕੀ ਗੱਲ ਹੈ, ਆਚਾਰੀਆ। ਅਸੀ ਧੰਨਵਾਦੀ ਹੋਵਾਗੇ ਕਿ ਇਸ ਬੇਵੱਸਤਾ ਅਤੇ ਨਿਸਕਿਰਿਅਤਾ ਦੇ ਵਿਚਕਾਰ ਕੁਛ ਪਲ ਵਾਸੂਦੇਵ ਦੀ ਯਾਦ ਵਿਚ ਬੀਤੇ। ਤੁਸੀਂ ਚੱਲੋ ਆਰੀਆ, ਅਸੀ ਸਭ ਛੇਤੀ ਹੀ ਆ ਰਹੇ ਹਾ।"

ਮੀਨਾਕਸ਼ੀ ਨੇ ਅੱਜ ਆਪਣੇ ਆਪ ਨੂੰ ਕ੍ਰਿਸ਼ਨ-ਪਿਆਰੀ ਗੋਪੀ ਦੇ ਰੂਪ ਵਿਚ ਸ਼ਿੰਗਾਰਿਆ ਸੀ। ਉਹ ਇਕ ਅਨੋਖੀ ਸੁੰਦਰਤਾ ਦੀ ਮਾਲਕਣ ਸੀ ਜੀਹਦੀ ਤੁਲਨਾ ਦਰਾਵੜ ਕਲਾ ਦੇ ਸਭ ਤੋਂ ਸ੍ਰੇਸ਼ਠ ਮੰਦਰਾ ਵਿਚ ਬਣੀ ਮੂਰਤੀ ਨਾਲ ਕੀਤੀ ਜਾ ਸਕਦੀ ਹੈ। ਕੇਸਰੀ ਸਾੜ੍ਹੀ, ਨੀਲੀ ਚੋਲੀ ਅਤੇ ਬਾਕੀ ਸ਼ਿੰਗਾਰ-ਯੋਗ ਅੰਗਾ ਉਤੇ ਮਾਲਤੀ ਦੇ ਹਾਰ। ਕਲਾਈਆ ਉੱਤੇ, ਜੂੜੇ ਉੱਤੇ ਲੜੀਆ ਵਿਚ ਗੁੰਦੇ ਹੋਏ ਸਫ਼ੈਦ ਫੁੱਲ। ਸੰਧਿਆ ਹੋਣ ਵਾਲੀ ਸੀ ਕਿ ਕੀਰਤ, ਪੁੰਡਰੀਕ, ਪਾਰਸ, ਸੁਬੋਧ ਆਦਿ ਆ ਕੇ ਆਦਿਕੇਸ਼ਵ ਦੇ ਵਿਹੜੇ ਵਿਚ ਬੈਠ ਗਏ।

"ਰਾਜਨ !" ਆਚਾਰੀਆ ਰੰਗਨਾਥਨ ਬੋਲੇ, "ਪਤਾ ਨਹੀਂ ਕੀਹਦੀ ਪ੍ਰੇਰਨਾ ਨਾਲ ਇਹ ਸਭ ਹੋ ਰਿਹਾ ਹੈ। ਨ੍ਰਿਤ ਤੋਂ ਪਹਿਲਾ ਸੰਖੇਪ ਵਿਚ ਤੁਹਾਨੂੰ ਪੌਂਡਰਕ-ਬੱਧ ਦੀ ਕਥਾ ਸੁਣਾਉਣੀ ਚਾਹੁੰਦਾ ਹਾਂ। ਕਰੂਸ ਦੇਸ ਦਾ ਰਾਜਾ ਸੀ ਪੌਂਡਰਕ। ਉਹਨੂੰ ਭਗਵਾਨ ਵਾਸੂਦੇਵ ਨਾਲ ਏਨੀ ਖਿਝ ਸੀ ਕਿ ਉਹਨੇ ਆਪ ਭਗਵਾਨ ਵਾਸੂਦੇਵ ਹੋਣ ਦਾ ਐਲਾਨ ਕਰ ਦਿੱਤਾ ਸੀ। ਚਾਪਲੂਸਾ ਨੇ ਉਹਨੂੰ ਇਸ ਕਿਸਮ ਦੇ ਪਾਪੀ ਵਿਚ ਪਲਟ ਦਿੱਤਾ ਸੀ ਕਿ ਉਹਨੇ ਆਪਣਾ ਦੂਤ ਸ਼੍ਰੀ ਕ੍ਰਿਸਨ ਕੋਲ ਭੇਜ ਕੇ ਕਹਾਇਆ, 'ਤੂੰ ਝੂਠ ਬੋਲਣਾ ਛੱਡ ਦੇ। ਅਸਲ ਵਾਸੂਦੇਵ ਮੈਂ ਹਾ। ਤੂੰ ਮੂਰਖਾਂ ਵਾਂਗ ਮੇਰੇ ਜਿਨ੍ਹਾਂ-ਜਿਨ੍ਹਾਂ ਚਿੰਨ੍ਹਾਂ ਨੂੰ ਧਾਰਨ ਕਰਦਾ ਹੈਂ, ਉਹ ਛੱਡ ਦੇ। ਜੇ ਤੂੰ ਮੇਰੀ ਸ਼ਰਨ ਵਿਚ ਆ ਜਾਵੇਂ ਤਾਂ ਠੀਕ ਹੈ, ਨਹੀਂ ਤਾ ਯੁੱਧ ਲਈ ਤਿਆਰ ਹੋ ਜਾ।' ਯਾਦਵਾਂ ਦੀ ਸਭਾ ਪੌਂਡਰਕ ਦੀ ਮੂਰਖਤਾ ਉੱਤੇ ਹੱਸਣ ਲੱਗੀ। ਸ਼੍ਰੀ ਕ੍ਰਿਸ਼ਨ ਨੇ ਦੂਤ ਨੂੰ ਕਿਹਾ ਕਿ ਉਹ ਜਾ ਕੇ ਪੌਂਡਰਕ ਨੂੰ ਕਹਿ ਦੇਵੇ ਕਿ 'ਤੂੰ ਚੱਕਰ, ਆਦਿ ਜੋ ਚਿੰਨ੍ਹ ਅਪਣਾ ਰਿਹਾ ਹੈਂ, ਉਹ ਹੀ ਤੇਰੇ ਸਰੀਰ ਦੇ ਟੋਟੇ-ਟੋਟੇ ਕਰ ਦੇਣਗੇ। ਤੂੰ ਕਾਂਵਾ, ਗਿਰਝਾ, ਇੱਲ੍ਹਾ ਵਰਗੇ ਮਾਸਾਹਾਰੀ ਜਾਨਵਰਾ ਵਿਚਕਾਰ ਕੁੱਤੇ ਦੀ ਮੌਤ ਮਰੇਗਾ।' ਸ੍ਰੀ ਕ੍ਰਿਸਨ ਉਸ ਸਮੇਂ ਕਾਸੀ ਵੱਲ ਤੁਰ ਪਏ। ਪੌਂਡਰਕ ਦੋ ਖੂਹਣੀਆ ਸੈਨਾ ਲੈ ਕੇ ਕ੍ਰਿਸ਼ਨ ਨਾਲ ਯੁੱਧ ਕਰਨ ਚੱਲ ਪਿਆ। ਉਹਦੇ ਮਿੱਤਰ ਕਾਸੀਰਾਜ ਵੀ ਤਿੰਨ ਖੂਹਣੀਆਂ ਸੈਨਾ ਲੈ ਕੇ ਪੌਂਡਰਕ ਨਾਲ ਆ ਮਿਲੇ। ਉਸ ਸਮੇਂ ਭਗਵਾਨ ਵਾਸੂਦੇਵ ਨੇ ਪੌਂਡਰਕ ਨੂੰ ਦੇਖਿਆ। ਉਹ ਸੰਖ, ਚੱਕਰ, ਖੜਗ, ਗਦਾ ਆਦਿ ਚਿੰਨ੍ਹ ਅਤੇ ਵਣਮਾਲਾ ਧਾਰਨ ਕੀਤੇ ਹੋਏ ਸੀ। ਰੇਸ਼ਮੀ ਪੀਲੇ ਬਸਤਰਾਂ, ਕੀਮਤੀ ਮੁਕਟ ਅਤੇ ਰਤਨਾ ਨਾਲ ਜੜੇ ਗਹਿਣਿਆ ਨਾਲ ਉਹ ਸਜਿਆ-ਸੰਵਰਿਆ ਹੋਇਆ ਸੀ। ਯੁੱਧ ਸ਼ੁਰੂ ਹੋ ਗਿਆ। ਕ੍ਰਿਸਨ ਦੇ ਤੀਰਾ ਨਾਲ ਪੰਜ ਖੂਹਣੀਆਂ ਸੈਨਾ ਮਰ-ਮਰ ਕੇ ਡਿੱਗਣ ਲੱਗੀ। ਉਸ ਸਮੇਂ ਭਗਵਾਨ ਨੇ ਚੱਕਰ ਦੀ ਵਰਤੋਂ ਕੀਤੀ। ਪੌਂਡਰਕ ਮਾਰਿਆ ਗਿਆ ਅਤੇ ਉਹਦੇ ਮਿੱਤਰ ਕਾਸੀਰਾਜ ਦਾ ਮੁਕਟ, ਆਦਿ ਨਾਲ ਸਜਿਆ ਸਿਰ ਕਾਸ਼ੀ ਦੇ ਦੁਆਰ ਉਤੇ ਜਾ ਡਿਗਿਆ। ਆਪਣੇ ਪਿਤਾ ਦੀ ਹੱਤਿਆ ਕਾਰਨ ਕਰੋਧ ਵਿਚ ਆ ਕੇ ਰਾਜਕੁਮਾਰ ਸੁਦਕਸਿਨ ਨੇ ਪ੍ਰਤਿਗਿਆ ਕੀਤੀ ਕਿ ਉਹ ਵਾਸੂਦੇਵ ਦੇ ਸੀਸ ਨੂੰ ਇਸੇ ਪ੍ਰਕਾਰ ਧੜ ਨਾਲੋ ਵੱਖ ਕਰ ਦੇਵੇਗਾ। ਉਹਨੇ ਭਗਵਾਨ ਸਿਵ ਦੀ ਆਰਾਧਨਾ ਆਰੰਭ ਕਰ ਦਿੱਤੀ। ਕਾਸ਼ੀ-ਖੇਤਰ ਵਿਚ ਉਹਦੀ ਆਰਾਧਨਾ ਤੋ ਖੁਸ਼ ਹੋ ਕੇ ਸ਼ਿਵ ਨੇ ਉਹਨੂੰ ਵਰ ਮੰਗਣ ਲਈ ਕਿਹਾ। ਉਹਨੇ ਸ਼੍ਰੀ ਕ੍ਰਿਸ਼ਨ ਦੀ ਹੱਤਿਆ ਲਈ ਸਕਤੀ ਦੀ ਮੰਗ ਕੀਤੀ। ਭਗਵਾਨ ਰੁਦਰ ਨੇ ਕਿਹਾ, 'ਤੂੰ ਬ੍ਰਾਹਮਣਾਂ ਦੇ ਨਾਲ ਯੱਗ ਦੇ ਦੇਵਤਾ, ਭਾਵ ਰਿਤਵਿਗਭੂਤ ਦਕਸ਼ਿਣਾਗਨੀ ਦੀ ਆਰਾਧਨਾ ਅਭਿਚਾਰ-ਵਿਧੀ ਨਾਲ ਕਰ। ਉਸ ਅਗਨੀ ਵਿਚੋਂ ਪ੍ਰਮਥਦੇਵ ਪੈਦਾ ਹੋਵੇਗਾ ਜੋ ਤੇਰੀ ਬੇਨਤੀ ਸ੍ਵੀਕਾਰ ਕਰ ਸਕਦਾ ਹੈ। ਸੁਦਕਸ਼ਿਨ ਬੜੇ ਨੇਮ ਨਾਲ ਰੁਦਰ ਦੀ ਦੱਸੀ ਵਿਧੀ

ਅਨੁਸਾਰ ਸ੍ਰੀ ਕ੍ਰਿਸ਼ਨ ਉਤੇ ਟੂਣੇ-ਟਾਮਣ ਦੇ ਉਦੇਸ਼ ਨਾਲ ਆਰਾਧਨਾ ਕਰਨ ਲਗਿਆ। ਤਦ ਅਭਿਚਾਰ ਦੀ ਪੂਰਤੀ ਉੱਤੇ ਅਤਿਅੰਤ ਭਿਆਨਕ ਅਗਨੀ ਤੇਜ ਪ੍ਰਗਟ ਹੋਇਆ। ਉਹਦੇ ਕੇਸ ਅਤੇ ਦਾੜ੍ਹੀ-ਮੁੱਛਾ ਦੇ ਵਾਲ ਤਪੇ ਹੋਏ ਤਾਂਬੇ ਦੇ ਰੰਗ ਦੇ ਸਨ ਅਤੇ ਉਹਦੇ ਨੇਤਰਾਂ ਵਿਚੋਂ ਚੰਗਿਆੜੇ ਨਿੱਕਲ ਰਹੇ ਸਨ। ਸੁਦਕਸਿਨ ਵੱਲੋਂ ਕਹੇ ਜਾਣ ਉਤੇ ਉਹ ਅਗਨੀ ਤੇਜ ਸ੍ਰੀ ਕ੍ਰਿਸ਼ਨ ਨੂੰ ਨਗਰ ਸਮੇਤ ਫੂਕ ਦੇਣ ਦੇ ਉਦੇਸ਼ ਨਾਲ ਦੁਆਰਕਾ ਵੱਲ ਚਲਿਆ। ਇਸ ਅਭਿਚਾਰ-ਅਗਨੀ ਨੂੰ ਦੇਖ ਕੇ ਦੁਆਰਕਾ ਦੇ ਲੋਕ ਵਿਆਕੁਲਤਾ ਨਾਲ ਰੁਦਨ ਕਰਨ ਲੱਗੇ। ਮਾਹੇਸ਼ਵਰੀ ਕ੍ਰਿਤਿਆ ਦਾ ਇਹ ਭਿਆਨਕ ਕਰੋਧ ਦੇਖ ਕੇ ਪਰਜਾ ਤਰਾਹੀ-ਤਰਾਹੀ ਕਰ ਉੱਠੀ। ਉਸੇ ਸਮੇਂ ਵਾਸੂਦੇਵ ਨੇ ਮਾਹੇਸ਼ਵਰ ਤੇਜ ਦੇ ਪ੍ਰਤੀਕ ਚੱਕਰ ਦੀ ਵਰਤੋਂ ਕੀਤੀ। ਕਿਥੇ ਮਾਹੇਸ਼ਵਰ ਦਾ ਤੇਜ ਅਤੇ ਕਿਥੇ ਮਾਹੇਸ਼ਵਰੀ ਕ੍ਰਿਤਿਆ ! ਸੁਦਕਸ਼ਿਨ ਨੂੰ ਦੇਖਦਿਆਂ ਹੀ ਕ੍ਰਿਤਿਆ ਕਾਸ਼ੀ ਵੱਲ ਭੱਜੀ। ਉਹਨੇ ਰਿਤਵਿਜਾਂ ਅਤੇ ਸੁਦਕਸ਼ਿਨ, ਸਭ ਨੂੰ ਫੂਕ ਸੁਟਿਆ। ਬਦਲਾ ਲੈਣ ਲਈ ਉਹਨੇ ਜੋ ਅਭਿਚਾਰ ਕੀਤਾ ਸੀ, ਉਹ ਆਪ ਉਸੇ ਵਿਚ ਡਿੱਗ ਕੇ ਨਸ਼ਟ ਹੋ ਗਿਆ।

"ਏਨੀ ਹੀ ਕਥਾ ਹੈ, ਰਾਜਨ, ਪਰ ਮੇਰੇ ਅੰਦਰ ਦਾ ਅੰਤਰਯਾਮੀ ਬਹੁਤ ਬੇਚੈਨ ਹੋ ਰਿਹਾ ਸੀ। ਇਕ ਆਵਾਜ਼ ਉੱਚੀ ਹੋ ਰਹੀ ਸੀ, 'ਪੌਂਡਰਕ-ਬੱਧ ਸੁਣਾਓ, ਪੌਂਡਰਕ-ਬੱਧ ਸੁਣਾਓ।' ਪਤਾ ਨਹੀਂ ਇਸ ਧੁਨੀ ਦਾ ਅਰਥ ਕੀ ਹੈ !"

"ਮੈਂ ਅਰਥ ਸਮਝ ਗਿਆ, ਆਚਾਰੀਆ। ਨਕਲੀ ਚਕਰਵਰਤੀ ਦਾ ਬੱਧ ਹੋਣਾ ਹੀ ਹੈ।"

"ਰਾਜਾ ! ਤੂੰ ਇਹ ਨਾ ਭੁੱਲ ਕਿ ਤੇਰੀ ਪਰਜਾ ਨੂੰ ਲੁੱਟਣ ਵਾਲੇ, ਤੇਰੇ ਵੰਸ਼ ਨੂੰ ਅਗਨੀ ਵਿਚ ਝੋਕਣ ਵਾਲੇ ਆਪਣੀ ਕ੍ਰਿਤਿਆ ਨਾਲ ਤੈਨੂੰ ਹਰਾਉਣਾ ਚਾਹੁੰਦੇ ਹਨ। ਤੂੰ ਮਾਹੇਸ਼ਵਰ ਤੇਜ ਨਾਲ ਰੌਸ਼ਨ ਹੈਂ। ਚਲਾ ਦੇ ਸੁਦਰਸ਼ਨ ! ਅਸੀਂ ਜੀਵਾਂਗੇ ਤਾਂ ਇੱਜ਼ਤ ਨਾਲ, ਮਰਾਂਗੇ ਤਾਂ ਇੱਜ਼ਤ ਨਾਲ।" ਸੂਰਜ ਚਾਚੂ ਬੋਲਿਆ।

ਏਨੇ ਨੂੰ ਤਿੰਨ ਘੋੜਿਆਂ ਦੇ ਪੈਰਾਂ ਦੀ ਤੜ-ਤੜ ਆਵਾਜ਼ ਨਾਲ ਸਭ ਲੋਕ ਚੌਕੰਨੇ ਹੋ ਗਏ। ਘੋੜਿਆਂ ਤੋਂ ਉੱਤਰ ਕੇ ਆਦਿਕੇਸ਼ਵ ਵੱਲ ਆਉਣ ਵਾਲੇ ਘੋੜ-ਸਵਾਰ ਉਥੇ ਆ ਗਏ। ਉਹ ਆਪਣੇ ਜੁੱਤੇ ਉਤਾਰ ਕੇ ਵਿਹੜੇ ਵਿਚ ਬੈਠ ਗਏ। "ਤੁਸੀਂ ਹੀ ਦੇਵੀ ਮੀਨਾਕਸ਼ੀ ਹੋ ਨਾ ?"

ਮੀਨਾਕਸ਼ੀ ਨੇ ਆਪਣੇ ਪੈਰਾਂ ਨੂੰ ਘੁੰਗਰੂ ਬੰਨ੍ਹੇ। ਆਚਾਰੀਆ ਰੰਗਨਾਥਨ ਨੇ ਆਪਣੇ ਗੁੱਟ ਨਾਲ ਘੁੰਗਰੂਆਂ ਦਾ ਇਕ ਗੁੱਛਾ ਲਟਕਾ ਲਿਆ। ਮ੍ਰਿਦੰਗਮ ਉੱਤੇ ਥਾਪ ਹੋਈ।

ਮੀਨਾਕਸ਼ੀ ਉੱਠੀ। ਉਹਨੇ ਭਗਵਾਨ ਆਦਿਕੇਸ਼ਵ ਦੀ ਮੂਰਤੀ ਦੇ ਸਾਹਮਣੇ ਸੀਸ ਨਿਵਾਇਆ। ਉਹਨੇ ਥੋੜੀ ਜਿਹੀ ਤਿਰਛੀ ਨਜ਼ਰ ਨਾਲ ਕੀਰਤ ਦੀਆਂ ਅੱਖਾਂ ਵਿਚ ਦੇਖਿਆ ਅਤੇ ਨ੍ਰਿਤ ਵਿਚ ਮਗਨ ਹੋ ਗਈ। ਉਹਦੇ ਘੁੰਗਰੂਆਂ ਦੀ ਧੁਨੀ ਅਤੇ ਮ੍ਰਿਦੰਗ ਦਾ ਤਾਲ-ਲੈਅ ਵਿਚ ਬੱਝ ਕੇ ਵੱਜਣਾ ਸਭ ਨੂੰ ਮੋਹਿਤ ਕਰ ਰਹੇ ਸਨ।

ਏਨੇ ਨੂੰ ਕੋਇਲ ਵਰਗੇ ਕੰਠ ਵਿਚੋਂ ਆਲਾਪ ਦਾ ਆਰੋਹ ਮਨ ਨੂੰ ਨੀਲੇ ਅੰਬਰ ਵੱਲ ਉਡਾਉਣ ਲਗਿਆ। ਗੋਪੀ ਆਪਣੀ ਹੀ ਭਾਵੁਕਤਾ ਵਿਚ ਗੁਆਚ ਗਈ:

ਲਲਿਤ ਵਿਲਾਸ ਕਲਾ ਸੁਖ ਖੇਲਨ
ਲਲਨਾ ਲੋਭਨ ਸੋਭਨ ਯੌਵਨ ਮਾਨਿਤ ਨਵਮਦਨੇ ।

ਮੀਨਾਕਸ਼ੀ ਜਿਸ ਨਵਲ ਮਦਨ ਦੀ ਗੱਲ ਕਰ ਰਹੀ ਸੀ, ਉਸੇ ਨੂੰ ਸ਼੍ਰੀ-ਮਾ ਅਪ੍ਰਾਕ੍ਰਿਤਿਕ ਮਦਨ, ਭਾਵ ਵਾਸੂਦੇਵ ਕਿਹਾ ਕਰਦੀ ਸੀ । ਇਸੇ ਨੂੰ ਹੀ 'ਕਾਦਿ-ਵਿਦਿਆ' ਦੇ ਸ਼੍ਰੀਚੱਕਰ-ਪੂਜਕ ਕਾਮਬੀਜ ਕਿਹਾ ਕਰਦੇ ਹਨ, ਭਾਵ 'ਕਲੀਂ' । ਇਹੋ ਬੀਜ-ਮੰਤਰ ਕ੍ਰਿਸ਼ਨ ਦਾ ਵੀ ਹੈ, ਕਾਮ-ਸ਼ਕਤੀ ਦਾ ਵੀ ਹੈ ।

"ਵਾਹ ! ਵਾਹ ! ਵਾਹ !" ਤਿੰਨੇ ਅਨਜਾਣੇ ਵਿਅਕਤੀ ਝੂਮਣ ਲੱਗੇ । ਉਹਨਾਂ ਦੀਆ ਅੱਖਾਂ ਮਦਿਰਾ ਦੇ ਪ੍ਰਭਾਵ ਨਾਲ ਬਿਲਕੁਲ ਲਾਲ ਅੰਗਿਆਰਾਂ ਵਾਂਗ ਮੱਚ ਰਹੀਆ ਸਨ ।

ਅਲਿਕੁਲ ਕੋਕਿਲ ਕੁਵਲਯ ਕੱਜਲ
ਕਾਲਕਲਿੰਦਸੁਤਾ ਵਿਗਲੱਜਲ ਕਾਲਿਯਕੁਲਦਮਨੇ ।

ਅਣਚਾਹੇ ਯਾਤਰੀਆਂ ਲਈ ਘਿਰਣਾ ਦੇ ਭਾਵ ਪਰਗਟ ਕਰਨ ਲਈ ਉਹਨੇ ਲਾਸਿਐ ਦੇ ਸਥਾਨ ਉਤੇ ਤਾਂਡਵ ਸੁਰੂ ਕਰ ਦਿੱਤਾ । ਸਾੜ੍ਹੀ ਦੇ ਲਾਗੜ ਵਿਚ ਕਸੇ ਨਿਤੰਭ, ਜਿਨ੍ਹਾ ਵਿਚ ਅਥਾਹ ਸ਼ਕਤੀ ਸੀ, ਕਰੋਧ ਦੇ ਛਿਣ ਵਿਚ ਚੱਕਰ ਕੱਟਣ ਸਮੇ ਇਸ ਤਰ੍ਹਾ ਥਰਥਰਾ ਰਹੇ ਸਨ ਕਿ ਆਚਾਰੀਆ ਰੰਗਨਾਥਨ ਵੀ ਘਬਰਾ ਉਠੇ । ਉਹ ਸੋਚ ਰਹੇ ਸਨ ਕਿ ਹੁਣ ਮੀਨਾਕਸ਼ੀ ਵਿਰਾਮ ਉਤੇ ਆਵੇਗੀ । "ਕਾਲਿਯਕੁਲਦਮਨੇ, ਕਾਲਿਯਕੁਲਦਮਨੇ, ਦਮਨੇ ਦਮਨੇ..."

ਮੀਨਾਕਸ਼ੀ ਦੇ ਘੁੰਗਰੂਆਂ ਨੂੰ ਜੋੜਨ ਵਾਲੇ ਧਾਗੇ ਟੁੱਟ ਗਏ, ਘੁੰਗਰੂ ਆਦਿਕੇਸ਼ਵ ਮੰਦਰ ਦੇ ਮੰਡਪ ਵਿਚ ਬਿਖਰ ਗਏ । ਉਹ ਮੂਰਛਿਤ ਹੋ ਕੇ ਡਿੱਗ ਪਈ ।

ਆਚਾਰੀਆ ਰੰਗਨਾਥਨ ਮੰਦਰ ਦੇ ਗਰਭਗ੍ਰਹਿ ਵਿਚ ਗਏ । ਹੱਥ ਵਿਚ ਝੱਜਰ ਅਤੇ ਮਿੱਟੀ ਦਾ ਕਸੋਰਾ ਲੈ ਕੇ ਉਹ ਮੀਨਾਕਸ਼ੀ ਦੇ ਕੋਲ ਪੁੱਜੇ । ਉਹ ਉਸੇ ਪ੍ਰਕਾਰ ਮੂੰਹ ਦੇ ਭਾਰ ਡਿੱਗੀ ਪਈ ਸੀ ।

"ਆਚਾਰੀਆ !" ਤੁਸੀਂ ਗਰਦਨ ਨੂੰ ਸਿੱਧੀ ਕਰ ਦਿਉ । ਕਸੋਰੇ ਵਿਚੋਂ ਜਲ ਲੈ ਕੇ ਛਿੱਟੇ ਮਾਰੋ । ਹੁਣੇ ਸਭ ਕੁਛ ਠੀਕ ਹੋ ਜਾਵੇਗਾ । ਘਬਰਾਓ ਨਾ", ਕੀਰਤ ਬੋਲੇ ।

"ਘਬਰਾਉਣ ਦੀ ਕੀ ਗੱਲ ਹੈ ਇਹਦੇ ਵਿਚ । ਤੁਸੀਂ ਹਮਦਰਦੀ ਦਿਖਾ ਕੇ ਕਿਸੇ ਸਵਾਰਥ-ਸਿੱਧੀ ਦਾ ਜਤਨ ਨਾ ਕਰੋ । ਜੇ ਦੇਵੀ ਦੀ ਬੇਸੁੱਧੀ ਦੂਰ ਨਾ ਹੋਈ ਤਾਂ ਅਸੀਂ ਇਹਨਾ ਨੂੰ ਕਿਸੇ ਚੰਗੇ ਵੈਦਰਾਜ ਕੋਲ ਲੈ ਜਾਵਾਂਗੇ", ਤਿੰਨਾ ਵਿਚੋਂ ਇਕ ਓਪਰਾ ਆਦਮੀ ਬੋਲਿਆ ।

"ਬੜੀ ਕਿਰਪਾ ਹੋਵੇਗੀ, ਆਰੀਆ । ਮੈਂ ਕਿਸੇ ਸਵਾਰਥ-ਸਿੱਧੀ ਲਈ ਹਮਦਰਦੀ ਨਹੀਂ ਦਿਖਾ ਰਿਹਾ । ਮੈਂ ਤਾਂ ਇਕ ਯਾਤਰੀ ਹਾਂ । ਕੀਰਤਨ ਸੁਣਨ ਲਈ ਆ ਗਿਆ ਸੀ", ਕੀਰਤ ਨੇ ਕਿਹਾ । "ਤੁਹਾਡੀ ਜਾਣ-ਪਛਾਣ ?"

"ਤੂੰ ਸੱਚਮੁੱਚ ਯਾਤਰੀ ਹੈਂ । ਕਾਸ਼ੀਵਾਸੀ ਹੁੰਦਾ ਤਾ ਰਾਜਸ਼ੇਖਰ ਜਾਤ ਬਰਮਨ ਤੋਂ ਅਰਥਾਤ ਮਹਾਂ-ਭੱਟਾਰਕ ਚਕਰਵਰਤੀ ਰਾਜ-ਰਾਜੇਸ਼ਵਰ ਕਰਨ ਦੇਵ ਦੇ ਸਭ ਤੋਂ ਪਿਆਰੇ ਜੁਆਈ ਤੋਂ ਜਾਣ-ਪਛਾਣ ਨਾ ਪੁਛਦਾ ।"

"ਗ਼ਲਤੀ ਹੋ ਗਈ, ਰਾਜਨ। ਖਿਮਾ ਕਰੋ।"

ਮੀਨਾਕਸ਼ੀ ਸ਼ਾਇਦ ਓਨੀ ਬੇਸੁੱਧ ਨਹੀਂ ਸੀ ਜਿੰਨੀ ਲੋਕ ਸਮਝ ਰਹੇ ਸਨ। ਉਹਨੇ ਜਾਤ ਬਰਮਨ ਦੀ ਜਾਣ-ਪਛਾਣ ਸੁਣ ਲਈ ਸੀ। ਉਹ ਧੀਰੇ-ਧੀਰੇ ਉੱਠ ਕੇ ਬੈਠੀ ਹੋ ਗਈ।

"ਦੇਵੀ !" ਜਾਤ ਬਰਮਨ ਉਹਦੇ ਸਾਹਮਣੇ ਗੋਡਿਆਂ-ਪਰਨੇ ਬੈਠ ਗਿਆ। "ਤੁਹਾਡੇ ਅਦਭੁਤ ਨ੍ਰਿਤ ਅਤੇ ਸੰਗੀਤ ਲਈ ਇਹ ਹੈ ਬਜਰਮਣੀ ਹੀਰਿਆਂ ਦਾ ਕੰਠ-ਹਾਰ, ਜੀਹਦੇ ਜੋੜ ਦਾ ਦੂਜਾ ਦੁਨੀਆ ਵਿਚ ਕਿਤੇ ਵੀ ਪ੍ਰਾਪਤ ਨਹੀਂ ਹੈ। ਮੈਂ ਇਹ ਭੇਟ ਦੇ ਰੂਪ ਵਿਚ ਤੁਹਾਡੇ ਗਲ ਵਿਚ ਪਾਉਣਾ ਚਾਹੁੰਦਾ ਹਾਂ।"

"ਕਰਨ ਦੇਵ ਦੇ ਜੁਆਈ !" ਮੀਨਾਕਸ਼ੀ ਨੇ ਵੱਟੀ ਹੋਈ ਮੁੱਕੀ ਨਾਲ ਉਹਨੂੰ ਧਕਦਿਆਂ ਹੋਇਆਂ ਕਿਹਾ, "ਇਹ ਮੰਦਰ ਹੈ ਸ਼੍ਰੀਮਾਨ, ਵੇਸਵਾ ਦਾ ਨਿਵਾਸ ਨਹੀਂ।"

"ਦੇਵੀ, ਤੁਸੀਂ ਬਿਨਾਂ ਕਾਰਨ ਗੁੱਸੇ ਹੋ ਰਹੇ ਹੋ। ਕੀ ਮੰਦਰਾਂ ਵਿਚ ਭੇਟ ਨਹੀਂ ਚੜ੍ਹਾਈ ਜਾਂਦੀ ?"

"ਚੜ੍ਹਾਈ ਜਾਂਦੀ ਹੋਵੇਗੀ, ਪਰ ਇਥੇ ਇਹ ਸਭ ਨਹੀਂ ਹੁੰਦਾ।"

"ਸੁਣਿਆ, ਰਾਜੇਸ਼ਵਰ ? ਇਸ ਦੱਖਣੀ ਕੰਨਿਆ ਨੂੰ ਹੰਕਾਰ ਹੋ ਗਿਆ ਹੈ। ਮੈਂ ਠੀਕ ਕਰਦਾ ਹਾ ਇਹਨੂੰ", ਦੂਜੇ ਓਪਰੇ ਆਦਮੀ ਨੇ ਕਿਹਾ।

ਉਹਨੇ ਮੀਨਾਕਸ਼ੀ ਦੇ ਹੱਥ ਮਰੋੜ ਕੇ ਉਹਦੀ ਹਿੱਕ ਉੱਤ ਮੁੱਕੇ ਦਾ ਵਾਰ ਕੀਤਾ। ਤਦੇ ਪੁੰਡਰੀਕ ਨੇ ਹੱਥਾ ਦੀ ਕੋਕਲੀ ਬਣਾ ਕੇ ਆਵਾਜ਼ ਦਿੱਤੀ, "ਸ਼ੋਣਨਦ ! ਸ਼ੋਣਨਦ ! ਸ਼ੋਣਨਦ !" ਭਾਵੇਂ ਉਹਦੀ ਆਵਾਜ ਓਨੀ ਸਪੱਸ਼ਟ ਅਤੇ ਗੂੰਜਣ ਵਾਲੀ ਨਹੀਂ ਸੀ। ਫੇਰ ਵੀ ਧਰਮਸ਼ਾਲਾ ਵਿਚੋਂ ਛੇ ਘੋੜ-ਸਵਾਰ ਆਦਿਕੇਸਵ ਦੇ ਮੰਦਰ ਵੱਲ ਚੱਲ ਪਏ।

"ਤੂੰ ਇਹ ਕਿਹੜਾ ਨਾਟਕ ਕਰ ਰਿਹਾ ਸੀ, ਨੌਜਵਾਨ ?" ਹੱਟਾ-ਕੱਟਾ ਲੱਗਣ ਵਾਲਾ ਇਕ ਅੰਗ-ਰਖਿਅਕ ਪੁੰਡਰੀਕ ਵੱਲ ਵਧਿਆ। ਪੁੰਡਰੀਕ ਨੇ ਛਾਲ ਮਾਰ ਕੇ ਉਹਦੀ ਹਿੱਕ ਉੱਤੇ ਪਾਤਲੀਆ ਦਾ ਵਾਰ ਕੀਤਾ। ਉਹ ਗੇੜਾ ਖਾ ਕੇ ਡਿੱਗ ਪਿਆ। ਤੀਜੇ ਆਦਮੀ ਨੇ ਧੱਕੇ ਨਾਲ ਮੀਨਾਕਸ਼ੀ ਨੂੰ ਚੁੱਕਣ ਲਈ ਹੱਥ ਵਧਾਇਆ ਹੀ ਸੀ ਕਿ ਸੋਣਨਦ ਆ ਪੁੱਜਿਆ। ਪੁੰਡਰੀਕ ਨੇ ਕੋਈ ਸੰਕੇਤ ਕੀਤਾ ਅਤੇ ਇਕ ਪਲ ਦੇ ਅੰਦਰ ਸਣ ਦੀਆਂ ਰੱਸੀਆ ਨਾਗਵਲ ਵਾਗ ਤਿੰਨਾਂ ਓਪਰੇ ਆਦਮੀਆਂ ਦੇ ਗਲਾਂ ਵਿਚ ਪਈਆਂ ਅਤੇ ਝਟਕੇ ਨਾਲ ਕਸੀਆਂ ਗਈਆ। ਘੋੜਿਆ ਨੇ ਦੋ ਕਦਮ ਵਧਾਏ ਹੀ ਸਨ ਕਿ ਤਿੰਨੇ ਲਾਸ਼ਾਂ ਵਾਗ ਵਿਹੜੇ ਵਿਚ ਡਿੱਗ ਕੇ ਘਿਸੜਨ ਲੱਗੇ।

"ਕਹੋ, ਰਾਜਾ ਕਰਨ ਦੇ ਜੁਆਈ !" ਪੁੰਡਰੀਕ ਨੇ ਜਾਤ ਬਰਮਨ ਦੇ ਜਬਾੜੇ ਉਤੇ ਜ਼ੋਰਦਾਰ ਵਾਰ ਕੀਤਾ। "ਰਾਜ-ਪਰਿਵਾਰ ਦਾ ਹੋ ਕੇ ਵੀ ਤੂੰ ਏਨਾ ਅਸਭਿਅ ਅਤੇ ਜਾਂਗਲੀ ਹੋਵੇਂਗਾ, ਇਹ ਅੰਦਾਜਾ ਮੈਨੂੰ ਨਹੀ ਸੀ।"

"ਲੈ ਜਾਓ ਇਹਨਾ ਨੂੰ। ਰੱਸਿਆ ਨਾਲ ਬੰਨ੍ਹ ਕੇ ਉਸੇ ਥਾਂ ਸੁੱਟ ਦਿਓ। ਸਾਵਧਾਨ ! ਦੁਆਰ ਦਾ ਰਹੱਸ ਨਾ ਖੁੱਲ੍ਹੇ। ਇਹਨਾ ਨੂੰ ਜਿੰਨਾ ਮਰਜ਼ੀ ਕੁੱਟਣਾ, ਪਰ ਮਰਨ ਨਾ ਦੇਣਾ।"

ਸੈਨਕ ਮੁਸਕਰਾਏ ਅਤੇ ਚੱਲ ਪਏ।

"ਰਾਜਨ !" ਮੀਨਾਕਸੀ ਕੀਰਤ ਦੇ ਪੈਰਾ ਉੱਤੇ ਡਿੱਗ ਪਈ, "ਕੀ ਭਾਗਾਂ ਦੀਆ ਦਿੱਤੀਆਂ

ਵਿਰੋਧੀ ਸਥਿਤੀਆਂ ਵਿਰੁੱਧ ਲੜਨਾ ਵੀ ਅਪਰਾਧ ਹੈ ? ਕੀ ਤੁਸੀਂ ਏਨੇ ਨਿਰਮੋਹੇ ਹੋ ਕਿ ਮਨ ਦੀ ਭਾਸ਼ਾ ਵੀ ਨਹੀਂ ਸਮਝਦੇ, ਜਾਂ ਨਾ ਸਮਝਣ ਦਾ ਨਾਟਕ ਕਰਦੇ ਹੋ ? ਕਿੰਨੇ ਪਰਦੇ ਪਾ ਲਏ ਹਨ ਤੁਸੀਂ ਆਪਣੇ ਦਿਲ ਉਤੇ। ਮੈ ਕਦੀ ਭਾਰ ਨਹੀਂ ਬਣੀ, ਨਾ ਅੱਗੇ ਨੂੰ ਬਣਨਾ ਹੈ। ਚੰਦੇਲ ਰਾਜਕੁਲ ਵਿਚ ਪ੍ਰਵੇਸ਼ ਕਰਨ ਦੀ ਗੁਸਤਾਖੀ ਮੈਂ ਸੁਫਨੇ ਵਿਚ ਵੀ ਨਹੀਂ ਕੀਤੀ। ਮੈਂ ਆਪਣਾ ਸਥਾਨ ਜਾਣਦੀ ਹਾ। ਮੈਂ ਦੇਵਦਾਸੀ ਹਾ, ਜੀਹਨੂੰ ਲੋਕ ਵੇਸਵਾ ਸਮਝਦੇ ਹਨ।"

"ਦੇਵੀ, ਬਿਨਾਂ-ਕਾਰਨ ਚਿੱਤ ਦੁਖੀ ਨਾ ਕਰੋ। ਮੈਂ ਮਨ ਉਤੇ ਪਰਦੇ ਪਾਉਣ ਦੀ ਕਲਾ ਨਹੀਂ ਜਾਣਦਾ। ਪਰ ਕਾਸ਼ੀ ਤੋਂ ਜਿਨ੍ਹਾਂ ਥੋੜੇ ਜਿਹੇ ਆਪਣੇ ਲੋਕਾ ਨੂੰ ਖਜੁਰਾਹੋ ਜਾ ਮਹੋਬਾ ਲੈ ਜਾਣਾ ਚਾਹੁੰਦਾ ਹਾਂ, ਉਹਨਾਂ ਵਿਚ ਆਚਾਰੀਆ ਰੰਗਨਾਥਨ ਅਤੇ ਤੁਸੀਂ ਵੀ ਹੋ। ਮੈਂ ਕਿਸੇ ਭੇਦਭਾਵ ਨੂੰ ਨਹੀ ਮੰਨਦਾ। ਕੰਦਾਰੀਆ ਵੀ ਸਾਡੇ ਇਸਟਦੇਵ ਹਨ ਅਤੇ ਭਾਰਤ-ਪ੍ਰਸਿੱਧ ਮੇਰੇ ਆਦਿਪੁਰਖੇ ਰਾਜ-ਰਾਜੇਸਵਰ ਸਮਰਾਟ ਯਸ਼ੋਵਰਮਾ ਨੂੰ ਇਤਿਹਾਸਤ੍ਰ ਧਰੋਹਰ ਦੇ ਰੂਪ ਵਿਚ ਪ੍ਰਾਪਤ ਬੈਕੁੰਠੀ ਪ੍ਰਤਿਭਾ ਦੇ ਸਾਕਾਰ ਰੂਪ ਵਾਸੂਦੇਵ ਵੀ ਸਾਡੇ ਹੀ ਹਨ।"

"ਆਰੀਆ ਸੁਬੋਧ !"

"ਰਾਜਨ !"

"ਤੁਸੀ ਕਿਰਪਾ ਕਰ ਕੇ ਪਿਤਾ-ਪੁੱਤਰੀ ਨੂੰ ਸ਼ੋਣਭੱਦਰ ਭਵਨ ਪੁਚਾ ਦਿਓ। ਜਿੰਨੀ ਛੇਤੀ ਹੋ ਸਕੇ। ਕੌਮੁਦੀ ਨੂੰ ਕਹਿਣਾ, ਅੱਜ ਤੋਂ ਕ੍ਰਿਸ਼ਨ ਦੀਆ ਅਰਾਧਕਾਵਾ ਇਕ ਦੀ ਥਾ ਦੋ ਹੋ ਗਈਆ।"

ਨਾਓ ਕੇਦਾਰੇਸ਼ਵਰ ਵੱਲ ਚੱਲ ਪਈ।

"ਬੇਟੀ ਮੀਨਾਕਸ਼ੀ।"

"ਹਾਂ ਆਰੀਆ।"

"ਮੈਂ ਬਹੁਤ ਵੱਡਾ ਅਪਰਾਧ ਕੀਤਾ ਹੈ। ਹੋਇਆ ਤਾ ਅਨਜਾਣੇ ਅਤੇ ਅਨਚਾਹੇ, ਪਰ ਅਪਰਾਧ ਤਾਂ ਅਪਰਾਧ ਹੀ ਹੈ।"

"ਕੇਹਾ ਅਪਰਾਧ, ਪਿਤਾ-ਸਰੂਪ ?"

"ਜਦੋਂ ਪਾਰਸ ਦੇਵ ਚੰਦਰਲੇਖਾ ਪਹਾੜੀ ਤੋਂ ਮੰ ਰ ਦੀ ਖੱਡ ਵਿਚ ਡਿੱਗ ਪਏ ਸਨ, ਤਦ ਪ੍ਰਚੰਡ ਨੂੰ ਦਾਅ ਉੱਤੇ ਲਾ ਕੇ ਰਾਜਾ ਨੇ ਉਹਨੂੰ ਬਚਾ ਲਿਆ ਸੀ। ਪ੍ਰਚੰਡ ਬਹੁਤ ਘਾਇਲ ਸੀ। ਰਾਜੇ ਦੀ ਹਿੱਕ ਉਤੇ ਕਿਸੇ ਨੁਕੀਲੇ ਪੱਥਰ ਦੇ ਲੱਗ ਜਾਣ ਨਾਲ ਬਹੁਤ ਸੱਟ ਲੱਗ ਗਈ ਸੀ। ਰਾਜਾ ਨੇ ਗੋਮਤੀ ਨੂੰ ਪੱਤਰ ਲਿਖਿਆ ਅਤੇ ਉਸ ਵਿਚ ਅਗਸਤਿਐ ਪੁਸ਼ਪ ਰੱਖ ਦਿੱਤਾ। ਮੈਂ ਇਹਨੂੰ ਰਾਜਾ ਦਾ ਅਭਿਮਾਨ ਅਤੇ ਗੋਮਤੀ ਦਾ ਤਿਰਸਕਾਰ ਸਮਝਿਆ। ਜਦੋਂ ਤੂੰ ਰਾਜਾ ਦੇ ਸਵਾਸਥ ਬਾਰੇ ਪੁਛਿਆ, ਮੈਂ ਕਿਹਾ, 'ਕੌਣ ਰਾਜਾ ?' ਤੇ ਜਦੋਂ ਤੂੰ ਵਾਰ-ਵਾਰ ਰਾਜੇਸਵਰ ਕੀਰਤ ਦਾ ਨਾ ਲਿਆ ਤਾਂ ਮੈਂ ਅਭਿਮਾਨ ਨਾਲ ਕਿਹਾ, 'ਅੱਛਾ ! ਤੂੰ ਅਨਹੋਏ, ਨਿਰਧਨ, ਬਿਗਾਨੇ ਆਸਰੇ ਤੱਕਣ ਵਾਲੇ ਰਾਜੇ ਬਾਰੇ ਪੁੱਛ ਰਹੀ ਹੈਂ' ?"

"ਤਾਂ ਤੁਸੀਂ ਝੂਠ ਕਿਹਾ ਸੀ, ਆਰੀਆ ?"

"ਹਾਂ, ਮੀਨਾਕਸ਼ੀ, ਰਾਜਾ ਨੇ ਤੇਰੇ ਸਵਾਸਥ ਅਤੇ ਕੁਸਲ-ਮੰਗਲ ਦਾ ਸਮਾਚਾਰ ਭਜਣ ਲਈ ਲਿਖਿਆ ਸੀ।"

"....ਇਹ ਤਾਂ ਸ਼੍ਰੀ-ਮਾਂ ਨੇ ਦੱਸਿਆ ਸੀ ਕਿ ਵਾਸਨਾ ਦਾ ਰੰਗ ਲਾਲ ਹੈ, ਪ੍ਰੇਮ ਦਾ ਰੰਗ ਨੀਲਾ ਹੈ ਅਤੇ ਸਮਰਪਨ ਦਾ ਰੰਗ ਉੱਜਲ ਹੈ। ਕ੍ਰਿਸ਼ਨ ਅਤੇ ਰਾਧਾ ਦਾ ਪ੍ਰੇਮ ਉੱਜਲ ਰਸ ਸਿਰਜਦਾ ਹੈ। ਆਰੀਆ ਸੁਬੋਧ, ਤੁਸੀਂ ਅਗਸਤਿਐ ਦੇ ਸਫ਼ੈਦ ਫੁੱਲ ਦਾ ਤਿਰਸਕਾਰ ਕਰ ਕੇ ਅਪਰਾਧ ਕੀਤਾ ਹੈ। ਕੀਰਤ ਨੇ ਤਾਂ ਗੋਮਤੀ ਤੋਂ ਉੱਜਲ ਰਸ ਦੀ ਕਾਮਨਾ ਕੀਤੀ ਸੀ ਅਤੇ ਤੁਸੀ ਉਹਨੂੰ ਤਿਰਸਕਾਰ ਮੰਨ ਲਿਆ।..."

"ਇਹ ਸ਼੍ਰੀ-ਮਾਂ ਨੇ ਕਿਹਾ ਸੀ, ਆਰੀਆ ?"

"ਹਾਂ, ਮੀਨਾਕਸ਼ੀ।"

"ਮੈਂ ਆਪਣੀ ਅੰਤਰ-ਆਤਮਾ ਵੱਲੋਂ ਧੰਨਵਾਦ ਪ੍ਰਗਟ ਕਰ ਰਹੀ ਹਾਂ, ਆਰੀਆ ਸੁਬੋਧ। ਮੀਨਾਕਸ਼ੀ ਵਡਭਾਗੀ ਹੈ। ਉਹਨੇ ਅੱਜ ਆਪਣੇ ਆਰਾਧ ਤੋਂ ਸਭ ਕੁਛ ਪ੍ਰਾਪਤ ਕਰ ਲਿਆ। ਹਾਂ, ਇਕ ਗੱਲ ਕੰਡੇ ਵਾਂਗ ਚੁਭਦੀ ਰਹੇਗੀ ਕਿ ਜੇ ਤੁਸੀਂ ਇਹ ਸਭ ਪਹਿਲਾਂ ਹੀ ਦੱਸ ਦਿੱਤਾ ਹੁੰਦਾ ਤਾਂ ਮੈਂ ਉਹਨਾਂ ਨੂੰ ਏਨੇ ਕਠੋਰ ਸ਼ਬਦਾਂ ਵਿਚ ਉਲਾਂਭਾ ਨਾ ਦਿੰਦੀ।"

## 45

ਕੀਰਤ ਸਿੰਘ ਬੋਲੇ, "ਪੁੰਡਰੀਕ, ਤੂੰ ਕਿਤੇ ਨਾ ਜਾਈਂ। ਪਾਰਸ ਦੇਵ ਨੂੰ ਵੀ ਰੋਕੋ। ਯੁਵਰਾਜ ਨੂੰ ਮਿਲ ਕੇ ਹੁਣ ਪਰਤਦਾ ਹਾਂ।"

ਗਾਹੜਵਾਲ ਦੁਰਗ ਦੇ ਦੁਆਰ ਉਤੇ ਕੀਰਤ ਪੁੱਜੇ ਤਾ ਉਥੇ ਪਹਿਰੇਦਾਰ ਖੜ੍ਹਾ ਸੀ।

"ਜਾਓ ਯੁਵਰਾਜ ਨੂੰ ਕਹੋ ਕਿ ਦੁਆਰ ਉੱਤੇ ਕੀਰਤ ਸਿੰਘ ਖੜ੍ਹੇ ਹਨ।"

ਗੋਵਿੰਦ ਭਜਦਾ ਹੋਇਆ ਦੁਆਰ ਉੱਤੇ ਆਇਆ। "ਭਾਈ-ਜੂ, ਤੁਸੀ ਮੈਨੂੰ ਬੁਲਾ ਲੈਂਦੇ ! ਅੰਦਰ ਚਲੋ।"

ਗੋਵਿੰਦ ਦੇ ਨਾਲ-ਨਾਲ ਕੀਰਤ ਤੁਰ ਰਹੇ ਸਨ। ਇਕ ਕਮਰਾ ਖੁੱਲ੍ਹਾ ਸੀ। ਉਸ ਵਿਚ ਰਾਜਮਾਤਾ ਰਾਲਹਿ ਦੇਵੀ ਗੀਤਾ-ਪਾਠ ਕਰ ਰਹੀ ਸੀ। ਕੀਰਤ ਚੁੱਪ-ਚਾਪ ਉਹਨਾ ਦੇ ਕਮਰੇ ਵਿਚ ਜਾ ਕੇ ਬੈਠ ਗਏ। ਰਾਜਮਾਤਾ ਨੇ ਦੇਖ ਲਿਆ ਕਿ ਕੀਰਤ ਅਤੇ ਗੋਵਿੰਦ, ਦੋਵੇਂ ਆਏ ਹਨ। ਉਹਨਾਂ ਨੇ ਸਿਰ ਝੁਕਾ ਕੇ ਪੋਥੀ ਨੂੰ ਪ੍ਰਨਾਮ ਕੀਤਾ।

"ਆਓ ਬੇਟੇ !" ਰਾਜਮਾਤਾ ਬੋਲੀ।

ਕੀਰਤ ਨੇ ਚਰਨ ਛੂੰਹਦਿਆ ਕਿਹਾ, "ਮਾਤਸ੍ਰੀ, ਤੁਹਾਡੀ ਪਾਠ ਦੀ ਚੋਣ ਸ਼ਲਾਘਾਯੋਗ ਹੈ। ਹੁਣ ਦੋਵੇਂ ਸੈਨਾਵਾ ਆਹਮਣੇ-ਸਾਹਮਣੇ ਆ ਕੇ ਖੜ੍ਹੀਆ ਹੋ ਗਈਆ ਹਨ। ਅਜਿਹੀ ਸਥਿਤੀ ਵਿਚ ਗੀਤਾ ਜੋ ਸ਼ਾਤੀ ਦਿੰਦੀ ਹੈ, ਉਹ ਕੋਈ ਵੀ ਹੋਰ ਧਰਮ-ਗ੍ਰੰਥ ਨਹੀਂ ਦੇ ਸਕਦਾ। ਸੂਰਜ ਚਾਰੂ ਦੀ ਭਵਿੱਖਬਾਣੀ ਸਹੀ ਸਿੱਧ ਹੋਈ। ਹੁਣੇ-ਹੁਣੇ ਕਰਨ ਦੇ ਜੁਆਈ ਜਾਤ ਬਰਮਨ ਅਤੇ ਉਹਦੇ ਦੋ ਤਕੜੇ ਅੰਗ-ਰਖਿਅਕ ਆਦਿਕੇਸ਼ਵ ਮੰਦਰ ਆਏ ਸਨ। ਉਹਨਾਂ ਦਾ ਉਦੇਸ ਮੀਨਾਕਸ਼ੀ ਨੂੰ ਚੁੱਕ ਕੇ ਲੈ ਜਾਣਾ ਸੀ। ਉਹ ਤਾ ਚੰਗਾ ਹੋਇਆ ਕਿ ਆਚਾਰੀਆ ਰੰਗਨਾਥਨ ਦੇ ਸੱਦੇ ਉੱਤੇ ਮੈਂ, ਪੁੰਡਰੀਕ, ਸੁਬੋਧ ਦੇਵ, ਪਾਰਸ ਅਤੇ ਸੂਰਜ ਚਾਰੂ ਉਥੇ ਹੀ ਸੀ। ਉਪੱਦਰੀ ਅਤੇ ਨੀਚ ਲੋਕ ਰਾਜਵੰਸਾਂ ਦੀ ਚੰਗੀ ਪਰੰਪਰਾ ਨੂੰ ਸਵਾਰਥ

ਨਾਲ ਅੰਨ੍ਹੇ ਹੋ ਕੇ ਏਨੀ ਡੋਗ ਦੇਣਗੇ ਕਿ ਲੋਕ ਇਕ ਦਿਨ ਆਪਣੇ ਆਪ ਨੂੰ ਰਾਜਾ ਕਹਿਣ ਵਿਚ ਵੀ ਸ਼ਰਮ ਅਨੁਭਵ ਕਰਨਗੇ। ਭ੍ਰਿਸ਼ਟ ਸਾਮੰਤੀ ਰਾਜ ਦਾ ਏਨਾ ਘਿਣਾਉਣਾ ਰੂਪ ਮੈਂ ਪਹਿਲਾਂ ਕਦੀ ਨਹੀਂ ਦੇਖਿਆ। ਉਹਨਾ ਨੂੰ ਤਾਂ ਦੰਡ ਦੇ ਦਿੱਤਾ ਗਿਆ ਹੈ ਅਤੇ ਉਹ ਇਕ ਗੁਪਤ ਸਥਾਨ ਵਿਚ ਬੰਦੀ ਹਨ। ਪਰ ਮੈਨੂੰ ਦੋ ਚਿੰਤਾਵਾਂ ਬਹੁਤ ਪਰੇਸ਼ਾਨ ਕਰ ਰਹੀਆ ਹਨ।"

"ਉਹ ਕੀ ਹਨ, ਬੇਟੇ ?"

"ਪਹਿਲੀ ਤਾਂ ਹੈ ਮਾਤਸ਼੍ਰੀ, ਗੋਵਿੰਦ ਅਤੇ ਗੋਮਤੀ ਦੀ ਰਖਿਆ।"

"ਤੇ ਦੂਜੀ ?"

"ਦੂਜੀ ਬਾਰੇ ਮੈਂ ਜਦੋਂ ਸੋਚਦਾ ਹਾਂ, ਮਾਤਸ਼੍ਰੀ, ਤਾ ਅੰਦਰੋਂ ਇਕ ਅਸਹਿ ਪੀੜ ਦੀ ਲਹਿਰ ਉਠਦੀ ਹੈ। ਮੈਨੂੰ ਲਗਦਾ ਹੈ ਕਿ ਅੱਜ ਦੀ ਰਾਤ ਜਾਂ ਸਵੇਰ ਹੁੰਦੇ-ਹੁੰਦੇ ਕਰਨ ਨੰਦੀਸ਼ਵਰ ਮੰਦਰ ਨੂੰ ਘੇਰ ਲਵੇਗਾ। ਉਹ ਕੁੱਤੇ ਤੋਂ ਵੀ ਵੱਧ ਅਸਭਿਅ ਅਤੇ ਬਘਿਆੜ ਤੋਂ ਵੀ ਵੱਧ ਬੇਕਿਰਕ ਹੈ। ਉਹ ਜੇ ਬਾਬਾ ਰਿਤਧ੍ਵਜ ਅਤੇ ਆਚਾਰੀਆ ਬ੍ਰਿਸਧ੍ਵਜ ਨੂੰ ਬੰਦੀ ਬਣਾਉਂਦਾ ਹੈ ਤਾਂ ਮੈਨੂੰ ਕੀ ਕਰਨਾ ਚਾਹੀਦਾ ਹੈ ਅਤੇ ਕਿਵੇਂ ਕਰਨਾ ਚਾਹੀਦਾ ਹੈ ? ਉਹਨਾਂ ਨੂੰ ਜੇ ਕੇਵਲ ਅਪਮਾਨਿਤ ਕਰ ਕੇ ਵੀ ਛੱਡ ਦਿੰਦਾ ਹੈ ਤਾ ਵੀ ਮੈਂ ਉਹਨੂੰ ਮਾਫ ਨਹੀਂ ਕਰਾਂਗਾ।"

ਦਕਸ਼ਿਣਾ ਦੋ ਕਟੋਰਿਆਂ ਵਿਚ ਦੁੱਧ ਅਤੇ ਨਾਲ ਮਠਿਆਈ ਲੈ ਆਈ।

"ਆਰੀਆ ਲਓ", ਉਹਨੇ ਹੱਥ ਜੋੜ ਕੇ ਕਿਹਾ।

"ਦਕਸ਼ਿਣਾ, ਤੂੰ ਸੱਚ-ਮੁੱਚ ਅੰਨਪੂਰਨਾ ਹੈਂ। ਉਜ ਤਾ ਇਹ ਦੁਰਗ ਹੀ ਮੇਰੇ ਲਈ ਅਪਾਰ ਸਨੇਹ ਨਾਲ ਭਰਿਆ ਰਹਿੰਦਾ ਹੈ, ਪਰ ਤੂੰ ਮੈਨੂੰ ਦੇਖਦਿਆਂ ਹੀ ਚਿੰਤਾਤੁਰ ਹੋ ਜਾਂਦੀ ਹੈਂ ਕਿ ਕੀ ਲੈ ਚੱਲਾਂ, ਕਿਵੇਂ ਲੈ ਚੱਲਾ ! ਮੈਂ ਤੇਰਾ ਧੰਨਵਾਦੀ ਹਾਂ।"

"ਆਰੀਆ, ਮੇਰੀ ਵਡਿਆਈ ਵਿਚ ਇਹ ਬਾਹਰਲੇ ਦਿਖਾਵੇ ਰਹਿਣ ਦਿਉ। ਵੱਧ ਤੋਂ ਵੱਧ ਪੰਦਰਾਂ-ਵੀਹ ਦਿਨ ਹੋਰ ਤੁਸੀਂ ਕਾਸ਼ੀ ਵਿਚ ਰਹੋਗੇ। ਫੇਰ ਭਾਰਤ-ਪ੍ਰਸਿੱਧ ਚੰਦੇਲ ਰਾਜ-ਭਵਨ ਦੇ ਸੁਖ-ਸ਼ਾਨ ਵਿਚ ਗੁਆਚ ਜਾਓਗੇ। ਤਦ ਦਕਸ਼ਿਣਾ ਲਈ ਇਹ ਪ੍ਰਸੰਸਾ-ਭਰੇ ਵਾਕ ਯਾਦ ਵੀ ਨਹੀ ਆਉਣੇ।..... ਰਾਜਕੁਮਾਰੀ ਨੇ ਕਿਹਾ ਹੈ ਕਿ ਉਹਨਾਂ ਨੂੰ ਮਿਲਣ ਲਈ ਥੋੜ੍ਹਾ ਸਮਾਂ ਕੱਢ ਲੈਣਾ।"

"ਤੂੰ ਕਹਿ ਦੇ, ਦਕਸ਼ਿਣਾ, ਕਿ ਮਾਤਸ਼੍ਰੀ ਨਾਲ ਗੱਲਬਾਤ ਸਮਾਪਤ ਕਰ ਕੇ ਮੈਂ ਹੁਣੇ ਆ ਰਿਹਾ ਹਾ।"

"ਹਾਂ ਬੇਟੇ", ਰਾਲਹਿ ਨੇ ਕਿਹਾ, "ਇਸ ਸਥਿਤੀ ਵਿਚ ਤੂੰ ਕੀ ਕਰੇਂਗਾ ?"

"ਸਵਾਲ ਰਿਤਧ੍ਵਜ, ਗੋਮਤੀ, ਗੋਵਿੰਦ ਦਾ ਨਹੀਂ ਹੈ, ਮਾਤਸ਼੍ਰੀ। ਸਾਨੂੰ ਇਸ ਕਿਸਮ ਦੇ ਛਲ ਕਰਨੇ ਪੈਣਗੇ ਕਿ ਪਰਜਾ ਉਤੇਜਿਤ ਹੋਵੇ ਅਤੇ ਤੁਸੀਂ ਸ਼ਿਵਰਾਤਰੀ ਨੂੰ ਤ੍ਰਿਸੂਲ ਡੋਲਣ ਦੀ ਜੋ ਗੱਲ ਕਹੀ ਸੀ, ਉਹ ਸੱਚ ਹੋ ਜਾਵੇ।"

"ਤੂੰ ਆਪਣੇ ਆਪ ਉਤੇ ਭਰੋਸਾ ਰੱਖ, ਕੀਰਤ। ਤੂੰ ਮਿੱਟੀ ਦਾ ਡਲਾ ਨਹੀਂ ਹੈਂ। ਤੂੰ ਸਾਣ ਉਤੇ ਚੜ੍ਹੀ ਹੋਈ ਮਣੀ ਹੈਂ। ਤੇਰਾ ਸੰਕਲਪ ਪੂਰਾ ਹੋਵੇਗਾ।"

"ਯੁਵਰਾਜ, ਤੁਸੀ ਧਰਮਸ਼ਾਲਾ ਵਿਚ ਚਲੋ। ਮੈਂ ਗੋਮਤੀ ਨੂੰ ਮਿਲ ਕੇ ਹੁਣੇ ਆਉਂਦਾ ਹਾਂ।"

"ਆਰੀਆ-ਪੁੱਤਰ, ਮੁੱਖ-ਮੰਡਲ ਚਿੰਤਾ ਵਿਚ ਕਿਉਂ ਡੁਬਿਆ ਹੋਇਆ ਹੈ ?" ਗੋਮਤੀ ਬੋਲੀ, "ਕੀ ਕੋਈ ਗੱਲ ਹੋ ਗਈ ਹੈ ?"

"ਹਾਂ ਦੇਵੀ, ਕੱਲ੍ਹ ਕਰਨ ਦੇ ਜੁਆਈ ਜਾਤ ਬਰਮਨ ਅਤੇ ਉਹਦੇ ਦੋ ਅੰਗ-ਰਖਿਅਕਾਂ ਨੇ ਮੀਨਾਕਸ਼ੀ ਨੂੰ ਚੁੱਕ ਲਿਜਾਣ ਦਾ ਵਹਿਸ਼ੀ ਕਾਰਾ ਕੀਤਾ।"

"ਫੇਰ ?"

"ਫੇਰ ਸ਼ੋਣਨਦ ਦੇ ਸਪਤਾਰਚੀ ਘੋੜ-ਸਵਾਰਾਂ ਨੇ ਰੱਸੀਆ ਦੇ ਫੰਧਿਆਂ ਨਾਲ ਉਹਨਾ ਦੇ ਗਲ ਕਸ ਦਿੱਤੇ ਅਤੇ ਉਹ ਲਾਸ਼ਾਂ ਵਾਂਗ ਘੜੀਸ ਕੇ ਮੰਡਪ ਤੋਂ ਹੇਠਾਂ ਲਿਆਂਦੇ ਗਏ। ਪੁੰਡਰੀਕ ਦੀ ਆਗਿਆ ਨਾਲ ਉਹ ਤਿੰਨੇ ਇਕ ਗੁਪਤ ਸਥਾਨ ਵਿਚ ਬੰਦੀ ਹਨ।"

"ਇਹ ਸ਼ੋਣਨਦ ਦੇ ਸਪਤਾਰਚੀ ਕੌਣ ਹਨ, ਆਰੀਆ-ਪੁੱਤਰ ?"

"ਮੇਰੇ ਸੈਨਾਪਤੀ ਨੇ ਪ੍ਰਚੰਡ ਦੇ ਚਮਤਕਾਰ ਦੇਖ ਕੇ ਨਟਾਂ ਅਤੇ ਗੋਂਡਾਂ ਵਿਚੋਂ ਸੱਤ ਅਜਿਹੇ ਨੌਜਵਾਨ ਛਾਂਟੇ ਹਨ ਜੋ ਜਨਮ ਤੋਂ ਹੀ ਫੁਰਤੀਲੇ ਹੁੰਦੇ ਹਨ। ਰੱਸੇ ਉਤੇ ਤੁਰਨਾ, ਲੰਮੇ ਬਾਂਸ ਦੀ ਸਹਾਇਤਾ ਨਾਲ ਅਲੰਘ ਦੀਵਾਰਾਂ ਉਤੇ ਚੜ੍ਹ ਜਾਣਾ, ਅਚਾਨਕ ਓਝਲ ਹੋ ਜਾਣਾ ਆਦਿ ਕਾਰਨਾਮੇ ਉਹ ਚੰਗੀ ਤਰ੍ਹਾਂ ਜਾਣਦੇ ਹਨ। ਪੁੰਡਰੀਕ ਉਹਨਾਂ ਦਾ ਨਾਇਕ ਹੈ। ਉਹਦੀਆਂ ਕਹਾਣੀਆਂ ਵੀ ਜੁਝੌਤੀ ਵਿਚ ਉਸੇ ਤਰ੍ਹਾਂ ਪ੍ਰਚਲਿਤ ਹਨ ਜਿਵੇਂ ਪੌਣ-ਪੰਖੀ ਪ੍ਰਚੰਡ ਦੀਆਂ। ਭਾਵ ਇਹ ਪੂਰੀ ਟੋਲੀ ਪ੍ਰਚੰਡ ਦੇ ਛੋਟੇ ਭਾਈਆਂ ਦੀ ਹੈ !"

"ਵਾਹ !" ਗੋਮਤੀ ਬੋਲੀ, "ਆਰੀਆ-ਪੁੱਤਰ, ਅਜਿਹਾ ਨਿਰਸੁਆਰਥ ਸੈਨਾਪਤੀ ਵੀ ਭਾਗਾਂ ਨਾਲ ਹੀ ਮਿਲਦਾ ਹੈ।"

"ਤੁਸੀਂ ਠੀਕ ਕਿਹਾ, ਦੇਵੀ। ਜਦੋਂ ਵਿਦਿਆਧਰ ਦੇਵ ਮ੍ਰਿਤੂ ਦੇ ਬਿਸਤਰੇ ਉਤੇ ਪਏ ਸਨ, ਉਹਨਾ ਨੇ ਸੇਵਕ ਭੇਜ ਕੇ ਗੋਪਾਲ ਭੱਟ ਨੂੰ ਬੁਲਾਇਆ। ਜਾਣਦੀ ਹੈਂ, ਉਹਨਾਂ ਨੇ ਉਹਨੂੰ ਕੀ ਕਿਹਾ ?"

"ਨਹੀ।"

"ਕਿਹਾ ਕਿ 'ਉਂਜ ਤਾ ਚੰਦੇਲ ਸੈਨਾ ਵਿਚ ਤੈਥੋਂ ਵੱਧ ਅਨੁਭਵੀ ਅਤੇ ਕੁਸ਼ਲ ਅਨੇਕ ਲੋਕ ਹਨ ਪਰ ਮੈਨੂੰ ਜਿਸ ਚੀਜ਼ ਦੀ ਭਾਲ ਸੀ, ਉਹ ਕੇਵਲ ਤੇਰੇ ਵਿਚ ਦਿਖਾਈ ਦਿੱਤੀ, ਅਰਥਾਤ ਆਸਥਾ। ਤੂੰ ਅੱਜ ਤੋਂ ਉੱਤਰਾਪਥ ਦੀ ਸਭ ਤੋਂ ਸ਼ਕਤੀਸ਼ਾਲੀ ਸੈਨਾ ਦਾ ਸੈਨਾਪਤੀ ਥਾਪਿਆ ਜਾਂਦਾ ਹੈਂ। ਇਹ ਲੈ ਵਿਦਿਆਧਰ ਦੀ ਤਲਵਾਰ। ਇਹ ਸਦਾ ਅਜਿੱਤ ਰਹੀ ਹੈ। ਹੁਣ ਇਹਦੀ ਆਨ ਦੀ ਰਾਖੀ ਦੀ ਜ਼ਿੰਮੇਵਾਰੀ ਤੇਰੀ ਹੈ'।"

"ਮੌਤ ਦੇ ਬਿਸਤਰੇ ਉਤੇ ਪਏ ਪਿਤਾਮਾ ਦੀ ਦ੍ਰਿਸ਼ਟੀ ਕਿੰਨੀ ਯਥਾਰਥ, ਸਾਫ ਅਤੇ ਸਪੱਸ਼ਟ ਸੀ, ਇਹ ਅਸੀਂ ਲੋਕ ਅੱਜ ਜਾਣ ਸਕੇ ਹਾਂ।"

"ਗੋਮਤੀ, ਮੈ ਤੇਰੇ ਬਾਰੇ ਚਿੰਤਾਤੁਰ ਹਾਂ। ਕੀ ਤੂੰ ਅਗੋਰੀ, ਸਕਤੇਸ਼ਗੜ੍ਹ ਜਾਂ ਵਿੰਧਿਆ-ਚਲ ਵਿਚ ਇਕ ਪੰਦਰਵਾੜਾ ਬਿਤਾ ਸਕੇਂਗੀ ?"

"ਆਰੀਆ-ਪੁੱਤਰ, ਕੀ ਮੈਥੋਂ ਕੋਈ ਅਪਰਾਧ ਹੋਇਆ ? ਇਹ ਬਣਵਾਸ ਦਾ ਹੁਕਮ ਕਿਉਂ ?"

"ਇਹ ਬਣਵਾਸ ਨਹੀਂ ਹੈ ਦੇਵੀ, ਕੇਵਲ ਤੇਰੀ ਰਾਖੀ ਦਾ ਇਕ ਉਪਾਅ ਹੈ।"

"ਮੈਨੂੰ ਅਜਿਹੀ ਸੁਰਖਿਆ ਨਹੀਂ ਚਾਹੀਦੀ, ਆਰੀਆ-ਪੁੱਤਰ। ਮੈਂ ਪ੍ਰਚੰਡ ਦੇ ਨਾਲ-ਨਾਲ ਤਦ ਤੱਕ ਚਲਾਂਗੀ ਜਦੋਂ ਤੱਕ ਦੁਰਕਾਰ ਕੇ ਜੁਝੌਤੀ ਵਿਚੋਂ ਕੱਢ ਨਹੀਂ ਦਿੱਤੀ ਜਾਂਦੀ।"

"ਤਾਂ ਤੁਹਾਡਾ ਇਹ ਅਟੱਲ ਸੰਕਲਪ ਹੈ ?"

"ਹਾਂ, ਆਰੀਆ-ਪੁੱਤਰ। ਦੋ ਗੱਲਾਂ ਹੋਰ। ਸ੍ਰੀ-ਮਾਂ ਦੇ ਓਝਲ ਹੋਣ ਦੇ ਸਮੇਂ ਜਿਨ੍ਹਾ ਪੰਜਾਹ ਨੌਜਵਾਨਾਂ ਦੇ ਜ਼ੋਰ ਉੱਤੇ ਮੈਂ ਕਰਨ ਦੇਵ ਨੂੰ ਪ੍ਰੇਸ਼ਾਨ ਕਰ ਦਿੱਤਾ ਸੀ ਅਤੇ ਖਿਝਾ ਦਿੱਤਾ ਸੀ, ਉਹਨਾਂ ਦੇ ਨੇਤਾ ਨੂੰ ਬੁਲਾਓ। ਬੰਧੂਜੀਵ ਉਹਦਾ ਨਾਂ ਹੈ। ਤੁਸੀ ਜਾਣਦੇ ਹੋਵੋਗੇ ?"

"ਤੇ ਦੂਜੀ ਗੱਲ ?"

"ਆਰੀਆ-ਪੁੱਤਰ, ਮੈਨੂੰ ਖਿਮਾ ਕਰਨਾ, ਮੈਂ ਤੁਹਾਡੀ ਮਨੋ-ਸਥਿਤੀ ਦੇਖ ਕੇ ਇਹ ਬੰਦ ਪੱਤਰ ਤੁਹਾਨੂੰ ਨਹੀਂ ਦਿੱਤਾ, ਜੋ ਪਿਤਾ-ਸਰੂਪ ਰੱਜੁਕ ਨੇ ਤੁਹਾਡੇ ਨਾ ਲਿਖ ਕੇ ਆਪਣੀ ਪੱਗ ਵਿਚ ਬੰਨ੍ਹ ਲਿਆ ਸੀ।"

ਕੀਰਤ ਨੇ ਸਲਾਈ ਮੰਗੀ ਅਤੇ ਲਫਾਫ਼ਾ ਹੌਲੀ-ਹੌਲੀ ਖੋਲ੍ਹਿਆ। ਪੱਤਰ ਵਿਚ ਦੋ ਉਂਗਲ ਲੰਮਾ-ਚੌੜਾ ਅਦ੍ਭੁਤ ਕਲਾ ਦਾ ਇਕ ਪ੍ਰਤੀਕ ਸੀ। ਘੋਰ ਕਾਲਸ ਵਿਚ ਜਗਮਗ-ਜਗਮਗ ਕਰਦਾ ਕੰਦਾਰੀਆ ਦਾ ਜੋਤੀਲਿੰਗ ਅਤੇ ਉੱਤੇ ਲਹਿਰਾਉਂਦਾ ਹੋਇਆ ਭਗਵਾਂ ਝੰਡਾ।

"ਬਸੰਤ-ਪੰਚਮੀ ਸੰਮਤ 1117 ਬਿਕਰਮੀ। ਕੀਰਤ, ਇਹ ਅੰਤਿਮ ਅਸੀਸ ਹੈ। ਤੇਰੇ ਨਾਲ ਹੁਣ ਗੱਲਬਾਤ ਵੀ ਨਹੀਂ ਹੋ ਸਕੇਗੀ। ਮੈਂ ਪਸ਼ੇਮਾਨ ਨਹੀਂ ਹਾਂ। ਧੰਨ ਹਾਂ ਕਿ ਇਸ ਨਾਸਵਾਨ ਸੰਸਾਰ ਤੋਂ ਵਿਦਾਅ ਹੋਣ ਸਮੇਂ ਸ੍ਰੀ-ਮਾਂ ਦਾ ਪਥ-ਪ੍ਰਦਰਸ਼ਨ ਮਿਲੇਗਾ। ਇਹ ਚਿੱਤਰ ਸੀਅਕ ਨੇ ਵਿਦਿਆਧਰ ਦੇਵ ਨੂੰ ਦਿੱਤਾ ਸੀ। ਫੇਰ ਤੂੰ ਮੈਨੂੰ ਦਿੱਤਾ। ਇਹ ਹਰ ਸੰਕਟ ਵਿਚ ਮੇਰੀ ਆਨ ਦੀ ਰਾਖੀ ਕਰਦਾ ਰਿਹਾ ਹੈ। ਇਹਨੂੰ ਪੱਗ ਵਿਚ ਧਾਰਨ ਕਰਦੇ ਰਹਿਣਾ। ਹੁਣ ਮੈਂ ਸਭ ਜ਼ਿੰਮੇਵਾਰੀਆਂ ਤੋਂ ਮੁਕਤ ਹਾਂ। ਗੋਮਤੀ ਲਈ ਸਹਿਜ ਸਨੇਹ ਇਸੇ ਤਰ੍ਹਾਂ ਬਣਾਈ ਰੱਖਣਾ। ਤੇਰਾ ਨਿਰਵੰਸ਼ੀ ਪਿਤਾ, ਰੱਜੁਕ।"

ਕੀਰਤ ਦੀਆਂ ਅੱਖਾਂ ਛਲਕ ਪਈਆਂ। ਗੋਮਤੀ ਇਕ-ਟੱਕ ਉਹਨਾ ਵੱਲ ਦੇਖਦੀ ਰਹੀ।

"ਕੋਈ ਸੰਕਟ-ਸੂਚਕ ਗੱਲ ਤਾ ਨਹੀਂ ਹੈ ਨਾ, ਆਰੀਆ-ਪੁੱਤਰ ?"

"ਨਹੀਂ, ਦੇਵੀ। ਕੀਰਤ ਤਾਂ ਅਜਿਹਾ ਦੁਰਭਾਗਾ ਹੈ ਕਿ ਹਰ ਮ੍ਰਿਤੂ ਨਾਲ ਦਿਲ ਦੀ ਪੀੜ ਦੇ ਵਿਚਕਾਰ ਕੁਛ ਨਾ ਕੁਛ ਟੁੱਟ ਕੇ ਲਾਟਾ ਦੀ ਭੇਟ ਚੜ੍ਹਦਾ ਜਾ ਰਿਹਾ ਹੈ। ਭਾਈ, ਭਾਬੀ, ਸ੍ਰੀ-ਮਾਂ, ਰੱਜੁਕ—ਇਹ ਹੈ ਮੇਰੇ ਦੁਰਭਾਗ ਦਾ ਅੰਧਕਾਰ ਜੋ ਮੈਨੂੰ ਨਿਗਲਣ ਲਈ ਮੂੰਹ ਟੱਡੀਂ ਤੁਰਿਆ ਆ ਰਿਹਾ ਹੈ।.....ਲੈ ਦੇਵੀ", ਕੀਰਤ ਨੇ ਚਿੱਤਰ ਅਤੇ ਪੱਤਰ ਗੋਮਤੀ ਨੂੰ ਦੇ ਦਿੱਤੇ। ਗੋਮਤੀ ਨੇ ਪੱਤਰ ਪੜ੍ਹਿਆ ਅਤੇ ਕੰਦਾਰੀਆ ਦੇ ਅਤਿਅੰਤ ਛੋਟੇ ਚਿੱਤਰ ਨੂੰ ਦੇਖਿਆ। ਉਹਨੇ ਆਪਮੁਹਾਰੇ ਹੰਝੂਆਂ ਨੂੰ ਰੋਕਣ ਦਾ ਜਤਨ ਕੀਤਾ, ਪਰ ਸਫਲ ਨਾ ਹੋਈ।

"ਆਰੀਆ-ਪੁੱਤਰ, ਇਸ ਚਿੱਤਰ ਨੂੰ ਪੱਗ ਵਿਚ ਸਾਂਭ ਲਓ।"

"ਦੇਵੀ, ਮੈਂ ਸਤਾਈ ਸਾਲਾਂ ਦੀ ਇਸ ਲੰਮੀ ਉਮਰ ਵਿਚ ਵਾਰ-ਵਾਰ ਦੇਖਿਆ ਹੈ ਕਿ ਸੰਕਟ ਵਿਚ ਨਾ ਭਗਵਾਨ ਦਾ ਨਾਮ-ਜਪ ਕੰਮ ਕਰਦਾ ਹੈ, ਨਾ ਗ੍ਰਹਿ-ਵਿਰੋਧ ਅੰਗੂਠੀਆਂ ਨਾਲ ਕੁਛ

ਸਿੱਧ ਹੁੰਦਾ ਹੈ, ਨਾ ਰੁਦਰਾਕਸ਼ ਦੀਆਂ, ਬਲੌਰਾਂ ਦੀਆਂ ਮਾਲਾਵਾਂ ਹੀ ਸਹਾਈ ਹੁੰਦੀਆਂ ਹਨ, ਨਾ ਤੰਤਰ-ਮੰਤਰ ਕੁਛ ਬਦਲ ਸਕਦੇ ਹਨ, ਨਾ ਬਾਬਿਆਂ ਦੀ, ਸਿੱਧ-ਪੁਰਸ਼ਾਂ ਦੀ ਅਸ਼ੀਰਵਾਦ ਹੀ ਕਵਚ ਬਣ ਸਕਦੀ ਹੈ। ਬੱਸ ਕੇਵਲ ਇਕ ਚੀਜ਼ ਸਹਾਇਤਾ ਕਰਦੀ ਹੈ। ਉਹ ਹੈ ਇੱਛਾ-ਸ਼ਕਤੀ ਦੀ ਦ੍ਰਿੜ੍ਹਤਾ। ਉਹ ਅੰਧਕਾਰ ਵਿਚ ਬਿਜਲੀ ਵਾਂਗ ਥਿਰਕਦੀ ਹੈ, ਖੜਗ ਵਿਚ ਬੇਲਚਕਤਾ ਬਣ ਕੇ ਟੁਟਦੀ ਹੈ, ਘੋੜੇ ਵਿਚ ਚਪਲਤਾ ਬਣ ਕੇ ਛਲਕਦੀ ਹੈ, ਧਨੁਸ਼ ਵਿਚ ਨਿਸ਼ਾਨੇ ਨੂੰ ਚੀਰਨ ਲਈ ਲਚਕਦੀ ਹੈ, ਧਨੁਸ਼ ਦੀ ਡੋਰੀ ਵਿਚ ਟੁਣਕਾਰ ਲਈ ਮਚਲਦੀ ਹੈ। ਮੈਂ ਉਸੇ ਸ਼ਕਤੀ ਦਾ ਉਪਾਸਕ ਹਾਂ ਜੋ ਬਾਹਰ ਨਹੀਂ, ਮੇਰੇ ਅੰਦਰ ਹੈ, ਜੋ ਅਥਾਹ ਗਹਿਰਾਈ ਵਿਚ ਵਗ ਰਹੀ ਹੈ।"

"ਆਰੀਆ-ਪੁੱਤਰ, ਮੇਰਾ ਹੱਥ ਫੜ ਕੇ ਇਕਰਾਰ ਕਰੋ।"

"ਕੀ ਇਕਰਾਰ ਕਰਨਾ ਹੈ, ਦੇਵੀ ?"

"ਤੁਸੀਂ ਹੱਥ ਤਾਂ ਫੜੋ।"

"ਇਹ ਹੱਥ ਤਾਂ ਪਤਾ ਨਹੀਂ ਕਦੋਂ ਦਾ ਫੜ ਚੁਕਿਆ ਹਾਂ।"

"ਠੱਠਾ ਨਹੀਂ। ਹੱਥ ਫੜ ਕੇ ਬੋਲੋ, ਮੈਂ ਗੋਮਤੀ ਅਤੇ ਉਹਦੇ ਰਿਪੁੰਜੈ ਨੂੰ ਪ੍ਰਚੰਡ ਦੇ ਨਾਲ-ਨਾਲ ਲੈ ਕੇ ਚੱਲਾਂਗਾ।"

"ਇਹ ਤੁਹਾਡਾ ਅੰਤਿਮ ਨਿਰਨਾ ਹੈ ?"

"ਹਾਂ।"

"ਤਾਂ ਇਹੋ ਹੋਵੇਗਾ।"

ਗੋਮਤੀ ਕੀਰਤ ਦੇ ਚਰਨਾ ਉੱਤੇ ਡਿੱਗ ਪਈ।

"ਦੇਵੀ, ਤੁਹਾਡਾ ਸਥਾਨ ਚਰਨਾਂ ਵਿਚ ਨਹੀਂ, ਇਥੇ ਹੈ, ਦਿਲ ਵਿਚ।" ਉਹਨਾ ਨੇ ਹਥੇਲੀਆ ਵਿਚਕਾਰ ਉਹਦੇ ਖਿੜੇ ਹੋਏ ਮੁੱਖ-ਮੰਡਲ ਨੂੰ ਦੇਖਿਆ ਅਤੇ ਮਿੱਠੀ ਜਿਹੀ ਚਪੇੜ ਮਾਰ ਕੇ ਚਲੇ ਗਏ।

ਧਰਮਸਾਲਾ ਵਿਚ ਕਾਫੀ ਭੀੜ ਸੀ।

"ਰਾਜ-ਰਾਜੇਸ਼ਵਰ !" ਇਕ ਤ੍ਰਿਸੂਲਧਾਰੀ ਨਾਗਾ ਸ਼ੈਵ ਬੋਲਿਆ, "ਮੈਨੂੰ ਬਾਬਾ ਨੇ ਭੇਜਿਆ ਹੈ। ਇਕ ਸੁਨੇਹਾ ਦਿੱਤਾ ਹੈ ਉਹਨਾਂ ਨੇ।"

"ਇਕਾਂਤ ਵਿਚ ਚੱਲਣਾ ਹੈ ਨਾ, ਆਰੀਆ ?"

"ਹਾ, ਰਾਜਨ।"

"ਤਾ ਆਓ", ਕੀਰਤ ਉਸ ਨਾਗਾ ਸਾਧੂ ਦੇ ਨਾਲ ਕਮਰੇ ਤੋਂ ਬਾਹਰ ਆਏ। "ਕਹੋ, ਆਰੀਆ !"

"ਅੱਜ ਰਾਤ ਨੂੰ ਜਾ ਭਲਕੇ ਸਵੇਰੇ ਤੋਂ ਪਹਿਲਾਂ ਨੰਦੀਸ਼ਵਰ ਉਤੇ ਕਰਨ ਹਮਲਾ ਕਰੇਗਾ। ਨਗਰ ਵਿਚ ਘੋਰ ਅਰਾਜਕਤਾ ਫੈਲੀ ਹੋਈ ਹੈ। ਬਾਬਾ ਨੇ ਕਿਹਾ ਹੈ ਕਿ 'ਕੀਰਤ ਬੇਟੇ, ਕਿਸੇ ਉਤੇ ਵੀ ਵਿਸ਼ਵਾਸ ਨਾ ਕਰਨਾ। ਕਾਰਜ-ਕਰਤਿਆਂ ਨੂੰ ਸੂਖਮਤਾ ਨਾਲ ਪਰਖਦੇ ਰਹਿਣਾ। ਤੇਰਾ ਆਚਾਰੀਆ ਬਿਸ਼ ਕਹਿ ਰਿਹਾ ਸੀ ਕਿ ਉਹ ਧਰਮਯੁੱਧ ਦਾ ਐਲਾਨ

ਕਰੇਗਾ। ਕੇਵਲ ਇਕ ਪੰਦਰਵਾੜੇ ਦਾ ਸਮਾਂ ਹੋਰ ਲੰਘਾਉਣਾ ਹੈ। ਆਪਣੇ ਲੋਕਾਂ ਦੀ ਯਥਾ-ਸੰਭਵ ਰਖਿਆ ਕਰੋ' ।"

"ਬੱਸ, ਆਰੀਆ ?"

"ਹਾ ।"

"ਤਾ ਬਾਬਾ ਦੇ ਚਰਨਾਂ ਵਿਚ ਪ੍ਰਨਾਮ ਕਹਿਣਾ ਅਤੇ ਦੱਸਣਾ ਕਿ ਉਹਨਾ ਦਾ ਦਿੱਤਾ ਹੋਇਆ ਅਟੁੱਟ ਕਵਚ ਕੀਰਤ ਦਾ ਵਾਲ ਵੀ ਵਿੰਗਾ ਨਹੀਂ ਹੋਣ ਦੇਵੇਗਾ। ਜਿਨ੍ਹਾਂ ਘਟਨਾਵਾਂ ਵੱਲ ਆਚਾਰੀਆ-ਸ਼੍ਰੀ ਨੇ ਸੰਕੇਤ ਕੀਤੇ ਹਨ, ਉਹ ਦਾਸ ਦੀ ਵੀ ਜਾਣਕਾਰੀ ਵਿਚ ਹਨ। ਜੈ ਨੰਦੀਸ਼ਵਰ ।"

ਨਾਗਾ ਸ਼ੈਵ ਚਲਿਆ ਗਿਆ।

"ਸੈਨਾਪਤੀ ਪਾਰਸ ਦੇਵ ।"

"ਹਾਂ ਰਾਜਨ ।"

"ਸ਼੍ਰੀ-ਮਾ ਦੀ ਮਹਾਂ-ਸਮਾਧੀ ਦੇ ਸਮੇਂ ਰਾਜ-ਬਹੂ ਗੋਮਤੀ ਦੇ ਆਵਾਜ਼ ਮਾਰਨ ਉੱਤੇ ਕਾਸੀ ਦੇ ਪੰਜਾਹ ਸੂਰਮੇ ਰਾਤ-ਦਿਨ ਪਹਿਰਾ ਦਿੰਦੇ ਰਹੇ। ਬੇਵਸੀ ਹੈ ਕਿ ਉਹਨਾਂ ਦੇ ਨੇਤਾ ਦੇ ਨਾਂ-ਪਤੇ ਬਾਰੇ ਕੁਛ ਵੀ ਜਾਣਕਾਰੀ ਨਹੀਂ। ਤੁਸੀਂ ਕਿਸੇ ਨੂੰ ਭੇਜ ਕੇ ਬੰਧੂਜੀਵ ਰਾਹੀਂ ਪਤਾ ਲਾਓ ਕਿ ਉਸ ਨੌਜਵਾਨ ਦਾ ਨਾਂ ਕੀ ਸੀ ਅਤੇ ਜੇ ਬੰਧੂਜੀਵ ਉਹਨੂੰ ਜਾਣਦਾ ਹੋਵੇ ਤਾ ਨਾਲ ਲੈ ਕੇ ਆਵੇ ।"

"ਹੁਣੇ ਪ੍ਰਬੰਧ ਕਰਦਾ ਹਾ, ਰਾਜਨ ।" ਪਾਰਸ ਦੇਵ ਚਲੇ ਗਏ।

"ਕੀ ਕੋਈ ਬੁਰਾ ਸਮਾਚਾਰ ਹੈ, ਭਾਈ-ਜੂ ?" ਪੁੰਡਰੀਕ ਬੋਲੇ।

ਕੀਰਤ ਨੇ ਇਕ ਨਜ਼ਰ ਧਰਮਸਾਲਾ ਵਿਚ ਬੈਠੇ ਲੋਕਾਂ ਉਤੇ ਮਾਰੀ, "ਹੁਣੇ-ਹੁਣੇ ਬਾਬਾ ਰਿਤਧ੍ਰਜ ਨੇ ਸੁਨੇਹਾ ਭੇਜਿਆ ਹੈ ਕਿ ਰਾਤ ਵਿਚ ਕਿਸੇ ਵੀ ਛਿਣ ਜਾ ਸਵੇਰ ਹੁੰਦੇ-ਹੁੰਦੇ ਕਰਨ ਆਪਣੇ ਘੋੜ-ਸਵਾਰ ਲੈ ਕੇ ਨੰਦੀਸ਼ਵਰ ਉਤੇ ਹਮਲਾ ਕਰੇਗਾ। ਉਹਨੂੰ ਆਪਣੇ ਜੁਆਈ ਬਾਰੇ ਅਜੇ ਕੁਛ ਪਤਾ ਨਹੀਂ ਹੈ, ਸ਼ਾਇਦ। ਅੱਧੀ ਰਾਤ ਤੱਕ ਜੇ ਜਾਤ ਬਰਮਨ ਕਰਨਮੇਰੂ ਨਹੀਂ ਪੁੱਜੇਗਾ ਤਾਂ ਨੰਦੀਸ਼ਵਰ ਉਤੇ ਹਮਲੇ ਦਾ ਇਰਾਦਾ ਹੋਰ ਪੱਕਾ ਹੋਵੇਗਾ। ਬਾਬਾ ਨੇ ਦੱਸਿਆ ਹੈ ਕਿ ਸਭ ਪਾਸੇ ਅਰਾਜਕਤਾ ਫੈਲ ਚੁੱਕੀ ਹੈ। ਨਿਆ ਦੇ ਰਾਖੇ ਨਿਆਂ ਦੇ ਹੱਤਿਆਰੇ ਬਣ ਚੁੱਕੇ ਹਨ। ਬੋਲੋ ਪੁੰਡਰੀਕ, ਤੇਰਾ ਵਿਸ਼ਲੇਸਣ ਕੀ ਹੈ ?"

"ਭਾਈ-ਜੂ, ਇਥੇ ਸਭ ਲੋਕ ਤਾ ਆਪਣੇ ਹੀ ਹਨ ਨਾ ?"

"ਹਾਂ, ਹਾਂ, ਤੂੰ ਨਿਧੜਕ ਹੋ ਕੇ ਬੋਲ ।"

"ਅਸੀਂ ਦੋ ਕੰਮ ਕਰਨੇ ਹਨ। ਇਕ ਹੈ ਅਰਾਜਕ ਸਥਿਤੀ ਵਿਚ ਕਲਚੁਰੀ ਸੈਨਿਕਾਂ ਜਾਂ ਉਹਨਾਂ ਨਾਲ ਸੰਬੰਧਿਤ ਸਮਾਜ-ਧਰੋਹੀ ਤੱਤਾਂ ਨੂੰ ਮਲੀਆਮੇਟ ਕਰਨ ਦੇ ਕੁਛ ਅਜਿਹੇ ਯਾਦ ਰਹਿਣ ਦੇ ਯੋਗ ਕਾਰਜ ਜਿਨ੍ਹਾ ਦਾ ਪ੍ਰਚਾਰ ਪੂਰੇ ਨਗਰ ਵਿਚ ਹੋ ਜਾਵੇ ਕਿ ਪਰਜਾ ਦਾ ਸੱਚਾ ਰਖਵਾਲਾ ਕੌਣ ਹੈ। ਤੇ ਦੂਜਾ ਕਾਰਜ ਹੈ, ਕਰਨ ਨੂੰ ਨੰਦੀਸ਼ਵਰ ਮੰਦਰ ਨੂੰ ਘੇਰ ਲੈਣ ਦੀ ਖੁੱਲ੍ਹ ।"

"ਅਜਿਹੀ ਖੁੱਲ੍ਹ ਤੋਂ ਤੂੰ ਸੋਚਦਾ ਹੈਂ ਕਿ ਉਹ ਪਿਤਾ-ਪੁੱਤਰ ਨੂੰ ਸਮਰਪਨ ਲਈ ਮਜਬੂਰ

ਕਰ ਦੇਵੇਗਾ ? ਦੇਖ ਪੁੰਡਰੀਕ, ਨੰਦੀਸ਼ਵਰ ਉੱਚੀ ਚਾਰ-ਦੀਵਾਰੀ ਤੋਂ ਵਿਰਵਾ ਮੰਦਰ ਹੈ। ਜੇ ਉਹ ਪ੍ਰਵੇਸ਼-ਦੁਆਰ ਰਾਹੀਂ ਜਾਣਾ ਚਾਹੁੰਦਾ ਹੈ ਤਾਂ ਠੀਕ, ਨਹੀਂ ਤਾਂ ਅਸੀਂ ਕਰਨ ਦੇ ਘੋੜ-ਸਵਾਰਾਂ ਦੀ ਪੰਗਤੀ ਦੇ ਉਪਰੋਂ ਲੰਘ ਕੇ ਨੰਦੀਸ਼ਵਰ ਦੀਆਂ ਪੌੜੀਆਂ ਦੇ ਸਾਹਮਣੇ ਘੋੜੇ ਉਤਾਰਨੇ ਹੋਣਗੇ। ਕੀ ਸ਼ੋਣਨਦ ਅਜਿਹਾ ਕਰ ਸਕਦਾ ਹੈ।"

"ਨਿਰਸੰਦੇਹ ਕਰ ਸਕਦਾ ਹੈ, ਪਰ ਜੇ ਰਣਨੀਤੀ ਦੀ ਲਗਾਮ ਤੁਸੀਂ ਸੰਭਾਲੋਂ।"

"ਤੇਰੀ ਕੀ ਸਲਾਹ ਹੈ ਗੋਵਿੰਦ ?"

"ਭਾਈ-ਜੂ, ਜੇ ਉਹਨੇ ਗਾਹੜਵਾਲ ਦੁਰਗ, ਧਰਮਸ਼ਾਲਾ ਅਤੇ ਨੰਦੀਸ਼ਵਰ ਉਤੇ ਇਕੋ ਵੇਲੇ ਹਮਲਾ ਕੀਤਾ ਤਾ ਉਸ ਹਾਲਤ ਵਿਚ ਅਸੀਂ ਕੀ ਕਰਨਾ ਹੋਵੇਗਾ ? ਕੀ ਅਸੀਂ ਤਿੰਨਾ ਨੂੰ ਬਚਾ ਸਕਾਂਗੇ ?"

ਯੁਵਰਾਜ ਪੁੰਡਰੀਕ ਬੋਲੇ, "ਮੈਂ ਕਰਨ ਉਤੇ ਜਿਸ ਜਵਾਬੀ ਹਮਲੇ ਦੀ ਗੱਲ ਕੀਤੀ ਹੈ, ਉਹਦਾ ਗਾਹੜਵਾਲਾ ਦੀ ਘੋੜ-ਸਵਾਰ ਸੈਨਾ ਨਾਲ ਕੋਈ ਸੰਬੰਧ ਨਹੀਂ। ਦੁਰਗ ਦੀ ਰਾਖੀ ਲਈ ਪੂਰੀ ਗਾਹੜਵਾਲ ਸੈਨਾ ਉਥੇ ਹੀ ਰਹੇਗੀ, ਤੁਸੀਂ ਬੇਅਰਥ ਚਿੰਤਾ ਨਾ ਕਰੋ।"

ਏਨੇ ਨੂੰ ਧਰਮਸ਼ਾਲਾ ਦੇ ਦੁਆਰ ਉੱਤੇ ਇਕ ਘੋੜਾ ਆ ਕੇ ਰੁਕਿਆ।

"ਕੀ ਮੈਂ ਰੰਗ ਵਿਚ ਭੰਗ ਵਾਂਗ ਆ ਗਿਆ ?" ਉਹ ਨੌਜਵਾਨ ਸਿੱਧਾ ਕੀਰਤ ਕੋਲ ਪੁਜਿਆ ਅਤੇ ਉਹਨਾ ਦੇ ਚਰਨਾ ਉੱਤੇ ਡਿੱਗ ਪਿਆ।

"ਅੰਤੂ ਸਿੰਘ ? ਕਹੋ ਭਾਈ ਕਦੋਂ ਆਏ ?"

"ਰਾਜਨ, ਆਇਆ ਤਾਂ ਕੱਲ੍ਹ। ਅੱਠ ਪਹਿਰ ਪੂਰੇ ਹੋ ਰਹੇ ਹਨ ਅਤੇ ਨਗਰੀ ਦਾ ਤਾਪ-ਮਾਨ ਪਹਿਲਾਂ ਨਾਲੋਂ ਚੌਗੁਣਾ, ਅੱਠ ਗੁਣਾ ਹੋ ਗਿਆ ਹੈ। ਸਾਰੀਆਂ ਘਟਨਾਵਾ ਸੁਣ ਕੇ ਮੈਨੂੰ ਅਜਿਹਾ ਲਗਿਆ ਕਿ ਮੇਰੇ ਵਰਗੇ ਅਯੋਗ੍ਰ ਅਤੇ ਪੁਰਖਿਆ ਦੇ ਨਾਂ ਨੂੰ ਕਲੰਕੀ ਕਰਨ ਵਾਲਿਆ ਨੂੰ ਉਹੋ ਦੰਡ ਮਿਲਣਾ ਚਾਹੀਦਾ ਹੈ ਜੋ ਸ਼੍ਰੀ-ਮਾ ਨੇ ਮੈਨੂੰ ਦਿੱਤਾ। ਕੌਮੁਦੀ ਭੈਣ ਨੇ ਇਕਰਾਰ ਕੀਤਾ ਸੀ ਕਿ ਬਸੰਤ-ਪੰਚਮੀ ਨੂੰ ਦਿਲੀ ਵਾਰਤਾ ਨਹੀਂ ਹੋ ਸਕੇਗੀ, ਸੋ ਮੈਂ ਅਸਟਮੀ ਨੂੰ ਆਵਾ। ਤੇ ਜਦੋ ਮੈਂ ਆਇਆ ਤਾ ਉਹ ਸਭ ਕੁਛ ਧਰਤੀ ਨੂੰ ਛੱਡ ਕੇ ਜਾ ਚੁਕਿਆ ਸੀ, ਜਿਸਨੂੰ ਛੂਹ ਦੇਣ ਨਾਲ ਹੀ ਆਤਮਦੀਪ ਜਗ ਉੱਠਣ ਦੀ ਮੈਂ ਆਸ ਕੀਤੀ ਸੀ।"

ਅਨੰਤ ਫੁੱਟ-ਫੁੱਟ ਕੇ ਰੋਣ ਲਗਿਆ।

"ਅਮਾਤਿਐ, ਦੈਵੀ ਸ਼ਕਤੀਆਂ ਜੇ ਹੁੰਦੀਆਂ ਹੋਣਗੀਆਂ ਤਾਂ ਉਹ ਸਰੀਰ ਨਾਲ ਬੱਝੀਆ ਰਹਿਣ ਦੀ ਮਜਬੂਰੀ ਨਹੀਂ ਢੋਂਦੀਆਂ ਹੋਣਗੀਆਂ। ਜੇ ਬੇਵੱਸਤਾ ਹੈ ਤਾਂ ਦਿੱਬਤਾ ਕੇਹੀ ? ਸੋ ਜੇ ਤੇਰੇ ਮਨ ਵਿਚ ਆਤਮਦੀਪ ਬਾਲਣ ਦਾ ਸੰਕਲਪ ਹੈ ਤਾਂ ਉਸ ਜੋਤ ਨੂੰ ਆਵਾਜ਼ ਦੇ ਜੋ ਕਿਤੇ ਗਈ ਨਹੀਂ ਹੈ। ਉਹ ਤਾਂ ਹੋਰ ਵੀ ਤਿੱਖੀ ਹੋ ਗਈ ਹੈ।"

ਅਨੰਤ ਨੇ ਪੂਰੇ ਕਮਰੇ ਨੂੰ ਤਰਦੀ ਨਜ਼ਰ ਨਾਲ ਦੇਖਿਆ ਅਤੇ ਉਹ ਸੁਬੋਧ ਦੇਵ ਦੇ ਕੋਲ ਪੁੱਜਿਆ, "ਕਹੋ ਆਰੀਆ ਸੁਬੋਧ, ਸਵਾਸਥ ਤਾ ਠੀਕ ਹੈ ਨਾ ?"

"ਹਾ, ਕਰਨ-ਸੈਨਾਪਤੀ, ਠੀਕ ਹੀ ਹੈ।"

ਸਭ ਲੋਕ ਹੱਸਣ ਲੱਗੇ।

"ਕੁਛ ਖਾਓ-ਪੀਓਗੇ ਕਿ ਰੁਦਨ ਹੀ ਕਰਦੇ ਰਹੋਗੇ ?" ਸੁਬੋਧ ਦੇਵ ਬੋਲੇ।

"ਸਹੁਰਿਆਂ ਤੋਂ ਆ ਰਿਹਾ ਹਾਂ, ਆਰੀਆ। ਅੱਜ ਕਾਫ਼ੀ ਖਾਣ-ਪੀਣ ਹੋ ਚੁਕਿਆ ਹੈ।"

"ਅਨੰਤ, ਤੂੰ ਪੁੰਡਰੀਕ ਨਾਲ ਉਪਰ ਵਾਲੇ ਕਮਰੇ ਵਿਚ ਜਾ ਅਤੇ ਆਪਣੀ ਗ਼ੈਰ-ਮੌਜੂਦਗੀ ਵਿਚ ਹੋਈਆਂ ਘਟਨਾਵਾਂ ਬਾਰੇ ਸਲਾਹ-ਮਸ਼ਵਰਾ ਕਰ। ਆਪਾਂ ਹੁਣ ਫ਼ੈਸਲਾ ਕਰਨਾ ਹੈ। ਛੇਤੀ ਕਰੋ ਤੁਸੀਂ ਲੋਕ।"

ਦੋਵੇਂ ਇਕ ਘੜੀ ਮਗਰੋਂ ਹੇਠਾਂ ਵੱਡੇ ਕਮਰੇ ਵਿਚ ਆਏ।

"ਰਾਜਨ, ਮੈਂ ਭਾਈ ਪੁੰਡਰੀਕ ਦੀ ਰਣਨੀਤੀ ਨੂੰ ਸਵੀਕਾਰ ਕਰਦਾ ਹਾਂ। ਬੱਸ, ਮੈਂ ਉਸ ਵਿਚ ਥੋੜ੍ਹੀ ਜਿਹੀ ਤਬਦੀਲੀ ਕਰਨਾ ਚਾਹੁੰਦਾ ਹਾਂ ਕਿ ਸਪਤਾਰਚੀ ਦੇ ਬਾਹਰ ਰਹਿਣ ਵਾਲਾ ਅਨੰਤ ਵੀ ਉਸ ਟੋਲੀ ਵਿਚ ਸ਼ਾਮਲ ਕਰ ਲਿਆ ਜਾਵੇ। ਸੈਨਾਪਤੀ ਨੂੰ ਆਪਣੇ ਸਪਤਾਰਚੀ ਉਤੇ ਮਾਣ ਅਨੁਭਵ ਹੁੰਦਾ ਹੈ। ਉਹਨਾਂ ਨਾਲ ਰਲਣ ਦੀ ਆਗਿਆ ਨਾ ਦੇਣਾ ਮੇਰੇ ਚਰਿਤਰ ਉੱਤੇ ਸ਼ੱਕ ਕਰਨਾ ਹੋਵੇਗਾ।"

"ਠੀਕ ਹੈ। ਜੇ ਪੁੰਡਰੀਕ ਇਸ ਵਿਚ ਤਾਲਮੇਲ ਬਿਠਾ ਸਕੇ ਤਾਂ ਮੈਨੂੰ ਇਤਰਾਜ ਨਹੀਂ।"

"ਮੈਨੂੰ ਵੀ ਜਾਣ ਦਿਓ, ਰਾਜਨ", ਸੁਬੋਧ ਦੇਵ ਬੋਲੇ।

"ਆਰੀਆ, ਤੁਹਾਨੂੰ ਕਈ ਵੱਡੇ-ਵੱਡੇ ਕੰਮ ਸੌਂਪੇ ਜਾਣ ਵਾਲੇ ਹਨ। ਪਹਿਲਾ ਹੈ ਗਾਹੜ-ਵਾਲ ਰਣਵਾਸ ਦੀ ਰਾਖੀ। ਦੂਜਾ ਕਾਰਜ ਹੈ ਕਿ ਜੇ ਦੋਵਾਂ ਸਥਾਨਾਂ ਉੱਤੇ ਇਕੋ ਹੀ ਸਮੇਂ ਹਮਲਾ ਹੋਇਆ ਤਾ ਟੁੱਟੀ ਹੋਈ ਪੂਰਬੀ ਕੰਧ ਦੀ ਰਾਖੀ, ਤਾ ਜੋ ਜਲ-ਮਾਰਗ ਤੋਂ ਕੋਈ ਅਚਾਨਕ ਘਟਨਾ ਨਾ ਵਾਪਰ ਜਾਵੇ।"

"ਠੀਕ ਹੈ, ਰਾਜਨ।"

"ਰਾਜਾ", ਸੂਰਜ ਚਾਚੂ ਬੋਲੇ, "ਇਕ ਗੱਲ ਮੇਰੀ ਵੀ ਮੰਨ ਲਵੋ। ਗੁੱਸੇ ਨਾ ਹੋਣਾ।"

"ਕਹੋ, ਚਾਚੂ।"

"ਸਪਤਾਰਚੀ ਦੇ ਸੱਤੇ ਘੋੜ-ਸਵਾਰ ਮੇਰੇ ਜਨਪਦ ਦੇ ਨਟ ਅਤੇ ਗੋਂਡ ਹਨ। ਕੀ ਉਹਨਾਂ ਨਾਲ ਤੂੰ ਮੈਨੂੰ ਜਾਣ ਦੇਵੇਗਾ ?"

"ਨਹੀਂ ਚਾਚੂ", ਕੀਰਤ ਬੋਲੇ, "ਤੁਹਾਡੇ ਉਤੇ ਹੋਰ ਜ਼ਿੰਮੇਵਾਰੀ ਪਾਈ ਜਾਵੇਗੀ। ਹੁਣੇ ਦਸਦਾ ਹਾ।"

"ਰਾਜਨ ! ਦੁਆਰ ਉਤੇ ਆਰੀਆ ਬੰਧੂਜੀਵ ਅਤੇ ਆਰੀਆ ਅਖਿਲੇਸ਼ ਉਪਾਧਿਆਇ ਖੜ੍ਹੇ ਹਨ", ਪਹਿਰੇਦਾਰ ਨੇ ਦੱਸਿਆ।

"ਉਹਨਾ ਨੂੰ ਅੰਦਰ ਭੇਜੋ।"

"ਆਓ ਆਰੀਆ ਬੰਧੂਜੀਵ, ਤੁਸੀਂ ਦੋਵੇਂ ਉਹਨਾ ਪੀੜ੍ਹੀਆਂ ਉਤੇ ਬੈਠੋ।"

"ਰਾਜਨ ! ਇਸ ਨਿਆਣੇ ਬੰਧੂਜੀਵ ਤੋਂ ਕੋਈ ਅਪਰਾਧ ਹੋ ਗਿਆ ਹੈ ਕਿ ਤੁਸੀਂ ਲੋਕ ਚਟਾਈ ਉੱਤੇ ਬੈਠੇ ਹੋ ਅਤੇ ਸਾਨੂੰ ਪੀੜ੍ਹੀਆਂ ਉਤੇ ਬਿਠਾ ਰਹੇ ਹੋ ?"

"ਅਜਿਹੀ ਗੱਲ ਨਹੀਂ, ਬੰਧੂਜੀਵ", ਕੀਰਤ ਨੇ ਮੁਸਕਰਾ ਕੇ ਕਿਹਾ "ਸਵਾਲ ਕੇਵਲ ਭਰੇ ਹੋਏ ਕਮਰੇ ਵਿਚ ਖ਼ਾਲੀ ਸਥਾਨ ਦਿਖਾਈ ਨਾ ਦੇਣ ਦਾ ਸੀ। ਕੋਈ ਦੰਡ ਦਾ ਭਾਵ ਨਹੀਂ। ਮੈਂ ਸ਼ਾਸਤਰ ਵਿਚ ਵਿਸ਼ਵਾਸ ਰਖਦਾ ਹਾਂ, ਆਰੀਆ। ਮੈਂ ਸਭ ਤਰ੍ਹਾਂ ਨਾਲ ਬ੍ਰਾਹਮਣ ਦਾ ਤੇਜ ਸ੍ਵੀਕਾਰ

ਕਰਦਾ ਹਾਂ। ਸਵਾਲ ਕੇਵਲ ਏਨਾ ਹੈ ਕਿ ਬ੍ਰਾਹਮਣ ਦੇ ਅੰਦਰ ਮਨ-ਚੰਗਿਆੜੀ ਮੱਚ ਰਹੀ ਹੈ ਕਿ ਬੁਝ ਗਈ ਹੈ। ਮੈਂ ਰਾਖ ਫਰੋਲਣ ਵਾਲਾ ਲੋਭੀ ਨਹੀਂ ਹਾਂ ਕਿ ਸੁਨਿਆਰਾਂ ਵਾਂਗ ਸੁਆਹ ਛਾਣਾਂ ਅਤੇ ਪਾਣੀ ਵਿਚ ਧੋ-ਧੋ ਕੇ ਧਾਤਾਂ ਦੇ ਕਣ ਪ੍ਰਾਪਤ ਕਰਨ ਲਈ ਅਣਥੱਕ ਜਤਨ ਕਰਦਾ ਰਹਾਂ !"

"ਆਰੀਆ, ਤੁਸੀਂ ਹੀ ਸ਼੍ਰੀ-ਮਾਂ ਦੀ ਮਹਾਂ-ਸਮਾਧੀ ਦੇ ਸਮੇਂ ਆਪਣੇ ਤੀਹ-ਚਾਲੀ ਮਿੱਤਰਾ ਨਾਲ ਦੇਹ ਦੀ ਰਾਖੀ ਲਈ ਪ੍ਰਾਣ ਦਾਅ ਉਤੇ ਲਾਏ ਸਨ ਨਾ ? ਤੁਸੀਂ ਉਹੋ ਵਿਅਕਤੀ ਹੋ ਨਾ ?"

"ਹਾਂ ਰਾਜਨ। ਮੈਂ ਅਖਿਲੇਸ਼ ਉਪਾਧਿਆਇ ਹਾਂ। ਭਾਗਹੀਣ ਬ੍ਰਹਮਪੁਰੀ ਦਾ ਇਕ ਅਭਾਗਾ ਨੌਜਵਾਨ।"

"ਤਾਂ ਤੁਸੀਂ ਮੇਰੇ ਨਾਲ ਗੁੱਸੇ ਹੋ, ਆਰੀਆ ਅਖਿਲੇਸ਼, ਕਿ ਮੈਂ ਬ੍ਰਹਮਪੁਰੀ ਦੇ ਗ਼ੈਰ-ਬ੍ਰਾਹਮਣਾਂ ਨੂੰ ਸ਼੍ਰੀ-ਮਾਂ ਦੀ ਹੱਤਿਆ ਦੇ ਅਪਰਾਧ ਦਾ ਦੰਡ ਦਿੱਤਾ ?"

"ਤੁਸੀਂ ਬਿਲਕੁਲ ਵਡਿਆਈਯੋਗ ਕਾਰਜ ਕੀਤਾ ਹੈ, ਰਾਜਨ। ਮੈਂ ਹੋਰ ਗੱਲ ਕਹਿ ਰਿਹਾ ਹਾਂ। ਅੱਜ ਸਥਿਤੀ ਅਜਿਹੀ ਹੈ ਕਿ ਕੋਈ ਯਾਤਰੀ, ਅਤਿਥੀ, ਗ੍ਰਹਿਸਤੀ ਜਦੋਂ ਸੁਣਦਾ ਹੈ ਕਿ ਮੈਂ ਬ੍ਰਹਮਪੁਰੀ ਦਾ ਰਹਿਣ ਵਾਲਾ ਹਾਂ ਤਾਂ ਉਹ ਅਜਿਹਾ ਭੈੜਾ ਮੂੰਹ ਬਣਾ ਲੈਂਦਾ ਹੈ ਕਿ ਮਨ ਨੂੰ ਧੱਕਾ ਲਗਦਾ ਹੈ। ਕੋਈ ਸਾਡੇ ਉਤੇ ਵਿਸਵਾਸ ਕਰਨ ਲਈ ਤਿਆਰ ਨਹੀਂ ਹੁੰਦਾ। ਪੁਰਖਿਆ ਦੀ ਮਹਿਮਾ ਨੂੰ ਕਲੰਕੀ ਕਰਨ ਵਾਲੇ ਅਸੀਂ ਜੇ ਇਕ ਘੜੀ ਪਹਿਲਾਂ ਵੀ ਇਸ ਸਾਜ਼ਿਸ਼ ਦੀ ਸੂਚਨਾ ਪ੍ਰਾਪਤ ਕਰ ਗਏ ਹੁੰਦੇ ਤਾਂ ਬ੍ਰਹਮਪੁਰੀ ਏਨੀ ਤੇਜਹੀਣ ਨਾ ਹੁੰਦੀ।"

"ਆਰੀਆ ਸੁਬੋਧ, ਤੁਸੀਂ ਇਹਨਾਂ ਦੋਵਾ ਨੂੰ ਦੁਰਗ ਦੇ ਬਾਹਰਲੇ ਕਮਰੇ ਵਿਚ ਲੈ ਜਾਓ ਅਤੇ ਗੋਮਤੀ ਦੇਵੀ ਨੂੰ ਇਹਨਾਂ ਦੇ ਆਉਣ ਬਾਰੇ ਜਾਣੂ ਕਰਵਾਓ। ਬਾਕੀ ਕੰਮ ਇਹ ਆਪੋ ਸਲਾਹ-ਮਸਵਰੇ ਨਾਲ ਤੈਅ ਕਰਨਗੇ।"

"ਕਰਨ ਦੇ ਸੈਨਿਕ ਨੰਦੀਸ਼ਵਰ ਵੱਲ ਜਾਣ ਲਈ ਭੱਦਰਵਣ ਵਿਚ ਤਿਆਰ ਬੈਠੇ ਹਨ, ਅੰਨ-ਦਾਤਾ।"

ਉਹ ਆਦਮੀ ਅਜੀਬ ਕਿਸਮ ਦੀ ਖੋਪੜੀ ਵਾਲਾ ਸੀ, ਲੰਮੇ-ਲੰਮੇ ਵਾਲ ਸਨ ਅਤੇ ਉਹਦਾ ਚਿਹਰਾ ਦਾੜ੍ਹੀ-ਮੁੱਛਾਂ ਨਾਲ ਢਕਿਆ ਹੋਇਆ ਸੀ। ਉਹਨੂੰ ਦੇਖ ਕੇ ਕਚਿਆਣ ਆਉਂਦੀ ਸੀ।

"ਤੁਹਾਡਾ ਨਾਂ ਕੀ ਹੈ, ਆਰੀਆ ?"

"ਮੈਂ ਆਰੀਆ ਰੱਜੁਕ ਦਾ ਅਤਿਅੰਤ ਵਿਸ਼ਵਾਸਯੋਗ ਗੁਪਤਚਰ ਹਾਂ, ਰਾਜਨ ! ਮੇਰਾ ਨਾ ਸ਼੍ਰੀਦਾਮਾ ਯਦੂਵੰਸ਼ੀ ਹੈ।"

"ਜ਼ਰਾ ਪਾਰਸ ਦੇਵ ਨੂੰ ਭੇਜਣਾ, ਪਹਿਰੇਦਾਰ।"

"ਹੁਣੇ ਬੁਲਾਉਂਦਾ ਹਾਂ, ਰਾਜਨ !"

ਪਾਰਸ ਉਤਾਹ ਬੈਠੇ ਅਨੰਤ ਅਤੇ ਪੁੰਡਰੀਕ ਨਾਲ ਭੋਜਨ ਕਰ ਰਹੇ ਸਨ।

"ਸੈਨਾਪਤੀ ਪਾਰਸ ਦੇਵ ਭੋਜਨ ਕਰ ਰਹੇ ਹਨ, ਰਾਜਨ। ਉਹਨਾਂ ਨੂੰ ਤੁਰਤ ਆਉਣ ਲਈ ਕਿਹਾ ਹੈ।"

ਤਦੇ ਅਨੰਤ, ਪਾਰਸ ਅਤੇ ਪੁੰਡਰੀਕ ਇਕੱਠੇ ਹੀ ਆ ਗਏ।

"ਪਾਰਸ ਭਾਈ।"

"ਉਇ ਸ੍ਰੀਦਾਮਾ, ਤੂੰ ਇਹ ਸਭ ਜੰਗਲ ਕਿਉਂ ਉਗਾ ਲਿਆ ਚਿਹਰੇ ਉਤੇ ?....ਰਾਜਨ, ਇਹ ਸਾਡੇ ਪਿਤਾ-ਸਰੂਪ ਰੱਜੁਕ ਦੇ ਸਭ ਤੋਂ ਵੱਧ ਵਿਸ਼ਵਾਸਯੋਗ ਗੁਪਤਚਰ ਹਨ।"

"ਤਾ ਸੁਣੋ ਕੰਨ ਖੋਲ੍ਹ ਕੇ। ਇਹ ਦੱਸ ਰਹੇ ਹਨ ਕਿ ਕਰਨ ਦੇ ਸੈਨਿਕ ਨੰਦੀਸਵਰ ਉਤੇ ਹਮਲਾ ਕਰਨ ਲਈ ਤਿਆਰ ਹਨ, ਕੇਵਲ ਹੁਕਮ ਦੀ ਉਡੀਕ ਹੈ।"

"ਕਿਉਂ ਸ੍ਰੀਦਾਮਾ, ਕਰਨ ਦੇਵ ਬਾਰੇ ਕੋਈ ਸੂਚਨਾ ਹੈ ?"

"ਉਹੋ ਤਾਂ ਦੱਸਣ ਆਇਆ ਹਾਂ ਇਥੇ। ਕੱਲ੍ਹ ਸਾਮ ਤੋਂ ਉਹਨਾਂ ਦਾ ਜੁਆਈ ਜਾਤ ਬਰਮਨ ਗਾਇਬ ਹੈ। ਕਰਨ ਦੀ ਛੋਟੀ ਲੜਕੀ ਬੀਰਸ੍ਰੀ ਦੇ ਰੁਦਨ ਨਾਲ ਸਾਰਾ ਰਣਵਾਸ ਨਿਰਜਿੰਦ ਹੋਇਆ ਪਿਆ ਹੈ। ਮੈਨੂੰ ਡਰ ਹੈ ਕਿ ਕਿਤੇ ਅੱਧੀ ਸੈਨਾ ਧਰਮਸਾਲਾ ਵੱਲ ਨਾ ਭੇਜ ਦਿੱਤੀ ਜਾਵੇ। ਕੱਲ੍ਹ ਨਗਰ ਦਿਖਾਉਣ ਲਈ ਕ੍ਰਿਸ਼ਣਨ ਨਾਂ ਦਾ ਇਕ ਦੱਖਣੀ ਮਾਰਗ-ਦਰਸ਼ਕ ਉਹਨਾ ਦੇ ਨਾਲ ਸੀ। ਕਰਨ ਨੇ ਉਹਨੂੰ ਬਹੁਤ ਧਮਕਾਇਆ, ਪਰ ਉਹਨੇ ਸਹੁੰ ਖਾ ਕੇ ਕਿਹਾ ਕਿ ਅੱਜ ਸਵੇਰ ਤੋਂ ਹੁਣ ਤੱਕ ਮੇਰੀ ਉਹਨਾ ਨਾਲ ਮੁਲਾਕਾਤ ਨਹੀਂ ਹੋਈ। ਉਸ ਬਾਲਕ ਨੇ ਕਿਹਾ ਕਿ 'ਮੈਂ ਰਾਜਮਾਤਾ ਆਵਲ ਦੇਵੀ ਦੀ ਆਗਿਆ ਨਾਲ ਵਸਤਰਾਂ ਦੀਆਂ ਦੁਕਾਨਾਂ ਦੇ ਕੁਛ ਵਿਸ਼ਵਾਸਯੋਗ ਬਾਣੀਆਂ ਨੂੰ ਮਿਲਣ ਗਿਆ ਸੀ। ਉਥੋਂ ਸੌ ਤੋਂ ਵੱਧ ਰੇਸਮੀ ਸਾੜ੍ਹੀਆਂ ਇਕ ਘੋੜਾ-ਰਥ ਉਤੇ ਲੱਦ ਕੇ ਅਸੀਂ ਕਰਨਮੇਰੂ ਆਏ। ਉਦੋਂ ਤੋਂ ਮੈਂ ਰਾਜਮਾਤਾ ਦੇ ਨਾਲ ਹੀ ਰੇਸਮੀ ਸਾੜ੍ਹੀਆਂ ਦੀ ਬੁਣਤੀ, ਸੋਨ-ਤਾਰਾ ਦੀ ਕਢਾਈ, ਉਹਨਾਂ ਦੀ ਪ੍ਰਮਾਣਿਕਤਾ ਆਦਿ ਸੰਬੰਧੀ ਵਿਚਾਰ ਕਰਦਾ ਰਿਹਾ। ਸ਼ਾਮ ਨੂੰ ਰਾਜ-ਰਾਜੇਸ਼ਵਰੀ ਆਵਲ ਦੇਵੀ ਨੇ ਛੱਤੀ ਸਾੜ੍ਹੀਆਂ ਖਰੀਦੀਆਂ।' ਕਰਨ ਨੇ ਆਵਲ ਦੇਵੀ ਤੋਂ ਪੁਛਿਆ ਤਾ ਉਹਨਾਂ ਨੇ ਕ੍ਰਿਸ਼ਣਨ ਦੀ ਗੱਲ ਦਾ ਸਮਰਥਨ ਕੀਤਾ। ਉਸ ਸਮੇਂ ਤੋਂ ਕਰਨ ਪਾਗਲਾਂ ਵਾਗ ਕਮਰੇ ਦੇ ਇਕ ਸਿਰੇ ਤੋਂ ਦੂਜੇ ਸਿਰੇ ਤੱਕ ਘੁੰਮ ਰਿਹਾ ਹੈ।

"ਕਰਨ ਵਿਰਲਾਪ ਕਰਦੀ ਹੋਈ ਬੀਰਸ੍ਰੀ ਦੇ ਕਮਰੇ ਵਿਚ ਗਿਆ, 'ਬੇਟੀ, ਸਾਤ ਹੋ ਜਾ। ਜਾਤ ਬਰਮਨ ਦਾ ਕੋਈ ਨੁਕਸਾਨ ਨਹੀਂ ਹੋਵੇਗਾ। ਜੇ ਉਹ ਤੈਨੂੰ ਭੁਲੇਖਾ ਦੇ ਕੇ ਮਦਿਰਾਲੇ ਜਾ ਵੇਸਵਾਲੇ ਗਿਆ ਹੋਵੇਗਾ, ਗੱਲ ਤਦ ਉਲਝੇਗੀ। ਕਾਸ਼ੀ ਦੀ ਪਰਜਾ ਰਾਜਵੰਸ਼ ਦੇ ਅੰਗੁਣਾਂ ਨੂੰ ਕਦੀ ਖਿਮਾ ਨਹੀਂ ਕਰਦੀ'।"

ਅਖਿਲੇਸ਼ ਉਪਾਧਿਆਇ ਅਤੇ ਬੰਧੂਜੀਵ ਕਮਰੇ ਵਿਚ ਆਏ।

"ਰਾਜਨ, ਅਸੀ ਸਾਰੀ ਸਥਿਤੀ ਜਾਣ ਲਈ ਹੈ। ਚਕਰਵਰਤੀ ਹੋਣ ਦਾ ਐਲਾਨ ਮਹਾਂ-ਸ਼ਿਵਰਾਤਰੀ ਨੂੰ ਹੋਵੇਗਾ। ਤਦ ਕਰਨ ਦੇ ਆਸਰਿਤ ਰਾਜਿਆਂ-ਮਹਾਰਾਜਿਆ, ਰਾਣੀਆਂ, ਰਾਜ-ਕੁਮਾਰੀਆ ਅਤੇ ਨਸ਼ਈ ਸਾਮੰਤਾ ਕਾਰਨ ਕਾਸ਼ੀ ਤਰਾਹੀ-ਤਰਾਹੀ ਕਰ ਉਠੇਗੀ। ਸਾਨੂੰ ਕੁਛ ਚੀਜ਼ਾਂ ਦੀ ਲੋੜ ਪਵੇਗੀ।"

"ਦੱਸੋ, ਆਰੀਆ।"

"ਕੀ ਸਾਨੂੰ ਪੰਜ ਘੋੜੇ ਮਿਲ ਸਕਦੇ ਹਨ ?"

"ਪੰਜ ਕੀ, ਪੱਚੀ ਮਿਲ ਸਕਦੇ ਹਨ। ਪਰ ਰਾਤ ਨੂੰ ਉਹਨਾ ਨੂੰ ਦਾਣਾ-ਚਾਰਾ ਦੇਣ ਲਈ ਘੋੜ-ਸ਼ਾਲਾਵਾ ਕਿਥੋ ਲੱਭੋਗੇ ?"

"ਹਾ, ਰਾਜਨ, ਇਹ ਗੱਲ ਤਾ ਠੀਕ ਹੈ। ਅਜਿਹਾ ਕਰਾਂਗੇ ਕਿ ਸਵੇਰੇ ਖੁਆ-ਪਿਆ ਕੇ ਘੋੜੇ ਲੈ ਜਾਇਆ ਕਰਾਗੇ ਅਤੇ ਰਾਤ ਦੇ ਪਹਿਲੇ ਪਹਿਰ ਮਹਾਂਵਣ ਦੀਆ ਘੋੜ-ਸ਼ਾਲਾਵਾ ਵਿਚ ਇਹਨਾਂ ਨੂੰ ਪੁਚਾ ਦਿਆ ਕਰਾਂਗੇ।"

"ਕਿਉਂ ਯੁਵਰਾਜ, ਤੁਹਾਡੀ ਸਹਿਮਤੀ ਹੈ ?"

"ਇਹ ਠੀਕ ਹੀ ਕਹਿ ਰਹੇ ਹਨ, ਭਾਈ-ਜੂ। ਮੇਰੀ ਪੂਰੀ ਸਹਿਮਤੀ ਹੈ।"

"ਸੈਨਾਪਤੀ ਪਾਰਸ ਦੇਵ, ਨੌਜਵਾਨ ਨਿਪੁੰਨ ਘੋੜਾ-ਚਾਲਕ ਨਹੀਂ ਹਨ, ਸੋ ਇਹਨਾ ਲਈ ਸੀਲ ਅਤੇ ਸਿੱਧੇ ਘੋੜੇ ਹੀ ਦਿਵਾਇਓ।"

"ਅੱਛਾ ਰਾਜਨ", ਅਖਿਲੇਸ ਬੋਲਿਆ।

"ਅਖਿਲੇਸ ਆਰੀਆ, ਇਹ ਹੈ ਮੋਹਰਾ ਦੀ ਥੈਲੀ, ਇਹਨੂੰ ਆਪਣੇ ਕੋਲ ਰੱਖ ਲਵੋ।"

ਅਖਿਲੇਸ ਨੇ ਆਪਣੀ ਬੁੱਕਲ ਵਿਚੋ ਥੈਲੀ ਕੱਢੀ ਅਤੇ ਬੋਲਿਆ, "ਰਾਜ-ਬਹੂ ਨੇ ਪਹਿਲਾ ਹੀ ਮੋਹਰਾ ਦੇ ਦਿੱਤੀਆਂ ਹਨ, ਰਾਜਨ।"

"ਤੁਸੀਂ ਰਖੋ ਬੰਧੂਜੀਵ, ਇਹ ਮੇਰਾ ਆਦੇਸ ਹੈ।"

ਬੰਧੂਜੀਵ ਨੇ ਮੋੜੀ ਹੋਈ ਗੁਥਲੀ ਲੈ ਲਈ ਅਤੇ ਦੋਵੇਂ ਚਲੇ ਗਏ।

"ਪੁੰਡਰੀਕ।"

"ਹਾ, ਭਾਈ-ਜੂ।"

"ਸ਼ੋਣ ਨੂੰ ਵੀ ਤਾ ਬੁਲਾਉਣਾ ਹੋਵੇਗਾ। ਕੀ ਉਹ ਸਥਾਨ ਕਾਫੀ ਦੂਰ ਹੈ ?"

"ਕਾਫੀ ਤਾ ਨਹੀ, ਪਰ ਦੂਰ ਜਰੂਰ ਹੈ। ਮੈਂ ਅਨੰਤ ਦੇ ਨਾਲ ਉਹਨਾ ਨੂੰ ਲਿਆਉਣ ਜਾ ਰਿਹਾ ਹਾ।"

## 46

## ਨੰਦੀਸ਼ਵਰ

ਮਤਸਿਉਂਦਰੀ ਸ਼ਾਤ ਪਈ ਸੀ। ਤੱਟ ਦੇ ਬਿਰਛਾ ਵਿਚ ਅੰਬ ਅਤੇ ਮਹੂਏ ਦੇ ਬਿਰਛ ਬਹੁਤੇ ਸਨ। ਅੰਬਾ ਨੂੰ ਬੂਰ ਪੈ ਗਿਆ ਹੋਵੇਗਾ। ਮੋਹਕ ਸੁਗੰਧ ਨਾਲ ਉਹ ਪੂਰੇ ਵਾਤਾਵਰਨ ਨੂੰ ਹੋਰ ਵੀ ਉਤੇਜਿਤ ਕਰ ਰਿਹਾ ਸੀ। ਅੱਧੀ ਰਾਤ ਦਾ ਸਮਾ ਹੋਵੇਗਾ। ਨੰਦੀਸ਼ਵਰ ਨਾਲ ਲਗਦੇ ਭਵਨ ਦੇ ਉਪਰਲੇ ਕਮਰੇ ਵਿਚ ਘਿਉ ਦਾ ਦੀਵਾ ਬਲ ਰਿਹਾ ਸੀ। ਮੋਟੀ ਬੱਤੀ ਤੋ ਪੈਦਾ ਹੁੰਦਾ ਪ੍ਰਕਾਸ ਝਰੋਖਿਆ ਵਿਚੋਂ ਦੀ ਛਣ ਕੇ ਨੰਦੀਸਵਰ ਦੇ ਵਿਹੜੇ ਵਿਚ ਅਲਸਾਇਆ ਹੋਇਆ ਪਿਆ ਸੀ।

"ਬਿਸ।"

"ਹਾ, ਬਾਬਾ।"

"ਚਿੰਤਾ ਨਾ ਕਰ, ਭਾਵੇਂ ਕਰਨ ਵਰਗਾ ਸੋਨ-ਲੋਭੀ ਨੀਚ ਤੋਂ ਨੀਚ ਕੰਮ ਕਰ ਸਕਦਾ ਹੈ, ਪਰ ਮੇਰੇ ਮਨ ਦੇ ਮਨੀਪੁਰ ਵਿਚੋਂ ਇਹ ਆਵਾਜ਼ ਨਿੱਕਲ ਰਹੀ ਹੈ ਕਿ ਅੱਜ ਕਰਨ ਦੀ ਆਨ ਮਲੀਆਮੇਟ ਹੋ ਜਾਵੇਗੀ। ਪਿਛਲੇ ਕਈ ਸਾਲਾ ਤੋਂ ਮੈਂ ਆਪਣੀ ਪਸ਼ਿਅੰਤੀ ਨਾਲ ਵਾਰਤਾ ਕਰਨੀ ਛੱਡ ਦਿੱਤੀ ਹੈ, ਪਰ ਉਧਰੋਂ ਵੀ ਵਿਰੋਧ ਹੁੰਦਾ, ਫੇਰ ਹੀ ਤਾ ਮੈਂ ਇਸ ਆਵਾਜ਼ ਨੂੰ ਗ਼ਲਤ ਜਾ ਸਹੀ ਕਹਿ ਕੇ ਪਰਖਦਾ ? ਉਥੇ ਤਾਂ ਜਤਨ ਤੋਂ ਬਿਨਾ ਹੀ ਸਭ ਕੁਛ ਨੀਲੇ ਅੰਬਰ ਉੱਤੇ ਚਮਕਣ ਵਾਲੇ ਨਛੱਤਰਾਂ ਵਾਂਗ ਸਪੱਸ਼ਟ ਹੈ।"

"ਬਾਬਾ !" ਬ੍ਰਿਸਧ੍ਰਜ ਥੋੜ੍ਹਾ ਚਿੜ ਕੇ ਬੋਲੇ, "ਕੀਰਤ ਠੀਕ ਹੀ ਕਹਿੰਦਾ ਸੀ, ਇਹ ਸਭ ਕਰਮਕਾਡ, ਪਿੰਡਦਾਨ, ਰੁਦਰ-ਅਭਿਸੇਕ ਬਕਵਾਸ ਹਨ। ਤੁਸੀਂ ਇਕ ਨਿਰਧਨ ਤੋਂ ਆਸ ਕਰਦੇ ੦ ਕਿ ਉਹ ਪੰਜ ਬ੍ਰਾਹਮਣਾਂ ਤੋਂ ਰੁਦਰ-ਅਭਿਸੇਕ ਕਰਵਾਏ। ਇਹ ਸਭ ਮਿਥਿਆ ਬੋਝ ਹੈ, ਜੀਹਦਾ ਕੋਈ ਅਰਥ ਨਹੀ।"

ਅੱਧੀ ਰਾਤ ਤੋਂ ਮਗਰੋਂ ਪਹਿਲਾ ਪਹਿਰ ਬੀਤਦੇ-ਬੀਤਦੇ ਪੂਰਾ ਰਾਜਪਥ ਕਰਨ ਦੇ ਘੋੜ-ਸਵਾਰ ਸੈਨਕਾਂ ਦੇ ਪੰਗਤੀਆ ਵਿਚ ਅੱਗੇ ਵਧਣ ਨਾਲ, ਨਿਰੰਤਰ ਉਠਦੀ ਤੜ-ਤੜ ਦੀ ਆਵਾਜ਼ ਨਾਲ ਭਿਆਨਕ ਲੱਗਣ ਲਗਿਆ। ਘੋੜ-ਸਵਾਰ ਸੈਨਾ ਦੇ ਅਗਲੇ ਭਾਗ ਵਿਚ ਤੁਸਾਰ ਉਤੇ ਬੈਠਾ ਕਰਨ ਦੇਵ ਸੀ। ਉਹਨੇ ਲਿਸਕਦਾ ਹੋਇਆ ਲੋਹ-ਟੋਪ ਪਹਿਨਿਆ ਹੋਇਆ ਸੀ। ਕਵਚ ਦੇ ਉਪਰ ਹੀਰਿਆ, ਮੋਤੀਆ ਅਤੇ ਬਲੌਰਾ ਦੇ ਹਾਰ ਝੂਲ ਰਹੇ ਸਨ। ਪੀਲੇ ਰੰਗ ਦੀ ਧੋਤੀ, ਪੀਲੀ ਪੱਗ ਅਤੇ ਕੇਤਕੀ ਦੇ ਰੰਗ ਦਾ ਅੰਗਰਖਾ। ਉਹਦੇ ਬਰਾਬਰ ਕਾਲੰਜਰ ਨੂੰ ਘੇਰਾ ਪਾਉਣ ਵਾਲੇ ਵੀਹ ਹਜ਼ਾਰ ਘੋੜ-ਸਵਾਰਾਂ ਦਾ ਪ੍ਰਧਾਨ-ਸੈਨਾਪਤੀ ਗਜਦੰਤ ਕਲਚੁਰੀ ਸੀ। ਉਹ ਆਪਣੇ ਸਧੇ ਹੋਏ ਘੋੜੇ ਉੱਤੇ ਅਭਿਮਾਨ ਨਾਲ ਮਦਿਰਾ ਵਿਚ ਨਹੁੰ-ਨਹੁੰ ਡੁਬਿਆ, ਲਾਲ ਅੱਖਾ ਨਾਲ ਇਧਰ-ਉਧਰ ਘੂਰਦਾ ਅਤੇ ਭੱਦਰਵਣ ਦੀਆ ਵੇਲਾ, ਝਾੜੀਆ ਵਿਚ ਉਲਝਣ ਤੋਂ ਖਿਝਦਾ ਜਾ ਰਿਹਾ ਸੀ।

ਪੰਜ ਹਜਾਰ ਘੋੜ-ਸਵਾਰ ਸੈਨਾ ਨੰਦੀਸਵਰ ਲਈ ਚੱਲ ਪਈ। ਉਹ ਗੋਦਾਵਰੀ ਨਾਲੇ ਨੂੰ ਲੰਘ ਕੇ ਅਗੇ ਵਧੀ। ਵਿਸ਼ਵੇਸ਼ਵਰ ਦੇ ਸਾਹਮਣੇ ਬਸਤਰਾ ਦੀਆ ਦੁਕਾਨਾਂ ਵਾਲੇ ਪ੍ਰਸਿੱਧ ਮਾਰਗ ਉਤੇ ਪੰਜ ਹਜ਼ਾਰ ਘੋੜਿਆਂ ਦਾ ਸਮੂਹ ਮੰਦਾਕਿਨੀ ਵੱਲ ਜਾਣ ਲਗਿਆ। ਘੋੜਿਆ ਦੇ ਪੌੜਾ ਦੀ ਆਵਾਜ਼ ਸੁਣ ਕੇ ਗਣਿਕਾਵਾ ਝਰੋਖਿਆ ਵਿਚੋਂ ਝਾਕਣ ਲੱਗੀਆਂ। ਰਾਤ ਨੂੰ ਘੁੰਮਣ ਵਾਲੇ ਅਸਮਾਜਿਕ ਤੱਤਾ ਨੂੰ ਜਿਥੇ ਵੀ ਲੁਕਣ ਦੀ ਥਾ ਦਿੱਸੀ, ਲੁਕ ਗਏ। ਕਰਨ ਗੁੱਸੇ ਨਾਲ ਭਰਿਆ ਪਿਆ ਸੀ। ਉਂਹ ਪ੍ਰੌਢ ਅਵਸਥਾ ਪਾਰ ਕਰ ਰਿਹਾ ਸੀ। ਪਰ ਅੱਜ ਅਗਿਆਤ ਵੈਰੀ ਨੇ ਉਹਨੂੰ ਜਿੰਨਾ ਅਪਮਾਨਿਤ ਕੀਤਾ, ਉਹ ਆਪਣੇ ਜੀਵਨ ਵਿਚ ਕਦੀ ਵੀ ਏਨਾ ਅਪਮਾਨਿਤ ਨਹੀ ਹੋਇਆ ਸੀ। ਅੱਜ ਉਹਦੇ ਦਿਲ-ਦਿਮਾਗ ਬਦਲੇ ਦੀ ਅੱਗ ਨਾਲ ਮੱਚ ਰਹੇ ਸਨ। ਜਾਤ ਬਰਮਨ ਚਾਹੇ ਜਿਉਂਦਾ ਹੋਵੇ ਜਾ ਮਰ ਗਿਆ ਹੋਵ, ਉਹਨੂੰ ਇਸ ਗੱਲ ਦੀ ਚਿੰਤਾ ਨਹੀਂ ਸੀ, ਜਿੰਨਾ ਬੁੱਢੇ ਰਿਤਧ੍ਰਜ ਦਾ ਇਹ ਕਥਨ ਉਹਨੂੰ ਬੇਚੈਨ ਕਰ ਰਿਹਾ ਸੀ ਕਿ 'ਕਰਨ, ਸਭਿਅ ਭਾਸ਼ਾ ਵਿਚ ਬੋਲ'।

"ਹੋਵੇਗਾ ਤੂੰ ਯੋਗੀ। ਰਹੀ ਹੋਵੇਗੀ ਸੀਲ ਭੱਦਰਾ ਤੇਰੀ ਭੈਣ। ਪਰ, ਬ੍ਰਾਹਮਣ-ਬੰਧੂ, ਕਰਨ

ਨੂੰ ਅਪਮਾਨਿਤ ਕਰ ਕੇ ਤੂੰ ਬਚ ਨਹੀਂ ਸਕਦਾ। ਤੇ ਬ੍ਰਿਸਧ੍ਵਜ, ਉਹ ਤਾਂ ਹੰਕਾਰ ਦਾ ਸਾਕਾਰ ਰੂਪ ਲਗਦਾ ਹੈ। ਕੀਮਤੀ ਪੀਤਾਂਬਰ ਬਸਤਰ ਪਹਿਣੀਂ, ਗਲ ਵਿਚ ਰੁਦਰਾਕਸ਼ ਦੀ ਮਾਲਾ ਲਟਕਾਈਂ, ਅਤਿਅੰਤ ਮਹਿੰਗੀ ਚਾਦਰ ਦੀ ਬੁੱਕਲ ਮਾਰਦਾ ਤੇ ਖੋਲ੍ਹਦਾ ਜਦੋਂ ਉਹ ਬੋਲਦਾ ਹੈ ਤਾ ਲਗਦਾ ਹੈ ਕਿ ਅਸਲ ਕਾਸ਼ੀ-ਨਰੇਸ਼ ਉਹੋ ਹੈ। ਇਹਨਾਂ ਦੋਵਾ ਪਿਤਾ-ਪੁੱਤਰਾਂ ਨੂੰ ਬੰਦੀ ਬਣਾ ਕੇ ਭੋਰੇ ਵਿਚ ਸੁਟਵਾ ਦੇਵਾਂਗਾ। ਇਹਨਾਂ ਨੂੰ ਮਹਾਂ-ਸ਼ਿਵਰਾਤਰੀ ਤੱਕ ਹਨੇਰੇ ਵਿਚ ਭੁੱਖ-ਤੇਹ ਨਾਲ ਤੜਫਦੇ ਰਹਿਣਾ ਪਵੇਗਾ। ਸਪਤਮ ਚਕਰਵਰਤੀ ਦੇ ਐਲਾਨ ਤੋਂ ਮਗਰੋਂ ਮੈਂ ਉਹਨਾਂ ਨੂੰ ਕਰਨ-ਰਾਜ ਦੇ ਪਰਤਾਪ ਨਾਲ ਕੰਬਦੀ ਕਾਸੀ ਦੀ ਜਨਤਾ ਦੀ ਕਚਹਿਰੀ ਵਿਚ ਹੀ ਪੇਸ਼ ਕਰਾਂਗਾ।"

ਮੰਦਾਕਿਨੀ ਨਦੀ ਦੇ ਮੋੜ ਤੋਂ, ਗੁਵਾਲਪੱਲੀ ਦੇ ਉੱਤਰੀ ਖੇਤਰ ਤੋਂ ਸੈਨਾ ਅੱਗੇ ਵਧੀ। ਇਕ ਘੋੜ-ਸਵਾਰ ਜੋ ਝਾੜੀਆਂ ਵਿਚ ਛੁਪਿਆ ਹੋਇਆ ਸੀ, ਦੂਜੇ ਰਾਹੋਂ ਨੰਦੀਸ਼ਵਰ ਦੇ ਕੋਲ ਪੁਜਿਆ।

"ਸੈਨਾਪਤੀ ਪੁੰਡਰੀਕ ਦੇਵ।"

"ਕਹੋ ਸ਼੍ਰੀਦਾਮਾ, ਕਿਥੋਂ ਤੱਕ ਪਹੁੰਚੀ ਘੋੜ-ਸਵਾਰ ਸੈਨਾ ?"

"ਬਸ ਪਹੁੰਚਣ ਹੀ ਵਾਲੀ ਹੈ। ਇਹ ਸੁਣੋ ਘੋੜਿਆਂ ਦੇ ਪੌੜਾਂ ਵਿਚੋਂ ਨਿੱਕਲਦੀਆ ਆਵਾਜ਼ਾ।"

ਗਜਦੰਤ ਨੇ ਹੁਕਮ ਦਿੱਤਾ, "ਇਸ ਸਾਹਮਣੇ ਵਾਲੇ ਮੰਦਰ ਨੂੰ ਚਾਰ ਪਾਸਿਉਂ ਘੇਰ ਲਓ।"

ਇਸ ਛੋਟੇ ਜਿਹੇ ਘੇਰੇ ਲਈ ਪੰਜ ਹਜਾਰ ਘੋੜ-ਸਵਾਰਾ ਦੀ ਕੋਈ ਲੋੜ ਨਹੀ ਸੀ। ਪਰ ਘੇਰੇਬੰਦੀ ਏਨੀ ਸੰਘਣੀ ਅਤੇ ਅਲੰਘ ਕੀਤੀ ਗਈ ਕਿ ਕਿਸੇ ਲਈ ਵੀ ਇਹਨੂੰ ਤੋੜਨਾ ਔਖਾ ਸੀ।

"ਸੁਣੋ ਰਿਤਧ੍ਵਜ ਅਤੇ ਬ੍ਰਿਸਧ੍ਵਜ, ਤੁਸੀਂ ਲੋਕ ਆਪਣੇ ਆਪ ਨੂੰ ਅਤੇ ਤੁਹਾਡੇ ਕੋਲ ਸਰਨ ਲੈਣ ਵਾਲੇ ਕਰਨਰਾਜ ਦੇ ਤੁੱਛ ਵਰੀਆਂ ਨੂੰ ਸਮਰਪਿਤ ਕਰ ਦਿਉਂ ਤਾ ਮੈਂ ਬਿਨਾ ਲਹੂ ਡੋਲ੍ਹਿਆ ਘੇਰਾ ਚੱਕ ਲਵਾਂਗਾ।"

ਏਨੇ ਨੂੰ "ਜੈ ਕੰਦਾਰੀਆ ! ਜੈ ਕੰਦਾਰੀਆ !" ਦੇ ਜੈਕਾਰਿਆ ਨਾਲ ਕੇਵਲ ਅੱਠ ਘੋੜ-ਸਵਾਰ ਕਰਨ ਦੀ ਅਗਲੀ ਪੰਗਤੀ ਦੇ ਘੋੜਿਆ ਦੇ ਸਿਰਾ ਉਤੋਂ ਦੀ ਲੰਘਦੇ ਹੋਏ ਨੰਦੀਸ਼ਵਰ ਦੇ ਵਿਹੜੇ ਵਿਚ ਉੱਤਰ ਗਏ।

"ਕਰਨ !" ਪੁੰਡਰੀਕ ਬੋਲਿਆ, "ਤੂੰ ਰਾਜਾ ਨਹੀ, ਮਲੇਛ ਹੈਂ। ਤੂੰ ਨੰਦੀਸਵਰ ਦੇ ਪੁਜਾਰੀ ਪਿਤਾ-ਪੁੱਤਰ ਦਾ ਸਮਰਪਨ ਚਾਹੁੰਦਾ ਹੈਂ। ਇਹਦੀ ਲੋੜ ਨਹੀਂ। ਅਸੀਂ, ਜੀਹਨੂੰ ਤੂੰ ਤੁੱਛ ਸੱਤਰੂ ਕਿਹਾ ਹੈ, ਆਪ ਤੇਰੇ ਸਾਹਮਣੇ ਹਾਜ਼ਰ ਹਾ।"

ਏਨਾ ਕਹਿਣਾ ਸੀ ਕਿ ਸੋਣ ਦੇ ਇਕ ਨਟ ਮੁੰਡੇ ਨੇ ਕਰਨ ਦੇ ਘੋੜੇ ਤੁਸ਼ਾਰ ਦੀ ਅੱਖ ਦਾ ਨਿਸ਼ਾਨਾ ਬੰਨ੍ਹ ਕੇ ਤੀਰ ਚਲਾ ਦਿੱਤਾ। ਤੀਰ ਸਿੱਧਾ ਤੁਸ਼ਾਰ ਦੀ ਅੱਖ ਵਿਚ ਲਗਿਆ ਅਤੇ ਉਹ ਵਿਲਕਦਾ-ਹਿਣਕਦਾ ਭੱਜ ਗਿਆ।

"ਰੁਕ ਜਾ ਕਰਨ, ਭੱਜ ਕਿਉਂ ਰਿਹਾ ਹੈ ? ਹੁਣ ਤੇਰਾ ਅੰਤ ਨੇੜੇ ਹੈ।"

ਸੋਣ ਦੇ ਸੱਤੇ ਘੋੜ-ਸਵਾਰ ਭੱਜੇ ਅਤੇ ਓਹਨਾਂ ਨੇ ਆਪਣੇ ਰੱਸਿਆ ਦੇ ਨਾਗਵਲ

ਸੁੱਟੇ। ਉਹਨਾ ਵਿਚ ਤਿੰਨ ਸ਼ਿਕਾਰ ਫਸ ਗਏ। ਉਹਨਾ ਨੇ ਤਿੰਨਾ ਨੂੰ ਹਝੋਕਾ ਮਾਰਿਆ ਅਤੇ ਉਹ ਹੇਠਾ ਰੁੜ੍ਹ ਗਏ। ਰੱਸੇ ਫੜ ਕੇ ਪਥਰੀਲੀ ਧਰਤੀ ਉਤੇ ਉਹਨਾਂ ਨੂੰ ਘੜੀਸਦੇ ਹੋਏ ਘੋੜ-ਸਵਾਰ ਭੱਜੇ ਜਾ ਰਹੇ ਸਨ। ਉਹ ਤੜਫ ਰਹੇ ਸਨ, ਚੀਕ ਰਹੇ ਸਨ, ਕੂਕਾਂ ਮਾਰ ਰਹੇ ਸਨ। ਉਹਨਾਂ ਵਿੱਚ ਹੰਕਾਰੀ ਮਹਾਂਬਲਾਧਿਕ੍ਰਿਤ ਗਜਦੰਤ ਵੀ ਫਸ ਗਿਆ ਸੀ। ਉਹਦਾ ਰੁਦਨ ਸੋਣ ਦੇ ਸੱਤਾ ਘੋੜ-ਸਵਾਰਾਂ ਵਿਚ ਤਰਸ-ਭਾਵਨਾ ਪੈਦਾ ਕਰ ਰਿਹਾ ਸੀ, ਪਰ ਯੁੱਧ ਤਾ ਯੁੱਧ ਹੈ। ਉਹਨਾਂ ਨੇ ਤਿੰਨਾਂ ਦੀ ਚਮੜੀ ਉਧੇੜ ਦਿੱਤੀ।

"ਬਚਾਓ ! ਬਚਾਓ !" ਗਜਦੰਤ ਦੀ ਫਰਿਆਦੀ ਚੀਕ-ਪੁਕਾਰ ਸੁਣ ਕੇ ਵੀ ਕਰਨ ਨਹੀਂ ਮੁੜਿਆ। ਉਹਨੂੰ ਭਜਦਾ ਦੇਖ ਕੇ ਪੰਜ ਘੋੜ-ਸਵਾਰ ਅਤੇ ਸੌ ਨਾਗਾ ਸੈਨਕ ਤ੍ਰਿਸ਼ੂਲ ਲੈ ਕੇ ਬਰਛਿਆ ਦੇ ਧਾਵੇ ਨਾਲ ਸੈਨਿਕਾ ਨੂੰ ਚੀਰਦੇ ਅਤੇ ਪਿਛਾੜਦੇ ਅਗੇ ਵਧੇ। ਮੰਦਰ ਨੂੰ ਘੇਰਨ ਵਾਲੀ ਘੋੜ-ਸਵਾਰ ਸੈਨਾ ਅਗਲੀ ਕਤਾਰ ਵਿਚ ਪਏ ਚੀਕ-ਚਿਹਾੜੇ ਨੂੰ ਸੁਣ ਕੇ ਭੱਜ ਤੁਰੀ ਸੀ। ਜਿਵੇ ਪੱਕੀ ਹੋਈ ਫਸਲ ਵੱਢੀ ਜਾਦੀ ਹੈ, ਉਸੇ ਪ੍ਰਕਾਰ ਅਨੰਤ ਦੀ ਅਗਵਾਈ ਵਿਚ ਕਲਚੁਰੀ ਘੋੜ-ਸਵਾਰਾਂ ਦੀ ਹਤਿਆ ਕਰਦੀ ਹੋਈ ਉਹ ਟੁਕੜੀ ਮੰਦਾਕਿਨੀ ਨਦੀ ਕੋਲ ਪੁੱਜੀ। ਉਸੇ ਸਮੇਂ 'ਹਰ-ਹਰ ਮਹਾਂਦੇਵ' ਦੇ ਨਾਅਰੇ ਨਾਲ ਗੁਵਾਲਪੱਲੀ ਦੇ ਵੀਹ ਘੋੜ-ਸਵਾਰਾਂ ਨੇ ਭਜਦੀ ਹੋਈ ਸੈਨਾ ਦਾ ਰਾਹ ਰੋਕ ਲਿਆ। ਹੁਣ ਲੜਨਾ ਜਾ ਮਰਨਾ ਹੀ ਬਾਕੀ ਰਹਿ ਗਿਆ ਸੀ। ਸਾਹਸ ਅਤੇ ਵਿਸਵਾਸ ਮੁੱਕ ਜਾਣ ਮਗਰੋਂ ਮਿੱਟੀ ਦਾ ਸਰੀਰ ਕਦੋਂ ਤੱਕ ਖੜ੍ਹਾ ਰਹੇਗਾ ? ਕਰਨ ਦੇ ਸੈਕੜੇ ਸੈਨਿਕਾਂ ਅਤੇ ਘੋੜਿਆ ਦੇ ਲਹੂ ਨਾਲ ਮੰਦਾਕਿਨੀ ਦਾ ਜਲ ਲਾਲ ਹੋ ਗਿਆ। ਜਿਧਰ ਦੇਖੋ, ਨਦੀ ਵਿਚ ਲਾਸ਼ਾ ਹੀ ਲਾਸਾਂ ਦਿਖਾਈ ਦੇ ਰਹੀਆਂ ਸਨ।

ਅਨੰਤ ਨੇ ਰਾਮ ਚੰਦਰ ਨੂੰ ਪਛਾਣਿਆ, "ਭੱਦਰ, ਥੋੜ੍ਹੀ ਦੂਰ ਹੋਰ !"

"ਚਲੋ, ਅਮਾਤਿਅੰ।"

ਫੇਰ ਉਹੋ ਜੈਕਾਰਾ। ਹਰ-ਹਰ ਮਹਾਦੇਵ। ਭਜਦੀ ਸੱਤਰੂ ਸੈਨਾ ਅਤੇ ਹੱਤਿਆ ਲਈ ਅਮਾਨਵ ਬਣੇ ਅੱਠ ਵਿਅਕਤੀ ਤੇ ਦੋ ਸੌ ਨਾਗਾ ਸੈਨਕ। ਇਹ ਹੈ ਬਦਲਾ। ਕਰਨ ਦੀ ਸੈਨਾ ਇਹ ਸੋਚ ਕੇ ਕਰਨਮੇਰੂ ਵੱਲ ਭੱਜੀ ਕਿ ਸਾਇਦ ਉਹਨਾ ਦੀ ਹੱਤਿਆ ਲਈ ਤਤਪਰ ਲੋਕ ਇਧਰ ਨਾ ਆਉਣ। ਪਰ ਅਨੰਤ ਦਾ ਨਿਸਾਨਾ ਤਾ ਕਰਨਮੇਰੂ ਹੀ ਸੀ। ਰਾਜ-ਭਵਨ ਵਿਚੋਂ ਮੁਟਿਆਰਾ ਤਰਾਹੀ-ਤਰਾਹੀ ਕਰਦੀਆ ਕਲਚੁਰੀ ਸੈਨਾ ਦੀ ਹਾਰ ਦੇਖ ਕੇ ਧਾਹਾਂ ਮਾਰ ਰਹੀਆ ਸਨ।

"ਚਿਰਜੀਓ ਮੇਰੇ ਚਿੱਤ-ਚੋਰ।" ਇਕ ਖਿੜਕੀ ਵਿਚ ਖੜ੍ਹੀ ਸਿੰਜਿਨੀ ਝੱਲਿਆ ਵਾਂਗ ਕੂਕੀ, "ਕਰਨ ਨਹੀ ਜਾਣਦਾ ਤੈਨੂੰ। ਉਹ ਸੋਚਦਾ ਹੈ ਕਿ ਤੂੰ ਵੀ ਦੇਵ ਵਰਮਾ ਵਰਗਾ ਹੀ ਹੋਵੇਗਾ। ਨੀਚ ਅਸਵਗੰਧ ਦੀ ਮੌਤ ਤੋਂ ਮਗਰੋਂ ਵੀ ਉਹਦੀਆ ਅੱਖਾ ਨਹੀ ਖੁੱਲ੍ਹੀਆ ਕਿ ਇਹ ਲੜਾਈ ਗਾਂਗੇਅ ਦੇਵ ਨਾਲ, ਮਹਾ-ਪਰਤਾਪੀ ਸਮਰਾਟ ਵਿਦਿਆਧਰ ਨਾਲ ਹੈ। ਭੋਗ ਤੋਂ, ਕਰਮਭੋਗ ਤੋਂ ਛੁੱਟੀ ਕਿਥੇ ? ਮੂੜ੍ਹ ਕਰਨ, ਆਪਣੀ ਬੀਜੀ ਫਸਲ ਆਪੇ ਵੱਢ। ਆਪਣਾ ਸਿਰ ਪਿੱਟ। ਮੂਰਖ।"

"ਤੈਨੂੰ ਸ਼ਰਮ ਨਹੀਂ ਆਉਦੀ ?" ਬੀਰਸ਼੍ਰੀ ਬੋਲੀ, "ਆਪਣੇ ਪਿਤਾ ਦੇ ਹਤਿਆਰੇ ਦਾ ਗੁਣਗਾਨ ਕਰ ਰਹੀ ਹੈਂ ?"

"ਜਾਤ ਬਰਮਨ ਵੀ ਨਹੀਂ ਪਰਤੇਗਾ, ਰਾਜਕੁਮਾਰੀ !" ਸ਼ਿੰਜਿਨੀ ਖਿੜ-ਖਿੜ ਕੇ ਹੱਸੀ ।

ਅਨੰਤ ਅਤੇ ਰਾਮ ਭੱਦਰ ਖਿੜਕੀ ਦੇ ਹੇਠਾਂ ਖੜ੍ਹੇ ਸਭ ਕੁਛ ਸੁਣ ਰਹੇ ਹਨ ।

"ਇਹ ਕੌਣ ਹੈ, ਅਮਾਤਿਐ ?"

"ਇਹ ਅਸ਼ਵਗੰਧ ਦੀ ਇਕਲੌਤੀ ਕੰਨਿਆ ਸ਼ਿੰਜਿਨੀ ਹੈ। ਇਹ ਸਾਡੇ ਰਾਜੇ ਨੂੰ ਪ੍ਰੇਮ ਕਰਦੀ ਹੈ ।"

"ਮਾਰੋ ਸਾਲੀ ਨੂੰ ਦੋ ਥੱਪੜ, ਚੱਲੀ ਹੈ ਚਿੱਤਚੋਰ ਨੂੰ ਮਿਲਣ ।"

"ਸਭ ਭੱਜ ਗਏ ਭਾਈ, ਆਉ ਚੱਲੀਏ ਨੰਦੀਸ਼ਵਰ ।"

ਨੰਦੀਸ਼ਵਰ ਵਿਚ ਕਾਸ਼ੀ ਦੀ ਜਨਤਾ ਦੀ ਅਪਾਰ ਭੀੜ ਇਕੱਠੀ ਹੋ ਗਈ ਸੀ ।

"ਕਾਸ਼ੀਵਾਸੀਓ, ਭਾਰਤ ਦੇ ਏਨੇ ਵੱਡੇ ਇਤਿਹਾਸ ਵਿਚ ਕਦੀ ਵੀ ਅਜਿਹਾ ਨਹੀਂ ਹੋਇਆ ਕਿ ਕਿਸੇ ਹਿੰਦੂ ਰਾਜੇ ਨੇ ਹਿੰਦੂ ਮੰਦਰ ਨੂੰ ਭ੍ਰਿਸ਼ਟ ਕਰਨ ਦਾ ਜਤਨ ਕੀਤਾ ਹੋਵੇ। ਅਸੀ ਮੰਦਰ ਦੇ ਰਖਵਾਲੇ ਹਾਂ, ਮਾਲਕ ਨਹੀਂ। ਸੱਚੇ ਮਾਲਕ ਤਾਂ ਕਾਸ਼ੀ ਦੇ ਆਮ ਲੋਕ ਹਨ। ਆਪਣੇ ਪੌਣ-ਪੰਖੀ ਘੋੜਿਆ ਤੋ ਉੱਤਰੇ ਅੱਠ ਦੇਵਦੂਤਾ ਨੇ ਨੰਦੀਸ਼ਵਰ ਦੀ ਰਾਖੀ ਕੀਤੀ ਹੈ। ਅਸੀਂ ਉਹਨਾ ਦੇ ਇਸ ਅਨੋਖੇ ਅਜਿੱਤ ਮਰਦਊਪੁਣੇ ਲਈ ਵਧਾਈ ਦਿੰਦੇ ਹਾ ਅਤੇ ਆਪਣੇ ਇਸ਼ਟਦੇਵ ਨੰਦੀਸ਼ਵਰ ਵੱਲੋਂ ਅਸ਼ੀਰਵਾਦ ਦਿੰਦੇ ਹਾ। ਇਹ ਹਨ ਤਿੰਨ ਲਾਸ਼ਾ। ਪਹਿਲੀ ਹੈ ਕੀਮਤੀ ਹੀਰਿਆ ਨਾਲ ਜੜਿਆ ਕੰਠ-ਹਾਰ ਪਾਇਆ ਹੋਇਆ, ਕੁੰਡਲ ਲਟਕਦੇ ਹੋਏ, ਕਵਚ ਪਹਿਨਿਆ ਹੋਇਆ, ਪ੍ਰਧਾਨ-ਸੈਨਾਪਤੀ ਗਜਦੰਤ ਕਲਚੁਰੀ ਦੀ ਲਾਸ, ਜੋ ਮਹਾਬਲਾਧਿਕ੍ਰਿਤ ਕਹਾਉਂਦਾ ਸੀ। ਦੂਜੀਆ ਦੋਵੇਂ ਲਾਸਾ ਵੀ ਸੈਨਾ-ਨਾਇਕਾ ਦੀਆ ਹੀ ਹਨ। ਤੁਸੀਂ ਲੋਕ ਥੋੜ੍ਹਾ ਆਰਾਮ ਕਰ ਲਵੋ। ਰਾਤ ਦਾ ਅੰਤਿਮ ਪਹਿਰ ਹੈ। ਸਵੇਰੇ ਪਹਿਲੇ ਪਹਿਰ ਦੇ ਅੰਤ ਵਿਚ ਅਸੀਂ ਲੋਕ ਇਸ ਮਲੇਛ ਆਚਰਨ ਬਾਰੇ ਗੰਭੀਰਤਾ ਨਾਲ ਵਿਚਾਰ ਕਰਾਗੇ ।"

"ਜੇ ਨੰਦੀਸਵਰ ! ਜੇ ਨੰਦੀਸਵਰ !"

"ਜੈ ਬਾਬਾ ਰਿਤਧ੍ਰਜ ! ਜੈ ਆਚਾਰੀਆ ਬ੍ਰਿਸਧ੍ਰਜ !"

ਬਾਬਾ ਅਤੇ ਆਚਾਰੀਆ ਦੋਵੇਂ ਹੱਥ ਜੋੜ ਕ ਜਨਤਾ ਦੇ ਸਾਹਮਣੇ ਅਸ਼ੀਰਵਾਦ ਅਤੇ ਧੰਨਵਾਦ ਦੀ ਗਠੜੀ ਲੁਟਾ ਰਹੇ ਸਨ ।

ਏਨੇ ਨੂੰ ਅਨੰਤ ਨੇ ਬਾਬਾ ਰਿਤਧ੍ਰਜ ਦੇ ਪੈਰ ਫੜ ਲਏ। ਉਹਦਾ ਸਰੀਰ ਲਹੂ ਨਾਲ ਭਿੱਜਿਆ ਹੋਇਆ ਸੀ, "ਬਾਬਾ, ਮੈ ਪ੍ਰਭਾਸ ਦਾ ਪੜਪੋਤਰਾ ਅਨੰਤ ਹਾ ।"

"ਚਿਰੰਜੀਵ ! ਬੇਟੇ, ਕਦੋ ਆਇਆ ਤੂੰ ?"

"ਕੱਲ੍ਹ ਦਾ ਆਇਆ ਹਾ, ਬਾਬਾ ।"

"ਬੱਸ ਤੇਰੀ ਹੀ ਘਾਟ ਖਟਕਦੀ ਸੀ। ਉਹ ਵੀ ਯੋਗਮਾਇਆ ਨੇ ਪੂਰੀ ਕਰ ਦਿੱਤੀ। ਪੁੰਡਰੀਕ ਕਿਥੇ ਚਲਿਆ ਗਿਆ ?"

"ਗਏ ਹੋਣਗੇ ਰਾਜੇਸ਼ਵਰ ਨੂੰ ਸੂਚਨਾ ਦੇਣ ।"

"ਕੀ ਕੀਰਤ ਹੁਣ ਤੱਕ ਜਾਗ ਰਿਹਾ ਹੈ ?"

"ਬਾਬਾ, ਜੋ ਵਿਅਕਤੀ ਅੰਨ-ਜਲ ਗ੍ਰਹਿਣ ਕੀਤੇ ਬਿਨਾ ਅੱਧੀ ਰਾਤ ਤੱਕ ਸਾਰੀ ਰਣ-

ਨੀਤੀ ਸਮਝਾਉਂਦਾ ਰਿਹਾ ਹੋਵੇ, ਕੀ ਉਹ ਆਪਣੇ ਆਦਮੀਆ ਨੂੰ ਸੰਕਟ ਵਿਚ ਝੋਕ ਕੇ ਸੌਂ ਜਾਵੇਗਾ ? ਬਾਬਾ, ਸਾਡੇ ਰਾਜਾ ਕੰਦਾਰੀਆ ਦਾ ਸਾਖਿਆਤ ਪ੍ਰਸਾਦ ਹਨ।"

"ਆ, ਚੱਲ ਉਪਰ", ਰਿਤਧ੍ਵਜ ਬੋਲੇ।

"ਬਾਬਾ, ਲਹੂ ਨਾਲ ਭਿੱਜਿਆ ਹੋਇਆ ਹਾਂ।"

"ਤਾਂ ਕੀ ਨੰਦੀਸਵਰ ਦੀਆ ਗਾਗਰਾ ਜਲਹੀਣ ਹੋ ਗਈਆ ਹਨ ?...ਸੇਵਾਦਾਰ ਖੇਟੇ, ਇਹ ਵੀ ਮੇਰਾ ਬੇਟਾ ਹੈ, ਜਿਵੇਂ ਤੂੰ ਹੈਂ। ਇਹਨੇ ਅੱਜ ਏਨੇ ਵੈਰੀ ਮੌਤ ਦੇ ਘਾਟ ਉਤਾਰੇ ਹਨ, ਕਿ ਲਹੂ ਨਾਲ ਭਿੱਜ ਗਿਆ ਹੈ। ਇਹਦੇ ਲਈ ਬਸਤਰ ਲਿਆ। ਸੁਣ ਅਨੰਤ, ਤੂੰ ਮੌਜ ਨਾਲ ਮਤਸਿਉਦਰੀ ਵਿਚ ਅਸਨਾਨ ਕਰ। ਫੇਰ ਸਿੱਧਾ ਬ੍ਰਿਸ ਦੇ ਕਮਰੇ ਵਿਚ ਆ। ਮੈਂ ਚਲਦਾ ਹਾਂ।'

ਬਾਬਾ ਪੌੜੀਆ ਲੰਘਦੇ ਹੋਏ ਆਪਣੇ ਕਮਰੇ ਵਿਚ ਪੁੱਜੇ ਹੀ ਸਨ ਕਿ ਉਹਨਾ ਨੇ ਦੇਖਿਆ ਕਿ ਬ੍ਰਿਸ ਕੀਰਤ ਨੂੰ ਜੱਫੀ ਵਿਚ ਕਸ ਕੇ ਪੁੱਛ ਰਿਹਾ ਸੀ, "ਤੂੰ ਇਹ ਸਭ ਰਹੱਸ ਮਨ ਦੇ ਅੰਦਰ ਏਨੇ-ਏਨੇ ਦਿਨਾ ਤੱਕ ਛੁਪਾ ਕੇ ਕਿਵੇਂ ਰੱਖ ਲੈਂਦਾ ਹੈ ?"

"ਆਚਾਰੀਆ, ਬਾਬਾ ਦੀ ਕਿਰਪਾ ਨਾਲ ਸਭ ਕੁਛ ਸਹਿਜ ਢੰਗ ਨਾਲ ਹੁੰਦਾ ਜਾਂਦਾ ਹੈ।"

"ਸੁਣ, ਇਹ ਬਾਬਾ ਦੀ ਕਿਰਪਾ ਨਹੀ ਹੈ। ਅੱਜ ਇਸ ਜੀਵਨ ਵਿਚ ਮੈਂ ਪਹਿਲੀ ਵਾਰ ਕਿਸੇ ਦੇ ਸਾਹਮਣੇ ਝੁਕ ਰਿਹਾ ਹਾਂ, ਉਹ ਹੈ ਤੂੰ। ਤੂੰ ਅੱਜ ਇਹ ਸਭ ਨਾ ਕੀਤਾ ਹੁੰਦਾ ਤਾਂ ਨੰਦੀਸਵਰ ਦੇ ਅਪਮਾਨ ਕਾਰਨ ਅਸੀਂ ਪਿਤਾ-ਪੁੱਤਰ ਆਤਮ-ਹੱਤਿਆ ਕਰ ਲੈਂਦੇ। ਇਹ ਤੇਰਾ ਰਿਣ ਰਿਹਾ। ਸਮਾ ਆਉਣ ਤੇ ਇਸ ਰਿਣ ਤੋਂ ਮੁਕਤ ਹੋਵਾਂਗਾ।"

ਕੀਰਤ ਨੇ ਬਾਬਾ ਦੇ ਚਰਨ ਫੜ ਲਏ। "ਬਾਬਾ, ਕੋਈ ਕਾਰਨ ਤਾਂ ਹੋਵੇਗਾ। ਜਦੋਂ ਵੀ ਚੰਦੇਲਾ ਉਤੇ ਸੰਕਟ ਆਇਆ, ਹਰ ਮੋੜ ਉੱਤੇ ਤੁਸੀਂ ਅਡੋਲ ਖੜ੍ਹੇ ਦਿਸੇ। ਚਾਹੇ ਉਹ ਵਿਦਿਆ-ਧਰ ਰਹੇ ਹੋਣ, ਚਾਹੇ ਮੇਰੀ ਮਾਤਾ ਭੁਵਨਾ ਜਾਵੀ ਰਹੀ ਹੋਵੇ, ਚਾਹੇ ਨਿਮਾਣਾ ਕੀਰਤ ਹੋਵੇ—ਸਭ ਕੁਛ ਤਾਂ ਤੁਹਾਡੀ ਤਪੱਸਿਆ ਨਾਲ ਹੀ ਹੁੰਦਾ ਹੈ। ਉਹੋ ਵਾਪਰਦਾ ਹੈ ਜੋ ਤੁਸੀ ਚਾਹੁੰਦੇ ਹੋ।"

"ਬ੍ਰਿਸ, ਇਹਨੇ ਅੱਜ ਅੰਨ-ਜਲ ਨਹੀਂ ਛਕਿਆ। ਅੱਧੀ ਰਾਤ ਤੱਕ ਰਣਨੀਤੀ ਬਣਾਉਂਦਾ ਰਿਹਾ ਅਤੇ ਧਰਮਸਾਲਾ ਵਿਚ ਬੈਠਾ ਹਰ ਪਲ ਦਾ ਸਮਾਚਾਰ ਗੁਪਤਚਰਾ ਤੋਂ ਸੁਣਦਾ ਰਿਹਾ। ਇਹਨੂੰ ਇਹ ਵੀ ਪਤਾ ਨਹੀਂ ਕਿ ਰਾਜ-ਬਹੂ ਗੋਮਤੀ ਨੇ ਅੰਨ-ਜਲ ਛਕਿਆ ਹੈ ਕਿ ਨਹੀ।"

"ਪਹਿਰੇਦਾਰ !" ਬ੍ਰਿਸਧ੍ਵਜ ਬੋਲੇ, "ਸੁੱਕੇ ਮੇਵੇ ਅਤੇ ਗਰਮ ਦੁੱਧ ਤੁਰਤ ਲੈ ਕੇ ਆ।... ਗੋਪਾਲ ਦਾ ਸੈਣਨਦ ਤਾਂ ਸੱਚ-ਮੁੱਚ ਚਮਤਕਾਰ ਹੈ, ਕੀਰਤ !"

"ਹਾਂ, ਬਾਬਾ। ਅਸੰਭਵ ਨੂੰ ਸੰਭਵ ਬਣਾਉਣ ਵਾਲੇ ਨਟਾ ਅਤੇ ਗੋਡਾ ਵਿਚੋਂ ਪੂਰੀ ਤਰ੍ਹਾਂ ਢੁੱਕਵੇ ਨੌਜਵਾਨਾ ਦੀ ਚੋਣ ਕਰਨ ਵਿਚ ਤਾਂ ਉਹ ਵਿਲੱਖਣ ਹੈ ਹੀ। ਘੋੜੇ ਦੇਸੀ ਹਨ, ਇਸ ਲਈ ਇਹਨਾ ਤੋਂ ਹੋਰ ਉਲਝੇ ਕਾਰਜ ਨਹੀ ਕਰਵਾਏ ਜਾ ਸਕਦੇ। ਮੈਂ ਉਹਨਾਂ ਨੂੰ ਕਿਹਾ ਸੀ ਕਿ ਗੰਧਾਰ ਤੋਂ ਵਧੀਆ ਜਾਤੀ ਦੇ ਘੱਟੋ-ਘੱਟ ਵੀਹ ਘੋੜੇ ਮੰਗਵਾਓ। ਉਹਨਾ ਨੂੰ ਪ੍ਰਚੰਡ ਵਾਗ ਸਿਖਲਾਈ ਮੈਂ ਦੇਵਾਂਗਾ। ਪਰ ਉਸ ਸਮੇਂ ਅਸੀ ਏਨੇ ਨਿਰਧਨ ਸੀ ਕਿ ਰੋਟੀ ਚਾਹੀਦੀ ਸੀ, ਘੋੜੇ

ਨਹੀਂ। ਅਭਿਨੰਦਨ ਤਾਂ ਮੈਂ ਪੁੰਡਰੀਕ ਦਾ ਕਰਾਂਗਾ, ਬਾਬਾ, ਕਿ ਜਦੋਂ ਤੋਂ ਉਹ ਆਇਆ ਹੈ, ਅੰਨ-ਪਾਣੀ ਦੀ ਚਿੰਤਾ ਕੀਤੇ ਬਿਨਾਂ ਭੱਜ-ਨੱਸ ਰਿਹਾ ਹੈ।"

ਲੋਕ ਕਹਿੰਦੇ ਹਨ ਕਿ ਕਾਸ਼ੀ ਦੀ ਸਵੇਰ ਬਹੁਤ ਹੀ ਮਨੋਹਰ ਹੁੰਦੀ ਹੈ। ਪਰ ਜਿਨ੍ਹਾਂ ਨੇ ਤਿੰਨ ਸੌ ਪੈਂਹਠ ਦਿਨਾ ਵਿਚ ਇਕ ਵਾਰ ਵੀ ਚੜ੍ਹਦਾ ਹੋਇਆ ਸੂਰਜ ਨਹੀਂ ਦੇਖਿਆ, ਉਹਨਾਂ ਲਈ ਕਾਸ਼ੀ ਜਾ ਊਟਕਮੰਡ ਦੀਆਂ ਸਵੇਰਾਂ ਵਿਚ ਕੀ ਫ਼ਰਕ ਹੋਵੇਗਾ ?

ਮੰਦਾਕਿਨੀ ਦੇ ਮੋੜ ਉਤੇ ਜੋ ਛੋਟੀ ਜਿਹੀ ਝੀਲ ਹੈ, ਉਥੇ ਪੁਰਸ਼ਾਂ, ਇਸਤਰੀਆਂ ਅਤੇ ਬੱਚਿਆ ਦੀ ਬੇਹੱਦ ਭੀੜ ਸੀ। ਬਹੁਤ ਦਿਨਾਂ ਮਗਰੋਂ ਲੋਕਾਂ ਨੇ ਦੇਖਿਆ ਕਿ ਵਾਸਤਵਿਕ ਯੁੱਧ ਵਿਚ ਜਦੋਂ ਲਹੂ ਦੀ ਨਦੀ ਵਗਦੀ ਹੈ ਤਾਂ ਉਹਦਾ ਰੰਗ ਕਿਹੋ ਜਿਹਾ ਹੋ ਜਾਂਦਾ ਹੈ। ਮੰਦਾਕਿਨੀ ਦੀ ਝੀਲ ਵਿਚ ਘੋੜ-ਸਵਾਰਾ ਅਤੇ ਘੋੜਿਆਂ ਦੀਆ ਲਾਸ਼ਾ ਭਰੀਆ ਪਈਆ ਸਨ।

"ਇਹ ਸਭ ਕਦੋਂ ਹੋਇਆ, ਭਰਾਵੋ", ਇਕ ਸ਼ੈਵ ਸਾਧੂ ਨੇ ਪੁੱਛਿਆ।

"ਤੁਹਾਨੂੰ ਨਹੀਂ ਪਤਾ, ਬਾਬਾ, ਕਿ ਕੱਲ੍ਹ ਰਾਤ ਕਰਨ ਦੇਵ ਨੇ ਪੰਜ ਹਜ਼ਾਰ ਘੋੜ-ਸਵਾਰ ਲੈ ਕੇ ਨੰਦੀਸ਼ਵਰ ਭਗਵਾਨ ਦੇ ਮੰਦਰ ਉੱਤੇ ਹਮਲਾ ਕੀਤਾ ਸੀ। ਦੋ-ਦੋ ਕਤਾਰਾਂ ਵਿਚ ਠਸਾਠਸ ਭਰੇ ਹੋਏ ਘੋੜ-ਸਵਾਰਾ ਨੇ ਘੇਰਾ ਪਾ ਲਿਆ ਸੀ। ਕਰਨ ਚੀਕ-ਚੀਕ ਕੇ ਕਹਿ ਰਿਹਾ ਸੀ ਕਿ ਰਿਤਧ੍ਵਜ ਅਤੇ ਬ੍ਰਿਸਧ੍ਵਜ ਸਮਰਪਨ ਕਰ ਦੇਣ ਤਾ ਮੈਂ ਸੈਨਾ ਹਟਾ ਲਵਾਂਗਾ। ਤਦੇ ਅੱਠ ਪੌਣ-ਪੰਖੀ ਘੋੜੇ ਉਡਦੇ ਹੋਏ ਕਰਨ ਦੀ ਸੈਨਾ ਨੂੰ ਉਲੰਘ ਕੇ ਵਿਹੜੇ ਵਿਚ ਪਹੁੰਚੇ। ਇਕ ਨੇ ਇਕ ਤੀਰ ਮਾਰਿਆ ਜੋ ਸਿੱਧਾ ਕਰਨ ਦੇ ਘੋੜੇ ਦੀ ਅੱਖ ਵਿਚ ਵੜ ਗਿਆ ਅਤੇ ਕਰਨ ਦਾ ਘੋੜਾ ਭੈਭੀਤ ਹੋ ਕੇ ਚੀਕ-ਚਿਹਾੜਾ ਪਾਉਂਦਾ ਭੱਜ ਪਿਆ। ਉਹਨਾ ਹੀ ਅੱਠਾ ਦੇਵਦੂਤਾ ਨੇ ਕਰਨ ਦੀ ਸੈਨਾ ਦੀਆ ਧੱਜੀਆ ਉਡਾ ਦਿੱਤੀਆ। ਉਹਦੇ ਪ੍ਰਧਾਨ-ਸੈਨਾਪਤੀ ਗਜਦੰਤ ਅਤੇ ਦੋ ਹੋਰ ਸੈਨਾ-ਨਾਇਕਾਂ ਦੀਆਂ ਲਾਸ਼ਾਂ ਨੰਦੀਸ਼ਵਰ ਵਿਚ ਪਈਆਂ ਹਨ।"

"ਚਲੋ ਨੰਦੀਸਵਰ", ਸਾਧੂ ਗੱਜਿਆ, "ਹਰ-ਹਰ ਮਹਾਂਦੇਵ !"

"ਕਿਉ ਰਾਜਾ, ਤੂੰ ਮੈਨੂੰ ਜਾਣ ਨਹੀਂ ਦਿੱਤਾ। ਸਾਰੀ ਕਾਸੀ ਜਿਨ੍ਹਾ ਨਟਾ, ਗੌੜਾ ਦੇ ਸੰਗਠਨ ਨੂੰ ਦੇਵਦੂਤ ਕਹਿ ਰਹੀ ਹੈ, ਉਹਦੇ ਚਮਤਕਾਰ ਦੇਖਣ ਦੀ ਤੂੰ ਛੁੱਟੀ ਨਹੀ ਦਿੱਤੀ।" ਸੂਰਜ ਚਾਚੂ ਮੂੰਹ ਫੁਲਾ ਕੇ ਬੈਠ ਗਏ।

"ਚਾਚੂ !" ਕੀਰਤ ਬੋਲੇ, "ਜ਼ਰਾ ਦੂਜੇ ਪੱਖ ਤੋਂ ਵੀ ਵਿਚਾਰ ਕਰੋ। ਜੇ ਮੈਂ ਸਭ ਨੂੰ ਨੰਦੀਸਵਰ ਭੇਜ ਦਿੰਦਾ ਤਾ ਮੇਰੀ ਰਾਖੀ ਕੌਣ ਕਰਦਾ ? ਮੈਂ ਤੇਰੇ ਇਲਾਵਾ ਕਿਸੇ ਹੋਰ ਉਤੇ ਭਰੋਸਾ ਹੀ ਨਹੀ ਕਰਦਾ।"

"ਇਹ ਗੱਲ ਹੈ ਤਾ ਮੈਂ ਪ੍ਰਸੰਨ ਹਾ। ਮੇਰੇ ਰਹਿੰਦਿਆ ਤੇਰਾ ਕੋਈ ਵਾਲ ਵੀ ਵਿੰਗਾ ਨਹੀ ਕਰ ਸਕਦਾ। ਪਰ ਇਕ ਗੱਲ ਤਾ ਦੱਸ ਦੇ। ਤੂੰ ਨਾ ਕੱਲ੍ਹ ਕੁਛ ਖਾਧਾ ਅਤੇ ਨਾ ਹੁਣ ਤੱਕ ਅੰਨ-ਜਲ ਮੂੰਹ ਵਿਚ ਗਿਆ ਹੈ। ਅਜਿਹੀ ਹਾਲਤ ਵਿਚ ਇਹ ਸਭ ਕੁਛ ਕਿਵੇਂ ਚਲੇਗਾ ? ਜੇ ਸਰੀਰ ਹੀ ਦੁਰਬਲ ਹੋ ਜਾਵੇ ਤਾਂ ਸ਼ੱਤਰੂ ਨਾਲ ਕਿਸ ਬਲ ਦੇ ਸਹਾਰੇ ਜੂਝੇਂਗਾ ? ਗੋਮਤੀ ਬੇਟੀ ਨੇ ਵੀ ਦਿਨ-ਭਰ ਭੋਜਨ ਨਹੀਂ ਕੀਤਾ।"

"ਗੋਮਤੀ ਨੂੰ ਕੀਹਨੇ ਦੱਸਿਆ, ਚਾਚੂ, ਕਿ ਮੈਂ ਭੋਜਨ ਨਹੀਂ ਕੀਤਾ ?"

"ਉਹਨੂੰ ਤੂੰ ਏਨੀ ਸਿੱਧੀ ਅਤੇ ਸਹਿਜ ਸਮਝਦਾ ਹੈਂ ? ਉਹ ਰਾਜਕੁਮਾਰੀਆ ਵਾਲੇ ਨਖਰੇ ਨਹੀਂ ਜਾਣਦੀ, ਪਰ ਹਰ ਪ੍ਰਸ਼ਨ ਉੱਤੇ ਉਹਦੀ ਅੰਤਰ-ਆਤਮਾ ਜੋ ਉੱਤਰ ਦਿੰਦੀ ਹੈ, ਉਹ ਸੌ ਫੀਸਦੀ ਸੱਚ ਹੁੰਦਾ ਹੈ।"

"ਅੱਛਾ ਚਾਚੂ, ਤੂੰ ਜਾ ਅਤੇ ਮੰਦਾਕਿਨੀ ਨਦੀ ਵਿਚ ਤਰਦੀਆਂ ਹੋਈਆ ਸੈਂਕੜੇ ਲਾਸ਼ਾਂ ਦੇਖ ਆ। ਨੰਦੀਸ਼ਵਰ ਦੇ ਵਿਹੜੇ ਵਿਚ ਸੁੱਟੇ ਪਏ ਮਹਾਬਲਾਧਿਕ੍ਰਿਤ ਅਤੇ ਸੈਨਾਪਤੀਆ ਦੀ ਦੁਰਦਸ਼ਾ ਦੇਖ ਲੈ। ਮੈਂ ਅਜੇ ਬਦੇਸ ਵਿਚ ਹਾਂ। ਜੁਝੌਤੀ ਚੱਲਣ ਦੇ, ਮੈਂ ਕਰਨ ਦੇ ਰਾਜ-ਰਾਜੇਸ਼ਵਰ ਹੋਣ ਦੇ ਹੰਕਾਰ ਨੂੰ ਚਕਨਾਚੂਰ ਕਰ ਦੇਵਾਂਗਾ। ਮੈਂ ਦੁਰਗ ਵਿਚ ਜਾ ਕੇ ਗੋਮਤੀ ਨੂੰ ਸਮਝਾ ਆਵਾ। ਸ਼ਾਇਦ ਅੱਜ ਦੁਪਹਿਰ ਜਾ ਸਾਮ ਤੱਕ ਗਾਹੜਵਾਲ ਦੁਰਗ ਵੀ ਘਿਰ ਜਾਵੇਗਾ, ਪਰ ਚਿੰਤਾ ਨਾ ਕਰੋ, ਚਾਚੂ। ਸਾਡੀ ਕੁਲਦੇਵੀ, ਬਿਪਿਨ-ਬਿਰਾਜਿਤਾ ਮਣੀਆ ਦੀ ਅਸ਼ੀਰਵਾਦ ਅਟੁੱਟ ਕਵਚ ਵਾਂਗ ਰਾਖੀ ਕਰ ਰਹੀ ਹੈ।"

"ਮਣੀਆ ਤਾ ਗੋਂਡਾਂ ਦੀ ਕੁਲਦੇਵੀ ਹੈ, ਰਾਜਾ। ਉਹਨੂੰ ਤੂੰ ਆਪਣੀ ਕੁਲਦੇਵੀ ਕਿਉਂ ਕਹਿੰਦਾ ਹੈਂ ?"

"ਕੀ ਗੋਂਡ, ਨਟ, ਕਾਛੀ, ਭਰ, ਆਦਿ ਕਬੀਲਿਆ ਤੋਂ ਜੁਝੌਤੀ ਦਾ ਰਾਜਾ ਵੱਖਰਾ ਹੈ ?"

ਸੂਰਜ ਚਾਚੂ ਦੀਆ ਅੱਖਾ ਪ੍ਰਸੰਨਤਾ ਨਾਲ ਖਿੜ ਉੱਠੀਆ, "ਇਕ ਗੱਲ ਕਹਾ ? ਬੁਰਾ ਤਾ ਨਹੀ ਮੰਨੇਂਗਾ ?"

"ਕਹੋ ਚਾਚੂ।"

"ਤੂੰ ਵਿਦਿਆਧਰ ਤੋਂ ਵੀ ਅਵਤਾਰੀ ਬਾਲਕ ਹੈਂ।"

"ਮੈਂ ਤਾ ਤੁਹਾਡੇ ਸਭਨਾ ਦੀ ਅਸੀਰਵਾਦ ਸਦਕਾ ਜਿਉਣ ਵਾਲਾ ਸੰਸਾਰੀ ਜੀਵ ਹਾ, ਚਾਚ।"

## 47

ਚਾਚੂ ਨੇ ਆਪਣਾ ਪਰਨਾ ਮੋਢੇ ਉਤੇ ਰੱਖਿਆ ਅਤੇ ਮੰਦਾਕਿਨੀ ਨਦੀ ਵੱਲ ਚੱਲ ਪਏ। ਦੁਰਗ ਦੇ ਵੱਡੇ ਦੁਆਰ ਉੱਤੇ ਕੀਰਤ ਨੂੰ ਦੇਖ ਕੇ ਪਹਿਰੇਦਾਰ ਨੇ ਪ੍ਰਨਾਮ ਕੀਤਾ ਅਤੇ ਬਾਹਰਲੇ ਕਮਰੇ ਵਿਚ ਆਦਰ ਨਾਲ ਬਿਠਾ ਦਿੱਤਾ। ਕੀਰਤ ਆਇਆ ਹੈ, ਇਨਾ ਸੁਣਦਿਆ ਹੀ ਮਾਤਸ੍ਰੀ ਰਾਲਹਿ ਦੇਵੀ ਭਜਦੀ ਹੋਈ ਆਈ।

"ਬੇਟਾ ! ਬੇਟਾ !" ਉਹਨਾਂ ਨੇ ਕੀਰਤ ਦੇ ਸਿਰ ਨੂੰ ਆਪਣੀਆ ਬਾਹਾ ਵਿਚ ਲੈ ਲਿਆ। "ਅੱਜ ਕਾਸ਼ੀ ਬਹੁਤ ਜੋਸ਼ ਵਿਚ ਹੈ, ਬੇਟੇ। ਦੇਵਦੂਤਾਂ ਦੀ ਘਣੀ ਚਰਚਾ ਹੈ। ਇਹ ਦੇਵਦੂਤ ਕੌਣ ਹਨ, ਬੇਟੇ ?"

"ਮਾ, ਅੱਜ ਸ਼ਾਮ ਤੱਕ ਇਹ ਗੱਲ ਗੁਪਤ ਹੀ ਰਹਿਣ ਦਿਉ। ਬੱਸ, ਏਨਾ ਜਾਣ ਲਵੋ ਕਿ ਕੀਰਤ ਉਹਨਾਂ ਦਾ ਸੰਚਾਲਕ ਹੈ। ਉਹ ਸੱਤ ਦੇਵਦੂਤ ਮਹਾ-ਸ਼ਿਵਰਾਤਰੀ ਤੱਕ ਕਾਸ਼ੀ ਨੂੰ ਰਿੜਕ ਕੇ ਰੱਖ ਦੇਣਗੇ। ਮਾਤਸ਼੍ਰੀ, ਗੋਵਿੰਦ ਕਿਥੇ ਹੈ ?"

"ਬਸਤਰ ਬਦਲ ਰਿਹਾ ਸੀ। ਆਉਂਦਾ ਹੀ ਹੋਵੇਗਾ", ਰਾਲਹਿ ਨੇ ਕੀਰਤ ਦਾ ਸਿਰ ਚੁੰਮਦਿਆਂ ਹੋਇਆ ਕਿਹਾ, "ਅੱਜ ਕੀ ਹੋਵੇਗਾ, ਕੀਰਤ ?"

"ਮਾਂ, ਤੂੰ ਘਬਰਾ ਨਾ। ਭਗਵਾਨ ਵਾਸੂਦੇਵ ਦੀ ਕਿਰਪਾ ਨਾਲ ਸਭ ਸੁਖਦਾਈ ਹੀ ਹੋਵੇਗਾ।"

"ਭਾਈ-ਜੂ," ਗੋਵਿੰਦ ਕੀਰਤ ਦੇ ਚਰਨ ਛੂਹ ਕੇ ਬੋਲਿਆ, "ਤੁਸੀਂ ਵਿਦਿਆਧਰ ਦੇਵ ਤੋਂ ਵਡੇ ਰਣਨੀਤੀਵਾਨ ਅਤੇ ਸੈਨਾ-ਸੰਚਾਲਕ ਹੋ। ਮੈਂ ਰਾਤ ਦੀ ਸਮਾਪਤੀ ਦੇ ਸਮੇਂ ਪਾਰਸ ਨਾਲ ਨੰਦੀਸ਼ਵਰ ਗਿਆ। ਉਥੇ ਕਰਨ ਦੇ ਮਹਾਂਬਲਾਧਿਕ੍ਰਿਤ ਦੀ ਲਾਸ਼ ਦੇਖੀ। ਦੋ ਹੋਰ ਸੈਨਾ-ਪਤੀ ਵੀ ਮਰੇ ਪਏ ਸਨ। ਸਭ ਦੇ ਸਰੀਰਾਂ ਦੇ ਬਸਤਰ ਤੱਕ ਲੀਰ-ਲੀਰ ਹੋ ਗਏ ਹਨ। ਪਾਰਸ ਦੇਵ ਕਹਿਣ ਲੱਗੇ, 'ਲਗਦਾ ਹੈ, ਇਹਨਾਂ ਨੂੰ ਰੱਸਿਆਂ ਨਾਲ ਬੰਨ੍ਹ ਕੇ ਤਦ ਤੱਕ ਖਿੱਚਿਆ ਗਿਆ ਹੈ, ਜਦੋਂ ਤੱਕ ਇਹ ਜੀਵਤ ਰਹੇ'।"

"ਪਾਰਸ ਠੀਕ ਕਹਿ ਰਿਹਾ ਸੀ, ਗੋਵਿੰਦ। ਇਹ ਤਾਂ ਲਾਸ਼ਾਂ ਨੂੰ ਦੇਖ ਕੇ ਹੀ ਪਤਾ ਲੱਗ ਜਾਂਦਾ ਹੈ। ਤੁਸੀਂ ਸਭ ਨੇ ਮੰਦਾਕਿਨੀ ਨਦੀ ਦੇ ਮੋੜ ਉਤੇ ਗੁਵਾਲਪੱਲੀ ਦੇ ਨੇੜਲਾ ਦ੍ਰਿਸ਼ ਨਹੀਂ ਦੇਖਿਆ ?"

"ਉਥੇ ਕੀ ਹੈ ?"

"ਜੇ ਪੁਰਾਣਾਂ ਵਿਚ ਦਸੇ ਗਏ ਯੁੱਧ ਦਾ ਸਬੂਤ ਦੇਖਣਾ ਹੋਵੇ ਤਾਂ ਘੋੜਾ ਲੈ ਅਤੇ ਪਾਰਸ ਨਾਲ ਗੁਵਾਲਪੱਲੀ ਦੇ ਨੇੜੇ ਦਾ ਦ੍ਰਿਸ਼ ਦੇਖ ਕੇ ਆ।"

ਗੋਵਿੰਦ ਚਲਿਆ ਗਿਆ।

"ਮਾਤਸ੍ਰੀ, ਸੁਣਿਆ ਹੈ, ਗੋਮਤੀ ਨੇ ਦਿਨ-ਭਰ ਨਿਰਜਲਾ ਵਰਤ ਰਖਿਆ ?"

"ਕੀ ਗੋਮਤੀ ਨੇ ਭੋਜਨ ਨਹੀਂ ਕੀਤਾ ?...ਦਕਸਿਣਾ !" ਰਾਲਹਿ ਦੇਵੀ ਨੇ ਉੱਚੀ ਆਵਾਜ਼ ਵਿਚ ਬੁਲਾਇਆ, "ਇਧਰ ਆ !"

ਦਕਸਿਣਾ ਭੱਜੀ-ਭੱਜੀ ਆਈ, "ਪ੍ਰਨਾਮ ਰਾਜ-ਰਾਜੇਸਵਰ !"

"ਅੱਜ ਤੂੰ ਬਹੁਤ ਠੰਠ ਨਾਲ ਪ੍ਰਨਾਮ ਕਰ ਰਹੀ ਹੈ, ਦਕਸਿਣਾ, ਮੈਥੋਂ ਕੋਈ ਅਪਰਾਧ ਹੋਇਆ ਹੈ ?"

"ਨਹੀਂ ਦੇਵ, ਕਾਸੀ ਵਿਚ ਤੁਹਾਡੇ ਦੇਵਦੂਤਾਂ ਦੀ ਚਰਚਾ ਹੈ ਅਤੇ ਰਣਵਾਸ ਵਿਚ ਨਿਰਜਲਾ ਵਰਤ ਚੱਲ ਰਿਹਾ ਹੈ।"

"ਚੰਗਾ ਮਾਂ, ਬੜੀ ਹਠੀ ਹੈ ਗੋਮਤੀ।"

"ਦਕਸਿਣਾ, ਰਾਜੇਸਵਰ ਕੀਰਤ ਨੂੰ ਗੋਮਤੀ ਕੋਲ ਲੈ ਜਾ।"

ਕੀਰਤ ਗੋਮਤੀ ਦੇ ਕਮਰੇ ਦੇ ਸਾਹਮਣੇ ਪੁਜਿਆ। ਦਰਵਾਜ਼ਾ ਬੰਦ ਸੀ।

"ਰਾਜਕੁਮਾਰੀ !" ਦਕਸਿਣਾ ਖਿੜ-ਖਿੜ ਹਸਦੀ ਹੋਈ ਬੋਲੀ, "ਦੇਵਦੂਤਾਂ ਦੇ ਸਮਰਾਟ ਤੁਹਾਡੀ ਸੇਵਾ ਵਿਚ ਆਏ ਹਨ।"

ਗੋਮਤੀ ਨੇ ਦਰਵਾਜ਼ਾ ਖੋਲ੍ਹਿਆ ਅਤੇ ਦੁਆਰ ਉਤੇ ਖੜ੍ਹ ਕੀਰਤ ਦੇ ਚਰਨਾਂ ਵਿਚ ਪ੍ਰਨਾਮ ਕੀਤਾ।

"ਤੁਸੀਂ ਚਰਨ ਛੂਹ-ਛੂਹ ਕੇ ਇਹਨਾਂ ਨੂੰ ਏਨੀ ਵੱਡੀ ਪਦਵੀ ਦੇ ਦਿੱਤੀ ਹੈ, ਰਾਜਕੁਮਾਰੀ,

ਕਿ ਆਪਣੇ ਸੱਜਣਾਂ ਬਾਰੇ ਇਨਾ ਵੀ ਨਹੀਂ ਸੋਚਦੇ ਕਿ ਉਹ ਕਿਵੇਂ ਹਨ।"

"ਚਲ, ਭੱਜ", ਗੋਮਤੀ ਬੋਲੀ, "ਆਓ, ਆਰੀਆ-ਪੁੱਤਰ !"

"ਸੁਣਿਆ ਹੈ, ਤੁਸੀਂ ਦਿਨ-ਭਰ ਭੋਜਨ ਕੀਤੇ ਬਿਨਾ ਰਣਨੀਤੀ ਬਣਾਉਂਦੇ ਰਹੇ, ਸ਼ਾਮ ਨੂੰ ਪੁੰਡਰੀਕ ਨਾਲ ਸਲਾਹ-ਮਸ਼ਵਰਾ ਕਰਦੇ ਰਹੇ, ਅੱਧੀ ਰਾਤ ਨੂੰ ਨੰਦੀਸ਼ਵਰ ਦੇ ਵਿਹੜੇ ਵਿਚ ਸ਼ੋਣਨਦ ਦੇ ਚਮਤਕਾਰ ਸੁਣਾਉਣ ਲਈ ਨਿਰੰਤਰ ਆਉਣ ਵਾਲੇ ਗੁਪਤਚਰਾਂ ਦੀ ਉਡੀਕ ਕਰਦੇ ਰਹੇ, ਰਾਤ ਦੇ ਅੰਤਿਮ ਪਹਿਰ ਨੰਦੀਸ਼ਵਰ ਦੇ ਆਚਾਰੀਆ ਬ੍ਰਿਸ਼ਧ੍ਵਜ ਨੇ ਜੱਫੀ ਵਿਚ ਲੈ ਕੇ ਪਿਤਾ-ਪੁੱਤਰ ਦੀ ਇੱਜ਼ਤ ਦੀ ਰਖਿਆ ਲਈ ਤੁਹਾਨੂੰ ਅਸੀਰਵਾਦਾਂ ਨਾਲ ਨੁਹਾ ਦਿੱਤਾ ?"

"ਦੇਵੀ, ਤੁਹਾਡੇ ਗੁਪਤਚਰ ਤਾਂ ਮੇਰੇ ਗੁਪਤਚਰਾਂ ਤੋਂ ਵੀ ਵਧ ਕੇ ਨਿੱਕਲੇ !" ਕੀਰਤ ਨੇ ਮੁਸਕਰਾਉਂਦਿਆਂ ਹੋਇਆਂ ਕਿਹਾ। "ਦੇਖ ਰਿਹਾ ਹਾਂ, ਪਰਤਾਪੀ ਪ੍ਰਤਿਹਾਰਾਂ ਦਾ ਲਹੂ ਉਬਲਣ ਲਗਿਆ ਹੈ। ਤੁਸੀ ਇਸ ਹਾਲਤ ਨੂੰ ਜਾਣਦਿਆਂ ਹੋਇਆਂ ਵੀ ਕਿ ਮੈਂ ਤੁਹਾਡੀ ਪ੍ਰੇਰਨਾ ਨਾਲ ਵੈਰੀ ਨੂੰ ਮਲੀਆਮੇਟ ਕਰਨ ਵਿਚ ਲਗਿਆ ਹੋਇਆ ਹਾਂ, ਮੈਨੂੰ ਖਿਮਾ ਨਹੀਂ ਕੀਤਾ ਅਤੇ ਮੇਰੇ ਵਾਂਗ ਤੁਸੀ ਵੀ ਨਿਰਜਲਾ ਵਰਤ ਰਖਿਆ !"

"ਕੀ ਇਹ ਗੱਲ ਅਨੁਚਿਤ ਹੋਈ, ਆਰੀਆ-ਪੁੱਤਰ ? ਅਰਧਨਾਰੀਸ਼ਵਰ ਦੇ ਇਕ ਅੱਧ ਨੂੰ ਦੂਜੇ ਨਾਲੋਂ ਵੱਖ ਰੱਖਣ ਦਾ ਨੇਮ ਹੈ ਕਿਤੇ ?"

ਦਕਸ਼ਿਣਾ ਗਰਮ ਪੂਰੀਆਂ ਅਤੇ ਖੋਪੇ ਦੀਆਂ ਕਤਰਨਾਂ ਨਾਲ ਭਰਪੂਰ ਖੀਰ ਲੈ ਆਈ। ਉਹ ਮੁਸਕਰਾ ਕੇ ਕਮਰੇ ਵਿਚੋਂ ਬਾਹਰ ਜਾਂਦੀ ਹੋਈ ਦਰਵਾਜ਼ਾ ਬੰਦ ਕਰ ਗਈ।

"ਬੜੀ ਭੈੜੀ ਹੋ ਗਈ ਹੈ ਅੱਜ-ਕੱਲ੍ਹ", ਗੋਮਤੀ ਬੋਲੀ।

ਪੂਰੀ ਦੀ ਇਕ ਬੁਰਕੀ ਖੀਰ ਵਿਚ ਡੋਬ ਕੇ ਕੀਰਤ ਨੇ ਗੋਮਤੀ ਦੇ ਮੂੰਹ ਨਾਲ ਲਾ ਦਿੱਤੀ, "ਮੂੰਹ ਖੋਲ੍ਹੋ, ਦੇਵੀ !"

ਗੋਮਤੀ ਹੱਸੀ ਅਤੇ ਉਹਨੇ ਉਹ ਬੁਰਕੀ ਲੈਂਦੇ ਸਮੇਂ ਕੀਰਤ ਦੀ ਉਂਗਲੀ ਵਿਚ ਦੰਦ ਖੋਭ ਦਿੱਤੇ। ਗੋਮਤੀ ਨੇ ਵੀ ਥਾਲੀ ਵਿਚੋਂ ਇਕ ਬੁਰਕੀ ਖੀਰ ਵਿਚ ਡੋਬ ਕੇ ਕੀਰਤ ਨੂੰ ਖੁਆਈ। ਦੋਵਾਂ ਦੀਆਂ ਅੱਖਾਂ ਚਾਰ ਹੋਈਆਂ ਅਤੇ ਉਹ ਇਕ ਅਲੌਕਿਕ ਆਨੰਦ ਵਿਚ ਡੁੱਬ ਗਏ।

"ਆਰੀਆ-ਪੁੱਤਰ, ਕੱਲ੍ਹ ਤਾਂ ਤੁਹਾਡੇ ਸਪਤਾਰਚੀਆਂ ਨੇ ਅਨੋਖਾ ਕੌਸ਼ਲ ਦਿਖਾਇਆ।"

"ਅਜੇ ਮੇਰੀ ਆਸ਼ਾ ਦੇ ਅਨੁਰੂਪ ਤਾਂ ਉਹ ਨਹੀਂ ਹੋ ਸਕੇ ਹਨ, ਪਰ ਪ੍ਰਚੰਡ ਦੀ ਸਿਖਿਆ-ਵਿਧੀ ਦਾ ਮੈਥੋਂ ਜ਼ਬਾਨੀ ਵੇਰਵਾ ਸੁਣ ਕੇ ਸੈਨਾਪਤੀ ਨੇ ਇਹਨਾਂ ਨੂੰ ਜੋ ਰੂਪ ਦਿੱਤਾ ਹੈ, ਉਹ ਪ੍ਰਸੰਸਾਯੋਗ ਹੀ ਤਾਂ ਹੈ। ਇਹਨਾਂ ਦੇ ਚਮਤਕਾਰ ਸੁਣ ਕੇ ਮੇਰਾ ਮਨੋਬਲ ਦੁਗੁਣਾ ਹੋ ਗਿਆ ਹੈ। ਗੋਮਤੀ, ਸੰਪੂਰਨ ਭਾਰਤ ਵਿਚ ਇਸ ਤਰ੍ਹਾਂ ਦੇ ਅਦਭੁਤ ਨੌਜਵਾਨਾਂ ਦਾ ਦਲ ਜੁਝੌਤੀ ਤੋਂ ਬਿਨਾਂ ਹੋਰ ਕਿਤੇ ਨਹੀਂ ਮਿਲੇਗਾ। ਬਾਲਪਣ ਵਿਚ ਹੀ ਰੋਜ਼ੀ-ਰੋਟੀ ਕਮਾਉਣ ਲਈ ਅਸੰਭਵ ਯੋਗ-ਆਸਨਾਂ ਨੂੰ ਜਿਸ ਵਾਸਤਵਿਕਤਾ ਨਾਲ ਇਹ ਨਟ, ਸ਼ੈਲੂਸ਼ ਆਦਿ ਦਿਖਾਉਂਦੇ ਹਨ, ਉਸ

ਨਾਲ ਉਪਜੀ ਸਰੀਰ ਦੀ ਅਣੋਖੀ ਲਚਕਦਾਰੀ ਅਤੇ ਸੰਤੁਲਨ ਦੀ ਅਜੇ ਸਹੀ ਵਰਤੋਂ ਨਹੀ ਹੋ ਸਕੀ ਹੈ।"

"ਆਰੀਆ-ਪੁੱਤਰ, ਤੁਹਾਡੇ ਉੱਤੇ ਭਗਵਾਨ ਪਾਰਥਸਾਰਥੀ ਦੀ ਅਪਾਰ ਕਿਰਪਾ ਹੈ। ਦੇਵੀ ਯੋਗਮਾਇਆ ਤੁਹਾਡੇ ਗਲ ਵਿਚ ਵਿਜੈ ਦੀਆਂ ਮਾਲਾਵਾਂ ਸੰਜੋ ਰਹੀ ਹੈ। ਉਹਨਾ ਦੀ ਸੇਵਿਕਾ ਗੋਮਤੀ ਦਾ ਭਾਗ-ਸੂਰਜ ਉਦੈ ਹੋਣ ਵਾਲਾ ਹੈ।"

"ਇਹ ਸਭ ਤਾਂ ਹੈ, ਦੇਵੀ। ਪਰ ਮੈਂ ਬਹੁਤ ਚਿੰਤਾਤੁਰ ਹਾ।"

"ਕਿਉਂ ?"

"ਸੂਰਜ ਚਾਚੂ ਦੀ ਭਵਿੱਖਬਾਣੀ ਸੱਚੀ ਹੋ ਗਈ। ਕਰਨ ਦੇਵ ਦੇ ਬਦਚਲਨ ਜੁਆਈ ਜਾਤ ਬਰਮਨ ਨੇ ਮੀਨਾਕਸੀ ਨੂੰ ਚੁੱਕ ਕੇ ਲੈ ਜਾਣ ਦਾ ਜਤਨ ਕੀਤਾ। ਉਹਨੂੰ ਦੰਡ ਦੇ ਦਿੱਤਾ ਗਿਆ। ਉਹ ਆਪਣੇ ਦੋ ਅੰਗ-ਰਖਿਅਕਾ ਦੇ ਨਾਲ ਅਗਿਆਤ ਸਥਾਨ ਵਿਚ ਬੰਦੀ ਹੈ। ਕਰਨ ਉਹਦੇ ਬਦਲੇ ਗੋਵਿੰਦ ਨੂੰ ਜਾਂ ਤੈਨੂੰ ਚੁੱਕਣਾ ਚਾਹੇਗਾ। ਵੱਧ ਤੋ ਵੱਧ ਅੱਜ ਸ਼ਾਮ ਤੱਕ ਜਾ ਰਾਤ ਨੂੰ।"

ਗੋਮਤੀ ਉੱਠੀ ਅਤੇ ਕੀਰਤ ਦੇ ਪਿਛੇ ਖੜ੍ਹੀ ਹੋ ਕੇ ਉਹਨਾ ਦਾ ਮੱਥਾ ਪਲੋਸਣ ਲੱਗੀ, "ਮੈਨੂੰ ਭ ਨਹੀ ਹੈ। ਮੇਰਾ ਸੁਭਾਗ-ਸੂਰਜ ਰਾਜਰਿਸ਼ੀ ਕੀਰਤ ਦੇਵ ਵਿਸਵ ਦਾ ਇਕੱਲਾ ਵਿਅਕਤੀ ਹੈ ਜੋ ਏਨੇ ਤੁੱਛ ਸਾਧਨਾ ਨਾਲ ਉੱਤਰਾਪਥ ਦੇ ਸਭ ਤੋਂ ਨੀਚ ਅਤੇ ਲੁਟੇਰੇ ਰਾਜ-ਰਾਜੇਸਵਰ ਨੂੰ ਹਰਾ ਦੇਵੇਗਾ।"

ਗੋਮਤੀ ਦੀਆਂ ਦੋਵੇਂ ਬਾਹਾ ਫੜ ਕੇ ਕੀਰਤ ਨੇ ਖਿੱਚ ਲਈਆ। ਗੋਮਤੀ ਦੇ ਕੁਦਰਤ ਵੱਲੋ ਹੀ ਸੁਗੰਧਿਤ ਕੇਸ ਕੀਰਤ ਦੇ ਚਿਹਰੇ ਉਤੇ ਵਿਛ ਗਏ। ਉਹਨਾ ਨੇ ਪਿਛੇ ਖੜ੍ਹੀ ਗੋਮਤੀ ਨੂੰ ਕਲਾਕਾਰੀ ਦਿਖਾਉਂਦਿਆ ਆਪਣੇ ਹੱਥਾ ਨਾਲ ਚੁਕਿਆ ਅਤੇ ਆਪਣੀ ਗਲਵਕੜੀ ਵਿਚ ਕਸ ਲਿਆ। ਗੋਮਤੀ ਪ੍ਰੇਮ-ਬਿਹਬਲ ਮੁਦਰਾ ਵਿਚ ਮੁਸਕਰਾਉਦੀ ਰਹੀ। ਕੀਰਤ ਨੇ ਉਹਦੇ ਅੰਗਾ ਉਤੇ ਚੁਮਣਾ ਦੀ ਬਰਖਾ ਕਰ ਦਿੱਤੀ। ਚੋਲੀ ਪਾਟ ਨਾ ਜਾਵੇ, ਇਸ ਡਰੋ ਉਹਨਾ ਨੇ ਬਹੁਤ ਹੀ ਕੋਮਲਤਾ ਨਾਲ ਉਹਦੀਆ ਛਾਤੀਆ ਪਲੋਸੀਆ ਅਤੇ ਚੋਲੀ ਵਿਚ ਮੂੰਹ ਦੇ ਕੇ ਖਿੜ-ਖਿੜ ਹਸਦੇ ਰਹੇ।

"ਆਰੀਆ-ਪੁੱਤਰ, ਤੁਸੀ ਰਖਿਅਕਾ ਬਿਨਾਂ ਬਾਹਰ ਬਿਲਕੁਲ ਨਹੀ ਜਾਣਾ। ਨਾ ਹੀ ਪ੍ਰਚੰਡ ਨੂੰ ਲੈ ਕੇ ਜਾਣਾ। ਮੈਂ ਇਕ ਵਚਨ ਹੋਰ ਮੰਗ ਰਹੀ ਹਾ।"

"ਬੋਲੋ, ਦੇਵੀ !"

"ਜੇ ਗੋਮਤੀ ਉਤੇ ਕੋਈ ਸੰਕਟ ਆ ਜਾਵੇ ਤਾ ਉਹਦੇ ਲਈ ਵੀ ਆਪਣੇ ਆਪ ਨੂੰ ਸੰਕਟ ਵਿਚ ਨਹੀ ਪਾਉਣਾ।"

"ਇਹ ਵਚਨ ਰੱਦ ਕੀਤਾ ਜਾਦਾ ਹੈ। ਆਗਿਆ ਰਾਜੇਸ਼ਵਰ ਦੀ ਹੀ ਚੱਲੇਗੀ। ਅੱਛਾ, ਹੁਣ ਚਲਦਾ ਹਾ", ਕੀਰਤ ਨੇ ਉਹਦੀਆ ਸੰਗ ਨਾਲ ਸੂਹੀਆ ਗੱਲ੍ਹਾ ਉਤੇ ਥਪਕੀ ਦਿੱਤੀ।

"ਸੁਭਾਸਤੁ ਤੇ ਪੰਥਾਨ : !" ਗੋਮਤੀ ਬੋਲੀ, "ਜੈ ਕੰਦਾਰੀਆ !"

ਕੀਰਤ ਬੋਲੇ, "ਜੈ ਕੰਦਾਰੀਆ !"

ਮੰਦਾਕਿਨੀ ਨਦੀ ਦੇ ਮੋੜ ਉਤੇ ਭੀੜ ਉਸ ਤਰ੍ਹਾਂ ਜੁੜੀ ਹੋਈ ਸੀ। ਚਾਰ-ਪੰਜ ਘੋੜ-ਸਵਾਰਾਂ ਨੇ ਡੂਮਾਂ ਦੀਆਂ ਝੁੱਗੀਆਂ ਦੇ ਸਭ ਪੁਰਸ਼ਾਂ, ਬਿਰਧਾਂ, ਨੌਜਵਾਨਾਂ ਅਤੇ ਗਭਰੇਟਾਂ ਨੂੰ ਰੱਸੀਆਂ ਨਾਲ ਬੰਨ੍ਹ ਲਿਆ ਸੀ। ਉਹ ਉਹਨਾਂ ਨੂੰ ਕੁਟਦੇ ਹੋਏ ਲਈ ਆ ਰਹੇ ਸਨ।

ਤਦੇ ਪੰਜ ਘੋੜ-ਸਵਾਰ ਭਰਤ ਦੇ ਪਿਛੇ ਚੱਲ ਰਹੇ ਘੋੜ-ਸਵਾਰਾਂ ਦੇ ਕੋਲ ਪਹੁੰਚੇ।

"ਤੁਸੀਂ ਲੋਕ ਭਰਤ ਦੇ ਪਰਿਵਾਰ ਦੇ ਨੌਜਵਾਨਾਂ ਨੂੰ ਕੁੱਟ ਕਿਉਂ ਰਹੇ ਹੋ ? ਤੁਸੀਂ ਨਾ ਬਿਰਧਾਂ ਦੀ ਇੱਜ਼ਤ ਕੀਤੀ, ਨਾ ਬੱਚਿਆਂ ਉੱਤੇ ਦਇਆ ਕੀਤੀ, ਤੁਸੀਂ ਹੋ ਕੌਣ ?"

"ਅਸੀ ਕਲਚੁਰੀ ਸੈਨਿਕ ਹਾਂ। ਰਾਜੇਸ਼ਵਰ ਕਰਨ ਦੇਵ ਦੇ ਹੁਕਮ ਨਾਲ ਆਪਣੇ ਮ੍ਰਿਤ ਸੈਨਿਕਾਂ ਦੇ ਦਾਹ-ਸੰਸਕਾਰ ਲਈ ਇਹਨਾਂ ਨੂੰ ਲੈ ਜਾਣਾ ਚਾਹੁੰਦੇ ਹਾਂ। ਮਰੇ ਹੋਏ ਘੋੜਿਆਂ ਨੂੰ ਵੀ ਪਾਣੀ ਵਿਚੋਂ ਕੱਢ ਕੇ ਗੰਗਾ ਵਿਚ ਤਾਰਨਾ ਹੋਵੇਗਾ।"

"ਕਿਉਂ ਭਰਤ ਭਾਈ ?"

"ਕਾਸ਼ੀਵਾਸੀ ਭਾਈਓ, ਭਰਤ ਨਾ ਤਾਂ ਨਗਰ ਵਿਚ ਰਹਿੰਦਾ ਹੈ, ਨਾ ਕਿਸੇ ਰਾਜੇ-ਮਹਾਰਾਜੇ ਤੋਂ ਰੋਟੀ ਦੀ ਭੀਖ ਮੰਗਦਾ ਹੈ। ਤੁਹਾਡੇ ਧਰਮ-ਪ੍ਰਬੀਨ ਸ਼ਾਸਤਰਕਾਰਾਂ ਦਾ ਆਦੇਸ਼ ਹੈ ਕਿ ਲੱਕੜ ਦੀਆਂ ਫੱਟੀਆਂ ਵਜਾਉਂਦੇ ਹੋਏ ਚੰਡਾਲ ਨਗਰ ਵਿਚ ਪ੍ਰਵੇਸ਼ ਕਰ ਸਕਦੇ ਹਨ। ਪਰ ਫੱਟੀਆਂ ਵਜਾਉਣਾ ਜ਼ਰੂਰੀ ਹੈ, ਤਾਂ ਜੋ ਉਹਨਾਂ ਦੇ ਸਪਰਸ਼ ਨਾਲ ਕੋਈ ਭਿੱਟਿਆ ਨਾ ਜਾਵੇ, ਉਹਨਾਂ ਦੀ ਛਾਂ ਕਿਸੇ ਦੇ ਉਤੇ ਨਾ ਪੈ ਜਾਵੇ। ਭਰਤ ਤੁਹਾਡੇ ਧਰਮ-ਨਾਇਕਾਂ ਦੇ ਆਦੇਸ਼ ਉਤੇ ਲੱਤ ਮਾਰਦਾ ਹੈ। ਸਾਨੂੰ ਨਾ ਕਿਸੇ ਤੋਂ ਅੰਨ-ਜਲ ਮਿਲਦਾ ਹੈ, ਨਾ ਕਿਸੇ ਤੋਂ ਸੱਜਣਤਾ ਦੇ ਦੋ ਬੋਲ। ਅਸੀ ਪਸ਼ੂਆਂ ਅਤੇ ਮਨੁੱਖਾਂ ਦੀਆਂ ਲਾਸ਼ਾਂ ਕਿਉਂ ਚੁੱਕੀਏ ?"

"ਸੁਣੋ, ਨਾਇਕ ਜੀ", ਘੋੜ-ਸਵਾਰਾਂ ਦੀ ਪੰਜੋਕੜੀ ਦੇ ਨੇਤਾ ਅਖਿਲੇਸ਼ ਉਪਾਧਿਆਇ ਨੇ ਕਿਹਾ, "ਹੁਣ ਤੁਹਾਡੀ ਭਲਾਈ ਇਸੇ ਵਿਚ ਹੈ ਕਿ ਭਰਤ ਦੀਆਂ ਰੱਸੀਆਂ ਖੋਲ੍ਹ ਦਿਓ।"

"ਤੁਸੀਂ ਲੋਕ ਕੌਣ ਹੋ ਸਾਨੂੰ ਹੁਕਮ ਦੇਣ ਵਾਲੇ ?"

"ਅਸੀ ਸ਼ਾਂਤੀ ਦੇ ਦੂਤ ਹਾਂ। ਕਾਸ਼ੀ ਨੀਚਾਂ ਨਾਲ ਭਰ ਗਈ ਹੈ। ਸਾਡੀਆਂ ਬਹੂ-ਬੇਟੀਆਂ ਦੀ ਮਰਯਾਦਾ ਸੰਕਟ ਵਿਚ ਪੈ ਗਈ ਹੈ। ਕਾਸ਼ੀ ਦੇ ਸਭ ਨੌਜਵਾਨ ਅਤੇ ਮੁੰਡੇ, ਜੋ ਸਾਡੀ ਬੇਨਤੀ ਨੂੰ ਸ੍ਵੀਕਾਰ ਕਰਦੇ ਹਨ, ਸਾਡੇ ਨਾਲ ਬੋਲਣ—ਅਸੀ ਬਲੀਦਾਨ ਦੇ ਕੇ ਵੀ ਅਤਿਆਚਾਰ ਨੂੰ ਰੋਕਾਂਗੇ: ਜੈ ਅਵਿਮੁਕਤੇਸਵਰ ! ਜੈ ਅਵਿਮੁਕਤੇਸ਼ਵਰ !"

ਭੀੜ ਵਿਚ ਰਤਨੇਸ਼ ਸ਼ਰਮਾ, ਕ੍ਰਿਸ਼ਨ ਮਿਸ਼ਰ ਅਤੇ ਬੰਧੂਜੀਵ ਵੀ ਖੜ੍ਹੇ ਸਨ, "ਇਹ ਹੈ ਨਵਾਂ ਪੈਂਤਰਾ। ਸਾਡੇ ਰੁਦਰ-ਅਵਤਾਰ ਕੀਰਤ ਰਾਜਾ ਨੂੰ ਸਮਝਣਾ ਸੌਖਾ ਨਹੀ ਹੈ।"

"ਛੱਡੋ ਭਰਤ ਨੂੰ, ਮੁਕਤ ਕਰੋ ਇਹਨਾਂ ਨੂੰ", ਬੰਧੂਜੀਵ ਕੂਕਿਆ, "ਕੱਲ੍ਹ ਤੁਹਾਡੇ ਰਾਜਾ ਦੇ ਜੁਆਈ ਜਾਤ ਬਰਮਨ ਨੇ ਇਕ ਕਾਸ਼ੀਵਾਸੀ ਮੁਟਿਆਰ ਨੂੰ ਚੁੱਕ ਲਿਆ ਅਤੇ ਅਜੇ ਤੱਕ ਕਰਨਮੇਰੂ ਨਹੀ ਮੁੜਿਆ। ਲੋਕ ਨਹੀਂ ਜਾਣਦੇ ਕਿ ਕਾਸ਼ੀ ਦੀ ਗੌਰਵ ਸ਼੍ਰੀ-ਮਾ ਦੀ ਮਾਨਸ-ਪੁੱਤਰੀ ਮੀਨਾਕਸ਼ੀ ਦਾ ਕੀ ਹੋਇਆ।"

"ਮਾਰੋ ਇਹਨਾ ਨੂੰ", ਪਰਜਾ ਬੋਲੀ।

"ਭਾਈਓ", ਅਖਿਲੇਸ਼ ਨੇ ਕਿਹਾ, "ਜਦੋਂ ਆਪਣੇ ਘਰ ਦੇ ਮਰੇ ਹੋਏ ਦੁਧਾਰੂ ਪਸ਼ੂਆਂ ਦੇ ਜਲ-ਪ੍ਰਵਾਹ ਦੀ ਲੋੜ ਹੁੰਦੀ ਹੈ ਤਾਂ ਅਸੀਂ ਭਰਤ ਭਾਈ ਨੂੰ ਹੱਥ ਜੋੜ ਕੇ ਕਹਿੰਦੇ ਹਾਂ ਕਿ ਪਸ਼ੂ ਦੀ ਇਸ ਲਾਸ਼ ਨੂੰ ਚੁੱਕ ਦਿਉ। ਅਸੀਂ ਉਹਨਾ ਨੂੰ ਪਹਿਲਾਂ ਦੋ ਸੋਨ-ਕਾਰਸ਼ਾਪਣ ਵੀ ਦਿੰਦੇ ਹਾਂ। ਮੰਦਾਕਿਨੀ ਵਿਚ ਚਾਰ ਸੌ ਤੋਂ ਵੱਧ ਲਾਸ਼ਾਂ ਤਰ ਰਹੀਆਂ ਹਨ। ਜਦੋਂ ਤੱਕ ਭਰਤ ਭਾਈ ਨੂੰ ਪੰਜ ਸੌ ਸੋਨ-ਕਾਰਸ਼ਾਪਣ ਨਹੀਂ ਮਿਲਦੇ, ਅਸੀਂ ਉਹਨਾਂ ਉੱਤੇ ਅਤਿਆਚਾਰ ਨਹੀਂ ਹੋਣ ਦੇਵਾਂਗੇ।"

"ਜੈ ਵਿਸਵੇਸ਼ਵਰ ! ਜੈ ਵਿਸ਼ਵੇਸਵਰ !"

"ਕਿਉਂ ਕਲਚੁਰੀ ਸੈਨਿਕੋ, ਗੱਲ ਸਮਝ ਵਿਚ ਆਈ ਤੁਹਾਨੂੰ ਕਿ ਨਹੀਂ ? ਕਾਸੀ ਦੀ ਜਨਤਾ ਉਤੇ ਭਰਤ ਦੀ ਉਦਾਰਤਾ ਦਾ ਏਨਾ ਅਹਿਸਾਨ ਹੈ ਕਿ ਅਸੀਂ ਉਹਨਾਂ ਦਾ ਅਪਮਾਨ ਸਹਿ ਨਹੀਂ ਸਕਦੇ", ਰਤਨੇਸ ਸਰਮਾ ਬੋਲੇ।

"ਰਤਨੇਸ ਦੀ ਜੈ ! ਰਤਨੇਸ ਦੀ ਜੈ !"

"ਅਜੀਬ ਹੈ ਇਹ ਸਭ ! ਤੁਸੀਂ ਲੋਕ ਬ੍ਰਾਹਮਣ ਹੋ ਕੇ ਅਛੂਤ ਦਾ ਸਮਰਥਨ ਕਰ ਰਹੇ ਹੋ।"

"ਉਹ ਤਾ ਉਸੇ ਦਿਨ ਅਛੂਤਪੁਣੇ ਤੋਂ ਮੁਕਤ ਹੋ ਗਿਆ ਸੀ, ਜਿਸ ਦਿਨ ਸ੍ਰੀ-ਮਾ ਨੇ ਉਹਦੇ ਸਿਰ ਉਤੇ ਆਪਣਾ ਵਰਦਾਤਾ ਹੱਥ ਰੱਖ ਦਿੱਤਾ ਸੀ। ਸ੍ਰੀ-ਮਾ ਪੂਜਾ ਲਈ ਫੁੱਲ ਵੀ ਭਰਤ ਤੋਂ ਹੀ ਮੰਗਵਾਇਆ ਕਰਦੀ ਸੀ।"

"ਸਰਮਾ ਜੀ", ਭਰਤ ਬੋਲਿਆ, "ਇਹਨਾ ਨੀਚਾ ਨਾਲ ਗੱਲ ਕਰਦੇ ਸਮੇਂ ਤੁਸੀ ਸ੍ਰੀ-ਮਾ ਦਾ ਨਾ ਨਾ ਲਓ। ਉਹ ਨਾ ਏਨਾ ਉੱਚਾ ਹੈ ਕਿ ਇਹਨਾ ਜੰਗਲੀ ਸੂਰਾ ਵਿਚਕਾਰ ਉਹਦਾ ਉਚਾਰਨ ਵੀ ਅਪਰਾਧ ਹੈ।"

"ਛੱਡੋ ! ਛੱਡੋ ! ਛੱਡੋ !" ਲੋਕ ਉਤਜਿਤ ਹੋਏ ਹੀ ਸਨ ਕਿ ਭਰਤ ਦੇ ਪਰਿਵਾਰ ਦੇ ਨੌਜਵਾਨਾ ਨੂੰ ਰੱਸੀਆ ਵਿਚ ਬੰਨ੍ਹੇ ਛੱਡ ਕੇ ਘੋੜ-ਸਵਾਰ ਭੱਜ ਗਏ।

"ਚਲੀਏ ਮਿਸਰ ਜੀ, ਹੁਣ ਇਥੋਂ ਤੱਕ ਆ ਗਏ ਹਾਂ ਤਾ ਰਾਜਾ ਨੂੰ ਵੀ ਮਿਲਦੇ ਚੱਲੀਏ", ਰਤਨੇਸ ਨੇ ਕਿਹਾ।

"ਮੈਨੂੰ ਉਹਨਾ ਤੋਂ ਬਹੁਤ ਡਰ ਲਗ ਰਿਹਾ ਹੈ, ਸਰਮਾ ਜੀ ! ਮੈਂ ਪ੍ਰਤਿਗਿਆ ਕੀਤੀ ਸੀ ਕਿ ਸਾਹਿਤਕਾਰ ਵਾਂਗ ਨਹੀਂ, ਇਕ ਸੈਨਿਕ ਵਾਂਗ ਉਹਨਾ ਉਤੇ ਪ੍ਰਾਣ ਨਿਛਾਵਰ ਕਰ ਦੇਵਾਂਗਾ। ਪਰ ਨੀਚ ਕ੍ਰਿਸ਼ਨ ਮਿਸਰ ਪਾਪ ਦੇ ਚਿੱਕੜ ਵਿਚ ਸੁੱਤਾ ਰਿਹਾ ਅਤੇ ਏਨੇ ਦਿਨਾ ਵਿਚ ਹੀ ਯੁੱਗ ਬਦਲ ਗਿਆ।"

"ਚੱਲੋ ਵੀ। ਇਹਦਾ ਇਕ ਹੀ ਉਪਾਅ ਹੈ ਕਿ ਹੁਣ ਦੇਰ ਨਾ ਕਰੋ।"

"ਚੱਲੋ।"

ਤਿੰਨੇ ਧਰਮਸਾਲਾ ਪੁੱਜੇ। ਉਥੇ ਇਕਦਮ ਸੰਨਾਟਾ ਸੀ।

"ਪਹਿਰੇਦਾਰ, ਕੀ ਰਾਜੇਸ਼ਵਰ ਹਨ ਇਥੇ ?"

"ਇਸ ਕਾਸ਼ੀ ਵਿਚ ਦੋ ਰਾਜੇਸ਼ਵਰ ਹਨ। ਇਕ ਤਾ ਹਨ ਸਾਡੇ ਨਰਪਤਿ ਚੰਦਰ ਅਤੇ ਦੂਜੇ ਕਰਨ ਦੇਵ। ਤੁਸੀਂ ਕੀਹਦੇ ਬਾਰੇ ਪੁੱਛ ਰਹੇ ਹੋ ?"

"ਦੇਖੋ ਭਾਈ, ਅਸੀ ਅਜਿਹੇ ਆਦਮੀ ਨਹੀਂ ਹਾ ਜਿਨ੍ਹਾ ਉਤੇ ਵਿਸਵਾਸ ਨਾ ਕੀਤਾ ਜਾ ਸਕਦਾ ਹੋਵੇ। ਰਾਜੇਸਵਰ ਕੀਰਤ ਹਨ ਜਾ ਨਹੀਂ ?"

"ਆਪਣੇ ਨਾ ਦੱਸੋ।"

"ਰਤਨੇਸ਼ ਭੁਵਨ ਸਰਮਾ, ਕ੍ਰਿਸਨ ਮਿਸ਼ਰ ਅਤੇ ਬੰਧੂਜੀਵ।"

ਪਹਿਰੇਦਾਰ ਉੱਪਰ ਗਿਆ ਅਤੇ ਪਰਤ ਕੇ ਬੋਲਿਆ, "ਚਲੋ ਤੁਸੀਂ ਲੋਕ। ਪਰ ਸਮਾਂ ਬਹੁਤ ਘੱਟ ਹੈ। ਇਸ ਸਮੇਂ ਉਹ ਸੁਭਾਵਿਕ ਸਥਿਤੀ ਵਿਚ ਨਹੀ ਹਨ।"

ਤਿੰਨ ਆਦਮੀ ਉਪਰਲੀ ਮੰਜ਼ਲ ਦੇ ਕਮਰੇ ਕੋਲ ਪਹੁੰਚੇ। "ਰਾਜੇਸ਼ਵਰ, ਉਹ ਤਿੰਨੇ ਆਦਮੀ ਆ ਗਏ ਹਨ।"

"ਭੇਜੋ ਉਹਨਾ ਨੂੰ।"

ਕਮਰੇ ਵਿਚ ਪੁੰਡਰੀਕ, ਅਨੰਤ, ਗੋਵਿੰਦ ਅਤੇ ਪਾਰਸ ਬੈਠੇ ਸਨ।

"ਸੱਚ-ਮੁੱਚ ਠੀਕ ਸਮੇਂ ਨਹੀਂ ਆਏ ਅਸੀ ਲੋਕ", ਰਤਨੇਸ ਨੇ ਕਿਹਾ। "ਰਾਜਨ ! ਤੁਸੀਂ ਜਰੂਰੀ ਕਾਰਜ ਵਿਚ ਰੁਝੇ ਹੋਏ ਹੋ। ਅਸੀ ਕਾਸ਼ੀ ਦੀ ਜਨਤਾ ਵਲੋ ਆਪਣਾ ਧੰਨਵਾਦ ਪ੍ਰਗਟ ਕਰਨ ਆ ਗਏ। ਤੁਸੀ ਆਪਣਾ ਜਰੂਰੀ ਕੰਮ ਕਰੋ। ਅਸੀ ਜਾ ਰਹੇ ਹਾ।"

"ਕੁਛ ਪਲ ਬੈਠੋ ਤਾ ਸਹੀ, ਸਰਮਾ ਜੀ। ਆਓ ਆਰੀਆ ਕ੍ਰਿਸਨ ਮਿਸਰ। ਬੰਧੂਜੀਵ, ਤੂੰ ਵੀ ਆ।"

ਸਭ ਉਹਨਾ ਦੇ ਸਾਹਮਣੇ ਦਰੀ ਵਰਗੀ ਵੱਡੀ ਚਟਾਈ ਉੱਤੇ ਬੈਠ ਗਏ।

ਸ੍ਰੀਕ੍ਰਿਸਨ ਮਿਸਰ ਛਲਕਦੀਆ ਅੱਖਾ ਵਿਚੋ ਹੰਝੂ ਕੇਰਦੇ ਹੋਏ ਕੀਰਤ ਦੇ ਚਰਨਾ ਵਿਚ ਡਿੱਗ ਪਏ, "ਰਾਜਨ ! ਇਸ ਨੀਚ ਕਨਈਏ ਨੂੰ ਖਿਮਾ ਕਰ ਦਿਉ। ਇਹਨੇ ਪਹਿਲੀ ਵਾਰ ਜਾਣਿਆ ਕਿ ਕਲਪਨਾ ਵਿਚ ਡੁੱਬਣਾ ਅਤੇ ਕਠੋਰ ਧਰਤੀ ਉਤੇ ਰੁਕਾਵਟਾ ਨਾਲ ਜੂਝਣਾ ਦੋ ਗੱਲਾ ਹਨ। ਦੋਵਾ ਵਿਚ ਕੋਈ ਸੰਬੰਧ ਨਹੀਂ।"

"ਉਠੋ ਮਿਸ਼ਰ ਜੀ, ਤੁਸੀ ਮੇਰੇ ਮਾਰਗਦਰਸ਼ਕ ਹੋ। ਤੁਹਾਡਾ ਮੇਰੇ ਚਰਨਾ ਵਿਚ ਡਿੱਗਣਾ ਖਿਮਾ ਨਾ ਹੋਣ ਵਾਲਾ ਅਪਰਾਧ ਹੈ। ਮੈਂ ਭੋਰਾ ਵੀ ਗੁੱਸੇ ਨਹੀਂ ਹਾ। ਤੁਸੀਂ ਬਸੰਤ-ਪੰਚਮੀ ਨੂੰ ਸਰਸਵਤੀ-ਪੁੱਤਰਾ ਵਾਂਗ ਪੀਲੇ ਬਸਤਰਾਂ ਵਿਚ ਪਾਰਸ ਦੇਵ ਦੀ ਘੋੜ-ਸਵਾਰ ਟੁਕੜੀ ਦੇ ਸਾਹਮਣੇ ਖੜ੍ਹੇ ਸੀ। ਮੈਨੂੰ ਪੀੜ ਉਸ ਸਮੇਂ ਹੋਈ ਜਦੋਂ ਤੁਸੀ ਬ੍ਰਹਮਪੁਰੀ ਵਿਚ ਚਾਰ ਮਹੀਨੇ ਤੋਂ ਵੱਧ ਸਮੇਂ ਤਕ ਨਿਵਾਸ ਕਰਦਿਆ ਵੀ ਸਾਡੀਆਂ ਗਲਤੀਆ ਬਾਰੇ ਕੁਛ ਨਹੀ ਕਿਹਾ। ਬ੍ਰਹਮਪੁਰੀ ਸਾਡੇ ਨਾਲ ਕਿਉ ਗੁੱਸੇ ਹੈ, ਇਹਦੀ ਸੂਚਨਾ ਤੁਸੀਂ ਸਾਨੂੰ ਦੇ ਹੀ ਸਕਦੇ ਸੀ ! ਸ੍ਰੀ-ਮਾ ਨੇ ਕਦੀ ਬ੍ਰਾਹਮਣਾ ਦਾ ਅਪਮਾਨ ਕੀਤਾ ? ਕੀ ਉਹ ਆਪ ਬ੍ਰਾਹਮਣ ਨਹੀ ਸੀ ? ਕੀ ਚਿਤਧ੍ਰਜ ਬਾਬਾ, ਜੋ ਹਰੇਕ ਬਸੰਤ-ਪੰਚਮੀ ਨੂੰ ਉਹਨਾ ਨੂੰ ਪ੍ਰਨਾਮ ਕਰਨ ਆਉਂਦੇ ਹਨ, ਬ੍ਰਾਹਮਣ ਨਹੀਂ ਹਨ ? ਕੀ ਸਿਵੇਂਦਰ ਬ੍ਰਹਮਚਾਰੀ ਬ੍ਰਾਹਮਣ ਨਹੀ ਹਨ ? ਕੀ ਸ਼ਿਵੇਂਦਰ ਬ੍ਰਹਮਚਾਰੀ ਦੇ ਅੱਸੀ-ਸਾਲਾ ਪਿਤਾ ਰੁਦਰੇਂਦਰ ਬ੍ਰਹਮਚਾਰੀ, ਜੋ ਸ੍ਰੀ-ਮਾ ਦੇ ਪਹਿਲੇ ਸਿਸ ਬਣੇ, ਬ੍ਰਾਹਮਣ ਨਹੀ ਸਨ ? ਕੀ ਰਾਹੁਲ ਭੱਦਰ ਆਮ ਯੋਗੀ ਹਨ ? ਕੀ ਈਸਵਰ ਨੂੰ ਨਾ ਮੰਨਣ ਵਾਲੇ ਰਤਨੇਸ ਜੀ ਵਰਗੇ ਲੋਕਾਂ ਉਤੇ ਉਹਨਾ ਨੇ ਬੱਚਿਆਂ ਵਾਂਗ ਸਨੇਹ ਦੀ ਬਰਖਾ ਨਹੀਂ ਕੀਤੀ ? ਅਸੀ ਬ੍ਰਾਹਮਣ-ਵਿਰੋਧੀ ਨਹੀਂ ਹਾ। ਚੰਦੇਲ ਕੁਮਾਰੀ ਬਾਹਮਣ ਕੰਨਿਆ ਦੇ ਚੰਦਰ-ਜਨਮੇ ਪੁੱਤਰ ਕਹੇ ਜਾਂਦੇ ਹਨ। ਇਸ ਲਈ ਇਹ ਸ਼ੰਕਾ

ਨਿਰਾਧਾਰ ਹੈ ਕਿ ਉਹ ਬ੍ਰਾਹਮਣਾਂ ਦਾ ਅਪਮਾਨ ਕਰਨਗੇ। ਕੀ ਭਾਰਤ ਦੇ ਕਿਸੇ ਵੀ ਰਾਜਵੰਸ਼ ਵਿਚ ਪੀੜ੍ਹੀ-ਦਰ-ਪੀੜ੍ਹੀ ਬ੍ਰਾਹਮਣ ਅਮਾਤਿਐ ਦੀ ਪ੍ਰੰਪਰਾ ਚਲਦੀ ਰਹੀ ਹੈ ? ਤੁਹਾਨੂੰ ਬ੍ਰਹਮਪੁਰੀ ਦੇ ਆਦਰਯੋਗ ਨਗਰ-ਜਨਾਂ ਨੂੰ ਸਮਝਾਉਣਾ ਚਾਹੀਦਾ ਸੀ ਕਿ ਉਹਨਾ ਨੌਜਵਾਨਾਂ ਨੂੰ ਦੰਡ ਇਸ ਲਈ ਨਹੀਂ ਦਿੱਤਾ ਗਿਆ ਕਿ ਉਹ ਬ੍ਰਹਮ-ਤੇਜ ਤੋਂ ਵਿਰਵੇ ਪਸ਼ੂ ਸਨ। ਸਾਡੇ ਨਾਲ ਮਾਤ-ਸਮਾਧੀ ਦੇ ਅਵਸਰ ਉਤੇ ਰੱਜੁਕ ਪਰੰਪਰਾ ਦੇ ਸਿਖਲਾਈ-ਪ੍ਰਾਪਤ ਨੌਜਵਾਨ, ਜੋ ਵਧੇਰੇ ਬ੍ਰਹਮਪੁਰੀ ਦੇ ਹੀ ਸਨ, ਮੋਢੇ ਨਾਲ ਮੋਢਾ ਜੋੜ ਕੇ ਖੜ੍ਹੇ ਰਹੇ। ਕੀ ਅਖਿਲੇਸ਼ ਉਪਾਧਿਆਇ ਅਤੇ ਉਹਨਾਂ ਦੇ ਨੌਜਵਾਨ ਮਿੱਤਰ ਬ੍ਰਾਹਮਣ ਬਾਲਕ ਨਹੀਂ ਹਨ ?"

"ਰਾਜਨ ! ਅਸੀਂ ਜਾ ਰਹੇ ਹਾਂ", ਰਤਨੇਸ਼ ਸ਼ਰਮਾ ਬੋਲੇ। "ਅਸੀਂ ਇਸ ਯੁੱਧ ਦੇ ਹਰ ਮੋੜ ਉਤੇ ਤੁਹਾਡੇ ਮੋਢੇ ਨਾਲ ਮੋਢਾ ਮਿਲਾਵਾਂਗੇ। ਇਹ ਵਾਕ-ਚਤੁਰਾਈ ਨਹੀਂ, ਸੰਕਲਪ ਹੈ।"

ਤਿੰਨਾਂ ਨੇ ਪ੍ਰਨਾਮ ਕੀਤਾ ਅਤੇ ਹੇਠਾ ਰਾਹ ਵਿਚ ਆ ਗਏ, "ਅਜਿਹਾ ਸਨੇਹ-ਭਰੇ ਨੇਤਰਾ ਵਾਲਾ ਵਿਅਕਤੀ ਮੈਂ ਆਪਣੇ ਜੀਵਨ ਵਿਚ ਨਹੀਂ ਦੇਖਿਆ। ਇਹ ਸਾਖਿਆਤ ਸ਼ਕਤੀ ਦਾ ਸੋਮਾ ਹੈ, ਇਹਨੂੰ ਕੋਈ ਵੀ ਬੰਦ ਨਹੀਂ ਕਰ ਸਕਦਾ", ਰਤਨੇਸ਼ ਸਰਮਾ ਨੇ ਕਿਹਾ।

"ਸਾਲੇ ਵਿਨਾਇਕ ਨੇ ਸਾਡੀ ਪ੍ਰਤਿਸਠਾ ਧੂੜ ਵਿਚ ਮਿਲਾ ਦਿੱਤੀ। ਨਹੀਂ ਤਾ ਮਿਸ਼ਰ ਜੀ ਦੇ ਸ਼ਬਦਾ ਵਿਚ, ਆਪਣੇ ਆਦਮੀਆ ਨੂੰ ਹਰ ਸੰਕਟ ਵਿਚੋਂ ਕੱਢਣ ਦੀ ਪ੍ਰਤਿਗਿਆ ਨਾਲ ਵਚਨਬੱਧ ਰਾਜਾ ਨੇ ਕਦੀ ਵੀ ਆਪਣੇ ਪ੍ਰਾਣਾਂ ਦੀ ਪਰਵਾਹ ਨਹੀ ਕੀਤੀ।"

"ਚਲੋ ਬੰਧੂਜੀਵ", ਸ੍ਰੀਕ੍ਰਿਸ਼ਨ ਮਿਸਰ ਬੋਲੇ, "ਇਕ ਪਾਸੇ ਸੈਨਾਪਤੀ ਗੋਪਾਲ ਭੱਟ ਨੇ ਮੇਰਾ ਤਿਰਸਕਾਰ ਕਰਦਿਆਂ ਹੋਇਆ ਨਿਕੰਮਾ ਅਤੇ ਭ੍ਰਿਸਟ ਕਿਹਾ ਸੀ, ਦੂਜੇ ਪਾਸੇ ਰਾਜਾ ਮਿੱਠੀ ਚਾਸਨੀ ਵਿਚ ਡੁੱਬੇ ਸ਼ਬਦਾ ਦੀ ਵਰਤੋਂ ਕਰਦਿਆ ਮੈਨੂੰ ਝਿੜਕ ਰਹੇ ਸਨ ਕਿ ਬ੍ਰਹਮਪੁਰੀ ਤੋਂ ਸਮੇਂ ਉੱਤੇ ਸਮਾਚਾਰ ਕਿਉਂ ਨਹੀਂ ਮਿਲਿਆ। ਮੈਂ ਤਾਂ ਦੋਵਾ ਪਾਸਿਆ ਤੋਂ ਮਾਰਿਆ ਗਿਆ। ਕਿੰਨਾ ਪਿਆਰ ਕਰਦੇ ਸਨ ਗੋਪਾਲ ਭੱਟ ਮੈਨੂੰ ! ਰਾਜਾ ਨੇ ਤਾ ਆਪਣੇ ਪ੍ਰਾਣ ਸੰਕਟ ਵਿਚ ਪਾ ਕੇ ਕਾਪਾਲਿਕ ਮੱਠ ਵਿਚ ਮੇਰੇ ਪ੍ਰਾਣਾ ਦੀ ਰਾਖੀ ਕੀਤੀ ਸੀ। ਹਾਇ ਕ੍ਰਿਤਘਣ ਕ੍ਰਿਸ਼ਨ ਮਿਸ਼ਰ !"

"ਇਸ ਤਰ੍ਹਾਂ ਦੁਖੀ ਨਾ ਹੋਵੋ, ਮਿਸ਼ਰ ਜੀ। ਜ਼ਰਾ ਅੱਜ ਦਾ ਦਿਨ ਸੁੱਖ-ਸਾਦ ਨਾਲ ਬੀਤ ਜਾਣ ਦਿਓ। ਮੈਂ ਰਾਜਾ ਨੂੰ ਫੇਰ ਮਿਲਾਂਗਾ। ਤੁਹਾਡੇ ਵੱਲੋਂ ਸਪੱਸਟੀਕਰਨ ਦੇਣਾ ਮੇਰੀ ਜ਼ਿੰਮੇਵਾਰੀ ਰਹੀ। ਬੰਧੂਜੀਵ, ਜ਼ਰਾ ਆਦਿਕੇਸ਼ਵ ਮੰਦਰ ਹੁੰਦੇ ਚੱਲੀਏ। ਕੀ ਸੱਚ-ਮੁੱਚ ਦੇਵੀ ਮੀਨਾਕਸ਼ੀ ਨੂੰ ਚੁੱਕ ਕੇ ਲੈ ਗਏ ਹਨ ?"

ਮੰਦਰ ਦੇ ਗਰਭਗ੍ਰਹਿ ਦਾ ਬੂਹਾ ਖੁੱਲ੍ਹਾ ਸੀ। ਸਾਹਮਣੇ ਵਾਲੇ ਕਮਰੇ ਵਿਚ ਸੌ ਤੋਂ ਵੱਧ ਘੁੰਗਰੂ ਬਿਖਰੇ ਪਏ ਸਨ।

"ਤਾ ਇਹ ਹੈ ਕਰਨ ਦਾ ਨਿਆ ? ਦੰਭੀਆ, ਤੇਰਾ ਵਿਨਾਸ ਨੇੜੇ ਆ ਰਿਹਾ ਹੈ। ਕਾਸੀ ਦੀ ਜਨਤਾ ਤੈਨੂੰ ਇਥੇ ਰਹਿਣ ਨਹੀ ਦੇਵੇਗੀ", ਰਤਨੇਸ਼ ਨੇ ਕਿਹਾ।

"ਵਾਸਤਵਿਕਤਾ ਨੂੰ ਦ੍ਰਿਸਟੀ ਵਿਚ ਰੱਖੋ, ਪੁੰਡਰੀਕ", ਕੀਰਤ ਬੋਲੇ। "ਯੁੱਧ ਦੀ ਸ਼ੈਲੀ ਕਦੀ ਦੁਹਰਾਈ ਨਹੀਂ ਜਾਦੀ। ਵੈਰੀ ਜਾਣ ਗਿਆ ਹੈ ਕਿ ਸਾਡੇ ਪੋਲ ਵਿਲੱਖਣ ਘੋੜੇ ਹਨ, ਧਨੁਸ਼ਧਾਰੀ ਹਨ। ਸੋ ਇਸ ਵਾਰ ਉਹ ਸੁਚੇਤ ਰਹੇਗਾ ਕਿ ਸਾਡੀ ਅਜਿਹੀ ਕੋਈ ਚਾਲ ਸਫਲ ਨਾ ਹੋ

ਸਕੇ। ਇਸ ਸਬੰਧੀ ਸਫਲਤਾ ਨੂੰ ਈਸ਼ਵਰ ਦੀ ਕਿਰਪਾ ਜਾਂ ਆਪਣੀ ਇੱਛਾ-ਸ਼ਕਤੀ ਦੀ ਦ੍ਰਿੜ੍ਹਤਾ ਦਾ ਫਲ ਸਮਝਣਾ ਚਾਹੀਦਾ ਹੈ।"

"ਤੁਸੀ ਠੀਕ ਕਿਹਾ, ਭਾਈ-ਜੂ। ਮੈਂ ਸਮਝ ਰਿਹਾ ਹਾਂ। ਬਦਲੀਆਂ ਹੋਈਆ ਹਾਲਤਾਂ ਵਿਚ ਸਾਨੂੰ ਆਪਣਾ ਢੰਗ ਵੀ ਬਦਲਣਾ ਹੋਵੇਗਾ।"

ਤਦੇ ਭਜਦਾ ਹੋਇਆ ਪਹਿਰੇਦਾਰ ਉਪਰਲੇ ਕਮਰੇ ਦਾ ਦੁਆਰ ਜ਼ੋਰ-ਜ਼ੋਰ ਨਾਲ ਥਪਥਪਾ-ਉਂਦਿਆਂ ਕੂਕਿਆ, "ਖੋਲ੍ਹੋ ਦੁਆਰ, ਸੁਆਮੀ !"

ਪਾਰਸ ਕਾਹਲੀ ਨਾਲ ਉੱਠੇ ਅਤੇ ਦੁਆਰ ਖੋਲ੍ਹ ਦਿੱਤਾ।

"ਤੀਹ-ਚਾਲੀ ਘੋੜਿਆਂ ਦੀ ਟੁਕੜੀ ਦੁਰਗ ਵੱਲੋਂ ਆ ਰਹੀ ਹੈ !" ਪਹਿਰੇਦਾਰ ਭੈਭੀਤ ਸੀ।

ਪਾਰਸ ਨੇ ਕੀਰਤ ਨੂੰ ਸੂਚਨਾ ਦਿੱਤੀ।

ਕੀਰਤ ਬੋਲੇ, "ਅਜਿਹਾ ਕਰੋ ਯੁਵਰਾਜ ਕਿ ਤੁਸੀਂ ਅਤੇ ਪਾਰਸ ਦੇਵ ਹੇਠਾ ਵਾਲੇ ਕਮਰੇ ਵਿਚ ਚਲੇ ਜਾਓ। ਜੇ ਨਾਇਕ ਜਾਤ ਬਰਮਨ ਬਾਰੇ ਕੁਛ ਪੁੱਛਣ ਤਾਂ ਆਪਣੀ ਅਗਿਆਨਤਾ ਪਰਗਟ ਕਰਨੀ। ਉਸੇ ਉੱਤੇ ਦ੍ਰਿੜ੍ਹ ਰਹਿਣਾ। ਘਬਰਾਉਣ ਦੀ ਲੋੜ ਨਹੀ। ਇਹ ਲੋਕ ਸੰਭਵ ਤੌਰ ਉੱਤੇ ਤੁਹਾਨੂੰ ਲਭਦੇ ਹੋਏ ਦੁਰਗ ਤੱਕ ਗਏ ਹੋਣਗੇ।"

ਗੱਲ ਸੱਚ ਸੀ। ਘੋੜ-ਸਵਾਰ ਧਰਮਸ਼ਾਲਾ ਦੇ ਕੋਲ ਆ ਕੇ ਰੁਕ ਗਏ। ਨਾਇਕ ਨੇ ਪਹਿਰੇਦਾਰ ਨੂੰ ਭੈਭੀਤ ਕਰਨ ਵਾਲੀ ਮੁਦਰਾ ਵਿਚ ਝਿੜਕਦਿਆ ਪੁਛਿਆ, "ਕਿਥੇ ਹਨ ਤੇਰੇ ਯੁਵਰਾਜ ਗੋਵਿੰਦ ਚੰਦਰ ?"

"ਸਾਹਮਣੇ ਵਾਲੇ ਕਮਰੇ ਵਿਚ ਬੈਠੇ ਹਨ", ਪਹਿਰੇਦਾਰ ਨੇ ਦੱਸਿਆ।

ਨਾਇਕ ਘੋੜੇ ਤੋਂ ਉਤਰਿਆ ਅਤੇ ਉਹਨੇ ਯੁਵਰਾਜ ਨੂੰ ਟੇਢੀ ਨਜ਼ਰ ਨਾਲ ਦੇਖਦਿਆ ਕਿਹਾ, "ਰਾਜ-ਰਾਜੇਸ਼ਵਰ ਕਰਨ ਦੇਵ ਦੀ ਆਗਿਆ ਹੈ, ਯੁਵਰਾਜ, ਜੇ ਅੱਜ ਸਾਮ ਤੱਕ ਜਾਤ ਬਰਮਨ ਅਤੇ ਉਹਨਾਂ ਦੇ ਅੰਗ-ਰਖਿਅਕਾ ਨੂੰ ਕਰਨਮੇਰੂ ਭਵਨ ਨਹੀ ਭੇਜਿਆ ਗਿਆ ਤਾਂ ਦੁਰਗ ਨੂੰ ਅੱਗ ਲਾ ਦਿੱਤੀ ਜਾਵੇਗੀ।"

"ਸ਼੍ਰੀਮਾਨ, ਤੁਹਾਨੂੰ ਗੱਲ ਕਰਨ ਦਾ ਸਾਊ ਢੰਗ ਵੀ ਪਤਾ ਨਹੀਂ ? ਅਸੀ ਨਾ ਤਾਂ ਜਾਤ ਬਰਮਨ ਨੂੰ ਜਾਣਦੇ ਹਾ, ਨਾ ਉਹਨਾ ਦੇ ਅਪਹਰਨ ਵਿਚ ਸਾਡਾ ਹੱਥ ਹੈ। ਕਰਨ ਦੇਵ ਨੂੰ ਕਹੋ ਕਿ ਗਾਹੜਵਾਲ ਦੁਰਗ ਨੂੰ ਅਗਨੀ ਦੀਆ ਲਾਟਾ ਵਿਚ ਝੋਕਣ ਤੋਂ ਪਹਿਲਾਂ ਮਹਿਮਾਨਾਂ ਨਾਲ ਭਰੇ ਕਰਨਮੇਰੂ ਬਾਰੇ ਸ਼ਾਂਤ-ਚਿੱਤ ਹੋ ਕੇ ਸੋਚ ਲੈਣ।"

"ਠੀਕ ਹੈ। ਚੱਲੋ।" ਉਹਨੇ ਘੋੜ-ਸਵਾਰ ਸੈਨਿਕ ਟੁਕੜੀ ਨੂੰ ਸੰਕੇਤ ਕੀਤਾ ਅਤੇ ਉਹ ਆਦਿਕੇਸ਼ਵ ਮੰਦਰ ਵੱਲ ਚੱਲ ਪਏ।

"ਵਾਹ ਗੋਵਿੰਦ !" ਕੀਰਤ ਉਪਰ ਜਾਣ ਵਾਲੀ ਪੌੜੀ ਉਤੇ ਖੜ੍ਹੇ ਸੀ, "ਮੈਂ ਅੱਜ ਬੇਹੱਦ ਖੁਸ਼ ਹਾਂ। ਅੱਜ ਮੇਰੇ ਗੋਵਿੰਦ ਦਾ ਆਤਮ-ਤੇਜ ਬੱਦਲਾ ਨੂੰ ਚੀਰ ਕੇ ਫ਼ੈਲ ਰਿਹਾ ਹੈ।"

"ਤੁਸੀਂ ਮਖੌਲ ਨਾ ਕਰੋ, ਭਾਈ-ਜੂ।"

ਗੋਵਿੰਦ ਨੂੰ ਕੀਰਤ ਨੇ ਜੱਫੀ ਵਿਚ ਲੈ ਲਿਆ, "ਕੀ ਕਦੀ ਕੀਰਤ ਨੇ ਤੈਨੂੰ ਮਖੌਲ ਕੀਤਾ ਹੈ ? ਅਸੀਂ ਸਦਾ ਤੈਨੂੰ ਭਵਿੱਖੀ ਕਾਨਿਆਕੁਬਜ-ਸਮਰਾਟ ਵਾਂਗ ਮੰਨਦੇ ਰਹੇ

ਹਾਂ। ਪਰ ਜਦੋਂ ਵੀ ਉਸ ਪ੍ਰਤਿਸ਼ਠਾ ਦੇ ਵਿਰੁੱਧ ਤੂੰ ਵਿਹਾਰ ਕੀਤਾ ਹੈ, ਮੈਂ ਪ੍ਰੇਮ ਨਾਲ ਝਿੜਕਿਆ ਹੈ। ਤੂੰ ਮੇਰਾ ਅਨਿੱਖੜ ਅੰਗ ਹੈ, ਗੋਵਿੰਦ !"

"ਭਾਈ-ਜੂ !" ਗੋਵਿੰਦ ਰੋਣ ਲਗਿਆ, "ਦੁਸ਼ਟ ਵਿਨਾਇਕ ਦੇਵ ਨੇ ਮੇਰੀ ਮਾਂ ਨੂੰ ਅਪਮਾਨਿਤ ਅਤੇ ਕਲੰਕਿਤ ਕੀਤਾ, ਉਹਨੇ ਮੈਨੂੰ ਲਹੂ ਦੇ ਪੱਖੋਂ ਬੇਰੜਾ ਕਿਹਾ, ਤਦ ਵੀ ਮੈਂ ਪੰਚਵਟੀ ਦੀ ਛਾ ਵਿਚ ਲਾਂਭੇ ਹੋ ਕੇ ਬੈਠਾ ਰਿਹਾ। ਉਹ ਮੇਰਾ ਪਤਿਤ ਰੂਪ ਸੀ। ਕਾਇਰਤਾ ਸੀ ਮੇਰੀ ਕਿ ਆਰੀਆ ਰੱਜੂਕ ਵਾਂਗ ਸੀਨੇ ਉਤੇ ਸ਼ਮਸੀਰ ਝੱਲਣ ਲਈ ਅਸਵਗੰਧ ਦੇ ਸਾਹਮਣੇ ਖੜ੍ਹਾ ਨਹੀਂ ਹੋਇਆ ਮੈਂ। ਹੁਣ ਉਸ ਕਿਸਮ ਦਾ ਅਪਰਾਧ ਨਹੀਂ ਹੋਵੇਗਾ। ਮੈਨੂੰ ਦਿਲੋਂ ਖਿਮਾ ਕਰ ਦਿਓ।"

"ਉਇ ਝੱਲਿਆ ! ਤੈਨੂੰ ਚਾਰ ਮਹੀਨਿਆਂ ਵਿਚ ਘਟੋ-ਘੱਟ ਚਾਰ ਵਾਰ ਤਾਂ ਖਿਮਾ ਕਰ ਹੀ ਚੁਕਿਆ ਹਾਂ। ਕੇਵਲ ਸੰਕਲਪ ਨਾਲ ਨਹੀਂ, ਵਿਰਾਟ ਸ਼ਕਤੀ ਨਾਲ ਪਿੜ ਵਿਚ ਉੱਤਰ ਆਓ। ਕੀਰਤ ਤੇਰੇ ਨਾਲ ਕਵਚ ਬਣ ਕੇ ਖੜ੍ਹਾ ਰਹੇਗਾ।"

"ਆਰੀਆ, ਖਿਮਾ ਤਾਂ ਮੈਂ ਵੀ ਮੰਗਣੀ ਹੈ ਕਿ ਮੈਂ ਉਹਨਾਂ ਵਚਨਾਂ ਵਲੋਂ ਲਾਪਰਵਾਹੀ ਕੀਤੀ ਜਿਨ੍ਹਾਂ ਨੂੰ ਮੈਂ ਪ੍ਰਤਿਗਿਆ ਦੇ ਰੂਪ ਵਿਚ ਸ਼੍ਰੀ-ਮਾਂ ਦੇ ਸਾਹਮਣੇ ਕਿਹਾ ਸੀ", ਪਾਰਸ ਗਿੜਗਿੜਾਉਂਦੇ ਹੋਏ ਬੋਲੇ, "ਜੀਹਨੇ ਚੰਦਰਲੇਖਾ ਪਹਾੜੀ ਤੋਂ ਮ੍ਰਿਤੂ-ਮੁੱਖ ਵਿਚ ਡਿੱਗਣ ਤੋਂ ਮੇਰੀ ਰਖਿਆ ਕੀਤੀ ਸੀ, ਪ੍ਰਚੰਡ ਵਰਗੇ ਅਨਮੋਲ ਘੋੜੇ ਨੂੰ ਦਾਅ ਉੱਤੇ ਲਾ ਦਿੱਤਾ ਸੀ, ਉਹਦੀ ਰਖਿਆ ਵਿਚ ਆਪਣੀ ਘੋੜ-ਸਵਾਰ ਟੁਕੜੀ ਨੂੰ ਨਾ ਬੀੜਨ ਦੀ ਮੈਂ ਭਿਆਨਕ ਗਲਤੀ ਕੀਤੀ। ਮੇਰੀ ਲਾਪਰਵਾਹੀ ਕਾਰਨ ਮੇਰੇ ਪਿਤਾ-ਸਰੂਪ ਆਰੀਆ ਰੱਜੂਕ ਦੀ ਹੱਤਿਆ ਹੋਈ। ਇਹ ਤਾਂ ਤੁਸੀਂ ਸੀ ਕਿ ਬ੍ਰਹਮਪੁਰੀ ਨੂੰ ਦਰੜ ਕੇ ਅਤੇ ਅਸਵਗੰਧ ਨੂੰ ਮਾਰ ਕੇ ਗਾਹੜਵਾਲਾਂ ਦੀ ਸ਼ਾਨ ਬਚਾ ਲਈ।"

"ਜੋ ਹੋਇਆ ਸੋ ਹੋਇਆ", ਕੀਰਤ ਨੇ ਪਾਰਸ ਦੀ ਪਿੱਠ ਥਪਥਪਾਈ, "ਚਲੋ, ਹੁਣ ਭਵਿੱਖ ਵੱਲ ਮੂੰਹ ਕਰੋ।"

ਤਦੇ ਦਕਸ਼ਿਣਾ ਭੱਜੀ ਹੋਈ ਆਈ, "ਰਾਜੇਸ਼ਵਰ ਕੀਰਤ !" ਉਹ ਬਹੁਤ ਹੀ ਡਰੀ ਹੋਈ ਸੀ।

"ਬੋਲ ਦਕਸ਼ਿਣਾ ? ਤੂੰ ਭੋਰਾ ਵੀ ਚਿੰਤਾ ਨਾ ਕਰ। ਸਪੱਸ਼ਟ ਦੱਸ, ਕੀ ਗੱਲ ਹੈ ?"

"ਰਾਜਨ ! ਚਾਲੀ ਘੋੜਿਆਂ ਦੀ ਕਲਚੁਰੀ ਸੈਨਿਕ ਟੁਕੜੀ ਜਦੋਂ ਦੁਰਗ ਦੇ ਦੁਆਰ ਉਤੇ ਪੁੱਜੀ ਅਤੇ ਉਹਨਾਂ ਨੇ ਘਟੀਆ ਢੰਗ ਨਾਲ ਯਵਰਾਜ ਨੂੰ ਬੁਲਾਇਆ ਤਾਂ ਮਾਤਸ਼੍ਰੀ ਰਾਲਹਿ ਦੇਵੀ ਮੂਰਛਿਤ ਹੋ ਗਈ। ਉਹਨਾਂ ਦੇ ਅੰਤਿਮ ਸ਼ਬਦ ਸਨ, 'ਬੇਟਾ ਕੀਰਤ !....' ਰਾਜਕੁਮਾਰੀ ਗੋਮਤੀ ਨੇ ਕਿਹਾ ਹੈ ਕਿ ਆਰੀਆ-ਪੁੱਤਰ ਨੂੰ ਘੋੜੇ ਉੱਤੇ ਤੁਰਤ ਆਉਣ ਲਈ ਕਹਿ।"

ਕੀਰਤ ਪਹਿਰੇਦਾਰ ਦੇ ਘੋੜੇ ਉਤੇ ਬੈਠੇ ਅਤੇ ਗਾਹੜਵਾਲ ਦੁਰਗ ਦੇ ਦੁਆਰ ਉੱਤੇ ਪੁੱਜੇ। ਪਹਿਰੇਦਾਰ ਉਹਨਾਂ ਨੂੰ ਲੈ ਕੇ ਬਾਹਰਲੇ ਕਮਰੇ ਵਿਚ ਪੁਜਿਆ। ਉਥੇ ਇਕ ਨਰਮ ਗੱਦੇ ਉਤੇ ਰਾਲਹਿ ਦੇਵੀ ਮੂਰਛਿਤ ਪਈ ਸੀ। ਗੋਮਤੀ ਸਿਰਹਾਣੇ ਬੈਠੀ ਰੋ ਰਹੀ ਸੀ। ਬਾਬਾ ਚੰਦਰ ਦੇਵ, ਮਦਨ ਚੰਦਰ, ਪ੍ਰਿਥਵੀ ਦੇਵੀ ਸੁੰਨ ਹੋਏ ਖੜ੍ਹੇ ਸਨ।

"ਬੇਟੇ, ਰਾਲਹਿ ਨੂੰ ਬਚਾ ਲੈ", ਮਦਨ ਚੰਦਰ ਬੋਲੇ। "ਮੈਂ ਇਹਦਾ ਵਿਛੋੜਾ ਸਹਿ ਨਹੀਂ ਸਕਾਂਗਾ।"

"ਤੁਸੀ ਬਿਨਾਂ ਕਾਰਨ ਚਿੰਤਾਤੁਰ ਨਾ ਹੋਵੋ, ਚਾਚਾ ਜੀ", ਕੀਰਤ ਗਾਲਹਿ ਦੇਵੀ ਦੇ ਕੋਲ ਪੁੱਜੇ ਅਤੇ ਉਹਨਾਂ ਦੀ ਨਬਜ਼ ਦੇਖੀ। ਉਹ ਬਹੁਤ ਧੀਮੀ ਸੀ, ਪਰ ਲਗਾਤਾਰ ਚੱਲ ਰਹੀ ਸੀ।

"ਦਕਸ਼ਿਣਾ, ਇਕ ਬੱਠਲ ਵਿਚ ਪਾਣੀ ਮੰਗਵਾ।"

ਪਾਣੀ ਦੇ ਬੱਠਲ ਵਿਚ ਉਹਨਾਂ ਨੇ ਗਾਲਹਿ ਦੇਵੀ ਦਾ ਸਿਰ ਡੋਬ ਦਿੱਤਾ। ਥੋੜ੍ਹਾ ਸਮਾ ਉਹ ਡੁੱਬਿਆ ਹੀ ਰਹਿਣ ਦਿੱਤਾ। ਗਾਲਹਿ ਨੇ ਅੱਖਾਂ ਖੋਲ੍ਹੀਆ, "ਕੌਣ, ਕੀਰਤ ?"

"ਹਾ ਮਾਤਸ਼੍ਰੀ, ਮੈਂ ਹੀ ਹਾ। ਤੁਸੀਂ ਚਿੰਤਾ ਨਾ ਕਰੋ। ਇਹ ਸਾਹਮਣੇ ਖੜ੍ਹਾ ਹੈ ਤੁਹਾਡਾ ਗੋਵਿੰਦ।"

ਗੋਵਿੰਦ ਗਾਲਹਿ ਦੇਵੀ ਨੂੰ ਚਿੰਬੜ ਗਿਆ। ਉਹ ਰੋਂਦਾ ਹੋਇਆ ਬੋਲਿਆ, "ਮਾਂ, ਮੇਰੀ ਚਿੰਤਾ ਨਾ ਕਰ। ਮੇਰੇ ਉੱਤੇ ਭਾਈ-ਜੂ ਦੀ ਛਤਰਛਾਇਆ ਹੈ। ਮੇਰਾ ਨੁਕਸਾਨ ਹੋ ਹੀ ਨਹੀਂ ਸਕਦਾ।"

ਪੁੰਡਰੀਕ, ਪਾਰਸ ਦੇਵ, ਅਨੰਤ, ਸਭ ਆ ਕੇ ਖੜ੍ਹੇ ਹੋ ਗਏ ਸਨ। ਸਭ ਨੇ ਸਾਂਤੀ ਦਾ ਸਾਹ ਲਿਆ।

"ਚੱਲਾ, ਦਕਸਿਣਾ।"

"ਵਾਹ ! ਕੁਛ ਖਾਧੇ-ਪੀਤੇ ਬਿਨਾ ਚਲੇ ਜਾਓਗੇ ? ਵੱਡੇ ਆਏ ਨੇ ਜੁਝੌਤੀ ਦੇ ਰਾਜਾ ! ਬੈਠੋ, ਤੁਸੀਂ ਸਾਰੇ", ਉਹ ਭੱਜੀ। ਥੋੜ੍ਹੇ ਸਮੇਂ ਵਿਚ ਉਹਨੇ ਛੋਟੇ-ਛੋਟੇ ਕਟੋਰਿਆਂ ਵਿਚ ਕੇਸਰ ਵਾਲਾ ਦੁੱਧ ਅਤੇ ਇਕ ਥਾਲ ਵਿਚ ਸੁੱਕੇ ਮੇਵੇ ਲਿਆ ਦੇ ਰੱਖ ਦਿੱਤੇ। "ਕੋਈ ਓਪਰੀ ਜਾਤ ਦਾ ਤਾਂ ਨਹੀ ਹੈ ਨਾ, ਰਾਜੇਸਵਰ ?"

"ਤੁਸੀਂ ਸਭ ਥਾਲ ਵਿਚੋਂ ਆਪ ਹੀ ਮੇਵੇ ਚੁਕਦੇ ਜਾਓ ਅਤੇ ਦੁੱਧ ਪੀਓ।"

"ਪਹਿਲਾਂ ਬਾਬਾ ਅਤੇ ਮਾਤਸ਼੍ਰੀ ਨੂੰ ਖੁਆ, ਫੇਰ ਹੀ ਅਸੀਂ ਖਾਵਾਂਗੇ।"

ਚੰਦਰ ਦੇਵ ਹੈਰਾਨੀ ਨਾਲ ਕੀਰਤ ਨੂੰ ਦੇਖ ਰਹੇ ਸਨ। ਉਹ ਭੱਜੇ ਅਤੇ ਕੀਰਤ ਦੇ ਚਰਨਾ ਵਿਚ ਡਿੱਗਣ ਹੀ ਵਾਲੇ ਸਨ ਕਿ ਕੀਰਤ ਨੇ ਖੜ੍ਹਾ ਹੋ ਕੇ ਉਹਨਾਂ ਨੂੰ ਫੜ ਲਿਆ, "ਬਾਬਾ, ਜੇ ਤੁਸੀਂ ਦੁਬਾਰਾ ਕਦੀ ਅਜਿਹੀ ਗੱਲ ਕੀਤੀ ਤਾਂ ਕੀਰਤ ਦੁਰਗ ਵਿਚ ਆਉਣਾ ਛੱਡ ਦੇਵੇਗਾ।"

"ਬੇਟੇ, ਮੈਂ ਇਹੋ ਸੋਚ ਰਿਹਾ ਸੀ ਕਿ ਕਿੰਨਾ ਰਿਣ ਸਾਡੇ ਸਿਰ ਚਾੜ੍ਹ ਰਿਹਾ ਹੈਂ ਤੂੰ ! ਅਸੀਂ ਕਦੋਂ ਉਤਾਰ ਸਕਾਂਗੇ ਇਹ ?"

"ਤੁਸੀਂ ਰਿਣ ਦੀ ਚਿੰਤਾ ਕਰਨੀ ਛੱਡ ਦਿਉ, ਬਾਬਾ। ਅਸੀ ਸਤਿਜੁਗ ਵਿਚ ਨਹੀਂ ਹਾ ਜਿਥੇ ਹਰ ਕਾਰਜ ਰਿਣ ਬਣ ਜਾਂਦਾ ਸੀ। ਫਰਜ਼ ਵੀ ਕੋਈ ਚੀਜ ਹੈ। ਕੀ ਮੈਂ ਗਾਹੜਵਾਲਾ ਦੀ ਰਾਖੀ ਦੇ ਫਰਜ਼ ਤੋਂ ਮੂੰਹ ਮੋੜ ਲਵਾਂ ? ਉਹਨਾ ਨੇ ਬਿਪਤਾ ਵਿਚ ਸਾਨੂੰ ਸ਼ਰਨ ਦਿੱਤੀ। *ਕੀ ਉਹਦਾ ਦੇਣਾ ਅਸੀਂ ਦੇ ਸਕਾਂਗੇ ? ਉਹ ਰਿਣ ਅਸੀ ਵੀ ਤਾਂ ਚੁਕਦਾ ਕਰਨਾ ਹੈ।"*

ਸਭ ਲੋਕ ਧਰਮਸ਼ਾਲਾ ਦੇ ਉਪਰ ਵਾਲੇ ਕਮਰੇ ਵਿਚ ਬਿਰਾਜਮਾਨ ਹੋ ਗਏ। ਤਦੇ ਪਹਿਰੇਦਾਰ ਪਹੁੰਚਿਆ, "ਆਰੀਆ ਪੁੰਡਰੀਕ, ਇਕ ਨਾਥ ਯੋਗੀ ਤੁਹਾਨੂੰ ਮਿਲਣ ਆਇਆ ਹੈ।"

"ਉਹਨਾਂ ਨੂੰ ਆਦਰ ਨਾਲ ਇਥੇ ਲੈ ਆਓ", ਕੀਰਤ ਬੋਲੇ।

"ਵਾਹ ! ਇਥੇ ਰਾਜੇਸ਼ਵਰ, ਅਮਾਤਿਐ, ਸੈਨਾਪਤੀ. ਯੁਵਰਾਜ, ਏਨੀਆ ਮਹਾਨ ਹਸ-ਤੀਆਂ ਦਾ ਦਰਸ਼ਨ ਹੋਵੇਗਾ, ਇਹ ਤਾ ਭਰਥਰੀ ਨੇ ਸੁਫਨੇ ਵਿਚ ਵੀ ਨਹੀਂ ਸੋਚਿਆ ਸੀ।

"ਕੀਰਤ, ਕੱਲ੍ਹ ਤੂੰ ਨੰਦੀਸ਼ਵਰ ਦੀ ਰਾਖੀ ਦਾ ਅਤੇ ਕਰਨ ਨੂੰ ਦੰਡ ਦੇਣ ਦਾ ਜੋ ਪਵਿੱਤਰ ਕੰਮ ਕੀਤਾ ਹੈ. ਉਹੋ ਜਿਹਾ ਹੀ ਤੇਰੇ ਪਿਤਾਮਾ ਨੇ ਰਾਜਪਾਲ ਨਾਲ ਕੀਤਾ ਸੀ। ਕੁਕਰਮ ਦਾ ਦੰਡ। ਭਾਈ, ਤੂੰ ਮੇਰੇ ਸ਼ਰਨਦਾਤੇ ਜੋਤੀਲਿੰਗ ਦੀ ਰਖਿਆ ਕੀਤੀ ਹੈ। ਬਾਬਾ ਰਿਤਧ੍ਵਜ ਅਤੇ ਆਚਾਰੀਆ ਬ੍ਰਿਸ਼ ਅਸੀਰਵਾਦ ਨਾਲ ਨਿਰੰਤਰ ਤੇਰਾ ਕੀਰਤ-ਅਭਿਸੇਕ ਕਰ ਰਹੇ ਹਨ। ਅੱਜ ਉਥੇ ਵਾਤਾਵਰਨ ਵਿਚ ਪੂਰਾ ਘਚੋਲਾ ਸੀ, ਇਸ ਲਈ ਭਿਖਿਆ ਵਾਸਤੇ ਮੈਂ ਰੁਕਿਆ ਨਹੀ।"

"ਭਰਥਰੀ. ਅੱਜ ਤੋਂ ਪੰਜ ਸਾਲ ਪਹਿਲਾ ਜਦੋਂ ਅਰਬੁਦ ਗਿਰੀ ਉਤੇ ਮਿਲੇ ਸੀ. ਮੈਂ ਕਿਹਾ ਸੀ ਤੂੰ ਭੱਜਲ ਹੈ। ਤੂੰ ਸੰਘਰਸ਼ ਨਹੀ ਕਰ ਸਕਦਾ। ਤੂੰ ਯੋਗੀਰਾਜ ਗੋਰਖ ਤੋਂ ਦੀਖਿਆ ਲਈ। ਤੇਰਾ ਅਭਿਮਾਨ ਸੰਤੁਸਟ ਹੋਇਆ। ਤੇ ਜਦੋਂ ਉਹਨਾ ਨੇ ਤੈਨੂੰ ਭਸਮ ਨਾਲ ਨੁਆਹ ਕੇ ਖੱਪਰ ਫੜਾ ਪਹਿਲੀ ਭਿਖਿਆ ਪਿੰਗਲਾ ਤੋ ਮੰਗਣ ਦਾ ਆਦੇਸ ਦਿੱਤਾ ਤਾ ਤੂੰ ਚੱਲ ਪਿਆ। ਮੈਂ ਇਹ ਗੱਲ ਕਦੀ ਵੀ ਖਿਮਾ ਨਹੀਂ ਕਰ ਸਕਦਾ। ਜੀਹਨੇ ਤੇਰੇ ਉਦਾਸ ਦਿਲ ਵਿਚ ਵਿਸ਼ਵਾਸ ਦੇ ਬੀ ਬੀਜੇ, ਆਪਣੇ ਸੁਹਿਰਦ ਸਮਰਪਨ ਨਾਲ ਤੈਨੂੰ ਸੰਪੂਰਨਤਾ ਬਖਸੀ—ਰੂਪ ਅਤੇ ਬੁੱਧੀ ਦਾ ਅਜਿਹਾ ਸੁਮੇਲ ਭਾਰਤ ਦੀ ਕਿਸੇ ਮੁਟਿਆਰ ਵਿਚ ਤਾਂ ਹੈ ਨਹੀਂ, ਦੁਨੀਆ ਵਿਚ ਹੋਰ ਕਿਤੇ ਹੋਵੇ ਤਾ ਮੈਂ ਨਹੀਂ ਜਾਣਦਾ—ਤੂੰ ਉਹਦੇ ਸਾਹਮਣੇ ਹੀ ਖੱਪਰ ਲੈ ਕੇ ਖੜ੍ਹਾ ਹੋ ਗਿਆ ? ਦਾਸੀਆ ਆਈਆਂ, ਤੂੰ ਮੋੜ ਦਿੱਤੀਆ। ਤੇਰਾ ਭਾਈ ਆਇਆ, ਤੂੰ ਮੂੰਹ ਮੋੜ ਲਿਆ ਅਤੇ ਸੰਘ ਪਾੜ-ਪਾੜ ਕੇ ਕਹਿਣ ਲਗਿਆ, 'ਭਿਖਿਆ ਦੇ ਦਿਉ ਮਾਈ ਪਿੰਗਲਾ।' 'ਪਖੰਡੀਆ, ਕੀ ਤੇਰੇ ਕਹਿਣ ਨਾਲ ਹੀ ਪਿੰਗਲਾ ਤੇਰਾ ਮਾ ਬਣ ਜਾਵੇਗੀ ?' ਉਹਨੇ ਮਨ ਵਿਚ ਕਿਹਾ। ਤੇਰੇ ਕਠੋਰ ਸੰਬੋਧਨ ਨਾਲ ਉਹਦਾ ਦਿਲ ਟੁੱਟ ਗਿਆ। ਤਾਂ ਵੀ ਉਹ ਰੋਈ ਨਹੀਂ। ਦੰਦਾ ਵਿਚ ਬੁੱਲ੍ਹ ਦੱਬ ਕੇ ਉਹਨੇ ਤੇਰੇ ਖੱਪਰ ਵਿਚ ਭਿਖਿਆ ਪਾਈ। ਬੇਈਮਾਨ. ਤੂੰ ਆਪਣੀਆ ਅੱਖਾ ਦੇ ਸਾਹਮਣੇ ਉਹਨੂੰ ਇਸ ਰੂਪ ਵਿਚ ਦੇਖ ਕੇ ਵੀ ਕਾਠ ਦੇ ਬੁੱਤ ਵਾਂਗ ਖੜ੍ਹਾ ਰਿਹਾ। ਇਹ ਅਨਮਨੁੱਖੀ ਦਰਦ ਸੀ ਜੋ ਤੂੰ ਪਿੰਗਲਾ ਦੀ ਝੋਲੀ ਵਿਚ ਪੂਰੀ ਨਿਰਦੈਤਾ ਨਾਲ ਭਰ ਦਿੱਤਾ।"

"ਸੁਣ ਕੀਰਤ, ਤੂੰ ਉਸੇ ਅਤਿਆਚਾਰੀ ਨਾਲ ਲੜ ਰਿਹਾ ਹੈਂ ਜਿਸਨੇ ਮੇਰੇ ਪਿਤਾ ਦੀ ਹੱਤਿਆ ਕੀਤੀ। ਕਲਿਆਣੀ ਦੇ ਬਿਕਰਮਜੀਤ ਨੇ ਸਿੰਘਾਸਨ ਉਤੇ ਬਿਠਾਇਆ ਤਾ ਵਿਜੈ ਨੂੰ, ਪਰ ਬਿਕਰਮਜੀਤ ਸਾਡੇ ਅਤੇ ਵਿਜੈ ਦੇ ਮੋਹਰੀ ਬਣ ਗਏ। ਅਸਲ ਸਵਾਮੀ ਤਾ ਉਹ ਹੀ ਸਨ। ਇਹ ਸਭ ਮਾਸ ਦੇ ਲੋਭੀ ਬਘਿਆੜ ਹਨ। ਪਿੰਗਲਾ ਉਹਨਾਂ ਦੇ ਜਾਲ ਵਿਚ ਫਸ ਗਈ ਅਤੇ ਕਦੀ ਵੀ ਬਾਹਰ ਨਾ ਆ ਸਕੀ।"

"ਇਹ ਤੂੰ ਨਵੀਂ ਗੱਲ ਦੱਸ ਰਿਹਾ ਹੈਂ। ਪਖੰਡੀਆ ਪਿੰਗਲਾ ਦਾ ਜੇ ਨਿਰਾਦਰ ਹੋਇਆ ਤਾਂ ਇਹਦਾ ਕਾਰਨ ਵੀ ਤੂੰ ਹੈਂ। ਬਲਦੀ ਅਗਨੀ ਦੇ ਸਨਮੁੱਖ ਤੂੰ ਸੰਕਲਪ ਕੀਤਾ ਹੋਵੇਗਾ ਕਿ ਅੱਜ ਤੋ ਤੇਰੇ-ਮੇਰੇ ਦਿਲ ਇਕ ਹੋਏ। ਆਪਣੇ ਦਿਲ ਦੇ ਟੁਕੜੇ ਉਤੇ ਹੋਣ ਵਾਲੀ ਬਰਬਰਤਾ ਦੇ ਸਾਹਮਣੇ ਤੈਨੂੰ ਢਾਲ ਬਣ ਕੇ ਖੜ੍ਹਾ ਹੋਣਾ ਚਾਹੀਦਾ ਸੀ। ਉਸ ਹਾਲਤ ਵਿਚ ਭਾਵੇਂ ਤੁਸੀਂ

ਦੋਵੇਂ ਮਾਰੇ ਜਾਂਦੇ, ਤਾਂ ਵੀ ਇਹ ਗੱਲ ਅਦੁਤੀ ਕੀਰਤੀ ਬਣ ਕੇ ਭਾਰਤ ਦੇ ਘਰ-ਘਰ ਵਿਚ ਗਾਈ ਜਾਂਦੀ ਜਿਵੇਂ ਤੇਰੇ ਪਿਤਾਮਾ ਮੁੰਜਰਾਜ ਦਾ ਜਸ ਗਾਇਆ ਜਾਂਦਾ ਹੈ। ਤੂੰ ਕਿਸੇ ਵੀ ਸਿੱਧਰਾਜ ਨਾਥ-ਜੋਗੀ ਤੋਂ ਦੀਖਿਆ ਲਵੇਂ, ਆਪ ਅਦੁਤੀ ਯੋਗੀ ਬਣ ਜਾਵੇਂ, ਸਾਰੀਆ ਸਿੱਧੀਆ ਤੇਰੇ ਪੈਰਾ ਵਿਚ ਆ ਪੈਣ, ਤਾ ਵੀ ਕੀਰਤ ਦੇ ਇਹ ਸ਼ਬਦ ਯਾਦ ਰੱਖੀਂ—ਪਿੰਗਲਾ ਦੇ ਬਿਨਾਂ ਤੂੰ ਅਸਫਲ ਅਤੇ ਅਪੂਰਨ ਰਹੇਂਗਾ।"

ਭਰਥਰੀ ਨੇ ਗਰਦਨ ਝੁਕਾ ਲਈ, "ਕੀਰਤ, ਮੈਨੂੰ ਸਰਾਪ ਨਾ ਦੇ। ਅੱਜ ਤੂੰ ਇਸ ਭੱਜਲ ਜੋਗੀ ਦੇ ਅੰਦਰ ਜੋ ਹਲਚਲ ਅਤੇ ਬੇਚੈਨੀ ਜਗਾਈ ਹੈ, ਉਹਨੂੰ ਸ਼ਾਂਤ ਕਰਨ ਵਿਚ ਸ਼ਾਇਦ ਮੈਨੂੰ ਕਈ ਸਾਲ ਲੱਗ ਜਾਣ। ਕੀਰਤ, ਤੂੰ ਰੁਦਰ-ਅਵਤਾਰ ਹੈਂ। ਮੇਰੇ ਗੁਰੂ ਵਾਂਗ ਤੂੰ ਵੀ ਫੱਕਰ ਹੈਂ। ਪਰ ਮੈਥੋਂ, ਨਿਕੰਮੇ ਤੋਂ ਜੋ ਅਪਰਾਧ ਹੋਇਆ, ਉਹ ਖਿਮਾ ਕਰ ਦੇ। ਮੈਂ ਪਿੰਗਲਾ-ਕਾਂਡ ਨੂੰ ਇਸ ਦ੍ਰਿਸ਼ਟੀ ਤੋਂ ਕਦੀ ਦੇਖਿਆ ਹੀ ਨਹੀਂ ਸੀ। ਭਾਵੁਕ ਹਾਂ, ਵਹਿ ਗਿਆ, ਸੋ ਖਿਮਾ ਦਾ ਪ੍ਰਾਰਥੀ ਹਾਂ।"

"ਪਾਰਸ।"

"ਹਾਂ, ਰਾਜਨ।"

"ਦਕਸ਼ਿਣਾ ਨੂੰ ਕਹੋ, ਜੋ ਵੀ ਭੋਜਨ ਤਿਆਰ ਹੋਵੇ, ਪਵਿੱਤਰਤਾ ਨਾਲ ਇਥੇ ਲੈ ਆਵੇ ਅਤੇ ਸਿੱਧ-ਜੋਗੀ ਭਰਥਰੀ ਦੇ ਖੱਪਰ ਵਿਚ ਪਾ ਦੇਵੇ।"

ਪਾਰਸ ਚਲੇ ਗਏ। ਭਰਥਰੀ ਨੇ ਪੁੰਡਰੀਕ ਵੱਲ ਦੇਖਿਆ, "ਦੇਵਦੂਤਾਂ ਦੇ ਸੈਨਾਪਤੀ ਪੁੰਡਰੀਕ ਦੇਵ, ਮੇਰੀ ਗੁਫਾ ਵਿੱਚ ਤਿੰਨ ਸੂਰ ਧੱਕ ਦਿੱਤੇ ਤੁਸੀਂ। ਮੇਰੀ ਸਮਾਧੀ-ਸਥਲੀ ਅਪਵਿੱਤਰ ਕਰ ਦਿੱਤੀ ਤੁਸੀਂ। ਹੁਣ ਚਰਣਾਦਰੀ ਦੇ ਕਿਲ੍ਹੇ ਵਾਲੀ ਗੁਫਾ ਵਿਚ ਹੀ ਪਰਤਣਾ ਪਵੇਗਾ।"

"ਤੇਰੀਆਂ ਕਿੰਨੀਆਂ ਗੁਫਾਵਾਂ ਹਨ, ਯੋਗੀਰਾਜ ?" ਕੀਰਤ ਨੇ ਵਿਅੰਗ ਕਰਦਿਆਂ ਕਿਹਾ।

"ਦੋ ਤਾਂ ਪ੍ਰਸਿੱਧ ਹਨ ਹੀ। ਇਕ ਵਰਤਮਾਨ ਚਰਣਾਦਰੀ ਦੁਰਗ ਦਾ ਹਠਲਾ ਕਮਰਾ ਹੈ, ਜੀਹਨੂੰ ਲੋਕ ਭਰਥਰੀ ਗੁਫਾ ਦੇ ਨਾਂ ਨਾਲ ਜਾਣਦੇ ਹਨ। ਦੂਜੀ ਦਾ ਪਤਾ ਆਪਣੇ ਸੈਨਾਪਤੀ ਤੋਂ ਪੁੱਛ ਲੈਣਾ, ਕਿਉਂਕਿ ਮੇਰੇ ਵੱਲੋਂ ਰਹੱਸ ਖੋਲ੍ਹੇ ਜਾਣ ਨਾਲ ਕਿਤੇ ਤੇਰੀ ਰਣਨੀਤੀ ਵਿਚ ਕੋਈ ਬਾਧਾ ਨਾ ਪਵੇ।"

ਦਕਸ਼ਿਣਾ ਥਾਲੀ ਲੈ ਕੇ ਕਮਰੇ ਵਿਚ ਪੁੱਜੀ।

"ਦਕਸ਼ਿਣਾ, ਇਹ ਹਨ ਗੁਰੂ ਗੋਰਖ ਦੇ ਸ਼ਿਸ਼ ਸਿੱਧ-ਯੋਗੀ ਭਰਥਰੀ ਨਾਥ। ਤੂੰ ਇਹਨਾਂ ਨੂੰ ਭਿਖਿਆ ਦੇ, ਕੰਨਿਆ, ਅਤੇ ਵਰ ਮੰਗ ਕਿ ਤੂੰ ਛੇਤੀ ਹੀ ਆਪਣਾ ਮਨ-ਇੱਛਤ ਭਾਗਸ਼ਾਲੀ ਵਰ ਪ੍ਰਾਪਤ ਕਰ ਸਕੇਂ।"

"ਰਾਜੇਂਦਰ, ਤੁਸੀਂ ਬਹੁਤ ਸ਼ਰਾਰਤੀ ਹੋ। ਸਮੇਂ-ਸਥਾਨ ਦੀ ਪਰਵਾਹ ਕੀਤੇ ਬਿਨਾਂ, ਜੋ ਵੀ ਮਨ ਵਿਚ ਆਉਂਦਾ ਹੈ, ਕਹਿ ਦਿੰਦੇ ਹੋ।"

ਭਰਥਰੀ ਨੇ ਖੱਪਰ ਸਾਹਮਣੇ ਕਰ ਦਿੱਤਾ, "ਦੇਵੀ ! ਇਸ ਵਿਚ ਕੁਛ ਵੀ ਭਿੰਨ-ਭੇਦ ਨਹੀਂ ਹੈ। ਤੁਸੀਂ ਸਭ ਕੁਛ ਮਿਲਾ ਕੇ ਇਸ ਖੱਪਰ ਵਿਚ ਪਾ ਦਿਉ। ਮੈਂ ਸਭ ਕੁਛ ਗੰਗਾਜਲ ਨਾਲ ਧੋ ਕੇ ਗ੍ਰਹਿਣ ਕਰਾਂਗਾ। ਸੁਆਦ ਲਈ ਅੰਨ ਮੇਰੇ ਵਾਸਤੇ ਵਰਜਿਤ ਹੈ।"

ਦਕਸ਼ਿਣਾ ਬੜੀ ਹੈਰਾਨੀ ਨਾਲ ਯੋਗੀ ਦੀ ਗੱਲ ਸੁਣਦੀ ਰਹੀ।

"ਕੀਰਤ, ਹੁਣ ਆਗਿਆ ਦੇ ਮੈਨੂੰ ਜਾਣ ਦੀ। ਕੋਈ ਚਮਤਕਾਰ ਅੱਜ ਦੀ ਰਾਤ ਵੀ ਹੋਣ ਵਾਲਾ ਹੈ। ਠੀਕ ਅੱਧੀ ਰਾਤ ਨੂੰ। ਪਰ ਚਿੰਤਾ ਨਾ ਕਰਨਾ। ਤੇਰੇ ਨਾਲ ਯੋਗਮਾਇਆ ਨਿਰੰਤਰ ਛਾਂ ਕਰ ਕੇ ਚੱਲ ਰਹੀ ਹੈ।"

"ਪ੍ਰਨਾਮ ਭਰਥਰੀ ਨਾਥ", ਕੀਰਤ ਨੇ ਹੱਥ ਜੋੜ ਕੇ ਕਿਹਾ, "ਵਿਦਾ ਭਾਈ !"

"ਭਾਈ-ਜੂ", ਪੁੰਡਰੀਕ ਬੋਲਿਆ, "ਪਤਾ ਨਹੀਂ ਕਿੰਨੇ ਅਜੀਬ-ਅਜੀਬ ਭੇਖਾਂ, ਸੁਭਾਵਾਂ ਅਤੇ ਉਦੇਸ਼ਾਂ ਵਾਲੇ ਲੋਕਾਂ ਨਾਲ ਤੁਹਾਡਾ ਸੰਪਰਕ ਹੈ! ਅਸੀਂ ਜਦੋਂ ਕਰਨ ਦੇਵ ਦੇ ਸਾਹਮਣਿਉਂ ਇੱਲ੍ਹ ਵਾਂਗ ਝਪਟਾ ਮਾਰ ਕੇ ਇਹਨੂੰ ਚੁਕਿਆ ਤਾ ਇਹ ਇਸ ਭੈ ਨਾਲ ਪੀੜਤ ਸੀ ਕਿ ਦੋ ਘੋੜ-ਸਵਾਰਾਂ ਦੇ ਵਿਚਾਕਰ ਕਿਤੇ ਦਰੜਿਆ ਨਾ ਜਾਵਾਂ। ਪਰ ਇਹ ਹਸਦਾ ਹੋਇਆ ਬੋਲਿਆ, 'ਮੈਂ ਪਹਿਲੀ ਵਾਰ ਅਜਿਹੀ ਤੇਜ਼ੀ ਨਾਲ ਕਸਾਈ ਦੇ ਸਾਹਮਣਿਉਂ ਮੇਮਣੇ ਨੂੰ ਚੁੱਕ ਲੈਣ ਵਾਲੇ ਘੋੜ-ਸਵਾਰ ਦੇਖੇ ਹਨ। ਤੁਹਾਡਾ ਨਾਂ ਕੀ ਹੈ ਸੈਨਾਪਤੀ ?'

"ਮੈਂ ਚੁੱਪ ਰਿਹਾ।"

" 'ਤਾਂ ਤੁਸੀਂ ਸੋਚ ਰਹੇ ਹੋ ਕਿ ਭਰਥਰੀ ਕੀਰਤ ਨੂੰ ਧੋਖਾ ਦੇਵੇਗਾ ? ਮੈਂ ਭੌਜਲ ਹਾ ਕਿ ਸੰਘਰਸ਼ ਤੋਂ ਦੂਰ ਰਿਹਾ, ਪਰ ਮੈਂ ਕੀਰਤ ਦਾ ਮਿੱਤਰ ਹਾ। ਉਹਨੂੰ ਧੋਖਾ ਦੇਣ ਦਾ ਅਰਥ ਹੋਵੇਗਾ ਆਤਮਤੇਜ ਤੋਂ ਵਿਰਵਾ ਹੋਣਾ। ਭਰਥਰੀ ਸੌ ਜਨਮਾ ਤੱਕ ਅਜਿਹਾ ਅਪਰਾਧ ਨਹੀਂ ਕਰੇਗਾ।'

" 'ਯੋਗੀਰਾਜ ਮੈਂ ਹਾ ਚੰਦੇਲ ਪੁੰਡਰੀਕ ਅਤੇ ਇਹ ਬਾਕੀ ਛੇ ਘੋੜ-ਸਵਾਰ ਹਨ ਜੁਝੌਤੀ ਦੇ ਆਦਿਵਾਸੀਆ, ਨਟਾ, ਗੋਂਡਾ, ਆਦਿ ਵਿਚੋਂ ਲੋੜੀਂਦੀ ਪਰਖ-ਪੜਤਾਲ ਤੋਂ ਮਗਰੋਂ ਚੁਣੇ ਹੋਏ ਅਦਭੁਤ ਯੋਧੇ ਜੋ ਆਪਣੇ ਆਪ ਨੂੰ ਸ਼ੋਣਨਦ ਕਹਿੰਦੇ ਹਨ।'

" 'ਵਾਹ ਕਿਹੋ ਜਿਹੇ ਰਤਨ ਹਨ ਜੁਝੌਤੀ ਵਿਚ ! ਆਖ਼ਰ ਹੋਣ ਵੀ ਕਿਉ ਨਾ ! ਨਾਲੇ ਜੁਝੌਤੀ ਤਾਂ ਆਟਵਿਐ ਦੇਸ ਕਹਾਉਂਦੀ ਹੈ। ਜੰਗਲਾ ਅਤੇ ਪਹਾੜੀਆਂ ਨਾਲ ਭਰੀ। ਤੇ ਦੁਨੀਆ ਦੀ ਸਭ ਤੋਂ ਵੱਧ ਪ੍ਰਾਚੀਨ ਜਾਤੀ, ਜੀਹਨੂੰ ਗੋਂਡ ਕਹਿੰਦੇ ਹਨ, ਜੁਝੌਤੀ ਵਿਚ ਹੀ ਰਹਿੰਦੀ ਹੈ। ਇਕ ਪਾਸੇ ਜੁਝੌਤੀ ਰਤਨਾ ਨਾਲ ਭਰੀ ਧਰਤੀ ਹੈ, ਦੂਜੇ ਪਾਸੇ ਪ੍ਰਾਣਾ ਨੂੰ ਦਾਅ ਉਤੇ ਲਾ ਦੇਣ ਵਾਲੇ ਨੌਜਵਾਨਾ ਦਾ ਪੰਘੂੜਾ। ਜੁਝੌਤੀ ਤੈਨੂੰ ਪ੍ਰਨਾਮ ! ਪ੍ਰਾਣ-ਰਖਿਆ ਲਈ ਧੰਨਵਾਦ ਦੇ ਨਾਲ ਪ੍ਰਨਾਮ ਕਰਦਾ ਹਾ। ਤੁਹਾਨੂੰ ਵਿਜੈ ਮਿਲੇ, ਸੈਨਾਪਤੀ ਪੁੰਡਰੀਕ।'

"ਉਹਨੇ ਇਕ ਗੁਪਤ ਢੰਗ ਨਾਲ ਦੁਆਰ ਖੋਲ੍ਹਿਆ ਅਤੇ ਬੰਦ ਕਰਨ ਹੀ ਲਗਿਆ ਸੀ ਕਿ ਮੈਂ ਕਿਹਾ, 'ਆਰੀਆ, ਸਥਿਤੀ ਉਲਝੀ ਹੋਈ ਹੈ। ਕੀ ਕੁਛ ਅਪਰਾਧੀਆ ਨੂੰ ਦੰਡ ਦੇਣ ਤੋਂ ਪਹਿਲਾ ਅਸੀਂ ਤੁਹਾਡੀ ਗੁਫ਼ਾ ਵਿਚ ਬੰਦੀ ਬਣਾ ਕੇ ਰੱਖ ਸਕਦੇ ਹਾ ?'

" 'ਇਹ ਗੁਰੂ-ਆਗਿਆ ਦੇ ਵਿਰੁੱਧ ਹੈ, ਸੈਨਾਪਤੀ। ਜਿਸ ਗੁਫ਼ਾ ਵਿਚ ਸਾਧਕ ਰਹਿੰਦਾ ਹੈ, ਉਥੋ ਦਾ ਵਾਤਾਵਰਨ ਕੁਛ ਹੋਰ ਹੀ ਹੋ ਜਾਦਾ ਹੈ। ਜਿਵੇਂ ਸ੍ਰੀ-ਮਾ ਦੀ ਅਸ਼ਟਭੁਜਾ ਪਹਾੜੀ ਵਾਲੀ ਗੁਫ਼ਾ। ਉਸ ਵਿਚ ਪ੍ਰਵੇਸ਼ ਨਾਲ ਹੀ ਕਿੰਨੇ ਲੋਕ ਬੇਸੁੱਧ ਹੋ ਕੇ ਡਿੱਗ ਪੈਂਦੇ ਹਨ। ਪਰ ਕੀਰਤ ਲਈ ਇਹ ਵੀ ਕਰਾਂਗਾ। ਆਓ, ਤੁਹਾਨੂੰ ਗੁਫਾ ਦੇ ਦੁਆਰ ਖੋਲ੍ਹਣਾ ਅਤੇ ਬੰਦ ਕਰਨਾ ਸਿਖਾ ਦੇਵਾ। ਕਿਸੇ ਨੂੰ ਵੀ ਦੱਸਣਾ ਨਹੀਂ, ਆਰੀਆ ਪੁੰਡਰੀਕ' ।"

ਪਹਿਰੇਦਾਰ ਉੱਪਰ ਆਇਆ। "ਰਾਜੇਸਵਰ, ਤਿੰਨ ਮੁੰਡੇ, ਲੋਚਨ, ਕ੍ਰਿਸ਼ਣਨ ਅਤੇ ਮਹੇਸ ਮਿਲਣਾ ਚਾਹੁੰਦੇ ਹਨ।"

"ਲੈ ਆਉ ਉਹਨਾ ਨੂੰ।"

ਤਿੰਨੇ ਆ ਕੇ ਬੈਠ ਗਏ। ਚੁੱਪ।

"ਬੋਲੋ ਤੁਸੀ।"

"ਸਮਾਚਾਰ ਬੜਾ ਦੁਖਦਾਈ ਹੈ, ਰਾਜਾ", ਲੋਚਨ ਬੋਲਿਆ। "ਸਵੇਰੇ ਕਰਨ ਦੇ ਪੰਜਾਹ ਘੋੜ-ਸਵਾਰਾਂ ਨੇ ਸ਼ੋਣਭੱਦਰ ਭਵਨ ਨੂੰ ਘੇਰ ਲਿਆ। ਅਸੀਂ ਸਭ ਬਾਹਰ ਸੀ। ਗੰਗਾ ਵਿਚ ਅਸਨਾਨ ਕਰ ਰਹੇ ਸੀ। ਇਸੇ ਲਈ ਡੁਬਕੀ ਮਾਰ ਕੇ ਸੋਣਭੱਦਰ ਭਵਨ ਵੱਲ ਦੇਖ ਵੀ ਰਹੇ ਸੀ, ਨਹੀ ਵੀ ਦੇਖ ਰਹੇ ਸੀ।

"ਨਾਇਕ ਨੇ ਦੁਆਰ ਖੜਕਾਇਆ, 'ਕੋਈ ਹੈ ?'

"ਕੌਮੁਦੀ ਭੈਣ ਨੇ ਦੁਆਰ ਖੋਲ੍ਹਿਆ। ਸਾਹਮਣੇ ਖੜ੍ਹੇ ਘੋੜ-ਸਵਾਰਾਂ ਨੂੰ ਦੇਖਿਆ। 'ਤੁਸੀ ਕੀ ਚਾਹੁੰਦੇ ਹੋ, ਸੈਨਾ-ਨਾਇਕ ? ਸਾਨੂੰ ਬੰਦੀ ਬਣਾਉਣ ਆਏ ਹੋ ? ਸਾਡਾ ਅਪਰਾਧ ਕੀ ਹੈ ?'

"ਸੈਨਾ-ਨਾਇਕ ਬੋਲਿਆ, 'ਅਸੀ ਮਾਂ-ਭੈਣਾ ਨੂੰ ਨਾ ਤਾ ਬੰਦੀ ਬਣਾਉਣਾ ਹੈ, ਨਾ ਅਪਮਾਨਿਤ ਕਰਨਾ ਹੈ। ਅਸੀ ਜਾਣਨਾ ਚਾਹੁੰਦੇ ਹਾ ਕਿ ਸੋਣਨਦ ਨਾ ਨਾਲ ਬੁਲਾਏ ਜਾਣ ਵਾਲੇ ਚਮਤਕਾਰੀ ਘੋੜ-ਸਵਾਰ ਇਥੇ ਹਨ ਕਿ ਨਹੀਂ ?'

"ਤਦੇ ਰਾਮ ਚੰਦਰ ਚਾਚੂ, ਬ੍ਰਹਮਚਾਰੀ ਜੀ, ਕੁਛ ਪੁਜਾਰੀ-ਪੰਡੇ ਆ ਕੇ ਖੜ੍ਹੇ ਹੋ ਗਏ। 'ਕੀ ਗੱਲ ਹੈ ਭਾਈ, ਤੁਸੀ ਲੋਕ ਇਥੇ ਕਿਵੇਂ ? ਮੈਂ ਕੇਦਾਰੇਸਵਰ ਦਾ ਪ੍ਰਧਾਨ-ਸੇਵਕ ਸਿਵਦਰ ਬ੍ਰਹਮਚਾਰੀ ਹਾ।'

" 'ਕੋਈ ਗੱਲ ਨਹੀ ਹੈ, ਬ੍ਰਹਮਚਾਰੀ ਜੀ। ਕੱਲ੍ਹ ਰਾਤ ਜਿਨ੍ਹਾ ਲੋਕਾ ਨੇ ਸੈਨਾਪਤੀ ਗਜਦੰਤ ਅਤੇ ਚਾਰ ਸੌ ਹੋਰ ਘੋੜ-ਸਵਾਰਾ ਦੀ ਹੱਤਿਆ ਕੀਤੀ, ਉਹ ਸੱਤ ਘੋੜ-ਸਵਾਰ ਜਿੱਥੇ ਵੀ ਮਿਲਣ, ਸਾਨੂੰ ਉਹਨਾ ਨੂੰ ਫੜਨ ਦਾ ਹੁਕਮ ਹੋਇਆ ਹੈ। ਉਹ ਚੰਦੇਲਾ ਦੇ ਹਨ, ਇਹ ਤਾ ਇਸੇ ਗੱਲ ਤੋਂ ਸਪੱਸ਼ਟ ਹੈ ਕਿ ਹਮਲਾ ਕਰਨ ਸਮੇਂ ਉਹਨਾਂ ਨੇ ਜੈਕਾਰਾ ਲਾਇਆ ਸੀ—ਜੈ ਕੇਦਾਰੀਆ ! ਉਹਨਾ ਦਾ ਗੁਪਤ ਸੰਕੇਤ ਹੈ, ਸੋਣ।'

" 'ਤੁਸੀ ਵੀ ਨਾਇਕ ਜੀ ਕਿੰਨੇ ਸਿੱਧੇ ਹੋ। ਇਹ ਸੋਣਭੱਦਰ ਉਹ ਨਹੀ ਹੈ ਜੀਹਨੂੰ ਤੁਸੀਂ ਫੜਨਾ ਚਾਹੁੰਦੇ ਹੋ। ਇਹ ਤਾ ਸਮਰਾਟ ਵਿਦਿਆਧਰ ਦੇਵ ਨੇ ਉਸ ਸਮੇਂ ਬਣਵਾਇਆ ਸੀ ਜਦੋਂ ਉਹਨਾ ਨੇ ਕਾਸੀ ਉਤੇ ਅਧਿਕਾਰ ਕਰ ਲਿਆ ਸੀ। ਇਹ ਬਿਲਕੁਲ ਸੁੰਨਾ ਰਹਿੰਦਾ ਹੈ। ਦੋ-ਇਕ ਬੇਵਸ, ਬੇਸਹਾਰਾ ਪੁਜਾਰਿਨਾਂ ਅਤੇ ਇਕ-ਦੋ ਬਿਰਧ ਇਥੇ ਰਹਿੰਦੇ ਹਨ।'

"ਸਿਵੇਂਦਰ ਨੇ ਕਿਹਾ, 'ਕੌਮੁਦੀ ਭੈਣ, ਨਾਇਕ ਨੂੰ ਕਹਿ ਦੇ ਕਿ ਪੂਰਾ ਭਵਨ ਦੇਖ ਕੇ ਆਪਣੇ ਮਨ ਦੀ ਤਸੱਲੀ ਕਰ ਲੈਣ।'

"ਉਹਨਾ ਲੋਕਾ ਨੇ ਦੋ ਘੜੀਆ ਤੱਕ ਇਕ-ਇਕ ਚੀਜ਼ ਨੂੰ ਉਲਟਿਆ-ਪਲਟਿਆ। ਨਾ ਤਾਂ ਘੋੜ-ਸਵਾਰਾ ਦੇ ਵਸਤਰ ਮਿਲੇ, ਨਾ ਅਸਤਰ-ਸਸਤਰ। ਫੇਰ ਉਹ ਲੋਕ ਚਲੇ ਗਏ। ਅਸੀਂ ਸਾਰੇ ਅਸਨਾਨ ਕਰ ਕੇ, ਕੱਪੜੇ ਬਦਲ ਕੇ ਕਰਨਮੇਰੁ ਪਹੁੰਚੇ। ਉਥੇ ਰਸੋਈਆ

ਝਿੜਕਣ ਲਗਿਆ ਕਿ ਹੁਣੇ ਦੁਆਰਪਾਲ ਜੀ ਆਏ ਸਨ। ਉਹ ਕ੍ਰਿਸ਼ਣਨ ਨੂੰ ਲੱਭ ਰਹੇ ਸਨ। ਕਰਨ ਦੇਵ ਦਾ ਜੇਠਾ ਜੁਆਈ ਵਿਗ੍ਰਹਿ ਪਾਲ ਤੀਜਾ ਕੱਲ੍ਹ ਰਾਤ ਦੋ ਸੌ ਘੋੜ-ਸਵਾਰਾ ਨਾਲ ਆਇਆ। ਰਾਤ-ਭਰ ਕਰਨ ਅਤੇ ਵਿਗ੍ਰਹਿ ਪਾਲ ਦੀ ਗੱਲਬਾਤ ਹੁੰਦੀ ਰਹੀ। ਵਿਗ੍ਰਹਿ ਪਾਲ ਨੇ ਕਰਨਮੇਰੂ ਦੇ ਸਾਹਮਣੇ ਆਪਣੇ ਸੈਨਿਕਾਂ ਦਾ ਡੇਰਾ ਲੁਆ ਦਿੱਤਾ ਹੈ।"

"ਤਾਂ ਵਿਗ੍ਰਹਿ ਪਾਲ ਵੀ ਆ ਗਿਆ !" ਕੀਰਤ ਕੁਛ ਚਿੰਤਾਤੁਰ ਹੋਏ। "ਉਹਦੀ ਪਤਨੀ ਅਤੇ ਕਰਨ ਦੀ ਪੁੱਤਰੀ ਯੌਵਨਸ਼੍ਰੀ ਵੀ ਆਈ ਹੋਵੇਗੀ ?"

"ਹਾਂ, ਰਾਜਾ। ਉਹ ਵੀ ਆਈ ਹੈ। ਉਹਨੇ ਅੱਜ ਸਵੇਰੇ ਮੈਨੂੰ ਬੁਲਾ ਕੇ ਪੁਛਿਆ, 'ਕਿਉਂ ਵੇ ਮੁੰਡਿਆ, ਕੀ ਨਾਂ ਹੈ ਤੇਰਾ ?'

"ਮੈਂ ਕਿਹਾ, 'ਮੈਂ ਹਾਂ ਲੋਚਨ, ਪਰਮ-ਭੱਟਾਰਿਕੇ।'

" 'ਵਾਹ ਲੋਚਨ ! ਤੂੰ ਤਾਂ ਰਾਜ-ਭਵਨਾਂ ਦੇ ਆਚਾਰ-ਵਿਹਾਰ ਖੂਬ ਸਮਝਦਾ ਹੈਂ। ਕੌਣ-ਕੌਣ ਲੋਕ ਹਨ ਤੇਰੇ ਪਰਿਵਾਰ ਵਿਚ ?' ਉਹਨੇ ਪੁਛਿਆ।

"ਮੈਂ ਰੋਂਦਿਆ ਹੋਇਆਂ ਕਿਹਾ, 'ਮੈਂ ਬੇਸਹਾਰਾ ਹਾਂ, ਪਰਮ-ਭੱਟਾਰਿਕੇ !'

" 'ਤੂੰ ਸਾਡੇ ਨਾਲ ਵਾਰੇਂਦਰ ਚੱਲੇਂਗਾ ?'

"ਮੈਂ ਪੁਛਿਆ, 'ਇਹ ਕਿਥੇ ਹੈ ਮਹਾ-ਮਾਹੇਸਵਰੀ ?'

" 'ਇਹ ਸਾਡੀ ਰਾਜਧਾਨੀ ਹੈ, ਝੱਲਿਆ। ਕਾਸ਼ੀ ਵਰਗੀ ਤਾ ਨਹੀਂ ਹੈ, ਤਾ ਵੀ ਪਰਮ-ਸੁਖ ਦੇਣ ਵਾਲੀ ਨਗਰੀ ਹੈ। ਪਾਲਵੰਸ਼ ਦੇ ਗੌਰਵ ਨੂੰ ਗਾਉਣ ਵਾਲੇ, ਪਰਚਮਾ ਨਾਲ ਸਜੇ ਮੰਦਰਾਂ ਦੀਆਂ ਸਿਖਰਾਂ ਦੇਖਣ ਵਾਲੀਆ ਹਨ, ਲੋਚਨ !'

" 'ਤਾ ਮੈਨੂੰ ਲੈ ਚਲੇਂਗੀ, ਮਾਤਸ਼੍ਰੀ ?'

"ਇਸ ਸੰਬੋਧਨ ਨਾਲ ਯੌਵਨਸ੍ਰੀ ਦੀਆ ਅੱਖਾ ਛਲਕ ਪਈਆ। ਬੋਲੀ, 'ਆਵਲ ਦੇਵੀ ਵੀ ਤਾ ਮਾਤਸ਼੍ਰੀ ਹੀ ਹੈ, ਪਰ ਉਹ ਨੀਚ ਲਹੂ ਵਿਚੋਂ ਉਪਜੇ ਜਾਤ ਬਰਮਨ ਦੇ ਅੱਗੇ ਮੇਰੇ ਪਤੀ ਵਿਗ੍ਰਹਿ ਪਾਲ ਨੂੰ ਕੁਛ ਸਮਝਦੀ ਹੀ ਨਹੀ। ਉਹ ਕਹਿੰਦੀ ਹੈ, ਰਕਤ ਦੀ ਸ਼ੁੱਧਤਾ ਬਾਰੇ ਸਾਸਤਰਾ ਦੇ ਪ੍ਰਵਚਨ ਬੇਅਰਥ ਹਨ। ਕੀ ਤੁਸੀਂ ਲੋਕ ਆਪ, ਦੋਗਲੇ ਵਰਨ ਦੀ ਤਾ ਗੱਲ ਛੱਡੋ, ਦੋਗਲੀ ਜਾਤੀ ਦੇ ਨਹੀ ਹੋ ? ਕੀ ਤੁਹਾਡੇ ਵਿਚ ਆਰੀਆਂ, ਦਰਾਵੜਾਂ, ਹੂਣਾ ਦਾ ਮਿੱਸਾ ਲਹੂ ਨਹੀਂ ਹੈ ?....ਮੇਰੇ ਪਤੀ ਨੇ ਪੂਜਣਯੋਗ ਪਿਤਾਸ਼੍ਰੀ ਨੂੰ ਬਹੁਤ ਸਮਝਾਇਆ ਕਿ ਬੀਰਸ਼੍ਰੀ ਦਾ ਵਿਆਹ ਜਾਤ ਬਰਮਨ ਵਰਗੇ ਵੰਸ-ਪ੍ਰੰਪਰਾ ਤੋਂ ਵਿਰਵੇ ਆਦਮੀ ਨਾਲ ਨਾ ਕਰੋ। ਪਰ ਮੇਰੇ ਪਿਤਾ ਆਪਣੇ ਵਿਜੈਤਾ ਨੂੰ ਇਸ ਨਿਰਨੇ ਨਾਲ ਹਰਾਉਣਾ ਚਾਹੁੰਦੇ ਸਨ, ਸਗੋਂ ਪ੍ਰਦਰਸ਼ਨ ਕਰ ਰਹੇ ਸਨ ਕਿ ਉਹ ਵਿਗ੍ਰਹਿ ਪਾਲ ਨੂੰ ਕੁਛ ਨਹੀ ਸਮਝਦੇ। ਕੱਲ੍ਹ ਰਾਤ ਤੋਂ ਬੀਰਸ਼੍ਰੀ ਮੰਜੀ ਉਤੇ ਪਈ ਰੋਂਦੀ ਰਹੀ ਹੈ, ਜਾਤ ਬਰਮਨ ਨੂੰ ਬਚਾ ਲਓ, ਭੈਣ, ਜਾਤ ਬਰਮਨ ਨੂੰ ਬਚਾ ਲਓ।'

" 'ਲੋਚਨ, ਤੂੰ ਬਾਹਰਲੇ ਕਮਰੇ ਵਿਚ ਜਾ ਅਤੇ ਮੇਰੇ ਪਤੀਦੇਵ ਨੂੰ ਬੁਲਾ ਲਿਆ। ਤੂੰ ਉਹਨਾ ਨੂੰ ਪਛਾਣਦਾ ਤਾ ਹੈਂ ਨਾ ?'

" 'ਹਾਂ ਭੱਟਾਰਿਕੇ ! ਲੋਚਨ ਜੀਹਨੂੰ ਇਕ ਵਾਰ ਦੇਖ ਲੈਂਦਾ ਹੈ, ਉਹਨੂੰ ਜੀਵਨ-ਭਰ ਨਹੀਂ ਭੁਲਦਾ। ਮੈਂ ਜਾਵਾ ?'

" 'ਜਾ।'

"ਮੈ ਭਜਦਾ ਹੋਇਆ ਬਾਹਰਲੇ ਕਮਰੇ ਦੇ ਦੁਆਰ ਉਤੇ ਪੁਜਿਆ, 'ਰਾਜੇਸ਼ਵਰ ਵਿਗ੍ਰਹਿ ਪਾਲ ਨੂੰ ਭਟਾਰਿਕਾ ਯੌਵਨਸ਼੍ਰੀ ਵਲੋਂ ਕੁਛ ਬੇਨਤੀ ਕਰਨੀ ਹੈ।'

"ਪਹਿਰੇਦਾਰ ਨੇ ਅੰਦਰ ਕਰਨ ਦੇਵ ਨੂੰ ਕਿਹਾ, 'ਇਕ ਲੋਚਨ ਨਾਂ ਦਾ ਮੁੰਡਾ ਦੁਆਰ ਉਤੇ ਖੜ੍ਹਾ ਹੈ। ਰਾਜੇਸ਼ਵਰੀ ਯੌਵਨਸ਼੍ਰੀ ਦਾ ਕੋਈ ਸੁਨੇਹਾ ਉਹਨਾਂ ਦੇ ਪਤੀ ਨੂੰ ਦੇਣਾ ਹੈ।'

" 'ਭੇਜੋ।'

"ਮੈਂ ਸਹਿਮਦਾ ਹੋਇਆ ਅੰਦਰਾ ਗਿਆ ਅਤੇ ਇਕ ਨਜ਼ਰ ਮਾਰ ਕ ਤਾੜ ਗਿਆ ਕਿ ਵਿਗ੍ਰਹਿ ਪਾਲ ਕੌਣ ਹੈ। ਮੈਂ ਸਿੱਧਾ ਉਹਨਾਂ ਕੋਲ ਪਹੁੰਚਿਆ। ਮੈਂ ਕਿਹਾ, 'ਰਾਜੇਸਵਰ, ਮੈਨੂੰ ਪਰਮ-ਭੱਟਾਰਿਕਾ ਯੌਵਨਸ਼੍ਰੀ ਨੇ ਭੇਜਿਆ ਹੈ। ਤੁਹਾਨੂੰ ਇਕ ਗੁਪਤ ਸੁਨੇਹਾ ਦੇਣਾ ਹੈ।'

" 'ਇਕਾਂਤ ਵਿਚ ਚੱਲਾਂ, ਬਾਲਕ ?'

" 'ਹਾਂ ਦੇਵ ! ਗੱਲ ਹੀ ਕੁਛ ਅਜਿਹੀ ਹੈ ?'

" 'ਚਲੋ', ਵਿਗ੍ਰਹਿ ਪਾਲ ਮੇਰੇ ਨਾਲ ਬਾਹਰ ਵੱਲ ਤੁਰ ਪਏ।

" 'ਰਾਜੇਸ਼ਵਰ, ਕੱਲ੍ਹ ਪੂਰੀ ਰਾਤ ਦੇਵੀ ਸੌਂ ਨਹੀਂ ਸਕੀ, ਕਿਉਂਕਿ ਉਹਨਾ ਦੀ ਛੋਟੀ ਭੈਣ ਬੀਰਸ਼੍ਰੀ ਰਾਤ-ਭਰ ਉਹਨਾਂ ਦੇ ਬਿਸਤਰੇ ਉਤੇ ਬੈਠੀ ਰੋਂਦੀ ਰਹੀ। ਰਾਣੀ ਜੀ ਨੇ ਕਿਹਾ ਹੈ ਕਿ ਤੂੰ ਰਾਜਾ ਨੂੰ ਬੁਲਾ ਲਿਆ।'

" 'ਚੱਲ ਵਤਸ, ਮੈਂ ਆ ਰਿਹਾ ਹਾਂ।'

"ਮੈਂ ਹਰਨ ਵਾਂਗ ਦੌੜਦਾ-ਭਜਦਾ ਯੌਵਨਸ਼੍ਰੀ ਕੋਲ ਪੁਜਿਆ। ਉਥੇ ਆਵਲ ਦੇਵੀ ਬੈਠੀ ਸੀ। ਮੈਂ ਚੁੱਪ ਰਿਹਾ।"

"ਆਵਲ ਦੇਵੀ ਨੇ ਪੁਛਿਆ, 'ਕੌਣ ਹੈਂ ਤੂੰ ?'

" 'ਰਾਜਮਾਤਾ, ਅਜੇ ਕੱਲ੍ਹ ਹੀ ਤਾ ਤੁਸੀ ਰਸੋਈਏ ਨੂੰ ਬੁਲਾ ਕੇ ਕਿਹਾ ਸੀ ਕਿ ਲੋਚਨ ਤੇਰੇ ਕੰਮਾ ਦੀ ਘੋਖ ਕਰਦਾ ਰਹੇਗਾ।'

" 'ਤਾਂ ਤੂੰ ਲੋਚਨ ਹੈਂ। ਇਧਰ ਕਿਵੇਂ ਆਇਆ ?'

" 'ਰਾਜਮਾਤਾ, ਸਾਡੇ ਪਰਮ-ਸਰਧਾਯੋਗ ਰਾਜਾਧਿਰਾਜ ਵਿਗ੍ਰਹਿ ਪਾਲ ਵਿਸ਼ਵੇਸਵਰ ਦੀ ਪੂਜਾ ਕਰਨਾ ਚਾਹੁੰਦੇ ਹਨ। ਮੈਂ ਉਹਨਾ ਨੂੰ ਦੱਸਿਆ ਕਿ ਅੱਜ ਮੱਸਿਆ ਨੂੰ ਦਰਸ਼ਨ ਕਰਨਾ ਠੀਕ ਨਹੀ। ਕੱਲ੍ਹ ਏਕਮ ਹੈ। ਸ੍ਰੀ ਭਗਵਾਨ ਰੁਦਰ ਦੀਆ ਜਟਾ ਦੇ ਜੂੜੇ ਉੱਤੇ ਚੰਦਰਲੇਖਾ ਸੁਸ਼ੋਭਿਤ ਹੋਵੇਗੀ, ਇਸ ਲਈ ਦਰਸ਼ਨ ਕੱਲ੍ਹ ਕਰਨਾ। ਮੈਂ ਇਥੇ ਰਾਣੀ-ਜੂ ਨੂੰ ਕਹਿਣ ਆਇਆ ਸੀ ਕਿ ਰਾਜ-ਰਾਜੇਸ਼ਵਰ ਆ ਰਹੇ ਹਨ।'

" 'ਕਿਉਂ ਛੋਕਰੇ ? ਕਰਨ ਦੇਵ ਦੇ ਸਾਹਮਣੇ ਵਿਗ੍ਰਹਿ ਪਾਲ ਨੂੰ ਰਾਜ-ਰਾਜੇਸ਼ਵਰ ਕਹਿ ਰਿਹਾ ਹੈਂ ਤੂੰ ?'

" 'ਪਰਮ-ਭੱਟਾਰਿਕਾ, ਖਿਮਾ ਕਰਨਾ, ਇਥੇ ਤਾ ਸਭ ਰਾਜ-ਰਾਜੇਸ਼ਵਰ ਹੀ ਹਨ। ਇਕ ਪਾਸੇ ਕਾਸ਼ੀ-ਨਰੇਸ਼ ਹਨ ਚੰਦਰ ਦੇਵ, ਦੂਜੇ ਪਾਸੇ ਸਮਰਾਟ ਕਰਨ ਦੇਵ ਹਨ। ਕੀਹਨੂੰ ਛੋਟਾ ਕਹਾਂ, ਕੀਹਨੂੰ ਵੱਡਾ ? ਤੁਹਾਡਾ ਹੁਕਮ ਸਮਝ ਗਿਆ। ਹੁਣ ਸਭ ਨੂੰ ਕੇਵਲ ਨਾਂ ਲੈ ਕੇ ਹੀ ਬੁਲਾਵਾਂਗਾ।' ਤਦੇ ਰਾਜਾ ਵਿਗ੍ਰਹਿ ਪਾਲ ਯੌਵਨਸ਼੍ਰੀ ਦੇ ਕਮਰੇ ਵਿਚ ਪਹੁੰਚੇ। ਉਹਨਾਂ ਨੂੰ ਦੇਖ

ਕੇ ਆਵਲ ਦੇਵੀ ਨੇ ਮੂੰਹ ਫੇਰ ਲਿਆ।

" 'ਲੋਚਨ ਤੂੰ ਬਾਹਰ ਬੈਠ। ਜਾਣਾ ਨਹੀਂ। ਹੁਣੇ ਗੱਲ ਕਰਨੀ ਹੈ।'

" 'ਜੋ ਆਗਿਆ, ਦੇਵੀ।'

" 'ਮਹਾਰਾਜ, ਅਸੀ ਇਥੇ ਬਹੁਤ ਹੀ ਬੁਰੇ ਮਹੂਰਤ ਵਿਚ ਆ ਗਏ। ਰਾਤ-ਭਰ ਬੀਰਸ੍ਰੀ ਰੋਦੀ ਰਹੀ, ਭੈਣ ਮੇਰੇ ਪਤੀ ਨੂੰ ਬਚਾਓ, ਜਾਤ ਬਰਮਨ ਨੂੰ ਬਚਾਓ।'

" 'ਦੇਵੀ ! ਇਥੇ ਸਥਿਤੀ ਏਨੀ ਸਰਲ ਨਹੀਂ ਹੈ ਕਿ ਕਿਸੇ ਪਾਸੇ ਤੁਰ ਪਈਏ ਅਤੇ ਬੀਰਸ੍ਰੀ ਦੇ ਪ੍ਰੇਮੀ ਯੋਧੇ ਦੇ ਰੂਪ ਵਿਚ ਵੈਰੀ ਦਾ ਵੱਢਿਆ ਹੋਇਆ ਸਿਰ ਲਟਕਾਉਂਦੇ ਵਾਪਸ ਆ ਜਾਈਏ, ਜਾ ਵੈਰੀ ਦੇ ਗੁਪਤ ਟਿਕਾਣਿਆ ਉਤੇ ਹਮਲਾ ਕਰੀਏ ਅਤੇ ਪਤਾ ਲਾਈਏ ਕਿ ਜਾਤ ਬਰਮਨ ਕਿਥੇ ਹੈ। ਅਸਲ ਵਿਚ ਤੇਰੇ ਪਿਤਾਸ੍ਰੀ ਨੇ ਅਜਿਹਾ ਅਪਰਾਧ ਕੀਤਾ ਹੈ ਜੀਹਨੂੰ ਕਾਸ਼ੀ ਅਤੇ ਜੁਝੌਤੀ ਕਦੀ ਖਿਮਾ ਨਹੀ ਕਰਨਗੇ।'

" 'ਮੈਂ ਸਮਝੀ ਨਹੀਂ, ਆਰੀਆ-ਪੁੱਤਰ।'

" 'ਤਾ ਲੈ, ਸਪੱਸ਼ਟ ਸੁਣ। ਤੇਰੇ ਪਿਤਾ ਨੇ ਜੁਝੌਤੀ ਦੇ ਰਾਜ-ਰਾਜੇਸ਼ਵਰ ਅਤੇ ਸਮਰਾਟ ਵਿਦਿਆਧਰ ਦੇ ਪੋਤਰ ਦੇਵ ਵਰਮਾ ਉਤੇ ਹਮਲਾ ਕੀਤਾ। ਉਹ ਸਾਧੂ ਆਦਮੀ ਸੀ। ਉਹ ਯੁੱਧ ਵਿਚ ਨਹੀ ਗਿਆ। ਉਹਦਾ ਛੋਟਾ ਭਾਈ ਕੀਰਤ ਵਰਮਾ ਭਾਰਤ-ਯਾਤਰਾ ਲਈ ਜਾ ਚੁਕਿਆ ਸੀ। ਕਿਸੇ ਜੋਤਸੀ ਨੇ ਉਹਨੂੰ ਕਿਹਾ ਕਿ ਤੂੰ ਮਾਤਭੂਮੀ ਪਰਤ ਜਾ, ਸੰਕਟ ਬਿਜਲੀ ਬਣ ਕੇ ਕਦੋ ਟੁੱਟ ਪਵੇ, ਮੈਨੂੰ ਨਹੀ ਪਤਾ। ਕੀਰਤ ਵਰਮਾ ਉਦਭਾਡ ਤੋਂ ਜੁਝੌਤੀ ਵੱਲ ਤੁਰ ਪਿਆ। ਉਹ ਠੀਕ ਸਮੇਂ ਆ ਗਿਆ। ਪਰ ਦੇਵ ਵਰਮਾ ਦੇ ਦੁਰਪਰਬੰਧ ਨੇ ਸੈਨਾ ਨੂੰ ਇਸੇ ਹਾਲਤ ਵਿਚ ਕਰ ਦਿੱਤਾ ਸੀ ਕਿ ਉਸ ਵਲੋਂ ਸੱਤਰੂ ਦਾ ਰਾਹ ਰੋਕੇ ਜਾਣਾ ਅਸੰਭਵ ਸੀ। ਤੇਰੇ ਪਿਤਾ ਨੇ ਧਿਆਨ-ਮਗਨ ਦੇਵ ਵਰਮਾ ਦਾ ਸਿਰ ਤਲਵਾਰ ਦੇ ਵਾਰ ਨਾਲ ਵੱਢ ਸੁਟਿਆ। ਦੇਵ ਵਰਮਾ ਦੀ ਰਾਣੀ ਅਦੁਤੀ ਕੰਨਿਆ-ਰਤਨ ਸੀ। ਬੇਜੋੜ ਰੂਪ। ਉਹੋ ਜਿਹਾ ਹੀ ਅਥਾਹ ਗਿਆਨ। ਕਰਨ ਉਹਨੂੰ ਹਥਿਆਉਣ ਲਈ ਬੜੀ ਤੇਜੀ ਨਾਲ ਰਣਵਾਸ ਪੁਜਿਆ। ਜਾਣਦੀ ਹੈ, ਉਥੇ ਉਹਨੇ ਕੀ ਦੇਖਿਆ ?'

" 'ਨਹੀਂ।'

" 'ਉਹਨੇ ਦਖਿਆ ਕਿ ਵਿਹੜੇ ਵਿਚ ਚੰਦਨ ਦੀ ਲੱਕੜ ਦੀ ਚਿਤਾ ਵਿਚ ਮਹਾਨ ਮੁਟਿਆਰ ਆਪਣੇ ਪਤੀ ਦੀ ਦੇਹ ਨਾਲ ਸਤੀ ਹੋ ਗਈ। ਉਦੋਂ ਤੋਂ ਪੂਰੀ ਜੁਝੌਤੀ ਵਿਚ ਬਦਲੇ ਦੀ ਸਹੁੰ ਖੁਆਉਣ ਵਾਲੇ ਸੜੀਧੂਜ ਕੰਦਰਾ, ਗੁਫਾਵਾ, ਪਿੰਡਾ, ਔਝੜ ਪਹਾੜੀਆ ਵਿਚ ਵਸਣ ਵਾਲੇ ਆਦਿਵਾਸੀਆ ਦੇ ਹੱਥੋ-ਹਥ ਪਰਕਰਮਾ ਕਰ ਰਹੇ ਹਨ।

" 'ਕੀਰਤ ਵਰਮਾ ਵਿਦਿਆਧਰ ਦੇ ਸਮਾਨ , ਸਗੋਂ ਅੱਜ ਦੀ ਬਦਲਦੀ ਹੋਈ ਸਥਿਤੀ ਦੀ ਰਣਨੀਤੀ ਵਿਚ ਮੌਲਕ ਪਰਿਵਰਤਨ ਲਿਆਉਣ ਦੀ ਕਲਾ ਵਿਚ ਵਿਦਿਆਧਰ ਤੋਂ ਵੀ ਅੱਗੇ ਰਹਿਣ ਵਾਲਾ ਬੇਜੋੜ ਯੋਧਾ ਹੈ। ਉਹ ਇਥੇ ਚਾਰ ਮਹੀਨਿਆਂ ਤੋਂ ਟਿਕਿਆ ਹੋਇਆ ਹੈ। ਪਰ ਸਾਡੇ ਪਿਤਾਸ੍ਰੀ ਨੂੰ ਉਹਨੇ ਏਨਾ ਡਰਾ ਦਿੱਤਾ ਹੈ ਕਿ ਅੰਗ-ਰਖਿਅਕਾ ਤੋਂ ਬਿਨਾ ਇਹ ਨਗਰ ਵਿਚ ਜਾਣ ਤੋ ਵੀ ਕਤਰਾਉਂਦੇ ਹਨ। ਕੀਰਤ ਨੇ ਇਕ ਬੋਧ ਬਜਰਯਾਨੀ ਦੀ, ਜੋ ਕਰਨ ਨੇ ਆਪਣੀ ਛਤਰਛਾਇਆ ਹੇਠ ਲਏ ਹਨ, ਹੱਤਿਆ ਕੀਤੀ। ਉਹ ਵੀ ਅਜਿਹੇ ਖੜਗ-ਵਾਰ

ਨਾਲ ਜੀਹਨੂੰ ਸਿੱਖਣ-ਸਿਖਾਉਣ ਵਾਲਾ ਅੱਜ ਭਾਰਤ ਵਿਚ ਕੋਈ ਨਹੀਂ। ਉਹਨੇ ਦੂਜਾ ਨਿਸ਼ਾਨਾ ਅਸ਼ਵਗੰਧ ਦੇ ਹੋਣ ਵਾਲੇ ਜੁਆਈ ਪਿੰਗਾਲਕਸ਼ ਨੂੰ ਬਣਾਇਆ ਕਿਉਂਕਿ ਉਹਨੇ ਕੀਰਤ ਦੇ ਆਸਰਿਤ ਕਿਸੇ ਵਿਅਕਤੀ ਦੀ ਹੱਤਿਆ ਲਈ ਤਲਵਾਰ ਚੁੱਕੀ ਸੀ। ਤੀਜਾ ਨਿਸਾਨਾ ਬਣਿਆ ਅਸਵਗੰਧ, ਜਦੋਂ ਮਹਾ-ਆਦਰਯੋਗ ਸ਼ੀਲ ਭੱਦਰਾ ਯੋਗਿਨੀ ਦੀ ਦੇਹ ਨੂੰ ਲਾਵਾਰਸ ਆਖ ਕੇ ਚੰਡਾਲਾਂ ਤੋਂ ਗੰਗਾ ਵਿਚ ਸੁਟਵਾਉਣ ਦੀ ਕਰਨ ਨੇ ਧਮਕੀ ਦਿੱਤੀ। ਮੈਂ ਵੀ ਸ਼੍ਰੀ-ਮਾ ਦਾ ਦਰਸ਼ਨ ਕੀਤਾ ਹੈ ਯੌਵਨਸ਼੍ਰੀ। ਉਹ ਸਿੱਧੀਆ ਦਾ ਭੰਡਾਰ ਸੀ। ਸਾਰੀ ਕਾਸੀ ਇਕੱਠੀ ਹੋ ਕੇ ਤੇਰੇ ਪਿਤਾ ਦੇ ਵਿਰੁੱਧ ਖੜ੍ਹੀ ਹੋ ਗਈ। ਇਸੇ ਚੱਕਰ ਵਿਚ ਪਹਿਲੇ ਦਿਨ ਦੀ ਲੜਾਈ ਵਿਚ ਸੈਨਾਪਤੀ ਅਸਵਗੰਧ ਨੂੰ ਮੌਤ ਦੇ ਘਾਟ ਉਤਾਰ ਦਿੱਤਾ ਗਿਆ। ਕੱਲ੍ਹ ਰਾਤ ਨੰਦੀਸਵਰ ਮੰਦਰ ਨੂੰ ਪੰਜ ਹਜ਼ਾਰ ਘੋੜ-ਸਵਾਰਾ ਨਾਲ ਘੇਰ ਲੈਣ ਦਾ ਹੁਕਮ ਅਸ਼ਵਗੰਧ ਦੇ ਸਥਾਨ ਉਤੇ ਬਣੇ ਮਹਾਬਲਾਧਿਕ੍ਰਿਤ ਗਜਦੰਤ ਕਲਚੁਰੀ ਨੇ ਦਿੱਤਾ। ਪਹਿਲੀ ਪੰਗਤੀ ਵਿਚ ਕਰਨ ਦੇਵ ਆਪ ਸੀ। ਜਦੋਂ ਅਟੁੱਟ ਘੇਰੇਬੰਦੀ ਕਰ ਲਈ ਗਈ ਤਾ ਅੱਠ ਉਡਦੇ ਹੋਏ ਘੋੜੇ ਘੇਰੇਬੰਦੀ ਦੀ ਪਰਵਾਹ ਕੀਤੇ ਬਿਨਾ ਨੰਦੀਸ਼ਵਰ ਦੇ ਵਿਹੜੇ ਵਿਚ ਉੱਤਰੇ। ਉਹਨਾ ਵਿਚ ਇਕ ਨਟ ਮੁੰਡਾ ਸੀ ਜੀਹਨੇ ਅਚੁੱਕ ਤੀਰ ਕਰਨ ਦੇਵ ਦੇ ਘੋੜੇ ਦੀ ਲਿਸਕਦੀ ਹੋਈ ਅੱਖ ਵਿਚ ਮਾਰਿਆ। ਪੀੜੋ-ਪੀੜ ਹੋ ਕੇ ਘੋੜਾ ਘੇਰਾ ਤੋੜ ਕੇ ਭੱਜਿਆ ਅਤੇ ਅਜੇ ਤੱਕ ਚਾਰ ਸੌ ਘੋੜ-ਸਵਾਰਾ ਦੀਆਂ ਲਾਸਾ ਤੇ ਅਨੇਕ ਘੋੜਿਆ ਦੀਆ ਲਾਸਾ ਮੰਦਾਕਿਨੀ ਦੇ ਮੋੜ ਉਤੇ ਧਾਰਾ ਵਿਚ ਤਰ ਰਹੀਆ ਹਨ। ਉਹਨੇ ਮਹਾਂਬਲਾਧਿਕ੍ਰਿਤ ਗਜਦੰਤ ਅਤੇ ਦੂਜੇ ਸੈਨਿਕਾ ਦੀ ਜੋ ਦੁਰਦਸ਼ਾ ਕਰਵਾਈ, ਉਹਨੂੰ ਸੁਣ ਕੇ ਹਾਸੀ ਆ ਜਾਂਦੀ ਹੈ। ਮੈਂ ਕੀਰਤ ਦਾ ਮਿੱਤਰ ਹਾ, ਯੌਵਨ। ਉਹ ਜਦੋਂ ਬੰਗਭੂਮੀ ਆਇਆ ਸੀ ਤਾ ਸਿੱਧਾ ਮੇਰੇ ਕੋਲ ਪੁੱਜਿਆ। ਮੈਂ ਜਦੋਂ ਪਛਾਣ ਪੁੱਛੀ ਤਾ ਉਹਨੇ ਹਸਦਿਆ ਹੋਇਆ ਕਿਹਾ, ਪੁੰਡਰਵਰਧਨ।.....ਇਹਦਾ ਅਰਥ ਜਾਣਦੀ ਹੈਂ ?'

" 'ਨਹੀ ਆਰੀਆ-ਪੁੱਤਰ।'

" 'ਇਹ ਪਾਲਵੰਸ ਦਾ ਇਕ ਅਜਿਹਾ ਪ੍ਰਤੀਕ ਹੈ, ਜਿਸ ਨਾਲ ਉਹਨਾ ਦੇ ਵੰਸ ਦੀਆ ਪੀੜ੍ਹੀਆਂ ਸੰਬੰਧਿਤ ਰਹੀਆ ਹਨ। ਇਹ ਸਾਡੇ ਆਦਿ-ਪੁਰਖੇ ਗੋਪਾਲ ਦੀ ਜਨਮਭੂਮੀ ਦਾ ਨਾ ਹੈ। ਕੀਰਤ ਨੇ ਕਿਹਾ, ਮੇਰੀ ਪਛਾਣ ਦਿਉ। ਮੈਂ ਕਿਹਾ, ਚੰਦਰੋਤ੍ਰੇਅ। ਉਹ ਖਿੜ-ਖਿੜ ਹੱਸਿਆ ਅਤੇ ਮੈਂ ਉਹਨੂੰ ਜੱਫੀ ਵਿਚ ਘੁੱਟ ਲਿਆ। ਮੈਂ ਤਾਂ ਸੋਚਦਾ ਹਾ, ਯੌਵਨ, ਕਿ ਕੋਈ ਬਹਾਨਾ ਬਣਾ ਕੇ ਇਥੋਂ ਮੁੜ ਚੱਲੀਏ, ਨਹੀ ਤਾ ਹੁਣ ਯੁੱਧ ਆਪਣਿਆਂ ਵਿਚਕਾਰ ਹੀ ਹੋਵੇਗਾ। ਮੈਂ ਕੀਰਤ ਦੇ ਸਾਹਮਣੇ ਕੀ ਮੂੰਹ ਲੈ ਕੇ ਜਾਵਾ ?'

" 'ਕੰਮ ਜਿਵੇ ਵੀ ਹੋਵੇ, ਆਰੀਆ-ਪੁੱਤਰ, ਮੈਂ ਬੀਰਸ਼੍ਰੀ ਨੂੰ ਇਸ ਪ੍ਰਕਾਰ ਰੋਂਦੀ ਹੋਈ ਨਹੀਂ ਦੇਖ ਸਕਦੀ।'

" 'ਬੁਲਾਓ ਬੀਰਸ਼੍ਰੀ ਨੂੰ।'

" 'ਲੋਚਨ !' ਉਹਨੇ ਥੋੜ੍ਹਾ ਰੁਕ ਕੇ ਕਿਹਾ, 'ਅੰਧਰ ਆ'।

"ਮੈਂ ਬੋਲਿਆ, 'ਆਗਿਆ, ਦੇਵੀ।'

"ਯੌਵਨ ਨੇ ਪੁਛਿਆ, 'ਤੂੰ ਮੇਰੀ ਭੈਣ ਬੀਰਸ਼੍ਰੀ ਨੂੰ ਤਾਂ ਜਾਣਦਾ ਹੈਂ ਨਾ ?'

" 'ਹਾ ਦੇਵੀ।'

" 'ਉਹਦੇ ਕਮਰੇ ਦੇ ਸਾਹਮਣੇ ਜਾ ਕੇ ਦੁਆਰ ਖੜਕਾਉਣਾ ਅਤੇ ਜਦੋਂ ਉਹ ਤੈਨੂੰ ਬੁਲਾਵੇ ਜਾਂ ਆਪ ਬਾਹਰ ਆਵੇ, ਤਦ ਕਹਿਣਾ, ਮੈਂ ਉਹਨੂੰ ਬੁਲਾਇਆ ਹੈ।'

" 'ਠੀਕ ਹੈ ਦੇਵੀ।'

"ਮੈਂ ਸਹੀ ਕਮਰੇ ਕੋਲ ਪੁਜਿਆ। ਦੁਆਰ ਖੜਕਾਇਆ। ਦਰਵਾਜ਼ਾ ਖੁੱਲ੍ਹਿਆ। ਬੀਰਸ਼੍ਰੀ ਦੀਆਂ ਅੱਖਾਂ ਲਾਲ ਸਨ। 'ਦੇਵੀ ! ਤੁਹਾਡੀ ਭੈਣ ਨੇ ਤੁਰਤ ਬੁਲਾਇਆ ਹੈ। ਉਥੇ ਰਾਜੇਸ਼ਵਰ ਵਿਗ੍ਰਹਿ ਪਾਲ ਵੀ ਹਨ।'

" 'ਤੂੰ ਚੱਲ, ਮੈਂ ਆ ਰਹੀ ਹਾਂ।'

"ਮੈਂ ਬੀਰਸ਼੍ਰੀ ਦਾ ਉੱਤਰ ਸੁਣਾ ਦਿੱਤਾ ਅਤੇ ਸਾਹਮਣੇ ਦੁਆਰ ਦੇ ਕੋਲ ਧਰਤੀ ਉੱਤੇ ਬੈਠ ਗਿਆ। ਬੀਰਸ਼੍ਰੀ ਆਈ ਅਤੇ ਕਮਰੇ ਦੇ ਅੰਦਰ ਚਲੀ ਗਈ। ਦੁਆਰ ਬੰਦ ਕਰ ਲਿਆ ਗਿਆ।

" 'ਭੈਣੇ, ਮੈਂ ਰਾਤ-ਭਰ ਤੈਨੂੰ ਬੇਨਤੀਆਂ ਕਰਦੀ ਰਹੀ। ਮੇਰਾ ਸਹਾਇਕ ਕੋਈ ਨਹੀਂ ਹੈ। ਜਦੋਂ ਪਿਤਾ ਹੀ, ਜੀਹਨੇ ਚਕਰਵਰਤੀ ਪਦ ਦਾ ਐਲਾਨ ਕਰਨਾ ਹੈ, ਸਹਾਇਕ ਨਹੀਂ ਹੋਇਆ ਅਤੇ ਇਕ ਨਕਲੀ ਰਾਜਾ ਤੋਂ ਭੈਭੀਤ ਰਹਿੰਦਾ ਹੈ ਤਾਂ ਮੈਂ ਇਹੋ ਮੰਨ ਲੈਂਦੀ ਹਾਂ ਕਿ ਵਿਧਵਾ ਹੋ ਗਈ ਹਾਂ।'

"ਉਹਨੇ ਫੇਰ ਰੋਣਾ ਸ਼ੁਰੂ ਕਰ ਦਿੱਤਾ।

" 'ਰੋ ਨਾ, ਬੀਰਸ਼੍ਰੀ, ਪਹਿਲਾ ਤੂੰ ਸੱਚ ਜਾਣ ਲੈ। ਜੀਹਨੂੰ ਤੂੰ ਨਕਲੀ ਰਾਜਾ ਕਿਹਾ ਹੈ, ਉਹ ਉੱਤਰਾਪਥ ਦੇ ਅਦੁੱਤੀ ਯੋਧਾ ਅਤੇ ਸੈਨਾਨੀ ਵਿਦਿਆਧਰ ਦੇਵ ਦਾ ਪੋਤਰਾ ਹੈ।' ਵਿਗ੍ਰਹਿ ਪਾਲ ਨੇ ਕਿਹਾ, 'ਤੇਰੇ ਨਾਲ ਘੋੜਾ-ਰਥ ਵਿਚ ਇਥੇ ਕੋਈ ਸਥਾਨਕ ਆਦਮੀ ਤਾਂ ਰਿਹਾ ਹੀ ਹੋਵੇਗਾ ?'

" 'ਹਾਂ, ਹੈ ਸੀ।'

" 'ਕੌਣ ਸੀ ?'

" 'ਕ੍ਰਿਸ਼ਣਨ ਨਾਂ ਦਾ ਦੱਖਣੀ ਬ੍ਰਾਹਮਣ।'

" 'ਉਹਨੂੰ ਹੁਣੇ ਬੁਲਾਉਂਦਾ ਹਾਂ।'

" ਯੌਵਨ ਨੇ ਮੈਨੂੰ ਬੁਲਾਇਆ, 'ਕਿਉਂ ਵੇ, ਕ੍ਰਿਸ਼ਣਨ ਨੂੰ ਜਾਣਦਾ ਹੈਂ ?'

" ਮੈਂ ਕਿਹਾ, 'ਹਾਂ ਦੇਵੀ, ਚੰਗੀ ਤਰ੍ਹਾਂ ਜਾਣਦਾ ਹਾਂ।'

" 'ਕਿਥੇ ਹੋਵੇਗਾ ਉਹ ?'

" 'ਉਹ ਤਾਂ ਰਾਜ-ਰਾਜੇਸ਼ਵਰੀ ਆਵਲ ਦੇਵੀ ਦੀ ਸੇਵਾ ਵਿਚ ਲੱਗਿਆ ਹੈ।'

" 'ਜਾ ਉਹਨੂੰ ਬੁਲਾ ਲਿਆ।'

" ਮੈਂ ਕ੍ਰਿਸ਼ਣਨ ਕੋਲ ਪੁਜਿਆ ਅਤੇ ਸੰਖੇਪ ਵਿਚ ਸਭ ਸਥਿਤਿਆਂ ਦਾ ਵੇਰਵਾ ਦੱਸ ਦਿੱਤਾ।

" 'ਮਾਤਸ਼੍ਰੀ ਮੈਨੂੰ ਵਿਗ੍ਰਹਿ ਪਾਲ ਨੇ ਬੁਲਾਇਆ ਹੈ। ਮੈਂ ਉਹਨਾਂ ਨੂੰ ਮਿਲ ਕੇ ਹੁਣੇ ਆਉਂਦਾ ਹਾਂ', ਕ੍ਰਿਸ਼ਣਨ ਨੇ ਆਵਲ ਦੇਵੀ ਤੋਂ ਆਗਿਆ ਮੰਗੀ।

"ਆਵਲ ਦੇਵੀ ਨੇ ਅੱਖਾਂ ਚੜ੍ਹਾ ਕੇ ਕਿਹਾ, 'ਤੈਨੂੰ ਆਵਲ ਲਈ ਰਖਿਆ ਗਿਆ ਹੈ ਜਾਂ ਵਿਗ੍ਰਹਿ ਪਾਲ ਲਈ ?'

" 'ਮੈਂ ਤਾ ਤੁਹਾਡਾ ਸੇਵਕ ਹਾ। ਉਹ ਤੁਹਾਡੇ ਜੁਆਈ ਹਨ। ਇਸੇ ਲਈ ਮੈਂ ਬੇਨਤੀ ਕਰ ਦਿੱਤੀ। ਹੁਣ ਜਿਵੇਂ ਤੁਹਾਡਾ ਹੁਕਮ।'

" 'ਜਾ, ਛੇਤੀ ਮੁੜ ਆਈਂ।'

" ਕ੍ਰਿਸਟਨ ਕਮਰੇ ਵਿਚ ਪੁੱਜਿਆ। ਉਥੇ ਕਰਨ ਦੀਆ ਦੋਵੇਂ ਪੁੱਤਰੀਆ ਅਤੇ ਰਾਜੇਸਵਰ ਵਿਗ੍ਰਹਿ ਪਾਲ ਨੂੰ ਉਹਨੇ ਪ੍ਰਨਾਮ ਕੀਤਾ। ਉਹਨੇ ਵਿਗ੍ਰਹਿ ਪਾਲ ਵੱਲ ਦੇਖਦਿਆ ਪੁਛਿਆ, 'ਕੀ ਹੁਕਮ ਹੈ, ਰਾਜਨ।'

" 'ਕ੍ਰਿਸਟਨ, ਕੀ ਦੋ ਦਿਨ ਪਹਿਲਾ ਤੂੰ ਘੋੜਾ-ਰਥ ਵਿਚ ਬੀਰਸ੍ਰੀ ਅਤੇ ਜਾਤ ਬਰਮਨ ਨਾਲ ਨਗਰ ਗਿਆ ਸੀ ?'

" 'ਕ੍ਰਿਸ਼ਟਨ ਨੇ ਉੱਤਰ ਦਿੱਤਾ, 'ਹਾ ਰਾਜਨ।'

" 'ਰਥ ਵਿਚ ਬੈਠੇ-ਬੈਠੇ ਜਾਤ ਬਰਮਨ ਨੇ ਜੋ ਜੋ ਕਿਹਾ ਅਤੇ ਤੂੰ ਜੋ ਸੁਣਿਆ, ਸਭ ਦੱਸ ਦੇ।'

" 'ਰਾਜਨ। ਮੈਂ ਰਾਜਨੀਤੀ ਤੋਂ ਦੂਰ ਰਹਿਣ ਵਾਲਾ ਡਰਪੋਕ ਬ੍ਰਾਹਮਣ ਹਾ! ਮੇਰਾ ਕੋਈ ਸਹਾਰਾ ਨਹੀ ਸੀ। ਇਸੇ ਲਈ ਇਕ ਸਪਤਾਹ ਤੋਂ ਇਥੇ ਹਾ। ਤੁਸੀ ਰਾਜਕੁਮਾਰੀ ਬੀਰਸ੍ਰੀ ਤੋਂ ਪੁੱਛ ਲਵੋ ਕਿ ਮੈਂ ਸਾਰੀਆ ਗੱਲਾ ਦੱਸ ਦੇਵਾ ਕਿ ਨਾ।'

" 'ਬੋਲ, ਬੀਰਸ੍ਰੀ।'

" 'ਇਹ ਸਭ ਜਾਣਨਾ ਜਰੂਰੀ ਹੈ, ਜੀਜਾ ਜੀ ?'

" 'ਹਾ ਬੀਰਸ੍ਰੀ। ਜੇ ਜਾਤ ਬਰਮਨ ਦੀ ਮੁਕਤੀ ਚਾਹੁੰਦੀ ਹੈਂ ਤਾ ਇਹਨੂੰ ਬੋਲਣ ਦੀ ਆਗਿਆ ਦੇ। ਤੂੰ ਸੁਫਨ-ਜਗਤ ਤੋਂ ਬਾਹਰ ਆ। ਤੇਰੇ ਪਿਤਾ ਉਸ ਮਹਾਨ ਆਤਮਾ ਵਾਲੇ ਰਾਜੇਂਦਰ ਨੂੰ ਭੈਭੀਤ ਕਰ ਕੇ ਜਾਤ ਬਰਮਨ ਨੂ ਰਾਜੀ-ਖੁਸੀ ਪ੍ਰਾਪਤ ਨਹੀ ਕਰ ਸਕਣਗੇ। ਉਹ ਉਹਨੂੰ ਜਾਣਦੇ ਹੀ ਨਹੀ। ਸੰਪੂਰਨ ਭਾਰਤ ਵਿਚ ਉਹਦੇ ਬਰਾਬਰ ਦਾ ਕੋਈ ਯੋਧਾ ਨਹੀਂ, ਘੋੜਾ-ਚਾਲਕ ਨਹੀਂ, ਖੜਗ-ਵਾਹਕ ਨਹੀਂ! ਇਹ ਮੇਰੀ ਅਤਿਕਥਨੀ ਨਹੀਂ, ਕੌੜੇ ਸੱਚ ਦਾ ਪ੍ਰਗਟਾਵਾ ਹੈ। ਤੂੰ ਉਸ ਵੱਲੋਂ ਕੀਤੀ ਗਈ ਇਕ-ਇਕ ਹੱਤਿਆ ਦੀ ਘਟਨਾ ਨੂੰ ਸਾਹਮਣੇ ਰੱਖ ਕੇ ਸੋਚਦੀ ਚੱਲ। ਤੈਨੂੰ ਸਪਸ਼ਟ ਹੋ ਜਾਵੇਗਾ ਕਿ ਕਿਸ ਨਾਲ ਵਾਸਤਾ ਪਿਆ ਹੈ। ਜੇ ਤੈਨੂੰ ਰਾਜਾ ਕਰਨ ਦੇਵ ਉਤੇ ਵਿਸਵਾਸ ਹੈ ਤਾ ਉਹਨੂੰ ਕਹਿ। ਉਹ ਭਾਰਤ ਦੇ ਅਜਿਹੇ ਚਕਰਵਰਤੀ ਹਨ ਜੋ ਕਾਸ਼ੀ ਉਤੇ ਵੀ ਰਾਜ ਨਹੀਂ ਕਰ ਸਕਦੇ! ਨਹੀ [illegible] ਗੱਲ ਮੇਰੇ ਉੱਤੇ ਛੱਡ ਅਤੇ ਤੁਰਤ ਜਾਤ ਬਰਮਨ ਨਾਲ ਮਲ ਦੀ ਤਿਆਰੀ ਕਰ।'

" 'ਦੱਸ ਦੇ ਕ੍ਰਿਸ਼ਟਨ।'

"ਆਰੀਆ, ਜਾਤ ਬਰਮਨ ਨੇ ਪੁਛਿਆ, 'ਕਿਉ ਕ੍ਰਿਸਟਨ, ਤੂੰ ਤਾਂ ਦੱਖਣ ਦਾ ਵਾਸੀ ਹੈਂ, ਕੀ ਤੂੰ ਕਸੇ ਹੋਏ ਪਿੰਡੇ ਵਾਲੀ ਕੋਈ ਮੁਟਿਆਰ ਜਾਣਦਾ ਹੈਂ।' ਉਹਨਾਂ ਨੇ ਹਸਦੀ ਹੋਈ ਬੀਰਸ਼੍ਰੀ ਨੂੰ ਕਿਹਾ, 'ਮੈਂ ਕਿਸੇ ਦੱਖਣੀ ਕੰਨਿਆ ਨਾਲ ਸੌਂ ਕੇ ਦਿਖਾ ਦਿਆਗਾ।' ਮੈਂ ਬੇਨਤੀ ਕੀਤੀ ਕਿ

ਬ੍ਰਹਮਪੁਰੀ ਵਿਚ ਦੱਖਣ ਦਾ ਇਕ-ਅੱਧ ਪਰਿਵਾਰ ਰਹਿੰਦਾ ਤਾਂ ਹੈ, ਪਰ ਮੈਂ ਨਹੀਂ ਜਾਣਦਾ ਕਿ ਉਹਨਾਂ ਦੇ ਘਰ ਕੋਈ ਮੁਟਿਆਰ ਕੰਨਿਆ ਹੈ ਕਿ ਨਹੀਂ। ਜਾਤ ਬਰਮਨ ਬੋਲੇ, 'ਕਿਤੇ ਨਾ ਕਿਤੇ ਕੋਈ ਕੁੜੀ, ਕੋਈ ਮੁਟਿਆਰ ਤਾ ਹੋਵੇਗੀ; ਜੇ ਮੈਂ ਤਿੰਨ ਦਿਨਾਂ ਦੇ ਅੰਦਰ-ਅੰਦਰ ਅਜਿਹੀ ਮੁਟਿਆਰ ਨਾਲ ਸੰਭੋਗ ਨਾ ਕੀਤਾ ਤਾਂ ਮੈਨੂੰ ਕਹਿਣਾ।'...ਸੰਖੇਪ ਵਿਚ ਦੱਸਾਂ ਤਾਂ ਇਹੋ ਗਲਬਾਤ ਹੋਈ ਸੀ, ਰਾਜਨ।

" 'ਕਿਉਂ ਬੀਰਸ਼੍ਰੀ, ਕੀ ਇਹ ਗੱਲਾ ਸੱਚ ਹਨ ?'

" 'ਹਾ, ਜੀਜਾ ਜੀ।'

" 'ਕ੍ਰਿਸ਼ਣਨ, ਤੂੰ ਜਾ।'

" 'ਜੋ ਆਗਿਆ, ਰਾਜਨ !'

" 'ਉਹਨਾ ਨੇ ਬਜਰਮਣੀ ਹੀਰਿਆ ਦੇ ਦੋ ਕੰਠ-ਹਾਰ ਵੀ ਖਰੀਦੇ ਸਨ। ਇਕ ਮੇਰੇ ਲਈ ਅਤੇ ਦੂਜਾ ਉਸ ਅਗਿਆਤ ਦੱਖਣੀ ਕੰਨਿਆ ਲਈ। ਕੱਲ੍ਹ ਉਹ ਆਪਣੇ ਅੰਗ-ਰਖਿਅਕਾ ਨਾਲ ਬਹੁਤ ਸਮਾ ਮਦਿਰਾ ਪੀਂਦੇ ਰਹੇ। ਫੇਰ ਤਿੰਨੇ ਗਏ ਸੋ ਗਏ, ਹੁਣ ਤੱਕ ਨਹੀਂ ਪਰਤੇ।'

" 'ਬੀਰਸ਼੍ਰੀ, ਤੂੰ ਕਿਵੇਂ ਸਹਿ ਲੈਂਦੀ ਹੈਂ ਜਦੋਂ ਤੇਰੇ ਸਾਹਮਣੇ ਬਰਮਨ ਦੂਜੀ ਮੁਟਿਆਰ ਨਾਲ ਸੰਭੋਗ ਕਰਨ ਦੀ ਚੁਣੌਤੀ ਦਿੰਦਾ ਹੈ ?'

" 'ਇਹ ਤਾ ਵਿਆਹ ਦੇ ਦਿਨ ਤੋਂ ਹੀ ਹੋਣ ਲਗਿਆ ਸੀ, ਜੀਜਾ ਜੀ !'

" 'ਬੀਰਸ਼੍ਰੀ, ਤੂੰ ਆਰਾਮ ਕਰ। ਮੈਂ ਸਿਰਫ ਯੌਵਨ ਦੀ ਬੇਨਤੀ ਦੇ ਕਾਰਨ ਤੇਰੇ ਲਈ ਉਹ ਕੰਮ ਕਰਨ ਲਗਿਆ ਹਾ ਜੋ ਮੈਂ ਜੀਵਨ ਵਿਚ ਕਦੀ ਨਹੀਂ ਕੀਤਾ। ਜੋ ਪਤੀ ਏਨਾ ਨੀਚ ਹੋਵੇ ਕਿ ਪਤਨੀ ਦੀ ਹਸਤੀ ਨੂੰ ਹੀ ਪੈਰਾ ਹੇਠ ਮਿੱਧ ਦੇਵੇ, ਉਹਨੂੰ ਬਚਾ ਕੇ ਲਿਆਉਣਾ ਮੇਰਾ ਉਦੇਸ਼ ਨਹੀਂ ਹੋ ਸਕਦਾ। ਇਕ ਸਰਤ ਹੈ ਬੀਰਸ਼੍ਰੀ, ਮੈਂ ਕਿਥੇ ਗਿਆ ਅਤੇ ਜਾਤ ਬਰਮਨ ਨੂੰ ਕਿਵੇਂ ਲਿਆਇਆ, ਇਹ ਸਭ ਗੁਪਤ ਰੱਖਣਾ ਹੋਵੇਗਾ। ਤੂੰ ਇਹ ਗੱਲ ਆਪਣੇ ਪੂਜਣਯੋਗ ਪਿਤਾਸ਼੍ਰੀ ਨੂੰ ਵੀ ਨਾ ਦੱਸੀਂ।' "

"ਹਾ, ਤਾ ਲੋਚਨ ਅਤੇ ਕ੍ਰਿਸ਼ਣਨ ਨੇ ਤਾ ਕਮਾਲ ਹੀ ਕਰ ਦਿੱਤੀ। ਮਹੇਸ਼, ਤੂੰ ਬੋਲ !"

"ਰਾਜਾ, ਮੈਂ ਥੋੜ੍ਹੇ ਸੰਕਟ ਵਿਚ ਹਾ, ਕਿਉਂਕਿ ਇਕ ਪਹਾੜੀ ਰਾਜਾ ਦੀ ਸੇਵਾ ਵਿਚ ਲਾਇਆ ਗਿਆ ਹਾਂ ਜੋ ਨਾ ਸੰਸਕ੍ਰਿਤ ਸਮਝਦਾ ਹੈ, ਨਾ ਬੋਲੀ।"

"ਤੈਨੂੰ ਉਹਦਾ ਨਾ ਤਾ ਪਤਾ ਕਰ ਹੀ ਲੈਣਾ ਚਾਹੀਦਾ ਸੀ। ਅੱਛਾ ! ਨੌਜਵਾਨ ਸੈਨਾ-ਨਾਇਕੋ, ਤੁਸੀ ਲੋਕ ਆਪਣਾ-ਆਪਣਾ ਮੋਰਚਾ ਸੰਭਾਲੋ। ਮੈਂ ਤੁਹਾਨੂੰ ਸੰਕਟ ਵਿਚ ਪਾ ਕੇ ਆਪ ਚੈਨ ਦੀ ਬੰਸਰੀ ਨਹੀਂ ਵਜਾ ਰਿਹਾ।"

ਤਦੇ ਪਹਿਰੇਦਾਰ ਭਜਦਾ ਹੋਇਆ ਆਇਆ, "ਰਾਜਨ ! ਰਾਜਾ ਵਿਗ੍ਰਹਿ ਪਾਲ ਤੁਹਾਨੂੰ ਮਿਲਣਾ ਚਾਹੁੰਦੇ ਹਨ। ਤਿੰਨ ਘੋੜ-ਸਵਾਰ ਅੰਗ-ਰਖਿਅਕ ਵੀ ਨਾਲ ਹਨ।"

"ਕਿਉਂ ਪੁੰਡਰੀਕ, ਅਨੰਤ, ਗੋਵਿੰਦ, ਪਾਰਸ, ਸੁਬੋਧ ਦੇਵ, ਸੂਰਜ ਚਾਚੂ, ਕੀ ਕੀਤਾ ਜਾਵੇ ?"

"ਤੁਸੀਂ ਕੀ ਸੋਚਦੇ ਹੋ ?"

"ਮੈਂ ਤਾਂ ਵਿਗ੍ਰਹਿ ਨੂੰ ਬਿਲਕੁਲ ਨਿਰਪੱਖ, ਸਗੋਂ ਕਰਨ ਦਾ ਵਿਰੋਧੀ ਮੰਨਦਾ ਹਾਂ।"

"ਅਜਿਹੀ ਹਾਲਤ ਵਿਚ ਅਸੀਂ ਸਾਰੇ ਸਾਹਮਣੇ ਦੇ ਕਮਰੇ ਵਿਚ ਚਲੇ ਜਾਂਦੇ ਹਾਂ। ਤੁਸੀਂ ਗੱਲ ਕਰ ਲਵੋ।"

"ਠੀਕ ਹੈ, ਜਾਓ ਤੁਸੀ ਸਾਰੇ।...ਪਹਿਰੇਦਾਰ, ਉਹਨਾ ਨੂੰ ਅੰਗ-ਰਖਿਅਕਾਂ ਸਮੇਤ ਲੈ ਆ।"

"ਜੋ ਆਗਿਆ।"

"ਤੁਹਾਨੂੰ ਰਾਜਾ ਨੇ ਅੰਗ-ਰਖਿਅਕਾਂ ਸਮੇਤ ਬੁਲਾਇਆ ਹੈ।"

"ਅੰਗ-ਰਖਿਅਕਾ ਸਮੇਤ ? ਵਾਹ ਮੇਰੇ ਮਿੱਤਰ ! ਇਹ ਹੌਸਲਾ ਕੇਵਲ ਤੇਰੇ ਵਿਚ ਹੀ ਹੈ। ਕੀਰਤ ਸਦਾ ਪਰਖ ਦੀ ਰੇਸਮੀ ਡੋਰੀ ਸੁੱਟ ਕੇ ਗੱਲ ਕਰਦਾ ਹੈ।...ਤੁਸੀਂ ਲੋਕ ਇਥੇ ਹੀ ਉਡੀਕੋ, ਮੈਂ ਹੁਣੇ ਆਉਂਦਾ ਹਾਂ।"

ਵਿਗ੍ਰਹਿ ਪਾਲ ਪਹਿਰੇਦਾਰ ਨਾਲ ਉਪਰਲੇ ਕਮਰੇ ਵਿਚ ਪੁਜਿਆ।

"ਜੈ ਪੁੰਡਰਵਰਧਨ !"

"ਜੈ ਚੰਦਰਾਤ੍ਰੇਅ !"

ਦੋਵਾਂ ਨੇ ਇਕ ਦੂਜੇ ਨੂੰ ਜੱਫੀ ਵਿਚ ਘੁੱਟ ਲਿਆ।

"ਕਹੋ ਵਿਗ੍ਰਹਿ, ਸੁਣਿਆ ਹੈ, ਤੇਰੇ ਵੀ ਗ੍ਰਹਿ-ਨਛੱਤਰ ਬਹੁਤੇ ਠੀਕ ਨਹੀਂ ਹਨ ਚੱਲ ਰਹੇ ? ਮੈਂ ਆਪ ਇਕ ਨਿਰਧਨ, ਘਰੋਂ ਕੱਢਿਆ ਹੋਇਆ ਵਿਅਕਤੀ ਹਾਂ। ਜੇ ਮੇਰੀ ਜੁਝੌਤੀ ਸੁਤੰਤਰ ਹੁੰਦੀ ਤਾਂ ਚੋਲਾਂ ਨੂੰ ਦੱਸ ਦਿੰਦਾ ਕਿ ਮਿੱਤਰਤਾ ਕੀ ਹੁੰਦੀ ਹੈ !"

"ਛੱਡ ਭਾਈ। ਮੈਂ ਅੱਜ ਰਾਤ ਨੂੰ ਕਾਸੀ ਛੱਡ ਕੇ ਜਾ ਰਿਹਾ ਹਾਂ। ਸਾਰੀ ਹਾਲਤ ਦੇਖ ਕੇ ਯੌਵਨ ਨੇ ਕਿਹਾ, 'ਚਕਰਵਰਤੀ ਦਾ ਆਦਰਸ਼ ਕਿੰਨਾ ਹੋਛਾਪਣ ਹੈ। ਮੇਰੇ ਨਾਲ ਤਾਂ ਉਹ ਜਨਮ ਦੇ ਬਾਅਦ ਤੋਂ ਹੀ ਚਿੜਨ ਲੱਗੇ ਸਨ। ਤੁਹਾਡੇ ਨਾਲ ਵਿਆਹ ਉਹਨਾ ਦੇ ਸ਼ਬਦਾਂ ਵਿਚ ਇਕ ਕੁੱਤੇ ਸਾਹਮਣੇ ਮਾਸ ਦੀ ਬੁਰਕੀ ਸੁੱਟਣ ਵਾਂਗ ਸੀ।' ਮੈਂ ਬੀਰਸ੍ਰੀ ਦੇ ਪਤੀ ਜਾਤ ਬਰਮਨ ਦੀ ਮੁਕਤੀ ਦੀ ਬੇਨਤੀ ਕਰਨ ਆਇਆ ਹਾਂ। ਯੌਵਨ ਅਡੋਲ ਹੈ ਕਿ ਕਰਨ ਅਤੇ ਕੀਰਤ ਦੇ ਯੁੱਧ ਵਿਚ ਅਸੀ ਨਿਰਪੱਖ ਰਹਾਂਗੇ।"

"ਸੁਣ ਵਿਗ੍ਰਹਿ, ਅਸੀ ਮਿੱਤਰਤਾ ਨਿਭਾਉਣ ਲਈ ਤੇਰੇ ਸੰਕਲਪ ਨੂੰ ਪੂਰਾ ਕਰ ਰਹੇ ਹਾਂ। ਪਰ ਕਰਨ ਨੂੰ ਕਹਿ ਦੇਣਾ ਕਿ ਸਵੇਰੇ ਵਾਲੀ ਚੁਣੌਤੀ ਵਿਚ ਪਰਿਵਰਤਨ ਨਾ ਕਰੇ। ਆਪਣੀ ਧਮਕੀ ਅਨੁਸਾਰ ਗਾਹੜਵਾਲ ਦੁਰਗ ਨੂੰ ਅੱਗ ਦੀਆਂ ਲਾਟਾਂ ਦੇ ਹਵਾਲੇ ਕਰ ਕੇ ਦੇਖ ਲਵੇ।"

"ਕੀਰਤ, ਮੈਂ ਸੰਕਟ ਵਿਚ ਹਾਂ। ਮੇਰੇ ਗ੍ਰਹਿ-ਨਛੱਤਰ ਵੀ ਚੰਗੇ ਨਹੀ ਚੱਲ ਰਹੇ। ਇਹ ਤੂੰ ਠੀਕ ਹੀ ਕਿਹਾ ਸੀ। ਪਰ ਮੈਂ, ਤੂੰ ਜਿੰਨੀ ਵੀ ਚਾਹੇਂ, ਆਰਥਿਕ ਸਹਾਇਤਾ ਕਰਨ ਲਈ ਤਿਆਰ ਹਾਂ।"

"ਸੁਣ ਵਿਗ੍ਰਹਿ, ਸਾਡੀ ਪਰਜਾ ਅਤੇ ਉਹਦਾ ਰਾਜਾ ਕਸ਼ਟ ਵਾਲੇ ਜੀਵਨ ਦੇ ਆਦੀ ਹੋ ਗਏ ਹਨ। ਅਸੀਂ ਆਨ ਵੇਚਣੀ ਨਹੀ ਜਾਣਦੇ। ਵਿਦਿਆਧਰ ਦਾ ਪੋਤਰਾ ਗੂੜ੍ਹੇ ਤੋਂ ਗੂੜ੍ਹੇ ਮਿੱਤਰ

ਸਾਹਮਣੇ ਵੀ ਧਨ ਦੀ ਬੇਨਤੀ ਨਹੀਂ ਕਰੇਗਾ। ਲਹੂ ਦੀ ਅੰਤਿਮ ਬੂੰਦ ਤੱਕ ਇਹ ਯੁੱਧ ਚਲਦਾ ਰਹੇਗਾ।"

"ਖਿਮਾ ਕਰਨਾ ਕੀਰਤ, ਤੇਰੇ ਸੁਭਾਅ ਅਤੇ ਚਰਿਤਰ ਨੂੰ ਚੰਗੀ ਤਰ੍ਹਾਂ ਜਾਣਨ ਵਾਲਾ ਵਿਗ੍ਰਹਿ ਵੀ ਅਪਰਾਧ ਕਰ ਬੈਠਾ। ਇਹਨੂੰ ਮਾਫ ਕਰ ਦੇ। ਵਿਗ੍ਰਹਿ ਤੇਰਾ ਹੈ। ਇਹਨੂੰ ਪਰਾਇਆ ਕਦੀ ਨਾ ਸਮਝੀਂ।...ਚੱਲਾਂ ਫੇਰ ?"

"ਵਿਗ੍ਰਹਿ, ਦੋ ਘੰਟਿਆ ਮਗਰੋਂ ਉਹ ਤਿੰਨੇ ਮੱਧ-ਕਰਨਮੇਰੂ ਕੋਲ ਪੁਚਾ ਦਿੱਤੇ ਜਾਣਗੇ। ਹਾਂ, ਕਾਸ਼ੀ ਦੇ ਨੌਜਵਾਨਾ ਦਾ ਕਰੋਧ ਮੈਨੂੰ ਜ਼ਰੂਰ ਝੱਲਣਾ ਪਵੇਗਾ, ਕਿਉਂਕਿ ਉਹਨਾਂ ਨੇ ਕਲਾ-ਵਿਸ਼ਾਰਦਾ ਦੇਵਦਾਸੀ ਨਾਲ ਬਲਾਤਕਾਰ ਦਾ ਜਤਨ ਕਰਨ ਵਾਲਿਆਂ ਨੂੰ ਜਾਨੋਂ ਮਾਰਨ ਦਾ ਐਲਾਨ ਕੀਤਾ ਹੋਇਆ ਹੈ। ਤੂੰ ਮੰਦਾਕਿਨੀ ਕੋਲੋਂ ਦੀ ਜਾਈਂ। ਤੂੰ ਵੀ ਦੇਖ ਲੈ ਕਿ ਕਰਨ ਦੇ ਘੋੜ-ਸਵਾਰਾ ਦੀਆ ਲਾਸ਼ਾ ਕਿਵੇਂ ਤਰ ਰਹੀਆਂ ਹਨ। ਵਿਦਾ ਮਿੱਤਰ ! ਤੂੰ ਕਾਸ਼ੀ ਵਿਚ ਰੁਕਦਾ ਤਾ ਮੈਂ ਤੇਰਾ ਸਵਾਗਤ ਕਰਦਾ। ਹੁਣ ਜਾ ਰਿਹਾ ਹੈਂ ਤਾਂ ਮੇਰੀਆ ਸ਼ੁਭ-ਕਾਮਨਾਵਾ ਸ੍ਵੀਕਾਰ ਕਰ !"

ਕੀਰਤ ਅਤੇ ਵਿਗ੍ਰਹਿ ਪਾਲ ਫੇਰ ਜੱਫੀ ਪਾ ਕੇ ਮਿਲੇ।

"ਫੇਰ ਮਿਲਾਂਗੇ ਕੀਰਤ ! ਕਦੀ ਨਾ ਕਦੀ ਤਾ ਭਾਗ ਅਜਿਹਾ ਅਵਸਰ ਦੇਣਗੇ ਹੀ", ਵਿਗ੍ਰਹਿ ਪਾਲ ਨੇ ਕਿਹਾ।

ਕੀਰਤ ਬੋਲੇ, "ਯੌਵਨ ਨੂੰ ਮੇਰਾ ਪ੍ਰਣਾਮ ਕਹਿ ਦੇਣਾ। ਉਹ ਕਾਸ਼ੀ ਦੀ ਧੀ ਹੈ। ਅਸੀਂ ਉਹਦੀ ਰਾਖੀ ਆਪਣਾ ਧਰਮ ਮੰਨਦੇ ਹਾ।"

## 48

ਵਿਗ੍ਰਹਿ ਇਹ ਸਭ ਸੁਣ ਕੇ ਕਰਨ ਉੱਤੇ ਅਜਿਹਾ ਖਿਝਿਆ ਕਿ ਉਹ ਸਿੱਧਾ ਕਰਨਮੇਰੂ ਪੁਜਿਆ।

ਕਰਨ ਦੇਵ ਬੋਲੇ, "ਕਹੋ ਵਿਗ੍ਰਹਿ, ਸੁਣਿਆ ਹੈ, ਤੂੰ ਮੇਰੇ ਵੈਰੀ ਨੂੰ ਬੇਨਤੀ ਕਰਨ ਗਿਆ ਸੀ ?"

"ਹਾ, ਮੈਂ ਗਿਆ ਸੀ। ਅਸੀਂ ਅੱਜ ਹੀ ਕਾਸ਼ੀ ਛੱਡ ਕੇ ਵੀ ਜਾ ਰਹੇ ਹਾਂ। ਅਸੀਂ ਨੀਚ ਹਰਕਤਾ ਕਰਨ ਵਾਲਿਆ ਦੇ ਭਵਨ ਨੂੰ ਲੱਤ ਮਾਰਦੇ ਹਾ। ਤੁਹਾਡੇ ਜੁਆਈ ਅਤੇ ਦੋਵੇਂ ਅੰਗ-ਰਖਿਅਕ ਆ ਰਹੇ ਹਨ। ਕੀਰਤ ਨੇ ਕਿਹਾ ਹੈ ਕਿ ਕਰਨ ਨੂੰ ਕਹਿ ਦੇਣਾ ਕਿ ਉਹਨਾਂ ਨੂੰ ਅਸੀਂ ਡਰ ਕੇ ਨਹੀਂ ਮੋੜ ਰਹੇ, ਵਿਗ੍ਰਹਿ ਨਾਲ ਆਪਣੀ ਮਿੱਤਰਤਾ ਦੇ ਕਾਰਨ ਭੇਜ ਰਹੇ ਹਾ। ਉਹਨੂੰ ਕਹੋ ਕਿ ਅੱਜ ਦੀ ਰਾਤ ਗਾਹੜਵਾਲ ਦੁਰਗ ਨੂੰ ਅੱਗ ਲਾਉਣ ਦੇ ਸੰਕਲਪ ਤੋਂ ਪਿਛੇ ਨਾ ਹਟੇ। ਮੈਂ ਮੰਦਾਕਿਨੀ ਕੋਲੋ ਦੀ ਝੀਲ ਨੂੰ ਦੇਖਦਾ ਹੋਇਆ ਆ ਰਿਹਾ ਹਾਂ। ਉਸ ਵਿਚ ਤੁਹਾਡੇ ਲਈ ਜੀਵਨ ਨਿਛਾਵਰ ਕਰਨ ਵਾਲੇ ਚਾਰ ਸੌ ਘੋੜ-ਸਵਾਰਾਂ ਦੀਆ ਲਾਸਾਂ ਤਰ ਰਹੀਆਂ ਹਨ। ਕਿਰਪਾ ਕਰਕੇ ਇਹ ਦ੍ਰਿਸ਼ ਦੇਖ ਕੇ ਤੁਹਾਡੇ ਨਾਂ ਉੱਤੇ ਥੁੱਕਣ ਵਾਲੀ ਕਾਸ਼ੀ ਦੀ ਪਰਜਾ ਦਾ ਤੁਹਾਨੂੰ ਤੁੱਛ ਸਮਝਣਾ ਤਾ ਰੋਕੋ।"

ਫੇਰ ਵਿਗ੍ਰਹਿ ਸਿੱਧੇ ਯੌਵਨਸ਼੍ਰੀ ਕੋਲ ਪੁੱਜੇ। ਉਥੇ ਹੀ ਬੀਰਸ਼੍ਰੀ ਵੀ ਸੀ। "ਜਾਤ ਬਰਮਨ ਅਤੇ ਉਹਦੇ ਦੋਵੇਂ ਅੰਗ-ਰਖਿਅਕ ਥੋੜ੍ਹੇ ਚਿਰ ਮਗਰੋਂ ਇਥੇ ਆ ਜਾਣਗੇ। ਉਹਨਾ ਲੋਕਾਂ ਨੇ ਮਦਿਰਾ ਵਿਚ ਧੁਤ ਹੋ ਕੇ ਇਕ ਕਲਾਕਾਰ ਨ੍ਰਤਕੀ ਨਾਲ ਬਲਾਤਕਾਰ ਦਾ ਜਤਨ ਕੀਤਾ ਸੀ। ਚਲੋ ਯੌਵਨ, ਮੈਂ ਕੀਰਤ ਦੇ ਵਿਰੁੱਧ ਕਿਸੇ ਸਾਜ਼ਿਸ਼ ਵਿਚ ਸ਼ਾਮਲ ਨਹੀ ਹੋਣਾ ਚਾਹੁੰਦਾ। ਉਹ ਯੋਗੀ ਹੈ। ਉਹਨੂੰ ਜਿੱਤ ਸਕਣ ਵਾਲਾ ਅਜੇ ਪੈਦਾ ਨਹੀਂ ਹੋਇਆ।"

ਤੁਰਨ ਸਮੇਂ ਉਹਨਾਂ ਨੇ ਕਿਹਾ, "ਵਿਦਿਆਧਰ ਦਾ ਪੋਤਰਾ ਕਿਸੇ ਅੱਗੇ ਬੇਨਤੀ ਕਰ-ਦਿਆਂ ਹੱਥ ਨਹੀ ਫੈਲਾਏਗਾ। ਯੌਵਨ, ਮੈਂ ਵੀ ਅਪਰਾਧ ਕੀਤਾ ਜਦੋਂ ਭਾਵੁਕਤਾ ਵਿਚ ਬੋਲ ਪਿਆ, 'ਜਿੰਨੀ ਵੀ ਆਰਥਿਕ ਸਹਾਇਤਾ ਚਾਹੋ, ਮੈਂ ਦੇਵਾਂਗਾ।' ਉਹਨੇ ਅੰਤਿਮ ਵਾਕ ਬੋਲਿਆ, 'ਭਾਵੇਂ ਯੌਵਨ ਮੇਰੀ ਹਮ-ਉਮਰ ਹੀ ਹੋਵੇਗੀ, ਪਰ ਉਹ ਕਾਸੀ ਦੀ ਧੀ ਹੈ। ਉਹਨੂੰ ਮੇਰਾ ਪ੍ਰਨਾਮ ਕਹਿਣਾ। ਅਸੀਂ ਕਾਸੀ ਵਿਚ ਜਨਮੀ ਹਰੇਕ ਬਹੂ-ਬੇਟੀ ਨੂੰ ਆਪਣੀ ਬਹੂ-ਬੇਟੀ ਮੰਨਦੇ ਹਾਂ'।"

"ਚਲੋ ਆਰੀਆ-ਪੁੱਤਰ, ਇਥੇ ਇਕ ਪਲ ਵੀ ਰੁਕਣਾ ਪਾਪ ਹੈ। ਬੀਰਸ੍ਰੀ, ਲੈ ਤੇਰਾ ਹੱਠ ਅਸੀਂ ਮੰਨ ਲਿਆ। ਹੁਣ ਤੂੰ ਜਾਤ ਬਰਮਨ ਨੂੰ ਸੰਭਾਲ, ਕਿਉਂਕਿ ਇਕ ਸਪਤਾਹ ਦੇ ਅੰਦਰ ਕਾਸ਼ੀ ਏਨੀ ਮਘ ਉੱਠੇਗੀ ਕਿ ਸਹਿ ਸਕਣਾ ਔਖਾ ਹੋ ਜਾਵੇਗਾ।"

"ਤੂੰ ਸਹੁੰ ਖਾਧੀ ਸੀ, ਫੇਰ ਪਿਤਾਸ਼੍ਰੀ ਨੂੰ ਕਿਉ ਦੱਸਿਆ ਕਿ ਮੈਂ ਕੀਰਤ ਨੂੰ ਮਿਲਣ ਗਿਆ ਹਾ ? ਬੀਰਸ਼੍ਰੀ, ਅਜੇ ਤੂੰ ਨਾਦਾਨ ਬੱਚੀ ਵਾਂਗ ਠੀਕ-ਗਲਤ ਦਾ ਧਿਆਨ ਨਾ ਰੱਖ ਕੇ ਸਹਿਜ ਢੰਗ ਨਾਲ ਸਭ ਦੇ ਸਾਹਮਣੇ ਗੁਪਤ ਗੱਲਾਂ ਉਗਲੱਛ ਦਿੰਦੀ ਹੈਂ। ਮੈਂ ਜਿਉਂ ਹੀ ਬਾਹਰਲੇ ਦੁਆਰ ਉੱਤੇ ਪੁਜਿਆ, ਕਰਨ ਦੇਵ ਨੇ ਪੁਛਿਆ, 'ਕਿਉਂ ? ਤੂੰ ਮੇਰੇ ਵੈਰੀ ਨੂੰ ਮਿਲਣ ਗਿਆ ਸੀ' ?"

"ਕਿਤੇ ਇਹ ਸਮਾਚਾਰ ਕੀਰਤ ਨੂੰ ਮਿਲ ਗਿਆ, ਉਹ ਬਹੁਤ ਕਠੋਰ ਢੰਗ ਅਪਣਾਵੇਗਾ ਅਤੇ ਮੈਨੂੰ ਧੋਖੇਬਾਜ਼ ਆਖ ਕੇ ਜਾਤ ਬਰਮਨ ਦੀ ਮੁਕਤੀ ਰੋਕ ਦੇਵੇਗਾ। ਤੈਨੂੰ ਸੋਚ-ਸੋਚ ਕੇ ਚੱਲਣਾ ਚਾਹੀਦਾ ਹੈ, ਬੀਰਸ੍ਰੀ। ਤੂੰ ਸਮਝਦੀ ਹੈਂ ਕਿ ਤੇਰਾ ਪਿਤਾ ਸੱਚ-ਮੁੱਚ ਚਕਰਵਰਤੀ ਹ ? ਨੀ ਝੱਲੀਏ ! ਤੂੰ ਵਿਦਿਆਧਰ ਦਾ ਨਾ ਵੀ ਨਹੀਂ ਸੁਣਿਆ ਹੋਵੇਗਾ, ਜੀਹਦੇ ਚਰਨਾ ਵਿਚ ਬੈਠ ਕੇ ਕਰਨ ਦਾ ਪਿਤਾ ਗਾਂਗੇਅ ਦੱਤ ਅਤੇ ਧਾਰਾ ਦਾ ਭੋਜ ਸਿਸਾ ਵਾਂਗ ਪੂਜਾ ਕਰਿਆ ਕਰਦੇ ਸਨ। ਉਸੇ ਦੇ ਪੋਤਰੇ ਨਾਲ ਇਹ ਲੜਾਈ ਚੱਲ ਰਹੀ ਹੈ। ਹੁਣ ਤੂੰ ਜਾਤ ਬਰਮਨ ਨੂੰ ਸੰਭਾਲ, ਅਸੀਂ ਚੱਲੇ।"

ਤਿੰਨੇ ਨੌਜਵਾਨ ਚਲੇ ਗਏ। ਪੁੰਡਰੀਕ, ਅਨੰਤ, ਗੋਵਿੰਦ, ਪਾਰਸ, ਸੂਰਜ, ਸਭ ਉਸੇ ਕਮਰੇ ਵਿਚ ਆ ਕੇ ਬੈਠ ਗਏ।"

"ਰਾਜਨ !" ਪਹਿਰੇਦਾਰ ਨੇ ਕਿਹਾ, "ਸ੍ਰੀਦਾਮਾ ਮਿਲਣਾ ਚਾਹੁੰਦੇ ਹਨ।"

"ਭੇਜੋ ਉਹਨਾਂ ਨੂੰ", ਕੀਰਤ ਬੋਲੇ।

ਸ੍ਰੀਦਾਮਾ ਬਹੁਤ ਘਬਰਾਇਆ ਹੋਇਆ ਸੀ, "ਰਾਜਨ ! ਜਾਤ ਬਰਮਨ ਅਤੇ ਉਹਦੇ ਦੋਵਾਂ ਅੰਗ-ਰਖਿਅਕਾਂ ਨੂੰ, ਜਿਨ੍ਹਾ ਨੂੰ ਘੋੜਿਆਂ ਦੀਆ ਪਿੱਠਾ ਉਤੇ ਰੱਸਿਆ ਨਾਲ ਬੰਨ੍ਹ ਦਿੱਤਾ ਗਿਆ

ਸੀ, ਦੇਖਦਿਆਂ ਹੀ ਕਰਨ ਦੇਵ ਕਰੋਧ ਨਾਲ ਦੰਦ ਪੀਹ ਕੇ ਬੋਲਿਆ, 'ਅੱਜ ਮੈਂ ਉਸ ਜੰਗਲੀ ਚੂਹੇ ਨੂੰ ਦੱਸ ਦੇਵਾਂਗਾ ਕਿ ਹੁਣ ਨਟ-ਵਿਦਿਆ ਕੰਮ ਨਹੀਂ ਆਉਣ ਲੱਗੀ।' ਉਹ ਭਿਆਨਕ ਉੱਚੀ ਆਵਾਜ਼ ਵਿਚ ਹੱਸਿਆ ਅਤੇ ਸਾਹਮਣੇ ਖੜ੍ਹੀ ਬੀਰਸ਼੍ਰੀ ਨੂੰ ਕਹਿਣ ਲਗਿਆ, 'ਕੀ ਚਾਹੁੰਦੀ ਹੈਂ ਤੂੰ ?'

"ਪਿਤਾਸ਼੍ਰੀ, ਇਸੇ ਤਰ੍ਹਾਂ ਰੱਸੇ ਵਿਚ ਬੰਨ੍ਹ ਕੇ ਉਸ ਆਦਿਵਾਸੀ ਨੂੰ ਵੀ ਮੇਰੇ ਚਰਨਾਂ ਵਿਚ ਲਿਆ ਕੇ ਸੁੱਟੋ, ਤਦੇ ਮੇਰੀ ਅੰਤਰ-ਆਤਮਾ ਨੂੰ ਸ਼ਾਂਤੀ ਮਿਲੇਗੀ।"

"ਅਜਿਹਾ ਹੀ ਹੋਵੇਗਾ, ਬੇਟੀ। ਜਾ ਤੂੰ ਅਤੇ ਉਸ ਕੁੱਤੇ ਵਿਗ੍ਰਹਿ ਨੂੰ ਕਹਿ ਦੇ ਕਿ ਅੱਜ ਦਾ ਦ੍ਰਿਸ਼ ਦੇਖ ਕੇ ਹੀ ਕਾਸ਼ੀ ਛੱਡਣ ਦਾ ਫੈਸਲਾ ਕਰੇ। ਅੱਜ ਉਹਦੇ ਅਟੁੱਟ ਮਿੱਤਰ ਦੀ ਆਨ ਮਿੱਟੀ ਵਿਚ ਮਿਲੇਗੀ।" ਬੀਰਸ਼੍ਰੀ ਪ੍ਰਸੰਨਤਾ ਨਾਲ ਬਿਹਬਲ ਆਪਣੀ ਭੈਣ ਯੌਵਨਸ਼੍ਰੀ ਕੋਲ ਪੁੱਜੀ, "ਭੈਣ, ਅੱਜ ਬਹੁਤ ਸੁਆਦ ਆਵੇਗਾ। ਕਿਉਂ ਜੀਜਾ ਜੀ ?"

ਯੌਵਨ ਬੋਲੀ, "ਸੁਆਦ ਬਾਰੇ ਕੁਛ ਦੱਸ ਤਾਂ ਸਹੀ ? ਕੇਹਾ ਸੁਆਦ ਆਵੇਗਾ ?"

"ਅੱਜ ਜੀਜਾ ਜੀ ਦੇ ਅਟੁੱਟ ਮਿੱਤਰ ਸ਼੍ਰੀਮਾਨ ਰੱਸਾ-ਬੱਧ ਮੇਰੇ ਚਰਨਾਂ ਵਿਚ ਅਰਪਿਤ ਕੀਤੇ ਜਾਣਗੇ। ਅੱਜ ਪਿਤਾਸ਼੍ਰੀ ਨੇ ਸਹੁੰ ਖਾਧੀ ਹੈ ਕਿ ਉਸ ਜੰਗਲੀ ਚੂਹੇ ਨੂੰ ਉਹਦੀ ਯਥਾਰਥਕ ਸਥਿਤੀ ਦਾ ਗਿਆਨ ਕਰਵਾ ਦੇਵਾਗਾ।"

"ਚੱਲ ਭੱਜ ਕੁੱਤੀਏ ! ਕ੍ਰਿਤਘਣ, ਹੁਣ ਤੱਕ ਰੋ-ਰੋ ਕੇ ਦੁਖਿਆਰੀ ਦਾ ਨਾਟਕ ਕਰਦੀ ਰਹੀ। ਯੌਵਨ ਦੀ ਬੇਨਤੀ ਕਾਰਨ ਮੈਂ ਉਸ ਵਿਸ਼ਾਲ-ਦਿਲ ਵਿਅਕਤੀ ਤੋਂ ਜਾਤ ਬਰਮਨ ਨੂੰ ਮੁਕਤ ਕਰਵਾਇਆ। ਉਸੇ ਵਿਰੁੱਧ ਪਿਤਾ-ਪੁੱਤਰੀ ਸਾਜ਼ਿਸ਼ ਕਰ ਰਹੇ ਹੋ ? ਮੈਂ ਜਾ ਰਿਹਾ ਹਾਂ ਕੀਰਤ ਕੋਲ। ਉਹਨੂੰ ਸਾਵਧਾਨ ਕਰਨਾ ਮੇਰਾ ਫਰਜ਼ ਹੈ !"

ਤਦੇ ਕਰਨ ਦੇਵ ਹਸਦਾ ਹੋਇਆ ਆਇਆ। ਉਹਨੇ ਆਪਣੇ ਨਾਲ ਆਏ ਅੰਗ-ਰਖਿਅਕਾ ਨੂੰ ਕਿਹਾ, "ਇਸ ਕੁੱਤੇ ਵਿਗ੍ਰਹਿ ਪਾਲ ਨੂੰ ਬੰਦੀ ਬਣਾ ਲਵੋ। ਲੈ ਜਾਓ ਇਹਨੂੰ ਉਪਰ ਵਾਲੇ ਕਮਰੇ ਵਿਚ। ਭੋਜਨ-ਪਾਣੀ ਜੋ ਵੀ ਇਹਨੂੰ ਚਾਹੀਦਾ ਹੋਵੇ, ਉਹ ਦਿੰਦੇ ਰਹਿਣਾ। ਚਲਿਆ ਹਾਂ ਕੀਰਤ ਨੂੰ ਸਾਵਧਾਨ ਕਰਨ !"

ਸ੍ਰੀਦਾਮਾ ਚੁੱਪ ਹੋ ਗਿਆ। ਕਮਰੇ ਵਿਚ ਸੰਪੂਰਨ ਸੰਨਾਟਾ ਛਾ ਗਿਆ।

"ਤੂੰ ਜਾ ਸ੍ਰੀਦਾਮਾ।" ਕੀਰਤ ਖਿੜ-ਖਿੜ ਹੱਸਿਆ। "ਕੋਈ ਵਿਸ਼ੇਸ਼ ਗੱਲ ਹੋਵੇ ਤਾ ਦੱਸ ਜਾਣਾ।"

"ਕਿਉਂ ਪਾਰਸ ਦੇਵ, ਗੋਵਿੰਦ, ਤੁਸੀਂ ਸਭ ਨੇ ਕਿਹਾ ਸੀ ਕਿ ਸੋਣਨਦ ਦੇ ਕਿਨਾਰੇ ਦਾ ਇਕ ਨਟ ਪਰਿਵਾਰ ਕਾਸੀ ਵਿਚ ਭੱਦਰਵਣ ਵਿਚ ਟਿਕਿਆ ਹੋਇਆ ਹੈ ?"

"ਮੈਂ ਹੀ ਕਿਹਾ ਸੀ, ਰਾਜਨ ! ਮੈਨੂੰ ਕ੍ਰਿਸਨ ਮਿਸ਼ਰ ਨੇ ਦੱਸਿਆ ਸੀ ਅਤੇ ਅਸੀਂ ਉਹਨਾ ਲਈ ਨਿਰੰਤਰ ਦੁਰਗ ਵਿਚੋ ਅੰਨ ਭੇਜਦੇ ਰਹੇ ਹਾਂ", ਪਾਰਸ ਬੋਲਿਆ।

"ਸੂਰਜ ਚਾਚੂ ! ਤੁਸੀ ਘੋੜੇ ਉਤੇ ਜਾਓ ਅਤੇ ਭੱਦਰਵਣ ਦੇ ਉੱਤਰੀ ਕਿਨਾਰੇ ਦੀਆ ਝੁੱਗੀਆਂ ਲੱਭ ਕੇ ਉਹਨਾ ਦੇ ਪ੍ਰਮੁੱਖ ਨੂੰ ਕਹੋ ਕਿ ਅੱਜ ਲੂਣ ਦੀ ਲਾਜ ਰੱਖਣ ਦਾ ਅਵਸਰ ਆ ਗਿਆ ਹੈ। ਉਹ ਪਰਿਵਾਰ ਸਮੇਤ ਜਿੰਨੀ ਛੇਤੀ ਹੋ ਸਕੇ, ਆ ਜਾਵੇ, ਓਨਾ ਹੀ ਚੰਗਾ। ਆਪਣੇ ਅਸਤਰ-ਸ਼ਸਤਰ, ਤੀਰ-ਕਮਾਨ ਸਭ ਲੈ ਕੇ ਆਉਣੇ ਹਨ।"

ਸੂਰਜ ਉੱਠ ਅਤੇ ਹੇਠਾਂ ਜਾ ਕੇ ਪਹਿਰੇਦਾਰ ਦੇ ਘੋੜੇ ਉੱਤੇ ਭੱਦਰਵਣ ਵੱਲ ਚੱਲ ਪਏ।

"ਸੁਬੋਧ ਆਰੀਆ, ਤੁਸੀਂ ਇਥੇ ਇਕੱਤਰ ਲੋਕਾਂ ਨੂੰ ਕੁਝ ਖੁਆਓ-ਪਿਆਓ। ਤਦ ਤੱਕ ਮੈਂ ਉਸ ਕਮਰੇ ਵਿਚ ਇਕ ਘੜੀ ਆਰਾਮ ਕਰ ਲਵਾਂ।"

"ਰਾਜਨ ! ਕੀ ਅੱਜ ਤੁਹਾਡਾ ਵਰਤ ਹੀ ਚੱਲੇਗਾ ?" ਅਨੰਤ ਨੇ ਕਿਹਾ। "ਰਣਨੀਤੀ ਉਤੇ ਇੱਛਾ-ਸ਼ਕਤੀ ਨੂੰ ਇਕਾਗਰ ਕਰਨ ਲਈ ਬਹੁਤ ਸਮਾਂ ਬਾਕੀ ਹੈ। ਤੁਸੀਂ ਕੁਝ ਖਾ ਹੀ ਲਵੋ।"

"ਨਹੀਂ ਅਮਾਤਿਐ, ਭੋਜਨ ਕਰ ਲੈਣ ਮਗਰੋਂ ਮੈਂ ਕੁਛ ਸੁਸਤ ਜਿਹਾ ਹੋ ਜਾਂਦਾ ਹਾਂ। ਮੇਰੇ ਲਈ ਥੋੜ੍ਹਾ ਦੁੱਧ ਭੇਜ ਦੇਣਾ।"

"ਭਾਈ-ਜੂ", ਪੁੰਡਰੀਕ ਅਤੇ ਗੋਵਿੰਦ ਇਕੱਠੇ ਹੀ ਬੋਲ ਪਏ, "ਜੇ ਤੁਸੀਂ ਭੋਜਨ ਨਹੀਂ ਕਰੋਗੇ ਤਾਂ ਅਸੀਂ ਵੀ ਵਰਤ ਰੱਖਾਂਗੇ।"

"ਤੁਸੀਂ ਮੇਰੀ ਚਿੰਤਾ ਨਾ ਕਰੋ, ਪੁੰਡਰੀਕ ਅਤੇ ਗੋਵਿੰਦ। ਇਹ ਮੇਰੇ ਕੰਮ ਦੀ ਇੱਕ ਅਟੁੱਟ ਰੀਤ ਰਹੀ ਹੈ ਕਿ ਨਿਸ਼ਾਨੇ ਦੀ ਪ੍ਰਾਪਤੀ ਤੋਂ ਬਿਨਾ ਮੈਂ ਅੰਨ-ਜਲ ਗ੍ਰਹਿਣ ਨਹੀਂ ਕਰਦਾ।"

ਸਭ ਜਣੇ ਹੇਠਾਂ ਵਿਹੜੇ ਵਿਚ ਚਲੇ ਗਏ।

"ਪਤਿਤ, ਕ੍ਰਿਤਘਣ, ਨੀਚ !" ਦੰਦ ਪੀਹਦਿਆਂ ਅਨੰਤ ਬੋਲਿਆ, "ਅੱਜ ਤੈਨੂੰ ਬਾਜ-ਝਪੱਟੇ ਨਾਲ ਬੋਟੀ-ਬੋਟੀ ਕਰਨ ਦਾ ਸੰਕਲਪ ਕਰ ਰਿਹਾ ਹਾਂ। ਦੇਖ ਲਵਾਂਗੇ ਤੈਨੂੰ ਵੀ।"

"ਰਾਜਨ !" ਸੁਬੋਧ ਦੇਵ ਇਕ ਕਟੋਰੇ ਵਿਚ ਦੁੱਧ ਲੈ ਆਇਆ। ਉਹਨਾਂ ਨੇ ਦੁੱਧ ਨੂੰ ਕੋਲ ਪਈ ਕਾਠ ਦੀ ਪਟੜੀ ਉੱਤੇ ਰੱਖ ਦਿਤਾ ਅਤੇ ਕੀਰਤ ਦੇ ਸਿਰਹਾਣੇ ਬੈਠ ਕੇ ਉਹਦਾ ਮੱਥਾ ਪਲੋਸਣ ਲੱਗੇ। "ਰਾਜਨ ! ਚਿੰਤਾ ਦੇ ਭੰਵਰ-ਜਾਲ ਵਿਚੋਂ ਬਾਹਰ ਨਿੱਕਲੋ। ਅਸੀਂ ਕਸ਼ੱਤਰੀ ਹਾਂ। ਮ੍ਰਿਤੂ ਸਾਡੀ ਹਮਜੋਲੀ ਹੈ। ਉਹਨੂੰ ਪਿਆਰ ਨਾਲ ਦੁਲਾਰੋ, ਉਹਨੂੰ ਚੁੰਮ ਕੇ ਹਸਾਓ। ਤੁਹਾਡੇ ਵਰਗੇ ਰੁਦਰ ਅਤੇ ਕ੍ਰਿਸ਼ਨ ਦੇ ਸਾਝੇ ਤੇਜ ਨਾਲ ਤੇਜੱਸਵੀ ਬਣੇ ਵਿਅਕਤੀ ਨੂੰ ਕੋਈ ਵੀ ਸ਼ਕਤੀ ਹਰਾ ਨਹੀਂ ਸਕਦੀ।"

"ਮੈਨੂੰ ਚਿੰਤਾ ਗੋਮਤੀ ਦੀ ਹੈ, ਆਰੀਆ। ਉਹਨੇ ਧੀਰਜ ਅਤੇ ਪ੍ਰਰਨਾ ਦੇ ਸਾਝੇ ਸਰੋਤ ਤੋਂ ਉਤਸਾਹਿਤ ਹੋ ਕੇ ਕੱਲ੍ਹ ਕਿਹਾ ਸੀ ਕਿ ਤੁਸੀਂ ਵਚਨ ਦਿਓ ਕਿ ਜੇ ਗੋਮਤੀ ਕਿਸੇ ਸੰਕਟ ਵਿਚ ਘਿਰ ਜਾਵੇ ਤਾਂ ਵੀ ਤੁਸੀਂ ਆਪਣੇ ਆਪ ਨੂੰ ਸੰਕਟ ਵਿਚ ਨਹੀਂ ਝੋਕੋਗੇ, ਲਾਂਭੇ ਰਹੋਗੇ। ਮੈਂ ਕਿਹਾ ਕਿ ਇਹ ਵਚਨ ਨਹੀਂ ਦੇ ਸਕਦਾ, ਇਹ ਗੱਲ ਅਸਵੀਕਾਰ ਕੀਤੀ ਜਾਂਦੀ ਹੈ। ਉਹਨੇ ਕਿਤੇ ਹੱਠ ਫੜ ਲਿਆ ਕਿ ਪ੍ਰਚੰਡ ਦੇ ਨਾਲ ਰਿਪੁੰਜੈ ਉਤੇ ਬੈਠੀ ਉਹ ਵੀ ਯੁੱਧ ਵਿਚ ਸ਼ਾਮਲ ਹੋਵੇਗੀ, ਤਾਂ ਮੈਨੂੰ ਕੀ ਕਰਨਾ ਚਾਹੀਦਾ ਹੈ ?"

"ਮੈਂ ਉਹਨੂੰ ਸਾਰੀਆਂ ਸਥਿਤੀਆਂ ਦੱਸ ਕੇ ਸਮਝਾ ਲਵਾਂਗਾ, ਰਾਜਨ !" ਆਰੀਆ ਸੁਬੋਧ ਨੇ ਕਿਹਾ, "ਉਹ ਸੱਚ ਦੇ ਸਾਹਮਣੇ ਝੁਕਣ ਵੀ ਜਾਣਦੀ ਹੈ। ਸਵੈਮਾਨੀ ਹੈ, ਪਰ ਸਥਿਤੀ ਨੂੰ ਸਮਝਣ ਵਾਲੀ ਵੀ ਹੈ।"

ਭੋਜਨ ਮਗਰੋਂ ਸਲਾਹ-ਮਸ਼ਵਰਾ ਫੇਰ ਸੁਰੂ ਹੋਇਆ।

"ਹੁਣ ਇਹ ਸੰਕਟਕਾਲੀ ਗੋਸ਼ਟੀ ਬਣ ਗਈ ਹੈ। ਇਹਦੀ ਗੁਪਤਤਾ ਤੁਹਾਡੀ ਸਹੁੰ ਨਾਲ ਜੁੜੀ ਹੋਈ ਹੈ। ਮੈਂ ਜੋ ਰਣਨੀਤੀ ਤੈਅ ਕੀਤੀ ਹੈ, ਉਹਨੂੰ ਸੰਖੇਪ ਵਿਚ ਤੁਹਾਡੇ ਸਾਹਮਣੇ ਰੱਖ ਰਿਹਾ ਹਾਂ।"

"ਪਾਰਸ ਦੇਵ !" ਕੀਰਤ ਬੋਲੇ, "ਮੈਂ ਭੁੱਲ ਕਰ ਦਿੱਤੀ। ਤੁਸੀ ਕਿਸੇ ਨੂੰ ਮਹਾਵਣ ਭੇਜੋ ਅਤੇ ਦੋ ਸੌ ਘੋੜ-ਸਵਾਰਾਂ ਨੂੰ ਧਰਮਸ਼ਾਲਾ ਦੀ ਰਖਿਆ ਲਈ ਬੀੜ ਦਿਓ। ਗੋਸਟੀ ਤਦੇ ਚੱਲਗੀ। ਮੈਨੂੰ ਗਿੱਦੜਾਂ ਅਤੇ ਕੁੱਤਿਆ ਤੋਂ ਘੋਰ ਘਿਣ ਆਉਂਦੀ ਹੈ।"

ਇਕ ਘੜੀ ਵਿਚ ਹੀ ਗਾਹੜਵਾਲ ਘੋੜ-ਸਵਾਰਾ ਨੇ ਧਰਮਸਾਲਾ ਘੇਰ ਲਈ।

ਪਾਰਸ ਉੱਪਰ ਆਏ, "ਹੁਣ ਦੱਸੋ, ਰਾਜਨ, ਅਸੀ ਕੀ ਕਰਨਾ ਹੈ ?"

"ਪਹਿਲੀ ਗੱਲ ਤਾਂ ਇਹ ਕਿ ਕਰਨ ਇਸ ਵਾਰ ਸ਼ੋਣ ਦੇ ਚਮਤਕਾਰਾ ਨੂੰ ਪ੍ਰਭਾਵ-ਰਹਿਤ ਬਣਾ ਕੇ ਹੀ ਆਵੇਗਾ। ਤੇ ਗਾਹੜਵਾਲ ਦੁਰਗ ਦੀ ਜਿਹੋ ਜਿਹੀ ਹਾਲਤ ਹੈ, ਉਹਦੀ ਘੇਰੇਬੰਦੀ ਕੰਧ ਨਾਲ ਲੱਗ ਕੇ ਹੀ ਕੀਤੀ ਜਾ ਸਕਦੀ ਹੈ। ਸਾਡੇ 'ਸ਼ੋਣ' ਦੇ ਸਾਹਮਣੇ ਇਹ ਅਵਸਰ ਹੀ ਨਹੀ ਆਵੇਗਾ ਕਿ ਉਹ ਘੋੜਿਆ ਨੂੰ ਉਪਰੋਂ ਦੀ ਕੱਢ ਸਕਣ। ਇਸ ਲਈ ਆਪਣੀ ਜੋ ਵੀ ਸਕਤੀ ਹੈ, ਉਹਨੂੰ ਚੰਗੀ ਤਰ੍ਹਾ ਸਮਝ ਕੇ ਚੱਲਣਾ ਚਾਹੀਦਾ ਹੈ। ਇਕ ਸੌ ਘੋੜ-ਸਵਾਰ ਮਹਾਵਣ ਦੀ ਕਪਿਲ ਝੀਲ ਕੋਲ ਅਨੰਤ ਦੀ ਅਗਵਾਈ ਵਿਚ ਰਹਿਣਗੇ। ਦੋ ਸੌ ਘੋੜ-ਸਵਾਰ ਪੁੰਡਰੀਕ ਅਤੇ ਪਾਰਸ ਦੀ ਅਗਵਾਈ ਵਿਚ ਵਰੁਣਾ-ਪਾਰ ਆਦਿਕੇਸ਼ਵਾਇਤਨ ਕੋਲ ਲੁਕੇ ਰਹਿਣਗੇ। ਇਹਨਾ ਦਾ ਮੁੱਖ ਕੰਮ ਭਜਦੀ ਹੋਈ ਕਰਨ ਦੀ ਫੌਜ ਨੂੰ ਰੋਕ ਕੇ ਉਸੇ ਪ੍ਰਕਾਰ ਮਲੀਆਮਟ ਕਰਨਾ ਹੋਵੇਗਾ, ਜਿਵੇਂ ਕਰਨ ਦੇ ਪੁਰਖੇ ਚੇਦੀ-ਨਰੇਸ਼ ਕਾਰਤੀਵੀਰਯ ਅਰਜੁਨ ਦੇ ਸਰੀਰ ਨੂੰ ਭਗਵਾਨ ਪਰਸੂਰਾਮ ਨੇ ਹਜ਼ਾਰਾ ਟੁਕੜਿਆ ਵਿਚ ਵੱਢ ਕੇ ਕੀਤਾ ਸੀ। ਤੀਜੀ ਟੁਕੜੀ ਧਰਮਸ਼ਾਲਾ ਦੇ ਪਿਛੇ ਖੜ੍ਹੀ ਰਹੇਗੀ ਅਤੇ ਲੋੜ-ਅਨੁਸਾਰ ਵੈਰੀ ਦੇ ਪਿੱਛੇ ਤੋਂ ਹਮਲਾ ਕਰੇਗੀ। ਇਹਦੀ ਅਗਵਾਈ ਆਰੀਆ ਸੁਬੋਧ ਦੇਵ ਅਤੇ ਸੂਰਜ ਚਾਚੂ ਕਰਨਗੇ।"

ਤਦੇ ਪਹਿਰੇਦਾਰ ਦੁਆਰ ਉਤੇ ਪੁੱਜਿਆ।

"ਰਾਜਨ ! ਪੰਦਰਾ-ਵੀਹ ਨਟਾ ਅਤੇ ਉਹਨਾਂ ਦੀਆ ਬਹੂ-ਬੇਟੀਆ ਨਾਲ ਸੂਰਜ ਚਾਚੂ ਦੁਆਰ ਉਤੇ ਖੜ੍ਹੇ ਹਨ।"

"ਉਹਨਾ ਨੂੰ ਲੈ ਆਓ।"

"ਤੁਸੀਂ ਸਭ ਮੇਰੇ ਨੇੜੇ ਆ ਜਾਓ। ਬੱਬਰ ਨਟ ਦੇ ਪਰਿਵਾਰ ਨਾਲ ਮੇਰੀ ਜੋ ਵੀ ਗੱਲਬਾਤ ਹੋਵੇਗੀ, ਉਸ ਦੀ ਤੁਹਾਨੂੰ ਜੇ ਉਤਸੁਕਤਾ ਹੋਵੇ, ਤਾ ਚੁੱਪ-ਚਾਪ ਬੈਠ ਕੇ ਦੇਖਦੇ ਰਹੋ। ਉਤਸੁਕਤਾ ਨਾ ਹੋਵੇ ਤਾ ਉਸੇ ਕਮਰੇ ਵਿਚ...", ਕੀਰਤ ਖਿੜ-ਖਿੜ ਹੱਸੇ।

"ਰਾਜਨ ! ਸਾਨੂੰ ਵੀ ਸੁਣਨ ਦਿਓ। ਤੁਸੀਂ ਯੁੱਧ ਚਲਾਉਣ ਦੀ ਜੋ ਨਵੀ ਸ਼ੈਲੀ ਕੱਢੀ ਹੈ, ਉਸਦੀ ਤਾ ਸਾਨੂੰ ਉਤਸੁਕਤਾ ਹੈ ਹੀ", ਅਨੰਤ ਅਤੇ ਪੁੰਡਰੀਕ ਬੋਲੇ।

"ਹਾ, ਭਾਈ-ਜੂ, ਸਾਨੂੰ ਵੀ ਇਥੇ ਰਹਿਣ ਦੀ ਆਗਿਆ ਦਿਉ", ਗੋਵਿੰਦ ਮਚਲ ਕੇ ਬੋਲਿਆ।

ਤਦੇ ਸੂਰਜ ਚਾਚੂ ਅਤੇ ਬੱਬਰ ਉੱਤੇ ਆ ਗਏ।

"ਰਾਜਾ ! ਇਹ ਹੈ ਤੇਰੇ ਸੋਣਨਦ ਦਾ ਵਾਸੀ ਬੱਬਰ ਨਟ। ਇਹਦੀ ਸਿਕਾਇਤ ਵੀ ਸੁਣ ਲੈ। ਇਹ ਕਹਿ ਰਿਹਾ ਸੀ ਕਿ ਚਾਰ ਮਹੀਨਿਆ ਤੋਂ ਅਸੀਂ ਉਡੀਕ ਕਰ ਰਹੇ ਹਾਂ, ਸਾਨੂੰ ਕੁਛ ਕਰਨ ਦਾ ਹੁਕਮ ਹੀ ਨਹੀਂ ਹੋਇਆ। ਜਦੋਂ ਮਿਸਿਰ ਜੀ ਨੇ ਸੰਕੇਤ ਵਿਚ ਕਿਹਾ ਕਿ ਸਾਡੇ ਰਾਜਾ ਕੀਰਤ ਦੇਵ ਵੀ ਇਥੇ ਹੀ ਹਨ ਤਾ ਇਹਨੇ ਮਸਤ ਹੋ ਕੇ ਕਰਮਾ ਗਾਇਆ।"

"ਕਿਹੜਾ ਕਰਮਾ ਗਾਇਆ ਸੀ ਤੂੰ ਬੱਬਰ ਚਾਚੂ ?"

"ਰਾਜਾ ! ਤੂੰ ਵੀ ਸੂਰਜ ਚਾਚੂ ਦੀ ਗੱਲ ਨੂੰ ਸਹੀ ਮੰਨ ਲਿਆ ?"

"ਤਾਂ ਕੀ ਤੂੰ ਕਰਮਾ ਨਹੀਂ ਸੀ ਗਾਇਆ ?" ਕੀਰਤ ਨੇ ਆਪਣੀ ਤਿੱਖੀ ਨਜ਼ਰ ਬੱਬਰ ਦੇ ਚਿਹਰੇ ਉਤੇ ਗੱਡ ਦਿੱਤੀ।

"ਗਾਇਆ ਸੀ। ਸੁਣੋਂਗੇ ?"

"ਹਾ. ਸੁਣਾਓ।"

ਬੱਬਰ ਨੇ ਆਪਣੀ ਢੋਲਕੀ ਚੁੱਕੀ। ਉਹ ਕਾਠ ਦੀ ਬਣੀ ਇਕ ਵਿੰਗੀ ਜਿਹੀ ਛਮਕ ਨਾਲ ਤੜ-ਤੜ ਢੋਲਕੀ ਬਜਾਉਣ ਲਗਿਆ।

ਬੇੜਾਲੇ ਰਾਜਾ ਗਾਈ-ਭੈਂਈਸੀਆ,
ਕਾਹੇ ਬਦੇ ਰਾਜਹੰਸਾ ਰਾਜ ਛੋੜਬਾ।
ਜਨਮ-ਦਿਨ ਰਾਜਾ ਬੇੜਾਲੇ ਗਾਈ-ਭੈਂਈਸੀਆ,
ਦਸ ਦਿਨ ਰਾਜਹੰਸਾ ਰਾਜ ਛੋੜਬਾ।

ਰਾਜਾ ਕਿਸ ਦਿਨ ਮੇਰੀਆਂ ਗਾਈਆ-ਮੱਝਾਂ ਖੋਹੇਗਾ ਅਤੇ ਕਿਸ ਦਿਨ ਰਾਜਹੰਸ (ਸਫੈਦ ਬਲ੍ਹਦ) ? ਜਨਮ-ਦਿਨ ਨੂੰ ਰਾਜਾ ਗਾਈਆ-ਮੱਝਾ ਖੋਹਦਾ ਹੈ ਅਤੇ ਉਹਤੋਂ ਦਸ ਦਿਨ ਮਗਰੋਂ ਰਾਜਹੰਸ ਖੋਹ ਲੈਂਦਾ ਹੈ।

"ਬੱਬਰ ਚਾਚੂ !" ਕੀਰਤ ਬੋਲੇ. "ਅੱਜ ਸਮਾਂ ਆ ਗਿਆ ਹੈ ਕਿ ਤੇਰੀਆ ਮੱਝਾਂ ਅਤੇ ਰਾਜਹੰਸਾਂ ਨੂੰ ਖੋਹਣ ਵਾਲੇ ਡਾਹਰੀਆਂ ਨੂੰ ਦੰਡ ਦਿੱਤਾ ਜਾਵੇ।"

ਰਾਜਾ ਨੂੰ ਇਹ ਕਰਮਾ ਸੁਣ ਕੇ ਉਸ ਬੁੰਦੇਲੀ ਮੁਟਿਆਰ ਦੀ ਯਾਦ ਆ ਗਈ ਜੀਹਨੇ ਗਾਇਆ ਸੀ :

ਹੰਸਾ ਫਿਰਤ ਬਿਪਤ ਕੇ ਮਾਰੇ ਅਪਨੇ ਦੇਸ ਨਿਨਾਰੇ।
ਅਬ ਪੰਛੀ ਬੈਠੇ ਤਾਲ-ਤਲਈਆ ਛੋੜੇ ਸਮੁਦ ਕਿਨਾਰੇ।...

"ਬੋਲ, ਅਸੀਂ ਕੀ ਕਰਨਾ ਹੈ ?"

"ਪਹਿਲਾ ਇਹ ਦੱਸੋ ਕਿ ਤੁਹਾਡੇ ਕੋਲ ਧਨੁਸ-ਬਾਣ ਦੀ ਕਲਾ ਜਾਣਨ ਵਾਲ ਇਕ-ਦੋ ਲੋਕ ਹਨ ?"

"ਇਹ ਲਓ ! ਤੂੰ ਪੁੱਛ ਰਿਹਾ ਹੈਂ, ਇਕ-ਦੋ ? ਬਈ ਮੇਰਾ ਪੂਰਾ ਪਰਿਵਾਰ, ਬਹੂ-ਬੇਟੀਆਂ ਅਤੇ ਲੜਕੇ ਤੀਰ ਦੇ ਅਜਿਹੇ ਧਨੀ ਹਨ ਕਿ ਉਹਨਾਂ ਦਾ ਕੰਮ ਦੇਖ ਕੇ ਤੂੰ ਦੰਗ ਰਹਿ ਜਾਵੇਂਗਾ। ਮੇਰੀ ਬੇਟੀ ਸੋਨਾ ਤਾਂ ਏਨਾ ਸਿੱਧਾ ਨਿਸਾਨਾ ਫੁੰਡਦੀ ਹੈ ਕਿ ਸੌ ਹੱਥ ਦੂਰ ਖੜੇ ਬਾਲਕ ਦੇ ਸਿਰ ਉੱਤੇ ਰਖੇ ਬੇਰ ਵਿਚ ਸਿੱਧੀ ਤੀਰ ਦੀ ਨੋਕ ਮਾਰ ਦਿੰਦੀ ਹੈ। ਇਸ ਤਰ੍ਹਾਂ ਦੀ ਨਿਪੁੰਨਤਾ ਵਾਲੇ ਅਨੇਕ ਹਨ ਬੱਬਰ ਦੇ ਕੋਲ।"

"ਮੈਂ ਤੇਰੇ ਨਾਲ ਬਹੁਤ ਖ਼ੁਸ਼ ਹਾਂ, ਚਾਚੂ". ਕੀਰਤ ਨੇ ਬੁੱਕਲ ਵਿਚੋਂ ਸੋਨ-ਕਾਰਸਾਪਣਾ ਦੀ ਥੈਲੀ ਕੱਢੀ ਅਤੇ ਬੱਬਰ ਦੇ ਹੱਥਾ ਵਿਚ ਦੇ ਦਿੱਤੀ. "ਇਹ ਹਨ ਕੁਛ ਪੁਸ਼ਪ. ਤੇਰੇ ਅਡਿੱਗ ਵਿਸ਼ਵਾਸ ਪ੍ਰਤੀ ਮੇਰੀ ਭੇਟ ਦੇ ਰੂਪ ਵਿਚ।"

"ਰਾਜਾ ! ਤੂੰ ਸਾਨੂੰ ਦੋਗਲਾ ਸਮਝਦਾ ਹੈਂ ?" ਬੱਬਰ ਕਰੋਧ ਵਿਚ ਅੱਖਾ ਲਾਲ ਕਰ ਕੇ ਬੋਲਿਆ, "ਤੂੰ ਜੁਝੰਤੀ ਵਿਚੋਂ ਜਦੋ ਡਾਹਰੀਆ ਨੂੰ ਕੱਢ ਕੇ ਬਾਹਰ ਕਰ ਦੇਵੇਗਾ, ਤਦ ਬੱਬਰ ਤੇਰੀ ਭੇਟ ਖੁਸੀ-ਖੁਸੀ ਸਵੀਕਾਰ ਕਰੇਗਾ।"

"ਚਾਚੂ, ਮੈਂ ਸੱਚ-ਮੁੱਚ ਵਡਭਾਗਾ ਹਾ ਕਿ ਮੇਰੀ ਜਨਮ-ਭੂਮੀ ਰਤਨਾ ਦੀ ਖਾਣ ਹੈ। ਮੈਂ ਉਹਨੂੰ ਪ੍ਰਨਾਮ ਕਰਦਾ ਹਾਂ। ਤੇਰੇ ਵਰਗੇ ਰਤਨ ਜਿਸ ਧਰਤੀ ਨੇ ਪੈਦਾ ਕੀਤੇ, ਉਹ ਦਾਸਤਾ ਸਵੀਕਾਰ ਨਹੀਂ ਕਰ ਸਕਦੀ।"

"ਹੋ ਗਿਆ ! ਹੋ ਗਿਆ ਸਭ ! ਛੱਡ ਪਰ੍ਹੇ ਇਹ ਰਤਨ-ਸਤਨ। ਹੁਣ ਸਿੱਧੀ ਗੱਲ ਉਤੇ ਆ ਜਾ। ਬੋਲ, ਕਰਨਾ ਕੀ ਹੈ ?"

"ਬੱਬਰ ਚਾਚੂ, ਜਦੋਂ ਮੈਂ ਹਿਮਾਲੀਆ ਦੀ ਯਾਤਰਾ ਉੱਤੇ ਸੀ ਤਾਂ ਸਿੰਘਲਦੀਪ ਦਾ ਇਕ ਗੰਧਰਵ ਮਿਲ ਗਿਆ। ਮੈਂ ਉਹਤੋਂ ਪੁਛਿਆ ਸੀ ਕਿ ਤੀਰ ਦੀ ਮਾਮੂਲੀ ਚੁਭਣ ਨਾਲ ਹੀ ਆਦਮੀ ਜਾ ਘੋੜੇ ਕਿਵੇਂ ਮਰ ਜਾਂਦੇ ਹਨ ? ਉਹਨੇ ਕਿਹਾ ਕਿ ਕਈ ਜੜੀਆ-ਬੂਟੀਆ ਹਨ ਜਿਨ੍ਹਾਂ ਦੇ ਰਸ ਵਿਚ ਡੋਬ ਲੈਣ ਨਾਲ ਤੀਰ ਚੁਭਦਿਆ ਹੀ ਵਿਅਕਤੀ ਨੂੰ ਬੇਸੁੱਧ ਕਰ ਦਿੰਦਾ ਹੈ ਅਤੇ ਇਹਨਾ ਰਸਾ ਦੀ ਵਰਤੋ ਤਲਵਾਰ ਉੱਤੇ ਵੀ ਹੋ ਸਕਦੀ ਹੈ।"

"ਤੂੰ ਜਾਣਦਾ ਹੈਂ ?" ਬੱਬਰ ਨੇ ਪੁਛਿਆ।

"ਮੈਂ ਇਕ-ਅੱਧ ਤਾ ਜਾਣਦਾ ਹਾ। ਉਹਨਾ ਦੇ ਨਾ ਪਤਾ ਨਹੀ। ਪਰ ਤਲਵਾਰ ਉੱਤੇ ਪੋਚ ਕੇ ਜੇ ਵਿਅਕਤੀ ਜਾ ਘੋੜੇ ਉਤੇ ਵਾਰ ਕੀਤਾ ਜਾਵੇ, ਫੱਟ ਭਰਦਾ ਹੀ ਨਹੀ, ਸੜਨ ਲਗਦਾ ਹੈ। ਮੈਂ ਬਜਰਯਾਨੀ ਦੀ ਹੱਤਿਆ ਅਜਿਹੀ ਹੀ ਤਲਵਾਰ ਨਾਲ ਕੀਤੀ ਸੀ। ਜਦੋਂ ਮੈਂ ਸੁਣਿਆ ਕਿ ਕਰਨ ਦਾ ਕੀਮਤੀ ਘੋੜਾ ਫੱਟ ਦੇ ਸੜਨ ਨਾਲ ਨਿਰੰਤਰ ਮ੍ਰਿਤੂ ਵੱਲ ਜਾ ਰਿਹਾ ਹੈ ਤਾ ਲਗਿਆ ਕਿ ਮੇਰੀ ਪਛਾਣ ਠੀਕ ਸੀ। ਉਹ ਅਜਿਹੀ ਹੀ ਜੜੀ ਸੀ।"

"ਬੱਬਰ ਕੋਲ ਉਹਤੋਂ ਵੀ ਵਿਸੈਲੀਆ ਜੜੀਆ-ਬੂਟੀਆ ਹਨ। ਤੇ ਉਹ ਸਭ ਭੱਦਰਵਣ ਵਿਚ ਹੀ ਹਨ। ਤੂੰ ਵੈਰੀ ਦੀ ਮੌਤ ਚਾਹੁੰਦਾ ਹੈ ਜਾ ਬੇਹੋਸੀ ?"

"ਦੋਵੇ ਚਾਹੁੰਦਾ ਹਾ, ਚਾਚੂ ! ਮੈਂ ਕਰਨ ਦੇਵ ਨੂੰ ਮਾਰਨਾ ਨਹੀ ਚਾਹੁੰਦਾ। ਮਾਰਨਾ ਚਾਹਾ ਤਾ ਅੱਜ ਹੀ ਮਾਰ ਦੇਵਾ। ਪਰ ਮੈਂ ਇਕ ਸੌ ਸੱਤੀ ਸੱਦੇ ਹੋਏ ਰਾਜਿਆ-ਮਹਾਰਾਜਿਆ ਵਿਚਕਾਰ ਉਹਦਾ ਮਖੌਲ ਉਡਦਾ ਦੇਖਣਾ ਚਾਹੁੰਦਾ ਹਾ। ਉਸ ਉੱਤੇ ਤਾ ਇਕ ਬਾਲਿਕਾ ਲਾਓ ਜੋ ਗਰਦਨ ਵਿਚ ਬੇਹੋਸੀ ਵਾਲਾ ਤੀਰ ਮਾਰ ਦੇਵੇ। ਬਾਕੀਆ ਲਈ ਵਿਸੈਲੇ ਤੀਰ ਅਤੇ ਜੜੀਆ-ਬੂਟੀਆ ਦੇ ਰਸ ਵਿਚ ਭਿੱਜੀਆ ਤਲਵਾਰਾ ਤਿਆਰ ਕਰਵਾ ਦਿਉ। ਇਹ ਸਭ ਕੁਛ ਇਕ ਪਹਿਰ ਦੇ ਅੰਦਰ ਹੋ ਜਾਣਾ ਚਾਹੀਦਾ ਹੈ।"

"ਠੀਕ ਹੈ !" ਬੱਬਰ ਉਠਿਆ ਤਾ ਕੀਰਤ ਨੇ ਉਹਨੂੰ ਜੱਫੀ ਵਿਚ ਲੈ ਲਿਆ, "ਚਾਚੂ, ਮੇਰੀਆ ਭੈਣਾ ਅਤੇ ਨੂੰਹਾ-ਧੀਆ ਰਾਜ-ਦੁਰਗ ਵਿਚ ਖਾ-ਪੀ ਕੇ ਆਰਾਮ ਕਰਨਗੀਆ, ਤੂੰ ਆਪਣਾ ਕੰਮ ਦੇਖ।"

"ਉਹਨਾਂ ਲਈ ਭੋਜਨ ਨਾ ਬਣਵਾਉਣਾ। ਅਸੀਂ ਆਦਿਵਾਸੀ ਆਪਣੀ ਲੂਣ-ਰੋਟੀ ਨਾਲ ਲੈ ਕੇ ਆਏ ਹਾਂ।"

ਬੱਬਰ ਚਲਿਆ ਗਿਆ। ਹਾਜ਼ਰ ਲੋਕਾ ਨੇ ਖ਼ੁਸ਼ੀ ਨਾਲ ਤਾੜੀਆ ਵਜਾ ਕੇ ਕੀਰਤ ਦੇ ਚਰਨਾ ਵਿਚ ਸਿਰ ਰੱਖ ਦਿੱਤੇ। ਸੂਰਜ ਚਾਚੂ ਬੋਲੇ, "ਸੌ ਸਾਲ ਜੀਓ ਰਾਜਾ ! ਤੂੰ ਮੇਹਰ ਦੀ ਸਾਰਦਾ ਦਾ ਵਰਦਾਨੀ-ਪੁੱਤਰ ਹੈ। ਜੈ ਕੰਦਾਰੀਆ !"

"ਆਰੀਆ ਸੁਬੋਧ। ਬੱਬਰ ਦੇ ਪਰਿਵਾਰ ਨੂੰ ਬਾਹਰਲੇ ਦੁਆਰ ਦੇ ਉਪਰ ਵਾਲੀ ਛੱਤ ਉਤੇ ਛੱਡ ਆਓ। ਇਹਨਾਂ ਬਾਰੇ ਬਾਬਾ, ਚਾਚੂ, ਮਾਤਸ਼੍ਰੀ ਜਾ ਗੋਮਤੀ ਪੁੱਛਣ ਤਾ ਕੁਛ ਨਹੀ ਦੱਸਣਾ। ਸਪੱਸ਼ਟ ਕਹਿ ਦੇਣਾ ਕਿ ਕੀਰਤ ਤੋਂ ਬਿਨਾ ਕੋਈ ਨਹੀ ਜਾਣਦਾ ਕਿ ਇਹ ਸਭ ਕਿਉਂ ਬੁਲਾਏ ਗਏ ਹਨ।"

"ਠੀਕ ਹੈ, ਰਾਜਨ।"

ਗੋਵਿੰਦ ਬੋਲਿਆ, "ਭਾਈ-ਜੂ, ਦੋ ਛਿਣਾ ਲਈ ਛੁੱਟੀ ਦਿਓ, ਹੁਣ ਮੁੜ ਕੇ ਆ ਰਿਹਾ ਹਾ।"

ਉਹ ਸਿੱਧਾ ਰਣਵਾਸ ਪੁੱਜਿਆ। "ਦਕਸ਼ਿਣਾ, ਤੇਰੇ ਮੰਜੀ ਰਾਜਾ ਅਜ ਵੀ ਵਰਤ ਰੱਖੀ ਬੈਠ ਹਨ। ਅਸੀਂ ਲੋਕ ਤਾ ਸਮਝਾ ਕੇ ਹਾਰ ਗਏ। ਹੁਣ ਤੂੰ ਮੇਵੇ ਅਤੇ ਦੁੱਧ ਲੈ ਕੇ ਉਹਨਾ ਨੂੰ ਖੁਆ-ਪਿਆ।"

"ਅੰਨ-ਤਿਆਗ ਤਾ ਇਥੇ ਵੀ ਹੈ, ਯੁਵਰਾਜ !"

"ਮੈਂ ਉਹਨਾ ਨੂੰ ਦੋ ਘੜੀਆ ਮਗਰੋ ਗੋਮਤੀ ਨੂੰ ਸਮਝਾਉਣ ਲਈ ਭੇਜਾਂਗਾ।"

"ਕਿਉਂ ਰਾਜੇਂਦਰ ਚੰਦਰਾਪੀੜ ਜੀ ?" ਦਕਸ਼ਿਣਾ ਬੋਲੀ, "ਤੁਸੀਂ ਇਸ ਕਿਸਮ ਦਾ ਹੱਠ ਕਿਉ ਕਰਦੇ ਹੋ ? ਹੱਠ ਦੀ ਰਣਨੀਤੀ ਬਣਾਉਂਦੇ ਸਮੇਂ ਕਾਦੰਬਰੀ ਦੀ ਵੀ ਕੁਛ ਚਿੰਤਾ ਕਰ ਲਿਆ ਕਰੋ। ਆਪਣੇ ਵਰਤ ਵਿਚ ਉਹਨਾ ਨੂੰ ਸ਼ਾਮਲ ਨਾ ਕਰੋ ਤਾ ਹੀ ਸਾਤੀ ਰਹੇਗੀ।"

"ਆਓ, ਦਕਸ਼ਿਣਾ ਦੇਵੀ !" ਕੀਰਤ ਮੁਸਕਰਾਉਂਦੇ ਹੋਏ ਬੋਲੇ, "ਤੁਸੀ ਤਾ ਸਾਖਿਆਤ ਅੰਨ-ਪੂਰਨਾ ਹੋ। ਤੁਸੀ ਨਾ ਹੋਵੋਂ ਤਾ ਇਸ ਅਭਾਗ ਨੂੰ ਅੰਨ-ਜਲ ਪੁੱਛਣ ਵਾਲਾ ਵੀ ਕੋਈ ਨਹੀ ਹੈ। ਤੁਸੀਂ ਕਾਦੰਬਰੀ ਦੀ ਗੱਲ ਕੀਤੀ ਹੈ ਤਾਂ ਮੇਰੇ ਬਰਾਬਰ ਦੇਖੋ, ਮੇਰੇ ਭਾਈ ਪੁੰਡਰੀਕ ਬੈਠ ਹੋਏ ਹਨ। ਕਿਹੋ ਜਿਹੇ ਲਗਦੇ ਹਨ ਤੁਹਾਨੂੰ ?"

"ਰਾਜਾ, ਤੁਸੀਂ ਸਿੱਧਾ ਵਾਰ ਕਰਨ ਲਗਦੇ ਹੋ", ਉਹ ਮੁਸਕਰਾਈ, "ਥੋੜ੍ਹ ਵਲ-ਫੇਰ ਦਾ ਸਹਾਰਾ ਵੀ ਤਾ ਲਿਆ ਕਰੋ !" ਦਕਸ਼ਿਣਾ ਨੇ ਮੂੰਹ ਫੁਲਾ ਲਿਆ।

"ਤੁਹਾਡਾ ਮੂੰਹ ਦੇਖ ਕੇ ਹੀ ਮੈਂ ਤਾੜ ਗਿਆ ਕਿ ਤੁਸੀ ਕਰੋਧ ਵਿਚ ਹੋ, ਖੁਸ਼ ਹੋਣ ਦੀ ਕਿਰਪਾ ਕਰੋ ਦੇਵੀ !"

ਦਕਸ਼ਿਣਾ ਕੀਰਤ ਦੇ ਜੋੜੇ ਹੋਏ ਹੱਥ ਦੇਖ ਖਿੜ-ਖਿੜ ਹੱਸ ਪਈ ਅਤੇ ਥਾਲ ਉਥੇ ਰੱਖ ਕੇ ਭੱਜ ਗਈ।

"ਗੋਵਿੰਦ, ਤੈਨੂੰ ਪਹਿਲਾ ਹੀ ਕਹਿ ਦੇਵਾ। ਤੂੰ ਮਾਤਸ਼੍ਰੀ ਤੋਂ ਵੀ ਆਗਿਆ ਲੈ ਲਈ। ਮੈਂ ਦਕਸ਼ਿਣਾ ਨੂੰ ਮਹੋਬਾ ਲੈ ਜਾਵਾਂਗਾ।"

"ਇਸ ਵਿਚ ਪੁੱਛਣ ਵਾਲੀ ਕਿਹੜੀ ਗੱਲ ਹੈ, ਭਾਈ-ਜੂ ? ਉਹਨੇ ਪਹਿਲੀ ਵਾਰ ਆਪਣਾ ਇਹ ਮਨਮੋਹਕ ਮੌਜੀ ਰੂਪ ਪਰਗਟ ਕੀਤਾ ਹੈ, ਉਹ ਵੀ ਕੇਵਲ ਤੁਹਾਡੇ ਲਈ।"

ਸਭ ਨੇ ਮੇਵੇ ਖਾਧੇ ਅਤੇ ਦੁੱਧ ਪੀਤਾ।

"ਹਾਂ, ਤਾਂ ਆਓ ਅਸਲ ਗੱਲ ਉੱਤੇ। ਅਨੰਤ ਅਤੇ ਸੂਰਜ ਚਾਚੂ ਉਸ ਸਮੇਂ ਇਥੇ ਨਹੀਂ ਸਨ ਜਦੋਂ ਇਹ ਸਭ ਰਣਨੀਤੀ ਬਣਾਈ ਜਾ ਰਹੀ ਸੀ। ਇਸ ਲਈ ਸੰਖੇਪ ਵਿਚ ਇਹਨਾ ਨੂੰ ਸਭ ਕੁਛ ਦੱਸ ਦਿਓ।"

ਅਨੰਤ ਨੇ ਜਦੋਂ ਸਾਰਾ ਨਕਸ਼ਾ ਸਾਹਮਣੇ ਰੱਖ ਦਿੱਤਾ ਤਾਂ ਸੂਰਜ ਚਾਚੂ ਚਾਂਭਲ ਗਏ। "ਕਿਉਂ ਰਾਜਾ ? ਤੂੰ ਕਿਹਾ ਸੀ ਨਾ ਕਿ ਤੁਹਾਨੂੰ ਨੰਦੀਸਵਰ ਭੇਜਦਾ ਤਾਂ ਮੇਰੀ ਰਾਖੀ ਕੌਣ ਕਰਦਾ ? ਕਿਹਾ ਸੀ ਨਾ ?"

"ਹਾ, ਚਾਚੂ।"

"ਤਾਂ ਮੈਂ ਤੇਰੇ ਅੰਗ-ਰਖਿਅਕ ਦੇ ਰੂਪ ਵਿਚ ਨਾਲ-ਨਾਲ ਚੱਲਾਂਗਾ। ਇਹ ਸੂਰਜ ਦੀ ਪ੍ਰਤਿਗਿਆ ਹੈ। ਮੈਂ ਆਪਣੀ ਕੁਲਦੇਵੀ ਮਨੀਆ ਦੀ ਸਹੁੰ ਲੈ ਕੇ ਕਹਿ ਰਿਹਾ ਹਾ ਕਿ ਮੈਂ ਕਦੀ ਵੀ ਤੇਰਾ ਸਾਥ ਨਹੀ ਛੱਡਾਂਗਾ।"

"ਠੀਕ ਹੈ ਚਾਚੂ, ਤੁਹਾਡਾ ਹੁਕਮ ਸਿਰ-ਮੱਥੇ। ਪਾਰਸ, ਰਾਮ ਭੱਦਰ ਵੀ ਤਾ ਗਾਹੜਵਾਲ ਸੈਨਾ ਦਾ ਨਾਇਕ ਹੈ ?"

"ਹਾ ਦੇਵ !"

"ਤਾ ਉਹਨੂੰ ਬੁਲਾਓ ਅਤੇ ਦੁਰਗ ਦੇ ਸਾਹਮਣੇ ਖੜ੍ਹੀ ਕਰਨ ਦੀ ਘੋੜ-ਸਵਾਰ ਫੌਜ ਉਤੇ ਆਰੀਆ ਸੁਬੋਧ ਦੇ ਨਾਲ ਬਾਜ ਵਾਂਗ ਟੁੱਟ ਪਣ ਦੀ ਆਗਿਆ ਦਿਉ। ਉਹ ਬਹੁਤ ਹੀ ਮਹੱਤਵਪਰੂਨ ਟਿਕਾਣਾ ਹੈ। ਜੇ ਇਸ ਮੋੜਵੇਂ ਹਮਲੇ ਨੇ ਪ੍ਰਚੰਡ ਰੂਪ ਨਾ ਲਿਆ ਤਾਂ ਸਾਰੀਆ ਸਥਿਤੀਆ ਬਦਲ ਜਾਣਗੀਆ।"

"ਰਾਜਨ ! ਇਕ ਸਵਾਲ ਹੈ। ਬੁਰਾ ਨਾ ਮਨਾਉਣਾ", ਅਨੰਤ ਨੇ ਕਿਹਾ।

"ਕਹੋ, ਅਮਾਤਿਐ !"

"ਬਾਹਰਲੇ ਦੁਆਰ ਉਤੇ ਕੌਣ ਰਹੇਗਾ ? ਕਿਹੜੇ ਘੋੜ-ਸਵਾਰ ਉਥੇ ਰਹਿਣਗੇ ?"

"ਬਾਹਰਲਾ ਦੁਆਰ ਖੁਲ੍ਹਦਿਆ ਹੀ ਦੁਰਗ ਦੇ ਅੰਦਰੋਂ ਮੈਂ, ਪ੍ਰਚੰਡ, ਸੋਣ, ਗੋਵਿੰਦ ਅਤੇ ਸੂਰਜ ਚਾਚੂ ਇਕੱਠੇ ਟੁੱਟ ਪਵਾਂਗੇ।"

"ਕੀ ਆਪਣੀ ਰਖਿਆ ਵਜੋਂ ਤੁਸੀ ਲਾਪਰਵਾਹੀ ਨਹੀਂ ਵਰਤ ਰਹੇ, ਰਾਜਨ ?" ਸਭ ਲੋਕ ਇਕੱਠੇ ਹੀ ਬੋਲ ਪਏ।

"ਨਹੀ। ਮੈਂ ਜਾਣਦਾ ਹਾ ਕਿ ਕਰਨ ਇਸ ਵਾਰ ਬਾਂਹਾ ਉੱਤੇ ਵੀ ਕਵਚ ਪਹਿਣ ਕੇ ਆਵੇਗਾ। ਪਰ ਮੈਂ ਉਹਦੇ ਲਈ ਅਤੇ ਉਹਦੇ ਸੈਨਾਪਤੀਆ ਲਈ ਕਾਫੀ ਹਾ। ਮੈਂ ਗੋਵਿੰਦ ਦੀ ਰਖਿਆ ਦੀ ਉੱਤਰਦੇਹੀ ਵੀ ਕਿਸੇ ਨੂੰ ਸੌਂਪਣਾ ਨਹੀ ਚਾਹੁੰਦਾ। ਉਹ ਮੇਰੇ ਨਾਲ ਰਹੇਗਾ। ਪੁੰਡਰੀਕ, ਤੂੰ ਸੋਣ ਦੇ ਘੋੜਿਆ ਨੂੰ ਲਿਆਉਣ ਲਈ ਨੰਦੀਸਵਰ ਤਾ ਜਾਈਂ, ਨਾਲ ਹੀ ਪ੍ਰਚੰਡ ਨੂੰ ਵੀ ਲੈਂਦਾ ਆਈ।"

"ਅੱਛਾ, ਭਾਈ-ਜੂ !"

ਰਾਤ ਦੇ ਦੂਜੇ ਪਹਿਰ ਗਾਹੜਵਾਲ ਦੁਰਗ ਦੇ ਬਾਹਰਲੇ ਦੁਆਰ ਉਤੇ ਇਕ ਘੋੜਾ ਰੁਕਿਆ। ਉਸ ਉਤੋਂ ਇਕ ਨਗਨ ਸ਼ੈਵ ਸਾਧੂ ਤ੍ਰਿਸੂਲ ਫੜੀਂ ਉਤਰਿਆ। "ਪਹਿਰੇਦਾਰ, ਰਾਜਾਧਿਰਾਜ ਕੀਰਤ ਦੇਵ ਨੂੰ ਕਹੋ ਕਿ ਨੰਦੀਸਵਰ ਤੋਂ ਬਾਬਾ ਦਾ ਇਕ ਦੂਤ ਆਇਆ ਹੈ।"

"ਤੁਸੀਂ ਇਥੇ ਬੈਠੋ, ਆਰੀਆ।"

"ਨਹੀਂ ਭਾਈ, ਅਸੀਂ ਜਾਂ ਤਾ ਧਰਤੀ ਉਤੇ ਬੈਠਦੇ ਹਾਂ ਜਾਂ ਗੱਦੇ ਆਦਿ ਤੋਂ ਸੱਖਣੇ ਕਾਠ ਦੇ ਆਸਨ ਉੱਤੇ।"

"ਇਹ ਤੁਹਾਡੇ ਯੋਗ ਕਾਠ ਦੀ ਹੀ ਪੀੜ੍ਹੀ ਹੈ, ਆਰੀਆ। ਤੁਸੀਂ ਬਿਰਾਜੋ, ਮੈਂ ਹੁਣੇ ਆਇਆ।"

"ਰਾਜੇਸ਼ਵਰ", ਪਹਿਰੇਦਾਰ ਨੇ ਦੁਆਰ ਖੜਕਾਇਆ।

"ਕੌਣ ਹੈ ?" ਕੀਰਤ ਬੋਲੇ।

"ਰਾਜੇਸਵਰ, ਮੈਂ ਹਾ ਪਹਿਰੇਦਾਰ। ਇਕ ਨਾਗਾ ਸਾਧੂ ਨੰਦੀਸ਼ਵਰ ਤੋ ਆਏ ਹਨ। ਉਹ ਬਾਬਾ ਦਾ ਸੁਨੇਹਾ ਲਿਆਏ ਹਨ।"

"ਬਿਠਾਓ, ਮੈਂ ਆ ਰਿਹਾ ਹਾ।" ਕੀਰਤ ਬਾਹਰਲੇ ਕਮਰੇ ਵਿਚ ਪੁੱਜੇ ਅਤੇ ਹੱਥ ਜੋੜ ਕੇ ਬੋਲੇ, "ਕਹੋ, ਆਰੀਆ। ਬਾਬਾ ਲਈ ਕੀ ਵੇਲਾ, ਕੀ ਕੁਵੇਲਾ ! ਉਹ ਮੈਨੂੰ ਬੁਲਵਾ ਲੈਂਦੇ। ਉਹਨਾ ਨੇ ਤੁਹਾਨੂੰ ਨਾ-ਹੱਕ ਕਸਟ ਦਿੱਤਾ।"

"ਰਾਜਨ ! ਜਦੋਂ ਸੈਨਾਪਤੀ ਪੁੰਡਰੀਕ ਆਪਣੇ ਸੈਨਕਾ ਅਤੇ ਘੋੜਿਆਂ ਨਾਲ ਨੰਦੀਸ਼ਵਰ ਪੁੱਜੇ ਤਾਂ ਬਾਬਾ ਨੂੰ ਪਤਾ ਲਗਿਆ ਕਿ ਅੱਜ ਦੀ ਰਾਤ ਵੀ ਪਰਲੋ ਦੀ ਹੀ ਆਦਿਕਾ ਹੈ। ਉਹਨਾ ਨੇ ਕਿਹਾ ਕਿ ਮੇਰੇ ਸੌ ਘੋੜ-ਸਵਾਰ ਅਤੇ ਦੋ ਸੌ ਨਾਗਾ ਸਾਧੂ ਇਸ ਯੁੱਧ ਵਿਚ ਹਿੱਸਾ ਲੈਣਗੇ। ਬਾਬਾ ਕੋਈ ਬਹਾਨਾ ਸ੍ਵੀਕਾਰ ਨਹੀ ਕਰਨਗੇ। ਜੇ ਤੁਸੀਂ ਇਹ ਗੱਲ ਠੁਕਰਾ ਦਿੱਤੀ ਤਾਂ ਬਾਬਾ ਇਹਨੂੰ ਆਪਣਾ ਅਪਮਾਨ ਸਮਝਣਗੇ। ਉਹਨਾਂ ਨੇ ਇਕ ਪੱਤਰ ਦਿੱਤਾ ਹੈ, ਇਹਨੂੰ ਇਕਾਤ ਵਿਚ ਦੇਖਣਾ।"

"ਆਰੀਆ, ਜਦੋਂ ਬਾਬਾ ਹੱਠ ਕਰਦੇ ਹਨ ਤਾ ਮੇਰੇ ਵਰਗਾ ਹੱਠੀ ਵੀ ਹਾਰ ਜਾਦਾ ਹੈ। ਉਹਨਾ ਨੂੰ ਕਹਿਣਾ, ਆਰੀਆ, ਕਿ ਕਰਨ ਦੀ ਭਜਦੀ ਸੈਨਾ ਦੇ ਰੱਤ ਨਾਲ ਮਤਸਿਉਦਰੀ ਨੂੰ ਲਾਲ ਕਰ ਦੇਣਾ ਹੈ। ਮੈਂ ਕਵਚੋ ਸੱਖਣੇ ਸਾਧੂਆ ਨੂੰ ਵਾਸਤਵਿਕ ਯੁੱਧ ਵਿਚ ਝੋਕ ਦੇਣਾ ਪਾਪ ਸਮਝਦਾ ਹਾ। ਤੁਸੀ ਲੋਕ ਕਰਨ ਦੀ ਹਾਰ ਦੇਖੋ ਅਤੇ ਜਿੰਨੇ ਸਵਾਰ ਤੇ ਘੋੜੇ ਮਾਰੇ ਜਾ ਸਕਣ, ਮਾਰ ਕੇ ਰਾਹ ਭਰ ਦਿਉ।"

ਨਾਗਾ ਸਾਧੂ ਉਠਿਆ, "ਜੈ ਨੰਦੀਸਵਰ। ਜੈ ਨੰਦੀਸਵਰ !"

"ਜੈ ਨੰਦੀਸਵਰ।" ਕੀਰਤ ਨੇ ਕਿਹਾ।

ਉਹ ਗੋਮਤੀ ਦੇ ਕਮਰੇ ਵਿਚ ਆਏ, "ਦੇਵੀ, ਰਿਤਧ੍ਵਜ ਬਾਬਾ ਨੇ ਇਹ ਪੱਤਰ ਭੇਜਿਆ ਹੈ।"

"ਤਾ ਪੜ੍ਹੋ ਆਰੀਆ-ਪੁੱਤਰ", ਗੋਮਤੀ ਬੋਲੀ।

"ਕਠਿਨਾਈ ਹੈ, ਦੇਵੀ, ਕਿ ਇਹ ਪੱਤਰ ਪੁੱਤਰ ਅਤੇ ਨੂੰਹ ਦੋਵਾਂ ਦੇ ਨਾਂ ਆਇਆ ਹੈ।"

"ਅੱਛਾ, ਲਿਆਓ, ਮੈਂ ਖੋਲ੍ਹਦੀ ਹਾਂ।"

ਘਿਉ ਦੇ ਦੀਵੇ ਦੇ ਪ੍ਰਕਾਸ਼ ਵਿਚ ਗੋਮਤੀ ਨੇ ਪੱਤਰ ਪੜ੍ਹਨਾ ਸ਼ੁਰੂ ਕੀਤਾ, "ਮੇਰੇ ਸਭ ਕੁਛ, ਪੁੱਤਰ ਅਤੇ ਨੂੰਹ ! ਮੈਂ ਪਿਛਲੇ ਦੋ ਦਿਨਾਂ ਤੋਂ ਕੀਰਤ ਅਤੇ ਗੋਮਤੀ ਦੇ ਨਾਂ ਸੰਕਲਪ ਲੈ ਕੇ ਅਖੰਡ ਰੁਦਰ-ਅਭਿਸ਼ੇਕ ਦਾ ਅਨੁਸਠਾਨ ਕਰ ਦਿੱਤਾ ਹੈ। ਮੇਰੇ ਆਪਣੇ ਕੁਲ ਦੀ ਅਤਿ-ਵਿਸ਼ਿਸ਼ਟ ਤੰਤਰ-ਪੱਧਤੀ ਨਾਲ ਯੋਗਮਾਇਆ ਦਾ ਚਕਰ-ਅਰਚਨ ਹੋ ਰਿਹਾ ਹੈ। ਇਹ ਸਭ ਇੱਕੀ ਦਿਨਾਂ ਤੱਕ ਅਖੰਡ ਚਲਦਾ ਰਹੇਗਾ। ਮੈਂ ਜਾਣਦਾ ਹਾਂ ਕਿ ਤੂੰ ਸੰਕਟਾਂ ਨਾਲ ਖੇਡਣ ਵਾਲੇ ਪ੍ਰਤਾਪੀ ਰਾਜਵੰਸ਼ ਦਾ ਕੁਲਦੀਪਕ ਹੈਂ। ਚੰਦੇਲ ਅਤੇ ਪ੍ਰਤਿਹਾਰ ਲਹੂ ਉੱਤਰਾਪਥ ਦੇ ਸਭ ਤੋਂ ਉੱਚੇ ਰਾਜਵੰਸ਼ਾਂ ਤੋਂ ਵੀ ਕਈ ਗੁਣਾ ਪਵਿੱਤਰ ਅਤੇ ਅਜਿੱਤ ਰਿਹਾ ਹੈ। ਮੈਂ ਸਦਾ ਤੁਹਾਡੇ ਨਾਲ ਹਾਂ। ਗੋਮਤੀ ਨੂੰ ਸਮਝਾਉਣਾ, ਉਹ ਅਜੇ ਬਾਲੜੀ ਹੈ !

ਆਸ਼ੀਰਵਾਦ!

ਰਿਤ"

## ਅੱਧੀ ਰਾਤ ਤੋਂ ਮਗਰੋਂ

ਕਰਨ ਕਵਚ ਪਹਿਣ ਕੇ, ਕੀਮਤੀ ਕੰਠ-ਹਾਰਾਂ ਨਾਲ ਸਜ-ਧਜ ਕੇ ਆਪਣੀ ਰਾਣੀ ਆਵਲ ਕੋਲ ਪੁਜਿਆ, "ਆਵਲ !"

"ਕਹੋ, ਆਰੀਆ-ਪੁੱਤਰ ?"

"ਤੂੰ ਮੈਨੂੰ ਵਿਦਾ ਕਰ। ਹੋ ਸਕਦਾ ਹੈ ਕਿ ਉਤਰਾਪਥ ਦੇ ਸਮਰਾਟ ਅਤੇ ਚਕਰਵਰਤੀ ਕਰਨ ਦੇਵ ਪਰਤ ਨਾ ਸਕਣ। ਇਸ ਲਈ ਮੈਨੂੰ ਸ਼ੱਤਰਾਣੀ ਵਾਂਗ ਵਿਦਾ ਕਰੋ।"

ਆਵਲ ਕਰਨ ਨੂੰ ਚਿੰਬੜ ਗਈ। ਕਰਨ ਦੇਵ ਨੇ ਉਹਦੀ ਦੇਹ ਆਪਣੀਆਂ ਲੰਮੀਆਂ ਬਾਹਾਂ ਵਿਚ ਸਮੇਟ ਲਈ।

"ਕਿਉਂ ਆਰੀਆ-ਪੁੱਤਰ, ਤੁਹਾਡੀਆਂ ਬਾਹਾਂ ਏਨੀਆਂ ਸਖਤ ਕਿਉਂ ਲਗ ਰਹੀਆਂ ਹਨ ?"

ਉਹ ਹੱਸਿਆ, "ਮੇਰਾ ਵੈਰੀ ਤਲਵਾਰ ਦਾ ਇਕ ਹੱਥ ਜਾਣਦਾ ਹੈ, ਭਾਵ ਕਰਾਲੇਂਦਰ। ਉਹਨੇ ਖਜਰਯਾਨੀ ਦੀ ਹੱਤਿਆ ਉਸੇ ਨਾਲ ਕੀਤੀ। ਉਹਨੇ ਅਸ਼ਵਗੰਧ ਨੂੰ ਉਸੇ ਨਾਲ ਮਾਰਿਆ। ਉਹ ਮੈਨੂੰ ਮੂਰਖ ਸਮਝਦਾ ਹੈ। ਮੈਂ ਬਾਹਾਂ ਤੋਂ ਬਿਨਾ ਕਵਚ ਨਾਲ ਜਾਵਾਂਗਾ ਭਲਾ ? ਅੱਜ ਦੀਨ-ਹੀਣ ਨਰਪਤਿ ਚੇਦਰ ਅਤੇ ਲਿਤਾੜੇ ਹੋਏ ਚੰਦੇਲਾਂ ਨੂੰ ਮੈਂ ਦੱਸ ਦੇਵਾਂਗਾ ਕਿ ਕਰਨ ਕੀ ਚੀਜ਼ ਹੈ !"

ਤਦੇ ਨਵਾਂ ਸੈਨਾਪਤੀ ਭੀਮ ਕਰਮਾ ਕਰਨ ਕੋਲ ਆਇਆ, "ਆਰੀਆ, ਵਿਉਂਤ ਵਿਚ ਕੋਈ ਪਰਿਵਰਤਨ ਤਾਂ ਨਹੀਂ ਕਰਨਾ ਹੈ ਨਾ ?"

"ਪਰਿਵਰਤਨ ਦਾ ਕੀ ਮਤਲਬ ?"

"ਮੈਂ ਸੁਣਿਆ ਸੀ ਕਿ ਤੁਸੀਂ ਦੁਰਗ ਨੂੰ ਅੱਗ ਦੇ ਹਵਾਲੇ ਕਰਨਾ ਚਾਹੁੰਦੇ ਹੋ ?"

"ਮੂਰਖ, ਮਹਾਂ-ਸ਼ਿਵਰਾਤਰੀ ਆਉਣ ਵਿਚ ਕੁੱਲ ਦਸ ਦਿਨ ਬਾਕੀ ਹਨ। ਜੇ ਗਾਹੜ-ਵਾਲ ਦੁਰਗ ਨੂੰ ਅੱਗ ਲਾ ਕੇ ਫੂਕ ਦੇਵਾਂਗਾ ਤਾ ਕੀ ਕਰਨਮੇਰੂ ਬਚੇਗਾ ? ਮੇਰੇ ਮਹਿਮਾਨਾ ਨੂੰ ਥਾਂ ਤਾ ਚਾਹੀਦੀ ਹੈ। ਸਾਡਾ ਉਦੇਸ ਦੁਰਗ ਉਤੇ ਕਬਜ਼ਾ ਕਰਨਾ ਹੈ।"

ਭੱਦਰਵਣ ਤੋਂ ਪੰਜ ਹਜ਼ਾਰ ਚੋਣਵੇ ਘੋੜ-ਸਵਾਰ ਕਰਨ ਦੇਵ ਅਤੇ ਭੀਮ ਕਰਮਾ ਦੀ ਅਗਵਾਈ ਵਿਚ ਚੱਲ ਪਏ। ਜਿਉ-ਜਿਉ ਉਹਨਾ ਦਾ ਨਿਸ਼ਾਨਾ ਨੇੜੇ ਆਉਂਦਾ ਗਿਆ, ਕਰਨ ਅਨੰਤ ਭੈ ਵਿਚ ਡੁੱਬਣ ਲਗਿਆ। ਓਹਦੇ ਇਹਤੋਂ ਪਹਿਲਾ ਦੋ ਸਭ ਵੈਰੀ ਚੱਕਰ-ਨਿਰਮਾਣ ਵਿਚ ਉਹਦੀ ਯੋਗਤਾ ਦਾ ਲੋਹਾ ਮੰਨਦੇ ਸਨ। ਇਹ ਜੰਗਲ-ਦੇਸ ਦਾ ਚੂਹਾ ਪਤਾ ਨਹੀਂ ਕਿਸ ਨਵੇ ਚੱਕਰ ਵਿਚ ਮੈਨੂੰ ਫਸਾ ਦੇਵੇ !

## 49

"ਬਾਬਾ, ਚਾਚੂ, ਦੋਵੇ ਮਾਤਸ੍ਰੀਆਂ, ਦਕਸਿਣਾ, ਤੁਸੀ ਸਭ ਗੰਗਾ-ਤਟ ਦੇ ਸਾਹਮਣੇ ਵਾਲੇ ਕਮਰਿਆ ਦੀ ਛੱਤ ਉਤੇ ਚੁੱਪ-ਚਾਪ ਬੈਠੇ ਰਹੋ। ਉਥੋਂ ਸਾਰਾ ਦ੍ਰਿਸ਼ ਦਿਖਾਈ ਦੇਵੇਗਾ। ਨਾ ਵੀ ਦਿੱਸੇ, ਤਾ ਵੀ ਬੈਠਣ ਦਾ ਸੁਰਖਿਅਤ ਸਥਾਨ ਤਾ ਉਹੋ ਹੀ ਹੈ।"

"ਗੋਵਿੰਦ, ਸਭ ਨੂੰ ਉਸ ਛੱਤ ਉੱਤੇ ਬਿਠਾ ਆ", ਕੀਰਤ ਨੇ ਕਿਹਾ। "ਜੇ ਥੋੜ੍ਹਾ ਗੁੱਸੇ ਵੀ ਹੋਣਾ ਪਵੇ, ਹੋ ਜਾਣਾ। ਰਣਵਾਸ ਦੀਆ ਇਸਤਰੀਆ ਅਜਿਹੇ ਵਿਹਾਰ ਤੋਂ ਬਿਨਾ ਸਾਤ ਨਹੀ ਹੁੰਦੀਆ।"

"ਭਾਈ-ਜੂ, ਗੋਮਤੀ ਦਾ ਕੀ ਕਰੀਏ ?"

"ਉਹਨੇ ਮੈਨੂੰ ਵਚਨਬੱਧ ਕੀਤਾ ਅਤੇ ਨਟ ਲੜਕੀਆ ਦੇ ਨਾਲ ਬਾਹਰਲੇ ਦੁਆਰ ਦੇ ਉਪਰਲੇ ਕਮਰੇ ਵਿਚ ਬੈਠਣ ਦੀ ਆਗਿਆ ਲੈ ਲਈ।"

"ਸਾਵਧਾਨ ! ਸਾਵਧਾਨ !" ਸ੍ਰੀਦਾਮਾ ਕੂਕਿਆ, "ਵੈਰੀ ਆਦਿਕੇਸਵ ਪਾਰ ਕਰ ਚੁਕਿਆ ਹੈ।"

ਦਸ ਘੋੜ-ਸਵਾਰ ਬਾਹਰਲ ਦੁਆਰ ਦੇ ਨਾਲ ਲੱਗ ਕੇ ਖਲੋਤੇ ਹੋਏ ਸਨ। ਸੱਤ ਸੋਣ ਅਤੇ ਉਹਨਾ ਨਾਲ ਕੀਰਤ, ਗੋਵਿੰਦ ਤੇ ਸੂਰਜ ਚਾਚੂ।

ਤਦੇ ਤੁਰ੍ਹੀ ਬਜਾਉਂਦ ਸੈਨਕਾ ਨਾਲ ਕਰਨ ਆ ਪੁੱਜਿਆ, "ਕਿਥੇ ਲੁਕੇ ਹੋ ਚੂਹਿਓ ! ਚੰਦੇਲੋ ਅਤੇ ਗਾਹੜਵਾਲੋ, ਮੈਂ ਅੱਜ ਤੁਹਾਨੂੰ ਦੱਸ ਦੇਵਾਗਾ ਕਿ ਯੁੱਧ ਕੀ ਹੁੰਦਾ ਹੈ।"

ਏਨ ਨੂੰ ਨਟ-ਕੰਨਿਆ ਨੇ ਧਿਆਨ ਨਾਲ ਦੇਖਿਆ। ਬਾਹਰਲੇ ਦੁਆਰ ਉਤੇ ਮਸਾਲਾ ਬਲ ਰਹੀਆ ਸਨ। ਕਰਨ ਦੇ ਸਰੀਰ ਦਾਂ ਕੇਵਲ ਇਕ ਅੰਗ ਕਵਚ ਤੋਂ ਬਿਨਾ ਸੀ—ਉਹ ਸੀ ਉਹਦੀ ਗਰਦਨ। ਉਹਨੇ ਨਿਸਾਨਾ ਸਾਧ ਕੇ ਤੀਰ ਚਲਾ ਦਿੱਤਾ।

"ਜੈ ਕੰਦਾਰੀਆ ! ਜੈ ਕੰਦਾਰੀਆ !"

ਜੈਕਾਰੇ ਦੇ ਨਾਲ ਹੀ ਦੁਆਰ ਖੁੱਲ੍ਹਿਆ ਅਤੇ ਸ਼ੋਣ ਸਪਤਾਰਚੀ ਇਕ ਪਲ ਵਿਚ ਦੁਆਰ ਤੋਂ ਬਾਹਰ ਨਿਕਲੇ—"ਪ੍ਰਚੰਡ ! ਪ੍ਰਚੰਡ !! ਪ੍ਰਚੰਡ !!!" ਪੂਰੀ ਉੱਤਰੀ ਕਾਸੀ ਦੇ ਹਿਰਦੇ ਵਿਚ ਕਾਬਾ ਪੈਦਾ ਕਰਨ ਵਾਲੀ ਇਹ ਆਵਾਜ ਸਣਦਿਆ ਹੀ ਪਚੰਡ ਜੋਰ ਨਾਲ ਹਿਣਕਿਆ ਅਤੇ

ਕੀਰਤ ਦੀ ਅੱਡੀ ਲਗਦਿਆ ਹੀ ਦੁਆਰ ਦੇ ਉਤੋਂ ਦੀ ਤਰਦਾ ਹੋਇਆ ਉਹ ਕਰਨ ਦੇ ਸਾਹਮਣੇ ਖੜ੍ਹਾ ਹੋ ਗਿਆ।

"ਕਿਉਂ ਉਇ ਨੀਚ, ਆਪਣੇ ਜੁਆਈ ਦੀ ਸਹੁੰ ਭੁੱਲ ਗਿਆ ਤੂੰ ? ਮੈਂ ਜਾਣਦਾ ਹਾ ਕਿ ਤੂੰ ਮੋਢਿਆਂ ਤੋਂ ਗੁੱਟਾ ਤੱਕ ਕਵਚ ਵਿਚ ਢਕਿਆ ਹੋਇਆ ਹੈਂ। ਤੂੰ ਸੋਚਦਾ ਹੈਂ ਕਿ ਮੈ ਕੇਵਲ ਕਰਾਲੇਂਦਰ ਦਾ ਹੀ ਜਾਣਕਾਰ ਹਾਂ ?.....ਇਹ ਲੈ !" ਕੀਰਤ ਨੇ 'ਹੁੰ' ਦੀ ਆਵਾਜ਼ ਕਰ ਕੇ ਕਿਹਾ।

ਪ੍ਰਚੰਡ ਉਛਲਿਆ ਅਤੇ ਉਹ ਤੁਸ਼ਾਰ ਦਾ ਚੱਕਰ ਕੱਢ ਕੇ ਉਹਦੇ ਪਿਛੇ ਪਹੁੰਚ ਗਿਆ। ਉਹਨੇ ਦੋਵੇਂ ਪੌੜ ਤੁਸ਼ਾਰ ਦੇ ਉੱਤੇ ਰੱਖ ਦਿੱਤੇ। ਤਦੇ ਕੀਰਤ ਨੇ ਧੀਮੀ ਜਿਹੀ ਤਲਵਾਰ ਚਲਾਈ ਅਤੇ ਕਰਨ ਦੀ ਪਿੱਠ ਵਿਚ ਦੋ ਉਂਗਲ ਡੂੰਘਾ ਫੱਟ ਹੋ ਗਿਆ।

"ਬੋਲ, ਵਿੰਧਿਆਵਾਸਿਨੀ ਬਲੀ ਮੰਗ ਰਹੀ ਹੈ, ਤੇਰੀ ਦੇਵਾ ਕਿ ਤੇਰੇ ਘੋੜੇ ਦੀ ?" ਪ੍ਰਚੰਡ ਕਰਨ ਦੇ ਚਾਰੇ ਪਾਸੇ ਤੇਜ਼ ਗਤੀ ਨਾਲ ਪਰਕਰਮਾ ਕਰਨ ਲਗਿਆ ਅਤੇ ਸੰਕੇਤ ਮਿਲਦਿਆ ਹੀ ਤੁਸਾਰ ਦੇ ਬਰਾਬਰ ਖੜ੍ਹਾ ਹੋ ਗਿਆ।

"ਜੈ ਵਿੰਧੀਆਵਾਸਿਨੀ !" ਕੀਰਤ ਨੇ ਆਪਣੀ ਅਜਿੱਤ ਤਲਵਾਰ ਪੂਰੀ ਸਕਤੀ ਨਾਲ ਚਲਾ ਦਿੱਤੀ। ਤੁਸਾਰ ਦਾ ਸਿਰ ਧੜ ਨਾਲੋਂ ਵੱਖ ਹੋ ਕੇ ਧਰਤੀ ਉੱਤੇ ਡਿੱਗ ਪਿਆ। ਧੜ ਨਾਲ ਕਰਨ ਦੇਵ ਹੇਠਾ ਡਿਗਿਆ ਅਤੇ ਬੇਸੁੱਧ ਹੋ ਗਿਆ।

"ਜੈ ਸੋਣਨਦ !" ਕੀਰਤ ਗੱਜਿਆ।

"ਜੈ ਕੰਦਾਰੀਆ !" ਪੁੰਡਰੀਕ ਬੋਲਿਆ।

ਨਟ ਘੋੜ--ਸਵਾਰਾ ਦੇ ਰੱਸਿਆ ਵਿਚ ਤਿੰਨ ਮੱਛੀਆ ਫਸ ਗਈਆ ਸਨ—ਸੈਨਾਪਤੀ ਭੀਮ ਕਰਮਾ ਕਲਚੁਰੀ ਅਤੇ ਉਹਦੇ ਦੋ ਅੰਗ-ਰਖਿਅਕ।

"ਸਾਵਧਾਨ ! ਸਾਵਧਾਨ !! ਸਾਵਧਾਨ !!!" ਕੀਰਤ ਦੀ ਆਵਾਜ ਗੂੰਜਣ ਲੱਗੀ, "ਅਨੰਤ, ਸੁਬੋਧ, ਪਾਰਸ, ਰਾਮ ਭੱਦਰ, ਉੱਠੋ ! ਉੱਠੋ !!"

ਚਾਰੇ ਪਾਸਿਆ ਤੋ ਗਾਹੜਵਾਲ ਅਤੇ ਚੰਦੇਲ ਬਹਾਦਰਾ ਨੇ 'ਹਰ ਹਰ ਮਹਾਦੇਵ' ਦਾ ਯੁੱਧ-ਬੋਲਾ ਬੋਲਿਆ। ਉਹ ਆਪਣੇ-ਆਪਣੇ ਘੋੜ-ਸਵਾਰਾ ਨਾਲ ਘੇਰੇ ਨੂੰ ਛੋਟਾ ਕਰਨ ਲੱਗੇ ਅਤੇ ਜਦੋਂ ਕਲਚੁਰੀ ਸੈਨਾ ਪੂਰੀ ਤਰ੍ਹਾ ਘਿਰ ਗਈ ਤਾ ਕੀਰਤ ਬੋਲੇ, "ਇਕ ਵੀ ਘੋੜਾ ਮਰੇ ਨਾ ਅਤੇ ਇਕ ਵੀ ਘੋੜ--ਸਵਾਰ ਬਚੇ ਨਾ !" ਉਹਨਾਂ ਨੇ ਗੋਵਿੰਦ ਨੂੰ ਲਲਕਾਰਿਆ ਅਤੇ ਉਹ ਦੋਵੇਂ ਕਲਚੁਰੀ ਫੌਜ ਨੂੰ ਚੀਰਦੇ ਲੰਘ ਗਏ। ਜਿਵੇ ਨਦੀ ਉਤੇ ਘਾਟ ਬਣਾਉਣ ਲਈ ਤਲਵਾਰਾਂ ਨਾਲ ਜੰਗਲੀ ਝਾੜੀਆ, ਛੋਟੇ ਬੂਟੇ ਅਤੇ ਝਾੜ-ਮਲ੍ਹੇ ਵੱਢੇ ਜਾਦੇ ਹਨ, ਉਸੇ ਤਰ੍ਹਾਂ ਗਾਹੜਵਾਲ ਸੈਨਕ ਕਰਨ ਦੀ ਸੈਨਾ ਨੂੰ ਵੱਢਣ ਲੱਗੇ।

ਤਦੇ ਇਕ ਸੈਨਾ-ਨਾਇਕ ਨੇ ਗੋਵਿੰਦ ਉਤੇ ਚਲਾਉਣ ਲਈ ਤਲਵਾਰ ਚੁੱਕੀ। ਕੀਰਤ ਨੇ ਉਹਨੂੰ ਦੇਖ ਲਿਆ। ਉਹਨਾ ਨੇ ਪ੍ਰਚੰਡ ਨੂੰ ਅੱਡੀ ਲਾਈ। ਉਹ ਹਿਣਕਦਾ ਹੋਇਆ ਗੋਵਿੰਦ ਦੇ ਘੋੜੇ ਕੋਲ ਪੁਜਿਆ। ਕੀਰਤ ਨੇ ਤਲਵਾਰ ਦਾ ਭਰਪੂਰ ਵਾਰ ਕੀਤਾ ਅਤੇ ਗੋਵਿੰਦ ਉੱਤੇ ਉੱਠੀ ਹੋਈ ਤਲਵਾਰ ਦੇ ਟੋਟੇ ਹੋ ਗਈ।

"ਰਾਜੇਸਵਰ ਕੀਰਤ ਦੇਵ ਦੀ ਜੈ ! ਜੈ !! ਜੈ !!!"

ਅਨੰਤ ਕਪਿਲਾ ਝੀਲ ਤੋਂ ਚੱਲ ਚੁੱਕੇ ਸਨ। ਕੀਰਤ ਦੀ ਜੈ ਦੇ ਬੋਲੇ ਬੋਲਦੇ ਹੋਏ ਉਹ ਡੋਲ ਰਹੀ ਕਰਨ ਦੀ ਫੌਜ ਉਤੇ ਸੌ ਘੋੜ-ਸਵਾਰਾ ਨਾਲ ਟੁੱਟ ਪਏ। ਦੁਰਗ ਦੇ ਸਾਹਮਣੇ ਸੰਨਾਟਾ ਸੀ। ਸਭ ਲੋਕ ਮਾਰੇ ਜਾ ਚੁੱਕੇ ਸਨ। ਸੇਣ ਦੇ ਸਪਤਾਰਚੀਆਂ ਦੇ ਨਾਲ ਰਾਜੇਸ਼ਵਰ ਕੀਰਤ ਸੈਨਕਾ ਨੂੰ ਵਢਦੇ ਹੋਏ ਤੇਜ਼ ਗਤੀ ਨਾਲ ਵਧਦੇ ਜਾ ਰਹੇ ਸਨ। ਅਨੰਤ ਨੇ ਦੇਖਿਆ, ਸਾਹਮਣੇ ਅਥਾਹ ਕਲਚੁਰੀ ਘੋੜ-ਸਵਾਰ ਚਾਰੇ ਪਾਸਿਆ ਤੋਂ ਘਿਰੇ ਸੰਘਰਸ ਕਰ ਰਹੇ ਸਨ। ਉਹਨੇ ਉਹਨਾਂ ਉੱਤੇ ਪੱਛਮੀ ਪਾਸੇ ਤੋਂ ਹਮਲਾ ਕੀਤਾ। ਕੀਰਤ ਦੀ ਆਗਿਆ ਦੇ ਅਨੁਸਾਰ ਘੋੜਿਆ ਨੂੰ ਬਚਾ ਕੇ ਕੇਵਲ ਸਵਾਰਾ ਦੇ ਸਿਰ ਵੱਢੇ ਜਾ ਰਹੇ ਸਨ।

ਇਧਰ ਗਾਹੜਵਾਲ ਦੁਰਗ ਦੀ ਛੱਤ ਉਤੇ ਖੜ੍ਹੀ ਨਟ-ਕੰਨਿਆ ਨੇ ਕਿਹਾ, "ਬਾਬਾ, ਇਹ ਸਭ ਅਜਿਹੀ ਗੜਬੜ ਹੋ ਗਈ ਹੈ ਕਿ ਕੌਣ ਘੋੜ-ਸਵਾਰ ਕੀਹਦਾ ਹੈ, ਪਤਾ ਹੀ ਨਹੀਂ ਲੱਗ ਰਿਹਾ।"

"ਦੇਖ ਸੋਨਾ", ਗੋਮਤੀ ਬੋਲੀ, "ਜੋ ਕਸਰੀ ਪਗੜੀ ਵਾਲੇ ਹਨ, ਉਹ ਹੀ ਦੁਸ਼ਮਣ ਦੇ ਸੈਨਕ ਹਨ। ਮੈਨੂੰ ਲਗਦਾ ਹੈ ਕਿ ਉਹ ਭਜਦੇ ਹੋਏ ਫੇਰ ਮੁੱਖ ਦੁਆਰ ਉਤੇ ਆਉਣਗੇ, ਕਿਉਂਕਿ ਹੁਣ ਉਹ ਚਾਰੇ ਪਾਸਿਆ ਤੋਂ ਘਿਰ ਗਏ ਹਨ।"

ਗੱਲ ਠੀਕ ਸੀ। ਪਾਰਸ ਦੇਵ ਨੇ ਆਦਿਕਸਵ ਦੇ ਸਾਹਮਣੇ ਜੋ ਮੋੜਵਾ ਹਮਲਾ ਕੀਤਾ, ਉਹ ਏਨਾ ਸਖ਼ਤ ਸੀ ਕਿ ਘੋੜ-ਸਵਾਰ ਉੱਤਰ ਵੱਲ ਭੱਜੇ। ਉਹ ਫੇਰ ਬਾਹਰਲੇ ਦੁਆਰ ਉੱਤੇ ਪੁੱਜੇ ਹੀ ਸਨ ਕਿ ਵਿਸ਼ੈਲੇ ਤੀਰਾ ਦੀ ਬਰਖਾ ਆਰੰਭ ਹੋ ਗਈ। ਆਪਣੇ ਸਹਿਯੋਗੀ ਸੈਨਕਾ ਨੂੰ ਤੀਰ ਲਗਦਿਆ ਹੀ ਉਹ ਘੋੜਿਆ ਤੋਂ ਡਿਗਦੇ ਦੇਖ ਰਹੇ ਸਨ। ਸੋ ਉਹ ਮ੍ਰਿਤੂ ਤੋਂ ਭੈਭੀਤ ਫੇਰ ਆਦਿਕੇਸਵ ਵੱਲ ਭੱਜਣ ਲੱਗੇ। ਸੈਨਕ ਚੂਹੇਦਾਨੀ ਵਿਚ ਫਸ ਗਏ ਸਨ। ਕਈਆਂ ਨੇ ਘੋੜੇ ਛੱਡ ਦਿਤੇ ਅਤੇ ਉਹ ਗੰਗਾ ਵਿਚ ਛਾਲਾ ਮਾਰ ਗਏ।

ਸ਼ੋਣਨਦ ਰੱਸਿਆ ਨਾਲ ਬੱਝੀਆ ਤਿੰਨ ਵਡੀਆ ਮੱਛੀਆ ਨੂੰ ਘੋੜਿਆਂ ਨਾਲ ਘੜੀਸ ਰਿਹਾ ਸੀ। ਕਲਚੁਰੀ ਸੈਨਕ ਭੈਭੀਤ ਸਨ। ਉਹਨਾਂ ਨੇ ਹੱਥ ਚੁੱਕ-ਚੁੱਕ ਕੇ ਆਤਮ-ਸਮਰਪਨ ਕਰ ਦਿੱਤਾ। ਕੁਛ ਬਚ ਕੇ ਮਤਸਿਉਦਰੀ ਵੱਲ ਭੱਜੇ। ਉਥੇ ਨੰਦੀਸ਼ਵਰ ਦੇ ਘੋੜ-ਸਵਾਰਾ ਅਤੇ ਨਾਗੇ ਸੈਨਕਾ ਨੇ ਉਹਨਾ ਨੂੰ ਘੇਰ ਲਿਆ। ਲਹੂ ਦੀ ਧਾਰ ਮਤਸਿਉਦਰੀ ਵਿਚ ਮਿਲ ਗਈ।

"ਬਾਬਾ, ਇਕ ਵੀ ਨਹੀ ਬਚਿਆ। ਅੱਜ ਮੁੜੇ ਹੀ ਬਹੁਤ ਥੋੜ੍ਹੇ ਸਨ", ਨਾਗੇ ਸੈਵ ਵੀਰਭੱਦਰ ਨੇ ਕਿਹਾ।

ਉਸ ਸਮੇਂ ਘਮਸਾਨ ਵਿਚੋਂ ਨਿੱਕਲ ਕੇ ਇਕ ਸੈਨਾ-ਨਾਇਕ ਕਰਨਮਰੂ ਪੁੱਜਣ ਵਿਚ ਸਫਲ ਹੋ ਹੀ ਗਿਆ। "ਰਾਣੀ ਮਾ, ਰਾਣੀ ਮਾ!" ਉਹਨੇ ਰੋਂਦਿਆ ਕਿਹਾ, "ਰਾਜਾ ਖੇਤ ਰਹੇ। ਸਾਰੀ ਕਲਚੁਰੀ ਸੈਨਾ ਮੂਲੀਆ-ਗਾਜਰਾ ਵਾਂਗ ਵੱਢ ਦਿੱਤੀ ਗਈ।"

ਯਸ ਕਰਨ ਅੱਧੀ ਰਾਤ ਨੂੰ ਹੀ ਪੁੱਜਿਆ ਸੀ। "ਮੈਂ ਵਾਰ-ਵਾਰ ਕਿਹਾ ਸੀ ਕਿ ਚੰਦੇਲਾਂ ਨਾਲ ਨਾ ਟਕਰਾਓ। ਪਰ ਆਪਣੇ ਸਾਹਮਣੇ ਦੂਜੇ ਦੀ ਸੁਣਦੇ ਕਦੋਂ ਹਨ?"

ਆਵਲ ਦੇਵੀ ਹਿੱਕ ਪਿੱਟ-ਪਿੱਟ ਕੇ ਰੋਣ ਲੱਗੀ। ਸਾਰਾ ਰਾਜ ਮਹਿਲ ਇਕ ਹਝੋਕੇ ਨਾਲ ਨੀਂਦ ਛੱਡ ਕੇ ਸਾਵਧਾਨ ਖੜਾ ਹੋ ਗਿਆ।

"ਕੀ ਹੋਇਆ ਮਾਤਸ਼੍ਰੀ ?" ਜਾਤ ਬਰਮਨ ਬੋਲਿਆ।

ਨੇੜੇ ਹੀ ਵਿਗ੍ਰਹਿ ਪਾਲ ਵੀ ਖੜ੍ਹ ਸਨ। "ਤੇਰੇ ਪਿਤਾ ਜੀ ਚੱਲ ਵਸੇ, ਜਾਤ ਬਰਮਨ !"

ਰਣਵਾਸ ਵਿਚ ਚੀਕ-ਚਿਹਾੜੇ ਦਾ ਤੂਫਾਨ ਆ ਗਿਆ।

ਹਾ, ਤਾਂ ਮੇਰੇ ਬਹਾਦਰ ਸੈਨਾ-ਨਾਇਕੋ ਅਤੇ ਗਾਹੜਵਾਲ ਸੈਨਾ ਦੇ ਘੋੜ-ਸਵਾਰੋ, ਜਿਨ੍ਹਾਂ ਸੈਨਕਾਂ ਨੇ ਆਤਮ-ਸਮਰਪਨ ਕੀਤਾ ਹੈ, ਉਹਨਾਂ ਨੂੰ ਲੋਹੇ ਦੀਆਂ ਬੇੜੀਆ ਵਿਚ ਜਾਂ ਰੱਸਿਆ ਨਾਲ ਬੰਨ੍ਹ ਲਵੋ। ਗੋਵਿੰਦ, ਤੂੰ ਕਰਨ ਨੂੰ ਧਿਆਨ ਨਾਲ ਬੇੜੀਆਂ ਵਿਚ ਪਾ ਕੇ ਭੋਰੇ ਵਿਚ ਸੁਟਵਾ ਦੇ। ਹੋਸ਼ ਪਰਤੇਗੀ ਤਾ ਦੇਖਾਗੇ ਕਿ ਬਚੇਗਾ ਵੀ ਜਾਂ ਨਹੀਂ।"

ਚਾਰੇ ਪਾਸੇ ਮਸ਼ਾਲਾ ਦੇ ਪ੍ਰਕਾਸ਼ ਵਿਚ ਸੂਰਜ ਚਾਚੂ, ਬੱਬਰ ਨਟ, ਉਹਦਾ ਪੂਰਾ ਪਰਿਵਾਰ ਝੂਮ-ਝੂਮ ਕੇ ਗਾਉਣ ਲੱਗੇ:

ਕਵਨਾ ਬਨੇ ਫੂਲੇਲਾ ਸੁਪਰੀਆ ਤਾ ਭਈਆ ਬਨੇ ਨਰੀਅਰ ਹੋ।
ਅਰੇ ਸਈਆ ਬਨੇ ਫੂਲਲਾ ਪਲਸਵਾ, ਲੋਢਨ ਹਮ ਜਾਈਬ ਹੋ।

ਗੋਮਤੀ ਬੋਲੀ, "ਕਿਉਂ ਨੀ ਸੋਨਾ। ਇਸ ਯੁੱਧ ਦੇ ਅਵਸਰ ਉੱਤੇ ਜਨਮ-ਗੀਤ ਕਿਉਂ ਗਾ ਰਹੀ ਹੈਂ ?"

"ਰਾਜਾ ਦੇ ਆਉਣ ਵਾਲੇ ਬਾਲ ਲਈ", ਸੋਨਾ ਨੇ ਚਿੜਾਉਣ ਲਈ ਕਿਹਾ।

"ਹੌਤ !" ਗੋਮਤੀ ਭੱਜ ਚੱਲੀ।

ਸਭ ਲੋਕ ਸਾਰਾ ਬਾਕੀ ਕੰਮ ਸੈਨਾ-ਨਾਇਕਾ ਨੂੰ ਸਮਝਾ ਕੇ ਦੁਰਗ ਦੇ ਬਾਹਰਲੇ ਕਮਰੇ ਵਿਚ ਆ ਬੈਠੇ। ਤਦੇ ਨਰਪੱਤਿ ਚੰਦਰ, ਮਦਨ ਚੰਦਰ, ਮਾਤਸ਼੍ਰੀ ਰਾਲਹਿ ਅਤੇ ਪ੍ਰਿਥਵੀ ਦੇਵੀ ਕਮਰੇ ਵਿਚ ਆਏ।

"ਕਿਥੇ ਹੈ ਸਾਡਾ ਕੀਰਤ ?" ਬਾਬਾ ਚੰਦਰ ਬੋਲੇ।

"ਮੈਂ ਆ ਰਿਹਾ ਹਾ, ਬਾਬਾ", ਕੀਰਤ ਨੇ ਝੁਕ ਕੇ ਉਹਨਾ ਦੇ ਚਰਨ ਛੂਹਣ ਦਾ ਜਤਨ ਕੀਤਾ, ਪਰ ਉਹ ਅਜਿਹਾ ਕਰ ਨਾ ਸਕੇ। ਬਾਬਾ ਨੇ ਉਹਨੂੰ ਜੱਫੀ ਵਿਚ ਭਰ ਲਿਆ।

"ਮੈਂ ਕਿਵੇਂ ਛੋਟਾ ਜਿਹਾ ਸਬਦ 'ਅਸ਼ੀਰਵਾਦ' ਆਖ ਕੇ ਜ਼ਬਾਨੀ ਦਿਖਾਵਾ-ਮਾਤਰ ਕਰਾ ਅਤੇ ਚੁੱਪ ਹੋ ਜਾਵਾਂ।"

"ਬਾਬਾ, ਪੁੱਤਰ ਜਾ ਪੋਤਰੇ ਨੂੰ ਅਸੀਰਵਾਦ ਦਿਖਾਉਣ ਲਈ ਨਹੀ ਹੁੰਦੀ। ਮੈਂ ਤੁਹਾਡੀ ਭਾਵਨਾ ਸਮਝ ਰਿਹਾ ਹਾ। ਤੁਸੀ ਇਥੇ ਬਿਰਾਜੋ।"

ਕੀਰਤ ਨੂੰ ਮਦਨ ਚੰਦਰ ਨੇ ਜੱਫੀ ਪਾ ਲਈ, "ਬੇਟੇ, ਗੋਵਿੰਦ ਕਹਿ ਰਿਹਾ ਸੀ ਕਿ ਤੂੰ ਮੌਤ ਦੇ ਮੂੰਹ ਵਿਚ ਜਾਣ ਤੋਂ ਉਹਦੀ ਰਾਖੀ ਕੀਤੀ ?"

"ਉਹ ਪਾਗਲ ਹੈ, ਚਾਚਾ ਜੀ !"

"ਉਹ ਪਾਗਲ ਹੋਵੇਗਾ, ਕੀਰਤ !" ਰਾਲਹਿ ਦੇਵੀ ਬੋਲੀ, "ਤੂੰ ਵੀਹ ਹੱਥ ਉਚੀ ਕਿਲੇ ਦੀ ਕੰਧ ਪਚੰਡ ਉਤੇ ਲੰਘ ਗਿਆ। ਅਜਿਹਾ ਅਚੰਭਾ ਤਾ ਕਦੀ ਨਹੀਂ ਦੇਖਿਆ। ਤੂੰ

ਤਲਵਾਰ ਦੇ ਇਕ ਝਟਕੇ ਨਾਲ ਕਰਨ ਦੇ ਘੋੜੇ ਦਾ ਸਿਰ ਵੱਖ ਕਰ ਦਿੱਤਾ। ਅਜਿਹਾ ਯੁੱਧ ਤਾਂ ਅਸੀਂ ਕਦੀ ਨਹੀ ਸੁਣਿਆ।"

"ਮਾਤਸ਼੍ਰੀ, ਇਹ ਤੁਹਾਡੀ ਸਭ ਦੀ ਅਸ਼ੀਰਵਾਦ ਦਾ ਫਲ ਹੈ।"

"ਅੰਮਾ !" ਕੀਰਤ ਨੇ ਇਕ ਪਲ ਮਗਰੋ ਰਾਲਹਿ ਨੂੰ ਕਿਹਾ, "ਦਕਸ਼ਿਣਾ ਹੱਥ ਕੁਛ ਭੇਜੋ ਸਾਡੇ ਸੈਨਾਪਤੀਆ ਲਈ।"

"ਮੈਂ ਕਿਉਂ ਲਿਆਵਾ ਜੀ ?" ਦਕਸ਼ਿਣਾ ਪਿੱਛੋ ਤੋਂ ਬੋਲੀ।

"ਤਾਂ ਤੂੰ ਇਥੇ ਹੀ ਹੈਂ।" ਕੀਰਤ ਪਿੱਛੇ ਮੁੜੇ।

"ਰਾਜਾ, ਸੱਚ-ਮੁੱਚ ਤੂੰ ਇਸ ਸੰਸਾਰ ਦਾ ਜੀਵ ਨਹੀਂ ਹੈਂ।" ਉਹ ਭੱਜ ਗਈ।

ਤਦੇ ਪਹਿਰੇਦਾਰ ਦੁਆਰ ਤੋ ਭੌਜਿਆ ਆਇਆ, "ਰਾਜੇਸ਼ਵਰ, ਬਾਬਾ ਰਿਤਧ੍ਰਜ ਅਤੇ ਬ੍ਰਿਸਧ੍ਰਜ ਆਏ ਹਨ।"

ਕੀਰਤ ਦੁਆਰ ਉਤੇ ਪੁੱਜੇ ਅਤੇ ਉਹਨਾਂ ਨੇ ਆਪਣੇ ਆਪ ਨੂੰ ਬਾਬਾ ਦੇ ਚਰਨਾ ਵਿਚ ਸੌਂਪ ਦਿੱਤਾ। ਰਿਤਧ੍ਰਜ ਰੋ ਪਏ। "ਹੁਣ ਉਠੋ ਵੀ !"

ਕੀਰਤ ਨੇ ਆਚਾਰੀਆ ਬ੍ਰਿਸਧ੍ਰਜ ਦੇ ਚਰਨ ਛੂਹਣ ਦਾ ਜਤਨ ਕੀਤਾ ਤਾਂ ਉਹਨਾ ਨੇ ਆਪਣੀ ਸਖ਼ਤ ਹਿੱਕ ਨਾਲ ਘੁੱਟ ਲਿਆ, "ਕੀਰਤ, ਜਦੋਂ ਥੋੜ੍ਹੇ ਜਿਹੇ ਭਗੌੜੇ ਘੋੜ-ਸਵਾਰ ਮਤਸਿਉਦਰੀ ਦੇ ਕੋਲੋਂ ਦੀ ਭੱਜੇ ਹਨ, ਉਦੋਂ ਤੋਂ ਬਾਬਾ ਨੇ ਇਕੋ ਰਟ ਲਾ ਰੱਖੀ ਹੈ, 'ਚਲੋ ਬ੍ਰਿਸ, ਕੀਰਤ ਨੂੰ ਮਿਲ ਲਈਏ ਅਤੇ ਕਰਨ ਬਾਰੇ ਅਸਲੀਅਤ ਜਾਣ ਲਈਏ'।"

ਸਭ ਨੇ ਬਾਬਾ ਅਤੇ ਬ੍ਰਿਸਧ੍ਰਜ ਦਾ ਸਤਿਕਾਰ ਕੀਤਾ। ਨਰਪਤਿ ਚੰਦਰ ਦੇ ਮੁੱਖ ਨੂੰ ਪਲੋਸਦੇ ਹੋਏ ਰਿਤਧ੍ਰਜ ਬੋਲੇ, "ਚੰਦਰ ਦੇਵ, ਹੁਣ ਤੇਰੀ ਕੁੰਡਲੀ ਦਾ ਸਭ ਤੋਂ ਉੱਚਾ ਸਮਾਂ ਆ ਗਿਆ ਹੈ।"

ਦਕਸ਼ਿਣਾ ਸੁੱਕੇ ਮੇਵੇ ਅਤੇ ਕਟੋਰਿਆ ਵਿਚ ਦੁੱਧ ਲੈ ਕੇ ਆ ਗਈ।

"ਰੁਕੋ ਦਕਸਿਣਾ ! ਪਹਿਲਾ ਬਾਬਾ ਨੂੰ ਦੇ ਲਵਾ, ਫੇਰ ਤੂੰ ਵੰਡੀ !" ਸੁੱਕੇ ਮੇਵਿਆ ਨਾਲ ਭਰੀ ਕਟੋਰੀ ਅਤੇ ਦੁੱਧ ਦਾ ਕਟੋਰਾ ਬਾਬਾ ਰਿਤਧ੍ਰਜ ਨੂੰ ਦਿੰਦੇ ਹੋਏ ਕੀਰਤ ਨੇ ਕਿਹਾ, "ਬਾਬਾ, ਅੱਜ ਦਾ ਦਿਨ ਅਜਿਹਾ ਹੈ ਜੋ ਜੀਵਨ ਵਿਚ ਵਾਰ-ਵਾਰ ਨਹੀ ਆਉਂਦਾ। ਸੋ ਤੁਸੀਂ ਨੇਮ ਤੋੜ ਕੇ ਉਪਰੋ ਸਥਾਨ ਤੋ ਭੇਟ ਹੋਏ ਇਹ ਮੇਵੇ ਖਾ ਕੇ ਦੁੱਧ ਪੀ ਲਵੋ, ਤਾ ਜੋ ਕੀਰਤ ਦੀ ਆਤਮਾ ਸੰਤੁਸ਼ਟ ਹੋ ਜਾਵੇ।"

"ਜੋ ਆਗਿਆ ਬੇਟੇ ! ਲੈ ਆ।"

ਦੂਜੀ ਕਟੋਰੀ ਉਹਨਾ ਨੇ ਬ੍ਰਿਸ਼ਧ੍ਰਜ ਦੇ ਸਾਹਮਣੇ ਲਿਜਾ ਕੇ ਉਹਨਾਂ ਦੇ ਹੱਥਾਂ ਵਿਚ ਮੱਲੋ-ਜ਼ੋਰੀ ਦੇ ਦਿੱਤੀ ਅਤੇ ਬਾਕੀ ਦਕਸ਼ਿਣਾ ਨੂੰ ਵੰਡਣ ਲਈ ਕਹਿ ਦਿੱਤਾ।

"ਰਾਜਨ ! ਸੈਨਾ-ਨਾਇਕ ਰਾਮ ਭੱਦਰ ਆਏ ਹਨ।"

"ਲੈ ਆਓ, ਉਹਨਾ ਨੂੰ।"

"ਕਹੋ ਆਰੀਆ, ਰਾਮ ਭੱਦਰ", ਕੀਰਤ ਨੇ ਪੁਛਿਆ। "ਕਿੰਨੇ ਘੋੜੇ ਹੱਥ ਲੱਗੇ ?"

"ਲਗਭਗ ਦੋ ਹਜ਼ਾਰ।"

"ਲੈ ਗੋਵਿੰਦ, ਬਿਨਾ ਮੁੱਲ ਦਿੱਤੇ ਤੇਰੀ ਘੋੜ-ਸੈਨਾ ਮੈਂ ਤਿਗੁਣੀ ਕਰ ਦਿੱਤੀ।"

"ਸਮਰਪਨ ਕਿੰਨੇ ਲੋਕਾ ਨੇ ਕੀਤਾ ?"

"ਪੰਦਰਾਂ ਸੌ ਸੈਨਕਾਂ ਨੇ।"

"ਭਾਵ ਇਹ ਕਿ ਇਸ ਵਾਰ ਪੈਂਤੀ ਸੌ ਸੈਨਕ ਖੇਤ ਰਹੇ।"

"ਹਾ, ਰਾਜਨ।"

ਬਾਬਾ ਖਿੜ-ਖਿੜ ਹੱਸੇ, "ਨੀਚ, ਤੂੰ ਰਿਤਧ੍ਵਜ ਨੂੰ ਅਸਭਿਅ ਭਾਸ਼ਾ ਵਿਚ ਗਾਲ ਦਿੱਤੀ ਸੀ। ਲੈ ਭੋਗ ਆਪਣੇ ਕਰਮ-ਫਲ। ਕਰਨ ਦੀ ਕੀ ਹਾਲਤ ਹੈ, ਕੀਰਤ ?"

"ਮੈਂ ਸੋਚਿਆ, ਬਾਬਾ, ਕਿ ਉਹਦੀ ਰੀੜ੍ਹ ਦੀ ਹੱਡੀ ਤੋੜ ਕੇ ਜਿਉਂਦਾ ਰਹਿਣ ਦੇਵਾਂ ਅਤੇ ਮਹਾ-ਸ਼ਿਵਰਾਤਰੀ ਦੇ ਦਿਨ ਇਕ ਸੌ ਸੈਂਤੀ ਰਾਜਿਆਂ ਦੇ ਸਾਹਮਣੇ ਉਹਨੂੰ ਦੰਡ ਦੇਵਾਂ। ਮੈਂ ਸੋਚਿਆ ਕਿ ਇਹਦੀ ਹੱਤਿਆ ਨੂੰ ਲੋਕ ਉਚਿਤ ਕਹਿ ਵੀ ਦੇਣ ਤਾ ਤੁਸੀਂ ਉਚਿਤ ਨਹੀਂ ਕਹੋਗੇ। ਮੈਂ ਥੋੜ੍ਹਾ ਡੋਲ ਗਿਆ ਕਿਉਂਕਿ ਤੁਸੀ ਏਨੇ ਦਿਆਲੂ ਹੋ ਕਿ ਕਰਨ-ਹੱਤਿਆ ਨੂੰ ਅਨੁਚਿਤ ਕਹਿ ਦਿੰਦੇ।"

"ਹਾਲਤ ਦੱਸ ਉਹਦੀ ?" ਬਾਬਾ ਬੜੀ ਕਾਹਲੀ ਵਿਚ ਸਨ।

"ਉਹ ਮੌਰਾਂ ਤੋਂ ਲੈ ਕੇ ਲੱਕ ਤੱਕ ਦੋ ਉਂਗਲ ਡੂੰਘੇ ਫੱਟ ਨਾਲ ਜ਼ਖ਼ਮੀ ਹੋ ਗਿਆ ਹੈ। ਉਹਦੇ ਤੁਸ਼ਾਰ ਦੀ ਤਾ ਮੈਂ ਬਲੀ ਦੇ ਦਿੱਤੀ। ਯੋਗਮਾਇਆ ਦੇ ਚਰਨਾ ਵਿਚ ਅਰਪਿਤ ਕਰਨ ਲਈ ਪੁਛਿਆ ਤਾ ਉੱਤਰ ਮਿਲਿਆ ਕਿ ਘੋੜੇ ਦੀ ਹੀ ਬਲੀ ਦਿਉ। ਤਲਵਾਰ ਦੇ ਇਕ ਵਾਰ ਨਾਲ ਘੋੜੇ ਦੀ ਗਰਦਨ ਵੱਢੀ ਗਈ ਅਤੇ ਉਹ ਕਰਨ ਸਮੇਤ ਉਲਟ ਗਿਆ। ਕੁਛ ਸੱਟ ਇਉਂ ਵੀ ਲੱਗੀ ਹੋਵੇਗੀ। ਤੁਸੀਂ ਉਹਨੂੰ ਦੇਖਣਾ ਚਾਹੁੰਦੇ ਹੋ ਤਾ ਗੋਵਿੰਦ ਨੂੰ ਕਹਾ।"

"ਚੱਲ, ਉਸ ਪਤਿਤ ਨੂੰ ਦੇਖ ਲਈਏ। ਬ੍ਰਿਸ਼ਧ੍ਵਜ ਉਹਦਾ ਚਿਹਰਾ ਦੇਖਣਾ ਚਾਹੁੰਦਾ ਹੈ।"

ਭੋਰੇ ਵਿਚ ਬੇੜੀਆ-ਹੱਥਕੜੀਆ ਵਿਚ ਜਕੜਿਆ ਕਰਨ ਦੇਵ ਕੱਰਾਹ ਰਿਹਾ ਸੀ।

"ਹੁਣ ਕਿਉਂ ਰੋ ਰਿਹਾ ਹੈਂ, ਨੀਚ। ਤੂੰ ਰਿਤਧ੍ਵਜ ਨੂੰ ਨੀਚ ਕਿਹਾ ਸੀ। ਅੱਜ ਉਸੇ ਰਿਤਧ੍ਵਜ ਦਾ ਆਦੇਸ ਮੰਨ ਕੇ ਕੀਰਤ ਨੇ ਤੇਰੀ ਹੱਤਿਆ ਨਹੀਂ ਕੀਤੀ। ਭੋਗ ਨੀਚ, ਆਪਣੇ ਕਰਮਾ ਦਾ ਫਲ ਭੋਗ।"

ਬਾਬਾ ਅਤੇ ਬ੍ਰਿਸਧ੍ਵਜ ਭੋਰੇ ਤੋਂ ਬਾਹਰ ਨਿੱਕਲੇ।

"ਹੁਣ ਤਾਰਾ ਚੜ੍ਹਨ ਤੋ ਮਗਰੋ ਦਾ ਸਮਾ ਹੈ। ਦੋ-ਚਾਰ ਘੜੀਆਂ ਮਗਰੋ ਤੇਰੀ ਧਰਮ-ਸਾਲਾ ਕਚਿਹਰੀ ਬਣ ਜਾਵੇਗੀ'ਸਭ ਸ਼ੁਭ ਹੋਵੇਗਾ !"

ਬਾਬਾ ਅਤ ਬ੍ਰਿਸ਼ ਚਲੇ ਗਏ।

## 50

ਸਵੇਰ ਦਾ ਸੂਰਜ ਗਾਹੜਵਾਲ ਦੁਰਗ ਉਤੇ ਸੋਨ-ਜੂਹੀ ਦੇ ਫੁੱਲਾ ਦੀ ਬਰਖਾ ਕਰਨ ਲਗਿਆ। ਭਾਵੇਂ ਰਾਤ ਨੂੰ ਲੋਕ ਸੌ ਨਹੀਂ ਸਨ ਸਕੇ, ਤਾ ਵੀ ਜਿੱਤ ਦੇ ਚਾਅ ਨੇ ਮਨਾ ਨੂੰ ਇਉਂ ਉਤੇਜਿਤ ਕਰ ਦਿੱਤਾ ਸੀ ਕਿ ਰਣਵਾਸ ਦੀਆ ਇਸਤਰੀਆਂ ਨਾ-ਧੋ ਕੇ ਤਿਆਰ ਹੋ

ਗਈਆ। ਰਾਲਹਿ ਦੇਵੀ ਨੇ ਰਸੋਈ ਵਿਚ ਜਾ ਕੇ ਪੰਜਾਹ ਆਦਮੀਆ ਲਈ ਨਾਸ਼ਤਾ ਬਣਵਾਉਣ ਦਾ ਪ੍ਰਬੰਧ ਆਪ ਸੰਭਾਲ ਲਿਆ ਸੀ। ਗੋਮਤੀ ਨ੍ਹਾ-ਧੋ ਕੇ ਆਪਣੇ ਇਸਟਦੇਵ ਵਾਸੂਦੇਵ ਦੀ ਆਰਤੀ ਕਰ ਕੇ ਉਹਨਾ ਦੇ ਚਰਨਾਂ ਵਿਚ ਡਿੱਗ ਪਈ। ਉਹਨੂੰ ਲਗਿਆ ਕਿ ਸ਼੍ਰੀ ਕ੍ਰਿਸ਼ਨ ਦੇ ਸੱਜੇ ਹੱਥ ਵਿਚੋਂ ਨਿੱਕਲੀ ਜੋਤੀ-ਧਾਰਾ ਉਹਦਾ ਜੋਤੀ-ਅਸਨਾਨ ਕਰਵਾ ਰਹੀ ਹੈ।

"ਕਿਉਂ ਨੀ ਸੋਨਾ ?" ਗੋਮਤੀ ਨੇ ਆਵਾਜ ਦਿੱਤੀ।

"ਹਾ, ਰਾਣੀ-ਜੂ।"

"ਤੁਸੀਂ ਸਭ ਨ੍ਹਾ-ਧੋ ਕੇ ਤਿਆਰ ਹੋ ਕਿ ਨਹੀਂ ?"

"ਅਸੀਂ ਸਾਰੀਆ ਤੁਹਾਥੋਂ ਵੀ ਪਹਿਲਾਂ ਤਿਆਰ ਹੋ ਗਈਆ ਸੀ, ਰਾਣੀ-ਮਾਂ।"

"ਅੱਛਾ।"

ਗੋਮਤੀ ਨੇ ਦਕਸ਼ਿਣਾ ਨੂੰ ਭੇਜਿਆ ਕਿ ਉਹ ਪਤਾ ਲਾ ਕੇ ਆਵੇ ਕਿ ਧਰਮਸਾਲਾ ਵਿਚ ਕਿੰਨੇ ਲੋਕਾ ਦਾ ਨਾਸਤਾ ਭੇਜਣਾ ਹੈ। ਇਧਰ ਧਰਮਸ਼ਾਲਾ ਵਿਚ ਸੁਬੋਧ ਦੇਵ ਦੀ ਆਗਿਆ ਨਾਲ ਪਿੱਤਲ ਦੇ ਵੱਡੇ-ਵੱਡੇ ਭਾਡਿਆਂ ਵਿਚ ਖੀਰ ਬਣਾਉਣ ਦਾ ਕਾਰਜ ਆਰੰਭ ਹੋ ਗਿਆ ਸੀ।

ਦਕਸਿਣਾ ਜਦੋਂ ਧਰਮਸ਼ਾਲਾ ਦੇ ਕੋਲ ਪੁੱਜੀ ਤਾ ਭੈ ਨਾਲ ਮੁੜ੍ਹਕੋ-ਮੁੜ੍ਹਕੀ ਹੋ ਗਈ। ਉਹਨੇ ਅੱਜ ਤਕ ਏਨੀਆਂ ਲਾਸ਼ਾ ਕਦੀ ਨਹੀ ਸਨ ਦੇਖੀਆ। ਧਰਮਸਾਲਾ ਤਿੰਨ ਸੌ ਘੋੜ-ਸਵਾਰਾ ਨਾਲ ਘਿਰੀ ਹੋਈ ਸੀ। ਦੁਆਰ ਉੱਤੇ ਪਾਰਸ ਅਤੇ ਰਾਮ ਭੱਦਰ ਨੰਗੀਆ ਤਲਵਾਰਾ ਲਈ ਖੜ੍ਹੇ ਸਨ। ਕਿਸੇ ਨੂੰ ਵੀ ਅੰਦਰ ਜਾਣ ਦੀ ਆਗਿਆ ਨਹੀ ਸੀ।

ਦਕਸਿਣਾ ਬੋਲੀ, "ਸੈਨਾਪਤੀ ਜੀ ! ਰਾਣੀ-ਜੂ ਨੇ ਕਿਹਾ ਹੈ ਕਿ ਧਰਮਸ਼ਾਲਾ ਜਾ ਕੇ ਪੁੱਛ ਆ ਕਿ ਕਿੰਨੇ ਲੋਕਾਂ ਲਈ ਨਾਸ਼ਤਾ ਭੇਜਿਆ ਜਾਵੇ।"

"ਬਈ ਦਕਸਿਣਾ, ਅੱਜ ਕੋਈ ਪੁੱਛ ਕੇ ਨਾਸਤਾ ਬਣਾਉਣ ਦਾ ਦਿਨ ਹੈ ? ਵੱਧ ਤੋਂ ਵੱਧ।"

"ਸੈਨਾਪਤੀ, ਮੈਨੂੰ ਤਾ ਮੁਰਦਿਆ ਵਿਚੋਂ ਦੀ ਜਾਂਦੀ ਨੂੰ ਡਰ ਲੱਗ ਰਿਹਾ ਹੈ।"

ਕੀਰਤ ਸੁੱਤੇ ਬਿਨਾ ਚਿੰਤਾ ਵਿਚ ਡੁੱਬੇ ਹੋਏ ਸਨ। ਉਹ ਉੱਠੇ ਅਤੇ ਨ੍ਹਾ-ਧੋ ਕੇ ਧਰਮ-ਸਾਲਾ ਦੇ ਵੱਡੇ ਕਮਰੇ ਵਿਚ ਬੈਠ ਗਏ। ਉਥੇ ਅਨੰਤ, ਸੁਬੋਧ ਦੇਵ, ਗੋਵਿੰਦ ਅਤੇ ਪੁੰਡਰੀਕ ਵੀ ਬੈਠੇ ਹੋਏ ਸਨ। ਤਦੇ ਇਕ ਘੋੜ-ਸਵਾਰ ਦੁਆਰ ਉੱਤੇ ਆ ਕੇ ਰੁਕਿਆ। ਉਹ ਆਗਿਆ ਤੋਂ ਬਿਨਾਂ ਹੀ ਪੌੜੀਆ ਲੰਘਦਾ ਉਪਰਲੇ ਕਮਰੇ ਵਿਚ ਪੁਜਿਆ। ਉਹ ਇਕ ਪਲ ਸਭ ਨੂੰ ਦੇਖਦਾ ਰਿਹਾ।

"ਸੈਨਾਪਤੀ !" ਕੀਰਤ ਉੱਠ ਕੇ ਖੜ੍ਹੇ ਹੋ ਗਏ।

"ਕਿਵੇਂ ਹੋ ਰਾਜਨ ?" ਗੋਪਾਲ ਨੇ ਕੀਰਤ ਨੂੰ ਛਾਤੀ ਨਾਲ ਲਾ ਲਿਆ ਅਤੇ ਉਹਨਾ ਦਾ ਮੁੱਖ ਚੁੰਮ ਲਿਆ। "ਰਾਜਨ, ਅੱਜ ਮੇਰੀ ਆਤਮਾ ਨੂੰ ਸਾਂਤੀ ਮਿਲੀ ਹੈ। ਅੱਜ ਨਿਮਾਣੇ ਗੋਪਾਲ ਨੇ ਵਿਦਿਆਧਰ ਦੇਵ ਦੇ ਚਿੱਤਰ ਦੇ ਸਾਹਮਣੇ ਮੱਥਾ ਝੁਕਾ ਕੇ ਕਿਹਾ ਹੈ, 'ਰਾਜਨ ! ਤੁਸੀਂ ਜਿਸ ਵਿਸਵਾਸ ਅਤੇ ਆਸਥਾ ਨੂੰ ਦੇਖ ਕੇ ਗੋਪਾਲ ਨੂੰ ਪ੍ਰਧਾਨ-ਸੈਨਾਪਤੀ ਬਣਾਇਆ, ਆਪਣੀ ਅਜਿੱਤ ਤਲਵਾਰ ਦਿੱਤੀ, ਉਹਦੀ ਪ੍ਰਤਿਸਠਾ ਤੁਹਾਡੇ ਪੋਤਰੇ ਨੇ ਰੱਖ ਲਈ।....

ਮੈਂ ਉਸ ਨੀਚ ਕਰਨ ਨੂੰ ਦੇਖਣਾ ਚਾਹੁੰਦਾ ਹਾ।"

"ਗੋਵਿੰਦ, ਚੰਦੇਲ ਸੈਨਾ ਦੇ ਸਰਬ-ਉੱਚ ਸੈਨਾਪਤੀ ਗੋਪਾਲ ਭੱਟ ਨੂੰ ਭੋਰੇ ਵਿਚ ਲੈ ਜਾ ਅਤੇ ਕਰਨ ਨਾਲ ਇਹਨਾਂ ਦੀ ਮੁਲਾਕਾਤ ਕਰਵਾ ਦੇ। ਆਪਣੇ ਅੰਗ-ਰਖਿਅਕਾਂ ਦੇ ਨਾਲ ਜਾਣਾ।"

ਗੋਪਾਲ ਨੇ ਗੋਵਿੰਦ ਨੂੰ ਛਾਤੀ ਨਾਲ ਲਾ ਲਿਆ, "ਯੁਵਰਾਜ, ਕਿਵੇਂ ਲੱਗ ਰਿਹਾ ਹੈ ਅੱਜ ਦਾ ਦਿਨ ਤੁਹਾਨੂੰ ?"

"ਆਰੀਆ, ਜੀਹਦੇ ਰਥ ਦੀ ਵਾਗਡੋਰ ਆਪ ਵਾਸੁਦੇਵ ਨੇ ਸੰਭਾਲ ਲਈ ਹੋਵੇ, ਉਹਦੀ ਪ੍ਰਸੰਨਤਾ ਦਾ ਅੰਤ ਕਿਥੇ। ਨਿਮਾਣੇ ਅਤੇ ਡਰਪੋਕ ਗੋਵਿੰਦ ਨੂੰ ਕੱਲ੍ਹ ਉਹਨਾਂ ਨੇ ਮੁੱਖ ਟੁਕੜੀ ਨਾਲ ਯੁੱਧ ਵਿਚ ਉਤਾਰਿਆ। ਨਿਰੰਤਰ ਮੇਰੇ ਉਤੇ ਨਜ਼ਰ ਮਾਰਦੇ ਰਹਿੰਦੇ ਸਨ। ਇਕ ਪ੍ਰਬੀਨ ਕਲਚੁਰੀ ਘੋੜ-ਸਵਾਰ ਨੇ ਪਿਛੇ ਤੋਂ ਮੈਨੂੰ ਮਾਰਨ ਲਈ ਤਲਵਾਰ ਚੁੱਕੀ ਹੀ ਸੀ ਕਿ ਉਡਦਾ ਹੋਇਆ ਪ੍ਰਚੰਡ ਮੇਰੇ ਅਤੇ ਵੈਰੀ ਦੇ ਵਿਚਕਾਰ ਖੜਾ ਹੋ ਗਿਆ। ਭਾਈ-ਜੂ ਨੇ ਇਕ ਵਾਰ ਨਾਲ ਉਹਦੀ ਗਰਦਨ ਉਡਾ ਦਿੱਤੀ। ਇਸ ਪ੍ਰਕਾਰ ਦਾ ਸਿਖਿਅਕ ਅਤੇ ਰਖਿਅਕ ਬੜੇ ਭਾਗਾ ਨਾਲ ਮਿਲਦਾ ਹੈ।"

ਦੋਵੇ ਘੋੜੇ ਲਾਸ਼ਾ ਦੇ ਵਿਚੋਂ ਦੀ ਦੁਰਗ ਵੱਲ ਚੱਲ ਪਏ।

"ਪਹਿਰੇਦਾਰ", ਗੋਵਿੰਦ ਬੋਲਿਆ, "ਤਿੰਨ ਅੰਗ-ਰਖਿਅਕ ਆ ਰਹੇ ਹਨ। ਉਹਨਾਂ ਦੇ ਆ ਜਾਣ ਉਤੇ ਭੋਰੇ ਦੀ ਕੁੰਡੀ ਖੁਲ੍ਹਵਾਉਣੀ ਹੈ। ਆਦਰਯੋਗ ਯੋਧੇ ਅਤੇ ਚੰਦੇਲ ਸੈਨਾ ਦੇ ਪ੍ਰਧਾਨ-ਸੈਨਾਪਤੀ ਗੋਪਾਲ ਭੱਟ ਆ ਕੇ ਕਰਨ ਨੂੰ ਦੇਖਣਾ ਚਾਹੁੰਦੇ ਹਨ।"

ਸੈਨਾਪਤੀ ਦਾ ਆਗਮਨ ਸੁਣ ਕੇ ਨਰਪਤਿ ਚੰਦਰ ਅਤੇ ਮਦਨ ਚੰਦਰ ਬਾਹਰਲੇ ਕਮਰੇ ਵਿਚ ਆ ਗਏ, "ਆਰੀਆ, ਤੁਹਾਡਾ ਨਾ ਬਹੁਤ ਵਾਰ ਸੁਣ ਚੁਕਿਆ ਹਾ। ਰੱਜੁਕ ਆਪਣੇ ਬਾਲਪਨ ਦੇ ਮਿੱਤਰ ਗੋਪਾਲ ਦੀ ਬਹਾਦਰੀ ਦੀਆਂ ਕਹਾਣੀਆ ਸੁਣਾਉਂਦੇ ਕਦੀ ਰਜਦੇ ਨਹੀ ਸਨ। ਤੁਸੀਂ ਪੂਜਣਯੋਗ ਹੋ, ਬ੍ਰਾਹਮਣ ਹੋ, ਚੰਦੇਲਾ ਦੇ ਅੰਗ-ਰਖਿਅਕ ਹੋ। ਚੰਦਰ ਦੇਵ ਤੁਹਾਨੂੰ ਪ੍ਰਨਾਮ ਕਰਦਾ ਹੈ।"

"ਬਾਬਾ", ਗੋਪਾਲ ਭੱਟ ਉੱਠ ਕੇ ਚੰਦਰ ਦੇਵ ਦੇ ਕੋਲ ਪੁੱਜੇ, "ਅੱਜ ਮੇਰੇ ਮਿੱਤਰ ਆਰੀਆ ਰੱਜੁਕ ਦੀ ਅਣਹੋਂਦ ਤਿੱਖੀ ਛੁਰੀ ਵਾਂਗ ਮੇਰੇ ਦਿਲ ਨੂੰ ਵਿੰਨ੍ਹ ਰਹੀ ਹੈ। ਉਹਨਾਂ ਦੀ ਇੱਛਾ ਸੀ ਕਿ ਗਾਹੜਵਾਲ ਵੰਸ ਕਾਸੀ ਅਤੇ ਕਾਨਿਆਕੁਬਜ ਦੀ ਸਮਰਾਟ ਬਣੇ। ਉਹ ਇਹਦੇ ਲਈ ਬੇਮਿਸਾਲ ਜਤਨ ਕਰਦੇ ਰਹੇ। ਉਹਨਾ ਨੇ ਮੇਰੇ ਰਾਜੇਸਵਰ ਤੋਂ ਪ੍ਰਤਿਗਿਆ ਕਰਵਾਈ ਸੀ ਕਿ ਉਹ ਗੋਵਿੰਦ ਨੂੰ ਆਪਣੇ ਵਰਗੇ ਯੋਧੇ ਦੇ ਸੈਂਚੇ ਵਿਚ ਢਾਲ ਦੇਵੇ। ਅੱਜ ਯੁਵਰਾਜ ਨੇ ਹੁਣੇ ਦੱਸਿਆ ਹੈ ਕਿ ਮੇਰੇ ਰਾਜਾ ਨੇ ਉਹਨਾ ਨੂੰ ਪ੍ਰਥਮ ਟੁਕੜੀ ਵਿਚ ਸਥਾਨ ਦਿੱਤਾ ਅਤੇ ਨਿਰੰਤਰ ਉਹਨਾ ਉਤੇ ਨਜ਼ਰ ਰਖਦੇ ਰਹੇ, ਉਹਨਾਂ ਦੀ ਰਾਖੀ ਕਰਦੇ ਰਹੇ। ਇਹ ਸਭ ਮਾਤਾ ਸ਼ੀਲ ਭੱਦਰਾ ਦੀ ਕਿਰਪਾ ਹੈ, ਦੇਵ। ਉਹ ਸਾਡਾ ਕਵਚ ਬਣ ਕੇ ਸਾਡੇ ਨਾਲ ਚੱਲ ਰਹੀ ਹੈ।"

ਤਦੇ ਰਾਲਹਿ ਦੇਵੀ, ਪ੍ਰਿਥਵੀ ਦੇਵੀ ਅਤੇ ਗੋਮਤੀ ਨੇ ਕਮਰੇ ਵਿਚ ਪ੍ਰਵੇਸ਼ ਕੀਤਾ। ਪੱਲੇ ਨੂੰ ਦੋਵਾਂ ਹੱਥਾ ਵਿਚ ਫੜ ਰਾਲਹਿ ਦੇਵੀ ਨੇ ਗੋਪਾਲ ਭੱਟ ਦੇ ਚਰਨ ਛੂਹੇ, "ਆਰੀਆ, ਅੱਜ ਤੁਹਾਡੇ ਆਉਣ ਨਾਲ ਗਾਹੜਵਾਲ ਵੰਸ਼ ਧੰਨ ਹੋਇਆ। ਰਾਲਹਿ ਨੂੰ ਕਲੰਕਿਤ ਕਰਨ ਵਾਲਿਆ

ਨੂੰ ਸ੍ਰੀ-ਮਾਂ ਦੀ ਅਟੁੱਟ ਕਿਰਪਾ ਨਾਲ ਕੀਰਤ ਨੇ ਭਰਪੂਰ ਦੰਡ ਦਿੱਤਾ। ਮੇਰੀ ਅੰਤਰ-ਆਤਮਾ ਬੇਹੱਦ ਖ਼ੁਸ਼ ਹੈ। ਇਹ ਹੈ ਮੇਰੀ ਭੈਣ ਪ੍ਰਿਥਵੀ ਅਤੇ ਇਹ ਹੈ ਚੰਦੇਲਾ ਦੀ ਰਾਜ-ਬਹੂ ਗੋਮਤੀ।"

ਗੋਮਤੀ ਜਿਉਂ ਹੀ ਗੋਪਾਲ ਵੱਲ ਝੁਕੀ, ਉਹਨਾਂ ਨੇ ਪਿਛੇ ਹਟਦੇ ਹੋਏ ਕਿਹਾ, "ਦੇਵੀ, ਤੁਹਾਡੇ ਅਤੇ ਰਾਜੇਸ਼ਵਰ ਦੇ ਵਿਆਹ ਦੇ ਸਮੇਂ ਮੈਂ ਕਿਹਾ ਸੀ ਕਿ ਜੁਝੌਤੀ ਰਾਜਾ ਨੂੰ ਪਿਤਾ ਅਤੇ ਰਾਣੀ ਨੂੰ ਮਾਤਾ ਮੰਨਦੀ ਹੈ। ਤੁਹਾਨੂੰ ਕਿਸੇ ਦੇ ਵੀ ਚਰਨ ਨਹੀਂ ਛੂਹਣੇ ਚਾਹੀਦੇ।"

"ਪਿਤਾ-ਸਰੂਪ, ਕੀ ਚੰਦੇਲਾਂ ਦੀ ਇਹ ਪ੍ਰਥਾ ਉਹਨਾ ਦੇ ਅਭਿਮਾਨ ਨੂੰ ਸ਼ਾਤ ਕਰਨ ਲਈ ਭੱਟਾਂ ਵੱਲੋਂ ਬਣਾਈ ਗਈ ਹੈ ?"

ਗੋਪਾਲ ਹੱਸੇ, "ਮੈਨੂੰ ਖ਼ੁਸ਼ੀ ਹੈ, ਰਾਜ-ਰਾਜੇਸ਼ਵਰੀ, ਕਿ ਤੁਸੀ ਕੀਰਤ ਦੀ ਭਾਬੀ-ਜੂ ਵਾਂਗ ਹੀ ਪਰੰਪਰਾ ਨੂੰ ਤੋੜਨ ਦੀ ਆਗਿਆ ਮੰਗੋਗੇ। ਮੈਂ ਤੁਹਾਨੂੰ ਇਕ ਸਵਾਲ ਕਰਦਾ ਹਾਂ। ਮੈਂ ਪਰਮ-ਭੱਟਾਰਕ ਰਾਜਾਧਿਰਾਜ ਕਾਲੰਜਰ-ਪੁਰਾਧੀਸ ਵਿਦਿਆਧਰ ਦੇ ਚਰਨ ਛੂੰਹਦਾ ਸੀ ਕਿਉਂਕਿ ਉਹ ਮੇਰੇ ਪਿਤਾ ਸਨ। ਜੇ ਇਹ ਪ੍ਰਥਾ ਨਾ ਹੁੰਦੀ ਤਾ ਜੁਝੌਤੀ ਦੇ ਹਜ਼ਾਰਾਂ ਕਬੀਲੇ ਇਕ ਦੂਜੇ ਨਾਲ ਲੜ ਮਰਦੇ। ਤੇ ਉਹਦੀ ਉਹੋ ਹਾਲਤ ਹੁੰਦੀ ਜੋ ਮਹਾ-ਪ੍ਰਤਾਪੀ ਪ੍ਰਤਿਹਾਰਾ ਦੀ ਹੋਈ।"

"ਰਾਜ-ਬਹੂ", ਗੋਪਾਲ ਬੋਲੇ, "ਆਟਵਿਐ ਪ੍ਰਦੇਸ ਵਿਚ ਜਦੋ ਚੰਦੇਲ ਰਾਜ-ਲੱਛਮੀ ਨੇ ਪਹਿਲੀ ਵਾਰ ਪੈਰ ਰਖਿਆ, ਮੈਂ ਤਦੇ ਜਾਣ ਲਿਆ ਸੀ ਕਿ ਪ੍ਰਤਿਹਾਰ ਵੰਸ਼ ਦਾ ਲਹੂ ਚੰਦੇਲਾਂ ਨੂੰ ਅਨੇਕ ਪੀੜ੍ਹੀਆ ਤੱਕ ਅਟੁੱਟ ਲੜੀ ਵਿਚ ਨਿਰੰਤਰ ਵਿਕਸਿਤ ਰੱਖਣ ਦਾ ਵਰਦਾਨ ਦੇਣ ਆਇਆ ਹੈ। ਦੇਵੀ, ਤੁਸੀਂ ਮੇਰੇ ਨੇੜੇ ਆਓ।"

ਗੋਮਤੀ ਹੈਰਾਨ ਹੋ ਕੇ ਗੋਪਾਲ ਭੱਟ ਦੇ ਕੋਲ ਪੁੱਜੀ। ਉਹਨਾ ਨੇ ਆਪਣੀ ਬੁੱਕਲ ਵਿਚੋਂ ਬੇਹੱਦ ਕੀਮਤੀ ਬਜਰਮਣੀ ਹੀਰਿਆ ਦਾ ਕੰਠ-ਹਾਰ ਕੱਢ ਕੇ ਉਹਦੇ ਗਲ ਵਿਚ ਪਾ ਦਿੱਤਾ।

"ਦੇਵੀ, ਯੋਗਮਾਇਆ ਦੇ ਵਿਹੜੇ ਵਿਚ ਤੁਹਾਡੇ ਹੱਥ ਦਾ ਭੋਜਨ ਗ੍ਰਹਿਣ ਕਰਦਿਆਂ ਮੈਂ ਕਿਹਾ ਸੀ ਕਿ ਮੈਨੂੰ ਗਿਲਾਨੀ ਹੋ ਰਹੀ ਹੈ ਕਿ ਤੁਹਾਡੇ ਹੱਥ ਦਾ ਪੱਕਿਆ ਅੰਨ ਖਾਣ ਸਮੇਂ ਮੈਂ ਏਨਾ ਸਾਧਨ-ਹੀਣ ਹਾਂ ਕਿ ਕੋਈ ਭੇਟ ਵੀ ਨਹੀ ਦੇ ਸਕਿਆ। ਮੈਂ ਜਾਣਦਾ ਹਾਂ, ਰਾਜ-ਬਹੂ ਕਿ ਇਹ ਕੰਠ-ਹਾਰ ਤੁਹਾਡੀ ਹੈਸੀਅਤ ਦੇ ਅਨੁਸਾਰ ਨਹੀਂ ਹੈ, ਪਰ ਇਸ ਵਿਚ ਗੋਪਾਲ ਦਾ ਸਨੇਹ ਭਰਿਆ ਹੋਇਆ ਹੈ ਅਤੇ ਅਸ਼ੀਰਵਾਦ ਸ਼ਾਮਲ ਹੈ। ਇਹਨੂੰ ਸ੍ਵੀਕਾਰ ਕਰੋ।"

ਗੋਮਤੀ ਨੇ ਗੋਪਾਲ ਦੇ ਚਰਨ ਛੂਹ ਲਏ, "ਸੈਨਾਪਤੀ, ਗੋਮਤੀ ਤੁਹਾਡੀ ਕਾਮਨਾ ਅਨੁਸਾਰ ਪੂਰੀ ਉਤਰਨ ਵਿਚ ਕਿਥੋਂ ਤੱਕ ਸਫਲ ਹੋਵੇਗੀ, ਉਹ ਨਹੀ ਜਾਣਦੀ, ਪਰ ਗਾਹੜਵਾਲਾ ਨੇ ਮੈਨੂੰ ਧੀ ਦੇ ਰੂਪ ਵਿਚ ਗ੍ਰਹਿਣ ਕਰ ਕੇ ਮੇਰੇ ਉਤੇ ਜੋ ਕ੍ਰਿਤੱਗਤਾ ਦਾ ਭਾਰ ਪਾ ਦਿੱਤਾ ਸੀ, ਉਸ ਰਿਣ ਨੂੰ ਉਤਾਰਨ ਲਈ ਰਾਜਾ ਨੇ ਅੱਜ ਥੋੜ੍ਹਾ ਜਿਹਾ ਜਤਨ ਕੀਤਾ ਹੈ। ਅਜੇ ਰਿਣ ਤਦ ਤੱਕ ਨਹੀਂ ਉਤਰਨਾ ਜਦੋਂ ਤੱਕ ਕਾਸੀ ਤੋਂ ਕਰਨ ਸਦਾ ਲਈ ਕੱਢ ਨਹੀਂ ਦਿੱਤਾ ਜਾਂਦਾ।"

"ਬੇਟੀ !" ਰਾਲਹਿ ਦੇਵੀ ਦੀਆਂ ਅੱਖਾ ਭਰ ਆਈਆਂ। "ਰਿਣ ਤਾ ਉਸੇ ਸਮੇਂ ਉੱਤਰ ਗਿਆ ਸੀ ਜਦੋਂ ਸਾਨੂੰ ਕੀਰਤ ਵਰਗਾ ਪੁੱਤਰ ਅਤੇ ਜੁਆਈ ਇਕੱਠਾ ਮਿਲਿਆ।"

ਤਦੇ ਗੋਵਿੰਦ ਆਇਆ, "ਚੱਲੋ ਆਰੀਆ।"

ਭੋਰੇ ਵਿਚ ਹਨੇਰਾ ਸੀ। ਮਾਲੁਕੰਗਨੀ ਦੇ ਤੇਲ ਦੀ ਮਸ਼ਾਲ ਬਾਲ ਦਿੱਤੀ ਗਈ ਸੀ।

"ਕਰਨ ਦੇਵ, ਮੈਨੂੰ ਪਛਾਣਦੇ ਹੋ ?"

"ਕੌਣ ਹੈਂ ਤੂੰ ?"

"ਚੰਦੇਲਾ ਦਾ ਉਹ ਸੈਨਾਪਤੀ ਗੋਪਾਲ ਜਿਸਨੂੰ ਜੀਵਤ ਜਾ ਮ੍ਰਿਤ ਲਿਆਉਣ ਲਈ ਤੂੰ ਲੱਖਾ ਕਾਰਸ਼ਾਪਣਾ ਦਾ ਇਨਾਮ ਐਲਾਨਿਆ ਸੀ। ਅੱਜ ਵੀ ਸਾਡੀ ਜੁਝੌਤੀ ਹਰ ਮਾਰਗ ਉਤੇ ਤੇਰੇ ਸਵਾਗਤ ਲਈ ਤਿਆਰ ਖੜੀ ਹੈ। ਸਾਡੇ ਕਬੀਲਿਆ ਦੀਆਂ ਗਾਈਆ, ਮੱਝਾਂ, ਬੱਕਰੀਆ ਅਤੇ ਅੰਨ ਤੂੰ ਖੋਹ ਲਏ। ਉਹਨਾ ਸਭ ਨੂੰ ਭੁੱਖੇ ਰਹਿਣ ਲਈ ਮਜਬੂਰ ਹੋਣਾ ਪਿਆ। ਉਹ ਤੇਰੇ ਸਵਾਗਤ ਲਈ ਖੜ੍ਹੇ ਸਨ। ਤੇਰੀ ਘੋੜ-ਸਵਾਰ ਸੈਨਾ ਦੀ ਰੀੜ੍ਹ ਰਾਜ-ਰਾਜੇਸ਼ਵਰ ਕੀਰਤ ਨੇ ਤੋੜ ਦਿੱਤੀ ਹੈ। ਜੋ ਕੁਛ ਬਚੀ-ਖੁਚੀ ਹੈ, ਉਹਨੂੰ ਜੁਝੌਤੀ ਦੇ ਆਦਿਵਾਸੀ ਮਲੀਆਮੇਟ ਕਰ ਕੇ ਰੱਖ ਦੇਣਗੇ। ਤੂੰ ਜੇ ਕਾਸ਼ੀ ਵਿਚ ਮਹਾਂ-ਸ਼ਿਵਰਾਤਰੀ ਦਾ ਮਹਾ-ਉਤਸਵ ਨਾ ਬੁਲਾਇਆ ਹੁੰਦਾ, ਤਾ ਕੱਲ੍ਹ ਹੀ ਤੈਨੂੰ ਮਾਰ ਦਿੱਤਾ ਜਾਦਾ। ਤੇਰੀ ਥਾ ਤੁਸਾਰ ਦੀ ਬਲੀ ਚੜ੍ਹਾਈ ਗਈ। ਕਹੋ, ਤੇਰੀ ਸੇਵਾ ਲਈ ਮੈਂ ਤਿਆਰ ਹਾਂ। ਕੋਈ ਤਕਲੀਫ ਹੈ ? ਅਸੀਂ ਤੈਨੂੰ ਇਕ ਸੌ ਸੱਤੀ ਰਾਜੇ-ਮਹਾਰਾਜਿਆਂ ਵਿਚ ਚਕਰਵਰਤੀ ਹੋਣ ਦਾ ਐਲਾਨ ਕਰਨ ਤੋਂ ਰੋਕਣਾ ਨਹੀਂ ਚਾਹੁੰਦੇ।"

"ਸੈਨਾਪਤੀ ਗੋਪਾਲ, ਕੋਈ ਵੈਦ ਬੁਲਾ ਕੇ ਮੇਰੀ ਪਿੱਠ ਦੇ ਡੂੰਘੇ ਫੱਟ ਉਤੇ ਦਵਾਈ ਰਖਵਾਉਂਦਿਆ ਪੱਟੀ ਬੰਨ੍ਹਵਾ ਦਿਉ। ਮੇਰੇ ਹੱਥਾ ਵਿਚ ਹੱਥਕੜੀਆਂ ਹਨ। ਇਕਦਮ ਲਹੂ ਨਾਲ ਭਿੱਜਿਆ ਪਿਆ ਹਾਂ। ਮੈਨੂੰ ਧੋਤੀ ਅਤੇ ਚਾਦਰ ਦੁਆ ਦਿਓ।"

"ਮੈਂ ਇਕ ਘੜੀ ਦੇ ਅੰਦਰ ਸਭ ਕੁਛ ਕਰਵਾ ਦਿੰਦਾ ਹਾ, ਕਰਨ ਦੇਵ, ਤੁਸੀਂ ਚਿੰਤਾ ਨਾ ਕਰੋ।"

"ਕਾਸ਼ੀ ਦੀ ਰਖਿਆ ਲਈ ਦ੍ਰਿੜ੍ਹ ਨੌਜਵਾਨੋ, ਘਿਟਾਉਣੀ, ਪਰਜਾ-ਵਿਰੋਧੀ, ਸਾਮੰਤੀ ਵਿਵਸਥਾ ਨੂੰ ਕਿਵੇਂ ਨਸਟ ਕੀਤਾ ਜਾਦਾ ਹੈ, ਇਹ ਦੇਖਣਾ ਹੋਵੇ ਤਾ ਗਾਹੜਵਾਲ ਦੁਰਗ ਦੀਆਂ ਕੰਧਾ ਨਾਲ ਲਗਦੇ ਇਲਾਕੇ ਨੂੰ ਦੇਖੋ। ਅੱਜ ਕਰਨ ਤੋਂ ਕਾਸੀ ਮੁਕਤ ਹੋ ਗਈ ਹੈ।"

ਜਿਵੇਂ-ਜਿਵੇਂ ਅਖਿਲੇਸ਼ ਉਪਾਧਿਆਇ ਦੇ ਸਹਿਯੋਗੀ ਪੰਜ ਘੋੜਿਆ ਉਤੇ ਸਵਾਰ ਪੂਰੀ ਕਾਸੀ ਵਿਚ ਇਹ ਐਲਾਨ ਕਰਦੇ ਜਾ ਰਹੇ ਸਨ, ਤਿਵੇਂ-ਤਿਵੇਂ ਦੁਰਗ ਕੋਲ ਭੀੜ ਵਧਦੀ ਜਾ ਰਹੀ ਸੀ।

ਰਤਨੇਸ਼ ਬੋਲੇ, "ਕਿਉ ਬੰਧੂਜੀਵ, ਇਹ ਤਾ ਸੱਚ-ਮੁੱਚ ਕੁਰਕਸੇਤਰ ਵਿਚ ਆ ਗਏ ਅਸੀਂ ਲੋਕ। ਕਈ ਹਜ਼ਾਰ ਆਦਮੀਆਂ ਅਤੇ ਘੋੜਿਆ ਦੀਆਂ ਲਾਸਾਂ।"

"ਜਰਾ ਵੱਡੇ ਦੁਆਰ ਤੱਕ ਤਾ ਚੱਲੋ ਸਰਮਾ ਜੀ, ਰਾਜਾ ਨੇ ਉਥੋਂ ਹੀ ਕੇਵਲ ਦਸ ਲੋਕਾ ਨਾਲ ਕਰਨ ਉਤੇ ਹਮਲਾ ਕੀਤਾ ਸੀ।"

ਵੱਡੇ ਦੁਆਰ ਉਤੇ ਕਰਨ ਦੇ ਰਾਜਹੰਸ ਵਰਗੇ ਸਫੈਦ ਘੋੜੇ ਤੁਸ਼ਾਰ ਦੀ ਬਲੀ ਦੇਖ ਕੇ ਰਤਨੇਸ਼ ਕੰਬ ਉੱਠੇ, "ਧੰਨ ਹੋ ਕੀਰਤ ਦੇਵ ! ਲਗਦਾ ਹੈ, ਸੀਸ ਆਰੇ ਨਾਲ ਵੱਢ ਕੇ ਵੱਖਰਾ ਕੀਤਾ ਗਿਆ ਹੈ।"

ਤਦੇ ਵਸ਼ਿਸ਼ਟ ਤ੍ਰਿਵੇਦੀ, ਬਲਦੇਵ ਓਝਾ ਅਤੇ ਚੰਪਕ ਨੂੰ ਲੈ ਕੇ ਇਕ ਘੋੜਾ-ਰਥ ਦੁਰਗ ਦੇ ਦੁਆਰ ਉਤੇ ਰੁਕਿਆ।

"ਪਹਿਰੇਦਾਰ ! ਰਾਜ-ਬਹੂ ਗੋਮਤੀ ਨੂੰ ਕਹੋ ਕਿ ਚੰਪਕ ਆਈ ਹੈ।"

ਗੋਮਤੀ ਭਜਦੀ ਹੋਈ ਆਈ, "ਉੱਤਰ ਚੰਪਕ। ਲਾਸ਼ਾਂ ਦੀ ਗਿਣਤੀ ਕਰ ਲਈ ਤੂੰ ?"

"ਰਾਜ-ਰਾਣੀ, ਇਹ ਸਭ ਮਾਂ ਸ਼ੀਲ ਭੱਦਰਾ ਦੀ ਕਿਰਪਾ ਦਾ ਫਲ ਹੈ। ਰਥ ਵਿਚ ਸਾਡੇ ਪਿਤਾਸ਼੍ਰੀ ਵਸ਼ਿਸ਼ਟ ਤ੍ਰਿਵੇਦੀ ਅਤੇ ਬ੍ਰਹਮਪੁਰੀ ਦੀ ਓਝਾ-ਕੁਲ ਦੇ ਆਚਾਰੀਆ ਬਲਦੇਵ ਓਝਾ ਬੈਠੇ ਹਨ।"

ਗੋਮਤੀ ਨੇ ਸਾੜ੍ਹੀ ਦੇ ਪੱਲੇ ਨਾਲ ਸਿਰ ਢਕ ਕੇ ਉਹਨਾਂ ਦੇ ਚਰਨ ਛੂਹੇ। "ਆਚਾਰੀਆ, ਤੁਸੀਂ ਦੁਰਗ ਵਿਚ ਚੱਲੋ। ਥੋੜ੍ਹਾ ਨਾਸ਼ਤਾ ਲਵੋ।"

"ਨਹੀਂ, ਬੇਟੀ। ਅਸੀਂ ਰਾਜ-ਰਾਜੇਸ਼ਵਰ ਕੀਰਤ ਦਾ ਧੰਨਵਾਦ ਕਰਨ ਆਏ ਹਾਂ। ਉਧਰ ਹੀ ਜਾ ਰਹੇ ਹਾਂ। ਜੇ ਚੰਪਕ ਤੇਰੇ ਕੋਲ ਰੁਕਣਾ ਚਾਹੇ, ਰੋਕ ਲੈ। ਅਸੀਂ ਇਕ ਘੜੀ ਦੇ ਅੰਦਰ ਰਾਜਾ ਨੂੰ ਅਸ਼ੀਰਵਾਦ ਦੇ ਕੇ ਮੁੜਦੇ ਹਾਂ।"

"ਕਿਉਂ ਨੀ, ਜਿਸ ਅਮਾਤਿਐ ਦੇ ਨਾਂ ਕਾਰਨ ਬਦਨਾਮ ਹੋਈ, ਉਹ ਯੁੱਧ ਵਿਚ ਕਿਤੇ ਫੱਟੜ ਹੋਇਆ, ਉਹਨੂੰ ਝਰੀਟ ਲੱਗੀ—ਕੋਈ ਵੀ ਬਹਾਨਾ ਬਣਾ ਸਕਦੀ ਸੀ। ਅਮਾਤਿਐ ਦਾ ਉਤਰਿਆ ਮੂੰਹ ਦੇਖ ਕੇ ਮੈਨੂੰ ਤੇਰੇ ਉਤੇ ਬਹੁਤ ਕਰੋਧ ਆਇਆ।"

"ਸੱਚ ਇਹ ਹੈ,ਦੀਦੀ, ਕਿ ਅਮਾਤਿਐ ਨੇ ਮੈਨੂੰ ਨਾਲ ਲੈ ਕੇ ਕੂਟਨੀਤੀ ਦਾ ਜੋ ਦਾਅ ਖੇਡਿਆ, ਉਹ ਉਸੇ ਵਿਚ ਫਸਦੇ ਗਏ। ਜਦੋਂ ਕਰਨ ਨੇ ਉਹਨਾਂ ਨੂੰ ਜੁਝੌਤੀ ਉਤੇ ਹਮਲਾ ਕਰਨ ਦਾ ਹੁਕਮ ਦਿੱਤਾ ਤਾਂ ਉਹਨਾਂ ਦੇ ਕੰਨ ਖੜ੍ਹੇ ਹੋ ਗਏ। ਸਿੱਟਾ ਤੂੰ ਜਾਣਦੀ ਹੀ ਹੈਂ ਕਿ ਅਸੀਂ ਕਿਸ ਤਰ੍ਹਾਂ ਭਜਦੇ-ਭਜਦੇ ਅਗੋਰੀ ਪਹੁੰਚੇ।"

ਨਾਸ਼ਤਾ ਕਰਨ ਤੋਂ ਮਗਰੋਂ ਕੀਰਤ ਦੇ ਅਮਾਤਿਆ ਅਤੇ ਸੇਨਾਪਤੀਆ ਦੀ ਬੈਠਕ ਸ਼ੁਰੂ ਹੋਈ। ਧਰਮਸ਼ਾਲਾ ਉੱਤੇ ਏਨਾ ਸਖ਼ਤ ਪਹਿਰਾ ਸੀ ਕਿ ਮੱਖੀ ਵੀ ਅੰਦਰ ਨਹੀਂ ਸੀ ਜਾ ਸਕਦੀ। ਤਦੇ ਦੋ ਘੋੜ-ਸਵਾਰ ਅਤੇ ਇਕ ਪਾਲਕੀ ਬਾਹਰਲੇ ਦੁਆਰ ਉਤੇ ਰੁਕੇ।

ਵਿਗ੍ਰਹਿ ਪਾਲ ਨੇ ਕਿਹਾ, "ਸੈਨਾਪਤੀ, ਰਾਜ-ਰਾਜੇਸਵਰ ਕੀਰਤ ਨੂੰ ਸੂਚਨਾ ਦੇ ਦਿਉ ਕਿ ਵਿਗ੍ਰਹਿ ਪਾਲ, ਕਰਨ ਦੇ ਰਾਜਕੁਮਾਰ ਯਸ ਕਰਨ ਅਤੇ ਯੌਵਨਸ੍ਰੀ ਉਹਨਾ ਦਾ ਦਰਸਨ ਕਰਨਾ ਚਾਹੁੰਦੇ ਹਨ।"

ਸੈਨਾਪਤੀ ਪਾਰਸ ਆਪ ਗਏ ਅਤੇ ਕਮਰੇ ਵਿਚ ਕੀਰਤ, ਅਨੰਤ, ਪੁੰਡਰੀਕ ਅਤੇ ਸੈਨਾਪਤੀ ਗੋਪਾਲ ਨੂੰ ਗੰਭੀਰ ਸੋਚ-ਵਿਚਾਰ ਵਿਚ ਡੁੱਬੇ ਹੋਏ ਦੇਖਿਆ।

"ਰਾਜਨ !"

"ਕਹੋ ਸੈਨਾਪਤੀ, ਤੁਸੀ ਆਪ ਸੂਚਨਾ ਦੇਣ ਆਏ, ਕੀ ਕੋਈ ਵਿਸੇਸ ਗੱਲ ਹੈ ?"

"ਹਾਂ, ਰਾਜਨ ! ਵਿਗ੍ਰਹਿ ਪਾਲ, ਕਰਨ-ਪੁੱਤਰ ਯਸ ਕਰਨ ਅਤੇ ਪਾਲਕੀ ਵਿਚ ਦੇਵੀ ਯੌਵਨਸ੍ਰੀ ਆਏ ਹਨ।"

"ਉਹਨਾ ਨੂੰ ਕਹੋ ਕਿ ਉਹ ਘੋੜਿਆ ਨਾਲ, ਅੰਗ ਰਖਿਅਕਾਂ ਨਾਲ ਅਤੇ ਪਾਲਕੀ ਦੇ

ਕਹਾਰਾਂ ਨਾਲ ਅੰਦਰ ਆ ਸਕਦੇ ਹਨ ।"

ਸੈਨਾਪਤੀ ਪਾਰਸ ਨੇ ਵਿਗ੍ਰਹਿ ਪਾਲ ਨੂੰ ਕਿਹਾ, "ਰਾਜ-ਰਾਜੇਸ਼ਵਰ ਨੇ ਕਿਹਾ ਹੈ ਕਿ ਤੁਸੀਂ ਆਪਣੇ ਘੋੜਿਆਂ, ਅੰਗ-ਰਖਿਅਕਾਂ ਅਤੇ ਕਹਾਰਾਂ ਸਮੇਤ ਮੁੱਖ ਦੁਆਰ ਤੱਕ ਜਾ ਸਕਦੇ ਹੋ । ਉਹਨਾਂ ਨੇ ਕਿਹਾ ਹੈ ਕਿ ਤੁਹਾਨੂੰ ਆਦਰ ਨਾਲ ਉਪਰਲੇ ਕਮਰੇ ਵਿਚ ਲਿਜਾਇਆ ਜਾਵੇ ।"

"ਵਾਹ ਬਈ ਕੀਰਤ !" ਵਿਗ੍ਰਹਿ ਪਾਲ ਬੋਲੇ । "ਸੁਣਿਆ ਯੌਵਨ ਤੂੰ ? ਮੇਰੇ ਮਿੱਤਰ ਨੇ ਕਿਹਾ ਕਿ ਘੋੜਿਆਂ, ਅੰਗ-ਰਖਿਅਕਾਂ ਅਤੇ ਕਹਾਰਾ ਸਮੇਤ ਅੰਦਰ ਆ ਸਕਦੇ ਹਨ ।"

"ਤੁਸੀਂ ਠੀਕ ਕਹਿੰਦੇ ਸੀ, ਜੀਜਾ ਜੀ", ਯਸ਼ ਕਰਨ ਬੋਲਿਆ, "ਅਜਿਹਾ ਭੋਲਾ ਰਾਜਾ ਮੈਂ ਨਹੀਂ ਦੇਖਿਆ ।

ਯੌਵਨਸ੍ਰੀ ਬੋਲੀ, "ਮੇਰੇ ਸਾਹਮਣੇ ਦੂਹਰਾ ਸੰਕਟ ਹੈ, ਆਰੀਆ-ਪੁੱਤਰ ।"

"ਕੇਹਾ ਸੰਕਟ ?"

"ਮੇਰੇ ਤਾਂ ਦੋ ਭਰਾ ਸ਼ੱਤਰੂਆਂ ਵਾਂਗ ਆਹਮਣੇ-ਸਾਹਮਣੇ ਖੜ੍ਹੇ ਹਨ । ਮੈਂ ਕੀਰਤ ਵੀਰ ਦਾ ਸਾਥ ਦੇਵਾਂ ਜਾਂ ਸਕੇ ਵੀਰ ਯਸ਼ ਕਰਨ ਦਾ ? ਕੀਰਤ ਆਪਣੀ ਉਦਾਰਤਾ ਲਈ ਪ੍ਰਸਿੱਧ ਹੈ । ਉਹ ਸਾਡੀਆਂ ਬੇਨਤੀਆਂ ਵੀ ਮੰਨ ਲੈਣਗੇ । ਪਰ ਕੌਣ ਜ਼ਿੰਮੇਵਾਰੀ ਲਵੇਗਾ ਕਿ ਪਿਤਾ. ਸ਼੍ਰੀ ਦੀ ਮੁਕਤੀ ਤੋਂ ਮਗਰੋਂ ਕੀਰਤ ਵੀਰ ਉਤੇ ਦੁਬਾਰਾ ਹਮਲਾ ਨਹੀਂ ਹੋਵੇਗਾ ? ਉਹਨਾਂ ਨੇ ਜਾਤ ਬਰਮਨ ਨੂੰ ਆਰੀਆ-ਪੁੱਤਰ ਦੀ ਬੇਨਤੀ ਉਤੇ ਮੁਕਤ ਕਰ ਦਿੱਤਾ । ਇਹਨੂੰ ਸਾਡੇ ਪਿਤਾਸ਼੍ਰੀ ਨੇ ਕੀਰਤ ਦੀ ਦੁਰਬਲਤਾ ਸਮਝ ਲਿਆ ਅਤੇ ਰਾਤ ਨੂੰ ਦੁਰਗ ਉਤੇ ਹਮਲਾ ਕਰ ਦਿੱਤਾ । ਦੇਖਿਆ, ਤੁਸੀਂ ਲੋਕਾਂ ਨੇ ਕੁਰਕਸ਼ੇਤਰ ?"

"ਮੈਂ ਜ਼ਿੰਮੇਵਾਰੀ ਲੈਂਦਾ ਹਾਂ, ਯੌਵਨ", ਯਸ਼ ਕਰਨ ਬੋਲਿਆ ।

ਤਿੰਨੇ ਪੈਦਲ ਹੀ ਤੁਰ ਪਏ । ਪਾਰਸ ਦੇਵ ਉਹਨਾਂ ਦੇ ਪਿੱਛੇ-ਪਿੱਛੇ ਤੁਰੇ ਅਤੇ ਉਹਨਾ ਨੂੰ ਰਾਹ ਦਸਦੇ ਹੋਏ ਉਪਰਲੇ ਕਮਰੇ ਦੇ ਦੁਆਰ ਤੱਕ ਲੈ ਗਏ ।

"ਰਾਜਨ ! ਤਿੰਨੇ ਮਹਿਮਾਨ ਦੁਆਰ ਉਤੇ ਖੜ੍ਹੇ ਹਨ ।"

ਕੀਰਤ ਉੱਠ ਕੇ ਦੁਆਰ ਉਤੇ ਆਏ, "ਆਓ, ਆਰੀਆ ਯਸ਼ ਕਰਨ ! ਵਿਗ੍ਰਹਿ ਅਤੇ ਯੌਵਨ ਤਾਂ ਮੇਰੇ ਜਾਣੂ ਹਨ, ਪਰ ਇਸ ਵਿਚ ਯੌਵਨ ਭੈਣ ਨੂੰ ਕਿਉਂ ਸ਼ਾਮਲ ਕੀਤਾ ਤੁਸੀਂ ਲੋਕਾ ਨੇ ?" ਫੇਰ ਇਕ ਪਲ ਰੁਕ ਕੇ ਕੀਰਤ ਬੋਲੇ, "ਮੇਰੇ ਕਮਰੇ ਦਾ ਆਸਨ ਏਨਾ ਸਖ਼ਤ ਹੈ ਕਿ ਇਸ ਉਤੇ ਰਾਜ-ਪਰਿਵਾਰ ਦੇ ਲੋਕਾਂ ਨੂੰ ਬੈਠਣ ਲਈ ਕਹਿਣਾ ਦੰਡ ਦੇਣ ਵਾਂਗ ਹੈ । ਪਰ ਮਜਬੂਰੀ ਹੈ । ਯੌਵਨ, ਤੇਰਾ ਵੀਰ ਗੱਦੇ ਉਤੇ ਨਾ ਸੌਂਦਾ ਹੈ, ਨਾ ਬੈਠਦਾ ਹੈ । ਕਹੇਂ ਤਾ ਤੈਨੂੰ ਦੁਰਗ ਦੇ ਰਣਵਾਸ ਵਿਚ ਭੇਜ ਦੇਵਾਂ ?"

"ਨਹੀਂ ਵੀਰ ! ਮੈਂ ਵੀ ਸਖ਼ਤ ਥਾਵਾਂ ਉਤੇ ਬੈਠਣ ਦੀ ਆਦੀ ਹਾ ।"

"ਬੈਠੋ ਤੁਸੀਂ ਸਾਰੇ । ਤੁਹਾਡੇ ਨਾਲ ਜਾਣ-ਪਛਾਣ ਕਰਵਾ ਦੇਵਾਂ । ਇਹ ਹਨ ਸਾਡੇ ਪ੍ਰਧਾਨ-ਸੈਨਾਪਤੀ ਅਤੇ ਅਤਿਅੰਤ ਸੁਹਿਰਦ ਗੋਪਾਲ ਭੱਟ !"

"ਇਹ ਨਾਂ ਤਾਂ ਵਾਰ-ਵਾਰ ਸੁਣਿਆ ਹੈ ਮੈਂ", ਯਸ਼ ਕਰਨ ਬੋਲਿਆ, "ਪਰ ਮਿਲਣ ਦਾ ਅਵਸਰ ਅੱਜ ਮਿਲਿਆ ।"

"ਇਹ ਨਾਂ ਤੁਸੀਂ ਆਪਣੇ ਪਿਤਾਸ਼੍ਰੀ ਤੋਂ ਸੁਣਿਆ ਹੋਵੇਗਾ, ਰਾਜਕੁਮਾਰ। ਉਹਨਾਂ ਨੇ ਮੈਨੂੰ ਜੀਵਤ ਜਾਂ ਮ੍ਰਿਤ ਫੜ ਕੇ ਲਿਆਉਣ ਲਈ ਲੱਖਾਂ ਕਾਰਸ਼ਾਪਣਾ ਦੇ ਇਨਾਮ ਦਾ ਐਲਾਨ ਕੀਤਾ ਸੀ। ਤੁਹਾਨੂੰ ਸ਼ੰਕਾ ਨਾ ਹੋਵੇ, ਇਸ ਲਈ ਦੱਸ ਦੇਵਾਂ ਕਿ ਮੈਂ ਕੱਲ੍ਹ ਵਾਲੇ ਯੁੱਧ ਵਿਚ ਸ਼ਾਮਲ ਨਹੀਂ ਸੀ। ਕੇਵਲ ਦਸ ਚੰਦੇਲ ਸੈਨਕ ਰਾਜੇਸ਼ਵਰ ਨਾਲ ਮੁੱਖ ਦੁਆਰ ਉਤੇ ਖੜ੍ਹੇ ਸਨ", ਗੋਪਾਲ ਭੱਟ ਬੋਲੇ।

ਤਦੇ ਬਾਹਰ ਰੌਲਾ-ਰੱਪਾ ਪੈ ਗਿਆ। ਕਾਸ਼ੀ ਦੇ ਪੰਜਾਹ-ਸੱਠ ਨੌਜਵਾਨ ਨਾਅਰੇ ਲਾਉਂਦੇ ਹੋਏ ਘੋੜ-ਸਵਾਰਾਂ ਦੀ ਪੰਗਤੀ ਤੋੜ ਕੇ ਧਰਮਸ਼ਾਲਾ ਦੇ ਨੇੜੇ ਪਹੁੰਚੇ, "ਕਰਨ ਨੂੰ ਬੰਦੀ ਰੱਖੋ, ਕਰਨ ਨੂੰ ਬੰਦੀ ਰੱਖੋ !" ਉਹ ਰੌਲਾ ਪਾ ਰਹੇ ਸਨ।

"ਕੀ ਗੱਲ ਹੈ, ਅਮਾਤਿਐ ?" ਕੀਰਤ ਨੇ ਅਨੰਤ ਤੋਂ ਪੁੱਛਿਆ। "ਦੇਖੋ ਇਹ ਰੌਲਾ ਕਿਉਂ ਹੈ ?"

ਅਨੰਤ ਨੇ ਨੌਜਵਾਨਾਂ ਤੋਂ ਪੁੱਛਿਆ, "ਤੁਸੀਂ ਲੋਕ ਕੀ ਚਾਹੁੰਦੇ ਹੋ ?"

"ਅਮਾਤਿਐ, ਅਸੀਂ ਕਾਸ਼ੀ ਦੇ ਨੌਜਵਾਨਾ ਨੇ ਅਸ਼ਲੀਲ ਅਤੇ ਅਨੈਤਿਕ ਵਿਹਾਰ ਦੇ ਦੋਸ਼ ਵਿਚ ਜਾਤ ਬਰਮਨ ਨੂੰ ਬੰਦੀ ਬਣਾਇਆ, ਰਾਜੇਸ਼ਵਰ ਕੀਰਤ ਨੇ ਉਦਾਰਤਾ ਦਿਖਾਉਂਦਿਆ ਉਹਨੂੰ ਮੁਕਤ ਕਰ ਦਿੱਤਾ। ਸਿੱਟਾ ਸਾਹਮਣੇ ਹੈ ਕਿ ਉਹਨੇ ਬੇਦੋਸ਼ ਚੰਦੇਲਾਂ ਅਤੇ ਗਾਹੜਵਾਲਾ ਉੱਤੇ ਹਮਲਾ ਕੀਤਾ। ਸਾਡੀ ਬੇਨਤੀ ਰਾਜਾ ਤੱਕ ਪੁਚਾ ਦਿਉ ਕਿ ਜੇ ਕਰਨ ਨੂੰ ਮੁਕਤ ਕੀਤਾ ਗਿਆ ਤਾਂ ਅਸੀਂ ਕਰਨਮੇਰੂ ਫੂਕ ਦੇਵਾਗੇ।"

ਅਨੰਤ ਅੰਦਰ ਆਏ, "ਰਾਜੇਸ਼ਵਰ, ਸਥਿਤੀ ਬੜੀ ਉਲਝੀ ਹੋਈ ਹੈ। ਕਾਸ਼ੀ ਦੇ ਨੌਜਵਾਨਾ ਦਾ ਇਕ ਦਲ ਬਾਹਰ ਰੋਸ ਨਾਲ ਰੌਲਾ ਪਾ ਰਿਹਾ ਹੈ, 'ਕਰਨ ਦੇਵ ਨੂੰ ਬੰਦੀ ਰੱਖੋ, ਕਰਨ ਦੇਵ ਨੂੰ ਬੰਦੀ ਰਖੋ।' ਉਹਨਾਂ ਦਾ ਕਹਿਣਾ ਹੈ ਕਿ ਇਕ ਨ੍ਰਤਕੀ ਨਾਲ ਅਸ਼ਲੀਲ ਅਤੇ ਘਿਣਾਉਣਾ ਵਿਹਾਰ ਕਰਨ ਉਤੇ ਅਸੀ ਜਾਤ ਬਰਮਨ ਨੂੰ ਬੰਦੀ ਬਣਾਇਆ ਸੀ, ਰਾਜਾ ਨੇ ਉਦਾਰਤਾ ਦਿਖਾਈ ਅਤੇ ਰਾਜਾ ਵਿਗ੍ਰਹਿ ਪਾਲ ਦੀ ਬੇਨਤੀ ਉਤੇ ਉਹਨੂੰ ਛੱਡ ਦਿੱਤਾ। ਸਿੱਟਾ ਇਹ ਹੋਇਆ ਕਿ ਅੱਧੀ ਰਾਤ ਤੋਂ ਮਗਰੋਂ ਬੇਦੋਸ਼ੇ ਚੰਦੇਲਾਂ ਅਤੇ ਗਾਹੜਵਾਲਾ ਉਤੇ ਹਮਲਾ ਕਰ ਦਿੱਤਾ ਗਿਆ। ਜੇ ਉਸੇ ਤਰ੍ਹਾਂ ਉਦਾਰਤਾ ਦਿਖਾਉਂਦਿਆ ਰਾਜਾ ਕੀਰਤ ਨੇ ਕਰਨ ਦੇਵ ਨੂੰ ਵੀ ਛੱਡ ਦਿੱਤਾ ਤਾਂ ਅਸੀਂ ਕਰਨਮੇਰੂ ਨੂੰ ਅੱਗ ਦੀਆ ਲਾਟਾ ਦੇ ਹਵਾਲੇ ਕਰ ਦੇਵਾਗੇ।"

ਇਕਦਮ ਚੁੱਪ ਛਾ ਗਈ।

"ਜੀਜਾ ਜੀ", ਯਸ਼ ਕਰਨ ਨੇ ਵਿਗ੍ਰਹਿ ਪਾਲ ਤੋਂ ਪੁੱਛਿਆ, "ਕੀ ਇਹ ਸੱਚ ਹੈ ਕਿ ਜਾਤ ਬਰਮਨ ਨੇ ਅਜਿਹਾ ਕੁਕਰਮ ਕੀਤਾ ਸੀ ਅਤੇ ਉਹਨੂੰ ਬੰਦੀ ਬਣਾ ਲਿਆ ਗਿਆ ਸੀ ?"

"ਹਾਂ, ਰਾਜਕੁਮਾਰ, ਇਹ ਸੱਚ ਹੈ। ਯੌਵਨ ਤਾਂ ਇਥੇ ਤੱਕ ਰੁੱਸ ਗਈ ਸੀ ਕਿ ਉਹਨੇ ਕਿਹਾ, ਅਜਿਹੇ ਰਾਜ-ਭਵਨ ਉਤੇ ਲੱਤ ਮਾਰੋ ਅਤੇ ਆਪਣ ਘਰ ਪਰਤ ਚਲੋ।"

"ਕਿਉਂ ਯੌਵਨ ?"

"ਇਹ ਸੱਚ ਹੈ, ਯਸ਼। ਬੀਰਸ਼੍ਰੀ ਦਿਨ-ਰਾਤ ਰੋਂਦੀ ਰਹਿੰਦੀ ਸੀ। ਉਹਨੇ ਕਿਹਾ, 'ਭੈਣ, ਸਾਡੀ ਕੋਈ ਸੁਣ ਨਹੀਂ ਰਿਹਾ। ਤੂੰ ਮੇਰੇ ਪਤੀ ਨੂੰ ਬਚਾ ਲੈ। ਮੈਂ ਉਹਨਾ ਨੂੰ ਭਵਨ ਵਿਚੋਂ ਨਿੱਕਲਣ

ਨਹੀਂ ਦੇਵਾਂਗੀ।' ਮੈਂ ਵਿਗ੍ਰਹਿ ਨੂੰ ਭੇਜਿਆ। ਵਿਗ੍ਰਹਿ ਅਤੇ ਰਾਜੇਸ਼ਵਰ ਕੀਰਤ ਪਹਿਲਾਂ ਤੋਂ ਜਾਣੂ ਹਨ। ਵਿਗ੍ਰਹਿ ਦੀ ਗੱਲ ਮੰਨ ਕੇ ਰਾਜੇਸ਼ਵਰ ਕੀਰਤ ਨੇ ਜਾਤ ਬਰਮਨ ਨੂੰ ਮੁਕਤ ਕਰ ਦਿੱਤਾ। ਪਿਤਾਸ਼੍ਰੀ ਨੇ ਜਦੋਂ ਜਾਤ ਬਰਮਨ ਨੂੰ ਸੁਰਖਿਅਤ ਪਰਤਿਆ ਦੇਖ ਲਿਆ, ਤਾ ਬੋਲੇ, 'ਅੱਜ ਹੀ ਮੈਂ ਉਸ ਜੰਗਲੀ ਚੂਹੇ ਨੂੰ ਦੱਸ ਦੇਵਾਂਗਾ ਕਿ ਕਰਨ ਕੀ ਚੀਜ਼ ਹੈ।' ਸਭ ਤੋਂ ਵੱਡੀ ਹੈਰਾਨੀ ਤਾ ਤਦ ਹੋਈ ਜਦੋਂ ਬੀਰਸ਼੍ਰੀ ਹਸਦੀ ਹੋਈ ਆਈ ਅਤੇ ਬੋਲੀ, 'ਰਾਤ-ਭਰ ਰੁਕ ਜਾਓ, ਜੀਜਾ ਜੀ, ਜ਼ਰਾ ਆਪਣੇ ਮਿੱਤਰ ਦੀ ਆਨ ਮਿੱਟੀ ਵਿਚ ਰੁਲਦੀ ਦੇਖਦੇ ਜਾਣਾ'।"

"ਚਲੋ ਜੀਜਾ ਜੀ", ਯਸ਼ ਕਰਨ ਬੋਲਿਆ, "ਅਜਿਹੇ ਨੀਚਾਂ ਦੀ ਮੁਕਤੀ ਦੀ ਬੇਨਤੀ ਮੈਂ ਕਿਸ ਮੂੰਹ ਨਾਲ ਕਰਾਂ ?"

"ਬੈਠੋ, ਯਸ਼", ਕੀਰਤ ਨੇ ਕਿਹਾ, "ਗਰਮ ਦੁੱਧ ਤਾਂ ਪੀ ਲੈ। ਤੇਰੇ ਲਈ ਮਹੋਬਾ ਦਾ ਪਾਨ ਵੀ ਤਿਆਰ ਕਰਵਾਇਆ ਹੈ ਮੈਂ।"

"ਤੁਹਾਨੂੰ ਕਿਵੇਂ ਪਤਾ ਲਗਿਆ, ਰਾਜੇਸ਼ਵਰ, ਕਿ ਤੁਹਾਡੇ ਕੋਲ ਸਵੇਰੇ-ਸਵੇਰੇ ਯਸ਼ ਕਰਨ ਆਵੇਗਾ ?"

"ਇਹ ਗੱਲ ਤਾਂ ਗੁਪਤ ਹੈ, ਯਸ਼, ਪਰ ਮੈਨੂੰ ਵਿਸ਼ਵਾਸ ਸੀ ਕਿ ਤੁਸੀਂ ਜੇ ਕਾਸ਼ੀ ਵਿਚ ਆ ਗਏ ਹੋਏ ਤਾਂ ਇਥੇ ਆਉਗੇ ਹੀ। ਵਿਗ੍ਰਹਿ ਤਾ ਚੁੱਪ ਸਾਧ ਲੈਣਗੇ। ਹੁਣ ਆਦਰਯੋਗ ਮਾਤਸ਼੍ਰੀ ਆਵਲ ਦੇਵੀ ਤੋਂ ਬਿਨਾ ਕੌਣ ਬਚਦਾ ਹੈ ਜੋ ਮੇਰੇ ਕੋਲ ਬੇਨਤੀ ਲੈ ਕੇ ਆਵੇਗਾ ? ਮੈਂ ਤੇਰੇ ਪਿਤਾ ਦੇ ਆਸਰਿਤ, ਮਿੱਤਰ ਅਤੇ ਸੰਬੰਧੀ ਇਕ ਸੌ ਸੈਂਤੀ ਰਾਜਿਆਂ-ਮਹਾਰਾਜਿਆ ਨੂੰ ਜਾਣਦਾ ਹਾ, ਜਿਨ੍ਹਾ ਨੂੰ ਮੈਂ ਇਕੱਲਾ ਪ੍ਰਚੰਡ ਉੱਤੇ ਸਵਾਰ ਹੋ ਕੇ ਦਰੜ ਦੇਵਾਂਗਾ।"

ਤਦੇ ਬੰਧੂਜੀਵ ਅਤੇ ਰਤਨੇਸ਼ ਸ਼ਰਮਾ ਆਏ।

ਪਹਿਰੇਦਾਰ ਨੇ ਉਪਰ ਸੂਚਨਾ ਦਿੱਤੀ। ਕੀਰਤ ਜਾਣਦੇ ਸਨ ਕਿ ਦੋਵੇ ਉਹਨਾ ਦੇ ਆਪਣੇ ਹਨ। ਕੋਈ ਵਿਉਂਤ ਦੱਸਣ ਆ ਰਹੇ ਹੋਣਗੇ।

"ਭੇਜੋ ਉਹਨਾਂ ਨੂੰ।"

ਦੋਵੇ ਕਮਰੇ ਵਿਚ ਆਏ, ਸਭ ਨੂੰ ਪ੍ਰਨਾਮ ਕੀਤਾ ਅਤੇ ਬੈਠ ਗਏ।

"ਕਹੋ ਸ਼ਰਮਾ ਜੀ ਅਤੇ ਬੰਧੂਜੀਵ, ਕਿਵੇਂ ਆਏ ਤੁਸੀਂ ?"

"ਰਾਜਨ ! ਸ਼ਹਿਰ ਵਿਚ ਸਖ਼ਤ ਗੁੱਸਾ ਹੈ। ਕਾਸ਼ੀ ਦੀ ਜਨਤਾ ਦੇ ਸਾਹਮਣੇ ਕੇਵਲ ਇਕ ਨਿਸਾਨਾ ਹੈ, ਕਰਨਮੇਰੂ ਨੂੰ ਅੱਗ ਦੀਆ ਲਾਟਾ ਦੇ ਹਵਾਲੇ ਕਰਨਾ। ਅਸੀਂ ਬਹੁਤ ਹੱਥ ਬੰਨ੍ਹੇ, ਬੇਨਤੀਆ ਕੀਤੀਆ, ਪਰ ਉਹ ਲੋਕ ਭਵਨ ਨੂੰ ਘੇਰ ਕੇ ਖੜ੍ਹੇ ਹਨ। ਉਹਨਾ ਕੋਲ ਹਜ਼ਾਰਾ ਮਸਾਲਾਂ ਹਨ ਅਤੇ ਭਾਂਡਿਆ ਵਿਚ ਤੇਲ ਭਰਿਆ ਹੋਇਆ ਹੈ। ਤੁਸੀਂ ਹੀ ਦੱਸੋ, ਕੀ ਕੀਤਾ ਜਾਵੇ ?"

"ਇਹ ਗੁੱਸਾ ਹੈ ਕਿਉਂ ?"

"ਇਸੇ ਗੱਲ ਕਾਰਨ ਕਿ ਕਰਨ ਦੇਵ ਨੂੰ ਮੁਕਤ ਕਰਵਾ ਕੇ ਚੰਦੇਲਾ ਅਤੇ ਗਾਹੜਵਾਲਾ ਉੱਤੇ ਫੇਰ ਬਦਲਾ-ਲਊ ਹਮਲਾ ਕੀਤਾ ਜਾਵੇਗਾ। ਇਸ ਲਈ ਕਰਨ ਨੂੰ ਬੰਦੀ ਹੀ ਰਹਿਣ ਦਿਉ। ਸਾਧਾਰਨ ਬੁੱਧੀ ਨਾਲ ਜੋ ਸਿੱਟਾ ਪਰਜਾ ਨੇ ਕੱਢਿਆ ਹੈ, ਕੀ ਉਹ ਮਹਾਂ-ਗਿਆਨੀ ਰਾਜੇਸ਼ਵਰ ਕੀਰਤ ਲਈ ਪਹੇਲੀ ਬਣ ਗਿਆ ਹੈ ?"

"ਬੋਲੋ ਰਾਜਕੁਮਾਰ ਯਸ ਕਰਨ, ਕੀ ਸਲਾਹ ਹੈ ਤੁਹਾਡੀ ?"

"ਤੁਸੀਂ ਜੋ ਵੀ ਫੈਸਲਾ ਕਰੋ।"

"ਮੇਰੇ ਫੈਸਲੇ ਦਾ ਸਵਾਲ ਨਹੀਂ ਹੈ, ਕੁਮਾਰ। ਕਰਨ ਦੇਵ ਬੰਦੀ ਦੇ ਰੂਪ ਵਿਚ ਵਧੇਰੇ ਸੁਰਖਿਅਤ ਹਨ। ਮੁਕਤ ਕੀਤੇ ਗਏ ਤਾਂ ਉਹ ਅਤੇ ਕਰਨਮੇਰੂ, ਦੋਵੇਂ ਸੰਕਟ ਵਿਚ ਪੈ ਜਾਣਗੇ।"

"ਕੀਰਤ ਭਾਈ, ਮੈਂ ਤੁਹਾਨੂੰ ਇਕ ਬੇਨਤੀ ਕਰਦੀ ਹਾਂ", ਯੌਵਨਸ਼੍ਰੀ ਬੋਲੀ. "ਕੀ ਪਿਤਾ ਜੀ ਬਹੁਤ ਘਾਇਲ ਹਨ ?"

"ਸੱਟ ਤਾਂ ਲੱਗੀ ਹੈ, ਯੌਵਨ, ਪਰ ਮੈਂ ਤੇਰੀ ਸਹੁੰ ਖਾ ਕੇ ਕਹਿ ਰਿਹਾ ਹਾਂ...ਉਹ ਸਮਝਦੇ ਸਨ ਕਿ ਮੈਂ ਤਲਵਾਰ ਚਲਾਉਣ ਦਾ ਕੇਵਲ ਇਕ ਹੱਥ ਜਾਣਦਾ ਹਾਂ, ਭਾਵ ਕਰਾਲੇਂਦਰ। ਇਸ ਲਈ ਮੌਰਾਂ ਤੋਂ ਬਾਹਾਂ ਦੀ ਲੰਮਾਈ ਤੱਕ ਪੂਰਾ ਕਵਚ ਪਾ ਕੇ ਆਏ ਸਨ। ਆਉਂਦੇ ਹੀ ਜ਼ੋਰ ਨਾਲ ਬੋਲੇ, 'ਕਿਥੇ ਛੁਪੇ ਹੋ ਚੂਹਿਓ, ਚੰਦੇਲੋ ਅਤੇ ਗਾਹੜਵਾਲੋ।' ਮੈਂ ਜਦੋਂ ਪ੍ਰਚੰਡ ਨੂੰ ਅੱਡੀ ਲਾਈ ਤਾਂ ਮੈਨੂੰ ਦੇਖ ਕੇ ਖਿੜ-ਖਿੜ ਹੱਸੇ. 'ਕਿਉਂ ਉਇ ਦੀਨ-ਹੀਣ, ਚਲਾ ਕਰਾਲੇਂਦਰ। ਮੈਂ ਹੱਥਾਂ ਵਿਚ ਵੀ ਕਵਚ ਪਹਿਣ ਕੇ ਆਇਆ ਹਾਂ।' ਮੈਂ ਉਹਨਾ ਨੂੰ ਮਾਰਨਾ ਨਹੀ ਸੀ, ਕਿਉਂਕਿ ਉਹਨਾ ਨੇ ਬਾਹਰੋਂ ਜੋ ਮਹਿਮਾਨ ਬੁਲਾਏ ਸਨ, ਉਹ ਕਹਿੰਦੇ ਕਿ ਵਿਦਿਆਧਰ ਦੇ ਪੋਤਰੇ ਨੇ ਮਾੜਾ ਕੰਮ ਕੀਤਾ, ਉਹਨੇ ਆਪਣੇ ਪੁਰਖੇ ਦੀ ਰੀਤ ਨੂੰ ਵੀ ਪਰ੍ਹੇ ਰੱਖ ਦਿੱਤਾ। ਇਸ ਲਈ ਮੈਂ ਆਪਣੀ ਤਲਵਾਰ ਚੁੱਕੀ ਤਾਂ ਸੀ ਪਰ ਗਤੀ ਰੋਕ ਲਈ। ਮੈਂ ਤੇਰੀ ਸਹੁੰ ਖਾ ਕੇ ਕਹਿ ਰਿਹਾ ਹਾਂ, ਯੌਵਨ, ਜਿਵੇਂ ਸਾਡੇ ਅਮਾਤਿਐ ਅਨੰਤ ਸ਼ੁਨਪਾਤ ਨਾਲ ਅਸ਼ਵਗੰਧ ਨੂੰ ਮਾਰ ਸਕਦੇ ਸਨ, ਕਿਉਂਕਿ ਇਹ ਉਹਨਾ ਦਾ ਅਚੁੱਕ ਹੱਥ ਹੈ, ਪਰ ਜਿਵੇਂ ਕਰਨ ਦੇਵ ਦੀ ਬਹੁੜੀ ਸੁਣ ਕੇ ਉਹਨਾ ਨੇ ਆਪਣੀ ਤਲਵਾਰ ਰੋਕ ਲਈ ਸੀ, ਤਿਵੇਂ ਹੀ ਜੇ ਮੈਂ ਤਲਵਾਰ ਰੋਕੀ ਨਾ ਹੁੰਦੀ ਤਾਂ ਕਰਨ ਦੇਵ ਦਾ ਸਰੀਰ ਦੋ ਟੋਟਿਆਂ ਵਿਚ ਵੰਡਿਆ ਜਾਂਦਾ। ਲੱਕ ਤੋਂ ਉਤਲਾ ਅਤੇ ਲੱਕ ਤੋਂ ਹੇਠਾਂ ਦਾ ਹਿੱਸਾ ਅੱਡ ਹੋ ਗਏ ਹੁੰਦੇ। ਪਰ ਹੁਣ ਉਹਨਾ ਦੀ ਪਿੱਠ ਉਤੇ ਮੌਰਾਂ ਤੋਂ ਲੈ ਕੇ ਲੱਕ ਤੱਕ ਦੋ ਉਂਗਲ ਡੂੰਘਾ ਫੱਟ ਹੈ।"

ਬੰਧੂਜੀਵ ਨੇ ਦੱਸਿਆ, "ਵੈਦਰਾਜ ਦੇਵ ਸਰਮਾ ਜੀ ਆਏ ਸਨ, ਰਾਜਨ। ਉਹ ਕਹਿ ਰਹੇ ਸਨ ਕਿ ਕਰਨ ਦੇਵ ਦੇ ਜੀਵਨ ਉਤੇ ਕੋਈ ਸੰਕਟ ਨਹੀ ਹੈ। ਉਹਨਾ ਨੇ ਔਸਧੀ ਲਾ ਕੇ ਪੱਟੀ ਬੰਨ੍ਹ ਦਿੱਤੀ ਹੈ।

ਯਸ਼ ਕਰਨ ਬੋਲਿਆ, "ਤਾਂ ਚੱਲੀਏ ਅਸੀਂ, ਆਗਿਆ ਦਿਉ ਰਾਜ-ਰਾਜੇਸ਼ਵਰ ! ਸਾਡੇ ਲਈ ਤੁਹਾਡਾ ਦੁਆਰ ਬੰਦ ਨਹੀਂ ਹੋਣਾ ਚਾਹੀਦਾ। ਮੈਂ ਸੰਭਵ ਤੌਰ ਉਤੇ ਸੰਧਿਆ ਤੱਕ ਫੇਰ ਆਵਾਂਗਾ। ਤੁਹਾਡੇ ਦਰਸਨ ਹੋ ਸਕਣਗੇ ਨਾ ?"

"ਕਿਹੋ ਜਿਹੀ ਗੱਲ ਕਰਦੇ ਹੋ, ਰਾਜਕੁਮਾਰ ?" ਕੀਰਤ ਬੋਲੇ, "ਉਹਨਾ ਨੇ ਮੇਰੇ ਨਿਰਦੋਸ ਅਤੇ ਵੈਰਾਗੀ ਭਰਾਤਾ ਦੀ ਹੱਤਿਆ ਕੀਤੀ ਹੈ, ਮੈਂ ਇਸ ਕਰੋਧ ਨੂੰ ਦਬਾ ਨਹੀ ਸਕਾਂਗਾ, ਪਰ ਸ਼ਿਵਰਾਤਰੀ ਤੱਕ ਕੋਈ ਵੀ ਅਨਰਥ ਆਪਣੇ ਵੱਲੋਂ ਨਹੀਂ ਹੋਣ ਦੇਵਾਂਗਾ।"

ਤਿੰਨੇ ਮਹਿਮਾਨ ਚਲੇ ਗਏ।

ਗੋਪਾਲ ਭੱਟ ਬੋਲੇ, "ਰਾਜਨ ! ਦੇਖ ਰਿਹਾ ਹਾਂ, ਚਾਰ ਮਹੀਨਿਆਂ ਵਿਚ ਤੁਹਾਡੇ ਬੋਲਣ ਵਿਚ ਉਹ ਵਿਅੰਗਮਈ ਬਾਣੀ ਆ ਗਈ ਹੈ ਜੋ ਵਿਦਿਆਧਰ ਦੇਵ ਦੇ ਬੋਲਣ ਵਿਚ ਹੁੰਦੀ

ਸੀ। ਉਪਰੋਂ ਬਰਫ਼ ਵਾਂਗ ਸੀਤਲ ਅਤੇ ਅੰਦਰੋਂ ਭਿਆਨਕ ਅੰਗਿਆਰਾਂ ਵਾਂਗ ਮਚਦੇ !"

## 51

ਕਰਨਮੇਰੂ ਪੁੱਜ ਕੇ ਵਿਗ੍ਰਹਿ ਪਾਲ ਨੇ ਦੇਖਿਆ ਕਿ ਖਿੜਕੀਆਂ ਦੇ ਸ਼ੀਸ਼ੇ ਟੁੱਟ ਕੇ ਖਿੰਡੇ ਪਏ ਹਨ। ਪੂਰਾ ਵਿਹੜਾ ਪੱਥਰਾਂ ਅਤੇ ਡਲਿਆਂ ਨਾਲ ਭਰਿਆ ਪਿਆ ਹੈ। ਕਈ ਥਾਂਵਾਂ ਉਤੇ ਬੁਝੀਆਂ ਹੋਈਆਂ ਮਸ਼ਾਲਾਂ ਪਈਆਂ ਹਨ। ਕਾਲੀ ਸੁਆਹ ਸੰਗਮਰਮਰ ਦੇ ਫਰਸ਼ ਉਤੇ ਖਿੰਡ ਗਈ ਹੈ। ਉਪਰਲੇ ਕਮਰਿਆਂ ਵਿਚ ਰੁਦਨ ਹੋ ਰਿਹਾ ਹੈ।

ਵਿਗ੍ਰਹਿ ਪਾਲ ਨੇ ਕਿਹਾ, "ਯੌਵਨ, ਤੂੰ ਉੱਤੇ ਜਾ ਕੇ ਦੇਖ। ਲੋਚਨ ਹੋਵੇ ਤਾਂ ਉਹਨੂੰ ਲੈ ਆ।"

ਯੌਵਨ ਜਦੋਂ ਕਮਰੇ ਸਾਹਮਣੇ ਪਹੁੰਚੀ ਤਾਂ ਦੇਖਿਆ ਕਿ ਲੋਚਨ ਦਰਵਾਜ਼ੇ ਨਾਲ ਪਿੱਠ ਲਾ ਕੇ ਸਿਰ ਲਟਕਾਈ ਬੈਠਾ ਹੈ।

"ਲੋਚਨ !" ਯੌਵਨ ਨੇ ਉਹਦਾ ਮੱਥਾ ਫੜ ਕੇ ਹਿਲਾਇਆ, ਤਾਂ ਉਹਨੇ ਦੇਖਿਆ ਕਿ ਸਾਹਮਣੇ ਯੌਵਨਸ਼੍ਰੀ ਖੜ੍ਹੀ ਹੈ।

"ਦੇਵੀ, ਖਿਮਾ ਕਰਨਾ, ਬਹੁਤ ਥੱਕਿਆ ਸੀ, ਭੁੱਖਾ ਤਾਂ ਹਾਂ ਹੀ, ਜ਼ਰਾ ਅੱਖ ਲੱਗ ਗਈ।"

"ਕਿਉਂ ਵੇ ਲੋਚਨ, ਤੂੰ ਇਥੇ ਕਦੋਂ ਤੋਂ ਬੈਠਾ ਹੈਂ ?"

"ਜਦੋਂ ਤੋਂ ਆਇਆ ਹਾਂ। ਸਾਰਾ ਭਵਨ ਸੰਨਾਟੇ ਵਿਚ ਡੁੱਬਿਆ ਹੋਇਆ ਹੈ। ਨਾ ਅੱਗ ਮੱਚੀ, ਨਾ ਨਾਸ਼ਤਾ ਬਣਿਆ। ਦੇਵੀ ਆਵਲ ਹਿੱਕ ਪਿੱਟ ਕੇ ਰੋ ਰਹੀ ਹੈ। ਇਹ ਸਭ ਕਿਉਂ ਹੋ ਰਿਹਾ ਹੈ ?"

"ਤੇਰੇ ਰਾਜਾ ਕਰਨ ਦੇਵ ਨੂੰ ਜੁਝੌਤੀ ਦੇ ਰਾਜਾ ਨੇ ਬੰਦੀ ਬਣਾ ਲਿਆ ਹੈ। ਕਦੀ ਗਾਹੜ-ਵਾਲ ਦੁਰਗ ਦੇਖਿਆ ਹੈ ?"

"ਨਹੀਂ, ਦੇਵੀ।"

"ਉਥੇ ਕਰਨ ਦੇਵ ਦੇ ਸੈਨਕਾਂ ਦੀਆਂ ਤਿੰਨ ਹਜ਼ਾਰ ਲਾਸ਼ਾਂ ਪਈਆ ਹਨ। ਮਰੇ ਹੋਏ ਘੋੜੇ ਸੜ ਰਹੇ ਹਨ। ਬੜਾ ਘਿਣ ਪੈਦਾ ਕਰਨ ਵਾਲਾ ਦ੍ਰਿਸ਼ ਹੈ। ਤੂੰ ਇਹ ਤਾ ਦੱਸ ਕਿ ਇਥੇ ਘੋੜਾ-ਰਥ ਮਿਲੇਗਾ ?"

"ਮੈਂ ਕ੍ਰਿਸ਼ਣਨ ਨੂੰ ਬੁਲਾਉਂਦਾ ਹਾਂ, ਦੇਵੀ। ਉਹ ਬਹੁਤ ਸਿਆਣਾ ਹੈ। ਉਹ ਸਭ ਕੁਛ ਜਾਣਦਾ ਹੈ। ਕੀ ਕਹਿੰਦੇ ਹਨ ਉਹਨੂੰ, ਹਾਂ, ਉਹ ਸਰਬ-ਗਿਆਤਾ ਹੈ।"

"ਜਾ, ਬੁਲਾ ਕੇ ਲਿਆ ਅਤੇ ਹੌਲੇ ਜਿਹੇ ਭਵਨ ਤੋਂ ਬਾਹਰ ਖੜ੍ਹੇ ਆਪਣੇ ਰਾਜਾ ਕੋਲ ਲੈ ਜਾ।"

ਯੌਵਨ ਨੇ ਪੇਟੀ ਖੋਲ੍ਹ ਕੇ ਇਕ ਲੰਮੀ ਗੁਥਲੀ ਕੱਢੀ। ਸੋਨ-ਕਾਰਸ਼ਾਪਣਾਂ ਨਾਲ ਭਰੀ ਇਸ ਗੁਥਲੀ ਨੂੰ ਬੁੱਕਲ ਵਿਚ ਛੁਪਾ ਕੇ ਉਹ ਬਾਹਰ ਆਈ।

"ਆ ਰਹੇ ਹਨ ਦੋਵੇਂ। ਬਹੁਤ ਭੁੱਖਾ ਹੈ ਲੋਚਨ।"

"ਦੋਵੇਂ ਕੌਣ ?"

"ਲੋਚਨ ਅਤੇ ਕ੍ਰਿਸ਼ਣਨ।"

ਚਾਰ-ਪੰਜ ਛਿਣਾਂ ਵਿਚ ਹਰਨਾ ਵਾਂਗ ਛਾਲਾਂ ਮਾਰਦੇ, ਦਿਲੀ ਖੁਸ਼ੀ ਨੂੰ ਧੱਕੇ ਨਾਲ ਛੁਪਾ-ਉਣ ਦਾ ਜਤਨ ਕਰਦੇ, ਦੋਵੇਂ ਬਾਲਕ ਵਿਗ੍ਰਹਿ ਪਾਲ ਦੇ ਸਾਹਮਣੇ ਆ ਕੇ ਖੜ੍ਹੇ ਹੋ ਗਏ।

"ਕਿਉਂ ਲੋਚਨ, ਯੌਵਨਸ਼੍ਰੀ ਕਹਿ ਰਹੇ ਸਨ ਕਿ ਤੁਸੀਂ ਦੋਵੇਂ ਭੁੱਖੇ ਹੋ ?"

"ਹਾਂ ਰਾਜਨ, ਅਸੀਂ ਬਹੁਤ ਭੁੱਖੇ ਹਾਂ।"

"ਅੱਛਾ, ਹੁਣੇ ਨਗਰ ਵਿਚ ਚਲਦੇ ਹਾ। ਉਥੇ ਹੀ ਕਿਸੇ ਹਲਵਾਈ ਦੀ ਦੁਕਾਨ ਵਿਚ ਜਾ ਕੇ ਪਹਿਲਾਂ ਕੁਛ ਪੇਟ-ਪੂਜਾ ਕਰਾਂਗੇ। ਉਹਤੋਂ ਮਗਰੋਂ ਅਸੀਂ ਦੋ ਥਾਂਵਾਂ ਉਤੇ ਜਾਣਾ ਹੋਵੇਗਾ।"

ਕ੍ਰਿਸ਼ਣਨ ਨੇ ਪੁਛਿਆ, "ਕਿਥੇ-ਕਿਥੇ ਰਾਜਨ ?"

"ਇਕ ਤਾਂ ਕੱਪੜਿਆਂ ਦੀ ਦੁਕਾਨ ਅਤੇ ਦੂਜੀ ਸੁਨਿਆਰ ਦੀ ਦੁਕਾਨ। ਜਾਣਦੇ ਹੋ ਤੁਸੀਂ ਲੋਕ ?"

ਕ੍ਰਿਸ਼ਣਨ ਬੋਲਿਆ, "ਰਾਜਨ, ਕੁਝ ਕਹਾ ਤਾ ਆਤਮ-ਪ੍ਰਸ਼ੰਸਾ ਹੋਵੇਗੀ, ਪਰ ਤੁਹਾਡਾ ਕ੍ਰਿਸ਼ਣਨ ਇਹਨਾਂ ਦੋਵਾਂ ਬਾਰੇ ਜਿੰਨਾ ਜਾਣਦਾ ਹੈ, ਓਨਾ ਬਹੁਤ ਘੱਟ ਲੋਕ ਜਾਣਦੇ ਹਨ। ਤੁਸੀਂ ਜੇ ਇਕੱਲੇ ਹੀ ਰਾਜੇਸ਼ਵਰੀ ਨੂੰ ਲੈ ਕੇ ਜਾਉਗੇ, ਤਾਂ ਸਾਰਾ ਧਨ ਵਿਚੋਲੇ ਹੀ ਖਾ ਜਾਣਗੇ।"

"ਵਾਹ ਉਇ ਭੋਲੇ ਨਾਥ। ਮੈਂ ਤਾਂ ਸਮਝਦਾ ਸੀ ਕਿ ਤੂੰ ਦੱਖਣੀ ਕੰਨਿਆਵਾ ਲਿਆਉਣ ਵਾਲਾ ਦਲਾਲ ਹੀ ਹੈਂ।"

"ਤੁਹਾਨੂੰ ਕੀ ਬੁਰਾ-ਭਲਾ ਕਹਾਂ, ਰਾਜਨ ! ਇਉਂ ਕਹਿਣ ਨਾਲੋਂ ਤਾਂ ਤੁਸੀਂ ਮੇਰੀ ਹੱਤਿਆ ਕਰ ਦਿਉ। ਬ੍ਰਹਮ-ਤੇਜ ਜ਼ਹਿਰ ਤੋਂ ਵੀ ਵੱਧ ਭਿਆਨਕ ਹੁੰਦਾ ਹੈ, ਰਾਜਨ, ਇਹ ਯਾਦ ਰੱਖਣਾ। ਇਹ ਸਮੇਂ ਦੀ ਮਾੜੀ ਚਾਲ ਹੈ ਕਿ ਸਭ ਤੋਂ ਉੱਚੀ ਦੱਖਣੀ ਬ੍ਰਾਹਮਣ ਕੁਲ ਵਿਚ ਪੈਦਾ ਹੋਣ ਉੱਤੇ ਵੀ ਇਹ ਨੀਵਾਂ ਕੰਮ ਕਰਨਾ ਪੈਂਦਾ ਹੈ। ਮੈਂ ਗੁਰੂਵਾਯੂਰ ਤੋਂ ਇਸ ਲਈ ਭੱਜਿਆ ਕਿ ਸ਼ੈਵਾਂ ਨੇ ਮੇਰੇ ਪਿਤਾ ਦੀ ਹੱਤਿਆ ਕਰ ਦਿੱਤੀ ਸੀ ਅਤੇ ਅਸੀ ਅਨਾਥ ਹੋ ਗਏ ਸੀ..."

"ਖਿਮਾ ਕਰਨਾ, ਕ੍ਰਿਸ਼ਣਨ ! ਮੈਂ ਤਾਂ ਹਾਸੇ-ਹਾਸੇ ਵਿਚ ਜਾਤ ਬਰਮਨ ਵਾਲੀ ਘਟਨਾ ਵੱਲ ਸੰਕੇਤ ਕੀਤਾ ਸੀ।"

"ਤੁਹਾਨੂੰ ਆਪਣੀ ਸਾਲੀ ਤੋਂ ਇਹ ਵੀ ਪੁੱਛ ਲੈਣਾ ਚਾਹੀਦਾ ਸੀ, ਰਾਜਨ, ਕਿ ਜਦੋਂ ਜਾਤ ਬਰਮਨ ਨੇ ਇਹ ਸਭ ਪੁਛਿਆ ਤਾਂ ਮੇਰਾ ਚਿਹਰਾ ਕਿਹੋ ਜਿਹਾ ਹੋ ਗਿਆ ਸੀ।"

"ਅੱਛਾ ਇਹ ਦੱਸ, ਸਾਨੂੰ ਬਹੁਤ ਮਨਮੋਹਣੇ ਅਤੇ ਵੱਡੇ ਘੋੜਾ-ਰਥ ਭਾੜੇ ਉੱਤੇ ਮਿਲਣਗੇ ?"

"ਸੈਂਕੜੇ ਮਿਲਣਗੇ, ਰਾਜਨ, ਆਪਣੇ ਭਵਨ ਦੇ ਘੋੜਾ-ਰਥ ਤੋਂ ਵਧੀਕ ਲੁਭਾਉਣੇ।"

"ਤਾਂ ਇਕ ਘੋੜਾ-ਰਥ ਲੈ ਆ।"

"ਇਕ ਗੱਲ ਹੋਰ ਦੱਸੋ ਕਿ ਇਸ ਰਥ ਨੂੰ ਮਿਥੇ ਸਥਾਨ ਉਤੇ ਪੁੱਜ ਕੇ ਛੱਡ ਦੇਣਾ ਹੈ ਜਾਂ ਪਹਿਰ ਅਨੁਸਾਰ ਭਾੜਾ ਤੈਅ ਕਰ ਕੇ ਨਾਲ ਹੀ ਰੱਖਣਾ ਹੈ ?"

"ਕੀ ਕਿਹਾ ਕ੍ਰਿਸ਼ਣਨ, ਮੈਂ ਸਮਝਿਆ ਨਹੀਂ।"

"ਮੰਨ ਲਵੋ, ਇਥੋਂ ਬਸਤਰਾਂ ਦੀ ਦੁਕਾਨ ਵਿਚ ਪੁੱਜ ਗਏ. ਫੇਰ ਸੁਨਿਆਰ ਦੀ ਦੁਕਾਨ ਤੱਕ ਜਾਣ ਲਈ ਦੂਜਾ ਰਥ ਲੱਭਾਂਗੇ ਜਾਂ ਇਹਨੂੰ ਹੀ ਰੋਕ ਰੱਖਾਂਗੇ ।"

"ਹੁਣ ਸਮਝਿਆ, ਬਈ, ਅਸੀਂ ਤਾਂ ਰੋਕ ਕੇ ਹੀ ਰੱਖਾਂਗੇ ।"

ਕ੍ਰਿਸ਼ਣਨ ਨੇ ਪਾਸ ਖੜ੍ਹੇ ਘੋੜ-ਰਥਾਂ ਨੂੰ ਤਿੱਖੀ ਨਜ਼ਰ ਨਾਲ ਦੇਖਿਆ ਅਤੇ ਇਕ ਕੋਲ ਪੁੱਜਿਆ, "ਚਾਚੂ !"

"ਬੋਲ ਕ੍ਰਿਸ਼ਣਨ, ਸਾਧਾਰਨ ਕਿ ਵਿਸ਼ੇਸ਼ ?"

"ਵਿਸ਼ੇਸ਼ ।"

"ਤਾਂ ਵਿਸ਼ੇਸ਼ ਹੀ ਕਹਿ ਦੇਣਾ ।"

ਘੋੜਾ-ਰਥ ਵਿਗ੍ਰਹਿ ਪਾਲ ਦੇ ਸਾਹਮਣੇ ਆ ਕੇ ਖੜ੍ਹਾ ਹੋ ਗਿਆ। ਉਹਦਾ ਸਾਰਥੀ ਅਜਿਹਾ ਮਾਣ-ਮੱਤਾ ਲੱਗ ਰਿਹਾ ਸੀ, ਜਿਵੇਂ ਆਪਣੇ ਰਥ ਉੱਤੇ ਕਿਸੇ ਸਮਰਾਟ ਨੂੰ ਬਿਠਾ ਕੇ ਲਿਜਾ ਰਿਹਾ ਹੋਵੇ ।

ਮੰਦਾਕਿਨੀ ਦੇ ਸੱਜੇ ਤੱਟ ਉਤੇ ਸਥਿਤ ਸ਼ਿਆਮੂ ਹਲਵਾਈ ਦੀ ਦੁਕਾਨ ਦਾ ਨਗਰ ਦੇ ਸਭ ਹਲਵਾਈ ਸਿੱਕਾ ਮੰਨਦੇ ਸਨ । ਕ੍ਰਿਸ਼ਣਨ ਦੇ ਸੰਕੇਤ ਨਾਲ ਰਥ ਰੁਕ ਗਿਆ. "ਰਾਜਨ, ਇਹਤੋਂ ਵੱਡੀ ਕੋਈ ਮਠਿਆਈਆਂ ਦੀ ਦੁਕਾਨ ਇਸ ਨਗਰ ਵਿਚ ਤਾਂ ਹੈ ਨਹੀਂ ।"

"ਪਰ ਭੀੜ ਬੜੀ ਹੈ ।"

"ਤੁਸੀਂ ਇਹਦੀ ਚਿੰਤਾ ਨਾ ਕਰੋ ।"

ਕ੍ਰਿਸ਼ਣਨ ਭੱਜਿਆ, "ਸਿਆਮੂ ਚਾਚੂ ! ਸ਼ਿਆਮੂ ਚਾਚੂ !"

"ਕਿਉਂ ਬਈ ਕ੍ਰਿਸ਼ਣਨ, ਚਿੱਤ ਕਿ ਪਟ ?"

"ਚਿੱਤ, ਚਾਚੂ ! ਮਹਾਂ-ਮੱਛ ਹੈ। ਬੱਸ ਇਉਂ ਕਰੋ ਕਿ ਅੰਦਰ, ਜਿਥੇ ਮੱਖੀਆਂ ਨਾ ਹੋਣ, ਬੈਠਣ ਦਾ ਅਜਿਹਾ ਪਰਬੰਧ ਕਰੋ ਕਿ ਰਾਜਾ ਖ਼ੁਸ਼ ਹੋ ਜਾਵੇ ।"

ਸਿਆਮੂ ਨੇ ਆਪਣੀ ਲੜਕੀ ਬੁਲਾਈ, "ਨਵਾਂ ਵਿਛਾਉਣਾ ਵਿਛਾ ਦੇ। ਅਗਰਬੱਤੀਆਂ ਵੀ ਧੁਖਾ ਦੇ ।"

"ਵਿਵਸਥਾ ਤਾਂ ਵਧੀਆ ਹੈ ਕ੍ਰਿਸ਼ਣਨ । ਅਗਰਬੱਤੀ ਦੀ ਸੁਗੰਧ ਮਨਮੋਹਕ ਹੈ ।"

"ਮੰਗਲਾ ਗੌਰੀ ! ਮੰਗਲਾ ਗੌਰੀ !" ਕ੍ਰਿਸ਼ਣਨ ਜ਼ੋਰ ਨਾਲ ਆਵਾਜ਼ਾਂ ਮਾਰਨ ਲਗਿਆ ।

"ਕਿਉਂ ਸੰਘ ਪਾੜ ਰਿਹਾ ਹੈਂ ? ਮੇਰਾ ਨਾਂ ਮੰਗਲਾ ਹੈ ਕਿ ਮੰਗਲਾ ਗੌਰੀ ?"

"ਦੇਵੀ ! ਇਕ ਸ਼ਾਸਤਰ-ਗਿਆਤਾ ਬ੍ਰਾਹਮਣ ਤੈਨੂੰ ਆਦਰ ਦੇਣ ਲਈ 'ਗੌਰੀ' ਜੋੜ ਰਿਹਾ ਹੈ ।"

"ਚੁੱਪ ਰਹਿ ।"

"ਕੀ-ਕੀ ਲਿਆਈਏ, ਰਾਜਨ, ਰਾਜੇਸ਼ਵਰੀ ?"

"ਮੇਰੀ ਬੰਗ-ਭੂਮੀ ਵਿਚ ਪ੍ਰਸਿੱਧੀ ਫੈਲੀ ਹੋਈ ਹੈ ਕਿ ਕਾਸ਼ੀ ਵਿਚ ਇਕ ਅਜਿਹਾ ਮਠਿਆਈ ਵਾਲਾ ਹੈ ਜੋ ਖੋਏ ਦੇ ਪੇੜੇ ਬਣਾਉਂਦਾ ਹੈ ।"

"ਰਾਜਨ, ਇਹ ਉਹੋ ਹਲਵਾਈ ਹੈ, ਸ਼ਿਆਮੂ ।"

"ਵਾਹ ਕ੍ਰਿਸ਼ਣਨ। ਤੂੰ ਮਨ ਦੀ ਭਾਸ਼ਾ ਪੜ੍ਹਨ ਵੀ ਜਾਣਦਾ ਹੈਂ ?"

"ਮੰਗਲਾ", ਕ੍ਰਿਸ਼ਣਨ ਨੇ ਆਵਾਜ਼ ਦਿੱਤੀ, "ਪਹਿਲਾਂ ਜਲ, ਉਸ ਪਿਛੋਂ ਚਾਰ-ਚਾਰ ਪੇੜੇ।"

ਜਲ ਆਇਆ। ਕ੍ਰਿਸ਼ਣਨ ਧਿਆਨ ਨਾਲ ਦੇਖ ਰਿਹਾ ਸੀ। ਜਲ ਨਾਲ ਮੂੰਹ ਗਿੱਲਾ ਕਰਨ ਪਿਛੋਂ ਜਿਉਂ ਹੀ ਰਾਜਾ-ਰਾਣੀ ਨੇ ਮੂੰਹ ਵਿਚ ਪੇੜੇ ਦਾ ਟੁਕੜਾ ਪਾਇਆ, ਉਹ ਸੁਆਦ-ਸੁਆਦ ਹੋ ਕੇ ਇਕ ਦੂਜੇ ਵੱਲ ਦੇਖਣ ਲੱਗੇ। ਅੱਖਾਂ-ਅੱਖਾਂ ਵਿਚ ਹੀ ਗੱਲਾਂ ਹੋਣ ਲੱਗੀਆਂ।

ਵਿਗ੍ਰਹਿ ਪਾਲ ਬੋਲੇ, "ਭਾਈ ਕ੍ਰਿਸ਼ਣਨ, ਚਾਰ-ਚਾਰ ਹੋਰ ਮੰਗਵਾਓ।"

"ਰਾਜਨ, ਇਹਨਾਂ ਦੇ ਨਾਰੀਅਲ ਦੇ ਲੱਡੂ ਵੀ ਭਾਰਤ-ਪ੍ਰਸਿੱਧ ਹਨ।"

ਵਿਗ੍ਰਹਿ ਪਾਲ ਨੇ ਉੱਤਰ ਦਿੱਤਾ, "ਉਹ ਵੀ ਮੰਗਵਾਓ।"

ਖਾ-ਪੀ ਕੇ ਜਦੋਂ ਚਾਰੇ ਜਣੇ ਬਾਹਰ ਆਏ ਤਾਂ ਵਿਗ੍ਰਹਿ ਪਾਲ ਨੇ ਪੁਛਿਆ, "ਕਿੰਨਾ ਧਨ ਹੋਇਆ ?"

"ਅੱਠ ਸੋਨ-ਕਾਰਸ਼ਾਪਣ।"

ਵਿਗ੍ਰਹਿ ਨੇ ਕਾਰਸਾਪਣ ਕੱਢੇ ਅਤੇ ਦੇ ਦਿੱਤੇ।

"ਆਰੀਆ, ਤੁਹਾਡੇ ਲਈ ਵਿਸੇਸ਼ ਪਾਨ ਮੰਗਵਾਇਆ ਹੈ", ਉਹਨੇ ਅਨੇਕ ਪਦਾਰਥਾਂ ਵਾਲਾ ਪਾਨ ਦਾ ਪੱਤਾ ਅੱਗੇ ਕੀਤਾ।

"ਤੂੰ ਵੀ ਲੈ ਯੌਵਨ, ਬਹੁਤ ਵਧੀਆ ਪਾਨ ਹੈ।"

"ਤੁਸੀਂ ਠੀਕ ਸਮਾਂ ਚੁਣਿਆ, ਰਾਜਨ।"

"ਕੇਹਾ ਸਮਾ, ਆਰੀਆ ?"

"ਤਾਰਾ ਚੜ੍ਹਨ ਤੋਂ ਲੈ ਕੇ ਸੂਰਜ ਚੜ੍ਹਨ ਤੱਕ ਤਾਂ ਸੜਦੀਆਂ ਹੋਈਆਂ ਲਾਸ਼ਾਂ ਚੁੱਕੀਆਂ ਜਾਂਦੀਆਂ ਰਹੀਆਂ।"

"ਕਿਉਂ, ਕੱਲ੍ਹ ਨਹੀਂ ਸਨ ਚੁੱਕੀਆਂ ਗਈਆਂ ?"

"ਨਹੀਂ, ਰਾਜਨ ! ਇਹ ਕੰਮ ਕਰਨ ਵਾਲੇ ਭਰਤ ਭਾਈ ਹਨ। ਉਹਨਾਂ ਨੂੰ ਧੌਂਸ ਦੇ ਕੇ ਕੰਮ ਨਹੀਂ ਕਰਵਾਇਆ ਜਾ ਸਕਦਾ।"

"ਜ਼ਰਾ ਖੋਲ੍ਹ ਕੇ ਗੱਲ ਦੱਸ।"

"ਕਰਨ ਦੇਵ ਦੇ ਸੈਨਕ ਭਰਤ ਦੇ ਪੂਰੇ ਕਬੀਲੇ ਨੂੰ ਰੱਸਿਆਂ ਨਾਲ ਬੰਨ੍ਹ ਕੇ ਮੰਦਾਕਿਨੀ ਦੇ ਕਿਨਾਰੇ ਉਤੇ ਲੈ ਆਏ ਅਤੇ ਉਹਨਾਂ ਨੇ ਹੁਕਮ ਦਿੱਤਾ ਕਿ ਲਾਸ਼ਾਂ ਕੱਢੋ। ਭਰਤ ਡੂਮ ਸ੍ਰੀ-ਮਾਂ ਦੇ ਸ਼ਿਸ਼ ਹਨ, ਆਰੀਆ।...ਸ੍ਰੀ-ਮਾ ਨੂੰ ਜਾਣਦੇ ਹੋ ਨਾ ਤੁਸੀਂ ?"

"ਸ਼ੀਲ ਭੱਦਰਾ ਮਾ ਨੂੰ ?"

"ਹਾਂ, ਆਰੀਆ।"

"ਭਰਤ ਭਾਈ ਨੇ ਕਿਹਾ ਕਿ ਜਿਨ੍ਹਾਂ ਸ਼ਾਸਤਰਕਾਰਾਂ ਨੇ ਡੂਮਾਂ, ਚੰਡਾਲਾਂ ਦਾ ਨਗਰ ਵਿਚ ਪ੍ਰਵੇਸ਼ ਵਰਜਿਆ ਹੋਇਆ ਹੈ, ਉਹਨਾਂ ਨੂੰ ਬੁਲਾ ਕੇ ਪਸ਼ੂਆਂ ਅਤੇ ਮਨੁੱਖਾਂ ਦੀਆਂ ਲਾਸ਼ਾਂ ਕਢਵਾਓ। ਅਸੀਂ ਤਾਂ ਕਾਸ਼ੀ ਦੀ ਸੀਮਾ ਤੋਂ ਬਾਹਰ ਰਹਿੰਦੇ ਹਾਂ। ਅਸੀਂ ਮਿਹਨਤ ਦੀ ਰੋਟੀ ਖਾਂਦੇ ਹਾਂ।"

"ਵਾਹ ਭਰਤ !" ਵਿਗ੍ਰਹਿ ਪਾਲ ਨੇ ਪਾਨ ਚਬਦਿਆਂ ਕਿਹਾ, "ਸ੍ਰੀ-ਮਾਂ ਤੋਂ ਬਿਨਾਂ ਅਨਿਆਈਂ ਰੀਤਾਂ ਨੂੰ ਤੋੜਨ ਦੀ ਪ੍ਰੇਰਨਾ ਦੇਣ ਵਾਲਾ ਦੂਜਾ ਕੋਈ ਵਿਅਕਤੀ ਹੋ ਹੀ ਨਹੀਂ ਸਕਦਾ।"

"ਫੇਰ ?"

"ਫੇਰ ਕੀ ! ਕਾਸ਼ੀ ਦੇ ਨੌਜਵਾਨਾਂ ਨੇ ਸੈਨਿਕਾਂ ਨੂੰ ਦੰਡ ਦੇਣਾ ਆਰੰਭ ਕਰ ਦਿੱਤਾ ਅਤੇ ਸੈਨਿਕ ਭੱਜ ਕੇ ਕਰਨਮੇਰੂ ਪੁੱਜੇ। ਮਗਰੋਂ ਭਰਤ ਨਾਲ ਸਮਝੌਤਾ ਕਰਨਾ ਪਿਆ ਅਤੇ ਇਕ ਹਜ਼ਾਰ ਕਾਰਸ਼ਾਪਣ ਲੈ ਕੇ ਉਹਨਾਂ ਦੇ ਕਬੀਲੇ ਨੇ ਅੱਜ ਸਵੇਰ ਤੱਕ ਲਾਸ਼ਾਂ ਗੰਗਾ ਵਿਚ ਵਹਾ ਦਿੱਤੀਆਂ। ਅੱਜ ਸਵੇਰੇ ਤਾਂ ਕਿਸੇ ਨੇ ਦੁਕਾਨ ਦਾ ਬੂਹਾ ਵੀ ਨਹੀਂ ਖੋਲ੍ਹਿਆ। ਦੁਰਗੰਧ ਸਹਿਣਾ ਅਸੰਭਵ ਹੋ ਰਿਹਾ ਸੀ।....ਰਾਜਨ, ਤੁਸੀਂ ਸੁਣਿਆ ?"

"ਕੀ ਆਰੀਆ ?"

"ਯੁੱਧ, ਰਾਜਨ ! ਸੁਣਿਆ ਹੈ ਕਿ ਕਰਨ ਦੇਵ ਦੇ ਪੈਂਤੀ ਸੌ ਘੋੜ-ਸਵਾਰ ਮਾਰੇ ਗਏ ਅਤੇ ਕਰਨ ਦੇਵ ਨੂੰ ਬੰਦੀ ਬਣਾ ਲਿਆ ਗਿਆ। ਇਹ ਸਭ ਮਾਂ ਨੂੰ ਅਪਮਾਨਿਤ ਕਰਨ ਦਾ ਈਸ਼ਵਰੀ ਦੰਡ ਹੈ, ਰਾਜਨ, ਇਹ ਤਾ ਸਹਿਣਾ ਹੀ ਪਵੇਗਾ।"

ਕ੍ਰਿਸਟਨ ਬੋਲਿਆ, "ਸਿਆਮੂ ਆਰੀਆ ! ਨਾਰੀਅਲ ਦੇ ਦੋ ਲੱਡੂ ਸਾਡੇ ਰਥਵਾਨ ਲਈ ਵੀ ਦਿਉ।"

ਲੱਡੂ ਲੈ ਕੇ ਕ੍ਰਿਸਟਨ ਘੋੜਾ-ਰਥ ਕੋਲ ਪੁੱਜਿਆ, "ਲਓ, ਚਾਰੂ।"

"ਹਾਂ, ਤਾ ਹੁਣ ਦੁਕਾਨ ਵਿਚ ਚੱਲੀਏ, ਰਾਜਨ। ਹੁਣ ਅਗਲਾ ਕਾਰਜ-ਕ੍ਰਮ ਦੱਸੋ।"

ਯੌਵਨ ਅਤੇ ਵਿਗ੍ਰਹਿ ਪਾਲ ਘੋੜਾ-ਰਥ ਦੇ ਰੂੰ-ਦਾਰ ਨਰਮ ਗੱਦੇ ਉੱਤੇ ਬੈਠ ਗਏ, "ਚਲੋ ਕ੍ਰਿਸ਼ਟਨ, ਕਾਸੀ ਦੀ ਬਸਤਰਾ ਦੀ ਸਰਬ-ਸ੍ਰੇਸਠ ਦੁਕਾਨ ਵਿਚ।"

ਘੋੜਾ-ਰਥ ਰੂਪਾੜੀਆ ਸੇਠ ਦੀ ਬਸਤਰਾਂ ਦੀ ਦੁਕਾਨ ਕੋਲ ਰੁਕਿਆ। ਕ੍ਰਿਸਟਨ ਦੁਕਾਨ ਵਿਚ ਜਾ ਕੇ ਰੂਪਾੜੀਆ ਨੂੰ ਬੋਲਿਆ, "ਇਥੋਂ ਮੱਖੀਆ ਭਜਾਓ, ਚਾਰੂ, ਰਾਜਾ-ਰਾਣੀ ਆਏ ਹਨ।"

"ਮੱਛ ਜਾ ਮੱਛੀ ?"

"ਮਹਾਂ-ਮੱਛ।"

ਰੂਪਾੜੀਆ ਨੇ ਆਪਣੀ ਦੁਕਾਨ ਵਿਚ ਪ੍ਰਦਰਸਨ ਲਈ ਲਟਕਾਈਆਂ ਹੋਈਆਂ ਬਨਾਰਸੀ ਰੇਸ਼ਮੀ ਸਾੜ੍ਹੀਆ ਕੱਢੀਆਂ।

"ਤੁਹਾਡਾ ਨਾਂ ਕੀ ਹੈ, ਦੁਕਾਨ-ਮਾਲਕ ?"

"ਮੈਂ ਰੂਪਾੜੀਆ ਹਾਂ, ਰਾਜਨ। ਮੇਰੇ ਪਿਤਾ ਦੇ ਪਿਤਾ ਸ਼ੋਭਾੜੀਆ ਵਲੋਂ ਸਥਾਪਿਤ ਕੀਤੀ ਗਈ ਇਸ ਦੁਕਾਨ ਦਾ ਉਦਘਾਟਨ ਭਾਰਤ-ਸਮਰਾਟ ਵਿਦਿਆਧਰ ਦੇਵ ਨੇ ਕੀਤਾ ਸੀ।"

ਵਿਗ੍ਰਹਿ ਪਾਲ ਚੁੱਪ ਰਹੇ।

"ਕੀ ਦਿਖਾਵਾ, ਰਾਜਨ ?"

"ਰੂਪਾੜੀਆ ਸੇਠ, ਤੁਹਾਡੀ ਦੁਕਾਨ ਵਿਚ ਜੋ ਮਾਲ ਹੈ, ਉਹਨੂੰ ਅਸੀਂ ਇਕ ਨਜ਼ਰ ਨਾਲ ਦੇਖ ਲਿਆ ਹੈ। ਤੁਸੀਂ ਸੂਤੀ, ਊਨੀ, ਰੇਸ਼ਮੀ, ਸਭ ਕਿਸਮਾ ਦੇ ਬਸਤਰ ਭਰਪੂਰ ਮਾਤਰਾ ਵਿਚ ਸਜਾ ਰੱਖੇ ਹਨ। ਤੁਹਾਡੇ ਕੋਲ ਕਾਸ਼ੀ, ਬੰਗ ਦੇਸ, ਕਸ਼ਮੀਰ, ਮਦੁਰਾਏ ਆਦਿ ਕੇਂਦਰਾਂ ਤੋਂ ਲਿਆਂਦੇ

ਗਏ ਭਾਤ-ਸੁਭਾਤੇ ਬਸਤਰ ਵੀ ਮੈਂ ਦੇਖ ਰਿਹਾ ਹਾਂ। ਪਰ ਮੇਰੀ ਰੁਚੀ ਕਾਸ਼ਿਕ ਸਾੜ੍ਹੀਆਂ ਵਿਚ, ਵਿਸ਼ੇਸ਼ ਕਰਕੇ ਸੋਨ-ਜਰੀ ਦੇ ਕੰਮ ਨਾਲ ਸ਼ਿੰਗਾਰੇ ਹੋਏ ਬਸਤਰਾਂ ਵਿਚ ਹੈ। ਸੋ ਤੁਸੀਂ ਸੋਨ-ਜਰੀ ਵਾਲੀਆਂ ਵਾਲੀਆਂ ਕਾਸ਼ਿਕ ਸਾੜ੍ਹੀਆ ਹੀ ਦਿਖਾਓ।"

ਰੂਪਾੜੀਆ ਨੇ ਵੰਨਸੁਵੰਨੇ ਰੰਗਾਂ ਦੀ ਮਹੀਨ ਤੋਂ ਮਹੀਨ ਕਾਰੀਗਰੀ ਵਾਲੀਆ ਸਾੜ੍ਹੀਆਂ ਤਖਤਪੋਸ਼ ਉਤੇ ਫੈਲਾ ਦਿੱਤੀਆਂ। ਯੌਵਨ ਇਹਨਾ ਨੂੰ ਦੇਖ ਕੇ ਮੁਗਧ ਹੋ ਗਈ।

"ਆਰੀਆ-ਪੁੱਤਰ, ਇਹ ਸੋਨ-ਤੰਦਾਂ ਨਕਲੀ ਹਨ ਕਿ ਅਸਲੀ, ਇਹ ਕਿਵੇਂ ਜਾਣ ਸਕਾਂਗੇ ਅਸੀਂ ਲੋਕ ?"

"ਸੁਣਿਆ ਸੇਠ ਤੂੰ, ਰਾਣੀ ਕੀ ਪੁੱਛ ਰਹੇ ਹਨ ?"

"ਹਾਂ, ਮਹਾਰਾਜ। ਇਹਦੇ ਲਈ ਰੂਪਾੜੀਆ ਉਤੇ ਜਾਂ ਇਉਂ ਕਹੋ ਕਿ ਕੋਈ ਵੀ ਦੁਕਾਨਦਾਰ ਹੋਵੇ, ਉਸ ਉਤੇ ਤੁਹਾਨੂੰ ਵਿਸਵਾਸ ਤਾ ਕਰਨਾ ਹੀ ਪਵੇਗਾ। ਇਹਦੀ ਪਰਖ ਦਾ ਜੋ ਸਰਲ ਢੰਗ ਹੈ, ਉਹ ਮੈਂ ਦਸਦਾ ਹਾ।" ਉਹਨੇ ਇਕ ਖਾਨੇ ਵਿਚੋਂ ਦਸ ਸਾੜ੍ਹੀਆਂ ਕੱਢੀਆ ਅਤੇ ਉਹ ਰਾਜਾ-ਰਾਣੀ ਦੇ ਸਾਹਮਣੇ ਫੈਲਾ ਦਿੱਤੀਆ। "ਦੇਖੋ ਰਾਜਨ, ਇਹ ਹਨ ਕਾਸ਼ਿਕ ਸਾੜ੍ਹੀਆ ਦੇ ਨਾ ਉੱਤੇ ਬਾਣੀਆ ਨੂੰ ਠੱਗ ਲੈਣ ਵਾਲੇ ਬੁਣਕਰਾਂ ਦੀ ਨਕਲੀ ਜਰੀ ਦੇ ਨਮੂਨੇ। ਇਹਨਾਂ ਦੀਆਂ ਸੋਨ-ਤੰਦਾ ਇਕਦਮ ਕਾਲੀਆ ਹੋ ਗਈਆ ਹਨ। ਕੁਛ ਵਿਚ ਚਮਕ ਧੁੰਦਲੀ ਹੋ ਗਈ ਹੈ।"

"ਤਾ ਅਸੀਂ ਕਿਵੇਂ ਜਾਣ ਸਕਾਂਗੇ, ਸੇਠ, ਕਿ ਜੋ ਸਾੜ੍ਹੀਆਂ ਤੁਸੀਂ ਦੇ ਰਹੇ ਹੋ, ਉਹਨਾਂ ਦੀ ਜਰੀ ਅਸਲੀ ਹੈ ?"

"ਮੈਂ ਇਸੇ ਕਰਕੇ ਦੁਕਾਨ ਵਿਚ ਤੁਹਾਡੇ ਆਉਣ ਦੇ ਨਾਲ ਹੀ ਦੱਸ ਦਿੱਤਾ ਸੀ ਕਿ ਇਹਦਾ ਉਦਘਾਟਨ ਭਾਰਤ-ਸਮਰਾਟ ਵਿਦਿਆਧਰ ਦੇਵ ਨੇ ਕੀਤਾ ਸੀ। ਤੁਸੀਂ ਵੀ ਜਾਣਦੇ ਹੀ ਹੋਵੋਗੇ, ਰਾਜਨ, ਕਿ ਉਹਨਾ ਦਾ ਐਲਾਨ ਸੀ—'ਵਿਸਵਾਸ-ਧਰੋਹੀ ਦਾ ਅੰਤ !' ਸਾਡਾ ਪਰਿਵਾਰ ਪ੍ਰਾਣ ਦੇਣ ਲਈ ਹਾਜ਼ਰ ਹੈ। ਜੇ ਇਕ ਵੀ ਸਾੜ੍ਹੀ ਵਿਚ ਸੋਨ-ਸੂਤਰ ਦਾ ਰੰਗ ਬਦਲ ਜਾਵੇ ਤਾਂ ਜੋ ਦੰਡ ਤੁਸੀਂ ਦੇਣਾ ਚਾਹੋ, ਅਸੀਂ ਹਾਜ਼ਰ ਹਾਂ।"

"ਸੁਣੋ ਰੂਪਾੜੀਆ ! ਕਾਸ਼ੀ ਵਿਚ ਹੀ ਨਹੀ, ਬੰਗ-ਭੂਮੀ ਵਿਚ ਵੀ ਹਜ਼ਾਰਾ ਕਿਸਮਾਂ ਦੇ ਦੁਕਾਨਦਾਰ ਲੋਕਾ ਨੂੰ ਵਿਦਿਆਧਰ, ਭੋਜ, ਪ੍ਰਥਮ ਮਹੇਂਦਰਪਾਲ, ਆਦਿ ਦੇ ਨਾਂ ਲੈ ਕੇ ਠਗਦੇ ਹਨ। ਭੋਲੀ-ਭਾਲੀ ਜਨਤਾ ਦੇ ਮਨ ਵਿਚ ਇਹਨਾ ਨੇਕ ਪੁਰਸ਼ਾ ਦੀ ਜੋ ਤਸਵੀਰ ਬਣੀ ਹੋਈ ਹੈ, ਉਸ ਤੋਂ ਪ੍ਰਭਾਵਿਤ ਹੋ ਕੇ ਉਹ ਸਭ ਕੁਛ ਨੂੰ ਪ੍ਰਮਾਣਿਕ ਮੰਨਦੀ ਆ ਰਹੀ ਹੈ।....ਤੁਸੀਂ ਮੈਨੂੰ ਚੁਣ ਕੇ ਪੰਦਰਾ ਸਾੜ੍ਹੀਆਂ ਦੇ ਦਿਉ। ਰੰਗ ਰਾਜੇਸ਼ਵਰੀ ਯੌਵਨਸ੍ਰੀ ਪਸੰਦ ਕਰਨਗੇ।"

ਯੌਵਨਸ੍ਰੀ ਨੇ ਜੋ ਸਾੜ੍ਹੀਆਂ ਚੁਣੀਆਂ, ਉਹਨਾ ਨੂੰ ਚੰਗੀ ਤਰ੍ਹਾਂ ਪੋਟਲੀ ਬਣਾ ਕੇ ਇਕ ਹੌਲੀ ਜਿਹੀ ਸੰਦੂਖੜੀ ਵਿਚ ਰੱਖ ਦਿਤਾ ਗਿਆ।

"ਹਾ, ਹੁਣ ਦੱਸੋ, ਤੁਹਾਡੇ ਕੋਲ ਮਹੀਨ ਕਾਸ਼ਿਕ ਬਸਤਰ ਹਨ ?"

ਰੂਪਾੜੀਆ ਹੱਸਿਆ, "ਰਾਜੇਸ਼ਵਰ, ਮੈਂ ਤੁਹਾਨੂੰ ਸਮਝ ਲਿਆ ਹੈ। ਤੁਸੀਂ ਉਹੋ ਹੀ ਬਸਤਰ ਚਾਹੁੰਦੇ ਹੋ ਜਿਨ੍ਹਾ ਲਈ ਕਾਸ਼ੀ ਪ੍ਰਸਿੱਧ ਹੈ।"

"ਇਹ ਤੁਹਾਨੂੰ ਸਾਡੇ ਆਉਂਦਿਆ ਹੀ ਜਾਣ ਲੈਣਾ ਚਾਹੀਦਾ ਸੀ।"

"ਤਾ ਲਓ, ਇਹ ਹੈ ਮਹੀਨ ਕਾਸ਼ਿਕ, ਸਿਆਲ ਅਤੇ ਹੁਨਾਲ ਵਿਚ ਇਕੋ ਜਿੰਨੀ ਸੁਖਦਾਈ।"

"ਦੇਖੋ ਯੌਵਨ, ਇਹ ਬਸਤਰ ਤੁਸੀਂ ਕਦੀ ਨਹੀਂ ਦੇਖਿਆ ਹੋਵੇਗਾ। ਪਤਲਾ ਏਨਾ ਕਿ ਫੂਕ ਮਾਰਿਆ ਉੱਡ ਜਾਵੇ; ਮੁਲਾਇਮ ਏਨਾ ਕਿ ਲਗਦਾ ਹੈ, ਸਫੈਦ ਕਮਲ ਪੁਸ਼ਪ ਹੈ। ਇਹ ਮਹੀਨ ਕਾਸ਼ਿਕ ਹੈ।...ਪੂਰਾ ਥਾਨ ਬੰਨ੍ਹ ਕੇ ਰੱਖ ਦਿਉ।" ਵਿਗ੍ਰਹਿ ਪਾਲ ਨੇ ਰੂਪਾੜੀਆ ਨੂੰ ਕਿਹਾ।

"ਹੋਰ ਕੁਛ ਰਾਜਨ ?"

"ਤੁਹਾਡੇ ਕੋਲ ਹੁਣ ਹੈ ਹੀ ਕੀ ਜੋ ਸਾਡੀ ਬੰਗ-ਭੂਮੀ ਵਿਚ ਨਹੀਂ ਮਿਲਦਾ ?"

"ਇਕ ਚਮਤਕਾਰੀ ਬਸਤਰ ਹੈ, ਰਾਜਨ।"

"ਦਿਖਾਓ।"

ਰੂਪਾੜੀਆ ਨੇ ਪੂਰਾ ਥਾਨ ਕੱਢਿਆ ਅਤੇ ਅਤਿਅੰਤ ਸੂਖਮ ਸਫੈਦ ਬਸਤਰ ਤਖ਼ਤ-ਪੋਸ਼ ਉਤੇ ਫੈਲਾ ਦਿੱਤਾ।

"ਇਹ ਕੀ ਹੈ, ਸੇਠ ? ਇਹ ਬਹੁਤ ਬਰੀਕ ਤਾ ਹੈ, ਪਰ ਸਾਡੀ ਢਾਕੇ ਦੀ ਮਲਮਲ ਸਾਹਮਣੇ ਨਹੀਂ ਟਿਕਦਾ।"

"ਤੁਹਾਡੇ ਕੋਲ ਢਾਕੇ ਦੀ ਮਲਮਲ ਦਾ ਕੋਈ ਕੱਪੜਾ ਹੈ, ਰਾਜਨ ?"

"ਹਾ, ਇਹ ਰੁਮਾਲ ਹੈ ਉਸ ਕੱਪੜੇ ਦਾ।"

ਰੂਪਾੜੀਆ ਨੇ ਇਕ ਹੋਰ ਥਾਨ ਤਖਤਪੋਸ਼ ਉਤੇ ਇਸ ਤਰ੍ਹਾਂ ਫੈਲਾਇਆ ਜਿਵੇਂ ਉਹ ਵਿਸ਼ਵ-ਵਿਜੈ ਦਾ ਸੰਕਲਪ ਲੈ ਚੁਕਿਆ ਹੋਵੇ।

"ਇਹ ਕੀ ਹੈ ?"

"ਇਹ ਚਮਤਕਾਰ ਹੈ, ਰਾਜਨ, ਇਹਨੂੰ ਅਸੀ ਕਾਸ਼ਿਕ-ਉੱਤਮ ਕਹਿੰਦੇ ਹਾ।"

"ਬਰੀਕੀ ਤੋਂ ਇਲਾਵਾ ਇਸ ਵਿਚ ਕੀ ਚਮਤਕਾਰ ਹੈ, ਸੇਠ ?"

ਰੂਪਾੜੀਆ ਗੱਦੀ ਤੋਂ ਉੱਤਰ ਕੇ ਹੇਠਾ ਆ ਗਿਆ, "ਰਾਜਨ ! ਇਹ ਤੁਹਾਡੇ ਢਾਕੇ ਦੇ ਬਸਤਰ ਦਾ ਰੁਮਾਲ ਹੈ।" ਉਹਨੇ ਉਸ ਰੁਮਾਲ ਉਤੇ ਸਰ੍ਹੋਂ ਦੇ ਤੇਲ ਦੀ ਸ਼ੀਸ਼ੀ ਮੁਧਾ ਦਿੱਤੀ। ਤੇਲ ਰੁਮਾਲ ਵਿਚੋਂ ਛਣ ਕੇ ਧਰਤੀ ਉੱਤੇ ਡਿੱਗਣ ਲਗਿਆ। "ਰਾਜਨ", ਉਹਨੇ ਕੈਂਚੀ ਨਾਲ ਕਾਸ਼ਿਕ-ਉੱਤਮ ਥਾਨ ਵਿਚੋਂ ਇਕ ਟੁਕੜਾ ਕੱਟਿਆ ਅਤੇ ਉਹੋ ਸ਼ੀਸ਼ੀ ਵਿਗ੍ਰਹਿ ਪਾਲ ਦੇ ਹੱਥ ਦੇ ਦਿੱਤੀ, "ਰਾਜਨ, ਹੁਣ ਕਾਸੀ ਵਾਲੇ ਬਸਤਰ ਦੇ ਟੋਟੇ ਉਤੇ ਤੁਸੀਂ ਸ਼ੀਸ਼ੀ ਦਾ ਤੇਲ ਆਪ ਡੋਲ੍ਹੋ।"

ਤੇਲ ਦੀ ਇਕ ਬੂੰਦ ਵੀ ਬਸਤਰ ਵਿਚੋਂ ਛਣ ਕੇ ਨਹੀਂ ਡਿੱਗੀ। ਪੀਲਾ ਤੇਲ ਵਸਤਰ ਵਿਚ ਜਿਉਂ-ਦਾ-ਤਿਉਂ ਹਿਲਦਾ ਰਿਹਾ।

"ਦੇਖਿਆ ਰਾਜਨ, ਤੁਸੀ ਚਮਤਕਾਰ ?"

"ਹਾ ਰੂਪਾੜੀਆ ! ਮੰਨ ਗਏ ਤੈਨੂੰ। ਮੈਨੂੰ ਅਜਿਹੀ ਚੁਣੌਤੀ ਦੇਣ ਵਾਲੇ ਦੁਕਾਨਦਾਰ ਬਹੁਤ ਚੰਗੇ ਲਗਦੇ ਹਨ।"

"ਰਾਜਨ ! ਇਸ ਬਸਤਰ ਦੀ ਕਥਾ ਮਹਾਪਰਿਨਿਰਵਾਣ ਸੁਤਰ ਵਿਚ ਆਉਂਦੀ ਹੈ। ਇਸੇ

ਬਸਤਰ ਵਿਚ ਭਗਵਾਨ ਬੁੱਧ ਦੀ ਦੇਹ ਨੂੰ ਪਰਿਨਿਰਵਾਣ ਮਗਰੋਂ ਵਲ੍ਹੇਟਿਆ ਗਿਆ ਸੀ। ਇਸ ਪਵਿਤਰ ਬਸਤਰ ਨੂੰ ਉਸੇ ਦਿਨ ਉਹ ਬੇਮਿਸਾਲ ਪ੍ਰਸਿੱਧੀ ਮਿਲ ਗਈ ਜੀਹਨੂੰ ਪ੍ਰਾਪਤ ਕਰਨ ਲਈ ਬੁਣਕਰ ਧਰਤੀ-ਆਕਾਸ਼ ਨੂੰ ਇਕ ਕਰ ਦੇਣ ਦੀ ਧੁਨ ਵਿਚ ਮਸਤ ਰਹਿੰਦੇ ਹਨ। ਭਗਵਾਨ ਦੇ ਸਪਰਸ਼ ਨਾਲ ਇਹ ਬਸਤਰ ਸਾਰੇ ਵਿਸ਼ਵ ਵਿਚ ਪਵਿੱਤਰ ਮੰਨਿਆ ਜਾਣ ਲਗਿਆ। ਚੀਨ, ਜਾਪਾਨ, ਕੋਰੀਆ, ਕੰਬੋਜ, ਜਾਵਾ, ਸੁਮਾਤਰਾ, ਹਿੰਦਨੇਸੀਆ ਵਿਚ ਜਿਥੇ-ਜਿਥੇ ਵੀ ਬੋਧ ਰਹਿੰਦੇ ਹਨ, ਉਥੇ-ਉਥੇ ਸੌ ਤੋਂ ਵੱਧ ਦੁਕਾਨਦਾਨ ਵਸ ਗਏ।"

"ਇਹਦੇ ਦੋ ਥਾਨ ਰੱਖ ਦਿਉ। ਮੈਂ ਇਹਦਾ ਆਨੰਦ ਲੈ ਕੇ ਤੁਹਾਨੂੰ ਪੱਤਰ ਲਿਖਾਂਗਾ।"

"ਰਾਜਨ, ਹੋਰ ਕੁਛ ?"

"ਬੱਸ ਰੂਪਾੜੀਆ। ਅਸੀਂ ਇਥੇ ਕੇਵਲ ਇਕ ਦਿਨ ਲਈ ਆਏ ਸੀ। ਸਾਡੇ ਕੋਲ ਏਨੇ ਕਾਰਸ਼ਾਪਣ ਨਹੀਂ ਹਨ ਕਿ ਅਸੀਂ ਕੁਛ ਹੋਰ ਲੈ ਸਕੀਏ।...ਆਪਣੀ ਰਕਮ ਦੱਸੋ।"

ਸਭ ਕੁਛ ਜੋੜ-ਘਟਾ ਕੇ ਰੂਪਾੜੀਆ ਬੋਲਿਆ, "ਸਾਢੇ ਸਤਾਈ ਹਜ਼ਾਰ ਕਾਰਸ਼ਾਪਣ ਹੋਏ, ਰਾਜਨ।"

ਯੌਵਨ ਨੇ ਲੰਮੀ ਗੁਥਲੀ ਕ੍ਰਿਸ਼ਣਨ ਦੇ ਹੱਥ ਵਿਚ ਦੇ ਦਿੱਤੀ, "ਕ੍ਰਿਸ਼ਣਨ, ਤੂੰ ਗਿਣ ਕੇ ਦੇ ਦੇ।"

"ਮੈਂ ਭੁੱਲ ਰਿਹਾ ਸੀ, ਰੂਪਾੜੀਆ। ਸੋਨ-ਜਰੀ ਜਾਣਨ ਵਾਲੇ ਕਿਸੇ ਵਿਸ਼ਵਾਸਯੋਗ ਬੁਣਕਰ ਦਾ ਨਾਂ ਦੱਸ ਸਕਦੇ ਹੋ ?" ਵਿਗ੍ਰਹਿ ਪਾਲ ਨੇ ਪੁਛਿਆ।

"ਕ੍ਰਿਸ਼ਣਨ, ਤੂੰ ਰਾਜ-ਪਰਿਵਾਰ ਨੂੰ ਮੰਦਾਕਿਨੀ ਦੇ ਮੋੜ ਤੋਂ ਸਿੱਧੀ ਜਾਣ ਵਾਲੀ ਗਲੀ ਵਿਚ ਰੂਪ ਚੰਦਰ ਕੋਲ ਲੈ ਜਾ।"

ਰੂਪ ਚੰਦਰ ਕਾਸੀ ਦੀ ਅਤਿਅੰਤ ਪ੍ਰਸਿੱਧ ਬੁਣਕਰ ਆਬਾਦੀ ਦਾ ਪ੍ਰਤੀਨਿਧ ਸੀ। ਉਹਦਾ ਪੂਰਾ ਪਰਿਵਾਰ ਸਾੜ੍ਹੀਆ ਉੱਤੇ ਜਰੀ ਦੇ ਕੰਮ ਲਈ ਨਿਪੁੰਨ ਮੰਨਿਆ ਜਾਂਦਾ ਸੀ।

ਘੋੜਾ-ਰਥ ਚਾਰਾ ਵਿਅਕਤੀਆ ਨੂੰ ਲੈ ਕੇ ਬੁਣਕਰਾ ਦੇ ਘਰਾਂ ਵਿਚ ਪੁਜ ਗਿਆ। ਚਾਰੇ ਪਾਸੇ ਰੇਸਮੀ ਧਾਗਿਆ ਦੇ ਲੰਮੇ-ਲੰਮੇ ਤਾਣੇ ਫੈਲੇ ਹੋਏ ਸਨ। ਰੰਗ-ਬਰੰਗੇ ਰੇਸ਼ਮੀ ਧਾਗਿਆਂ ਦੇ ਇਸ ਤਾਣੇ-ਬਾਣੇ ਉਤੇ ਪੂਰਾ ਬੁਣਕਰ ਪਰਿਵਾਰ ਕੰਮ ਕਰ ਰਿਹਾ ਸੀ। ਬੱਚੇ ਤੰਦਾਂ ਵਿਚੋਂ ਗੰਢਾ ਕੱਢ ਰਹੇ ਸਨ। ਨੌਜਵਾਨ ਅਤੇ ਵੱਡੇ ਫੰਧਿਆ ਨੂੰ ਕਸ ਰਹੇ ਸਨ। ਘਰਾਂ ਵਿਚ ਖੱਡੀਆ ਚੱਲ ਰਹੀਆ ਸਨ। ਬਰੀਕ ਤੋਂ ਬਰੀਕ ਮਾਲ ਤਿਆਰ ਹੋ ਰਿਹਾ ਸੀ। ਇਹ ਕੰਮ ਇਸਤਰੀਆਂ ਕਰ ਰਹੀਆ ਸਨ। ਇਹ ਸਾਰਾ ਕੰਮ ਕਾਸੀ ਵਿਚ ਵੈਦਿਕ ਕਾਲ ਤੋਂ ਅਟੁੱਟ ਪਰੰਪਰਾ ਵਿਚ ਚੱਲਣ ਵਾਲੇ ਕਲਾਕਾਰ-ਵੰਸ਼ਾ ਦੀ ਤਪੱਸਿਆ ਦਾ ਫਲ ਹੈ।

ਰੂਪ ਚੰਦਰ ਦਾ ਨਾ ਪੁੱਛਣ ਉਤੇ ਝੱਟ ਇਕ ਬਾਲਕ ਬੋਲਿਆ, "ਚਾਚੇ ਦੀ ਕਾਰਜਸ਼ਾਲਾ ਮੋੜ ਉਤੇ ਹੈ। ਵੱਡਾ-ਸਾਰਾ ਸਫ਼ੈਦ ਘਰ।"

"ਰੂਪ ਚੰਦਰ ਚਾਚੂ !" ਕ੍ਰਿਸਣਨ ਨੇ ਆਦਰ ਨਾਲ ਕਿਹਾ, "ਤੁਹਾਨੂੰ ਮਿਲਣ ਬੰਗਾਲ ਦੇ ਰਾਜਾ-ਰਾਣੀ ਆਏ ਹਨ।"

"ਆਏ ਹਨ ਤਾ ਮੈਂ ਕੀ ਕਰਾ ਉਇ ਮੁੰਡਿਆ। ਤੂੰ ਕੌਣ ਹੈਂ ?"

"ਉਹਨਾਂ ਨੇ ਮੈਨੂੰ ਕਿਹਾ ਕਿ ਮੈਂ ਸਰਬ-ਸ੍ਰੇਸ਼ਠ ਬੁਣਕਰ ਦੇ ਦਰਸ਼ਨ ਕਰਨਾ ਚਾਹੁੰਦਾ ਹਾਂ। ਮੈਂ ਬਹੁਤ ਸਾਰੇ ਲੋਕਾਂ ਤੋਂ ਪੁਛਿਆ। ਸਭ ਨੇ ਕਿਹਾ ਕਿ ਰੂਪ ਚੰਦਰ ਬੁਣਕਰ ਤੋਂ ਵੱਡਾ ਕਲਾਕਾਰ ਭਾਰਤ ਕੀ, ਵਿਸ਼ਵ ਵਿਚ ਵੀ ਨਹੀਂ ਹੈ।"

"ਅੱਛਾ ਲੈ ਆ ਆਪਣੇ ਰਾਜਾ-ਰਾਣੀ ਨੂੰ।"

ਵਿਗ੍ਰਹਿ ਪਾਲ ਨੇ ਕਿਹਾ, "ਆਰੀਆ ਰੂਪ ਚੰਦਰ। ਤੁਹਾਡੀ ਪ੍ਰਸਿੱਧੀ ਸੁਣ ਕੇ ਮੈਂ ਤੁਹਾਨੂੰ ਮਿਲਣ ਆਇਆ ਹਾਂ।"

ਰੂਪ ਚੰਦਰ ਨੇ ਦੋਵਾ ਨੂੰ ਗੱਦੇ ਉਤੇ ਬਿਠਾਇਆ।

"ਕਿਤੇ ਭੁੱਲ ਕੇ ਤਾਂ ਇਥੇ ਨਹੀਂ ਆ ਗਏ, ਰਾਜਨ ?"

"ਕਿਉਂ ?"

"ਮੈਨੂੰ ਕਾਸ਼ੀ ਵਿਚ ਰਹਿੰਦਿਆ ਪੰਜਾਹ ਸਾਲ ਹੋ ਗਏ। ਕਦੀ ਕਿਸੇ ਨੇ 'ਆਰੀਆ' ਨਹੀਂ ਕਿਹਾ। ਇਹ ਮੇਰਾ ਪਰਿਵਾਰਕ ਧੰਦਾ ਹੈ। ਇਸ ਕਾਸ਼ੀ ਵਿਚ ਸਾਨੂੰ ਕੇਵਲ ਦੁਰਕਾਰਿਆ ਗਿਆ। ਸਾਨੂੰ ਹੀ ਕਿਉਂ, ਭਾਰਤ ਦੇ ਸਾਰੇ ਬੁਣਕਰਾ ਨੂੰ ਸ਼ੂਦਰ ਕਿਹਾ ਜਾਦਾ ਹੈ। ਕਿਸੇ ਨੇ ਉਦਾਰਤਾ ਦਿਖਾਈ ਤਾ ਸ਼ੂਦਰ ਸ਼ਿਲਪੀ ਕਹਿ ਦਿੱਤਾ। ਪਰ ਸ਼ੂਦਰ ਸਮਝੇ ਜਾਣ ਤੋਂ ਵੱਧ ਪੀੜ ਉਸ ਸਮੇਂ ਹੁੰਦੀ ਹੈ ਜਦੋਂ ਰੂਪ ਚੰਦਰ ਦੀਆ ਬੁਣੀਆ ਹੋਈਆ ਸਾੜ੍ਹੀਆਂ ਨੂੰ ਮਾਣ ਨਾਲ ਪਹਿਣਨ ਵਾਲੀਆ ਆਰੀਆ ਬਹੂ-ਬੇਟੀਆ ਪ੍ਰਦਰਸਨ ਕਰਦੀਆ ਫਿਰਦੀਆ ਹਨ ਕਿ ਉਹਨਾ ਨੇ ਇਹ ਸਾੜ੍ਹੀ ਰੂਪ ਚੰਦਰ ਦੀ ਕਾਰਜ਼ਸਾਲਾ ਤੋ ਪ੍ਰਾਪਤ ਕੀਤੀ ਹੈ। ਅਸੀ ਮਹਿੰਗੀਆ ਖੱਡੀਆਂ, ਆਦਿ ਲਾ ਕੇ ਦਿਨ-ਰਾਤ ਇਕ ਕਰਦਿਆ ਸਾੜ੍ਹੀ ਬਣਾਉਂਦੇ ਹਾਂ ਅਤੇ ਉਹਨੂੰ ਬਾਣੀਏ ਅਤੇ ਦਲਾਲ ਮਿਲ ਕੇ ਹੜੱਪ ਕਰ ਜਾਦੇ ਹਨ। ਸਾਨੂੰ ਮਸਾ ਪੰਦਰਾਂ ਪ੍ਰਤੀਸ਼ਤ ਮਿਲਦਾ ਹੈ ਰੋਜ਼ੀ-ਰੋਟੀ ਲਈ। ਸਾਡਾ ਲੋਕਾ ਦਾ ਇਕ ਨੇਮ ਹੈ। ਜਦੋਂ ਤੋਂ ਅਸੀ ਸਰਗਰਮ ਵਿਰੋਧ ਸ਼ੁਰੂ ਕੀਤਾ ਹੈ, ਤਦ ਤੋ ਸਥਿਤੀ ਕੁਛ ਠੀਕ ਹੈ।"

"ਤੁਸੀ ਸੋਨ-ਸੂਤਰ ਕਿਥੋਂ ਪਰਾਪਤ ਕਰਦੇ ਹੋ ?"

"ਖਿਮਾ ਕਰਨਾ, ਰਾਜਨ, ਇਹ ਸਾਡੇ ਪਰਿਵਾਰ ਦਾ ਅਤਿਅੰਤ ਗੁਪਤ ਰਹੱਸ ਹੈ। ਇਹ ਦੱਸ ਦੇਵਾ ਤਾਂ ਸਾਡਾ ਪਰਿਵਾਰ ਭੁੱਖਾ ਮਰ ਜਾਵਗਾ।"

"ਅੱਛਾ, ਇਹ ਤਾ ਦੱਸੋ ਕਿ ਨਕਲੀ ਅਤੇ ਅਸਲੀ ਸੋਨ-ਸੂਤਰ ਦੀ ਕੀ ਪਛਾਣ ਹੈ ?"

"ਮੈਂ ਇਹ ਵੀ ਨਹੀ ਦੱਸ ਸਕਦਾ।"

"ਤੁਸੀ ਮਹੀਨ-ਕਾਸਿਕ ਅਤੇ ਕਾਸਿਕ-ਉੱਤਮ ਬਸਤਰ ਬਣਾਉਂਦੇ ਹੋ ?"

"ਇਹੋ ਤਾ ਸਾਡੇ ਜਿਉਣ ਦਾ ਸਹਾਰਾ ਹੈ।"

"ਅੱਛਾ ਆਰੀਆ, ਕੀ ਤੁਸੀਂ ਆਪਣੇ ਪਰਿਵਾਰ ਦੇ ਕਿਸੇ ਨੌਜਵਾਨ ਨੂੰ ਮੇਰੇ ਨਗਰ ਭੇਜ ਸਕਦੇ ਹੋ ?"

"ਤੁਸੀ ਕਿਥੋਂ ਦੇ ਰਹਿਣ ਵਾਲੇ ਹੋ, ਆਰੀਆ ?"

"ਬੰਗ-ਭੂਮੀ ਦਾ।"

"ਹਾਇ ਬਾਪੂ ! ਮੈਂ ਤਾ ਸੁਣਿਆ ਹੈ ਕਿ ਉਥੋਂ ਦੀਆ ਜਾਦੂਗਰਨੀਆਂ ਗੱਭਰੂਆਂ ਨੂੰ ਮੀਢਾ ਬਣਾ ਕੇ ਵਿਹੜੇ ਵਿਚ ਬੰਨ ਦਿੰਦੀਆ ਹਨ।"

"ਇਹ ਸਭ ਬੇਅਰਥ ਦਾ ਬਕਵਾਸ ਹੈ, ਰੂਪ ਚੰਦਰ ਜੀ। ਮੇਰੀ ਪਤਨੀ ਤੁਹਾਡੇ ਨਗਰ ਦੀ ਧੀ ਹੈ।"

"ਕੀਹਦੀ ਬੇਟੀ ਹੈ, ਰਾਜਨ।"

"ਕਾਸੀ-ਨਰੇਸ ਕਰਨ ਦੇਵ ਦੀ।"

ਰੂਪ ਚੰਦਰ ਦਾ ਮੁੱਖ ਮੰਡਲ ਕਰੋਧ ਨਾਲ ਲਾਲ ਹੋ ਗਿਆ। "ਅਸੀਂ ਤੁਹਾਡੇ ਲਈ ਕੁਛ ਵੀ ਨਹੀ ਕਰ ਸਕਦੇ, ਰਾਜਨ। ਸਾਨੂੰ ਮਾਫ ਕਰੋ", ਉਹ ਬੋਲਿਆ।

"ਕਰਨ ਦੇਵ ਦਾ ਨਾ ਸੁਣ ਕੇ ਤੁਸੀਂ ਏਨੇ ਰੁੱਖੇ ਕਿਉ ਹੋ ਗਏ ?"

"ਰਾਣੀ ਨਗਰ ਦੀ ਧੀ ਹੈ। ਇਸ ਲਈ ਕੁਛ ਦਬੇ ਸੁਰ ਵਿਚ ਕਹਿ ਰਿਹਾ ਹਾ। ਕਰਨ ਦੇਵ ਰਾਜਾ ਨਹੀਂ, ਰਾਖਸ਼ ਹੈ। ਉਹਦੇ ਸਿਪਾਹੀ ਘੋੜਿਆ ਉੱਤੇ ਆਉਂਦੇ ਹਨ ਅਤੇ ਬੁਣਕਰਾ ਦੀ ਪੂੰਜੀ, ਸਾੜ੍ਹੀਆਂ ਅਤੇ ਕਾਸ਼ਿਕ-ਉੱਤਮ ਲੁੱਟ ਕੇ ਲੈ ਜਾਦੇ ਹਨ। ਕਰਨ ਦੇਵ ਨੂੰ ਸਾਡੀ ਪੰਚਾਇਤ ਨੇ ਬਹੁਤ ਬੇਨਤੀਆ ਕੀਤੀਆ, ਕਲਾਕਾਰਾ ਦੀ ਜੀਵਨ-ਰਖਿਆ ਦੀ ਮੰਗ ਕੀਤੀ, ਪਰ ਸਭ ਨਿਹਫਲ। ਮੇਰਾ ਪੁੱਤਰ ਚੋਰੀ-ਚੋਰੀ ਪਾਠਸ਼ਾਲਾਵਾ ਦੇ ਨੇੜੇ ਬੈਠ ਕੇ ਸਿਖਦਾ ਰਿਹਾ ਅਤੇ ਮਗਰੋ ਉਹਨੇ ਮਿਹਨਤ ਕਰ ਕੇ ਸੰਸਕ੍ਰਿਤ ਜਾਣ ਲਈ। ਉਹ ਕਹਿਣ ਲਗਿਆ, 'ਬਾਬਾ, ਸਾਨੂੰ ਸੂਦਰ ਕਹਿਣ ਵਾਲੇ ਆਪ ਸ਼ੂਦਰ ਹਨ। ਅਸੀਂ ਤਾਂ ਮਹਾਯੋਗੀ ਤੰਤਿਪਾ ਦੀ ਔਲਾਦ ਹਾ।' ਅਸੀ ਬੁਣਕਰਾ ਦੀ ਆਬਾਦੀ ਵਿਚ ਆਪਣੇ ਪੁਰਖੇ ਤੰਤਿਪਾ ਦੀ ਯਾਦ ਵਿਚ ਬਹੁਤ ਵੱਡਾ ਮੰਦਰ ਬਣਵਾਇਆ ਹੈ। ਸਾਨੂੰ ਸੰਗਠਿਤ ਹੋ ਕੇ ਇਹਨਾਂ ਅਤਿਆਚਾਰੀਆ ਦੇ ਵਿਰੁੱਧ ਲੜਨਾ ਪਵੇਗਾ। ਇਹਤੋਂ ਬਿਨਾ ਬਚੇ ਰਹਿਣ ਦਾ ਕੋਈ ਹੀਲਾ ਨਹੀ ਹੈ।...ਤੁਸੀਂ ਆਪਣਾ ਪਤਾ ਇਸ ਲੜਕੇ ਦੇ ਹੱਥ ਭਿਜਵਾ ਦੇਣਾ। ਮੈਂ ਆਪਣੇ ਪਰਿਵਾਰ ਦੇ ਦੋ ਸਿਲਪੀ ਤੁਹਾਡੀ ਰਾਜਧਾਨੀ ਭੇਜਣ ਲਈ ਤਿਆਰ ਹਾ।"

"ਧੰਨਵਾਦ, ਆਰੀਆ ਰੂਪ ਚੰਦਰ, ਤੁਹਾਨੂੰ ਮਿਲ ਕੇ ਮਨ ਬਹੁਤ ਖੁਸ਼ ਹੋਇਆ।...ਕ੍ਰਿਸ਼ਣਨ, ਹੁਣ ਸਿੱਧੇ ਕਰਨਮੇਰੂ ਚੱਲੋ। ਸੁਨਿਆਰ ਦੇ ਜਾਣਾ ਛੱਡੋ।"

ਘੋੜ-ਰਥ ਬਸਤਰਾ ਦੀਆ ਦੁਕਾਨਾਂ ਕੋਲੋਂ ਦੀ ਲੰਘਣ ਲਗਿਆ ਤਾ ਕ੍ਰਿਸ਼ਣਨ ਨੇ ਹੱਥ ਜੋੜ ਕੇ ਕਿਹਾ, "ਰਾਜਨ ! ਅੱਜ ਕਰਨਮੇਰੂ ਵਿਚ ਸਾਡੀ ਛੁੱਟੀ ਹੈ। ਤੁਸੀਂ ਜੇ ਸਾਨੂੰ ਦੋਵਾਂ ਨੂੰ ਇਥੇ ਉੱਤਰ ਜਾਣ ਦਿਉ ਤਾ ਅਸੀ ਵੀ ਗਾਹੜਵਾਲ ਦੁਰਗ ਦਾ ਦ੍ਰਿਸ਼ ਦੇਖ ਆਈਏ।"

"ਠੀਕ ਹੈ, ਕ੍ਰਿਸ਼ਣਨ, ਜਾਓ ਤੁਸੀ ਲੋਕ। ਭਾੜਾ ਕਿੰਨਾ ਦੇਣਾ ਹੈ ?"

"ਅੱਠ ਕਾਰਸਾਪਣ।"

"ਤੁਹਾਡੇ ਇਥੇ ਘੋੜਾ-ਰਥ ਠੀਕ ਭਾੜਾ ਹੀ ਲੈਂਦੇ ਹਨ। ਅੱਛਾ, ਕ੍ਰਿਸ਼ਣਨ !"

"ਆਰੀਆ, ਸਾੜ੍ਹੀਆਂ ਵਾਲੀ ਪੇਟੀ ਰਥਵਾਨ ਵਾਲੇ ਹਿੱਸੇ ਵਿਚ ਰਖੀ ਹੈ। ਉਹਨੂੰ ਦੇਖ ਲਵੋ।"

"ਹਾ, ਹਾ, ਠੀਕ ਹੈ।"

ਦੋਵੇਂ ਜਦੋਂ ਦੁਰਗ ਦੇ ਨੇੜੇ ਆਦਿਕੇਸਵ ਘਾਟ ਉੱਤੇ ਪੁੱਜੇ ਤਾਂ ਉਥੋ ਕੁਰਕਸ਼ੇਤਰ ਦਾ ਦ੍ਰਿਸ਼ ਦਿਖਾਈ ਦੇਣ ਲਗਿਆ।

"ਹਾਇ ਬਾਪੂ !" ਲੋਚਨ ਕੂਕਿਆ, "ਕੋਈ ਕਹਿ ਰਿਹਾ ਸੀ, ਕ੍ਰਿਸ਼ਣਨ, ਕਿ ਕੇਵਲ ਦਸ ਘੋੜ-ਸਵਾਰਾਂ ਨੂੰ ਲੈ ਕੇ ਰਾਜਾ ਨੇ ਕਰਨ ਨੂੰ ਘਾਇਲ ਕੀਤਾ ਅਤੇ ਬੰਦੀ ਬਣਾ ਲਿਆ।"

"ਤੂੰ ਘੁੱਗੂ ਹੈਂ, ਲੋਚਨ ! ਦਸ ਘੋੜ-ਸਵਾਰਾਂ ਨਾਲ ਤਾਂ ਉਹਨਾਂ ਨੇ ਕਰਨ, ਭੀਮ ਕਰਮਾ ਕਲਚੁਰੀ, ਜੋ ਮਹਾਂਬਲਾਧਿਕ੍ਰਿਤ ਦੀ ਪਦਵੀ ਉਤੇ ਸੀ, ਅਤੇ ਦੋ ਹੋਰ ਸੈਨਾ-ਨਾਇਕਾਂ ਨੂੰ ਮਿੱਧ ਕੇ ਮਾਰ ਦਿੱਤਾ। ਪ੍ਰਚੰਡ ਨੇ ਜਦੋਂ ਹਿਣਕਦਿਆਂ ਹੋਇਆਂ ਆਪਣੇ ਦੋਵੇਂ ਪੈਰ ਕਰਨ ਦੇ ਘੋੜੇ ਤੁਸ਼ਾਰ ਉੱਤੇ ਰੱਖੇ ਤਾ ਕਰਨ ਹੱਸਿਆ, 'ਜੰਗਲੀ ਚੂਹਿਆ, ਤੈਨੂੰ ਕੇਵਲ ਕਰਾਲੇਂਦਰ ਆਉਂਦਾ ਹੈ। ਮੈਂ ਮੌਰਾਂ ਤੋਂ ਲੈ ਕੇ ਗੁੱਟਾਂ ਤੱਕ ਕਵਚ ਪਾ ਰਖਿਆ ਹੈ।' ਰਾਜਾ ਨੇ ਪ੍ਰਚੰਡ ਨੂੰ ਨਚਾਉਂਦਿਆ ਹੋਇਆ ਆਪਣੀ ਤਲਵਾਰ ਕਰਨ ਦੀ ਪਿੱਠ ਨੂੰ ਦੋ ਟੋਟਿਆਂ ਵਿਚ ਵੰਡ ਦੇਣ ਲਈ ਚੁੱਕੀ, ਪਰ ਵਿਚਕਾਰ ਹੀ ਉਹਦੀ ਗਤੀ ਰੋਕ ਦਿੱਤੀ, ਕਿਉਂਕਿ ਸ਼ਿਵਰਾਤਰੀ ਨੂੰ ਉਹ ਚਕਰਵਰਤੀ ਬਣਨ ਦਾ ਐਲਾਨ ਕਰਨ ਵਾਲਾ ਹੈ। ਰਾਜਾ ਨੂੰ ਲਗਿਆ ਕਿ ਬਾਹਰਲੇ ਮਹਿਮਾਨ ਅਜਿਹੇ ਅਵਸਰ ਉਤੇ ਕਰਨ ਦੀ ਹੱਤਿਆ ਨੂੰ ਮਾੜਾ ਕੰਮ ਕਹਿਣਗੇ।"

"ਅੱਛਾ ! ਤੂੰ ਤਾਂ ਕ੍ਰਿਸਣਨ, ਕੀ ਕਹਿੰਦੇ ਹਨ ਉਹਨੂੰ, ਹਾਂ, ਸਰਬਗਿਆਤਾ ਹੈਂ। ਤੈਨੂੰ ਇਹ ਸਭ ਦੱਸਿਆ ਕੀਹਨੇ ?"

"ਕਰਨ ਦੇ ਰਾਜਕੁਮਾਰ ਯਸ ਕਰਨ ਜਦੋਂ ਆਵਲ ਦੇਵੀ ਨੂੰ ਦੱਸ ਰਹੇ ਸਨ ਤਾ ਮੈ ਛੁਪ ਕੇ ਸੁਣਦਾ ਰਿਹਾ।"

"ਹੂੰ ! ਤਾ ਇਹ ਹੈ ਰਾਜਾ ਦਾ ਚਮਤਕਾਰ। ਕਿਉਂ ਕ੍ਰਿਸ਼ਣਨ, ਤੈਨੂੰ ਪ੍ਰਸੰਨਤਾ ਨਹੀ ਹੋਈ ?"

"ਮੈ ਪ੍ਰਸੰਨਤਾ ਦੰਦ ਘੁੱਟ ਕੇ ਪਰਗਟ ਹੋਣੋ ਰੋਕਦਾ ਰਿਹਾ। ਸ਼੍ਰੀ-ਮਾ ਦਾ ਅਪਮਾਨ ਕਰਨ ਵਾਲਾ ਬਚ ਕੇ ਨਹੀਂ ਜਾ ਸਕੇਗਾ। ਕੌਮੁਦੀ ਭੈਣ ਕਹਿ ਰਹੀ ਸੀ, ਸ਼੍ਰੀ-ਮਾ ਤੇਰੇ ਰਾਜਾ ਕੀਰਤ ਦੀ ਪਿਤਾਮੀ ਸੀ। ਉਹ ਇਕ ਪੱਤਰ ਛੱਡ ਗਈ ਹੈ। ਰਾਜਾ ਕੀਰਤ ਨੂੰ ਕੌਮੁਦੀ ਭੈਣ 'ਵੀਰ' ਕਹਿੰਦੀ ਹੈ। ਰਾਜਾ ਨੇ ਕਿਹਾ ਕਿ ਕੇਵਲ ਇਕ ਮਹੀਨਾ ਕਿਸੇ ਤਰ੍ਹਾਂ ਸ਼ੋਣਭੱਦਰ ਵਿਚ ਰਹਿ ਕੇ ਕੱਟ ਲੈ। ਸਿਵਰਾਤਰੀ ਨੂੰ ਮੈਂ ਕੌਮੁਦੀ, ਕ੍ਰਿਸ਼ਣਨ, ਮੀਨਾਕਸੀ ਭੈਣ ਅਤੇ ਬਾਬਾ ਰੰਗਨਾਥ ਨੂੰ ਲੈ ਕੇ ਮਹੋਬਾ ਵੱਲ ਚੱਲ ਦੇਵਾਗਾ।"

## 52

ਭੋਜਨ ਮਗਰੋਂ ਗੱਲਬਾਤ ਫੇਰ ਸ਼ੁਰੂ ਹੋਈ। ਸੈਨਾਪਤੀ ਗੋਪਾਲ ਭੱਟ ਨੇ ਕਿਹਾ, "ਰਾਜਨ, ਹੁਣ ਮੈਨੂੰ ਵਿਦਾ ਕਰੋ। ਹੁਣ ਅਗਲੀ ਮੁਲਾਕਾਤ ਮਹਾ-ਸਿਵਰਾਤਰੀ ਤੋਂ ਮਗਰੋਂ ਹੋਵੇਗੀ।"

"ਨਹੀਂ ਸੈਨਾਪਤੀ, ਗੋਮਤੀ ਤੁਹਾਡੇ ਲਈ ਕੋਈ ਵਿਸੇਸ ਕਨੌਜੀ ਭੋਜਨ ਬਣਾ ਰਹੀ ਹੈ। ਉਹਨੇ ਬੇਨਤੀ ਕੀਤੀ ਹੈ ਕਿ ਸੈਨਾਪਤੀ ਨੂੰ ਰੋਕ ਰੱਖਣਾ।"

"ਇਹ ਬੇਨਤੀ ਨਹੀ, ਆਦੇਸ ਹੈ। ਰਾਜਨ, ਮੈ ਦੇਵੀ ਦੇ ਹੱਥਾ ਦੇ ਬਣੇ ਪਕਵਾਨ ਗ੍ਰਹਿਣ ਕਰਨ ਦੇ ਲੋਭ ਵਿਚ ਇਕ ਰਾਤ ਤਾ ਕੀ, ਪੂਰਾ ਸਪਤਾਹ ਰੁਕ ਜਾਦਾ, ਪਰ ਮੈ ਆਪਣੇ ਸੈਨਾ-

ਨਾਇਕਾਂ ਨੂੰ ਕਹਿ ਕੇ ਆਇਆ ਹਾਂ ਕਿ ਤੁਰਤ ਪਰਤਾਂਗਾ। ਤਦੇ ਹੀ ਰਣਨੀਤੀ ਬਣਾਈ ਜਾਵੇਗੀ।"

ਅਨੰਤ ਬੋਲਿਆ, "ਆਰੀਆ ਪਿਤਾ-ਸਰੂਪ ! ਜੇ ਰਾਜਾ ਦੀ ਆਗਿਆ ਹੋਵੇ ਤਾਂ ਕੱਲ੍ਹ ਦੀ ਰਣਨੀਤੀ ਨੂੰ ਦੇਖਦਿਆਂ ਮੈਂ ਬੇਨਤੀ ਕਰਦਾ ਹਾਂ ਕਿ ਰਾਜੇਸ਼ਵਰ, ਅਮਾਤਿਐ, ਸੈਨਾਪਤੀ ਪੁੰਡਰੀਕ ਅਤੇ ਸੂਰਜ ਚਾਰੂ ਦੇ ਨਾਲ ਵੀ ਸਲਾਹ-ਮਸ਼ਵਰਾ ਹੋਣਾ ਚਾਹੀਦਾ ਹੈ।"

"ਕਿਉਂ ਅਨੰਤ, ਉਹਨਾਂ ਨਾਲ ਕਿਸੇ ਵਿਸ਼ੇਸ਼ ਗੱਲ ਬਾਰੇ ਵਿਚਾਰ ਕਰਨੀ ਹੈ ?"

"ਹਾਂ, ਆਰੀਆ।"

"ਤਾਂ ਠੀਕ ਹੈ, ਰਾਤ ਨੂੰ ਭੋਜਨ ਮਗਰੋਂ ਗੱਲ-ਬਾਤ ਹੋਵੇਗੀ ਅਤੇ ਮੈਂ ਤੁਰਤ ਜੁਝੌਤੀ ਪਰਤ ਜਾਵਾਂਗਾ।"

ਏਨੇ ਨੂੰ ਪਹਿਰੇਦਾਰ ਆ ਗਿਆ। "ਰਾਜੇਸ਼ਵਰ, ਸ਼੍ਰੀ-ਮਾਂ ਦੀ ਭਾਣਜੀ ਕੌਮੁਦੀ, ਭਰਾ ਰਾਮ ਚੰਦਰ, ਕੇਦਾਰੇਸ਼ਵਰ ਦੇ ਪੁਜਾਰੀ ਸ਼ਿਵੇਂਦਰ ਬ੍ਰਹਮਚਾਰੀ ਅਤੇ ਰਾਮ ਚੰਦਰ ਦੀ ਪਤਨੀ ਤੁਹਾਥੋਂ ਦੋ ਪਲ ਦਾ ਸਮਾਂ ਮੰਗਦੇ ਹਨ।"

"ਲੈ ਆਓ। ਇਹ ਲੋਕ ਤਾਂ ਆਪਣੇ ਹੀ ਹਨ।"

ਸਭ ਜਣੇ ਕਮਰੇ ਵਿਚ ਆਏ। ਕੌਮੁਦੀ ਕੀਰਤ ਨੂੰ ਚਿੰਬੜ ਗਈ, "ਵੀਰ, ਤੈਨੂੰ ਮੈਂ ਕਠੋਰ ਸ਼ਬਦ ਬੋਲ ਰਹੀ ਹਾਂ। ਤੂੰ ਕੱਲ੍ਹ ਕਰਨ ਦੀ ਹੱਤਿਆ ਕਿਉਂ ਨਹੀਂ ਕੀਤੀ ? ਚਕਰਵਰਤੀ ਦੇ ਐਲਾਨ ਨਾਲ ਸਾਡਾ ਕੀ ਸੰਬੰਧ ? ਕੀ ਬਸੰਤ-ਪੰਚਮੀ ਤਰੋਦਸੀ ਤੋਂ ਘੱਟ ਮਹੱਤਵ ਵਾਲੀ ਸੀ ? ਜਿਸ ਤਰ੍ਹਾਂ ਬਿਨਾ-ਕਾਰਨ ਸਾਡੇ ਉੱਤੇ ਬਿਜਲੀ ਡਿੱਗੀ ਅਤੇ ਜਿਸ ਤਰ੍ਹਾ ਮਾਂ ਦੇ ਪੂਰੇ ਹੋ ਜਾਣ ਮਗਰੋਂ ਸਾਨੂੰ ਮੂੰਹ ਛੁਪਾ ਕੇ ਰਹਿਣਾ ਪਿਆ, ਉਸ ਸਭ ਕੁਛ ਦੇ ਮੂਲ ਕਾਰਨ ਨੂੰ ਨਾ ਮਿਟਾ ਦੇਣ ਦੀ ਉਦਾਰਤਾ ਤੂੰ ਕਿਉਂ ਦਿਖਾਈ।"

ਸੈਨਾਪਤੀ ਗੋਪਾਲ ਬੋਲੇ, "ਕੌਮੁਦੀ ਬੇਟੀ ! ਮੇਰਾ ਨਾਂ ਸੁਣਿਆ ਹੈ ਤੂੰ ?"

"ਤੁਸੀਂ ਵੀ, ਪਿਤਾ-ਸਰੂਪ ਗੋਪਾਲ, ਅਜਿਹੀ ਗੱਲ ਕਹਿ ਜਾਂਦੇ ਹੋ ਕਿ ਦਿਲ ਤੜਫ਼ਣ ਲਗਦਾ ਹੈ। ਸ਼੍ਰੀ-ਮਾਂ ਦੇ ਮੁੱਖ ਤੋਂ ਵਾਰ-ਵਾਰ ਕੇਵਲ ਤਿੰਨ ਨਾਂ ਨਿਕਲਦੇ ਸਨ—ਵਿਦਿਆ-ਧਰ ਦੇਵ, ਸੈਨਾਪਤੀ ਗੋਪਾਲ ਅਤੇ ਆਰੀਆ ਰੱਜੁਕ। ਕੀ ਮੈਂ ਤੁਹਾਡਾ ਨਾ ਵੀ ਨਹੀਂ ਜਾਣਦੀ ?"

"ਤਾਂ ਸੁਣ ਬੇਟੀ। ਤੇਰੇ ਵੀਰ ਉਸ ਵੰਸ਼ ਦੇ ਕੁਲ-ਦੀਪਕ ਹਨ ਜੀਹਨੇ ਸ਼ੱਤਰੂ ਨੂੰ ਕਦੀ ਵੀ ਵਿਹੁੱਤ ਬਣਾ ਕੇ ਅਪਮਾਨਿਤ ਨਹੀਂ ਕੀਤਾ। ਸਾਨੂੰ ਵਿਦਿਆਧਰ ਦੇਵ ਦਾ ਆਦਰਸ਼ ਛੱਡਣਾ ਨਹੀਂ ਚਾਹੀਦਾ।"

"ਠੀਕ ਹੈ, ਆਰੀਆ ! ਪਰ ਸਮਰਾਟ ਵਿਦਿਆਧਰ ਦੇਵ ਦੇ ਦੂਜੇ ਐਲਾਨ ਨੂੰ ਕਿਉ ਭੁੱਲ ਜਾਂਦੇ ਹੋ, ਭਾਵ ਵਿਸ਼ਵਾਸਘਾਤੀ ਦਾ ਹਰ ਹਾਲਤ ਵਿਚ ਅੰਤ।"

"ਚਲੋ ਕੌਮੁਦੀ, ਅਸੀ ਦੋ ਹਫਤੇ ਦੇ ਅੰਦਰ ਤੇਰੇ ਦਿਲ ਦੇ ਸੰਤਾਪ ਨੂੰ ਦੂਰ ਕਰਨ ਵਾਲੀ ਅਜਿਹੀ ਸਥਿਤੀ ਲੈ ਆਵਾਂਗੇ ਕਿ ਤੂੰ ਉਸ ਨੀਚ ਦੀ ਹੱਤਿਆ ਨਾਲ ਆਪਣੇ ਅੰਦਰ ਇਕ ਨਵੀਂ ਸ਼ਕਤੀ ਅਨੁਭਵ ਕਰੇਂਗੀ।"

"ਮੇਰਾ ਵੀ ਧਿਆਨ ਰੱਖਣਾ, ਰਾਜਨ ! ਇਕ ਅੱਧ ਵਾਰ ਖਜੂਰਾਹੋ ਦੇ ਸ਼ਿਵ-ਮੰਦਰਾਂ ਦਾ

ਦਰਸ਼ਨ ਕਰਾ ਦਿਉਂਗੇ, ਮੈਂ ਇਸੇ ਨਾਲ ਸੰਤੁਸ਼ਟ ਹੋ ਜਾਵਾਂਗਾ", ਸ਼ਿਵੇਂਦਰ ਬ੍ਰਹਮਚਾਰੀ ਨੇ ਕਿਹਾ। "ਤੁਹਾਨੂੰ ਕੇਦਾਰੇਸ਼ਵਰ ਦਾ ਪ੍ਰਸਾਦ ਦੇ ਰਿਹਾ ਹਾਂ, ਰਾਜੇਸ਼ਵਰ। ਤੁਸੀਂ ਚੰਦੇਲਾਂ ਦੇ ਪਰਤਾਪ ਦੇ ਰਖਵਾਲੇ ਅਤੇ ਉਸ ਵਿਚ ਵਾਧਾ ਕਰਨ ਵਾਲੇ ਬਣੋਂ। ਕੇਦਾਰੇਸ਼ਵਰ ਦੇ ਜੋਤੀਲਿੰਗ ਉਤੇ ਤਿੰਨ ਦਿਨਾਂ ਤੋਂ ਤੁਹਾਡੇ ਨਾਂ ਨਾਲ ਰੁਦਰ-ਅਭਿਸ਼ੇਕ ਚੱਲ ਰਿਹਾ ਹੈ। ਇਹ ਬਾਬਾ ਰਿਤਧ੍ਰਜ ਦਾ ਆਦੇਸ਼ ਹੈ। ਗਿਆਰਾਂ ਸ਼ਿਵ-ਮੰਦਰਾਂ ਵਿਚ ਇਹ ਅਖੰਡ ਅਭਿਸ਼ੇਕ ਇੱਕੀ ਦਿਨ ਚਲਦਾ ਰਹੇਗਾ।"

ਸ਼ਿਵੇਂਦਰ ਮਾਲਾ ਲੈ ਕੇ ਕੀਰਤ ਵੱਲ ਵਧੇ ਤਾਂ ਉਹ ਖੜ੍ਹੇ ਹੋ ਗਏ। ਬ੍ਰਹਮਚਾਰੀ ਜੀ ਨੇ ਮਾਲਾ ਉਹਨਾਂ ਦੇ ਗਲ ਵਿਚ ਪਾ ਦਿੱਤੀ। "ਬੇਟਾ ਕੀਰਤ, ਮੈਂ ਰਾਮ ਚੰਦਰ ਖੇਵਟ ਦੀ ਪਤਨੀ, ਸ਼ੀਲ ਭੱਦਰਾ ਦੀ ਭਾਬੀ, ਮਹੇਸ਼ ਦੀ ਮਾ ਅਤੇ ਤੇਰੀ ਸੇਵਿਕਾ ਹਾ। ਮੈ ਵੀ ਵਧਾਈ ਦੇਣ ਆਈ ਹਾਂ, ਪਰ ਕਰੋਧ ਨਾਲ। ਅਜਿਹੇ ਦੁਰਾਚਾਰੀ ਦੀ ਹੱਤਿਆ ਨੂੰ ਪਿੱਛੇ ਪਾਉਣਾ ਅਨੁਚਿਤ ਹੈ।"

"ਮਹੇਸ਼ ਕਿਥੇ ਹੈ, ਮਾ ਜੀ ?"

"ਉਹ ਅੱਜ ਗਿਆ ਅਤੇ ਪਰਤ ਆਇਆ। ਉਸੇ ਤੋਂ ਪਤਾ ਲਗਿਆ ਕਿ ਕਰਨਮੇਰੂ ਵਿਚ ਰੁਦਨ ਮਚਿਆ ਹੋਇਆ ਹੈ।"

ਇਸ ਪਿੱਛੋਂ ਸਭ ਨੇ ਪ੍ਰਨਾਮ ਆਖਿਆ ਅਤੇ ਉੱਠ ਕੇ ਚਲੇ ਗਏ।

"ਰਾਜਨ ! ਕਾਸ਼ੀ ਦੀ ਅੱਧੀ ਤੋਂ ਵੀ ਬਹੁਤੀ ਜਨਤਾ ਸਾਡੇ ਨਾਲ ਗੁੱਸੇ ਹੈ ਕਿ ਹੱਤਿਆ ਰੋਕੀ ਕਿਉਂ ਗਈ", ਸੈਨਾਪਤੀ ਨੇ ਕਿਹਾ।

ਤਦੇ ਪਹਿਰੇਦਾਰ ਭੱਜਿਆ ਆਇਆ, "ਰਾਜਨ ! ਮੁੱਖ-ਦੁਆਰ ਉਤੇ ਪਾਲਕੀ ਰੁਕੀ ਹੈ। ਉਸ ਵਿਚੋਂ ਆਵਲ ਦੇਵੀ ਉੱਤਰੀ ਹੈ। ਉਹਦੇ ਨਾਲ ਘੋੜੇ ਉਤੇ ਰਾਜਕੁਮਾਰ ਯਸ਼ ਕਰਨ ਅਤੇ ਪੰਜ ਅੰਗ-ਰਖਿਅਕ ਘੋੜ-ਸਵਾਰ ਹਨ। ਰਾਜਮਾਤਾ ਰਾਜੇਸ਼ਵਰ ਕੀਰਤ ਨੂੰ ਮਿਲਣ ਆਈ ਹੈ।"

"ਪਹਿਰੇਦਾਰ, ਤੂੰ ਭੱਜ ਕੇ ਜਾ। ਰਾਜਮਾਤਾ ਨੂੰ ਕਹੋ ਕਿ ਰਾਜੇਸਵਰ ਕੀਰਤ ਨੇ ਬੇਨਤੀ ਕੀਤੀ ਹੈ ਕਿ ਪਾਲਕੀ ਅਤੇ ਰਾਜਕੁਮਾਰ ਤੇ ਉਹਨਾ ਦੇ ਘੋੜ-ਸਵਾਰ ਅੰਗ-ਰਖਿਅਕ ਧਰਮਸ਼ਾਲਾ ਦੇ ਦੁਆਰ ਉੱਤੇ ਹੀ ਉੱਤਰ ਪੈਣ !"

ਥੋੜ੍ਹੇ ਚਿਰ ਵਿਚ ਹੀ ਆਵਲ ਦੇਵੀ ਉਪਰਲੇ ਕਮਰੇ ਵਿਚ ਆ ਗਈ।

"ਤੁਸੀਂ ਕਿਉਂ ਕਸ਼ਟ ਕੀਤਾ, ਮਾਤਸ਼੍ਰੀ ?" ਕੀਰਤ ਨੇ ਝੁਕ ਕੇ ਆਵਲ ਦੇਵੀ ਦੇ ਚਰਨ ਛੂਹ ਲਏ। "ਮੈਨੂੰ ਹੀ ਬੁਲਾ ਲਿਆ ਹੁੰਦਾ। ਇਹ ਸਥਾਨ ਤਾ ਤੁਹਾਡੇ ਯੋਗ ਨਹੀ ਹੈ, ਮਾਤਸ਼੍ਰੀ। ਇਥੇ ਨਾ ਤਾ ਗੱਦੇ ਹਨ, ਨਾ ਬਸਤਰਾ ਦੇ ਆਸਨ। ਸਖ਼ਤ ਟਾਟ ਵਿਛਿਆ ਹੈ ਮੁੰਜ ਦਾ।"

"ਮੇਰੇ ਲਈ ਇਹੋ ਠੀਕ ਹੈ, ਰਾਜੇਸ਼ਵਰ !" ਆਵਲ ਦੇਵੀ ਆਸਨ ਉਤੇ ਬੈਠ ਗਈ।

ਉਹਦੇ ਨਾਲ ਯਸ਼ ਕਰਨ ਅਤੇ ਅਰੋਕ ਉਗਰਤਾ ਨਾਲ ਸਭ ਕੁਛ ਨੂੰ ਨਿਹਾਰਦਾ ਹੋਇਆ ਇਕ ਯੋਧਾ ਸੀ। ਉਹਦੀ ਜਾਣ-ਪਛਾਣ ਕਰਾਉਂਦਿਆ ਯਸ਼ ਕਰਨ ਨੇ ਕਿਹਾ, "ਰਾਜਨ, ਇਹ ਹਨ ਤ੍ਰਿਪੁਰੀ ਦੇ ਕੋਟਪਾਲ ਅਤੇ ਸੈਨਾਪਤੀ ਬੀਰਵਿਜੈ ਰਾਸ਼ਟਰਕੂਟ।"

"ਬੜੀ ਖ਼ੁਸ਼ੀ ਹੋਈ ਤੁਹਾਨੂੰ ਮਿਲ ਕੇ, ਸੈਨਾਪਤੀ !"

ਕੀਰਤ ਦੀਆਂ ਅੱਖਾ ਟਕਰਾਈਆਂ। ਬੀਰਵਿਜੈ ਕੁਛ ਸਮੇਂ ਤੱਕ ਦੇਖਦਾ ਰਿਹਾ। ਫੇਰ ਹਾਰ ਕੇ ਉਹਨੇ ਗਰਦਨ ਝੁਕਾ ਦਿੱਤੀ, ਪਰ ਪੈਰ ਸਾਹਮਣੇ ਫ਼ੈਲਾ ਦਿੱਤੇ।

ਸੈਨਾਪਤੀ ਗੋਪਾਲ ਨੇ ਕਿਹਾ, "ਬੀਰਵਿਜੈ ਰਾਸ਼ਟਰਕੂਟ, ਤੁਸੀਂ ਪਾਤਲੀਆਂ ਬੜੇ ਅਸਭਿਅ ਢੰਗ ਨਾਲ ਰਾਜੇਸ਼ਵਰ ਵੱਲ ਕੀਤੀਆਂ ਹਨ। ਕਿਰਪਾ ਕਰਕੇ ਤੁਸੀਂ ਉੱਠੋ। ਇਹਨਾ ਦਸਾਂ ਚੰਦੇਲਾਂ ਵਿਚੋਂ ਤੁਸੀਂ ਜੀਹਨੂੰ ਵੀ ਚੁਣੋਂ, ਉਹ ਤੁਹਾਡੇ ਨਾਲ ਹਰ ਪ੍ਰਕਾਰ ਦਾ ਯੁੱਧ ਕਰਨ ਲਈ ਤਿਆਰ ਹੈ। ਇਹ ਸਾਡੀ ਚੁਣੌਤੀ ਹੈ।"

ਯਸ਼ ਕਰਨ ਖੜ੍ਹਾ ਹੋ ਗਿਆ। "ਸੈਨਾਪਤੀ ਬੀਰਵਿਜੈ, ਜਦੋਂ ਮੌਕਾ ਆਉਂਦਾ ਹੈ ਤਾਂ ਤੁਹਾਡੀ ਲੋਕਾਂ ਦੀ ਬਹਾਦਰੀ ਕਾਇਰਤਾ ਵਿਚ ਬਦਲ ਜਾਂਦੀ ਹੈ ਅਤੇ ਜਦੋ ਮੈ ਆਪਣੀ ਮਾ ਦੇ ਨਾਲ ਇਕ ਉਲਝੇ ਹੋਏ ਵਿਸ਼ੇ ਬਾਰੇ ਵਿਚਾਰ-ਵਟਾਂਦਰਾ ਕਰਨ ਆਇਆ ਹਾ ਤਾ ਤੁਸੀ ਰਾਜੇਸ਼ਵਰ ਕੀਰਤ ਦਾ ਅਪਮਾਨ ਕਰ ਦਿੱਤਾ ਹੈ। ਤੁਸੀਂ ਦੇਖਿਆ ਹੈ ਕਿ ਇਹ ਵਿਅਕਤੀ ਸ਼ੱਤਰੂ ਦੀ ਪਤਨੀ ਨੂੰ ਰਾਜਮਾਤਾ ਕਹਿ ਰਿਹਾ ਹੈ, ਉਹਦੇ ਚਰਨ ਛੂਹ ਰਿਹਾ ਹੈ। ਇਹਤੋ ਸਿਖਿਆ ਲੈਣ ਦੀ ਥਾ ਤੁਸੀ ਅਸਭਿਅ ਆਚਾਰ ਦਿਖਾਇਆ ਹੈ।"

"ਇਸ ਕੁਟਿਲ ਵਿਅਕਤੀ ਨੂੰ ਕਹੋ, ਯਸ਼, ਕਿ ਇਹ ਇਥੋਂ ਚਲਿਆ ਜਾਵੇ।"

ਉਥੇ ਹਾਜ਼ਰ ਸਭ ਲੋਕਾ ਨੇ ਤਲਵਾਰਾਂ ਖਿੱਚ ਲਈਆ ਸਨ। ਕੀਰਤ ਨੇ ਅਨੰਤ ਵੱਲ ਸੰਕੇਤ ਕੀਤਾ। ਉਹਨੇ ਪੁੰਡਰੀਕ ਨੂੰ ਬੁਲਾਇਆ ਅਤੇ ਦੋਵੇਂ ਬਾਹਰ ਚਲੇ ਗਏ।

"ਹੁਕਮ ਕਰੋ, ਰਾਜਮਾਤਾ ! ਮੈਂ ਤਾ ਯੌਵਨ ਦੇ ਅਤੇ ਆਦਰਯੋਗ ਰਾਜਕੁਮਾਰ ਯਸ਼ ਕਰਨ ਦੇ ਸਾਹਮਣੇ ਸਾਰੀ ਸਥਿਤੀ ਸਪੱਸਟ ਕਰ ਦਿੱਤੀ ਸੀ। ਕਾਸ਼ੀ ਦੀ ਜਨਤਾ ਦਾ ਕਰੋਧ ਉੱਬਲ ਰਿਹਾ ਹੈ, ਮਾਤਸ਼੍ਰੀ। ਮੈਂ ਜਿਸ ਕਾਰਨ ਹੱਤਿਆ ਨਹੀਂ ਕੀਤੀ, ਉਹਦੇ ਪਿੱਛੇ ਛੁਪਿਆ ਅਰਥ ਵੀ ਸਪੱਸਟ ਕਰ ਦਿੱਤਾ ਸੀ। ਮੈ ਨਹੀ ਚਾਹੁੰਦਾ ਕਿ ਸਮੁੱਚੇ ਭਾਰਤ ਵਿਚੋਂ ਸੱਦੇ ਹੋਏ ਲੋਕਾ ਦੇ ਆਗਮਨ ਉਤੇ ਇਸ ਪ੍ਰਕਾਰ ਦਾ ਮਾੜਾ ਕੰਮ ਕੀਤਾ ਜਾਵੇ। ਤੁਸੀਂ ਰਾਜੇਸਵਰ ਕਰਨ ਦੇਵ ਦੀ ਮੁਕਤੀ ਚਾਹੁੰਦੇ ਹੋ ਤਾ ਮੈਂ ਬਿਨਾ ਸਰਤ ਉਹਨਾ ਨੂੰ ਛੱਡਣ ਲਈ ਤਿਆਰ ਹਾ। ਪਰ ਜੇ ਮਹਾਂ-ਸਿਵਰਾਤਰੀ ਤੋ ਪਹਿਲਾ ਫੇਰ ਗਾਹੜਵਾਲਾਂ ਉਤੇ ਹਮਲਾ ਹੋਇਆ ਤਾ ਅਸੀਂ ਉਹਨਾ ਦੀ ਹੱਤਿਆ ਕਰੇ ਬਿਨਾ ਨਹੀਂ ਰਹਾਂਗੇ।"

"ਰਾਜੇਸ਼ਵਰ ! ਤੁਸੀ ਸਵੇਰੇ ਕਿਹਾ ਸੀ ਕਿ ਕਰਨ ਦਵ ਇਥੇ ਵਧੇਰੇ ਸੁਰਖਿਅਤ ਹਨ। ਅਸੀ ਸਭ ਨੇ ਤੁਹਾਡੇ ਕਥਨ ਦਾ ਵਿਸ਼ਲੇਸਣ ਕੀਤਾ। ਅੱਜ ਕਰਨਮੇਰੂ ਨੂੰ ਪੰਜ ਹਜ਼ਾਰ ਕਾਸ਼ੀ-ਵਾਸੀ ਨੌਜਵਾਨਾਂ ਨੇ ਘੇਰ ਲਿਆ। ਪੱਥਰਾ, ਇੱਟਾਂ ਦੀ ਬਰਖਾ ਹੋਈ। ਮਸ਼ਾਲਾਂ ਵੀ ਸੁੱਟੀਆ ਗਈਆ। ਅਸੀਂ ਇਸ ਸਥਿਤੀ ਵਿਚ ਆਪ ਇਹੋ ਚਾਹੁੰਦੇ ਹਾਂ ਕਿ ਪਿਤਾਸ਼੍ਰੀ ਨੂੰ ਇਕ-ਦੋ ਦਿਨ ਤੁਹਾਡੇ ਕੋਲ ਹੀ ਰਹਿਣ ਦਿੱਤਾ ਜਾਵੇ", ਯਸ਼ ਕਰਨ ਨੇ ਕਿਹਾ। "ਗਾਹੜਵਾਲ ਸਾਡੇ ਸਾਮੰਤ ਹਨ। ਸਾਡੇ ਪਿਤਾਮਾ ਗਾਂਗੇਅ ਦੇਵ ਨਾਲ ਨਰਪਤਿ ਚੰਦਰ ਦੀ ਜੋ ਸੰਧੀ ਹੋਈ ਸੀ, ਉਹਦੇ ਅਨੁਸਾਰ ਮੰਦਾਕਿਨੀ ਦੇ ਖੱਬੇ ਤੱਟ ਦੇ ਇਲਾਕੇ ਨਰਪਤਿ ਚੰਦਰ ਦੇ ਅਧੀਨ ਅਤੇ ਸੱਜੇ ਤੱਟ ਦੇ ਇਲਾਕੇ ਕਲਚੁਰੀਆ ਦੇ ਅਧੀਨ ਰੱਖੇ ਗਏ ਹਨ।"

ਗੋਵਿੰਦ ਬੋਲਿਆ, "ਤੁਸੀਂ ਠੀਕ ਕਹਿ ਰਹੇ ਹੋ, ਰਾਜਕੁਮਾਰ।"

ਯਸ਼ ਕਰਨ ਨੇ ਕੀਰਤ ਵੱਲ ਦੇਖਿਆ, "ਇਹ ਹਨ ਯੁਵਰਾਜ ਗੋਵਿੰਦ ਚੰਦਰ ?"

"ਖਿਮਾ ਕਰਨਾ, ਯੁਵਰਾਜ। ਹੁਣ ਤੱਕ ਆਪਣੀ ਜਾਣ-ਪਛਾਣ ਨਹੀਂ ਹੋਈ।"

"ਰਾਜਕੁਮਾਰ ! ਗਾਹੜਵਾਲ ਉਸ ਸੰਧੀ ਨੂੰ ਨਹੀਂ ਮੰਨਦੇ। ਉਹ ਹਮਲਾਵਰ ਵਲੋਂ ਹਾਰੇ ਹੋਇਆਂ ਉਤੇ ਮੜ੍ਹੀ ਗਈ ਸੰਧੀ ਹੈ। ਹਾਂ, ਮੈਂ ਇਹ ਸਪੱਸ਼ਟ ਕਰ ਦੇਵਾਂ ਕਿ ਮੈਂ ਇਹ ਇਸ ਲਈ ਨਹੀਂ ਕਿਹਾ ਕਿ ਅਸੀਂ ਲੜਾਈ ਚਾਹੁੰਦੇ ਹਾਂ। ਜਿਵੇਂ ਭਾਈ-ਜੂ ਨੇ ਕਿਹਾ ਹੈ, ਗਾਹੜਵਾਲ ਸੈਨਾ ਦੇ ਸੈਨਾਪਤੀ ਚੰਦੇਲ ਪੁੰਡਰੀਕ ਵਲੋਂ ਕੋਈ ਵੀ ਅਜਿਹੀ ਗੱਲ ਨਹੀਂ ਹੋਵੇਗੀ ਜੋ ਰਾਜੇਸ਼ਵਰ ਕਰਨ ਦੇਵ ਨੂੰ ਅਪਮਾਨ-ਜਨਕ ਲੱਗੇ। ਮੂਲ ਗੱਲ ਤਾਂ ਇਹੋ ਹੈ ਕਿ ਕਰਨ ਦੇਵ ਲਿਖਤੀ ਵਚਨ ਦੇਣ ਕਿ ਮਹਾਂ-ਸ਼ਿਵਰਾਤਰੀ ਤੱਕ ਨਗਰ ਦੀ ਸ਼ਾਂਤੀ ਭੰਗ ਕਰਨ ਦੇ ਜਤਨ ਤੋਂ ਉਹ ਸੰਕੋਚ ਕਰਨਗੇ।"

ਰਾਜਮਾਤਾ ਆਵਲ ਦੇਵੀ ਬੋਲੀ, "ਕੀਰਤ ਬੇਟੇ ! ਮੈਂ ਇਕਾਂਤ ਵਿੱਚ ਆਪਣੇ ਪਤੀ ਨੂੰ ਮਿਲ ਸਕਦੀ ਹਾਂ ?"

"ਮਾਤਸ਼੍ਰੀ, ਮੈਂ ਵਿਦਿਆਧਰ ਦਾ ਪੋਤਰਾ ਹਾਂ। ਅਸੀਂ ਲੋਕਾਂ ਨੇ ਵੱਡੇ ਤੋਂ ਵੱਡੇ ਅਤਿਆਚਾਰੀ ਵੈਰੀ ਦੇ ਵੀ ਪਰਿਵਾਰ ਤੋਂ ਕਦੀ ਬਦਲਾ ਨਹੀਂ ਲਿਆ। ਰਾਜਪੂਤਾਂ ਦੇ ਪਰਿਵਾਰਾਂ ਦੀ ਪ੍ਰਭੁਤਾ ਨੂੰ ਦਾਅ-ਪੇਚਾਂ ਵਿਚ ਨਹੀਂ ਪਾਇਆ। ਇਹ ਸਭ ਕੁਝ ਤੁਹਾਡੇ ਪਤੀ ਕਰਨ ਦੇਵ ਕਰਦੇ ਆਏ ਹਨ। ਮੈਂ ਕੱਲ੍ਹ ਉਹਨਾਂ ਦੀ ਗਰਦਨ ਲਾਹ ਦਿੱਤੀ ਹੁੰਦੀ ਤਾਂ ਵੱਧ ਤੋਂ ਵੱਧ ਤੁਹਾਡਾ ਪਰਿਵਾਰ ਇਹਨੂੰ ਉਪੱਦਰ ਕਹਿ ਕੇ ਮੈਨੂੰ ਗਾਲਾਂ ਦੇ ਲੈਂਦਾ। ਪਰ ਮੈਂ ਤਾਂ ਇਹਨੂੰ ਬੁਰੇ ਕੰਮ ਦਾ ਬੁਰੇ ਕੰਮ ਨਾਲ ਬਦਲਾ ਆਖ ਕੇ ਪਰਜਾ ਨੂੰ ਸ਼ਾਂਤ ਕਰ ਦਿੱਤਾ ਹੁੰਦਾ। ਤੁਹਾਡੇ ਪਤੀ ਦੇਵ ਨੇ ਇਕ-ਇਕ ਨਹੀਂ, ਦੋ-ਦੋ ਨੀਚ ਕੰਮ ਕੀਤੇ ਹਨ। ਮੇਰੇ ਭਰਾਤਾ ਰਾਜੇਸ਼ਵਰ ਦੇਵ ਵਰਮਾ ਦੀ ਜਦੋਂ ਹੱਤਿਆ ਕੀਤੀ ਗਈ, ਉਸ ਸਮੇਂ ਉਹ ਸਮਾਧੀ ਲਾ ਕੇ ਬੈਠੇ ਹੋਏ ਸਨ। ਭਾਬੀ-ਜੂ ਨੂੰ ਸਤੀ ਇਸ ਲਈ ਹੋਣਾ ਪਿਆ ਕਿਉਂਕਿ ਤੁਹਾਡੇ ਪਤੀ ਦੀ ਸਾਜ਼ਿਸ਼ ਦਾ ਉਹਨਾਂ ਨੂੰ ਪਤਾ ਸੀ। ਜਾਣ ਦਿਓ। ਹੁਣ ਦੱਸੋ ਮਾਤਸ਼੍ਰੀ, ਤੁਸੀਂ ਰਾਜ-ਰਾਜੇਸ਼ਵਰ ਕਰਨ ਦੇਵ ਨੂੰ ਹੁਣੇ ਮਿਲਣਾ ਚਾਹੁੰਦੇ ਹੋ ?"

"ਹਾਂ, ਬੇਟੇ !"

"ਮਾਤਸ਼੍ਰੀ, ਕਿਉਂਕਿ ਤੁਸੀਂ ਇਕਾਂਤ ਵਿਚ ਮਿਲਣਾ ਚਾਹੁੰਦੇ ਹੋ, ਸੋ ਸਾਨੂੰ ਬੇਵੱਸ ਹੋ ਕੇ ਕਹਿਣਾ ਪੈਂਦਾ ਹੈ ਕਿ ਭੋਰੇ ਤੋਂ ਬਾਹਰ ਤੁਹਾਥੋਂ ਕਾਫੀ ਵਿੱਥ ਉਤੇ ਸਾਡੇ ਪਹਿਰੇਦਾਰ ਖੜ੍ਹੇ ਰਹਿਣਗੇ। ਇਹ ਲੋਕ ਪੂਰੀ ਤਰ੍ਹਾਂ ਲਾਂਭੇ ਰਹਿਣਗੇ।"

"ਮੈਨੂੰ ਸ੍ਵੀਕਾਰ ਹੈ।"

"ਯੁਵਰਾਜ ਗੋਵਿੰਦ ! ਪਾਰਸ ਦੇਵ, ਰਾਮ ਚੰਦਰ ਅਤੇ ਸੂਰਜ ਚਾਰੂ ਦੇ ਨਾਲ ਤੁਸੀਂ ਪਾਲਕੀ ਨੂੰ ਪੂਰੀ ਤਰ੍ਹਾਂ ਸੁਰਖਿਅਤ ਦੁਰਗ ਦੇ ਦੁਆਰ ਉਤੇ ਲੈ ਜਾਓ। ਮਾਤਸ਼੍ਰੀ ਰਾਲਹਿ ਨੂੰ ਕਹੋ ਕਿ ਗਾਹੜਵਾਲ ਅਤੇ ਚੰਦੇਲ ਰਾਜਵੰਸ਼ਾਂ ਦੀ ਪਰੰਪਰਾ ਦੇ ਅਨੁਸਾਰ ਦੇਵੀ ਦੇ ਆਦਰ-ਸਤਿਕਾਰ ਦਾ ਪੂਰਾ ਧਿਆਨ ਰਖਿਆ ਜਾਵੇ।"

ਜਦੋਂ ਆਵਲ ਦੇਵੀ ਪੌੜੀਆ ਉੱਤਰਦੀ ਹੋਈ ਹੇਠਾਂ ਆਈ ਤਾਂ ਉਹਨਾਂ ਦੇ ਨਾਲ ਯਸ਼ ਕਰਨ, ਗੋਵਿੰਦ ਅਤੇ ਸੈਨਾਪਤੀ ਪਾਰਸ ਦੇਵ ਵੀ ਸਨ।

ਤਦੇ ਲੋਕਾਂ ਨੇ ਅਤਿਅੰਤ ਭਿਆਨਕ ਪੀੜ ਨਾਲ ਚੀਕਾਂ ਮਾਰਦੇ ਹੋਏ ਇਕ ਵਿਅਕਤੀ ਨੂੰ ਦੇਖਿਆ। ਉਹਦੇ ਗਲ ਵਿਚ ਰੱਸੀ ਦਾ ਫੰਧਾ ਕਸਿਆ ਗਿਆ ਸੀ ਅਤੇ ਨਾਇਕ ਘੋੜ-ਸਵਾਰ ਪੰਜ ਹੋਰ ਨੌਜਵਾਨ ਘੋੜ-ਸਵਾਰਾਂ ਨਾਲ ਜ਼ੋਰ ਨਾਲ ਬੋਲ ਰਿਹਾ ਸੀ, "ਕੁੰਡਲੀ ਹੋਰ ਖਿਚੋ।"

"ਇਹ ਕੌਣ ਚੀਕਾਂ ਮਾਰ ਰਿਹਾ ਹੈ, ਯਸ਼ ?"

"ਉਹੋ ਬੀਰਵਿਜੈ ਰਾਸ਼ਟਰਕੂਟ। ਇਥੇ ਇਹ ਲੋਕ ਆਉਂਦੇ ਹਨ ਤਾਂ ਖੋਪੜੀ ਪੁੱਠੀ ਹੋ ਜਾਂਦੀ ਹੈ। ਇਹ ਲੋਕ ਨੀਚ ਅਤੇ ਬਰਬਰ ਠੱਗ ਹਨ। ਰਾਜ-ਪਰਿਵਾਰਾਂ ਨੂੰ ਆਪਸ ਵਿਚ ਲੜਾਉਂਦੇ ਰਹਿਣ ਵਿਚ ਇਹਨਾਂ ਨੂੰ ਆਨੰਦ ਮਿਲਦਾ ਹੈ।"

"ਕਿਉਂ ਸੈਨਾਪਤੀ ਪਾਰਸ ?" ਆਵਲ ਦੇਵੀ ਬੋਲੀ, "ਇਹਨੂੰ ਆਪਣੇ ਕੀਤੇ ਦਾ ਪੂਰਾ ਦੰਡ ਮਿਲ ਗਿਆ ਹੈ, ਕੀ ਇਹਨੂੰ ਪ੍ਰਾਣ-ਦਾਨ ਨਹੀਂ ਮਿਲ ਸਕਦਾ ?"

"ਇਹ ਕਾਰਵਾਈ ਮੇਰੇ ਜਾਂ ਰਾਜੇਸ਼ਵਰ ਦੇ ਹੁਕਮ ਨਾਲ ਨਹੀਂ ਕੀਤੀ ਜਾ ਰਹੀ ਹੈ, ਰਾਜਮਾਤਾ। ਇਹ 'ਸ਼ੋਣ' ਦੇ ਦੇਵਦੂਤਾ ਦਾ ਕਾਰਨਾਮਾ ਹੈ। ਉਹਨਾਂ ਨੂੰ ਇਕ ਵਾਰ ਜੋ ਹੁਕਮ ਦੇ ਦਿੱਤਾ ਜਾਦਾ ਹੈ, ਉਹਨੂੰ ਸੈਨਾਪਤੀ ਪੁੰਡਰੀਕ ਵੀ ਬਦਲ ਨਹੀ ਸਕਦੇ! ਬਾਹਰ ਨਿੱਕਲ ਕੇ ਇਹਨੇ ਫੇਰ ਅਸਭਿਅ ਵਿਹਾਰ ਕੀਤਾ ਹੋਵੇਗਾ। ਤੁਸੀਂ ਤਾਂ ਜਾਣਦੇ ਹੀ ਹੋ, ਰਾਜਮਾਤਾ, ਕਿ ਆਪਣੇ ਸਾਹਮਣੇ ਬੈਠਾ ਸ਼ੱਤਰੂ ਮੁੱਛਾਂ ਨੂੰ ਵੱਟ ਦੇਵੇ ਤਾਂ ਸ਼ੱਤਰੀ ਨਰੇਸ਼ ਉਹਦੀ ਹੱਤਿਆ ਦੀ ਆਗਿਆ ਵੀ ਦੇ ਦਿਆ ਕਰਦੇ ਸਨ, ਇਹਨੇ ਤਾ ਪਾਤਲੀਆਂ ਦਿਖਾਈਆਂ ਹਨ ! ਇਹਨੂੰ ਬਚਾਉਣਾ ਅਸੰਭਵ ਹੈ, ਰਾਜਮਾਤਾ !"

"ਤਾਂ ਚਲੋ ਰਾਜ-ਦੁਰਗ", ਆਵਲ ਦੇਵੀ ਪਾਲਕੀ ਵਿਚ ਬੈਠ ਗਈ। ਸਾਹਮਣੇ ਖੜ੍ਹੇ ਵਿਅਕਤੀ ਵੱਲ ਉਹਨਾਂ ਨੇ ਘੂਰ ਕੇ ਦੇਖਿਆ। "ਕਿਉਂ ਅੰਤੂ ਸਿੰਘ ? ਸੈਨਾਪਤੀ ਅੰਤੂ ਸਿੰਘ ?" ਉਹਨਾਂ ਨੇ ਲਗਭਗ ਚੀਕਦਿਆਂ ਹੋਇਆਂ ਕਿਹਾ।

ਅਨੰਤ ਉਹਨਾਂ ਦੇ ਨੇੜੇ ਪੁੱਜਿਆ, "ਤੁਸੀਂ ਕੀਹਨੂੰ ਬੁਲਾ ਰਹੇ ਹੋ, ਰਾਜਮਾਤਾ ?"

"ਕੀ ਤੂੰ ਕਲਚੁਰੀ ਸੈਨਾਪਤੀ ਅੰਤੂ ਸਿੰਘ ਨਹੀਂ ਹੈਂ ?"

"ਤੁਹਾਨੂੰ ਭਰਮ ਹੋ ਗਿਆ, ਰਾਜਮਾਤਾ। ਮੈਂ ਚੰਦੇਲ ਅਮਾਤਿਐ ਮਹੀਪਾਲ ਦਾ ਪੁੱਤਰ ਅਨੰਤ ਹਾਂ।"

"ਤਾਂ ਤੂੰ ਬ੍ਰਾਹਮਣ ਹੈਂ ?"

"ਹਾ ਰਾਜਮਾਤਾ ! ਮੈਂ ਕੇਵਲ ਬ੍ਰਾਹਮਣ ਹੀ ਨਹੀਂ ਹਾਂ, ਚੰਦੇਲ ਵੰਸ਼ ਸਾਡੀ ਰਿਸ਼ੀ-ਕੁਲ ਹੈ। ਉਸ ਪਰਿਵਾਰ ਲਈ ਅਸੀਂ ਸਦਾ ਹੀ ਆਪਣਾ ਖ਼ੂਨ ਚੜ੍ਹਾਉਂਦੇ ਰਹੇ ਹਾ।"

"ਬ੍ਰਾਹਮਣ ਤੋਂ ਇਲਾਵਾ ਭਲਾ ਆਦਰ-ਸਤਿਕਾਰ ਦੇ ਬਦਲ ਧੋਖਾ ਹੋਰ ਕੌਣ ਦੇ ਸਕਦਾ ਹੈ ? ਤੇਰੀ ਪਤਨੀ ਨੇ ਵੀ ਧੋਖਾ ਦੇਣ ਲਈ ਹੀ ਭੇਖ ਧਾਰਿਆ ਹੋਇਆ ਸੀ, ਸ਼ਾਇਦ ? ਚੱਲੋ, ਕਰਮਚਾਰੀ", ਆਵਲ ਦੇਵੀ ਨੇ ਤੇਜ਼ੀ ਨਾਲ ਕਿਹਾ।

ਕਹਾਰਾ ਨੇ ਪਾਲਕੀ ਚੁੱਕੀ ਅਤੇ ਯਸ਼ ਕਰਨ ਦੇ ਪਿੱਛੇ-ਪਿੱਛੇ ਅੰਗ-ਰਖਿਅਕ ਤੁਰ ਪਏ। ਯੁਵਰਾਜ, ਪਾਰਸ ਦੇਵ, ਰਾਮ ਭੱਦਰ ਅਤੇ ਸੂਰਜ ਚਾਚੂ ਨਾਲ-ਨਾਲ ਤੁਰਨ ਲੱਗੇ।

ਪੁੰਡਰੀਕ ਨੇ ਪੁਛਿਆ, "ਕਹੋ ਸੈਨਾ-ਨਾਇਕ, ਅਜੇ ਸਾਹ ਬਾਕੀ ਹਨ ਕਿ ਵਿਦਾ ਹੋ ਗਿਆ ?"

"ਅਜੇ ਦੋ ਚੱਕਰ ਹੋਰ ਲਾਉਣੇ ਪੈਣਗੇ, ਆਰੀਆ।"

"ਪੂਰੇ ਕਰੋ।"

ਤਦੇ ਭਜਦਾ ਹੋਇਆ ਪਹਿਰੇਦਾਰ ਆਇਆ, "ਸੈਨਾਪਤੀ, ਤੁਹਾਨੂੰ ਰਾਜੇਸ਼ਵਰ ਬੁਲਾ ਰਹੇ ਹਨ।"

ਰਾਜੇਸ਼ਵਰ ਕੀਰਤ, ਅਮਾਤਿਐ ਅਨੰਤ, ਪ੍ਰਧਾਨ-ਸੈਨਾਪਤੀ ਗੋਪਾਲ ਅਤੇ ਪੁੰਡਰੀਕ ਬੈਠ ਗਏ। ਕਮਰੇ ਵਿਚੋਂ ਹੋਰ ਸਭ ਲੋਕਾਂ ਨੂੰ ਬਾਹਰ ਭੇਜ ਦਿੱਤਾ ਗਿਆ।

"ਪੁੰਡਰੀਕ, ਆਪਣੇ ਪਹਿਰੇਦਾਰਾਂ ਨੂੰ ਸਾਵਧਾਨ ਕਰ ਦਿਉ ਕਿ ਉਪਰ ਕਿਸੇ ਨੂੰ ਵੀ ਆਉਣ ਨਾ ਦਿੱਤਾ ਜਾਵੇ, ਭਾਵੇਂ ਉਹ ਕੋਈ ਵੀ ਹੋਵੇ।"

"ਜੋ ਆਗਿਆ, ਰਾਜਨ !" ਪੁੰਡਰੀਕ ਬਾਹਰ ਗਏ ਅਤੇ ਥੋੜ੍ਹੇ ਸਮੇਂ ਵਿਚ ਕਮਰੇ ਵਿਚ ਆ ਕੇ ਬੈਠ ਗਏ।

"ਹੁਣ ਬੋਲੋ, ਅਨੰਤ, ਕੀ ਸਮੱਸਿਆ ਹੈ ?"

"ਸਮੱਸਿਆ ਨਹੀਂ ਹੈ, ਪਿਤਾ-ਸਰੂਪ, ਤੁਹਾਡੇ ਵਿਚਾਰ ਲਈ ਇਕ ਬੇਨਤੀ ਹੈ।"

"ਚਲੋ, ਬੇਨਤੀ ਹੀ ਸਹੀ, ਬੋਲੋ।"

"ਪਿਤਾ-ਸਰੂਪ, ਕੀ ਤੁਸੀਂ ਕਦੀ ਅਜਿਹਾ ਯੁੱਧ ਦੇਖਿਆ ਹੈ ਜੋ ਦੋ ਘੜੀਆਂ ਦੇ ਅੰਦਰ ਸਮਾਪਤ ਹੋ ਜਾਵੇ ਅਤੇ ਵੈਰੀ ਦੇ ਸੈਂਤੀ ਸੌ ਘੋੜ-ਸਵਾਰ ਅਸਿਖਿਅਤ ਘੋੜਿਆਂ ਵਾਲੀ ਇਕ ਮਾਮੂਲੀ ਸੈਨਾ ਤੋਂ ਹਾਰ ਜਾਣ ?"

"ਤੂੰ ਕਹਿਣਾ ਕੀ ਚਾਹੁੰਦਾ ਹੈਂ ?"

"ਇਹੋ ਤਾਂ ਪੁੱਛ ਰਿਹਾ ਹਾਂ ਤੁਹਾਥੋਂ।"

"ਹਾਂ, ਇਹ ਇਕ ਅਚੰਭਾ-ਜਨਕ ਘਟਨਾ ਹੈ ਅਤੇ ਇਹਦੇ ਲਈ ਚੰਦੇਲਾਂ ਦੇ ਦਸ ਵਿਅਕਤੀ ਮੇਰੇ ਵਲੋਂ ਯੋਗ ਸਮਾਂ ਆਉਣ ਉਤੇ ਪੁਰਸਕ੍ਰਿਤ ਕੀਤੇ ਜਾਣਗੇ।"

"ਪਿਤਾ-ਸਰੂਪ, ਤੁਸੀਂ ਮੇਰੀ ਗੱਲ ਸੁਣ ਲਵੋ। ਪੁਰਸਕਾਰਨ-ਯੋਗ ਦਸ ਨਹੀਂ, ਕੇਵਲ ਇਕ ਸੈਨਿਕ ਹੈ। ਇਹ ਸਾਰਾ ਕੁਛ ਕਰਨ ਵਾਲਾ ਕੇਵਲ ਇਕ ਸੈਨਿਕ ਹੈ।"

"ਉਹ ਕੌਣ ਹੈ ?"

"ਰਾਜੇਸ਼ਵਰ ਕੀਰਤ।"

"ਮੈਂ ਵੀ ਤੁਸ਼ਾਰ ਦੀ ਬਲੀ ਦੇਖ ਕੇ ਦੰਗ ਹਾਂ।"

"ਪਿਤਾ-ਸਰੂਪ, ਇਹ ਯੁੱਧ ਨਵੇਂ ਕਲਾ-ਕੌਸ਼ਲ ਕਾਰਨ ਜਿੱਤਿਆ ਗਿਆ ਹੈ।"

"ਉਹ ਕੀ ਹੈ ?"

"ਤੁਹਾਨੂੰ ਵਿਸਤਾਰ ਨਾਲ ਤਾਂ ਰਾਜੇਸ਼ਵਰ ਹੀ ਦੱਸ ਸਕਦੇ ਹਨ, ਪਰ ਮੈਂ ਕਹਾਂਗਾ ਕਿ ਜੇ ਇਸ ਕੌਸ਼ਲ ਦੀ ਸਹੀ ਵਰਤੋਂ ਹੋਈ ਤਾਂ ਨਾ ਕੇਵਲ ਅਸੀਂ ਜੁਝੌਤੀ ਨੂੰ ਹੀ ਮੁਕਤ ਕਰਵਾ ਲਵਾਂਗੇ, ਸਗੋਂ ਪਰਮ-ਭੱਟਾਰਕ ਮਹਾਰਾਜ-ਰਾਜੇਸ਼ਵਰ ਵਿਦਿਆਧਰ ਵਲੋਂ ਸਥਾਪਿਤ ਸਾਮਰਾਜ ਨੂੰ ਵੀ ਨਵੇਂ ਸਿਰਿਉਂ ਉਸਾਰ ਲਵਾਂਗੇ ਅਤੇ ਸੰਗਠਿਤ ਕਰ ਲਵਾਂਗੇ।"

"ਮੈਨੂੰ ਭੰਬਲਭੂਸਿਆਂ ਵਿਚ ਨਾ ਪਾ, ਮੁੰਡਿਆ।...ਰਾਜਨ, ਤੁਸੀ ਹੀ ਦੱਸੋ!"

"ਸੈਨਾਪਤੀ, ਅਮਾਤਿਐ ਵਧਾ-ਚੜ੍ਹਾ ਕੇ ਆਪਣੇ ਰਾਜੇਸ਼ਵਰ ਦੇ ਸਿਰ ਬੇਅਰਥ ਸਿਹਰਾ ਬੰਨ੍ਹ ਰਹੇ ਹਨ। ਮੈਂ ਜਦੋਂ ਕਸ਼ਮੀਰ ਦੇ ਹੇਠਾਂ ਸਥਿਤ ਸਿੰਘਲਦੀਪ ਦੀ ਯਾਤਰਾ ਕਰ ਰਿਹਾ ਸੀ ਤਾ ਉਥੇ ਇਕ ਗੰਧਰਵ ਮਿਲਿਆ। ਮੈਂ ਉਹਨੂੰ ਪੁਛਿਆ ਕਿ 'ਆਰੀਆ, ਪਹਾੜੀ ਜਾਤੀਆ ਅਜਿਹਾ ਤੀਰ ਕਿਵੇਂ ਬਣਾਉਂਦੀਆ ਹਨ ਕਿ ਉਹਨਾਂ ਦੀ ਝਰੀਟ ਲੱਗਣ ਨਾਲ ਹੀ ਸੈਨਿਕ ਮਰ ਜਾਂਦੇ ਹਨ।' ਉਹਨੇ ਕਿਹਾ, 'ਬਹੁਤ ਸਾਰੀਆਂ ਜੜੀਆ-ਬੂਟੀਆਂ ਹਨ, ਜਿਨ੍ਹਾ ਦੇ ਰਸ ਵਿਚ ਡੁਬੋਇਆ ਹੋਇਆ ਤੀਰ ਜੇ ਸ਼ੱਤਰੂ ਸੈਨਿਕ ਦੇ ਲਹੂ ਨੂੰ ਛੋਹ ਵੀ ਜਾਵੇ ਤਾਂ ਉਹ ਮਰ ਜਾਂਦਾ ਹੈ।' ਮੈਂ ਇਹ ਗੱਲ ਕਦੀ ਪਰਖੀ ਨਹੀਂ ਸੀ। ਤੁਸੀਂ ਜਦੋਂ ਆਰੀਆ ਰੱਜੁਕ ਕੋਲ ਭੇਜਿਆ ਤਾਂ ਅਸੀਂ ਧਰਮਸ਼ਾਲਾ ਵਿਚ ਠਹਿਰੇ ਸੀ। ਉਸੇ ਸਮੇਂ ਇਕ ਭੀਮ-ਕਾਇਆ ਬਜਰ-ਯਾਨੀ ਨੇ ਗੋਮਤੀ ਨੂੰ ਚੁੱਕ ਲਿਆ। ਮੈਂ ਪਰਖਣ ਦੇ ਉਦੇਸ਼ ਨਾਲ ਕਮਰ ਨਾਲ ਇਕ ਅਜਿਹੀ ਤਲਵਾਰ ਲੈ ਕੇ ਚਲਦਾ ਹੁੰਦਾ ਸੀ ਜੋ ਇਕ ਜੜੀ ਦੇ ਰਸ ਵਿਚ ਡੁਬੋਈ ਹੋਈ ਸੀ। ਉਸ ਬੂਟੀ ਦਾ ਪ੍ਰਭਾਵ ਇਹ ਹੁੰਦਾ ਹੈ ਕਿ ਘਾਇਲ ਸੈਨਿਕ ਅਤੇ ਘੋੜੇ ਦੇ ਸਰੀਰ ਉਤੇ ਜੋ ਫੱਟ ਹੁੰਦਾ ਹੈ, ਉਹਨੂੰ ਔਸ਼ਧੀ ਨਾਲ ਭਰਨ ਦਾ ਲੱਖ ਜਤਨ ਕੀਤਾ ਜਾਵੇ, ਉਹ ਫੱਟ ਸੜਨ ਲਗਦਾ ਹੈ, ਉਸ ਵਿਚ ਕੀੜੇ ਪੈ ਜਾਂਦੇ ਹਨ ਅਤੇ ਸਵਾਰ ਤੇ ਘੋੜਾ ਤੜਫ਼-ਤੜਫ਼ ਕੇ ਮਰ ਜਾਂਦੇ ਹਨ। ਬਜਰਯਾਨੀ ਬਾਰੇ ਪਤਾ ਲਗਿਆ ਕਿ ਉਹ ਇਕ ਮਹੀਨੇ ਮਗਰੋਂ ਮਰ ਗਿਆ। ਜਦੋਂ ਅਨੰਤ ਨੇ ਕਰਨ ਦੇ ਘੋੜੇ ਬਾਰੇ ਦਸਿਆ ਕਿ ਉਹਦਾ ਫੱਟ ਸੜ ਰਿਹਾ ਹੈ ਤਦ ਮੈਂ ਸੰਤੁਸਟ ਹੋ ਗਿਆ ਕਿ ਔਸ਼ਧੀ ਦੀ ਵਰਤੋਂ ਠੀਕ ਰਹੀ ਹੈ। ਉਸੇ ਨੇ ਮੈਨੂੰ ਰਕਤ-ਸਪਰਸ਼ ਨਾਲ ਤੁਰਤ ਮਾਰ ਦੇਣ ਵਾਲੀਆਂ ਜਾਂ ਬੇਹੋਸ਼ ਕਰ ਦੇਣ ਵਾਲੀਆਂ ਜੜੀਆ-ਬੂਟੀਆਂ ਦੇ ਵੀ ਨਾ ਦੱਸੇ ਸਨ। ਕਰਨ ਦੇ ਦੂਜੇ ਹਮਲੇ ਦੇ ਸਮੇਂ ਮੈਨੂੰ ਪਤਾ ਲਗਿਆ ਕਿ ਸ਼ੋਣਨਦ ਦੇ ਸੁਹਾਵਲ ਦਾ ਰਹਿਣ ਵਾਲਾ ਬੱਬਰ ਨਟ ਪਰਿਵਾਰ ਸਮੇਤ ਭੱਦਰਵਣ ਵਿਚ ਝੁੱਗੀਆ ਬਣਾ ਕੇ ਰਹਿੰਦਾ ਹੈ। ਮੈਂ ਉਹਦਾ ਪੂਰਾ ਪਰਿਵਾਰ ਲਿਆਉਣ ਲਈ ਸੂਰਜ ਚਾਚੂ ਨੂੰ ਭੇਜਿਆ। ਬੱਬਰ ਨੇ ਮੇਰ ਪੁਛਦਿਆ ਹੀ ਕਿਹਾ, 'ਤੂੰ ਬੇਹੋਸ਼ ਕਰਨ ਵਾਲੇ ਤੀਰ ਚਾਹੁੰਦਾ ਹੈਂ, ਰਾਜਾ, ਜਾ ਜਾਨੋਂ ਮਾਰਨ ਵਾਲੇ?' ਉਹਨੇ ਇਹ ਵੀ ਕਿਹਾ ਕਿ ਉਹਦੀ ਪੁੱਤਰੀ ਸੋਨਾ ਅਚੁੱਕ ਨਿਸ਼ਾਨਚੀ ਹੈ। ਸੋ ਮੈਂ ਬੱਬਰ ਦੇ ਪੂਰੇ ਪਰਿਵਾਰ ਨੂੰ ਦੁਰਗ ਦੀ ਛੱਤ ਉਤੇ ਬਿਠਾ ਦਿੱਤਾ। ਤੁਹਾਡੀ ਬਹੂ ਗੋਮਤੀ ਵੀ ਧਨੁਸ਼-ਵਿਦਿਆ ਜਾਣਦੀ ਹੈ, ਸੈਨਾਪਤੀ! ਇਹਨਾਂ ਦੋਵਾ ਮੁਟਿਆਰਾ ਨੇ ਘਟੋ-ਘੱਟ ਦੋ ਹਜ਼ਾਰ ਘੋੜ-ਸਵਾਰਾ ਦੀ ਹੱਤਿਆ ਕਰਨ ਵਿਚ ਸਫਲਤਾ ਪ੍ਰਾਪਤ ਕੀਤੀ ਹੈ। ਇਹੋ ਹੈ ਅਨੰਤ ਦੇ ਕਹਿਣ ਅਨੁਸਾਰ ਨਵਾਂ ਕੌਸ਼ਲ।"

"ਹੂੰ!" ਗੋਪਾਲ ਭੱਟ ਦੀਆਂ ਅੱਖਾਂ ਭਰ ਆਈਆ। "ਰਾਜੇਸ਼ਵਰ! ਜੇ ਇਹ ਕੌਸਲ ਤੁਸੀ ਮੈਨੂੰ ਚਾਰ ਮਹੀਨੇ ਪਹਿਲਾਂ ਦੱਸ ਦਿੱਤਾ ਹੁੰਦਾ ਤਾਂ ਮੈਂ ਜੁਝੌਤੀ ਦੇ ਹ...ਾਂ ਲੋਕਾ ਦੀ ਰਖਿਆ ਸੰਬੰਧੀ ਚਿੰਤਾਤੁਰ ਨਾ ਹੁੰਦਾ। ਜੋ ਵੀ ਹਵ, ਰਾਜੇਸ਼ਵਰ, ਮੈਨੂੰ ਲਗਦਾ ਹੈ ਕਿ ਤੁਹਾਡੀ ਉੱਤਰਾਪਥ ਦੀ ਯਾਤਰਾ ਨੇ ਸਾਡੇ ਲਈ ਅਜਿਹੀਆਂ-ਅਜਿਹੀਆਂ ਸੁਗਾਤਾਂ ਦਿੱਤੀਆ ਹਨ ਜਿਨ੍ਹਾ ਨਾਲ ਕਈ ਪੀੜ੍ਹੀਆਂ ਤੱਕ ਚੰਦੇਲ ਰਾਜਵੰਸ਼ ਫਲਦਾ-ਫੁਲਦਾ ਰਹੇਗਾ। ਉਠੋ ਰਾਜਨ!" ਗੋਪਾਲ ਭੱਟ ਖੜ੍ਹੇ ਹੋ ਗਏ। ਉਹਨਾਂ ਨੇ ਕੀਰਤ ਨੂੰ ਕਸ ਕੇ ਜੱਫੀ ਪਾਉਂਦਿਆ ਹਿੱਕ ਨਾਲ ਲਾ ਲਿਆ

ਅਤੇ ਉਹਨਾਂ ਦਾ ਮੱਥਾ ਚੁੰਮ ਲਿਆ।

"ਰਾਜਨ ! ਵਿਦਿਆਧਰ ਦੇਵ ਨੇ ਸਾਨੂੰ ਸੰਬੋਧਿਤ ਹੁੰਦਿਆਂ ਕਿਹਾ ਸੀ, ਜਦੋਂ ਵੀ ਨਵਾ ਕੌਸ਼ਲ ਪਰਾਪਤ ਹੁੰਦਾ ਹੈ, ਯੁੱਧ ਦੀ ਤੱਕੜੀ ਹਿੱਲ ਜਾਂਦੀ ਹੈ। ਨਵੇਂ ਕੌਸ਼ਲ ਵਾਲੀ ਛੋਟੀ ਸੈਨਾ ਵੀ ਹਮਲਾਵਰ ਦੇ ਅਟੁੱਟ ਚੱਕਰ ਦੀਆਂ ਧੱਜੀਆਂ ਉਡਾ ਸਕਦੀ ਹੈ। ਪੁੰਡਰੀਕ ਬੇਟੇ, ਦੁਰਗ ਵਿਚ ਚਲਿਆ ਜਾ। ਧਿਆਨ ਰੱਖੀਂ, ਪਰ ਜੇ ਆਵਲ ਦੇਵੀ ਪਰਤ ਰਹੀ ਹੋਵੇ ਤਾਂ ਚੁੱਪ ਰਹਿਣਾ, ਨਹੀਂ ਤਾਂ ਬੱਬਰ ਅਤੇ ਸੋਨਾ ਨੂੰ ਬੁਲਾਉਂਦਾ ਆਈਂ। ਇਹ ਸਭ ਦੁਰਗ ਵਿਚ ਹੀ ਹਨ ਕਿ ਭੱਦਰਵਣ ਚਲੇ ਗਏ ?"

"ਨਹੀਂ, ਪਿਤਾ-ਸਰੂਪ, ਰਾਜੇਸ਼ਵਰੀ ਗੋਮਤੀ ਨੇ ਸੋਨਾ ਨੂੰ ਆਪਣੀ ਸਹੇਲੀ ਬਣਾ ਲਿਆ ਹੈ ਅਤੇ ਬੱਬਰ ਦੇ ਪੂਰੇ ਪਰਿਵਾਰ ਨੂੰ ਇਕ-ਅੱਧ ਦਿਨ ਰੁਕਣ ਦਾ ਆਦੇਸ਼ ਦਿੱਤਾ ਹੈ", ਅਨੰਤ ਨੇ ਕਿਹਾ।

ਪੁੰਡਰੀਕ ਚਲੇ ਗਏ ਅਤੇ ਅੱਧੀ ਘੜੀ ਵਿਚ ਹੀ ਬੱਬਰ ਅਤੇ ਸੋਨਾ ਦੇ ਨਾਲ ਉਪਰਲੇ ਕਮਰੇ ਵਿਚ ਪਰਤ ਆਏ।

"ਬੱਬਰ ਚਾਚੂ।"

"ਹਾਂ ਰਾਜਾ, ਬੋਲ, ਕਿਉਂ ਬੁਲਾਇਆ ਹੈ ਤੂੰ ਸਾਨੂੰ ?"

"ਪ੍ਰਧਾਨ ਸੈਨਾਪਤੀ ਦਾ ਨਾਂ ਤਾਂ ਤੁਸੀਂ ਸੁਣਿਆ ਹੀ ਹੋਵੇਗਾ ?"

"ਸੁਣਿਆ ਹੋਵੇਗਾ, ਇਹ ਕੀ ਗੱਲ ਹੋਈ, ਰਾਜਾ ? ਜੁਝੌਤੀ ਦੀਆਂ ਪਹਾੜੀਆ, ਕੰਦਰਾਂ, ਗੁਫਾਵਾਂ, ਪਿੰਡ, ਝੁੱਗੀਆਂ ਜਿਨ੍ਹਾਂ ਦੇ ਨਾਂ ਨਾਲ ਗੂੰਜ ਰਹੀਆਂ ਹਨ, ਉਹਨਾਂ ਨੂੰ ਕੀ ਬੱਬਰ ਨਹੀਂ ਜਾਣਦਾ ?" ਬੱਬਰ ਉਠਿਆ ਅਤੇ ਸੈਨਾਪਤੀ ਦੇ ਚਰਨ ਛੂਹ ਲਏ, "ਤੂੰ ਮਹਾਨ ਹੈਂ ਸੈਨਾਪਤੀ। ਦੂਜੇ, ਪਵਿੱਤਰ ਬ੍ਰਾਹਮਣ ਹੈਂ। ਸੋ ਅੱਜ ਬੱਬਰ ਦੇ ਦੋਵਾਂ ਹੱਥਾ ਵਿਚ ਲੱਡੂ ਹਨ।"

"ਬੱਬਰ ਭਾਈ, ਸੋਨਾ ਅਤੇ ਉਹਦੇ ਪਤੀ ਨੂੰ ਮੇਰੇ ਨਾਲ ਘੋੜਿਆਂ ਉਤੇ ਬੈਠ ਕੇ ਛੇਤੀ ਤੋਂ ਛੇਤੀ ਜੁਝੌਤੀ ਜਾਣਾ ਪਵੇਗਾ। ਅਸੀਂ ਰਾਤ ਦੇ ਭੋਜਨ ਮਗਰੋਂ ਚਲੇ ਜਾਵਾਗੇ। ਆਪਣੇ ਬਾਕੀ ਕਬੀਲੇ ਨਾਲ ਤੂੰ ਰਾਜੇਸ਼ਵਰ ਦੇ ਨਾਲ ਸ਼ੋਣਨਦ ਵਾਲੇ ਰਾਹ ਜਾਣਾ ਹੋਵੇਗਾ। ਤੂੰ ਸੁਹਾਵਲ ਰੁਕਣਾ ਚਾਹੇਂ ਤਾਂ ਰੁਕ ਜਾਣਾ। ਜਾਂ ਡਾਹਰੀਆ ਦੀ ਰਾਜਧਾਨੀ ਤ੍ਰਿਪੁਰੀ ਨੂੰ ਮਰਦੀ ਦੇਖਣਾ ਚਾਹੇਂ ਤਾਂ ਅਗੇ ਵਧ ਜਾਣਾ।"

"ਮੈਂ ਸੁਹਾਵਲ ਨਹੀਂ ਰੁਕਾਂਗਾ, ਸੈਨਾਪਤੀ। ਅਸੀਂ ਮੱਝ-ਸਵਾਰ ਨਟ ਹਾਂ। ਮੱਝਾ ਤੋਂ ਹੀ ਸਾਡੀ ਰੋਜ਼ੀ-ਰੋਟੀ ਚਲਦੀ ਹੈ। ਉਸ ਨੀਚ ਡਾਹਰੀਆ ਨੇ ਮੇਰੀਆਂ ਚਾਰ-ਚਾਰ ਮੱਝਾ ਖੋਹ ਲਈਆਂ। ਮੈਂ ਉਹਨੂੰ ਅਤੇ ਉਹਦੇ ਪਰਿਵਾਰ ਨੂੰ ਨਸ਼ਟ ਕਰ ਕੇ ਹੀ ਸੰਤੋਖ ਦਾ ਸਾਹ ਲਵਾਗਾ।"

"ਤੂੰ ਜੁਝੌਤੀ ਦਾ ਰਤਨ ਹੈਂ, ਚਾਚੂ ! ਉਧਰ ਸ਼ੋਣ ਦੇ ਚਾਰ ਨਟ ਗੱਭਰੂ ਦੇਵਦੂਤ ਦੇ ਨਾਂ ਨਾਲ ਬੁਲਾਏ ਜਾ ਰਹੇ ਹਨ। ਕਾਸ਼ੀ-ਵਾਸੀ ਪਰਜਾ ਕਹਿੰਦੀ ਹੈ ਕਿ ਉਹ ਹਵਾ ਵਿਚ ਉਡਦੇ ਹੋਏ ਆਉਂਦੇ ਹਨ। ਮੈਂ ਆਪਣੀ ਮਾਤਭੂਮੀ ਨੂੰ ਵਾਰ-ਵਾਰ ਪ੍ਰਨਾਮ ਕਰਦਾ ਹਾ, ਚਾਚੂ !" ਕੀਰਤ ਬੋਲੇ।

"ਕਿਉਂ ਬੇਟਾ ਸੋਨਾ, ਤੂੰ ਤਿਆਰ ਹੈਂ ਨਾ ?"

"ਸੈਨਾਪਤੀ, ਰਾਣੀ ਨੇ ਮੈਨੂੰ ਆਪਣੀ ਸਹੇਲੀ ਬਣਾ ਲਿਆ ਹੈ। ਜਦੋਂ ਤੱਕ ਉਹ ਖੁਸ਼ੀ ਨਾਲ ਆਗਿਆ ਨਹੀਂ ਦੇਵੇਗੀ, ਮੈਂ ਕਾਸ਼ੀ ਨਹੀਂ ਛੱਡ ਸਕਦੀ। ਵਿਜੇ ਤੋਂ ਮਗਰੋਂ ਨਟਾਂ ਨੇ ਜੋ ਕਰਮਾ ਗਾਇਆ, ਉਹ ਸੋਹਰ ਰਾਗ ਦਾ ਸੀ। ਰਾਣੀ ਨੇ ਪੁਛਿਆ ਸੀ, 'ਕਿਉਂ ਨੀ ਸੋਨਾ, ਯੁੱਧ ਦੇ ਮੌਕੇ ਇਹ ਸੋਹਰ ਕਿਉਂ ਗਾ ਰਹੀ ਹੈ ਤੂੰ ?' ਮੈਂ ਕਿਹਾ ਸੀ, 'ਰਾਜਾ ਦੇ ਆਉਣ ਵਾਲੇ ਬਾਲ ਲਈ।' ਉਹ 'ਹੈਤ' ਕਹਿ ਕੇ ਚਲੀ ਗਈ ਅਤੇ ਸੋਨੇ ਦੀਆਂ ਅੱਠ ਚੂੜੀਆ ਲਿਆਈ ਤੇ ਮੱਲੋਜ਼ੋਰੀ ਮੇਰੀ ਕਲਾਈ ਵਿਚ ਪਾ ਦਿੱਤੀਆ। ਇਹ ਦੇਖੋ। ਮੈਂ ਰਾਣੀ ਦੀ ਆਗਿਆ ਬਿਨਾਂ ਕੁਛ ਨਹੀਂ ਕਰ ਸਕਦੀ।"

"ਠੀਕ ਹੈ, ਬੇਟੀ, ਮੈਂ ਤੈਨੂੰ ਰਾਣੀ ਤੋਂ ਹੀ ਮੰਗਾਂਗਾ।"

ਤਦੇ ਪਹਿਰੇਦਾਰ ਆਇਆ, "ਆਵਲ ਦੇਵੀ ਆ ਰਹੀ ਹੈ।"

ਅਨੰਤ, ਪੁੰਡਰੀਕ, ਬੱਬਰ ਅਤੇ ਸੋਨਾ ਸਾਹਮਣੇ ਵਾਲੇ ਕਮਰੇ ਵਿਚ ਚਲੇ ਗਏ ਅਤੇ ਦਰਵਾਜ਼ਾ ਬੰਦ ਹੋ ਗਿਆ।

"ਆਓ, ਇਹਨਾਂ ਨੂੰ ਆਦਰ ਨਾਲ ਲੈ ਆਓ।"

ਆਵਲ ਦੇਵੀ ਅਤੇ ਰਾਜਕੁਮਾਰ ਯਸ਼ ਕਰਨ ਕਮਰੇ ਵਿਚ ਪੁੱਜੇ। ਕੀਰਤ ਅਤੇ ਸੈਨਾ-ਪਤੀ ਗੋਪਾਲ ਨੇ ਖੜ੍ਹੇ ਹੋ ਕੇ ਉਹਨਾ ਦਾ ਸਵਾਗਤ ਕੀਤਾ। ਸਭ ਜਣੇ ਬੈਠ ਗਏ।

"ਬੇਟੇ ਕੀਰਤ, ਮੈਂ ਬਹੁਤ ਖੁਸ਼ ਹਾਂ ਕਿ ਤੂੰ ਰਾਜੇਸ਼ਵਰ ਲਈ ਵਡਾ-ਸਾਰਾ ਪਲੰਘ, ਨਰਮ ਗੱਦਾ ਅਤੇ ਸਿਰ੍ਹਾਣਾ ਦਿੱਤਾ ਹੈ। ਹਰੇਕ ਸਮੇਂ ਉਹਨਾ ਤੋਂ ਪੁਛਿਆ ਜਾਂਦਾ ਹੈ ਕਿ ਤੁਹਾਡੀ ਰੁਚੀ ਕਿਸ ਤਰ੍ਹਾਂ ਦੇ ਭੋਜਨ ਵਿਚ ਹੈ। ਵੈਦ ਸਵੇਰ-ਸਾਮ ਪੱਟੀ ਬਦਲ ਰਹੇ ਹਨ। ਬੇਟੇ, ਮੈਂ ਇਕ ਬੇਨਤੀ ਕਰ ਰਹੀ ਹਾਂ, ਆਪਣੇ ਵਲੋਂ ਨਹੀ, ਰਾਜੇਸ਼ਵਰ ਕਰਨ ਵਲੋਂ। ਉਹਨਾਂ ਨੇ ਕਿਹਾ ਹੈ, 'ਮਹਾਂ-ਯੋਗਿਨੀ ਸ਼ੀਲ ਭੱਦਰਾ ਮਾਂ ਲਈ ਜੋ ਅਪਮਾਨ-ਪੂਰਨ ਸ਼ਬਦ ਮੇਰੇ ਮੂੰਹ ਵਿਚੋਂ ਨਿੱਕਲੇ, ਉਹ ਮੇਰੇ ਲਈ ਭਿਆਨਕ ਜ਼ਹਿਰ ਬਣ ਗਏ ਹਨ। ਰਾਜੇਸ਼ਵਰ ਕੀਰਤ ਨੂੰ ਕਹੋ ਕਿ ਕਾਸ਼ੀ ਦੇ ਨੌਜਵਾਨਾ ਨੂੰ ਮਹਾਂ-ਸਿਵਰਾਤਰੀ ਤੱਕ ਸ਼ਾਂਤ ਰੱਖਣ ਵਿਚ ਉਹ ਆਪਣੇ ਪ੍ਰਭਾਵ ਦੀ ਵਰਤੋਂ ਕਰਨ'।"

"ਰਾਜੇਸ਼ਵਰੀ !" ਸੈਨਾਪਤੀ ਨੇ ਕਿਹਾ, "ਰਾਜੇਸ਼ਵਰ ਕਰਨ ਦੇਵ ਨੂੰ ਸਮਝਾਉਣ ਵਿਚ ਤੁਸੀਂ ਉਸ ਸਮੇਂ ਆਪਣੇ ਪ੍ਰਭਾਵ ਦੀ ਵਰਤੋਂ ਕਿਉਂ ਨਹੀਂ ਕੀਤੀ ਜਦੋਂ ਉਹਨਾਂ ਨੇ ਚੌਕੀ ਉਤੇ ਸਮਾਧੀ ਵਿਚ ਬੈਠੇ ਰਾਜੇਸ਼ਵਰ ਦੇਵ ਵਰਮਾ ਦੀ ਹੱਤਿਆ ਕੀਤੀ ਸੀ ? ਰਣਵਾਸ ਵਿਚ ਸੈਨਿਕਾ ਨਾਲ ਜਾ ਕੇ ਦੇਵ ਵਰਮਾ ਦੀ ਪਤਨੀ, ਰਾਜ-ਰਾਜੇਸ਼ਵਰੀ ਤਾਰਾ ਦੇਵੀ ਨੂੰ ਬੰਦੀ ਬਣਾ ਕੇ ਆਪਣੇ ਰਣਵਾਸ ਵਿਚ ਲਿਆਉਣ ਦਾ ਐਲਾਨ ਉਹਨਾਂ ਨੇ ਕਰਨਮੇਰੂ ਦੇ ਖਚਾਖਚ ਭਰੇ ਹੋਏ ਸਭਾ-ਭਵਨ ਵਿਚ ਆਪ ਕੀਤਾ ਸੀ। ਉਹਨਾਂ ਨੇ ਤਾਰਾ ਦੇਵੀ ਦਾ ਮਖੌਲ ਉਡਾਉਂਦਿਆ ਕਿਹਾ ਸੀ ਕਿ ਇਹ 'ਚੰਦੇਲ ਵੀ ਕਿੰਨੇ ਗਧੇ ਹਨ ਜੋ ਸਤੀ-ਗਲੀ ਪਰੰਪਰਾ ਦਾ ਭਾਰ ਢੋਂਦੇ ਹਨ। ਅਜਿਹੀ ਸੁੰਦਰੀ ਅਤੇ ਵਿਦਵਾਨ ਨੂੰ ਚਿਤਾ ਵਿਚ ਮੱਚ ਕੇ ਮਰ ਜਾਣ ਦੀ ਇੱਛਾ ਕਿਉਂ ਹੋਈ ?' ਉਹਨਾਂ ਨੇ ਵਿਅੰਗ ਨਾਲ ਕਿਹਾ ਸੀ, 'ਮੈਂ ਪਤੀਵਰਤਾ ਸ਼ਬਦ ਤਾਂ ਸੁਣਿਆ ਹੈ ਪਰ ਚੰਦੇਲ ਪਤਨੀਵਰਤ ਹੁੰਦੇ ਹਨ, ਇਹ ਨਵਾਂ ਆਦਰਸ਼ ਹੈ।' ਉਸ ਸਮੇਂ ਤੁਹਾਡੇ ਪਤੀ-ਦੇਵ ਦੇ ਚਾਪਲੂਸਾਂ ਨੇ ਤਾੜੀਆ

ਵਜਾ ਕੇ ਚੰਦੇਲਾਂ ਦੇ ਵਿਰੁੱਧ ਨਿੰਦਣਯੋਗ ਸ਼ਬਦਾਂ ਦੀ ਵਰਤੋਂ ਕੀਤੀ ਸੀ ਕਿ ਨਹੀ ?"

ਰਾਜਮਾਤਾ ਆਵਲ ਦੇਵੀ ਬੋਲੀ, "ਇਹ ਸਭ ਸੱਚ ਹੈ, ਸੈਨਾਪਤੀ। ਉਹ ਕਲਚੁਰੀਆ ਦੀ ਗੁਪਤ ਬੈਠਕ ਸੀ, ਜਿਸ ਵਿਚ ਧੋਖੇ ਦੀ ਮੂਰਤੀ ਅਨੰਤ ਨੂੰ ਅਸੀਂ ਬੜੇ ਵਿਸ਼ਵਾਸ ਨਾਲ ਸੱਦਿਆ ਸੀ, ਕਿਉਂਕਿ ਉਹਨਾ ਨੇ ਖੁੱਲ੍ਹੇ ਸਭਾ ਭਵਨ ਵਿਚ ਕਿਹਾ ਸੀ ਕਿ ਮੈਂ ਕਾਨਿਆਕੁਬਜ ਦਾ ਯੋਧਾ ਅੰਤੂ ਸਿੰਘ ਹਾਂ। ਉਹ ਬਹਾਦਰ ਹਨ, ਮਹਾਨ ਯੋਧਾ ਹਨ, ਇਸ ਵਿਚ ਸ਼ੱਕ ਨਹੀ, ਪਰ ਉਹ ਧੋਖੇਬਾਜ਼ ਅਤੇ ਕ੍ਰਿਤਘਣ ਹਨ। ਉਹਨਾਂ ਨੇ ਇਹ ਗੱਲਾਂ ਤੁਹਾਡੇ ਤੱਕ ਨਾ ਪੁਚਾਈਆ ਹੁੰਦੀਆਂ ਤਾ ਇਹ ਕੁੜੱਤਣ ਪੈਦਾ ਨਾ ਹੁੰਦੀ।"

"ਕੀ ਤੁਸੀਂ ਨਵ-ਚਾਣਕੀਆ ਸਮਝੇ ਜਾਣ ਵਾਲੇ ਮੰਤਰੀਂਦਰ ਪ੍ਰਭਾਸ ਦੇ ਪੜਪੋਤੇ ਨੂੰ ਸੋਨੇ ਨਾਲ ਖਰੀਦਣਾ ਚਾਹੁੰਦੇ ਸੀ ? ਇਹ ਤਾ ਕੂਟਨੀਤੀ ਦਾ ਸਾਧਾਰਨ ਰੂਪ ਹੈ, ਦੇਵੀ", ਸੈਨਾਪਤੀ ਨੇ ਕਿਹਾ। "ਤੁਹਾਡੇ ਪਤੀ ਨੇ ਭੋਜ ਦੇ ਵਿਰੁੱਧ ਕੀ ਇਸ ਤੋਂ ਵੀ ਭਿਆਨਕ ਕੂਟਨੀਤੀ ਦੀ ਵਰਤੋਂ ਨਹੀਂ ਸੀ ਕੀਤੀ ? ਚਾਲੂਕਿਆ ਭੀਮ ਨਾਲ ਮਿਲ ਕੇ ਰਾਜਾ ਭੋਜ ਨੂੰ ਮਾਰਨ ਦੀ ਸਾਜਿਸ ਕੀ ਕਰਨ ਦੇਵ ਨੇ ਨਹੀਂ ਸੀ ਕੀਤੀ ? ਖਿਮਾ ਕਰਨਾ, ਦੇਵੀ, ਸੰਪੂਰਨ ਉੱਤਰਾਪਥ ਵਿਚ ਕੇਵਲ ਇਕ ਰਾਜਾ ਹਨ, ਕਰਨ ਦੇਵ, ਜੋ ਬਹਾਦਰ ਹਨ, ਯੋਧਾ ਹਨ, ਚਤੁਰ ਸੈਨਾ ਸੰਚਾਲਕ ਹਨ, ਪਰ ਵਿਹਾਰ ਅਤੇ ਸਿਸਟਾਚਾਰ ਤੋਂ ਵਿਰਵੇ ਪਸ਼ੂ ਹਨ, ਜਿਨ੍ਹਾ ਨੂੰ ਉਹਨਾ ਦੇ ਚਾਪਲੂਸ ਸਰਬ-ਉੱਚ ਰਾਜਨੀਤੀਵਾਨ ਕਹਿੰਦੇ ਹਨ। ਕਹਿੰਦੇ ਰਹਿਣ, ਪਰ ਗੋਪਾਲ ਅਜਿਹੇ ਦੁਰਾਚਾਰੀ ਨੂੰ ਖਿਮਾ ਨਹੀਂ ਕਰ ਸਕਦਾ।"

"ਹੁਣ ਮੈਂ ਚੱਲਾਗੀ ਕੀਰਤ ਬੇਟੇ। ਤੂੰ ਜੋ ਨਿਰਨਾ ਕਰੇਂਗਾ, ਉਹ ਦੋਵਾ ਰਾਜਵੰਸਾ ਲਈ ਭਲਾ ਹੋਵੇ, ਇਹੋ ਮੇਰੀ ਪ੍ਰਾਰਥਨਾ ਹੈ।...ਚਲੋ ਯਸ।"

ਆਵਲ ਦੇਵੀ ਅਤੇ ਰਾਜਕੁਮਾਰ ਯਸ ਕਰਨ ਵਿਦਾ ਹੋਏ।

ਸਾਮ ਦਾ ਵੇਲਾ। ਦੁਰਗ ਦੇ ਕੋਲ ਪਈਆਂ ਲਾਸਾਂ ਵਿਚੋਂ ਢਾਈ ਸੌ ਗਾਹੜਵਾਲ ਘੋੜ-ਸਵਾਰਾਂ ਦੀਆ ਲਾਸਾਂ ਦੇ ਗੰਗਾ-ਵਿਸਰਜਨ ਲਈ ਪੰਜ ਸੌ ਕਾਰਸ਼ਾਪਣ ਪੇਸ਼ਗੀ ਦਿੰਦਿਆ ਹੋਇਆ ਯੁਵਰਾਜ ਨੇ ਕਿਹਾ, "ਭਰਤ ਚਾਚੂ, ਇਹਨਾ ਨੇ ਸਾਡੇ ਲਈ ਪ੍ਰਾਣ ਦਿੱਤ ਹਨ। ਇਹਨਾ ਨੂੰ ਇਸ ਤਰ੍ਹਾਂ ਲੈ ਕੇ ਜਾਣਾ ਜੋ ਸਨਮਾਨ-ਸੂਚਕ ਹੋਵੇ।"

"ਠੀਕ ਹੈ ਯੁਵਰਾਜ। ਇਹ ਤਾਂ ਹੋਵੇਗਾ ਹੀ। ਇਕ ਬੇਨਤੀ ਮੇਰੀ ਵੀ ਹੈ। ਤੁਹਾਨੂੰ ਨਹੀਂ, ਚੰਦੇਲ ਰਾਜਾ ਨੂੰ। ਉਹਨਾ ਨੂੰ ਕਹਿਣਾ ਕਿ ਉਹਨਾ ਦੀ ਪਿਤਾਮੀ ਜਦੋ ਤੱਕ ਜੀਵਤ ਰਹੀ, ਇਸ ਅਛੂਤ ਨੂੰ ਆਪਣੇ ਵਰਦਾਤੇ ਹੱਥ ਨਾਲ ਅਸ਼ੀਰਵਾਦ ਦੇ ਕੇ ਰਖਿਆ ਕਰਦੀ ਰਹੀ। ਉਹਨਾ ਸਦਕਾ ਸਾਡੇ ਡੂਮ ਕਬੀਲੇ ਨੇ ਇੱਜ਼ਤ ਨਾਲ ਜਿਉਣਾ ਸਿਖਿਆ। ਹੁਣ ਉਹ ਚੰਦੇਲ ਰਾਜਾ ਹਜ਼ਾਰਾ ਲਾਸ਼ਾਂ ਨਾਲ ਯੁੱਧ-ਭੂਮੀ ਨੂੰ ਭਰ ਕੇ ਹਰ ਰੋਜ਼ ਹਜ਼ਾਰਾ ਕਾਰਸਾਪਣ ਦਿਵਾ ਕੇ ਸਾਨੂੰ ਧਨਾਢ ਬਣਾ ਰਿਹਾ ਹੈ। ਅਸੀਂ ਗ਼ਰੀਬ ਹੀ ਰਹੀਏ ਤਾਂ ਠੀਕ ਹੈ। ਧਨਾਢ ਤਾ ਨੀਚ ਹੁੰਦੇ ਹਨ। ਈਰਖਾ ਨਾਲ ਭਰੇ ਅਜਿਹੇ ਲੋਕਾਂ ਦੀ ਕੋਟੀ ਵਿਚ ਰਾਜਾ ਕੀਰਤ ਸਾਨੂੰ ਨਾ ਖੜ੍ਹਾ ਹੋਣ ਦੇਣ।"

ਯੁਵਰਾਜ ਹੱਸਿਆ, "ਭਰਤ ਚਾਚੂ, ਇਹ ਸਭ ਕੁਛ ਆਦਰਯੋਗ ਸ਼ੀਲ ਭੱਦਰਾ ਮਾ ਦੀ ਅਸ਼ੀਰਵਾਦ ਨਾਲ ਹੀ ਹੋ ਰਿਹਾ ਹੈ। ਕਰਨ ਨੇ ਉਹਨਾਂ ਨੂੰ ਅਪਮਾਨਿਤ ਕੀਤਾ। ਮੈਨੂੰ ਵੀ ਉਹਨੇ ਬੇਰੜਾ ਕਹਾਇਆ। ਦੰਡ ਤਾਂ ਭੋਗੇਗਾ ਹੀ !"

"ਖਿਮਾ ਕਰਨਾ, ਯੁਵਰਾਜ। ਚੰਦੇਲ ਰਾਜਾ ਤਾ ਕਾਸ਼ੀ ਵਿਚ ਭੇਸ ਬਦਲ ਕੇ ਰਹਿੰਦਾ ਸੀ ਅਤੇ ਉਹ ਜਾਣਦਾ ਵੀ ਨਹੀਂ ਸੀ ਕਿ ਉਹਦੇ ਪਿਤਾਮਾ ਵਿਦਿਆਧਰ ਦੇਵ ਨਾਲ ਸ੍ਰੀ-ਮਾਂ ਦਾ ਕੀ ਸੰਬੰਧ ਸੀ। ਤਾਂ ਵੀ ਉਹਨੇ ਅਥਾਹ ਸੰਕਟ ਵਿਚ ਆਪਣੇ ਆਪ ਨੂੰ ਝੋਕ ਦਿੱਤਾ। ਉਹਨੇ ਆਪਣੇ ਘੋੜੇ ਨਾਲ ਦੋ ਸੌ ਨਿੰਦਕ ਨੌਜਵਾਨਾਂ ਨੂੰ ਇਸ ਤਰ੍ਹਾਂ ਮਸਲ ਦਿੱਤਾ ਕਿ ਲਾਸ਼ਾਂ ਲਹੂ, ਮਿੱਜ ਅਤੇ ਮਾਸ ਦੇ ਲੋਥੜਿਆਂ ਵਿਚ ਹੀ ਰੁਲ ਗਈਆਂ। ਉਹਨੇ ਆਰੀਆ ਰੱਜੁਕ ਦਾ ਬਦਲਾ ਲਿਆ ਅਸ਼ਵਗੰਧ ਦੀ ਹੱਤਿਆ ਕਰ ਕੇ, ਪਰ ਜਦੋਂ ਬ੍ਰਹਮਪੁਰੀ ਵਾਲਿਆਂ ਨੇ ਤੇਰੀ ਮਾਤਾ-ਸ੍ਰੀ ਉੱਤੇ ਕਲੰਕ ਲਾਇਆ ਤਾਂ ਤੂੰ ਕਿਥੇ ਸੀ ? ਅਸਿਖਿਅਤ ਪਾਰਸ ਅਤੇ ਰਾਣੂ ਰਥਵਾਨ ਦੇ ਲਹੂ ਵਿਚ ਅੱਗ ਨਹੀਂ ਹੈ, ਯੁਵਰਾਜ, ਕਿ ਆਪਣੀ ਆਦਰਯੋਗ ਮਾਂ ਜਾਂ ਪਿਤਾਮੀ ਦੇ ਅਪਮਾਨ ਦਾ ਬਦਲਾ ਲੈ ਸਕਣ। ਉਹ ਲਹੂ ਤੇਰੇ ਵਿਚ ਸੀ, ਪਰ ਉਹ ਬਰਫ ਵਾਂਗ ਠੰਢਾ ਕਿਵੇਂ ਹੋ ਗਿਆ ? ਆਪਣੇ ਅੰਦਰ ਝਾਕ ਕੇ ਪੁੱਛਣਾ।"

ਯੁਵਰਾਜ ਇਹ ਸੱਟ ਸਹਿ ਨਾ ਸਕਿਆ ਅਤੇ ਬੇਸੁੱਧ ਹੋ ਕੇ ਡਿੱਗ ਪਿਆ। ਭਰਤ ਅਤੇ ਉਹਦੇ ਸਾਥੀ ਕੂਕੇ, "ਪਹਿਰੇਦਾਰ ! ਪਹਿਰੇਦਾਰ ! ਭੱਜੋ, ਭੱਜੋ ! ਯੁਵਰਾਜ ਬੇਸੁੱਧ ਹੋ ਗਏ ਹਨ।"

ਕਈ ਜਣਿਆਂ ਨੇ ਯੁਵਰਾਜ ਨੂੰ ਚੁਕਿਆ ਅਤੇ ਦੁਰਗ ਦੇ ਬਾਹਰਲੇ ਕਮਰੇ ਵਿਚ ਗੱਦੇ ਉਤੇ ਪਾ ਦਿੱਤਾ। ਸਮਾਚਾਰ ਧਰਮਸਾਲਾ ਪੁਜਿਆ। ਕੀਰਤ, ਗੋਪਾਲ, ਅਨੰਤ, ਪੁੰਡਰੀਕ, ਸੂਰਜ ਚਾਰੂ, ਸਭ ਭੱਜੇ। ਪਿੱਛੇ-ਪਿੱਛੇ ਬੱਬਰ ਅਤੇ ਸੋਨਾ ਵੀ ਆਏ।

ਬਾਹਰਲੇ ਕਮਰੇ ਵਿਚ ਮਾਤਸ੍ਰੀ ਰਾਲਹਿ ਚੀਕਾ ਮਾਰ ਰਹੀ ਸੀ। ਗੋਮਤੀ ਉਹਨਾ ਨੂੰ ਸੰਭਾਲ ਰਹੀ ਸੀ।

ਕੀਰਤ ਨੇ ਕਿਹਾ, "ਮਾਤਸ੍ਰੀ, ਤੁਸੀਂ ਨਿਰਾਧਾਰ ਰੋ ਰਹੇ ਹੋ। ਨਾੜੀ ਠੀਕ ਚੱਲ ਰਹੀ ਹੈ। ਹੁਣੇ ਸੁਧ ਪਰਤ ਆਵੇਗੀ। ਤੁਸੀਂ ਚਿੰਤਾ ਨਾ ਕਰੋ।"

ਯੁਵਰਾਜ ਹੋਸ਼ ਵਿਚ ਆਉਣ ਲੱਗੇ। "ਭਰਤ ਚਾਰੂ !...ਤੁਸੀ ਠੀਕ ਕਹਿ ਰਹੇ ਸੀ। ਮੇਰੇ ਲਹੂ ਵਿਚ ਅੱਗ ਨਹੀ ਹੈ। ਮੈ ਨੀਚ ਹਾ।"

ਸੈਨਾਪਤੀ ਗੋਪਾਲ ਨੇ ਕਿਹਾ, "ਪੁੰਡਰੀਕ ! ਲਾਸਾ ਕੋਲ ਖੜ੍ਹੇ ਡੂਮ ਨੂੰ ਬੁਲਾਓ।"

ਭਰਤ ਆਇਆ ਅਤੇ ਬਾਹਰਲੇ ਦੁਆਰ ਉੱਤੇ ਹੱਥ ਜੋੜ ਕੇ ਖੜ੍ਹਾ ਹੋ ਗਿਆ।

ਸੈਨਾਪਤੀ ਗੋਪਾਲ ਬੋਲੇ, "ਭਰਤ ਭਾਈ, ਕੀ ਕਹਿ ਦਿੱਤਾ ਤੁਸੀਂ ਯੁਵਰਾਜ ਨੂੰ ?"

"ਹੁਣੇ ਹੋਸ ਵਿਚ ਆ ਜਾਣਗੇ, ਸੈਨਾਪਤੀ, ਤੁਹਾਨੂੰ ਆਪ ਹੀ ਦੱਸ ਦੇਣਗੇ ਜਾ ਆਪ ਹੀ ਉਹਨਾਂ ਤੋਂ ਪੁੱਛ ਲੈਣਾ। ਮੈ ਤਾਂ ਉਹੋ ਕਿਹਾ ਜੋ ਕਾਸੀ ਦੀ ਪਰਜਾ ਆਏ ਦਿਨ ਕੂਕ-ਕੂਕ ਕੇ ਕਹਿ ਰਹੀ ਹੈ।"

ਭਰਤ ਚਲਿਆ ਗਿਆ।

ਯੁਵਰਾਜ ਬੈਠੇ ਹੋ ਗਏ।

ਸੈਨਾਪਤੀ ਨੇ ਪੁਛਿਆ, "ਕੀ ਹੋ ਗਿਆ ਸੀ ਯੁਵਰਾਜ ? ਭਰਤ ਨੇ ਕੁਛ ਕਹਿ ਦਿੱਤਾ ਸੀ ?"

"ਹਾ, ਸੈਨਾਪਤੀ ! ਉਹਨੇ ਕਿਹਾ ਕਿ ਰਾਜਾ ਕੀਰਤ ਨੂੰ ਕਹਿਣਾ ਕਿ ਆਏ ਦਿਨ ਯੁੱਧ-

ਭੂਮੀ ਨੂੰ ਲਾਸ਼ਾਂ ਨਾਲ ਭਰ ਕੇ ਉਹ ਭਰਤ ਨੂੰ ਧਨਾਢ ਨਾ ਬਣਾਉਣ। ਸ਼੍ਰੀ-ਮਾਂ ਦੀ ਕਿਰਪਾ ਨਾਲ ਅਸੀਂ ਭੂਮ ਦੀਨ ਸਥਿਤੀ ਵਿਚ ਵੀ ਇੱਜ਼ਤ ਨਾਲ ਜਿਉਣਾ ਸਿੱਖ ਗਏ ਹਾਂ। ਮੈ ਧਨਾਢ ਲੋਕਾਂ ਨੂੰ ਨੀਚ ਸਮਝਦਾ ਹਾਂ। ਚੰਦੇਲ ਰਾਜਾ ਤਾਂ ਭੇਸ ਬਦਲ ਕੇ ਰਹਿੰਦਾ ਸੀ ਕਾਸ਼ੀ ਵਿਚ ਅਤੇ ਉਹ ਜਾਣਦਾ ਵੀ ਨਹੀਂ ਸੀ ਕਿ ਉਹਦੇ ਪਿਤਾਮਾ ਨਾਲ ਸ਼੍ਰੀ-ਮਾਂ ਦਾ ਕੀ ਸੰਬੰਧ ਸੀ। ਤਾ ਵੀ ਉਹਨੇ ਕੇਵਲ ਘੋੜੇ ਨਾਲ ਦੋ ਸੌ ਨਿੰਦਕ ਨੌਜਵਾਨਾਂ ਨੂੰ ਅਜਿਹਾ ਮਿੱਧਿਆ ਕਿ ਇਕ ਵੀ ਲਾਸ਼ ਸਾਬਤ ਨਾ ਬਚੀ। ਉਹਨੇ ਤਾਂ ਬਦਲਾ ਲੈ ਲਿਆ ਅਸ਼ਵਗੰਧ ਦੀ ਹੱਤਿਆ ਕਰ ਕੇ, ਪਰ ਤੇਰੇ ਲਹੂ ਦੀ ਅੱਗ ਕਿਥੇ ਚਲੀ ਗਈ ਸੀ ਉਸ ਸਮੇਂ ਜਦੋਂ ਬ੍ਰਹਮਪੁਰੀ ਦੇ ਲੋਕਾਂ ਨੇ ਤੇਰੀ ਮਾਂ ਨੂੰ ਕਲੰਕਣੀ ਕਿਹਾ ? ਆਰੀਆ ਰੱਜੁਕ ਦੀ ਹੱਤਿਆ ਮਗਰੋਂ ਤੂੰ ਕੀ ਕੀਤਾ ?"

"ਭੁੱਲ ਜਾਓ, ਯੁਵਰਾਜ। ਤੁਸੀਂ ਬਹੁਤ ਕੁਛ ਸੁਣਨਾ ਅਤੇ ਦੇਖਣਾ ਹੈ। ਚਾਹੁਣ ਨਾਲ ਹੀ ਕੋਈ ਸਮਰਾਟ ਨਹੀਂ ਬਣ ਜਾਂਦਾ। ਉਹਦੇ ਲਈ ਅਦੁਤੀ ਸਾਹਸ, ਸੰਕਟ ਵਿਚ ਆਪਣੇ ਆਪ ਨੂੰ ਲੋੜ-ਅਨੁਸਾਰ ਝੋਕ ਦੇਣ ਦਾ ਸੰਕਲਪ, ਇਹ ਸਭ ਸਿੱਖਣਾ ਪੈਂਦਾ ਹੈ। ਤੁਸੀਂ ਯਕੀਨ ਰੱਖੋ। ਸਤਾਰਾਂ ਸਾਲਾਂ ਦੇ ਮੁੰਡੇ ਤੋਂ ਪਰਜਾ ਬਹੁਤ ਵੱਡੀਆਂ-ਵੱਡੀਆਂ ਆਸ਼ਾਂ ਕਰ ਰਹੀ ਹੈ। ਛੱਡੋ ਇਹ ਸਭ। ਪੁੰਡਰੀਕ, ਥੋੜ੍ਹਾ ਗਰਮ ਦੁੱਧ ਮੰਗਵਾਓ।"

ਸੈਨਾਪਤੀ ਨੇ ਬੜਾ ਜ਼ੋਰ ਦੇ ਕੇ ਗੋਵਿੰਦ ਨੂੰ ਦੁੱਧ ਪੀਣ ਲਈ ਕਿਹਾ, "ਯੁਵਰਾਜ, ਤੁਸੀ ਅਜੇ ਸਵੇਰੇ ਤੋ ਪਹਿਲਾਂ ਵਾਲੇ ਚਾਨਣ ਵਿਚ ਜਿਉਂ ਰਹੇ ਹੋ। ਤੁਹਾਡੇ ਜੀਵਨ ਦਾ ਜਦੋਂ ਸੂਰਜ ਚੜ੍ਹੇਗਾ ਤਾ ਕਾਸ਼ੀ ਦੀ ਉਹੋ ਪਰਜਾ ਤੁਹਾਡੇ ਅਗੇ ਧ੍ਰਜ ਲੈ ਕੇ ਚੱਲੇਗੀ।"

"ਬੇਟੇ ! ਸੈਨਾਪਤੀ ਦਾ ਧੰਨਵਾਦ ਕਰ ਕਿ ਇਹਨਾਂ ਨੇ ਨਾ ਕੇਵਲ ਉਤਸਾਹ ਜਗਾਉਣ ਲਈ, ਸਗੋਂ ਤੂੰ ਕਿਸ ਸੇਧ ਵਿਚ ਜਾਣਾ ਹੈ, ਤੇਰਾ ਨਿਸ਼ਾਨਾ ਕੀ ਹੈ, ਉਹਨੂੰ ਪਾਉਣ ਲਈ ਵੀ ਮਾਰਗ ਦੱਸਿਆ ਹੈ", ਨਰਪਤਿ ਚੰਦਰ ਬੋਲੇ।

ਗੋਪਾਲ ਭੱਟ ਬੋਲੇ; "ਬੈਠੋ ਨਰਪਤਿ ਚੰਦਰ, ਯੁਵਰਾਜ ਪੂਰੀ ਤਰ੍ਹਾਂ ਠੀਕ ਹਨ।"

ਸੈਨਾਪਤੀ ਨੇ ਕਿਹਾ, "ਰਾਜੇਸ਼ਵਰੀ, ਦੇਵੀ ਗੋਮਤੀ ! ਮੈਂ ਤੁਹਾਡਾ ਥੋੜ੍ਹਾ ਸਮਾ ਲਵਾਂਗਾ। ਮੈਂ ਇਕਾਂਤ ਵਿਚ ਕੁਛ ਜ਼ਰੂਰੀ ਗੱਲਾਂ ਕਰਨੀਆ ਚਾਹੁੰਦਾ ਹਾ।"

"ਤੁਸੀਂ ਮੇਰੇ ਕਮਰੇ ਵਿਚ ਬੈਠੋਗੇ, ਆਰੀਆ ?"

"ਇਸ ਵਿਚ ਮੇਰੀ ਸਹਿਮਤੀ ਮੰਗਣ ਦਾ ਸਵਾਲ ਕਿਥੋਂ ਆਉਂਦਾ ਹੈ।....ਚਲੋ ਰਾਜਨ।"

ਕੀਰਤ, ਗੋਮਤੀ ਅਤੇ ਗੋਪਾਲ ਭੱਟ, ਸਾਰੇ ਗੋਮਤੀ ਦੇ ਕਮਰੇ ਵਿਚ ਬੈਠ ਗਏ। ਤਦੇ ਦਕਸ਼ਿਣਾ ਆਈ, "ਰਾਜਾ, ਭੁੱਖ ਤਾ ਲੱਗੀ ਹੋਵੇਗੀ ? ਪਤਾ ਨਹੀਂ ਦੁਪਹਿਰ ਨੂੰ ਵੀ ਕੁਛ ਖਾਧਾ ਜਾ ਨਹੀਂ ! ਤੁਹਾਨੂੰ ਜੋ ਚੀਜ਼ ਬਹੁਤ ਚੰਗੀ ਲਗਦੀ ਹੋਵੇ, ਉਹ ਦੱਸੋ। ਮੈਂ ਅੱਧੀ ਘੜੀ ਵਿਚ ਤਿਆਰ ਕਰ ਕੇ ਲਿਆਉਂਦੀ ਹਾ।"

"ਦਕਸ਼ਿਣਾ, ਅੱਜ ਛੋਟੀਆ ਦਾਖਾ ਨਾਲ ਭਰਪੂਰ ਹਲਵਾ ਖੁਆ ਦੇ।"

ਉਹਨੇ ਦਰਵਾਜ਼ਾ ਬੰਦ ਕੀਤਾ ਅਤੇ ਚਲੀ ਗਈ।

"ਦੇਵੀ ! ਤੁਹਾਨੂੰ ਇਸ ਰਹੱਸ ਦਾ ਤਾ ਪਤਾ ਨਹੀਂ ਹੋਣਾ ਕਿ ਤੁਸੀਂ ਅਤੇ ਨਟ-ਕੰਨਿਆ ਸੋਨਾ ਨੇ ਦੋ ਹਜ਼ਾਰ ਸੈਨਿਕਾਂ ਨੂੰ ਮਾਰ ਮੁਕਾਇਆ ਹੈ ?" ਗੋਪਾਲ ਭੱਟ ਬੋਲੇ।

"ਤੁਸੀਂ ਮਖੌਲ ਕਰ ਰਹੇ ਹੋ, ਆਰੀਆ !"

"ਨਹੀਂ ਰਾਜ-ਬਹੂ, ਇਹ ਅਨੂਪਮ ਆਨੰਦ ਨਾਲ ਭਰਿਆ ਸੱਚ ਹੈ।"

"ਕਿਵੇਂ ?"

"ਰਾਜੇਸ਼ਵਰ ਜਦੋਂ ਸਿੰਘਲਦੀਪ ਦੀ ਯਾਤਰਾ ਉੱਤੇ ਗਏ ਤਾ ਉਹਨਾਂ ਨੇ ਉਥੇ ਹੀ ਜਾਣਿਆ ਕਿ ਅਜਿਹੀਆਂ ਅਨੇਕ ਜੜੀਆਂ-ਬੂਟੀਆਂ ਹੁੰਦੀਆਂ ਹਨ, ਜਿਨ੍ਹਾ ਦੇ ਰਸ ਵਿਚ ਡੁਬੋ ਦੇਣ ਨਾਲ ਤੀਰ ਅਤੇ ਤਲਵਾਰ ਦੀ ਮਾਮੂਲੀ ਝਰੀਟ ਨਾਲ ਵੀ ਵਿਅਕਤੀ ਇਕ ਘੜੀ ਵਿਚ ਮਰ ਜਾਦਾ ਹੈ। ਮੈਨੂੰ ਰਾਜੇਸ਼ਵਰ ਨੇ ਦੱਸਿਆ ਕਿ ਤੁਸੀਂ ਉੱਚ-ਕੋਟੀ ਦੀ ਨਿਸ਼ਾਨਚੀ ਵੀ ਹੋ। ਮੈਂ ਤੁਹਾਡੀ ਆਗਿਆ ਨਾਲ ਸੋਨਾ ਅਤੇ ਉਹਦੇ ਪਤੀ ਨੂੰ ਜੁਝੌਤੀ ਲੈ ਕੇ ਜਾ ਰਿਹਾ ਹਾਂ, ਤਾਂ ਜੋ ਉੱਤਾਰਪਥ ਦੇ ਸਭ ਤੋਂ ਭਾਗਸ਼ਾਲੀ ਚੰਦੇਲ ਰਾਜਵੰਸ਼ ਨੂੰ ਕੀਰਤ ਦੇਵ ਦੀ ਸੁਗਾਤ ਦੇਵਾਂ—ਇਹ ਨਵਾਂ ਯੁੱਧ-ਕੌਸ਼ਲ। ਇਹਨੂੰ ਪੂਰੀ ਤਰ੍ਹਾਂ ਗੁਪਤ ਰੱਖਣਾ ਚਾਹੀਦਾ ਹੈ।"

ਦਕਸ਼ਿਣਾ ਬੋਲੀ, "ਆ ਜਾਵਾਂ ਰਾਜੇਸ਼ਵਰੀ ?"

ਗੋਮਤੀ ਨੇ ਗੋਪਾਲ ਭੱਟ ਵੱਲ ਦੇਖਿਆ।

"ਬੁਲਾ ਲਓ ਦੇਵੀ, ਸਾਡੀ ਗੱਲਬਾਤ ਤਾ ਹੋ ਚੁੱਕੀ।"

"ਆ ਜਾ, ਦਕਸਿਣਾ।"

ਦਕਸ਼ਿਣਾ ਕਟੋਰਿਆ ਵਿਚ ਪਾਏ ਹਲਵੇ ਨੂੰ ਕੀਰਤ, ਸੈਨਾਪਤੀ ਅਤੇ ਗੋਮਤੀ ਨੂੰ ਦਿੰਦੀ ਹੋਈ ਬੋਲੀ, "ਰਾਜਨ, ਗਰਮ ਦੁੱਧ ਵੀ ਪੀਓਗੇ ?"

"ਹਾਂ ਦਕਸ਼ਿਣਾ, ਪਰ ਛੋਟੇ ਕਟੋਰਿਆ ਵਿਚ ਹੀ ਲਿਆਉਣਾ।"

"ਮੈਂ ਤੁਹਾਡੇ ਵਿਸ਼ੇਸ਼ ਪਕਵਾਨ ਨਾਲ ਪੇਟ ਭਰ ਕੇ ਅੱਧੀ ਰਾਤ ਤੋਂ ਪਹਿਲਾ ਸੋਨਾ ਅਤੇ ਉਹਦੇ ਪਤੀ....ਕੀ ਨਾ ਹੈ ਉਹਦਾ..."

ਗੋਮਤੀ ਨੇ ਦੱਸਿਆ, "ਦੇਵਲ।"

"...ਦੋਵਾਂ ਨੂੰ ਘੋੜਿਆ ਉਤੇ ਬਿਠਾ ਕੇ ਤੁਰ ਪਵਾਗਾ। ਰਾਜਬਹੂ, ਗਾਹੜਵਾਲਾ ਨੂੰ ਆਪਣੇ ਵੈਰੀ ਉਤੇ ਪਹਿਰਾ ਬਿਠਾਉਣ ਤੱਕ ਦਾ ਗਿਆਨ ਨਹੀਂ ਹੈ। ਮੈਂ ਅਨੰਤ ਅਤੇ ਪੁੰਡਰੀਕ ਨੂੰ ਇਹ ਭਾਰ ਸੌਂਪ ਦਿੱਤਾ ਹੈ ਕਿ ਤੁਹਾਡਾ ਕੋਈ ਅਪਹਰਨ ਨਾ ਕਰ ਸਕੇ। ਰਾਜੇਸ਼ਵਰ ਤਾਂ ਹਨ ਹੀ। ਮੈਨੂੰ ਇਹ ਦੁਰਗ ਖੰਡਰ ਲਗਦਾ ਹੈ ਜਿਸ ਵਿਚ ਕੋਈ ਵੀ, ਕਿਧਰੋਂ ਵੀ ਪ੍ਰਵੇਸ਼ ਕਰ ਸਕਦਾ ਹੈ। ਭਰਤ ਨੇ ਮਾਰਮਿਕ ਵਾਰ ਕੀਤਾ ਹੈ। ਇਕ ਪਾਸੇ ਰਾਲਹਿ ਦੇਵੀ ਦੇ ਚਰਿਤਰ ਉਤੇ ਕਾਲਸ ਮਲੀ ਜਾ ਰਹੀ ਹੈ, ਆਰੀਆ ਰੱਜੁਕ ਦੀ ਹੱਤਿਆ ਹੋ ਰਹੀ ਹੈ, ਸਾਡੇ ਰੁਦਰ-ਅਵਤਾਰ ਰਾਜੇਸਵਰ ਪ੍ਰਚੰਡ ਨੂੰ ਚੱਕਰ ਵਿਚ ਨਚਾਉਂਦੇ ਹੋਏ ਪੂਰੀ ਬ੍ਰਹਮਪੁਰੀ ਨੂੰ ਮਸਲ ਰਹੇ ਹਨ, ਉਹ ਵੀ ਭੇਸ ਵਟਾ ਕੇ, ਅਸ਼ਵਗੰਧ ਦੀ ਹੱਤਿਆ ਕਰ ਰਹੇ ਹਨ। ਪਰ ਗਾਹੜਵਾਲ ਸੈਨਾ ਪਾਰਸ ਤੇ ਹਾਣੂ ਦੀ ਅਗਵਾਈ ਵਿਚ ਮੌਜ ਨਾਲ ਖੜ੍ਹੀ ਹੈ ਅਤੇ ਯੁਵਰਾਜ ਨੇੜਲੀਆਂ ਝਾੜੀਆਂ ਵਿਚ ਛੁਪੇ ਹੋਏ ਹਨ ! ਭਰਤ ਨੇ ਜੋ ਜਨਤਾ ਤੋਂ ਸੁਣਿਆ, ਸੁਣਾ ਦਿੱਤਾ !"

## ਰਾਤ ਦਾ ਪਹਿਲਾ ਪਹਿਰ

ਗੋਮਤੀ ਦੇ ਹੱਥ ਦਾ ਬਣਿਆ ਭੋਜਨ ਗੋਪਾਲ ਭੱਟ ਦੇ ਸਾਹਮਣੇ ਸੀ। ਨਮਕੀਨ ਪੂਰੀਆਂ,

ਕੱਚੇ ਅੰਬ ਦਾ ਗੁੱਦਾ ਕਤਰ ਕੇ ਅੱਗ ਉਤੇ ਕਾਫੀ ਸਮਾਂ ਰਿੰਨ੍ਹਦਿਆਂ ਅਤੇ ਉਸ ਵਿਚ ਮੇਵੇ, ਲੌਂਗ ਤੇ ਸੱਕਰ ਪਾਉਂਦਿਆਂ ਬਣਾਈ ਗਈ ਚਟਨੀ, ਤੋਰੀਆਂ ਅਤੇ ਆਲੂਆਂ ਨਾਲ ਸਮੁੱਚੇ ਮਸਾਲੇ ਨੂੰ ਘਿਉ ਵਿਚ ਭੁੰਨ ਕੇ ਬਣਾਈ ਗਈ ਤਰਕਾਰੀ ਅਤੇ ਬਹੁਤ ਹੀ ਸਵਾਦੀ ਚੌਲਾਂ ਦੀ ਬਣੀ ਖੀਰ ਜੋ ਛੋਟੇ-ਛੋਟੇ ਕਟੋਰਿਆ ਵਿਚ ਪਾਈ ਹੋਈ ਸੀ ਅਤੇ ਜਿਸ ਉੱਤੇ ਚਿਰੌਂਜੀ, ਪਿਸਤਾ, ਆਦਿ ਬਖੇਰ ਦਿਤੇ ਗਏ ਸਨ।

"ਰਾਜਨ ! ਅੱਜ ਦੀ ਖੀਰ ਖਾ ਕੇ ਮੈਨੂੰ ਆਪਣਾ ਬਚਪਨ ਯਾਦ ਆ ਗਿਆ। ਅਸੀ ਏਨੇ ਨਿਰਧਨ ਅਤੇ ਦੀਨ ਬ੍ਰਾਹਮਣ ਸੀ ਕਿ ਜਦੋਂ ਕੋਈ ਬਹੁਤ ਪ੍ਰਸੰਨਤਾ ਵਾਲੀ ਘਟਨਾ ਵਾਪਰਦੀ ਸੀ ਤਾ ਮੇਰੀ ਮਾ ਮੇਰੇ ਲਈ ਅਜਿਹੀ ਖੀਰ ਬਣਾਉਂਦੀ ਸੀ। ਉਹ ਦਿਨ ਸਾਡੇ ਲਈ ਮਹਾ-ਉਤਸਵ ਦਾ ਦਿਨ ਹੁੰਦਾ ਸੀ। ਅੱਜ ਦੇਵੀ ਨੇ ਮੈਨੂੰ ਏਨੇ ਸਾਲਾ ਮਗਰੋਂ ਮੇਰੇ ਘਰ ਦੇ ਕੱਚੇ ਵਿਹੜੇ ਵਿਚ ਪੁਚਾ ਦਿੱਤਾ। ਰਾਜ-ਰਾਜੇਸ਼ਵਰੀ, ਇਕੋ ਹੀ ਗੱਲ ਵਾਰ-ਵਾਰ ਕਹਿਣ ਨਾਲ ਆਪਣਾ ਅਰਥਾ ਗੁਆ ਬੈਠਦੀ ਹੈ, ਪਰ ਨਿਮਾਣਾ ਗੋਪਾਲ ਇਸੇ ਜਨਮ ਵਿਚ ਪ੍ਰਤਿਹਾਰਾਂ ਦੀ ਬੇਟੀ ਅਤੇ ਚੰਦੇਲਾ ਦੇ ਬੇਟੇ ਦੇ ਰਾਜ-ਅਭਿਸੇਕ ਸਮੇਂ ਕੁਛ ਕਰ ਕੇ ਦਿਖਾਵੇਗਾ। ਇਸ ਅਤਿਅੰਤ ਸਵਾਦੀ ਅਤੇ ਨਰਮ ਭੋਜਨ ਲਈ ਮੇਰੀ ਸੌ-ਸੌ ਅਸੀਰਵਾਦ ! ਰਾਜਨ, ਮੈਂ ਪਹਿਲਾ ਵਿਦਾ ਹੋਣ ਸਮੇ ਚਿਤਾਵਨੀ ਦਿਆ ਕਰਦਾ ਸੀ ਕਿ ਜਾਣ-ਬੁੱਝ ਕੇ ਸੰਕਟ ਵਿਚ ਨਾ ਪੈਣਾ। ਅੱਜ ਵਿਦਾ ਹੋਣ ਸਮੇ ਚਿਤਾਵਨੀ ਦੇ ਰਿਹਾ ਹਾ ਕਿ ਤੁਸੀ ਦੇਵੀ ਦੀ ਰਖਿਆ ਲਈ ਹਰ ਸੰਕਟ ਵਿਚ ਟੁੱਟ ਕੇ ਪੈ ਜਾਣਾ, ਪ੍ਰਚੰਡ ਦੇ ਨਾਲ। ਕਰਨ ਨੂੰ ਭਜਾਉਣ ਦੀ ਸਾਜਿਸ ਜੇ ਸਫਲ ਹੋ ਗਈ ਤਾ ਸਾਡਾ ਨੱਕ ਵਢਿਆ ਜਾਵਗਾ।"

ਕੀਰਤ ਅਤੇ ਗੋਪਾਲ ਨੇ ਇਕ ਦੂਜੇ ਨੂੰ ਜੱਫੀ ਪਾਈ।

ਗੋਪਾਲ ਬੋਲੇ, "ਜੈ ਕੰਦਾਰੀਆ !"

ਕੀਰਤ ਬੋਲੇ, "ਜੈ ਕੰਦਾਰੀਆ !"

"ਸੋਨਾ ਬੇਟੀ !"

"ਆਈ ਪਿਤਾ-ਸਰੂਪ !"

ਸੋਨਾ ਅਤੇ ਦੇਵਲ ਨੂੰ ਲੈ ਬੱਬਰ ਨਟ ਆ ਕੇ ਸਾਹਮਣੇ ਖੜ੍ਹਾ ਹੋ ਗਿਆ, "ਸੋਨਾ ਮੇਰੀਆ ਅੱਖਾ ਦੀ ਰੋਸਨੀ ਹੈ, ਸੈਨਾਪਤੀ। ਇਹਦੀ ਰਖਿਆ ਦੀ ਜ਼ਿੰਮੇਵਾਰੀ ਦੇਵਲ ਉਤੇ ਨਹੀ, ਤੁਹਾਡੇ ਉਤੇ ਪਾ ਰਿਹਾ ਹਾ।"

"ਠੀਕ ਹੈ, ਬੱਬਰ ਭਾਈ। ਇਕ ਗੱਲ ਜ਼ਰਾ ਇਕਾਂਤ ਵਿਚ ਸੁਣੋ।"

"ਕਹੋ, ਸੈਨਾਪਤੀ।"

"ਦੇਖੋ ਭਾਈ, ਅੱਜ ਚੰਦੇਲਾਂ ਦਾ ਗੌਰਵ ਕਾਸੀ ਉਤੇ ਛਾ ਗਿਆ ਹੈ। ਜੇ ਕਰਨ ਨੂੰ ਇਹਨਾ ਊਣੇ-ਹੀਣੇ ਗਾਹੜਵਾਲਾ ਤੋਂ ਛੁਡਾਉਣ ਵਿਚ ਵੈਰੀ ਸਫਲ ਹੋ ਗਿਆ ਤਾ ਸਾਡੇ ਸਭ ਦੇ ਮੂੰਹਾ ਉਤੇ ਕਾਲਸ ਲੱਗ ਜਾਵੇਗੀ।"

"ਇਹ ਮੇਰੇ ਉੱਤੇ ਛੱਡੋ, ਸੈਨਾਪਤੀ ! ਕੱਲ੍ਹ ਹੀ ਸੈਨਾਪਤੀ ਪੁੰਡਰੀਕ ਨੇ ਸਭ ਕੁਛ ਸਮਝਾ ਦਿੱਤਾ ਹੈ ਅਤੇ ਜੋਰ ਨਾਲ ਕਿਹਾ ਹੈ ਕਿ ਮੈਂ ਆਪਣੇ ਪੂਰੇ ਪਰਿਵਾਰ ਨਾਲ ਮਹਾ-ਸਿਵਰਾਤਰੀ ਤੱਕ ਉਸੇ ਛੱਤ ਉਤੇ ਡੇਰਾ ਲਾਈ ਰੱਖਾ। ਉਹਨਾ ਨੇ ਰਾਣੀ ਬੇਟੀ ਦੀ ਰਾਖੀ ਦਾ ਭਾਰ ਵੀ ਮੈਨੂੰ

ਸੌਂਪਿਆ ਹੈ। ਜੇ ਰਾਣੀ ਬੇਟੀ ਉਤੇ ਅਜਿਹਾ ਸੰਕਟ ਆਇਆ ਤਾਂ ਮੈਂ ਧਰਤੀ ਨੂੰ ਅੰਬਰ ਨਾਲ ਜੋੜਨ ਵਾਲੇ ਰੱਸੇ ਉਤੇ ਅਜਿਹੀ ਨਟ-ਕਲਾ ਦਿਖਾ ਦੇਵਾਂਗਾ ਕਿ ਡਾਹਰੀਆ ਵੀ ਯਾਦ ਕਰੇਗਾ।"

ਗੋਪਾਲ ਨੇ ਸੋਨਾ ਦੇ ਮੋਢੇ ਉੱਤੇ ਹੱਥ ਰੱਖਿਆ, "ਚੱਲ, ਬੇਟੀ !"

ਦੇਵਲ ਅਤੇ ਬੱਬਰ ਪਿੱਛੇ-ਪਿੱਛੇ ਦੁਰਗ ਦੇ ਬਾਹਰਲੇ ਦੁਆਰ ਤੱਕ ਆਏ। ਦਸ ਚੰਦੇਲ ਯੋਧੇ ਹਾਜ਼ਰ ਸਨ। ਪੁੰਡਰੀਕ ਅਤੇ ਅਨੰਤ ਨੇ ਸੈਨਾਪਤੀ ਦੇ ਚਰਨ ਛੂਹੇ। ਦੋ ਘੋੜਿਆਂ ਉਤੇ ਸੋਨਾ ਅਤੇ ਦੇਵਲ ਸਵਾਰ ਹੋਏ, ਤੀਜੇ ਉਤੇ ਗੋਪਾਲ।

"ਜੈ ਕੰਦਾਰੀਆ !"

"ਜੈ ਕੰਦਾਰੀਆ !!"

ਅੱਗੇ-ਅੱਗੇ ਸੈਨਾਪਤੀ ਦਾ ਘੋੜਾ, ਉਹਦੇ ਪਿੱਛੇ ਪੁਰਸ਼ਾ ਵਾਲੇ ਭੇਖ ਵਿਚ ਸੋਨਾ ਅਤੇ ਅੰਤ ਵਿਚ ਘੋੜੇ ਉਤੇ ਸਵਾਰ ਦੇਵਲ।

"ਇਕ ਪਲ ਰੁਕਣਾ ਹੈ ਦੇਵਲ, ਨੰਦੀਸਵਰ ਦੇ ਸਾਹਮਣੇ।"

ਨੰਦੀਸਵਰ ਪੁੱਜ ਕੇ ਉਹਨਾ ਨੇ ਪਹਿਰੇਦਾਰ ਨੂੰ ਬੁਲਾਇਆ।

"ਦੱਸਣ-ਪੁੱਛਣ ਦੀ ਕੋਈ ਲੋੜ ਨਹੀ, ਆਦਰਯੋਗ ਗੱਪੂ। ਤੁਸੀ ਸਿੱਧੇ ਬਾਬਾ ਦੇ ਕਮਰੇ ਵਿਚ ਚਲੇ ਜਾਓ।"

ਗੋਪਾਲ ਨੇ ਚਰਨ ਛੂਹੇ, "ਬਾਬਾ !"

ਬ੍ਰਿਸਧ੍ਰਜ ਉਹਨਾਂ ਨੂੰ ਛਾਤੀ ਨਾਲ ਲਾ ਕੇ ਮੁਸਕਰਾਉਂਦੇ ਰਹੇ।

"ਹੁਣ ਤਾ ਕੁਛ ਸਾਤੀ ਮਿਲੀ ਹੋਵੇਗੀ, ਬਾਬਾ ?"

"ਮੈਂ ਹੈਰਾਨ ਹਾ, ਗੋਪਾਲ, ਇਸ ਲੜਕੇ ਤੋ ਇਹ ਸਭ ਕਰ ਦਿਖਾਉਣ ਦੀ ਮੈਂ ਨਾ ਕਲਪਨਾ ਕੀਤੀ ਸੀ ਅਤੇ ਨਾ ਹੀ ਆਸ। ਇਹ ਤਾ ਰੁਦਰ ਦਾ ਤੇਜੱਸਵੀ ਅੰਸ ਹੈ, ਗੋਪਾਲ। ਇਕ ਵਾਰ ਫੇਰ ਵਿਦਿਆਧਰ ਦੇ ਸਾਮਰਾਜ ਨੂੰ ਸਥਾਪਿਤ ਕਰ ਦੇ ਤੂੰ। ਮੇਰੀ ਅਸੀਰਵਾਦ ਤੇਰੇ ਨਾਲ ਹੈ।"

"ਬਾਬਾ, ਰਾਜਨ ਕੱਲ੍ਹ ਜਾ ਪਰਸੋਂ ਨੰਦੀਸਵਰ ਵਿਚ ਤੁਹਾਥੋਂ ਅਸੀਰਵਾਦ ਲੈਣ ਆਉਣਗੇ, ਪਰ ਉਹਨਾ ਨੇ ਪ੍ਰਤਿਗਿਆ ਕੀਤੀ ਹੈ ਕਿ ਬਾਬਾ ਅਤੇ ਆਚਾਰੀਆ ਤੋ ਬਿਨਾ ਮੈ ਸਿੰਘਾਸਨ ਉਤੇ ਨਹੀ ਬੈਠਾਗਾ।"

"ਅੱਛਾ, ਅੱਛਾ, ਤੂੰ ਜਾ। ਮੈ ਉਹਨੂੰ ਸਮਝਾ ਲਵਾਂਗਾ।"

"ਜੈ ਨੰਦੀਸਵਰ !"

"ਜੈ ਨੰਦੀਸ਼ਵਰ !"

53

"ਬਹੁਤ ਥੱਕ ਗਏ ਹੋ ਨਾ, ਆਰੀਆ-ਪੁੱਤਰ ?"

"ਥੱਕਿਆ ਤਾਂ ਨਹੀਂ ਹਾਂ ਦੇਵੀ। ਸ਼ਿਵਰਾਤਰੀ ਨੂੰ ਕੀ ਰਣਨੀਤੀ ਅਪਣਾਈ ਜਾਵੇ, ਇਸੇ ਗੱਲ ਨੂੰ ਲੈ ਕੇ ਮੱਥਾ ਚੱਕਰ ਖਾ ਰਿਹਾ ਹੈ।"

ਗੋਮਤੀ ਆਪਣੇ ਬਿਸਤਰੇ ਤੋਂ ਉੱਠੀ ਅਤੇ ਸਿਰ੍ਹਾਣੇ ਬੈਠ ਕੇ ਵਾਲਾਂ ਵਿਚ ਸੁਗੰਧਿਤ ਸੀਤਲ ਤੇਲ ਲਾਉਣ ਲੱਗੀ, "ਮੱਥਾ ਤਾਂ ਤਪਿਆ ਪਿਆ ਹੈ, ਆਰੀਆ-ਪੁੱਤਰ !"

"ਤੁਸੀਂ ਕਦੋਂ ਤੱਕ ਹਰ ਰੋਜ਼ ਤੇਲ-ਮਾਲਸ਼ ਕਰੋਗੇ, ਦੇਵੀ ?"

"ਕੀ ਇਹ ਚੰਗਾ ਨਹੀਂ ਲੱਗ ਰਿਹਾ ?"

"ਲੱਗ ਤਾਂ ਰਿਹਾ ਹੈ, ਪਰ ਮੱਥੇ ਵਿਚ ਹਨੇਰੀ ਚੱਲ ਰਹੀ ਹੈ। ਜੇ ਇਹਨਾਂ ਕਮੀਣਿਆਂ ਨੇ ਵਿਉਂਤ ਬਣਾ ਕੇ ਤੁਹਾਨੂੰ ਫਸਾਇਆ ਤਾਂ ਮੈਂ ਲਹੂ ਦੀ ਨਦੀ ਵਗਾ ਦੇਵਾਂਗਾ।"

"ਤੁਸੀਂ ਸ਼ਾਂਤ ਰਹੋ, ਆਰੀਆ-ਪੁੱਤਰ। ਗੋਮਤੀ ਨੇ ਕਦੀ ਵੀ ਕੋਈ ਅਜਿਹੀ ਗੱਲ ਨਹੀਂ ਕੀਤੀ ਜੀਹਦਾ ਦੰਡ ਇਸ ਰੂਪ ਵਿਚ ਦੇਣਗੇ ਮੇਰੇ ਪਾਰਥਸਾਰਥੀ।...ਸੌਂ ਜਾਓ ਆਰੀਆ-ਪੁੱਤਰ। ਮੈਂ ਇਸੇ ਤਰ੍ਹਾਂ ਰਾਤ-ਭਰ ਸਿਰ੍ਹਾਣੇ ਬੈਠੀ ਰਹਾਂਗੀ।"

ਕੀਰਤ ਨੇ ਗੋਮਤੀ ਨੂੰ ਖਿਚਿਆ ਅਤੇ ਬਾਹਾਂ ਵਿਚ ਸਮੇਟ ਲਿਆ। "ਗੋਮਤੀ, ਆਰੀਆ ਸੁਬੋਧ ਪਹਿਲਾਂ ਵਾਂਗ ਹੀ ਦਲੀਲਾਂ ਵਿਚ ਡੁੱਬੇ ਹਨ ਜਾਂ ਸਾਡੇ ਸੰਬੰਧਾਂ ਨਾਲ ਉਹਨਾਂ ਨੂੰ ਕੁਛ ਸ਼ਾਂਤੀ ਮਿਲੀ ਹੈ ?"

"ਆਰੀਆ ! ਪਿਤਾ-ਸਰੂਪ ਸੁਬੋਧ ਜਦੋਂ ਵੀ ਮੈਨੂੰ ਮਿਲਦੇ ਹਨ, ਉਹਨਾਂ ਦੀਆਂ ਅੱਖਾਂ ਭਰ ਜਾਂਦੀਆਂ ਹਨ। ਉਹ ਕਹਿੰਦੇ ਹਨ, 'ਬੇਟੀ, ਸ਼੍ਰੀ-ਮਾਂ ਨੇ ਤਾਂ ਖਿਮਾ ਕਰ ਦਿੱਤਾ ਸਾਨੂੰ, ਪਰ ਮੇਰੀ ਅੰਤਰ-ਆਤਮਾ ਖਿਮਾ ਨਹੀਂ ਕਰ ਰਹੀ। ਮੈਂ ਕਈ ਵਾਰ ਰਾਜਨ ਨੂੰ ਚਿੰਤਾਤੁਰ ਅਤੇ ਥੱਕਿਆ ਦੇਖ ਕੇ ਉਹਨਾ ਦਾ ਸਿਰ ਘੁੱਟਿਆ ਹੈ। ਉਹ ਮੈਨੂੰ ਸਦਾ ਅਜਿਹਾ ਆਦਰ ਦਿੰਦੇ ਹਨ ਜੋ ਪ੍ਰਤਿਹਾਰਾ ਦਾ ਸਾਮਰਾਜ ਜੇ ਨਸ਼ਟ ਨਾ ਵੀ ਹੋਇਆ ਹੁੰਦਾ ਤਾ ਵੀ ਮੇਰੇ ਵਰਗੇ ਕਵੀ ਨੂੰ ਕੌਣ ਦਿੰਦਾ ! ਗੋਮਤੀ ਬੇਟੀ, ਇਕ ਗੱਲ ਸਦਾ ਯਾਦ ਰੱਖੀਂ—ਪਿਆਰੇ ਨੂੰ ਪ੍ਰਸੰਨ ਕਰਨਾ ਇਕ ਪਰੰਪਰਾ-ਨਿਬਾਹ ਨਹੀਂ, ਸੰਗੀ ਬਣ ਕੇ ਰਾਹ ਦੇ ਅੰਤ ਤੱਕ ਚਲਦੇ ਰਹਿਣ ਦਾ ਸੰਕਲਪ ਹੈ।' ਉਹ ਹਰ ਵਾਰ ਇਹੋ ਪੁਛਦੇ ਹਨ, 'ਕੀ ਰਾਜੇਸ਼ਵਰ ਮੇਰੇ ਬਾਰੇ ਕੁਛ ਕਹਿੰਦੇ ਹਨ ?' ਮੈਂ ਜਦੋਂ ਕਿਹਾ ਕਿ 'ਪਿਤਾ-ਸਰੂਪ, ਉਹ ਸੱਚ-ਮੁੱਚ ਤੁਹਾਨੂੰ ਪੂਜਣਯੋਗ ਸਹੁਰੇ ਵਾਂਗ ਪੂਜਦੇ ਹਨ', ਤਾਂ ਉਹਨਾਂ ਦੀਆਂ ਅੱਖਾਂ ਭਰ ਆਈਆ। ਬੋਲੇ, 'ਪ੍ਰਤਿਹਾਰ ਸਾਮੰਤ ਚੂੜਾਮਣੀ ਸੋਮੇਸ਼ਵਰ ਦੇਵ ਦੇ ਸਮਾਨ ਮੈਂ ਉਹਨਾ ਨੂੰ ਅਮੁੱਲ ਭੇਟ ਤਾਂ ਨਹੀਂ ਦੇ ਸਕਦਾ, ਪਰ ਮੇਰੀ ਅੰਤਰ-ਆਤਮਾ ਉਹਦੇ ਪ੍ਰਤੀ ਸਦਾ ਸ਼ਰਧਾ-ਭਰਪੂਰ ਹੈ।' ਮੈਂ ਕਿਹਾ ਕਿ 'ਤੁਸੀਂ ਉਹਨਾਂ ਨੂੰ ਚਾਰ ਮਹੀਨਿਆਂ ਤੋਂ ਦੇਖ ਰਹੇ ਹੋ, ਕੀ ਉਹ ਕਿਸੇ ਦੀ ਭੇਟ ਸ੍ਵੀਕਾਰ ਕਰਦੇ ਹਨ ? ਤੁਹਾਡੀ ਸਭ ਤੋਂ ਵੱਡੀ ਭੇਟ ਗੋਮਤੀ ਹੈ ਪਿਤਾ-ਸਰੂਪ, ਜੀਹਨੂੰ ਉਹਨਾਂ ਨੇ ਬਹੁਤ ਹੀ ਸੁਭਾਵਿਕ ਢੰਗ ਨਾਲ ਆਪਣੇ ਚਰਨਾਂ ਵਿਚ ਲੈ ਲਿਆ ਹੈ'।"

"ਅੱਛਾ, ਅੱਛਾ !" ਕੀਰਤ ਨੇ ਗੋਮਤੀ ਦੇ ਬੁੱਲ੍ਹਾਂ ਉਤੇ ਆਪਣੇ ਬੁੱਲ੍ਹ ਰੱਖ ਦਿਤੇ, "ਤੂੰ ਬੜੀ ਗਾਲੜੀ ਹੈਂ। ਮੈਂ ਤੈਨੂੰ ਦਿਲ ਵਿਚ ਸਮਾ ਲਿਆ ਕਿ ਚਰਨਾਂ ਵਿਚ ?"

ਗੋਮਤੀ ਕੀਰਤ ਨੂੰ ਚਿੰਬੜ ਗਈ। ਦੋਵੇਂ ਹਉਂ ਭੁੱਲ ਕੇ ਇਕ-ਆਕਾਰ ਹੋ ਗਏ।

"ਗੋਮਤੀ !"

"ਹਾਂ, ਆਰੀਆ-ਪੁੱਤਰ !"

"ਅਸੀਂ ਇਕ ਮਹੀਨੇ ਤੱਕ ਅਜੇ ਆਪਣੇ ਵਿਚਕਾਰਲੀ ਦੂਰ ਬਣਾਈ ਰੱਖਣੀ ਹੈ, ਇਸ ਲਈ ਸੌਂ ਜਾ।"

ਗੋਮਤੀ ਉਸੇ ਤਰ੍ਹਾਂ ਕੀਰਤ ਨੂੰ ਆਪਣੀਆਂ ਬਾਂਹਾਂ ਵਿਚ ਭਰੀ ਸੌਂ ਗਈ।

## ਧਰਮਸ਼ਾਲਾ, ਫੱਗਣ ਦੀ ਚੌਦਸ

ਕੀਰਤ, ਅਨੰਤ, ਪੁੰਡਰੀਕ, ਸੁਬੋਧ ਦੇਵ, ਸੂਰਜ ਚਾਰੂ ਅਤੇ ਪਾਰਸ ਦੇਵ, ਸਭ ਲੋਕ ਉਸੇ ਵਿਸ਼ਾਲ ਕਮਰੇ ਵਿਚ ਬੈਠੇ ਹੋਏ ਸਨ। ਧਰਮਸ਼ਾਲਾ ਉੱਤੇ ਉਹੋ ਜਿਹਾ ਹੀ ਸਖ਼ਤ ਪਹਿਰਾ ਚੱਲ ਰਿਹਾ ਸੀ।

"ਰਾਜਨ ! ਰਤਨੇਸ, ਕ੍ਰਿਸ਼ਨ ਮਿਸ਼ਰ ਅਤੇ ਬੰਧੂਜੀਵ ਦਰਸਨਾ ਲਈ ਆਗਿਆ ਦੀ ਉਡੀਕ ਕਰ ਰਹੇ ਹਨ।"

"ਭੇਜੋ ਉਹਨਾਂ ਨੂੰ।"

ਤਿੰਨ ਕਮਰੇ ਵਿਚ ਆ ਗਏ।

"ਆਓ ਆਰੀਆ ਰਤਨੇਸ਼। ਬੰਧੂਜੀਵ ਤੁਸੀਂ ਵੀ ਆਓ। ਤੀਜੇ ਵਿਅਕਤੀ ਦੀ ਸਾਨੂੰ ਪਛਾਣ ਕਰਾਓ, ਆਰੀਆ ਰਤਨੇਸ਼ !"

ਰਤਨੇਸ ਨੇ ਕੀਰਤ ਦੇ ਪੈਰ ਫੜ ਲਏ, "ਰਾਜਨ ! ਇਹ ਆਪਣੀ ਕ੍ਰਿਤਘਣਤਾ ਲਈ ਪਸ਼ਚਾਤਾਪ ਕਰ ਰਹੇ ਹਨ। ਇਹ ਤੁਹਾਡੇ ਵੰਸ਼ ਦੇ ਗੁਣ-ਗਾਇਕ ਹਨ। ਇਹਨਾ ਨੂੰ ਇਕ ਵਾਰ ਖਿਮਾ ਕਰ ਦਿਓ।"

"ਰਾਜਨ ! ਮੈਨੂੰ ਗੋਪਾਲ ਸੈਨਾਪਤੀ ਨੇ ਦੁਰਕਾਰ ਦਿਤਾ। ਤੁਸੀਂ ਵੀ ਸ੍ਵੀਕਾਰ ਨਹੀ ਕਰੋਗੇ ਤਾਂ ਮੈਂ ਆਤਮ-ਹੱਤਿਆ ਕਰ ਲਵਾਂਗਾ।"

"ਸੁਣ, ਭੰਡ, ਜਦੋਂ ਕੱਤੇ ਦੀ ਮੱਸਿਆ ਨੂੰ ਖਜੂਰਾਹੋ ਮੱਚ ਰਿਹਾ ਸੀ ਅਤੇ ਆਰੀਆ ਗੋਪਾਲ ਨੇ ਸਾਨੂੰ ਕਾਸ਼ੀ ਆਉਣ ਦੀ ਸਲਾਹ ਦਿੱਤੀ ਸੀ, ਤਾਂ ਉਹ ਨੀਚ ਮਨੁੱਖ ਮੈਂ ਸੀ ਜੀਹਨੇ ਬੇਨਤੀ ਕੀਤੀ ਸੀ ਕਿ ਕ੍ਰਿਸ਼ਨ ਮਿਸ਼ਰ ਕਈ ਬੋਲੀਆਂ ਦੇ ਗਿਆਤਾ ਹਨ, ਇਹਨਾ ਨੂੰ ਵੀ ਸਾਡੇ ਨਾਲ ਭੇਜੋ। ਤੇਰੇ ਬਾਰੇ ਸਭ ਕੁਛ ਜਾਣਦਿਆਂ ਹੋਇਆਂ ਵੀ ਸੈਨਾਪਤੀ ਨੇ ਤੈਨੂੰ ਨਾਲ ਜਾਣ ਦੀ ਆਗਿਆ ਦਿੱਤੀ। ਤੂੰ ਸੈਨਿਕ ਨਹੀਂ, ਨਾ ਤੂੰ ਯੋਧਾ ਹੈਂ। ਤੂੰ ਘਟੋ-ਘੱਟ ਕਾਸ਼ੀ ਦੀ ਜਨਤਾ ਵਿਚ ਵੈਰੀ ਵਿਰੁੱਧ ਲਹਿਰ ਤਾਂ ਜਗਾ ਸਕਦਾ ਸੀ। ਜਿਸ ਵਿਅਕਤੀ ਦੇ ਨਾ ਨੂੰ ਸੁਣ ਕੇ ਕਾਸ਼ੀ ਦੇ ਲੋਕ ਸੁਭਾਵਿਕ ਖ਼ੁਸ਼ੀ ਨਾਲ ਭਰ ਜਾਂਦੇ ਹਨ, ਤੂੰ ਉਹਨਾਂ ਦੀ ਨਿੰਦਿਆ ਕੀਤੀ, ਉਹਨਾ ਨੂੰ ਗਾਲਾਂ ਦਿੱਤੀਆਂ। ਕਾਪਾਲਿਕ ਮੱਠ ਵਿਚ ਜਦੋਂ ਤੂੰ ਬੇਅਣਖਿਆਂ ਵਾਂਗ ਕਪਾਲ ਸਾਹਮਣੇ ਰੱਖ ਕੇ ਮਦਿਰਾ ਦੀ ਮੰਗ ਕਰ ਰਿਹਾ ਸੀ, ਅਸਵਗੰਧ ਦੇ ਹੋਣ ਵਾਲੇ ਜੁਆਈ ਪਿੰਗਲਾਕਸ਼ ਨੇ ਤੇਰੀ ਹੱਤਿਆ ਲਈ ਤਲਵਾਰ ਚਲਾ ਹੀ ਦਿੱਤੀ ਸੀ ਕਿ ਤਲਵਾਰ ਤੇਰੇ ਤੱਕ ਪੁੱਜਣ ਤੋਂ ਪਹਿਲਾ ਉਹਦਾ ਸਿਰ ਵੱਢਿਆ ਗਿਆ। ਉਸ ਵਿਅਕਤੀ ਦੇ ਸਾਹਮਣੇ ਤੂੰ ਦੋ ਮਹੀਨਿਆਂ ਮਗਰੋਂ ਆਇਆ ਹੈਂ ? ਤੂੰ ਹੋਵੇਂਗਾ ਨਾਟਕਕਾਰ-ਫ਼ਾਟਕਕਾਰ ! ਅਨੰਤ ਦਾ ਵੱਸ ਚੱਲੇ ਤਾਂ ਉਹ ਇਕ ਵਾਰ ਨਾਲ ਤੇਰਾ ਸਿਰ ਉਡਾ ਦੇਵੇ।"

"ਜਾਣ ਦੇ ਅਨੰਤ, ਕਲਾਕਾਰ ਲਈ ਸੰਬੰਧਾ ਵਿਚ ਥੰਨ੍ਹਣ ਵਾਲੀ ਤੰਦ ਬਹੁਤ ਲੰਮੀ ਰੱਖਣੀ ਚਾਹੀਦੀ ਹੈ। ਤੇ ਉਹਦੇ ਕੰਮ ਫਰਜ਼ ਦੀ ਤੱਕੜੀ ਵਿਚ ਨਹੀਂ ਤੋਲਣੇ ਚਾਹੀਦੇ। ਬੈਠੋ, ਆਰੀਆ ਕ੍ਰਿਸ਼ਨ ਮਿਸ਼ਰ !"

ਕ੍ਰਿਸਨ ਮਿਸਰ ਕੀਰਤ ਦੇ ਚਰਨਾਂ ਵਿਚ ਡਿੱਗ ਪਏ। ਕੀਰਤ 'ਹਾ-ਹਾ' ਕੂਕਦੇ ਹੀ ਰਹੇ, ਪਰ ਕ੍ਰਿਸ਼ਨ ਮਿਸਰ ਨੇ ਰੋਣਾ ਸੁਰੂ ਕਰ ਦਿੱਤਾ। ਕੀਰਤ ਨੇ ਉਹਨਾ ਨੂੰ ਬਹੁਤ ਸਮਝਾਇਆ, ਪਿੱਠ ਉਤੇ ਥਾਪੀ ਦਿੱਤੀ, ਤਦ ਕਿਤੇ ਉਹ ਸ਼ਾਂਤ ਹੋਏ।

"ਅਨੰਤ, ਤੂੰ ਮੇਰਾ ਸਿਰ ਉਡਾ ਦੇ। ਮੈਂ ਬ੍ਰਾਹਮਣ ਦੇ ਨਾ ਉੱਤੇ ਕਲੰਕ ਹਾ। ਮੇਰੀ ਹੱਤਿਆ ਕਰ ਦੇ, ਭਾਈ।"

"ਹੁਣ ਚੁੱਪ ਕਰ ਕੇ ਬੈਠ ਜਾ। ਰਾਜਨ ਤੋਂ ਤੱਸਲੀ ਮਿਲ ਗਈ ਤਾ ਤੂੰ ਸਿਰ ਉਡਵਾਉਣ ਲਈ ਤਿਆਰ ਹੋਣ ਦਾ ਨਾਟਕ ਕਰ ਰਿਹਾ ਹੈਂ ?"

ਬੰਧੂਜੀਵ ਨੇ ਕਿਹਾ, "ਰਾਜਨ ! ਇਸ ਅਧਰਮੀ ਵਿਅਕਤੀ ਨੂੰ ਤੁਸੀ ਸਰਨ ਤਾ ਦੇ ਦਿੱਤੀ, ਪਰ ਕੋਈ ਕੰਮ ਨਹੀ ਸੌਂਪਿਆ ?"

"ਤੁਸੀ ਆਪਣਾ ਕੰਮ ਸੌਂਪੇ ਤੋਂ ਬਿਨਾ ਹੀ ਪੂਰਾ ਕਰ ਰਹੇ ਹੋ, ਆਰੀਆ ਬੰਧੂਜੀਵ। ਕੀਰਤ ਜਾਤੋਂ-ਕੱਢਿਆ ਜਾ ਕੁਲ-ਕਲੰਕ ਵਰਗੇ ਦੋਸ਼ਾ ਨੂੰ ਮੰਨਣ ਲਈ ਕਦੀ ਵੀ ਮਜਬੂਰ ਨਹੀਂ ਹੋਇਆ। ਉਹ ਵਿਅਕਤੀ ਦੀ ਨਿਸ਼ਠਾ ਦੇਖਦਾ ਹੈ, ਉਹਦੀਆ ਤਰੁਟੀਆ ਨਹੀ। ਮੇਰੇ ਉਤੇ ਆਰੀਆ ਰਤਨੇਸ ਦਾ ਅਤੇ ਤੁਹਾਡਾ ਏਨਾ ਰਿਣ ਚੜ੍ਹ ਚੁੱਕਿਆ ਹੈ ਕਿ ਤੁਹਾਨੂੰ ਜੁਝੌਤੀ ਲੈ ਜਾਣ ਤੋਂ ਇਲਾਵਾ ਹੋਰ ਕੋਈ ਰਾਹ ਨਹੀ ਸੁਝਦਾ। ਮੈਂ ਉਥੇ ਤੁਹਾਥੋ ਰਿਣ-ਮੁਕਤ ਹੋਣ ਦਾ ਜਤਨ ਕਰਾਂਗਾ।"

ਤਦੇ ਚੀਕ-ਚਿਹਾੜਾ ਸੁਣਾਈ ਦਿੱਤਾ। ਕੀਰਤ ਨੇ ਰਤਨੇਸ਼ ਵੱਲ ਦੇਖਿਆ।

"ਤੁਹਾਨੂੰ ਕਿਸੇ ਨੇ ਸੂਚਿਤ ਨਹੀ ਕੀਤਾ, ਰਾਜੇਸ਼ਵਰ ?"

"ਨਹੀ ਆਰੀਆ, ਗੱਲ ਕੀ ਹੈ ?"

"ਤੁਹਾਡੇ ਸ਼ੋਣ ਘੋੜ-ਸਵਾਰਾ ਨੇ ਤੁਹਾਡੇ ਸਾਹਮਣੇ ਪੈਰ ਪਸਾਰ ਕੇ ਬੈਠਣ ਵਾਲੇ ਹੰਕਾਰੀ ਬੀਰਵਿਜੈ ਰਾਸਟਰਕੂਟ ਨੂੰ ਜੋ ਦੰਡ ਦਿੱਤਾ, ਉਸ ਨਾਲ ਤੁਹਾਡੇ ਨੌਜਵਾਨ ਸ਼ਰਧਾਲੂ ਏਨੇ ਬਹੁਤ ਖੁਸ਼ ਹੋਏ ਕਿ ਉਹ ਸ਼ਾਇਦ ਧੰਨਵਾਦ ਕਰਨ ਆ ਪੁੱਜੇ ਹਨ। ਤੁਸੀਂ ਤਾ ਚੁੱਪ ਰਹੇ, ਪਰ ਸ਼ੋਣ ਨੂੰ ਸਾਂਤੀ ਨਹੀ ਮਿਲੀ। ਬੀਰਵਿਜੈ ਜਦੋਂ ਆਪਣੇ ਘੋੜੇ ਉਤੇ ਚੜ੍ਹਿਆ ਤਾ ਉਹਨੇ ਤਲਵਾਰ ਸੂਤ ਕੇ ਤੁਹਾਡੇ ਵਿਰੁੱਧ ਲਲਕਾਰਾ ਮਾਰਿਆ। ਸੈਨਾਪਤੀ ਪੁੰਡਰੀਕ ਦੇ ਹੁਕਮ ਨਾਲ ਸ਼ੋਣ ਦੇ ਤਿੰਨ ਘੋੜ-ਸਵਾਰਾ ਨੇ ਉਹਦਾ ਪਿੱਛਾ ਕੀਤਾ ਅਤੇ ਆਦਿਕੇਸਵ ਤੋਂ ਅੱਗੇ ਲੰਘਦਿਆ ਹੀ ਸੋਣ ਦੇ ਇਕ ਘੋੜ-ਸਵਾਰ ਨੇ ਰੱਸੇ ਦਾ ਫੰਧਾ ਸੁੱਟਿਆ। ਬੀਰਵਿਜੈ ਉਸ ਵਿਚ ਫਸ ਗਿਆ। ਇਸ ਪਿਛੋਂ ਦੰਡ ਦੇਣ ਦਾ ਕਾਰਜਕ੍ਰਮ ਸੁਰੂ ਹੋਇਆ। ਉਹਦੇ ਗਲ ਵਿਚ ਪਈ ਕੁੰਡਲੀ ਕਸੀ ਜਾਂਦੀ ਰਹੀ ਅਤੇ ਉਹਨੂੰ ਤੁਹਾਡੇ ਦੇਵਦੂਤ ਘੜੀਸਦੇ ਰਹੇ, ਤਸੀਹੇ ਦਿੰਦੇ ਰਹੇ। ਉਹ ਚੀਕ-ਪੁਕਾਰ ਕਰ ਕੇ ਖਿਮਾ ਮੰਗਦਾ ਰਿਹਾ। ਪਰ ਦੰਡ ਤਦ ਹੀ ਸਮਾਪਤ ਹੋਇਆ ਜਦੋਂ ਉਸ ਹੰਕਾਰੀ ਦਾ ਜੀਵਨ ਸਮਾਪਤ ਹੋਇਆ।"

"ਅਜਿਹੇ ਸਮਾਚਾਰ ਤੁਹਾਡੇ ਲੋਕਾ ਤੱਕ ਕਿਵੇਂ ਪੁੱਜ ਜਾਂਦੇ ਹਨ, ਆਰੀਆ ਰਤਨੇਸ ?"

"ਤੁਸੀਂ ਜਿਵੇਂ ਆਪਣੇ ਬਹੁਤ ਸਾਰੇ ਕੰਮਾਂ ਨੂੰ ਗੁਪਤ ਆਖ ਕੇ ਚੁੱਪ ਹੋ ਜਾਂਦੇ ਹੋ, ਉਸੇ ਤਰ੍ਹਾਂ ਅਸੀਂ ਕਾਸੀ-ਵਾਸੀ ਆਪਣੇ ਵਸੀਲੇ ਗੁਪਤ ਰਖਦੇ ਹਾਂ।"

ਸਾਰੇ ਜਣੇ ਖੁੱਲ੍ਹ ਕੇ ਹੱਸ ਪਏ।

"ਆਰੀਆ ਸੁਬੋਧ, ਮੇਰੇ ਨੌਜਵਾਨ ਬਹਾਦਰਾਂ ਦੇ ਸਵਾਗਤ ਲਈ ਨਾਸਤੇ ਦਾ ਪ੍ਰਬੰਧ ਕਰਵਾਓ।"

"ਇਹ ਛੇਤੀ ਤੋਂ ਛੇਤੀ ਹੋ ਜਾਵੇਗਾ, ਰਾਜਨ।"

ਸੁਬੋਧ ਦੇਵ ਚਲੇ ਗਏ।

"ਇਕ ਕਮਰੇ ਵਿਚ ਏਨੇ ਲੋਕ ਬੈਠ ਲੈਣਗੇ, ਆਰੀਆ ਰਤਨੇਸ ?"

"ਮੈਨੂੰ ਪਹਿਲਾ ਪਤਾ ਹੁੰਦਾ ਤਾਂ ਬਾਹਰ ਹੀ ਪ੍ਰਬੰਧ ਹੋ ਜਾਂਦਾ। ਤੁਸੀਂ ਚਿੰਤਾ ਨਾ ਕਰੋ, ਰਾਜਨ, ਉਹ ਏਨੇ ਸਥਾਨ ਵਿਚ ਹੀ ਸੌਖੇ ਬੈਠ ਜਾਣਗੇ।"

ਤਦੇ ਬਾਹਰੋਂ ਉੱਚੇ ਹੁੰਦੇ ਨਾਅਰਿਆਂ ਅਤੇ ਜੈਕਾਰਿਆਂ ਨਾਲ ਧਰਮਸਾਲਾ ਗੂੰਜਣ ਲੱਗੀ। "ਬੀਰਵਿਜੈ ਹਾਇ-ਹਾਇ ! ਬੀਰਵਿਜੈ ਹਾਇ-ਹਾਇ ! ਰਾਜੇਸਵਰ ਕੀਰਤ ਦੀ ਜੈ ! ਰਾਜੇਸਵਰ ਕੀਰਤ ਦੀ ਜੈ ! ਕਰਨ ਨੂੰ ਵੀ ਦੰਡ ਦਿਉ ! ਕਰਨ ਨੂੰ ਵੀ ਦੰਡ ਦਿਉ !"

"ਅਮਾਤਿਐ, ਇਹਨਾਂ ਨੂੰ ਆਦਰ ਨਾਲ ਲੈ ਆਓ।"

ਰਤਨੇਸ਼ ਵੀ ਅਨੰਤ ਦੇ ਨਾਲ ਹੇਠਾਂ ਪੁੱਜੇ। ਰਤਨੇਸ ਬੋਲੇ, "ਆਰੀਆ ਅਖਿਲੇਸ, ਅੱਜ ਰਾਜਾ ਤੁਹਾਡੇ ਸਭ ਤੋਂ ਏਨੇ ਖੁਸ਼ ਹਨ ਕਿ ਉਹਨਾ ਨੇ ਭਾਰਤ-ਪ੍ਰਸਿੱਧ ਖੜਗ-ਚਾਲਕ ਅੰਗਿਰਾ-ਗੋਤੀ ਬ੍ਰਾਹਮਣ, ਅਮਾਤਿਐ ਅਨੰਤ ਨੂੰ ਤੁਹਾਡੇ ਸਵਾਗਤ ਲਈ ਭੇਜਿਆ ਹੈ।"

"ਮਿਤਰੋ, ਆਰੀਆ ਸਰਮਾ ਮੇਰੀ ਨਿਰਾਧਾਰ ਪ੍ਰਸੰਸਾ ਕਰ ਰਹੇ ਹਨ। ਇਹ ਸੱਚ ਹੈ ਕਿ ਮੈਂ ਖੜਗ-ਚਾਲਕ ਹਾਂ। ਬ੍ਰਾਹਮਣ ਵੀ ਹਾਂ। ਪਰ ਬ੍ਰਾਹਮਣ ਹੋਣ ਨਾਲ ਕੋਈ ਰਾਜਾ ਦਾ ਦਿਲ ਦਾ ਭੇਤੀ ਨਹੀਂ ਹੋ ਜਾਂਦਾ। ਧੰਗ ਦੇਵ ਦੇ ਮਹਾਮਾਤਿਐ ਬ੍ਰਾਹਮਣ ਪ੍ਰਭਾਸ ਦੇ ਘਰਾਣੇ ਵਿਚ ਹੀ ਚੰਦੇਲ ਰਾਜਵੰਸ਼ ਦੇ ਅਮਾਤਿਐ ਹੁੰਦੇ ਆਏ ਹਨ। ਉਸੇ ਕੜੀ ਦੇ ਇਸ ਨਿਮਾਣੇ ਨੂੰ ਵੀ ਮਹਾਮਹੇਸਵਰ, ਪਰਮ-ਭੱਟਾਰਕ, ਰਾਜ-ਰਾਜੇਸ਼ਵਰ ਕੀਰਤ ਨੇ ਹਿੱਕ ਨਾਲ ਲਾ ਲਿਆ ਹੈ। ਉਹ ਇਕ ਨਵੀਂ ਸਵੇਰ ਲਿਆਉਣੀ ਚਾਹੁੰਦੇ ਹਨ। ਉਹ ਰਾਜਕੀ ਰਸਮਵਾਦ ਨੂੰ ਤੋੜ ਕੇ ਪਰਜਾ ਦੇ ਮੋਢੇ ਨਾਲ ਮੋਢਾ ਜੋੜ ਕੇ ਚਲਦੇ ਰਹਿਣ ਦੀ ਸਹੁੰ ਖਾ ਚੁੱਕੇ ਹਨ। ਆਦਿਵਾਸੀ ਸੂਰਜ ਗੋਂਡ ਨੂੰ ਉਹ 'ਚਾਚੂ' ਕਹਿੰਦੇ ਹਨ, ਬੱਬਰ ਨਟ ਨੂੰ ਉਹ 'ਚਾਚਾ' ਕਹਿੰਦੇ ਹਨ। ਲੋਚਨ ਗੋੜ ਨੂੰ 'ਵਤਸ' ਕਹਿੰਦੇ ਹਨ। ਉਹਨਾ ਨੂੰ ਦੇਖ ਕੇ ਲਗਦਾ ਹੈ ਕਿ ਹੁਣ ਵੰਨਸੁਵੰਨੇ ਢੰਗਾਂ ਨਾਲ ਪਰਜਾ ਨੂੰ ਚੂਸਣ ਵਾਲੀ ਸਾਮੰਤੀ ਵਿਵਸਥਾ ਦੀ ਮ੍ਰਿਤੂ ਦਾ ਸਮਾਂ ਆ ਗਿਆ ਹੈ। ਤੁਸੀਂ ਲੋਕ ਉਪਰ ਚੱਲੋ, ਰਾਜਾ ਤੁਹਾਡੀ ਉਡੀਕ ਕਰ ਰਹੇ ਹਨ।"

"ਰਾਜੇਸ਼ਵਰ ਕੀਰਤ ਦੀ ਜੈ !"

"ਰਾਜੇਸਵਰ ਕੀਰਤ ਦੀ ਜੈ !"

"ਆਓ, ਮੇਰੇ ਨੌਜਵਾਨ ਯੋਧਿਓ, ਕਮਰਾ ਛੋਟਾ ਹੈ, ਪਰ ਮੇਰਾ ਦਿਲ ਵੱਡਾ ਹੈ। ਤੁਹਾਨੂੰ ਸਭ ਨੂੰ ਇਥੇ ਬੈਠਣ ਵਿਚ ਥੋੜੀ ਔਖ ਹੋਵੇਗੀ, ਪਰ ਮੈਂ ਮਜਬੂਰ ਹਾਂ।"

ਅਖਿਲੇਸ਼ ਬੋਲਿਆ, "ਸਾਨੂੰ ਕੋਈ ਔਖ ਨਹੀਂ ਹੋਵੇਗੀ, ਰਾਜੇਸ਼ਵਰ, ਤੁਸੀਂ ਸਭ ਬੈਠੋ।"

ਸਭ ਲੋਕ ਬੈਠ ਗਏ। ਕੌਲੀਆਂ ਵਿਚ ਸੂਜੀ ਦਾ ਨਮਕੀਨ ਪਕਵਾਨ ਅਤੇ ਕਟੋਰਿਆ ਵਿਚ ਸੁਬੋਧੀ ਢੰਗ ਨਾਲ ਦੁੱਧ ਵਿਚ ਕਾਲੀ ਮਿਰਚ, ਸੁੰਢ ਅਤੇ ਤੁਲਸੀ ਦੇ ਪੱਤੇ ਪਾ ਕੇ ਬਣਾਇਆ ਹੋਇਆ ਸਵਾਦੀ ਪੀਣ-ਪਦਾਰਥ ਰਸੋਈਆ ਅਤੇ ਉਹਦੇ ਹੋਰ ਸਹਾਇਕ ਹਰੇਕ ਨੌਜਵਾਨ ਨੂੰ ਦੇਣ ਲੱਗੇ।

ਕਾਸ਼ੀ ਦੇ ਇਹ ਨੌਜਵਾਨ ਬਹੁਤ ਖ਼ੁਸ਼ ਸਨ। "ਅਸੀਂ ਸੁਣਿਆ ਹੈ, ਰਾਜੇਸ਼ਵਰ, ਕਿ ਰਾਜਾ ਵਿਗ੍ਰਹਿ ਪਾਲ, ਉਹਦੀ ਪਤਨੀ ਯੌਵਨਸ਼੍ਰੀ ਅਤੇ ਕਰਨ-ਪੁੱਤਰ ਯਸ਼ ਕਰਨ ਨੇ ਜਦੋਂ ਮਿਲਣ ਦੀ ਆਗਿਆ ਮੰਗੀ ਤਾਂ ਤੁਸੀਂ ਕਿਹਾ ਕਿ ਅੰਗ-ਰਖਿਅਕਾਂ ਨਾਲ, ਘੋੜਿਆਂ ਨਾਲ ਅਤੇ ਪਾਲਕੀ ਨਾਲ ਧਰਮਸ਼ਾਲਾ ਦੇ ਦੁਆਰ ਉੱਤੇ ਆ ਜਾਣ। ਇਹ ਸੁਣ ਕੇ ਵਿਗ੍ਰਹਿ ਪਾਲ ਨੇ ਕਿਹਾ, 'ਵਾਹ ਬਈ, ਮੇਰੇ ਮਿੱਤਰ ! ਸ਼ੱਤਰੂ ਦਾ ਅਜਿਹਾ ਸਵਾਗਤ ਤੂੰ ਹੀ ਕਰ ਸਕਦਾ ਹੈਂ !' ਯਸ਼ ਕਰਨ ਨੇ ਕਿਹਾ, 'ਅਜਿਹਾ ਭੋਲਾ ਰਾਜੇਸ਼ਵਰ ਮੈਂ ਨਹੀਂ ਦੇਖਿਆ'।"

"ਇਹ ਸਭ ਗੱਲਾਂ ਤੁਸੀਂ ਲੋਕ ਮੇਰੇ ਪ੍ਰਤੀ ਸਨੇਹ ਦੀ ਕੋਈ ਸੀਮਾ ਨਾ ਹੋਣ ਕਰ ਕੇ ਘੜ ਲੈਂਦੇ ਹੋ। ਅਸਲ ਵਿਚ ਇਸ ਕਮਰੇ ਦੇ ਬਾਹਰ ਕੀ ਕੁਛ ਵਾਪਰ ਰਿਹਾ ਹੈ, ਉਹਦੇ ਲਈ ਗਾਹੜਵਾਲ ਸੈਨਾਪਤੀ ਗੁਵਾਲਪੱਲੀ ਦੇ ਨਿਵਾਸੀ ਪਾਰਸ ਦੇਵ ਅਤੇ ਮੇਰੇ ਭਾਈ ਚੰਦੇਲ ਪੁੰਡਰੀਕ, ਭਾਵ ਤੁਹਾਡੇ ਪਿਆਰੇ 'ਸ਼ੋਣ' ਦੇ ਸੈਨਾਪਤੀ ਜਵਾਬਦੇਹ ਹਨ। ਇਹਨਾਂ ਲੋਕਾਂ ਨੇ ਇਹ ਸਭ ਕੁਛ ਮੈਨੂੰ ਨਹੀਂ ਦੱਸਿਆ।"

ਪੁੰਡਰੀਕ ਨੇ ਕਿਹਾ, "ਨੌਜਵਾਨ ਸੱਚ ਬੋਲ ਰਹੇ ਹਨ, ਰਾਜੇਸ਼ਵਰ। ਤੁਹਾਨੂੰ ਹੈਰਾਨੀ ਇਸ ਲਈ ਹੋ ਰਹੀ ਹੈ ਕਿ ਅਜਿਹੀਆਂ ਪ੍ਰਸੰਸਾਮਈ ਤੁੱਛ ਗੱਲਾਂ ਨੂੰ ਤੁਸੀਂ ਮਹੱਤਵਹੀਣ ਆਖ ਕੇ ਠੁਕਰਾ ਦਿੰਦੇ ਹੋ। ਇਸ ਲਈ ਅਸੀਂ ਤੁਹਾਨੂੰ ਇਹ ਸਭ ਕਹਿੰਦੇ ਨਹੀਂ, ਪਰ ਕਾਸ਼ੀ ਦੇ ਪ੍ਰਾਣ ਇਹਨਾਂ ਨੌਜਵਾਨਾਂ ਤੋਂ ਕੋਈ ਗੱਲ ਛੁਪੀ ਹੋਈ ਨਹੀਂ ਹੈ।"

ਏਨੇ ਨੂੰ ਬੰਧੂਜੀਵ ਕਮਰੇ ਵਿਚ ਆਇਆ, "ਅਖਿਲੇਸ਼, ਮੈਂ ਵੀ ਮਹਾਂ-ਪ੍ਰਸਾਦ ਗ੍ਰਹਿਣ ਕਰ ਲਵਾਂ, ਫੇਰ ਤੁਹਾਨੂੰ ਸਭ ਨੂੰ ਰਾਜੇਸ਼ਵਰ ਦੀ ਦੂਜੀ ਰਾਜਧਾਨੀ, ਭਾਵ ਮਹੋਬਾ ਦੇ ਪਾਨ ਭੇਟ ਕਰਾਂਗਾ।"

ਨੌਜਵਾਨਾਂ ਨੇ ਤਾੜੀਆਂ ਵਜਾਈਆਂ।

"ਇਸ ਵਿਚ ਵੀ ਮੇਰਾ ਕੋਈ ਯੋਗਦਾਨ ਨਹੀਂ ਹੈ। ਇਹ ਤਾਂ ਪ੍ਰਤਿਹਾਰ ਸਾਮੰਤ ਚਕਰ-ਚੂੜਾਮਣੀ ਅਤੇ ਬੇਮਿਸਾਲ ਬਹਾਦਰੀ ਲਈ ਕਾਸ਼ੀ ਦੀਆ ਇਸਤਰੀਆਂ ਵਿਚ ਬਹੁਚਰਚਿਤ ਰਾਜਬਹੂ ਗੋਮਤੀ ਦੇ ਪਿਤਾ-ਸਰੂਪ ਸੁਬੋਧ ਦੇਵ ਦੀ ਤੁਹਾਡੇ ਲਈ ਭੇਟ ਹੈ।"

ਨਾਸ਼ਤਾ ਸਮਾਪਤ ਕਰ ਕੇ ਨੌਜਵਾਨ ਉੱਠ ਖਲੋਤੇ। "ਰਾਜਨ, ਕੀ ਅਸੀਂ ਨੀਚ ਬੀਰ-ਵਿਜੈ ਦੀ ਲਾਸ਼ ਦੇਖ ਸਕਦੇ ਹਾਂ ?"

"ਪੁੰਡਰੀਕ, ਉਹ ਲਾਸ਼ ਕਰਨਮੇਰੂ ਗਈ ਜਾ ਇਥੇ ਹੀ ਪਈ ਹੈ ?"

"ਆਪਣੇ ਪੈਂਤੀ ਸੌ ਪਿਆਰੇ ਘੋੜ-ਸਵਾਰਾਂ ਦੀਆ ਲਾਸ਼ਾਂ ਚੁੱਕਣ ਦੀ ਜਿਨ੍ਹਾਂ ਨੂੰ ਚਿੰਤਾ ਨਹੀਂ ਹੈ, ਉਹ ਬੀਰਵਿਜੈ ਦੀ ਲਾਸ਼ ਚੁੱਕਣ ਕਿਉਂ ਆਉਣਗੇ ? ਗਾਹੜਵਾਲ ਘੋੜ-ਸਵਾਰਾ ਦੀਆ ਲਾਸ਼ਾ ਤਾ ਭਰਤ ਚਾਚ੍ਹ ਨੇ ਗੰਗਾ ਵਿਚ ਵਿਸਰਜਿਤ ਕਰ ਦਿੱਤੀਆ ਅਤੇ ਉਹਨਾਂ ਨੇ

ਇਕ ਬੜੀ ਮਾਰਮਿਕ ਗੱਲ ਕਹੀ, ਭਾਈ-ਜੂ, ਕਿ 'ਚੰਦੇਲ ਰਾਜਾ ਨੂੰ ਕਹਿਣਾ ਕਿ ਸਾਨੂੰ ਸ਼੍ਰੀ-ਮਾਂ ਨੇ ਗ਼ਰੀਬੀ ਵਿਚ ਹੀ ਸਨਮਾਨ ਨਾਲ ਜਿਊਣਾ ਸਿਖਾਇਆ ਹੈ। ਹੁਣ ਉਹਨਾ ਦਾ ਪੋਤਰਾ ਸਾਡੇ ਕਬੀਲੇ ਨੂੰ ਆਏ ਦਿਨ ਅਣਗਿਣਤ ਕਾਰਸ਼ਾਪਣਾਂ ਦਾ ਢੇਰ ਦੁਆਉਣ ਲਈ ਯੁੱਧ-ਭੂਮੀ ਨੂੰ ਲਾਸ਼ਾਂ ਨਾਲ ਭਰ ਰਿਹਾ ਹੈ। ਸਾਨੂੰ ਗ਼ਰੀਬ ਹੀ ਰਹਿਣ ਦਿਉ। ਕਹਿਣਾ ਕਿ ਭਰਤ ਧਨਾਢਾਂ ਨੂੰ ਨੀਚ ਮੰਨਦਾ ਹੈ'।"

"ਵਾਹ ਭਰਤ ਚਾਚੂ ! ਤੂੰ ਸੱਚ-ਮੁੱਚ ਕਾਸ਼ੀ ਦਾ ਗੌਰਵ ਹੈਂ।"

"ਭਰਤ ਚਾਚੂ ਦੀ ਜੈ ! ਭਰਤ ਚਾਚੂ ਦੀ ਜੈ !"

ਤਦੇ ਲੋਕਾਂ ਨੇ ਦੇਖਿਆ ਕਿ ਮੁੱਖ ਦੁਆਰ ਤੋਂ ਆਪਣੇ ਕਬੀਲੇ ਨਾਲ ਭਰਤ ਭੂਮ ਆ ਰਹੇ ਹਨ।

"ਲਓ, ਭਰਤ ਚਾਚੂ ਬਹੁਤ ਹੀ ਲੰਮੀ ਉਮਰ ਲੈ ਕੇ ਆਏ ਹਨ।"

"ਸੈਨਾਪਤੀ ਪੁੰਡਰੀਕ।"

"ਹੁਕਮ ਕਰੋ, ਚਾਚੂ ?"

"ਮੈਂ ਚੰਦੇਲ ਰਾਜਾ ਨੂੰ ਕੁਛ ਕਹਿਣ ਆਇਆ ਹਾਂ।"

"ਉਪਰ ਚਲੋ। ਉਥੇ ਹੀ ਬੈਠੇ ਹਨ ਉਹ।"

"ਸ਼ਾਇਦ ਬੇਚਾਰੇ ਨੂੰ ਇਸ ਗੰਦੇ ਸਥਾਨ ਤੋਂ ਚੰਗੀ ਕੋਈ ਜਗਾ ਮਿਲੀ ਹੀ ਨਹੀ। ਮੈ ਉਪਰ ਨਹੀਂ ਜਾਵਾਂਗਾ। ਉਹਨਾਂ ਨੂੰ ਕਹੋ ਕਿ ਬਰਾਂਡੇ ਵਿਚ ਖੜ੍ਹੇ ਹੋ ਕੇ ਮੇਰੀ ਬੇਨਤੀ ਸੁਣ ਲੈਣ।"

ਪੁੰਡਰੀਕ ਨਾਲ ਰਾਜੇਸ਼ਵਰ ਕੀਰਤ ਬਰਾਂਡੇ ਵਿਚ ਆ ਖੜ੍ਹੇ ਹੋਏ। "ਨਮਸਕਾਰ ਭਰਤ ਚਾਚੂ ! ਕੀ ਹੁਕਮ ਹੈ ਤੁਹਾਡਾ ?"

"ਤੂੰ ਇਹ ਦੱਸ, ਰਾਜਾ, ਕਿ ਮੈ ਇਹ ਸਭ ਕਿਥੇ ਰੱਖਾਂ ?"

"ਇਹ ਕੀ ਹੈ, ਭਰਤ ਚਾਚੂ ?"

"ਕਲਚੁਰੀਆਂ ਵਲੋਂ ਲਾਸ਼ਾਂ ਚੁੱਕ ਕੇ ਗੰਗਾ ਵਿਚ ਵਿਸਰਜਿਤ ਕਰਨ ਲਈ ਪੇਸ਼ਗੀ ਵਜੋਂ ਪਰਾਪਤ ਹੋਏ ਸੱਤ ਹਜ਼ਾਰ ਕਾਰਸ਼ਾਪਣ।"

"ਸ਼੍ਰੀ-ਮਾਂ ਨੇ ਮੈਨੂੰ ਕਿਹਾ ਸੀ ਚਾਚੂ ਕਿ 'ਭਰਤ ਦਾ ਧਿਆਨ ਰੱਖਣਾ। ਜੇ ਉਹ ਪਰਿਵਾਰ-ਸਮੇਤ ਕਾਸ਼ੀ ਛੱਡਣ ਨੂੰ ਤਿਆਰ ਹੋਣ ਤਾ ਉਹਨਾਂ ਨੂੰ, ਬਸੰਤੀ ਨੂੰ ਅਤੇ ਸ਼ਿਰੀਸ਼ ਨੂੰ ਤੂੰ ਮਹੋਬਾ ਲੈ ਜਾਈਂ। ਬਜਰਯਾਨੀ ਉਹਨਾ ਨੂੰ ਫੇਰ ਭੈਭੀਤ ਕਰ ਕੇ ਮਾਨਸਿਕ ਕਸ਼ਟ ਦੇਣ ਦਾ ਜਤਨ ਕਰਨ ਤਾ ਉਹਨਾਂ ਦੇ ਸਿਰ ਲਾਹ ਦੇਣਾ'।"

ਭਰਤ ਦੀਆ ਅੱਖਾਂ ਵਿਚੋਂ ਹੰਝੂਆਂ ਦੀਆਂ ਧਾਰਾਂ ਵਗ ਤੁਰੀਆ। ਉਹ 'ਮਾਂ ! ਮਾਂ !' ਕਰਦੇ ਹੋਏ ਧਰਤੀ ਉੱਤੇ ਡਿੱਗ ਪਏ। ਕੀਰਤ ਅਤਿਅੰਤ ਤੇਜ਼ੀ ਨਾਲ ਪੁੰਡਰੀਕ ਸਮੇਤ ਹੇਠਾਂ ਪਹੁੰਚੇ। ਉਹਨਾਂ ਨੇ ਭਰਤ ਦੇ ਮੁੱਖ-ਮੰਡਲ ਨੂੰ ਆਪਣੀਆਂ ਹਥੇਲੀਆ ਵਿਚਕਾਰ ਲੈ ਲਿਆ। "ਪੁੰਡਰੀਕ ਇਕ ਬਾਲਟੀ ਵਿਚ ਜਲ ਮੰਗਵਾਓ।" ਪੁੰਡਰੀਕ ਰੋਸਈ ਵੱਲ ਭੱਜੇ ਅਤੇ ਜਲ ਦੀ ਭਰੀ ਇਕ ਛੋਟੀ ਬਾਲਟੀ ਲੈ ਆਏ। ਕੀਰਤ ਨੇ ਆਪਣੀਆ ਚੂਲੀਆ ਵਿਚ ਪਾਣੀ ਲੈ ਕੇ ਭਰਤ ਦਾ ਮੂੰਹ ਧੋਤਾ। ਭਰਤ ਨੇ ਅੱਖਾ ਖੋਲ੍ਹ ਦਿੱਤੀਆਂ।

"ਰਾਜਾ, ਤੂੰ ਮੇਰਾ ਮੂੰਹ ਧੋ ਰਿਹਾ ਸੀ ?"

"ਹਾਂ, ਚਾਰੂ।"

"ਉਇ ਮੈਂ ਅਛੂਤ ਹਾਂ, ਰਾਜਾ। ਤੈਨੂੰ ਇਹ ਸਭ ਨਹੀਂ ਕਰਨਾ ਚਾਹੀਦਾ। ਚੱਲ, ਤੈਨੂੰ ਖਿਮਾ ਕਰਦਾ ਹਾਂ, ਕਿਉਂਕਿ ਸ੍ਰੀ-ਮਾਂ ਮੇਰੇ ਪਰਿਵਾਰ ਨੂੰ ਤੇਰੇ ਹੱਥਾਂ ਵਿਚ ਸੌਂਪ ਗਈ ਹੈ। ਤੂੰ ਚਿੰਤਾਤੁਰ ਨਾ ਹੋ, ਰਾਜਾ। ਮੈਨੂੰ ਕੁਛ ਨਹੀਂ ਹੋਇਆ। ਇਹ ਤਾਂ ਸ੍ਰੀ-ਮਾਂ ਦੀ ਯਾਦ ਹੈ ਜੋ ਮੈਨੂੰ ਕਈ ਵਾਰ ਮਾਰ ਚੁੱਕੀ ਹੈ।"

"ਭਰਤ ਚਾਰੂ ਦੀ ਜੈ !"

"ਭਰਤ ਚਾਰੂ ਦੀ ਜੈ !"

"ਇਹ ਜੈ-ਜੈਕਾਰ ਕੌਣ ਲੋਕ ਕਰ ਰਹੇ ਹਨ, ਰਾਜਾ ?"

"ਮੈਂ ਹਾਂ ਚਾਰੂ, ਅਖਿਲੇਸ਼ ਉਪਾਧਿਆਇ।"

"ਤੂੰ ਹੈਂ, ਬੇਟੇ ? ਠੀਕ ਹੈ। ਚੱਲ ਜੈ-ਜੈਕਾਰ ਦੇ ਅਪਰਾਧ ਤੋਂ ਤੈਨੂੰ ਵੀ ਮੁਕਤ ਕਰ ਰਿਹਾ ਹਾ।"

ਫੇਰ ਭਰਤ ਮੁਸਕਰਾਇਆ, "ਚੱਲਾਂ, ਰਾਜਾ ! ਤੂੰ ਅਜੇ ਕਿੰਨੇ ਦਿਨਾਂ ਤੱਕ ਲਾਸ਼ਾਂ ਵਿਛਾਉਂਦਾ ਰਹੇਂਗਾ ?"

"ਮੈਨੂੰ ਤਾਂ ਪਤਾ ਨਹੀਂ ਹੈ, ਚਾਰੂ। ਸ੍ਰੀ-ਮਾ ਜਿੰਨਾ ਬਲੀਦਾਨ ਮੰਗੇਗੀ, ਓਨੀਆਂ ਹੀ ਲਾਸ਼ਾਂ ਨਾਲ ਭੂਮੀ ਭਰਦੀ ਰਹਗੀ।"

## 54

### ਵੇਸਵਾ-ਗਲੀ[1]

ਰੂਪਾਜੀਵੀ ਨਾਰੀ ਦਾ ਇਤਿਹਾਸ ਬਹੁਤ ਲੰਮਾ ਹੈ। ਇਕ ਯੁੱਗ ਸੀ ਕਿ ਕੌਰਵਾ ਦੀ ਸਭਾ ਵਿਚ ਅਤਿਆਚਾਰੀ ਸੁਯੋਧਨ ਨੂੰ ਸਮਝਾਉਣ ਲਈ ਜਦੋਂ ਭਗਵਾਨ ਕ੍ਰਿਸ਼ਨ ਪਹੁੰਚੇ ਤਾ ਉਹਨਾ ਦਾ ਸਵਾਗਤ ਵੇਸਵਾਵਾ ਨੇ ਕੀਤਾ। ਪਰਤਾਪੀ ਨਰੇਸ਼ਾਂ ਦੀਆ ਪਾਲਕੀਆਂ ਦੇ ਨਾਲ ਵੇਸਵਾਵਾ ਰਣਭੂਮੀ ਵਿਚ ਉੱਤਰਦੀਆ ਰਹੀਆ ਹਨ। ਜਿਉਂ-ਜਿਉ ਸਮਾਜ ਆਰਥਿਕ ਬੰਧਨਾਂ ਵਿਚ ਬਝਦਾ ਗਿਆ, ਗਣਿਕਾਵਾ ਜਾ ਨ੍ਰਿਤਕੀਆਂ ਸਰੀਰ ਵੇਚਣ ਲਈ ਮਜਬੂਰ ਹੋਣ ਲੱਗੀਆ। ਬੋਧ-ਕਾਲ ਵਿਚ ਸਾਲਵਤੀ ਵਰਗੀ ਨ੍ਰਿਤ-ਕੁਸਲ ਮੁਟਿਆਰ ਦਾ ਗਣਿਕਾ-ਅਭਿਸੇਕ ਹੋਇਆ ਸੀ। ਉਹਦਾ ਪੁੱਤਰ ਜੀਵਕ ਭਾਰਤ ਦੇ ਗੌਰਵ ਵਿਚ ਵਾਧਾ ਕਰਨ ਵਾਲਾ ਵੈਦ ਬਣਿਆ। ਅੰਬਪਾਲੀ ਦਾ ਸੱਦਾ ਸਵੀਕਾਰ ਕਰ ਕੇ ਭਗਵਾਨ ਬੁੱਧ ਨੇ ਆਪਣੇ ਸੰਘ ਦੇ ਨਾਲ ਉਥੇ ਪੁਜਦਿਆ ਭਿੱਖਿਆ ਗ੍ਰਹਿਣ ਕੀਤੀ ਅਤੇ ਉਹਨੂੰ ਪਰਮ-ਉੱਤਮਾ ਨਾਰੀ ਦੇ ਸਨਮਾਨ ਨਾਲ ਨਿਵਾਜਿਆ। ਕਾਲੀਦਾਸ ਦੇ ਯੁੱਗ ਵਿਚ ਅਜਿਹੀਆਂ ਅਨੇਕ ਮੁਟਿਆਰਾਂ ਸਨ ਜੋ ਆਪਣੀ ਕਲਾ-ਨਿਪੁੰਨਤਾ ਦਾ ਪ੍ਰਦਰਸਨ ਦੇਵਾਲਿਆਂ ਵਿਚ ਦੇਵ-ਮੂਰਤੀਆਂ ਵਾਲੇ ਮੰਡਪ ਵਿਚ ਕਰਦੀਆਂ ਸਨ। ਉਹਨਾ ਨੂੰ ਦੇਵ-

ਦਾਸੀਆ ਕਿਹਾ ਗਿਆ। ਉਜੈਨੀ ਦੇ ਮਹਾਕਾਲੇਸਵਰ ਦੇ ਭਾਰਤ-ਪ੍ਰਸਿੱਧ ਦੇਵਾਲੇ ਦੇ ਮੰਡਪ ਵਿਚ ਜੋਤੀਲਿੰਗ ਦੇ ਸਾਹਮਣੇ ਦੇਵਦਾਸੀਆ ਨ੍ਰਿਤ ਅਤੇ ਸੰਗੀਤ ਪੇਸ਼ ਕਰਦੀਆ ਸਨ।

ਅਸਲ ਵਿਚ ਭਾਰਤ ਦੇ ਸੁਨਹਿਰੀ ਕਾਲ ਵਿਚ ਗਹਿਣਿਆ, ਭਾਤ-ਭਾਤ ਦੀਆ ਕਲਾਤਮਿਕ ਮੂਰਤੀਆਂ ਅਤੇ ਪੂਰੇ ਭਾਰਤ ਦੇ ਪ੍ਰਮੁੱਖ ਕੇਂਦਰਾ ਵਿਚ ਤਿਆਰ ਹੋਣ ਵਾਲੇ ਰੇਸ਼ਮੀ, ਊਨੀ, ਸੂਤੀ ਅਤੇ ਖੇਤਰੀ ਕਲਾਵਾ ਦੀਆ ਵਿਸ਼ੇਸ਼ਤਾਵਾਂ ਨਾਲ ਸਜੇ ਬਸਤਰਾ ਦੀ ਏਨੀ ਮੰਗ ਸੀ ਕਿ ਸ੍ਰੇਸ਼ਠੀਆਂ ਦੇ ਜਲ-ਜਹਾਜ ਸੱਤਾ ਸਮੁੰਦਰਾ ਦੀਆ ਫੇਰੀਆ ਲਈ ਨਿੱਕਲਦੇ ਸਨ। ਭਰਪੂਰ ਸੋਨ-ਰਾਸੀਆ ਬਾਹਰੋਂ ਭਾਰਤ ਆ ਰਹੀਆ ਸਨ। ਉਹਦਾ ਕੁਛ ਅੰਸ ਮੰਦਰਾ ਦੇ ਸਾਹਮਣੇ ਅਧਿਆਤਮਕ ਟੁਕੜਬੋਚ ਬਿਰਤੀ ਨੂੰ ਤ੍ਰਿਪਤ ਕਰਨ ਲਈ ਟੁਕੜੇ ਵਾਗ ਸੁੱਟ ਦਿੱਤਾ ਜਾਦਾ ਸੀ ਅਤੇ ਬਾਕੀ ਭਾਤ-ਭਾਤ ਦੀ ਸਾਮੰਤੀ ਵਰਤੋਂ ਲਈ ਭੋਰਿਆ ਵਿਚ ਪੂਰੀ ਸੁਰਖਿਆ ਨਾਲ ਰੱਖ ਦਿੱਤਾ ਜਾਂਦਾ ਸੀ। ਸਵੇਰੇ ਉਠਦਿਆ ਹੀ ਸੁਗੰਧਿਤ ਦਾਤਨ ਨਾਲ ਮੂੰਹ ਸਾਫ ਕਰਨ ਵਾਲੇ, ਚੰਦਨ, ਕਸਤੂਰੀ, ਆਦਿ ਦੇ ਬਟਨਿਆ ਨਾਲ ਸਰੀਰ ਨੂੰ ਮੁਲਾਇਮ ਅਤੇ ਮਹਿਕ-ਭਰਿਆ ਬਣਾਉਣ ਵਾਲੇ, ਬੇਲੋੜੇ ਵਾਲਾ ਨੂੰ ਨਾਈਆ ਤੋਂ ਕਟਵਾ-ਛੰਟਵਾ ਕੇ ਖੁਸ਼ਬੋਦਾਰ ਤੇਲਾਂ ਨਾਲ ਸੁਗੰਧਿਤ ਕਰਦਿਆ ਕੇਸਾਂ ਦਾ ਸ਼ਿੰਗਾਰ ਪੂਰਾ ਕਰਨ ਵਾਲੇ, ਨਾਸਤੇ ਤੋ ਮਗਰੋਂ ਸੁਗੰਧਿਤ ਕੇਸਰ-ਕਸਤੂਰੀ ਵਾਲਾ ਪਾਨ ਖਾਣ ਵਾਲੇ, ਸੱਪ ਦੀ ਕੁੰਜ ਵਰਗੇ ਚਿਕਣੇ, ਉਜਲ ਬਸਤਰ ਅਤੇ ਕੀਮਤੀ ਪੁਸਾਕਾ ਪਹਿਣ ਕੇ ਵੰਨਸੁਵੰਨੇ ਮੌਜ-ਮੇਲਿਆ ਨਾਲ ਮੱਧਕਾਲੀ ਭਾਰਤ ਨੂੰ ਨਿਘਾਰ ਦੀ ਖੱਡ ਵਿਚ ਧੱਕਣ ਵਾਲੇ ਰਾਜ-ਜਨਾ ਅਤੇ ਸ੍ਰੇਸ਼ਠੀਆ ਨੂੰ ਕਦੀ ਵਿਹਲ ਹੀ ਨਹੀ ਸੀ ਮਿਲੀ ਕਿ ਉਹ ਕੰਡਿਆਲੀ ਪਗਡੰਡੀ ਉੱਤੇ ਤੁਰ ਕੇ ਗੁਜ਼ਾਰੇ ਲਈ ਭਿਖਿਆ ਮੰਗਣ ਵਾਲੇ ਦੀ ਜਾ ਮਿਹਨਤ ਨਾਲ ਥੱਕ ਕੇ ਡਿੱਗੇ ਹੋਏ ਕਾਮੇ ਦੀ ਪੀੜ ਨੂੰ ਸਮਝ ਸਕਣ। ਰੋਜ਼ੀ ਅਤੇ ਸਦਾਵਰਤ ਵਿਚ ਬਹੁਤ ਵੱਡਾ ਫਰਕ ਹੁੰਦਾ ਹੈ। ਕੋਈ ਬੇਅਣਖਾ ਵਿਅਕਤੀ ਹੀ ਸ੍ਰੇਸਠੀਆ ਵਲੋ ਵੰਡੇ ਜਾ ਰਹੇ ਭੋਜਨ ਦੀ ਪ੍ਰਾਪਤੀ ਲਈ ਪੰਗਤੀ ਵਿਚ ਖੜ੍ਹਾ ਹਵੇਗਾ।

ਕਾਸ਼ੀ ਇਹਨਾ ਸ੍ਰੇਸਠੀਆ ਦਾ ਮੁੱਖ ਕੇਂਦਰ ਸੀ। ਇਸ ਲਈ ਭਗਵਾਨ ਵਿਸਵੇਸਵਰ ਦੇ ਵਿਸ਼ਾਲ ਮੰਦਰ ਦੇ ਠੀਕ ਸਾਹਮਣੇ ਸਥਿਤ ਕਾਸ਼ੀ ਦੀ ਵੇਸਵਾ-ਗਲੀ ਇਕ ਅਣਖਾ ਸਵਾਲ ਖੜ੍ਹਾ ਕਰਦੀ ਹੈ—ਇਕ ਪਾਸੇ ਅਧਿਆਤਮ ਤੇ ਧਰਮ ਦਾ ਪ੍ਰਤੀਕ ਅਤੇ ਅਨ ਉਹਦ ਨਾਲ ਹੀ ਲਗਿਆ ਹੋਇਆ ਵਿਲਾਸ ਤੇ ਭੋਗ ਦਾ ਮਾਇਆ ਕੇਂਦਰ ' ਕੀ ਇਹਨਾ ਦੋਵਾ ਦੇ ਬਾਹਰਲੇ ਕਿਨਾਰੇ ਕਦੀ ਘੁਲ-ਮਿਲ ਕੇ ਨਵੀਂ ਸੰਸਕ੍ਰਿਤੀ ਸਿਰਜ ਸਕਣਗੇ ? ਕੀ ਵਾਸਨਾ ਅਤੇ ਅਧਿਆਤਮ ਵਿਚਕਾਰ ਕੋਈ ਪੁਲ ਵੀ ਹੋ ਸਕਦਾ ਹੈ ? ਵਿਸ਼ਵੇਸ਼ਵਰ ਤੋਂ ਮੰਦਾਕਿਨੀ ਨਦੀ ਵੱਲ ਜਾਣ ਵਾਲੇ ਰਾਜਪਥ ਉਤੇ ਸੱਜੇ ਪਾਸੇ ਵੇਸਵਾ-ਗਲੀ ਅਤੇ ਖੱਬੇ ਪਾਸੇ ਨਗਰ ਦੇ ਸ੍ਰੇਸ਼ਠੀਆ ਵਲੋ ਸਥਾਪਿਤ ਬਸਤਰਾਂ ਦੀਆਂ ਦੁਕਾਨਾਂ ਦਾ ਕੀ ਕੋਈ ਅਰਥ ਹੈ ? ਅਰਥ ਸਿੱਧਾ ਹੈ ਕਿ ਧਨ ਦੇ ਸਵਾਮੀਆ ਲਈ ਵਿਕਰੀ-ਕੇਂਦਰ ਅਤੇ ਵਿਲਾਸ ਲਈ ਗਣਿਕਾ-ਗਲੀ ਨਾਲੋ-ਨਾਲ ਹੋਣ। ਉਹ ਦੋਵਾ ਦੀ ਮਾਲਕੀ ਤੋਂ ਬਿਨਾ ਨਾ ਤਾਂ ਭਰਪੂਰ ਸੋਨਾ ਕਮਾ ਸਕਦੇ ਸਨ ਅਤੇ ਨਾ ਹੀ ਉਹਨੂੰ ਗਣਿਕਾਵਾ ਉੱਤੇ ਖਰਚ ਕੀਤਾ ਜਾ ਸਕਦਾ ਸੀ।[12]

ਵਿਸ਼ਵੇਸ਼ਵਰ ਦੇ ਦਰਸ਼ਨ ਕਰ ਕੇ ਆਪਣੇ ਗੋਰੇ ਤੇਜੱਸਵੀ ਮੱਥੇ ਉਤੇ ਚੰਦਨ ਦਾ ਤਿਲਕ ਲਾਈਂ ਪੀਲੀ ਪੱਗ ਨਾਲ ਉਹ ਲਟ-ਲਟ ਬਲਦੀ ਅਗਨੀ ਵਾਂਗ ਲੱਗ ਰਿਹਾ ਸੀ। ਉਹਦੇ ਕਮਰਕਸੇ ਵਿਚ ਦੋਵੇਂ ਪਾਸੀਂ ਤਲਵਾਰਾਂ ਝੂਲ ਰਹੀਆਂ ਸਨ। ਇਹ ਪੁਰਸ਼ ਸਾਹਮਣੇ ਵਾਲੇ ਰਾਜਪਥ ਉਤੇ ਘੁੰਮ ਰਿਹਾ ਸੀ।

"ਕਹੋ ਆਰੀਆ, ਕੀ ਤੁਹਾਨੂੰ ਭੁਜੰਗਿਨੀ ਨਾਲ ਪ੍ਰੇਮ ਹੈ ?"

"ਤੂੰ ਕਾਫ਼ੀ ਚਤੁਰ ਹੈਂ ਬਈ ! ਮੈਂ ਤੇਰੇ ਵਾਕ-ਗਠਨ ਤੋਂ ਬੇਹੱਦ ਖ਼ੁਸ਼ ਹੋਇਆ। ਮੈਨੂੰ ਕਿਸੇ ਨੇ ਦੱਸਿਆ ਸੀ ਕਿ ਕਾਸ਼ੀ ਵਿਸ਼ਵੇਸ਼ਵਰ ਮੰਦਰ ਦੇ ਅੱਗੇ ਹੀ ਗਣਿਕਾ-ਗਲੀ ਹੈ। ਜੈਆਪੀੜ ਨਰੇਸ਼ ਦੇ ਮੰਤਰੀ ਅਤੇ 'ਕੁੱਟਨੀਮਤਮੁ' ਦੇ ਲੇਖਕ ਦਾਮੋਦਰ ਗੁਪਤ ਦੇ ਵਰਣਨਾਂ ਤੋਂ ਪਤਾ ਲਗਦਾ ਹੈ ਕਿ ਸਭ ਕੁਛ ਉਹਨਾਂ ਨੇ ਆਪਣੀਆਂ ਅੱਖਾਂ ਨਾਲ ਦੇਖਿਆ ਸੀ। ਵਾਰਾਨਸੀ-ਬੰਦਨਾ ਤਾਂ ਹੈ ਹੀ, ਪਰ ਸਭ ਤੋਂ ਵਿਸ਼ੇਸ਼ ਗੱਲ ਹੈ ਉਤੁੰਗ ਦੇਵ ਮੰਦਰ ਦੇ ਲਹਿਰਾਉਂਦੇ ਧ੍ਵਜਾਂ ਦੇ ਸਾਹਮਣੇ ਵੇਸਵਾ-ਗਲੀ।...ਮੈਨੂੰ ਸਮਝ ਨਹੀਂ ਆ ਰਹੀ ਕਿ ਉਹ ਸਥਾਨ ਹੈ ਕਿਧਰ। ਤੂੰ ਭੁਜੰਗਿਨੀ ਸ਼ਬਦ ਵਰਤ ਕੇ ਇਹ ਤਾਂ ਜਾਣ ਹੀ ਲਿਆ ਹੋਵੇਗਾ ਕਿ ਮੈਂ ਵੀ ਭੁਜੰਗ ਹਾਂ।"

"ਆਰੀਆ, ਤੁਸੀਂ ਮੇਰੇ ਨਾਲ ਚੱਲੋ।....ਤੁਹਾਡਾ ਨਾਂ ਕੀ ਹੈ, ਆਰੀਆ ?" ਉਸ ਆਦਮੀ ਨੇ ਪੁਛਿਆ।

"ਮੇਰਾ ਨਾਂ ਹੈ ਪਰਵਰ ਸੇਨ। ਤੇ ਤੇਰਾ ?"

"ਮੈਂ ਮੰਗਲ ਦੇਵ ਹਾਂ, ਆਰੀਆ। ਜੇਹਾ ਨਾਂ ਤੇਹੇ ਗੁਣ। ਕੋਈ ਵੀ ਮੁਟਿਆਰ ਇਸ ਮੰਗਲਾ ਗੱਭਰੂ ਨੂੰ ਸਵੀਕਾਰ ਨਹੀਂ ਕਰਦੀ।"

ਪਰਵਰ ਸੇਨ ਉਹਦੇ ਨਾਲ ਚੱਲ ਪਏ।

"ਆਰੀਆ, ਇਹ ਹੈ ਉੱਤਰੀ ਭਾਰਤ ਦਾ ਸਭ ਤੋਂ ਵੱਧ ਪੂਜਣਯੋਗ ਅਤੇ ਖੁਸ਼ਹਾਲ ਦੇਵਾਲਾ। ਮੰਡਪ-ਕਲਸਾਂ ਉੱਤੇ ਲਹਿਰਾਉਂਦੀਆਂ ਹੋਈਆਂ ਪਤਾਕਾਵਾਂ ਦੂਰੋਂ ਹੀ ਦੱਸ ਦਿੰਦੀਆਂ ਹਨ ਕਿ ਇਹ ਭਗਵਾਨ ਰੁਦਰ ਦਾ ਦੇਵਾਲਾ ਹੈ।...ਮੰਦਰ ਤੋਂ ਥੋੜ੍ਹਾ ਹੱਟ ਕੇ ਸੱਜੇ ਪਾਸੇ ਨੂੰ ਮੁੜ ਜਾਓ, ਆਰੀਆ। ਇਹ ਹੈ ਵੇਸਵਾ-ਗਲੀ।"

"ਧੰਨ ਹੋ ਕਾਸੀ !" ਪਰਵਰ ਸੇਨ ਨੇ ਨਸਮਕਾਰ ਦੀ ਮੁਦਰਾ ਵਿਚ ਹੱਥ ਜੋੜ ਦਿੱਤੇ। "ਸਿਵ-ਭਗਤਾਂ, ਸੰਨਿਆਸੀਆਂ, ਤੀਰਥ-ਵਾਸੀਆਂ ਨਾਲ ਭਰੇ ਹੋਏ ਇਸ ਨਗਰ ਵਿਚ ਅੰਮ੍ਰਿਤ ਅਤੇ ਵਿਸ ਇਕੱਠੇ ਮਿਲਦੇ ਹਨ, ਕਿਉਂਕਿ ਇਹ ਨਗਰ ਦੋਵਾਂ ਨੂੰ ਮਿਲਾਉਣ ਦੀ ਰਸਾਇਣ-ਵਿਦਿਆ ਲਈ ਪ੍ਰਸਿੱਧ ਹੈ।...ਆਰੀਆ, ਪਹਿਲਾਂ ਇਕ ਅਜਿਹੀ ਵੇਸਵਾ ਕੋਲ ਲੈ ਕੇ ਚੱਲੋ ਜੀਹਦੀ ਜਵਾਨੀ ਸਮੇਂ ਉਹਦੇ ਸਾਹਮਣੇ ਸਾਮੰਤ, ਸ੍ਰੇਸ਼ਠ-ਕੁਮਾਰ, ਸੈਨਾਪਤੀ, ਆਦਿ ਸਿਰ ਝੁਕਾਉਂਦੇ ਰਹੇ ਹੋਣ ਅਤੇ ਹੁਣ ਜਵਾਨੀ ਦੀ ਸਮਾਪਤੀ ਮਗਰੋਂ ਉਹਨੂੰ ਸਵੇਰ-ਸਾਮ ਰੋਟੀ ਮਿਲਣੀ ਵੀ ਔਖੀ ਹੋ ਗਈ ਹੋਵੇ।"

"ਤੁਸੀਂ ਕਿਸ ਮੰਤਵ ਨਾਲ ਜੋਬਨ-ਵਿਹੂਣੀ, ਬਿਰਧ ਵੇਸਵਾ ਕੋਲ ਚੱਲਣਾ ਚਾਹੁੰਦੇ ਹੋ, ਆਰੀਆ ਪਰਵਰ ਸੇਨ ?"

"ਅਜੇ ਇਹ ਗੱਲ ਰਹੱਸ ਹੀ ਰਹਿਣ ਦਿਓ।"

"ਤਾਂ ਇਹ ਹੈ ਸਾਧਾਰਨ ਘਰ ਉਸ ਜੋਬਨ-ਵਿਹੂਣੀ ਬੁੱਢੀ ਦਾ, ਜੋ ਤੁਹਾਨੂੰ ਜਲ ਦੇਣ ਦੇ ਵੀ ਅਸਮਰੱਥ ਹੈ।"

ਪਰਵਰ ਸੇਨ ਨੇ ਦੇਖਿਆ, ਘਰ ਦੀਆਂ ਪੌੜੀਆਂ ਉੱਤੇ ਮੱਖੀਆ ਉਡਾ ਰਹੀ ਇਕ ਬਜ਼ੁਰਗ ਇਸਤਰੀ ਬੈਠੀ ਸੀ। ਉਹਦੇ ਚਿੱਟੇ ਦੰਦ ਟੁੱਟ ਚੁੱਕੇ ਸਨ। ਕੇਵਲ ਦੋ ਲੰਮੇ ਦੰਦ ਪੋਪਲੇ ਮੂੰਹ ਵਿਚੋਂ ਝਾਕ ਰਹੇ ਸਨ। ਠੋਡੀ ਮੁੜੀ ਹੋਈ ਸੀ। ਨੱਕ ਲੰਮਾ ਅਤੇ ਚਪਟਾ ਹੋ ਗਿਆ ਸੀ। ਵੱਡੀਆ-ਵੱਡੀਆਂ ਛਾਤੀਆਂ ਦੇਖ ਕੇ ਅੱਜ ਦੁੱਖ ਹੁੰਦਾ ਹੈ, ਪਰ ਜਵਾਨੀ ਵਿਚ ਅੰਗੀ ਨੂੰ ਪਾੜ ਦੇਣ ਲਈ ਮਚਲਦੀਆ ਰਹਿਣ ਵਾਲੀਆਂ ਇਹ ਕਸਵੀਆਂ ਗੋਲਾਈਆ ਕੀਹਦਾ ਮਨ ਨਹੀਂ ਜਿੱਤ ਸਕੀਆਂ ਹੋਣਗੀਆਂ। ਉਹਨਾ ਦੀ ਥਾਂ ਹੁਣ ਕੇਵਲ ਚੰਮ ਝੂਲ ਰਿਹਾ ਸੀ।

ਪਰਵਰ ਸੇਨ ਨੇ ਕਿਹਾ, "ਨਸਮਕਾਰ, ਆਰੀਏ ! ਕੀ ਤੁਸੀਂ ਦੱਸ ਸਕਦੇ ਹੋ ਕਿ ਇਸ ਵੇਸਵਾ-ਗਲੀ ਵਿਚ ਸਭ ਨੂੰ ਖਿੱਚ ਪਾਉਣ ਵਾਲੀ, ਮਨ ਵਿਚ ਬਿਜਲੀ ਵਾਂਗ ਚਮਕਣ ਵਾਲੀ, ਨ੍ਰਿਤ-ਗਾਨ ਵਿਚ ਅਦੁਤੀ ਅਤੇ ਗੱਲਬਾਤ ਵਿਚ ਚਤੁਰ ਕਿਹੜੀ ਵੇਸਵਾ ਹੈ ?"

"ਆਰੀਆ, ਜੇ ਮੈਂ ਵੇਸਵਾ-ਗਲੀ ਦਾ ਸੰਪੂਰਨ ਰਹੱਸ ਤੁਹਾਡੇ ਅੱਗੇ ਖੋਲ੍ਹ ਕੇ ਰੱਖ ਦੇਵਾਂ ਤਾਂ ਮੈਨੂੰ ਕੀ ਮਿਲੇਗਾ।"

"ਪੰਜ ਸੋਨ-ਕਾਰਸ਼ਾਪਣ, ਆਰੀਏ।"

"ਸੁਣੋ, ਆਰੀਆ। ਤੁਸੀਂ ਅਨੁਭਵੀ ਅਤੇ ਸੰਸਕਾਰ-ਯੁਕਤ ਕੋਈ ਮਹੱਤਵਪੂਰਨ ਪੁਰਸ਼ ਲਗਦੇ ਹੋ। ਤੁਸੀਂ ਜਾਂ ਤਾਂ ਰਾਜਾ ਹੋ ਜਾ ਮਹਾਮਾਤਿਐ ਜਾ ਸੈਨਾਪਤੀ। ਅੱਜ ਦੇ ਵੇਸਵਾਲਿਆ ਨੂੰ ਜੇ ਪ੍ਰਾਚੀਨ ਵੱਟਿਆਂ ਨਾਲ ਤੋਲੋਗੇ ਤਾ ਨਿਰਾਸ਼ਾ ਹੀ ਹੱਥ ਲੱਗੇਗੀ। ਸਮਰਾਟ ਹਰਸ਼ ਤੱਕ ਤਾਂ ਹਾਲਤ ਸਹਿਣਯੋਗ ਸੀ। ਹੁਣ ਇਹ ਸਤਿਕਾਰਿਆ ਧੰਦਾ ਏਨਾ ਗੰਦਾ ਹੋ ਗਿਆ ਹੈ ਕਿ ਵੇਸਵਾਵਾਂ ਨੂੰ ਆਪਣੇ ਆਪ ਨਾਲ ਘਿਰਣਾ ਹੁੰਦੀ ਜਾ ਰਹੀ ਹੈ। ਭਾਰਤ ਵਿਚ ਗਣਿਕਾ ਨੂੰ ਛੇਵੀਂ ਸ਼ਤਾਬਦੀ ਤੱਕ ਹੀਣ ਦ੍ਰਿਸ਼ਟੀ ਨਾਲ ਨਹੀਂ ਸੀ ਦੇਖਿਆ ਜਾਂਦਾ। ਇਥੋਂ ਤੱਕ ਕਿ ਉਹਨਾ ਦੇ ਦੇਵਦਾਸੀ ਰੂਪ ਦੀ ਮਹਿਮਾ ਗਾਈ ਗਈ ਹੈ। 'ਪਦਮ-ਪੁਰਾਣ' ਕਹਿੰਦਾ ਹੈ ਕਿ ਅਨੇਕ ਕੰਨਿਆਵਾ ਖਰੀਦ ਕੇ ਮੰਦਰ ਦੇ ਦੇਵਤਾ ਨੂੰ ਸਮਰਪਿਤ ਕਰਨ ਵਾਲਾ ਸੁਰਗ ਵਿਚ ਜਾਂਦਾ ਹੈ। ਰਾਜਾ ਹੁੰਦਾ ਹੈ। ਧਨਾਢ ਹੁੰਦਾ ਹੈ।....ਵੇਸਵਾਵਾ ਤਾ ਕੁੱਤਿਆ ਵਲੋਂ ਤਦ ਦੁਰਕਾਰੀਆ ਜਾਣ ਲੱਗੀਆ ਜਦੋਂ ਸਾਧਾਰਨ ਤੋਂ ਸਾਧਾਰਨ ਭੋਇੰ-ਮਾਲਕਾ ਨੇ ਆਪਣੇ ਆਪ ਨੂੰ ਸਾਮੰਤ, ਮੰਡਲੇਸ਼ਵਰ, ਆਦਿ ਆਦਿ ਨਾਵਾ ਨਾਲ ਸ਼ਿੰਗਾਰ ਕੇ ਆਪਣੇ ਵਡੱਪਣ ਦਾ ਐਲਾਨ ਕਰਨਾ ਸ਼ੁਰੂ ਕਰ ਦਿੱਤਾ। ਪਰ ਉਹਨਾ ਵਿਚੋਂ ਬਹੁਤੇ ਸੰਸਕਾਰ ਤੋਂ ਵਿਰਵੇ ਬਰਬਰ ਪਸ਼ੂ ਤੋਂ ਉਪਰ ਨਹੀ ਉੱਠ ਸਕੇ। ਉਹ ਕਲਾ ਨਹੀ, ਕੇਵਲ ਵਾਸਨਾ ਦੇ ਭਗਤ ਹਨ।"

"ਆਰੀਏ, ਇਸ ਵੇਸਵਾ-ਗਲੀ ਨੂੰ ਜੇ ਸ੍ਰੇਣੀਆ ਵਿਚ ਵੰਡਿਆ ਜਾਵੇ, ਤੁਸੀ ਕੀ ਕਹੋਗੇ ?"

"ਇਸ ਵਿਚ ਕਹਿਣ ਨੂੰ ਕੁਛ ਨਹੀ, ਆਰੀਆ। ਇਥੇ ਤਾ ਦੋ ਰੋਟੀਆ ਲਈ ਸਰੀਰ ਵੇਚਣ ਵਾਲੀਆ ਤੋਂ ਲੈ ਕੇ ਹਜਾਰਾ ਕਾਰਸਾਪਣ ਰੋਜ ਕਮਾਉਣ ਵਾਲੀਆ ਵੇਸਵਾਵਾ ਦਾ ਨਿਵਾਸ ਹੈ। ਚਾਰ ਸ੍ਰੇਣੀਆ ਤਾ ਹਨ ਹੀ—ਪਤਿਤ, ਆਮ, ਉੱਚ, ਅਤਿ-ਉੱਚ। ਇਕ ਸ੍ਰੇਣੀ ਹੋਰ ਵੀ

ਹੈ, ਪਰ ਉਹਨਾਂ ਦੀ ਗਿਣਤੀ ਇਕ-ਦੋ ਤੋਂ ਵੱਧ ਨਹੀਂ ਹੋਣੀ। ਅਰਥਾਤ ਕੇਵਲ ਨ੍ਰਿਤ ਅਤੇ ਗਾਇਕੀ ਨਾਲ ਧਨ ਕਮਾਉਣ ਵਾਲੀਆ ਪਵਿੱਤਰ ਵੇਸਵਾਵਾਂ।"

"ਕਿਸੇ ਅਜਿਹੀ ਪਵਿੱਤਰ ਵੇਸਵਾ, ਜੀਹਦਾ ਕੰਵਾਰਪੁਣਾ ਵੀ ਟੁੱਟਿਆ ਨਾ ਹੋਵੇ, ਦਾ ਨਾ ਦੱਸ ਸਕਦੀ ਹੈਂ, ਆਰੀਏ ?"

ਬਜ਼ੁਰਗ ਬੋਲੀ, "ਉਹ ਵੇਸਵਾ ਨਹੀਂ ਕਹਾਉਂਦੀ, ਆਰੀਆ। ਉਹਨੂੰ ਕਲਾਨੇਤਰੀ ਕਹਿੰਦੇ ਹਨ। ਉਹਨਾ ਵਿਚੋਂ ਸਰਬ-ਸ੍ਰੇਸ਼ਠ ਅਤੇ ਪਵਿੱਤਰ ਹੈ ਕੇਵਲ ਖਜੂਰਾਹੋ ਦੀ ਨ੍ਰਤਕੀ ਸੁਨੰਦਾ।"

ਪਰਵਰ ਸੇਨ ਨੇ ਪੰਜ ਕਾਰਸ਼ਾਪਣ ਦਿੜ੍ਹੇ ਅਤੇ ਉਹ ਵੇਸਵਾ-ਗਲੀ ਵਿਚ ਜਾਣ ਲਈ ਤੁਰ ਪਏ। ਇਕ ਵਿਅਕਤੀ ਉਜਲੀ ਧੋਤੀ ਅਤੇ ਕੇਸਰੀ ਅੰਗਰਖਾ ਪਹਿਣ ਕੇ ਇਧਰ-ਉਧਰ ਝਾਕ ਰਿਹਾ ਸੀ।

"ਕਿਉਂ ਉਇ ਲਖੀਆ ?" ਖਿੜਕੀ ਦਾ ਸਰੀਆ ਫੜੀਂ, ਮੂੰਹ ਨੂੰ ਸਫੇਦ ਰੰਗ ਨਾਲ ਪੋਚੀ, ਬੁੱਲ੍ਹਾਂ ਦੇ ਚਾਰੇ ਪਾਸੇ ਲਾਲੀ ਬਖੇਰੀ ਇਕ ਵੇਸਵਾ ਆਖ ਰਹੀ ਸੀ, "ਕਿਉ ਉਇ ! ਅੱਜ ਵੀ ਤੇਰੇ ਜਾਲ ਵਿਚ ਕੋਈ ਮੱਛੀ ਨਹੀ ਫਸੀ ?" ਉਹਨੇ ਲੱਖੀ ਰਾਮ ਨੂੰ ਵਿਅੰਗ-ਤੀਰਾਂ ਨਾਲ ਘਾਇਲ ਕਰ ਦਿੱਤਾ।

"ਮਰ ਸਾਲੀ, ਕੁੱਤੀ !" ਲੱਖੀ ਰਾਮ ਨੇ ਬੁੜਬੁੜ ਕੀਤੀ। "ਜਿਸ ਦਿਨ ਸਵੇਰੇ ਇਹਦਾ ਮੂੰਹ ਦੇਖ ਕੇ ਚਲਦਾ ਹਾ, ਦਿਨ ਖਾਲੀ ਲੰਘਦਾ ਹੈ। ਉੱਚੀਆ ਥਾਵਾ ਉਤੇ ਆਪਣਾ ਪ੍ਰਵੇਸ ਨਹੀਂ। ਦੋ-ਦੋ ਮੁੱਠੀਆ ਅੰਨ ਲਈ ਸਰੀਰ ਵਚਣ ਵਾਲੀਆ ਤੋਂ ਕੁਝ ਪ੍ਰਾਪਤ ਕਰਨ ਦੀ ਆਸ ਸੁੱਕੇ ਬੱਦਲਾ ਤੋਂ ਮੀਂਹ ਦੀ ਮੰਗ ਕਰਨ ਵਾਗ ਬਅਰਥ ਹੈ।"

ਪਰਵਰ ਸੇਨ ਅੱਗੇ ਲੰਘਦੇ ਗਏ। ਉਹ ਵੇਸਵਾ-ਬਿਰਤੀ ਦਿਖਾਉਣ ਵਾਲੇ ਤੀਜੀ ਸ੍ਰੇਣੀ ਦੇ ਵੇਸਵਾਲਿਆ ਵੱਲ ਦੇਖ ਰਹੇ ਸਨ। ਇਥੇ ਸਾਜ ਵੱਜ ਰਹੇ ਸਨ, ਖਾਸ ਕਰਕੇ ਮ੍ਰਿਦੰਗ ਅਤੇ ਝੰਜ। ਨਾ ਤਾ ਸੰਗੀਤ ਵਿਚ ਖਿੱਚ ਸੀ ਅਤੇ ਨਾ ਨ੍ਰਿਤ ਵਿਚ। ਆਪਣੇ ਘਰ ਦੇ ਸਾਹਮਣੇ ਗੋਰੇ ਰੰਗ ਦੇ, ਰੇਸਮੀ ਬਸਤਰਾ ਨਾਲ ਸਜੇ ਉਸ ਵਿਅਕਤੀ ਨੂੰ ਦੇਖ ਵੇਸਵਾਲੇ ਦੀ ਰਖਵਾਲੀ ਲਲਚਾ ਉੱਠੀ। ਉਹ ਬਿਨਾ ਬੁਲਾਏ ਦੁਆਰ ਉੱਤੇ ਆ ਗਈ।

"ਕਹੋ ਆਰੀਆ, ਕੀ ਤੁਹਾਨੂੰ ਭਾਰਤ ਦੇ ਹਰੇਕ ਭਾਗ ਤੋਂ ਇਕਤਰ ਕੀਤੀਆ, ਬੰਗਾਲੀ, ਕਰਨਾਟਿਕੀ, ਗੁਰਜਰੀ, ਹੂਣ ਕੰਨਿਆਵਾ ਚਾਹੀਦੀਆ ਹਨ ? ਇਹਨਾ ਵਿਚੋਂ ਕਿਸੇ ਨੂੰ ਵੀ ਤੁਸੀ ਪੰਜ ਕਾਰਸਾਪਣ ਦੇ ਕੇ ਆਪਣੇ ਨਾਲ ਸੰਵਾ ਸਕਦੇ ਹੋ। ਆਓ ਆਰੀਆ।"

"ਗਣਿਕਾ-ਅਧਿਅਕਸਾ, ਮੈ ਲਫੰਗਾ ਜਾ ਭੁਜੰਗ ਨਹੀਂ ਹਾ। ਮੈਂ ਵਿਆਹਿਆ ਹੋਇਆ ਹਾ ਅਤੇ ਮੇਰੀ ਪਤਨੀ ਦਾ ਮੇਰੇ ਵਿਚ ਇਕ-ਚਿੱਤ ਵਿਸ਼ਵਾਸ ਹੈ। ਮੈਂ ਤਾ ਉਜ ਹੀ ਆ ਗਿਆ। ਕਾਸੀ ਵਿਚ ਪਹਿਲੀ ਵਾਰ ਆਇਆ ਤਾ ਸੋਚਿਆ, ਇਹਨੂੰ ਵੀ ਦੇਖਦਾ ਜਾਵਾ।"

"ਘੁੰਮਦੇ ਵੇਸਵਾ-ਗਲੀ ਵਿਚ ਹੋ, ਕਹਿੰਦੇ ਹੋ ਕਿ ਲਫੰਗਾ ਨਹੀ ਹਾ, ਭੁਜੰਗ ਨਹੀ ਹਾਂ। ਝੂਠ ਬੋਲਣ ਵਾਲੇ ਅਸਭਿਅ, ਮੈਂ ਤੈਨੂੰ ਹੁਣੇ ਠੀਕ ਕਰਵਾਉਂਦੀ ਹਾ", ਵੇਸਵਾਲੇ ਦੀ ਅਧਿਅਕਸ਼ਾ ਨੇ ਰੌਲਾ ਪਾਇਆ, "ਉਇ ਬੀਰੂ, ਬਸਾਵਣ, ਜਰਾ ਇਧਰ ਤਾ ਆਓ ਤੁਸੀ ਲੋਕ।"

ਦੋਵੇਂ ਵਿਅਕਤੀ ਡਾਂਗਾ ਲੈ ਕੇ ਗਲੀ ਵਿਚ ਆ ਗਏ।

"ਦੇਖੋ ਇਸ ਗੰਦੇ ਕੁੱਤੇ ਨੂੰ, ਜੋ ਮੇਰੀਆ ਲੜਕੀਆ ਵੱਲ ਲਲਚਾਈ ਨਜ਼ਰ ਨਾਲ ਦੇਖ ਰਿਹਾ ਸੀ। ਜਦੋਂ ਮੈ ਪੁੱਛਿਆ ਕਿ ਕਿਉਂ ਖੜ੍ਹਾ ਹੈ, ਤਾ ਬੋਲਿਆ, 'ਮੈਂ ਵਿਆਹਿਆ ਹੋਇਆ ਹਾ, ਮੈਂ ਲਫੰਗਾ ਨਹੀਂ ਹਾ'।"

"ਕਿਉਂ ਉਇ, ਤੂੰ ਤਾ ਬੜੇ ਮੁਲਾਇਮ ਬਸਤਰ ਪਹਿਣੇ ਹੋਏ ਹਨ ?" ਬੀਰੂ ਅਤੇ ਬਸਾਵਣ ਨੇ ਦੋਵਾ ਪਾਸਿਆ ਤੋ ਉਹਨੂੰ ਘੇਰ ਲਿਆ। ਇਕੱਠੀਆ ਡਾਗਾ ਉੱਠੀਆ ਅਤੇ ਦੋਵਾ ਨੂੰ ਲਗਿਆ ਕਿ ਸਾਹਮਣੇ ਵਾਲਾ ਵਿਅਕਤੀ ਮਰ ਗਿਆ ਹੋਵੇਗਾ। ਪਰ ਡਾਗਾ ਜ਼ਮੀਨ ਉੱਤੇ ਲੱਗੀਆ।

ਪਰਵਰ ਸੇਨ ਨੇ ਆਪਣੀਆ ਦੋਵਾ ਹਥੇਲੀਆ ਨਾਲ ਦੋਵਾ ਦੀਆਂ ਧੌਣਾ ਫੜ ਲਈਆ, "ਦੇਖੋ, ਨੀਚ, ਤੁਸੀ ਲੋਕ ਦੇਸੀ ਜੌ ਮਦਿਰਾ ਨਾਲ ਧੁੱਤ ਹੋ। ਤੁਹਾਡੇ ਮੂੰਹਾਂ ਵਿਚੋਂ ਦੁਰਗੰਧ ਨਿੱਕਲ ਰਹੀ ਹੈ। ਭੱਜੋ, ਨਹੀਂ ਤਾ ਅਜਿਹਾ ਦੰਡ ਦੇਵਾਗਾ ਕਿ ਜੀਵਨ-ਭਰ ਯਾਦ ਰੱਖੋਗੇ।" ਉਹਨੇ ਇਕ ਧੱਕਾ ਦਿੱਤਾ ਅਤੇ ਦੋਵਾਂ ਦੇ ਸਿਰਾ ਦੇ ਟਕਰਾਉਣ ਨਾਲ ਅਜਿਹੀ ਆਵਾਜ ਨਿੱਕਲੀ ਜਿਵੇਂ ਮਿੱਟੀ ਦੇ ਭਾਂਡੇ ਫੁੱਟੇ ਹੋਣ।

ਗਣਿਕਾ-ਅਧਿਅਕਸਾ ਦੇ ਅੰਗ-ਰਖਿਅਕ ਇਸ ਤਰ੍ਹਾ ਭੱਜੇ ਕਿ ਉਹਨਾ ਦੇ ਮੂੰਹਾਂ ਦੀ ਦੁਰਗੰਧ ਤੋਂ ਬਿਨਾ ਵਾਤਾਵਰਨ ਵਿਚ ਕੁਛ ਵੀ ਬਾਕੀ ਨਾ ਰਿਹਾ।

ਪਰਵਰ ਸੇਨ ਦੂਜੀ ਸ੍ਰੇਣੀ ਦੇ ਮੁਕਾਬਲਤਨ ਸੁੰਦਰ ਅਤੇ ਖੁੱਲ੍ਹੇ ਘਰਾ ਨੂੰ ਦੇਖਦੇ ਹੋਏ ਜਾ ਰਹੇ ਸਨ। ਉਹੋ ਘਟਨਾ ਫੇਰ ਘਟੀ, ਪਰ ਹੋਰ ਰੂਪ ਵਿਚ। ਇਸ ਵਾਰ ਸਾਫ-ਸੁਥਰੇ ਬਸਤਰਾ ਵਿਚ ਲਿਪਟੀ ਇਕ ਪੁਰਸ਼-ਮੂਰਤ ਸੀ, "ਆਰੀਆ ! ਇਹ ਮਦਨ-ਸੇਨਾ ਦਾ ਭਵਨ ਹੈ। ਉਹ ਤੋਂ ਵੱਧ ਗੁਣੀ ਗਣਿਕਾ ਪੂਰੀ ਵੇਸਵਾ-ਗਲੀ ਵਿਚ ਨਹੀ ਮਿਲੇਗੀ। ਤੁਸੀ ਜੇ ਕੇਵਲ ਨ੍ਰਿਤ-ਸੰਗੀਤ ਮਾਣਨਾ ਚਾਹੋ, ਉਹਦਾ ਪ੍ਰਬੰਧ ਮੈਂ ਵੱਖਰਾ ਵਿਸ਼ੇਸ ਸਥਾਨ ਉਤੇ ਕਰ ਦੇਵਾਗਾ ਤੁਹਾਡੇ ਲਈ। ਜੇ ਉਹਨੂੰ ਰਾਤ-ਭਰ ਲਈ ਨਾਲ ਸੌਂਵਾਉਣਾ ਚਾਹੋ, ਤੁਸੀ ਕੇਵਲ ਪੰਜਾਹ ਕਾਰਸਾਪਣ ਦੇਣ ਹੋਣਗੇ।"

ਪਰਵਰ ਸੇਨ ਅਗੇ ਵਧ ਗਏ।

ਹੁਣ ਉਹ ਪਹਿਲੀ ਸ੍ਰੇਣੀ ਦੀਆ ਵੇਸਵਾਵਾ ਦੇ ਭਵਨਾਂ ਵੱਲ ਦੇਖਣ ਲੱਗੇ। ਸੁਗੰਧਿਤ ਤੇਲ ਦੀਆ ਮਸ਼ਾਲਾ ਦੇ ਚਾਨਣ ਵਿਚ ਸਜੇ-ਸਜਾਏ ਕਮਰੇ ਮਨ ਨੂੰ ਖਿੱਚਾ ਪਾ ਰਹੇ ਸਨ। ਇਕ ਨ੍ਰਿਤਕੀ, ਜੋ ਜਾਂ ਤਾ ਪਾਂਡਿਅ ਦੇਸ ਤੋ ਆਈ ਸੀ ਜਾ ਚੁੱਕ ਕੇ ਇਥੇ ਲਿਆਂਦੀ ਗਈ ਸੀ, ਬੜੀ ਕੋਮਲਤਾ ਨਾਲ ਭਰਤਨਾਟਿਅਮ ਦਾ ਅਤਿਅੰਤ ਅਭਿਆਸ ਨਾਲ ਸੁਧਰਿਆ ਹੋਇਆ ਰੂਪ ਪੇਸ਼ ਕਰ ਰਹੀ ਸੀ। ਪਰਵਰ ਸੇਨ ਕੁਝ ਸਮਾ ਨ੍ਰਿਤ ਦੀਆ ਮੁਦਰਾਵਾ ਅਤੇ ਤਾਲ-ਲੈਅ ਦੇਖਦੇ-ਸੁਣਦੇ ਰਹੇ।

"ਕਿਉਂ ਆਰੀਆ ?" ਇਕ ਦੱਲਾ ਬਹੁਤ ਹੀ ਵਧੀਆ ਕਿਸਮ ਦੇ ਬਸਤਰਾ ਵਿਚ ਉਹਨਾ ਦੇ ਕੋਲ ਆਇਆ। "ਲਗਦਾ ਹੈ, ਆਰੀਆ, ਤੁਸੀ ਨ੍ਰਿਤ ਅਤੇ ਸੰਗੀਤ ਦੇ ਅਦੁਤੀ ਪਾਰਖੀ ਹੋ। ਤੁਸੀਂ ਹਰ ਵਾਰ ਤਾਲ ਦੇ ਆਰੋਹ ਅਤੇ ਅਵਰੋਹ ਨਾਲ ਇਸ ਤਰ੍ਹਾ ਸਿਰ ਹਿਲਾ ਰਹੇ ਸੀ ਕਿ ਮਾਲਕਣ ਬੋਲੀ, 'ਉਹ ਜੋ ਆਰੀਆ ਸਾਹਮਣੇ ਖੜ੍ਹੇ ਹਨ, ਉਹਨਾਂ ਨੂੰ ਬੇਨਤੀ ਕਰ ਕਿ ਚੰਦਰਲੇਖਾ ਉਹਨਾ ਨੂੰ ਨੇੜਿਉਂ ਦੇਖਣ ਲਈ ਲਲਚਾ ਰਹੀ ਹੈ। ਅਜਿਹੇ ਕਲਾ-

ਪਾਰਖੀ ਬਹੁਤ ਲੱਭਣ ਮਗਰੋਂ ਹੀ ਮਿਲਦੇ ਹਨ'।"

"ਆਰੀਆ, ਤੁਸੀਂ ਦੇਵੀ ਚੰਦਰਲੇਖਾ ਨੂੰ ਕਹੋ ਕਿ ਮੈਂ ਇਕ ਸਪਤਾਹ ਤੱਕ ਕਾਸ਼ੀ ਵਿਚ ਹੀ ਰਹਾਂਗਾ। ਮੈਂ ਨਹੀਂ ਚਾਹੁੰਦਾ ਕਿ ਜਦੋਂ ਉਹ ਆਪਣਾ ਨ੍ਰਿਤ ਪੇਸ਼ ਕਰਨ ਤਾਂ ਕੋਈ ਹੋਰ ਆਦਮੀ ਉਥੇ ਬੈਠਾ ਹੋਵੇ। ਸੋ ਤੁਸੀਂ ਅਤੇ ਮੈਂ ਮਿਲ ਕੇ ਤਾਰੀਖ ਨਿਸਚਿਤ ਕਰ ਲਵਾਂਗੇ।"

"ਤੁਸੀਂ ਕਿਥੇ ਰੁਕੇ ਹੋ, ਆਰੀਆ ?"

"ਕਰਨਮੇਰੂ।"

ਏਨਾ ਸੁਣਨਾ ਸੀ ਕਿ ਦੱਲਾ ਤੇਜ਼ ਕਦਮੀਂ ਭੱਜਣ ਲਈ ਕਾਹਲਾ ਪੈ ਗਿਆ। ਤਦੇ ਪਰਵਰ ਸੇਨ ਨੇ ਉਹਦਾ ਗੁੱਟ ਫੜ ਲਿਆ। ਉਹ ਬਹੁਤ ਸ਼ਕਤੀ ਲਾ ਕੇ ਆਪਣੇ ਆਪ ਨੂੰ ਛੁਡਾਉਣਾ ਚਾਹੁੰਦਾ ਸੀ, ਪਰ ਉਹਦੀ ਜਕੜ ਵਿਚੋਂ ਮੁਕਤ ਹੋਣਾ ਅਸੰਭਵ ਹੋ ਗਿਆ।

"ਕਿਉਂ ਭੱਜ ਰਹੇ ਹੋ, ਆਰੀਆ ?"

"ਮੈਂ ਕਰਨ ਦਾ ਮਹਿਮਾਨ ਨਹੀਂ ਹਾਂ ਅਤੇ ਨਾ ਹੀ ਉਹਦਾ ਸਾਮੰਤ ਜਾਂ ਸੰਬੰਧੀ। ਮੈਂ ਕਰਨਮੇਰੂ ਦੇ ਨੇੜਲੀ ਧਰਮਸ਼ਾਲਾ ਵਿਚ ਟਿਕਿਆ ਹੋਇਆ ਹਾਂ।"

"ਓਹ ! ਮੈਂ ਤਾਂ ਭੈਭੀਤ ਹੋ ਗਿਆ ਸੀ, ਆਰੀਆ, ਕਿ ਤੁਸੀਂ ਉਸ ਪਹਾੜੀ ਰਾਜਾ ਦੇ ਸਾਥੀ ਹੋ ਜੋ ਪਿਛਲੇ ਚਾਰ ਦਿਨਾਂ ਤੋਂ ਵੇਸਵਾ-ਗਲੀ ਨੂੰ ਆਪਣੇ ਅੰਗ-ਰਖਿਅਕਾਂ ਨਾਲ ਪੈਰਾਂ ਹੇਠਾਂ ਮਧੋਲ ਰਿਹਾ ਹੈ। ਉਹਦੀ ਨਜ਼ਰ ਚੰਦਰਲੇਖਾ ਉਤੇ ਅਤੇ ਉਹਦੀ ਛੋਟੀ ਭੈਣ ਪੁਸ਼ਪਲੇਖਾ ਉੱਤੇ ਟਿਕੀ ਹੋਈ ਹੈ। ਉਹ ਪੁੱਛੇ ਬਿਨਾਂ ਹੀ ਭਵਨ ਵਿਚ ਵੜ ਆਉਂਦਾ ਹੈ ਅਤੇ ਬੜੇ ਅਸਭਿਅ ਢੰਗ ਨਾਲ ਕਹਿੰਦਾ ਹੈ ਕਿ 'ਪੁਸ਼ਪਲੇਖਾ ਦੀ ਨੱਥ ਮੈਂ ਹੀ ਉਤਾਰਾਂਗਾ; ਇਸ ਵਹਿੜਕੀ ਨੂੰ ਕੰਵਾਰੀ ਨਹੀਂ ਰਹਿਣ ਦੇਵਾਂਗਾ'।"

"ਕੌਣ ਹੈ ਉਹ ?"

"ਕਸ਼ਮੀਰ ਦੇ ਸ਼ਾਹੀ ਰਾਜਵੰਸ਼ ਦਾ ਅਨੰਤ। ਉਹਦੇ ਨਾਲ ਚਾਰ ਭੀਮ-ਆਕਾਰ ਅੰਗ-ਰਖਿਅਕ ਆਉਂਦੇ ਹਨ, ਜੋ ਆਪਣੇ ਜੁੱਤਿਆਂ ਨਾਲ ਸਾਡੇ ਪਹਿਰੇਦਾਰਾਂ ਨੂੰ ਠੋਹਕਰਾਂ ਮਾਰਦੇ ਹਨ ਅਤੇ ਅਜਿਹੇ ਹੁਕਮ ਚੜ੍ਹਾਉਂਦੇ ਹਨ, 'ਨ੍ਰਿਤ-ਕਮਰੇ ਵਿਚੋਂ ਸਭ ਮੱਖੀਆਂ ਬਾਹਰ ਕੱਢੋ। ਸਾਡੇ ਪਰਮ-ਪੂਜ ਰਾਜੇਂਦਰ ਅਨੰਤ ਬੱਸ ਆਉਣ ਹੀ ਵਾਲੇ ਹਨ'।"

"ਉਹਦੇ ਨਾਲ ਕੋਈ ਰਾਜਕੁਮਾਰ ਵੀ ਆਉਂਦੇ ਹਨ ?"

"ਹਾਂ, ਆਰੀਆ। ਉਹਨਾਂ ਦਾ ਨਾਂ ਹੈ ਦਿੱਦਾਪਾਲ ਅਤੇ ਰੁਦਰਪਾਲ। ਨਾਲ ਉਹਨਾਂ ਦੇ ਅੰਗ-ਰਖਿਅਕ ਵੀ ਹੁੰਦੇ ਹਨ। ਸਾਡੇ ਵਲੋਂ ਇਕੱਤਰ ਕੀਤੀ ਗਈ ਅੰਗੂਰਾਂ ਦੀ ਮਦਿਰਾ ਲਈ ਉਹ ਸਾਡੇ ਨਾਲ ਲੜਦੇ-ਝਗੜਦੇ ਹਨ। ਸਾਊ ਗਾਹਕਾਂ ਲਈ ਰੱਖੀ ਹੋਈ ਇਹ ਮਦਿਰਾ ਵੀ ਉਹਨਾਂ ਨੂੰ ਮੁਫਤ ਦੇਣੀ ਪੈਂਦੀ ਹੈ ਕਿਉਂਕਿ ਸਾਡੇ ਕੋਲ ਆਪਣੀ ਰਖਿਆ ਦਾ ਕੋਈ ਸਾਧਨ ਤਾਂ ਹੈ ਨਹੀਂ।"

"ਤੁਸੀਂ ਲੋਕ ਰਾਜੇਸ਼ਵਰ ਕੀਰਤ ਨੂੰ ਕਿਉਂ ਨਹੀਂ ਕਹਿੰਦੇ ?"

"ਅੱਛਾ, ਤੁਹਾਡਾ ਸੰਕੇਤ ਜੁਝੌਤੀ ਦੇ ਰਾਜ-ਰਾਜੇਸ਼ਵਰ ਵੱਲ ਹੈ ?"

"ਹਾਂ, ਬਈ।"

"ਅਸੀਂ ਸੁਣਿਆ ਹੈ, ਆਰੀਆ, ਉਹ ਦੀਨ-ਦੁਖੀਆ ਦੀ ਰਖਿਆ ਲਈ ਪ੍ਰਾਣ ਦਾਅ ਉਤੇ ਲਾ ਦਿੰਦ ਹਨ ?"

"ਤਾ ਉਹਨਾਂ ਨੂੰ ਕਹੋ ਤੁਸੀਂ। ਜਾਂ ਕਰਨ ਦੇ ਪੁੱਤਰ ਯਸ਼ ਕਰਨ ਨੂੰ ਸਾਰੀਆ ਘਟਨਾਵਾਂ ਦੀ ਸੂਚਨਾ ਦਿਓ।"

"ਸਾਡੀ ਬੇਚਾਰਿਆਂ ਦੀ ਕੌਣ ਸੁਣਦਾ ਹੈ, ਆਰੀਆ ?"

ਪਰਵਰ ਸੇਨ ਅਗੇ ਵਧ ਗਏ।

ਕੀ ਯੁੱਗਾ-ਯੁੱਗਾ ਤੱਕ ਨਾਰੀ ਨੂੰ ਇਹ ਸਭ ਸਹਿੰਦੀ ਰਹਿਣਾ ਪਵੇਗਾ ? ਦੋ ਮੁੱਠੀ ਅੰਨ ਲਈ ਗ਼ਰੀਬ ਤੋਂ ਗ਼ਰੀਬ ਕਿਸਾਨ ਵੀ ਆਪਣੀ ਬਹੂ-ਬੇਟੀ ਨੂੰ ਮੁੱਲ ਦਾ ਮਾਲ ਨਹੀਂ ਬਣਾਉਂਦਾ, ਪਰ ਜੇ ਰਾਜੇ-ਮਹਾਰਾਜੇ ਹੀ ਅਜਿਹੇ ਹੋਣ ਤਾਂ ਬਚਾਓ ਕਿਥੇ ਹੈ !

ਸਵੇਰੇ ਜਦੋਂ ਲੋਕ ਧਰਮਸ਼ਾਲਾ ਵਿਚ ਬੈਠੇ ਹੋਏ ਸਨ ਤਾ ਦਕਸ਼ਿਣਾ ਇਕ ਪੱਤਰ ਲੈ ਕੇ ਆਈ, "ਰਾਜੇਸਵਰ !"

"ਹਾਂ, ਦਕਸ਼ਿਣਾ।"

"ਰਾਜਬਹੂ ਗੋਮਤੀ ਨੇ ਕਿਹਾ ਹੈ ਕਿ ਇਹ ਗੁਪਤ ਪੱਤਰ ਆਰੀਆ-ਪੁੱਤਰ ਨੂੰ ਦੇ ਆ ਅਤੇ ਉਹਨਾ ਨੂੰ ਕਹੀਂ ਕਿ ਉਹਨਾਂ ਨੂੰ ਜੇ ਥੋੜ੍ਹੀ ਵਿਹਲ ਮਿਲੇ ਤਾ ਮੇਰੇ ਕਮਰੇ ਵਿਚ ਪਧਾਰਨ ਦੀ ਕਿਰਪਾ ਕਰਨ।"

ਕੀਰਤ ਨੇ ਖੁੱਲ੍ਹੇ ਹੋਏ ਲਫ਼ਾਫ਼ੇ ਵਿਚੋਂ ਪੱਤਰ ਕੱਢ ਲਿਆ।

"ਰਾਜ-ਰਾਜੇਸਵਰੀ ਗੋਮਤੀ। ਸ਼੍ਰੀ-ਚਰਨਾਂ ਵਿਚ ਦਾਸੀ ਦਾ ਪ੍ਰਨਾਮ। ਮੈ ਕਾਸ਼ੀ ਦੀ ਵੇਸਵਾ-ਗਲੀ ਵਿਚ ਰਹਿਣ ਵਾਲੀ ਇਕ ਨ੍ਰਤਕੀ ਹਾਂ। ਸ਼ੁਰੂ ਤੋਂ ਹੀ ਮੇਰੇ ਸਿਰ ਤੋਂ ਪਿਤਾ ਦੀ ਛਾ ਜਾਂਦੀ ਰਹੀ। ਮੈਂ ਅਤੇ ਮੇਰੀ ਮਾਤਾ ਨੇ ਮਿਲ ਕੇ ਨਿਰਨਾ ਕੀਤਾ ਕਿ ਨ੍ਰਿਤ-ਗਾਨ ਸਿੱਖੇ ਤੋਂ ਬਿਨਾਂ ਰੋਜ਼ੀ-ਰੋਟੀ ਤੋਰ ਸਕਣਾ ਅਸੰਭਵ ਹੈ। ਨਾ ਤਾਂ ਮੈਂ ਅਤੇ ਨਾ ਮੇਰੀ ਮਾਤਾ ਨੇ ਕਦੀ ਵੀ ਇਸ ਸਾਤਵਿਕ ਜੀਵਕਾ ਨੂੰ ਅਸਵੀਕਾਰ ਕੀਤਾ। ਮੇਰੇ ਕੋਲ ਕੇਵਲ ਨ੍ਰਿਤ-ਗਾਨ ਸਮਝਣ ਵਾਲੇ ਕੋਮਲਭਾਵੀ ਹੀ ਆਉਂਦੇ ਹਨ। ਮੈਂ ਜਦੋਂ ਨ੍ਰਿਤ ਦੀ ਸਿਖਿਆ ਲੈਣੀ ਆਰੰਭ ਕੀਤਾ ਸੀ ਤਾਂ ਮੇਰੇ ਗੁਰੂ ਨੇ ਕਿਹਾ ਸੀ, 'ਜੇ ਤੂੰ ਪ੍ਰਾਚੀਨ ਭੰਗਿਮਾਵਾਂ ਅਤੇ ਅੰਗਾ ਦਾ ਸਹੀ ਸੰਚਾਲਨ ਸਿਖਣਾ ਚਾਹੁੰਦੀ ਹੈਂ ਤਾ ਖਜੁਰਾਹੋ ਚਲੀ ਜਾ। ਉਥੋਂ ਦੇ ਮੰਦਰਾ ਵਿਚ ਅਦਭੁਤ ਨ੍ਰਿਤ-ਭੰਗਿਮਾਵਾ ਨੂੰ ਪ੍ਰਗਟ ਕਰਨ ਵਾਲੀਆਂ ਮੂਰਤੀਆਂ ਬਣੀਆ ਹਨ।' ਅਸੀ ਮਾਂ-ਧੀ ਖਜੂਰਾਹੋ ਪੁੱਜੀਆ। ਉਥੇ ਦੋ ਮਹੀਨੇ ਠਹਿਰੀਆਂ। ਉਸ ਸਮੇਂ ਮੈਂ ਸੋਲਾ ਸਾਲ ਦੀ ਸੀ ਅਤੇ ਰਾਜਕੁਮਾਰ ਕੀਰਤ ਉੱਨੀ ਸਾਲਾਂ ਦੇ। ਉਹ ਹਰ ਰੋਜ਼ ਚਤੁਰਭੁਜ ਮੰਦਰ ਦੇ ਮੰਡਪ ਵਿਚ ਮੇਰਾ ਨ੍ਰਿਤ ਦਾ ਅਭਿਆਸ ਦੇਖਣ ਆਉਂਦੇ ਹੁੰਦੇ ਸਨ। ਵਿਚੋਂ ਦੋ-ਤਿੰਨ ਦਿਨਾ ਦਾ ਨਾਗਾ ਹੋ ਗਿਆ ਤਾ ਮੈਂ ਰਣਵਾਸ ਵਿਚ ਜਾ ਕੇ ਭਾਬੀ-ਜੂ, ਭਾਵ ਰਾਜ-ਰਾਜੇਸ਼ਵਰੀ ਤਾਰਾ ਦੇਵੀ ਤੋਂ ਪੁਛਿਆ, 'ਪਰਮ-ਭੱਟਾਰਿਕੇ, ਰਾਜਕੁਮਾਰ ਕੀਰਤ ਠੀਕ ਤਾ ਹਨ ?'

" ਉਹ ਮੁਸਕਰਾ ਕੇ ਬੋਲੀ, 'ਸੁਨੰਦਾ, ਲਗਦਾ ਹੈ, ਉਹੋ ਅਪਰਾਧ ਤੂੰ ਕਰ ਦਿੱਤਾ ਹੈ,

ਜੋ ਮੈਂ ਕਰ ਚੁੱਕੀ ਹਾਂ। ਤੂੰ ਇਸ ਤਰ੍ਹਾਂ ਦੇ ਅੱਲੜ੍ਹ ਮੁੰਡੇ ਨੂੰ ਆਪਣਾ ਦਿਲ ਕਿਉਂ ਦੇ ਬੈਠੀ ? ਉਹ ਬੜਾ ਹੱਠੀ ਹੈ। ਮੈਂ ਉਹਨੂੰ ਬਹੁਤ ਸਮਝਾਇਆ ਕਿ ਤੂੰ ਆਪਣੇ ਭਰਾਤਾ ਦੀ ਅਯੋਗਤਾ ਦੇਖਦੇ ਹੋਏ ਸਾਰਾ ਸ਼ਾਸਨ ਆਪਣੇ ਹੱਥ ਵਿਚ ਲੈ ਲੈ। ਉਹ ਬੋਲਿਆ, ਭਾਬੀ-ਜੂ, ਤੁਹਾਡੇ ਹੁੰਦਿਆ ਸਾਨੂੰ ਵਿਸ਼ਵਾਸ ਹੈ ਕਿ ਚੰਦੇਲ ਰਾਜਵੰਸ ਸੁਰਖਿਅਤ ਹੈ; ਮੈਨੂੰ ਭਾਰਤ-ਯਾਤਰਾ ਲਈ ਜਾਣ ਦੀ ਆਗਿਆ ਦੇ ਦਿਉ; ਇਉਂ ਨਹੀਂ, ਮੁਸਕਰਾ ਕੇ। ਉਹ ਪਰਸੋਂ ਹੀ ਲੋਹਿਤ ਨਦੀ ਰਾਹੀਂ ਯਾਤਰਾ ਨੂੰ ਜਾ ਚੁਕਿਆ ਹੈ। ਧੁਰ ਪੂਰਬ-ਉੱਤਰ ਭਾਰਤ ਤੋਂ ਧੁਰ ਪੱਛਮ-ਉੱਤਰ, ਭਾਵ ਗਾਂਧਾਰ ਤੱਕ ਪੁੱਜੇ ਬਿਨਾਂ ਉਹ ਮੁੜੇਗਾ ਨਹੀਂ। ਤੇਰਾ ਕੁਛ ਵੀ ਨਹੀਂ ਵਿਗੜਿਆ, ਤੂੰ ਉਹਨੂੰ ਭੁੱਲ ਜਾ।' ਰਾਜੇਸ਼ਵਰੀ, ਮੈਂ ਬਚਪਨ ਦੀ ਉਸ ਯਾਦ ਨੂੰ ਵਾਰ-ਵਾਰ ਮਧੋਲਣ ਦਾ ਜਤਨ ਕੀਤਾ, ਪਰ ਸਫਲ ਨਹੀਂ ਹੋ ਸਕੀ। ਤੁਸੀਂ ਸੋਚੋਗੇ ਕਿ ਮੈਂ ਗੱਲਾਂ ਵਿਚ ਬਹੁਤ ਚਤੁਰ ਹਾਂ। ਪਰ ਮੈਂ ਤਾਂ ਇਹ ਪੱਤਰ ਤੁਹਾਨੂੰ ਇਸ ਲਈ ਭੇਜ ਰਹੀ ਹਾ ਕਿ ਪਿਛਲੇ ਤਿੰਨ ਦਿਨਾਂ ਤੋਂ ਕਸ਼ਮੀਰ ਦਾ ਰਾਜਾ ਅਨੰਤ ਦੋ ਰਾਜੋਂ-ਕੱਢੇ ਰਾਜਕੁਮਾਰਾਂ ਰੁਦਰਪਾਲ ਅਤੇ ਦਿੱਦਾਪਾਲ ਨੂੰ ਨਾਲ ਲੈ ਕੇ ਆਉਂਦਾ ਹੈ। ਉਹਨਾ ਨਾਲ ਪੰਜ ਵਹਿਸ਼ੀ ਅਤੇ ਲਫੰਗੇ ਘੋੜ-ਸਵਾਰ ਹੁੰਦੇ ਹਨ। ਮੇਰੇ ਪਹਿਰੇਦਾਰਾਂ ਨੇ ਉਹਨਾ ਨੂੰ ਰੋਕਦਿਆ ਪ੍ਰਾਣ ਗੰਵਾ ਦਿੱਤੇ। ਤੇ ਮੈਂ ਚਾਹਾ ਵੀ ਤਾ ਕਿੰਨੇ ਦਿਨ ਆਪਣੀ ਇੱਜ਼ਤ ਦੀ ਰਾਖੀ ਕਰ ਸਕਾਂਗੀ। ਦਾਸੀ ਦੀ ਬੇਨਤੀ ਹੈ ਕਿ ਦਰੋਪਦੀ ਨੂੰ ਚੀਰ-ਹਰਨ ਤੋਂ ਬਚਾ ਲਵੋ। ਬੱਸ। ਸੁਨੰਦਾ।"

ਕੀਰਤ ਨੇ ਪੱਤਰ ਪੜ੍ਹਿਆ ਅਤੇ ਪੁੰਡਰੀਕ ਨੂੰ ਦੇ ਦਿੱਤਾ।

"ਪੁੰਡਰੀਕ, ਤੂੰ ਅਨੰਤ ਨੂੰ ਵੀ ਇਹ ਦਿਖਾ ਦੇ। ਮੈਂ ਦੇਵੀ ਗੋਮਤੀ ਨੂੰ ਮਿਲ ਕੇ ਆ ਰਿਹਾ ਹਾ।"

ਕੀਰਤ ਨੇ ਗੋਮਤੀ ਨੂੰ ਕਿਹਾ, "ਮੈਂ ਉੱਤਰਾਪਥ ਦੀ ਯਾਤਰਾ ਲਈ ਜਾਣ ਵਾਲਾ ਹਾਂ, ਇਹ ਕਿਸੇ ਨੇ ਸੁਨੰਦਾ ਨੂੰ ਕਹਿ ਦਿੱਤਾ ਸੀ। ਜਦੋਂ ਮੈਂ ਚਤੁਰਭੁਜ ਮੰਦਰ ਦੇ ਵਿਹੜੇ ਵਿਚ ਪੁਜਿਆ ਤਾਂ ਉਹ ਮਾਣ-ਮੱਤਿਆਂ ਵਾਗ ਆਪਣੇ ਸੱਜੇ ਗੋਡੇ ਨੂੰ ਬਾਂਹਾਂ ਵਿਚ ਲਪੇਟੀਂ ਚੁੱਪ ਬੈਠੀ ਸੀ।

"ਮੈਂ ਪੁਛਿਆ, 'ਅੱਜ ਬਹੁਤ ਗੰਭੀਰ ਹੈਂ, ਸੁਨੰਦਾ ?'

"ਉਹ ਬੋਲੀ, 'ਮੈਂ ਕਈ ਦਿਨਾ ਦੀ ਸਾਧਨਾ ਨਾਲ ਤੇਰੇ ਲਈ ਇਕ ਨ੍ਰਿਤ-ਸੰਗੀਤ ਬਣਾਇਆ ਸੀ। ਪਰ ਜਦੋਂ ਤੈਨੂੰ ਸੁਨੰਦਾ ਦੀ ਕੋਈ ਚਿੰਤਾ ਹੀ ਨਹੀਂ, ਚੁੱਲ੍ਹੇ ਵਿਚ ਜਾਵੇ ਗੀਤ-ਨ੍ਰਿਤ !'

" 'ਕੀਹਨੇ ਕਿਹਾ ਕਿ ਮੈਂ ਤੇਰੇ ਬਾਰੇ ਨਹੀਂ ਸੋਚਦਾ ? ਮੈਂ ਬਹੁਤ ਛੇਤੀ ਧਨੁਸ਼-ਬਾਣ ਲੈ ਕੇ ਮੰਦਰਾਂ ਤੋਂ ਦੂਰ ਉਸ ਟਿੱਬੇ ਤੱਕ ਜਾਣਾ ਹੈ। ਉਥੇ ਮੇਰੇ ਉਪਾਧਿਆਇ ਮੇਰੀ ਉਡੀਕ ਕਰ ਰਹੇ ਹੋਣਗੇ। ਪਰ ਚਾਹੇ ਜਿੰਨੀ ਵੀ ਪਿਛੇਤ ਹੋ ਜਾਵੇ, ਉਹ ਗੀਤ-ਨ੍ਰਿਤ ਦੇਖੇ ਬਿਨਾਂ ਨਹੀਂ ਜਾਵਾਗਾ।'

"ਉਹ ਮੁਸਕਰਾਈ। ਉਹਨੇ ਦੋਵਾਂ ਪੈਰਾਂ ਨੂੰ ਇਸ ਤਰ੍ਹਾਂ ਨਚਾਉਣਾ ਸ਼ੁਰੂ ਕਰ ਦਿੱਤਾ ਕਿ ਚਤੁਰਭੁਜ ਮੰਦਰ ਦੇ ਮੰਡਪ ਵਿਚੋਂ, ਥੰਮ੍ਹਾਂ ਵਿਚੋਂ, ਲਿਸ਼ਕਦੇ ਵਿਹੜੇ ਵਿਚੋਂ ਕੇਵਲ ਇਕੋ ਧੁਨੀ ਆ ਰਹੀ ਸੀ—ਘੁੰਗਰੂਆਂ ਦੀ। ਛਮਾਛਮ-ਛਮਾਛਮ, ਝਨਕ-ਝਨਕ।

"ਉਹਨੇ ਪੁਛਿਆ, 'ਤੈਨੂੰ ਬੋਲੀ ਆਉਂਦੀ ਹੈ, ਰਾਜਾ ?'

" 'ਛੱਡੋ ਸੁਨੰਦਾ, ਮੈਂ ਕਿੰਨੀਆਂ ਬੋਲੀਆ ਜਾਣਦਾ ਹਾ, ਜੇ ਦੱਸਣ ਲੱਗਾਂ ਤਾਂ ਇਕ ਘੜੀ

ਹੋਰ ਦੇਰ ਹੋ ਜਾਵੇਗੀ।' ਉਹ ਚੱਕਰ ਵਿਚ ਮੋਰਨੀ ਵਾਗ ਘੁੰਮਣ ਲੱਗੀ। ਉਹਦੇ ਮਹਿੰਦੀ ਵਾਲੇ ਪੈਰ ਏਨੇ ਮੁਲਾਇਮ ਅਤੇ ਗੋਰੇ ਸਨ ਕਿ ਦੇਖਣ ਵਿਚ ਉਹ ਬੰਧੂਜੀਵ ਪੁਸਪ ਵਾਗ ਲਗਦੇ ਸਨ।

ਫੁਲਿਯ ਕੇਸੁ ਚੰਦਰ ਤਹਿੰ ਪਈਲੀਆ ਮੰਜਿਰ ਤੇਜਈ ਚੂਆ।
ਦਖਿਣ ਵਾਯੂ ਸੀਅ ਭਈ ਪਵਹੀ ਕੰਪ ਵਿਯੋਈਣਿ ਹੀਆ।

(ਲਾਲ-ਲਾਲ ਫੁੱਲਾ ਨਾਲ ਪਲਾਸ ਦੀਆਂ ਡਾਹਣੀਆਂ ਭਰ ਗਈਆ ਹਨ ' ਪਿੱਠ-ਭੂਮੀ ਵਿਚ ਚੰਦਰਮਾ ਉਦੈ ਹੋ ਰਿਹਾ ਹੈ। ਦੱਖਣੀ ਹਵਾ ਸੀਤ ਹੋ ਕੇ ਤੀਬਰ ਗਤੀ ਨਾਲ ਚੱਲਣ ਲੱਗੀ ਹੈ। ਵਿਯੋਗਿਨੀ ਦਾ ਹਿਰਦਾ ਕੰਬ ਰਿਹਾ ਹੈ।)

"ਉਹਨੇ ਨ੍ਰਿਤ ਦੀ ਮੁਦਰਾ ਵਿਚ ਬਾਹਾਂ ਨੂੰ ਇਉਂ ਕਰ ਲਿਆ ਸੀ ਕਿ ਉਹਨਾ ਦੀ ਮਰੋੜ ਦਿਲ ਨੂੰ ਬੰਨ੍ਹ ਲੈਂਦੀ ਸੀ।

"ਕੇਅਈ ਧੂਲ ਸਬ ਦਿਸ ਪਸਰਈ ਪੀਅਰ ਸਬਹੂੰ ਮਾਸੇ।
ਆਓ ਬਸੰਤ ਕਾਈ ਸਹਿ ਕਰਿਅਈ ਕੰਤ ਨਾ ਥਕਈ ਪਾਸੇ।

(ਕਿਉੜੇ ਦਾ ਪਰਾਗ ਸਭ ਪਾਸਿਆ ਨੂੰ ਫੈਲ ਗਿਆ ਹੈ। ਸਭ ਕੁਛ ਪੀਲਾ-ਪੀਲਾ ਲੱਗ ਰਿਹਾ ਹੈ। ਬਸੰਤ ਆ ਗਈ। ਮੈਂ ਕੀ ਕਰਾ, ਸਖੀ ?....)

"ਮੈਂ ਬੋਲ ਪਿਆ ਸੀ, 'ਪੂਰਾ ਕਰੋ'।"

"ਉਹ ਸਿੱਧੀ ਮੇਰੇ ਪੈਰਾਂ ਵਿਚ ਡਿੱਗ ਪਈ, 'ਕੰਤ ਕੋਲ ਨਹੀ ਹੈ'।

"ਉਸ ਦਿਨ ਤੋਂ ਸੁਨੰਦਾ ਮੇਰੀ ਮਿੱਤਰ ਬਣ ਗਈ ਪਰ ਹਾਲਤ ਨੇ ਸਾਨੂੰ ਵਿਛੋੜ ਦਿੱਤਾ। ਸੁਨੰਦਾ ਚੜ੍ਹਦੀ ਉਮਰ ਵਿਚ ਮੇਰੇ ਸਾਹਮਣੇ ਮਸਤ ਪਹਾੜੀ ਝਰਨੇ ਵਾਗ ਜਲ ਨੂੰ ਰਿੜਕਦੀ-ਬਖੇਰਦੀ ਇਕ ਜੀਵੰਤ ਨ੍ਰਤਕੀ ਦੇ ਰੂਪ ਵਿਚ ਆਈ। ਮੈਂ ਉਹਦੇ ਪੈਰਾ ਵਿਚ ਬੱਝੇ ਘੁੰਗਰੂਆਂ ਨੂੰ ਅਤਿਅੰਤ ਹੈਰਾਨੀ ਦੀ ਨਜਰ ਨਾਲ ਦੇਖਦਾ ਸੀ। ਉਹ ਇਸ ਪ੍ਰਕਾਰ ਪਦ-ਸੰਚਾਰ ਕਰਦੀ ਕਿ ਦੋਵਾ ਪੈਰਾਂ ਦੇ ਘੁੰਗਰੂ ਮੋਨ ਹੋ ਜਾਦੇ ਅਤੇ ਕੇਵਲ ਇਕ ਘੁੰਗਰੂ ਬਜਦਾ ਰਹਿੰਦਾ। ਮੈਨੂੰ ਇਹ ਸਭ ਜਾਦੂ ਲਗਦਾ। ਮੈਂ ਇਕ ਵਾਰ ਕਿਹਾ ਵੀ ਸੀ, 'ਨੰਦਾ, ਘੁੰਗਰੂਆ ਉੱਤੇ ਏਨਾ ਕਰੜਾ ਕਾਬੂ ਤੂੰ ਕਿਵੇਂ ਪਾ ਲੈਂਦੀ ਹੈਂ ?' ਉਹ ਹੱਸ ਕੇ ਬੋਲੀ, 'ਥੋੜ੍ਹਾ ਹੋਰ ਦੇਖ ਲਵੋ, ਰਾਜਾ ! ਸਾਰਾ ਰਹੱਸ ਸਮਝ ਜਾਓਗੇ।' ਭਾਬੀ-ਜੂ ਨੇ ਠੀਕ ਹੀ ਕਿਹਾ ਸੀ ਕਿ ਮੈਂ ਅੱਲੜ੍ਹ ਹਾ। ਭਾਬੀ-ਜੂ ਮੇਰੀ ਅੱਲੜ੍ਹਤਾ ਨੂੰ ਵੀ ਛਾਗਣ-ਸਜਾਉਣ ਵਿਚ ਲੱਗੀ ਰਹੀ ਅਤੇ ਉਹਨਾ ਦੇ ਹੀ ਸਬਦਾਂ ਵਿਚ, 'ਮੈਂ ਇਕ ਅਜਿਹਾ ਰਾਜਾ ਸਿਰਜ ਦਿੱਤਾ ਹੈ ਜੋ ਚੰਦੇਲ ਕੁਲ-ਲੱਛਮੀ ਨੂੰ ਕਦੀ ਵੀ ਕੁਰਾਹੇ ਨਹੀਂ ਪੈਣ ਦੇਵੇਗਾ'।"

ਸਾਮ ਢਲ ਰਹੀ ਸੀ।

ਕੀਰਤ, ਅਨੰਤ ਅਤੇ ਪੁੰਡਰੀਕ ਚੁੱਪ ਬੈਠੇ ਸਨ।

"ਕੀ ਕਿਹਾ ਭਾਬੀ-ਜੂ ਨੇ ?"

"ਉਹਨਾਂ ਨੇ ਕਿਹਾ ਹੈ ਕਿ ਜੇ ਸਮਾਜ ਤੋਂ ਡਰ ਕੇ ਤੁਸੀਂ ਨਹੀਂ ਗਏ, ਆਰੀਆ-ਪੁੱਤਰ, ਤਾਂ ਰਿਪੁੰਜੈ ਉੱਤੇ ਬੈਠ ਕੇ ਮੈਂ ਜਾਵਾਂਗੀ। ਇਹ ਦੁਖਿਆਰੀ ਦੀ ਪੁਕਾਰ ਹੈ, ਇਹ ਸਵੀਕਾਰ ਕਰਨੀ ਹੀ ਪਵੇਗੀ।"

ਤਿੰਨੇ ਫੇਰ ਕੁਛ ਸਮਾਂ ਚੁੱਪ ਰਹੇ।

"ਤੂੰ ਇਸ ਰਾਜੇ ਬਾਰੇ ਕੁਛ ਜਾਣਦਾ ਹੈਂ ਅਨੰਤ ?"

"ਨਹੀਂ, ਰਾਜਨ, ਕਦੀ ਕਸ਼ਮੀਰ ਦੇ ਇਲਾਕੇ ਦੀ ਯਾਤਰਾ ਦਾ ਸੁਭਾਗ ਹੀ ਨਹੀਂ ਮਿਲਿਆ।"

"ਇਹਦਾ ਨਾਂ ਵੀ ਅਨੰਤ ਹੀ ਹੈ। ਇਹ ਪ੍ਰਥਮ ਲੋਹਰਵੰਸ਼ ਦਾ ਸਾਧਾਰਨ ਰਾਜਾ ਹੈ। ਮੈਨੂੰ ਇਹ ਸੁਣ ਕੇ ਭੋਰਾ ਵੀ ਹੈਰਾਨੀ ਨਹੀਂ ਹੋਈ ਕਿ ਪੱਕੀ ਉਮਰ ਵਿਚ ਵੀ ਇਹ ਏਨਾ ਕਾਮੁਕ ਅਤੇ ਵਹਿਸ਼ੀ ਹੈ। ਮੈਂ ਯਸ਼ ਕਰਨ ਨੂੰ ਵਚਨ ਦੇ ਚੁੱਕਿਆ ਹਾਂ ਕਿ ਮਹਾਂ-ਸ਼ਿਵਰਾਤਰੀ ਤੋਂ ਪਹਿਲਾਂ ਮੇਰੇ ਵੱਲੋਂ ਕੋਈ ਅਜਿਹਾ ਕਾਰਜ ਨਹੀਂ ਹੋਵੇਗਾ ਜੋ ਕਰਨ ਦੇਵ ਲਈ ਦੁਖਦਾਈ ਹੋਵੇ। ਉਹਦੇ ਨਾਲ ਦੋ ਰਾਜਕੁਮਾਰ ਹਨ ਰੁਦਰਪਾਲ ਅਤੇ ਦਿੱਦਾਪਾਲ। ਇਹ ਦੋਵੇਂ ਪੂਰੇ ਹੰਕਾਰੀ ਅਤੇ ਆਪਣੇ ਆਪ ਨੂੰ ਅਦੁੱਤੀ ਯੋਧੇ ਮੰਨਣ ਵਾਲੇ ਆਦਰਸ਼ਹੀਣ ਵਿਅਕਤੀ ਹਨ। ਲਗਦਾ ਹੈ ਕਿ ਪਾਗਲ ਹੋ ਕੇ ਕੱਲ੍ਹ ਰਾਜਾ ਅਨੰਤ ਨੇ ਜੋ ਸੁਨੰਦਾ ਦੇ ਕੰਵਾਰ-ਭੰਗ ਦੀ ਗੱਲ ਕੀਤੀ ਹੈ, ਉਹਦੇ ਕਾਰਨ ਵੇਸਵਾ-ਗਲੀ ਵਿਚ ਬਹੁਤ ਵੱਡੀ ਭੀੜ ਇਕੱਠੀ ਹੋ ਜਾਵੇਗੀ। ਅਨੰਤ ਦੇ ਅੰਗ-ਰਖਿਅਕਾਂ ਦਾ ਵੀ ਕੋਈ ਅਜਿਹਾ ਪ੍ਰਬੰਧ ਕਰਨਾ ਪਵੇਗਾ ਕਿ ਉਹਨਾਂ ਨੂੰ ਆਪਣੇ ਕੀਤੇ ਦਾ ਭਰਪੂਰ ਦੰਡ ਮਿਲ ਜਾਵੇ।"

ਵੇਸਵਾ-ਗਲੀ ਵਿਚ ਸੁਨੰਦਾ ਦੇ ਭਵਨ ਦੇ ਬਾਹਰਲੇ ਦੁਆਰ ਉੱਤੇ ਕਈ ਲੋਕ ਖੜ੍ਹੇ ਸਨ। ਉਹਨਾਂ ਵਿਚ ਭੇਸ ਬਦਲ ਕੇ ਅਨੰਤ, ਪੁੰਡਰੀਕ ਅਤੇ ਸ਼ੇਣ ਦੇ ਛੇ ਘੋੜ-ਸਵਾਰ ਵੀ ਸਨ। ਇਕ ਪਾਸੇ ਪ੍ਰਚੰਡ ਸਥਿਤੀ ਉਤੇ ਨਜ਼ਰ ਮਾਰਦਿਆ ਚੁੱਪ-ਚਾਪ ਖਲੋਤਾ ਸੀ।

"ਕਹੋ, ਆਰੀਆ ਪਰਵਰ ਸੇਨ ?"

"ਆਓ, ਮੰਗਲ ਆਰੀਆ, ਏਨੀ ਕਾਹਲੀ ਨਾਲ ਕਿਥੇ ਜਾ ਰਹੇ ਹੋ ?"

"ਮੈਨੂੰ ਆਪਣੀ ਜਾਨ ਪਿਆਰੀ ਹੈ, ਆਰੀਆ ! ਮੈਂ ਉਥੇ ਨਹੀਂ ਠਹਿਰਦਾ ਹੁੰਦਾ ਜਿਥੇ ਬਿਨਾਂ-ਕਾਰਨ ਪ੍ਰਾਣ ਗੁਆਚਣ ਦਾ ਸੰਕਟ ਹੋਵੇ।"

ਏਨੇ ਨੂੰ ਲਲਕਾਰੇ ਮਾਰਦੇ ਹੋਏ ਪੰਜ ਅੰਗ-ਰਖਿਅਕ, ਦੋਵੇਂ ਯੋਧੇ ਰਾਜਕੁਮਾਰ ਅਤੇ ਕੀਮਤੀ ਘੋੜੇ ਉਤੇ ਸਵਾਰ ਅਨੰਤ ਦੇਵ ਆ ਕੇ ਸੁਨੰਦਾ ਦੇ ਦੁਆਰ ਉਤੇ ਖੜ੍ਹੇ ਹੋ ਗਏ।

"ਤੁਸੀਂ ਕੌਣ ਹੋ ? ਇਥੇ ਕਿਉਂ ਖੜ੍ਹੇ ਹੋ ?"

"ਨੀਚ, ਜੇ ਮੈਨੂੰ ਤੇਰੀ ਪਤਨੀ ਦਾ ਸਨੇਹ ਨਾ ਮਿਲਿਆ ਹੁੰਦਾ ਤਾਂ ਮੈਂ ਦੱਸ ਦਿੰਦਾ ਕਿ ਅਸੀਂ ਕੌਣ ਹਾਂ। ਤੇਰੀ ਪਤਨੀ ਸੂਰਜਮਤੀ ਜਾਂ ਸੁਮਟਾ ਮੈਨੂੰ ਚੰਗੀ ਤਰ੍ਹਾਂ ਜਾਣਦੀ ਹੈ। ਤੂੰ ਭੋਗ-ਵਿਲਾਸ ਦੀ ਬਹੁਲਤਾ ਕਾਰਨ ਅਜਿਹੀ ਹਾਲਤ ਪੈਦਾ ਕਰ ਦਿੱਤੀ ਕਿ ਤੈਨੂੰ ਭੋਜ ਦੇ ਆਸਰਿਤ ਇਕ ਜੰਗਲ-ਵਾਸੀ ਤੋਂ ਸ਼ਰਨ ਲੈਣੀ ਪਈ। ਤੂੰ ਉਹੋ ਕੁਲ-ਕਲੰਕੀ ਹੈਂ ਜਿਸ ਦਾ ਸੋਨ-ਮੁਕਟ ਸਮੇਂ ਉਤੇ ਰਿਣ ਨਾ ਚੁਕਾਉਣ ਦੇ ਅਪਰਾਧ ਵਿਚ ਧਾਰਾ ਦੇ ਜੰਗਲ-ਵਾਸੀ ਨੇ ਖੋਹ ਕੇ ਗਿਰਵੀ ਰੱਖ ਲਿਆ ਸੀ। ਤੈਨੂੰ ਕੇਸਰ, ਕਸਤੂਰੀ ਨਾਲ ਭਰੇ ਸੈਂਕੜੇ ਪਾਨ ਰੋਜ਼ ਚਾਹੀਦੇ ਹਨ। ਇਸੇ ਜੀਭ ਦੇ ਸੁਆਦ ਕਾਰਨ ਤੂੰ ਨਿਰਲੱਜ ਅਤੇ ਨਿਰਧਨ ਬਣਿਆ। ਇਹ ਤਾਂ ਆਖ ਕਿ ਵਿਧਾਤਾ ਕਿਰਪਾਲੂ ਸੀ ਕਿ ਤੈਨੂੰ ਅਜਿਹੀ ਪਤਨੀ ਮਿਲੀ ਜਿਸਨੇ ਸ਼ਾਸਨ ਦੀ ਵਾਗਡੋਰ ਆਪਣੇ ਹੱਥ

ਵਿਚ ਲੈ ਲਈ ਅਤੇ ਤੇਰੇ ਰਾਜ ਦੀ ਆਰਥਿਕ ਸਥਿਤੀ ਨੂੰ ਸੰਭਾਲ ਲਿਆ।"

ਰਾਜਾ ਅਨੰਤ ਜੋਰ ਨਾਲ ਹੱਸਿਆ, "ਤਾ ਤੂੰ ਹੈ ਰਾਜੇਸਵਰ ਕੀਰਤ ?"

"ਹਾਂ ਮੂਰਖ, ਮੈਂ ਹਾ ਕੀਰਤ, ਅਰਥਾਤ ਤੇਰਾ ਕਾਲ !"

"ਤੂੰ ਮੈਨੂੰ ਵੀ ਕਰਨ ਸਮਝ ਲਿਆ ਹੈ ? ਧੋਖੇਬਾਜ, ਸੁਨੰਦਾ ਕੀ ਤੇਰੀ ਭੈਣ ਲਗਦੀ ਹੈ ?"

ਤਦੋ ਅਮਾਤਿਐ ਅਨੰਤ ਬੁੜ੍ਹਕੇ ਅਤੇ ਉਹਨਾ ਨੇ ਲੋਹਰਵੰਸੀ ਧਾੜਵੀ ਦੀ ਹਿੱਕ ਉੱਤੇ ਦੋਵਾ ਪੈਰਾ ਨਾਲ ਏਨਾ ਕਰੜਾ ਵਾਰ ਕੀਤਾ ਕਿ ਉਹ ਘੋੜੇ ਤੋ ਹੇਠਾ ਰੁੜ੍ਹ ਗਿਆ।

ਪੁੰਡਰੀਕ ਨੇ ਸ਼ੋਣਨਦ ਨੂੰ ਸੰਕੇਤ ਕੀਤਾ।

"ਜੈ ਕੰਦਾਰੀਆ ! ਜੈ ਕੰਦਾਰੀਆ ! ਜੈ ਕੰਦਾਰੀਆ !"

ਸੁਨੰਦਾ ਨੇ ਇਹ ਜੈ-ਬੋਲਾ ਸੁਣਿਆ ਅਤੇ ਆਪਣੀ ਮਾਤਾ ਨੂੰ ਬੋਲੀ, "ਮਾ ! ਮੇਰੇ ਰਾਜ-ਸ਼ਵਰ ਆ ਗਏ ! ਮੇਰੇ ਰਾਜੇਸਵਰ ਆ ਗਏ !"

ਸ਼ੋਣ ਦੇ ਇਕ ਗੌਡ ਗੱਭਰੂ ਨੇ ਦਿੰਦਾ ਦੀ ਧੌਣ ਉੱਤੇ ਬਸੁੱਧ ਕਰਨ ਵਾਲਾ ਤੀਰ ਮਾਰ ਦਿੱਤਾ। ਦੂਜਾ ਤੀਰ ਰੁਦਰਪਾਲ ਨੂੰ ਲਗਿਆ। ਦੋਵੇਂ ਲਾਸਾ ਵਾਗ ਜ਼ਿਆਲ ਡਿੱਗ ਪਏ।

ਪੁੰਡਰੀਕ ਨੇ ਹੁਕਮ ਦਿੱਤਾ, "ਬੰਨ੍ਹ ਲਵੋ ਇਹਨਾ ਤਿੰਨਾਂ ਨੂੰ !"

ਤਿੰਨੇ ਰੱਸਿਆ ਨਾਲ ਬੰਨ੍ਹ ਕੇ ਮੂਧੇ-ਮੂੰਹ ਸੁੱਟ ਦਿੱਤੇ ਗਏ।

ਘੋੜ-ਸਵਾਰ ਇਹ ਦ੍ਰਿਸ਼ ਦੇਖ ਕੇ ਕੰਬ ਉੱਠੇ। ਫੇਰ ਵੀ ਉਹਨਾ ਨੇ ਘੇਰਾ ਬਣਾਉਂਦਿਆ ਸ਼ੋਣ ਦੇ ਛੇ ਘੋੜ-ਸਵਾਰਾਂ ਨੂੰ ਲਲਕਾਰਿਆ। ਤਦੋ ਸਭ ਤੋਂ ਉਤਾਵਲੇ ਤਿੰਨ ਯੋਧਿਆ ਦੇ ਗਲਾ ਵਿਚ ਰੱਸਿਆਂ ਦੀਆ ਕੁੰਡਲੀਆਂ ਡਿੱਗੀਆ ਅਤੇ ਇਕ ਹਝੋਕੇ ਨਾਲ ਕਸੀਆ ਗਈਆ।

"ਜੈ ਕੰਦਾਰੀਆ !"

ਕੁੰਡਲੀਆਂ ਵਿਚ ਬੱਝੇ ਤਿੰਨ ਘੋੜ-ਸਵਾਰ ਭੁੰਜੇ ਆ ਡਿੱਗੇ। ਇਹ ਦੇਖਦਿਆ ਹੀ ਬਾਕੀ ਘੋੜ-ਸਵਾਰ ਭੱਜਣ ਲਈ ਕਾਹਲੇ ਪੈ ਗਏ। ਪੁੰਡਰੀਕ ਉਹਨਾ ਦੇ ਪਿੱਛੇ ਭੱਜੇ ਅਤੇ ਦੋਵਾਂ ਨੂੰ ਘੇਰ ਲਿਆ। ਲਾਚਾਰ ਘੋੜ-ਸਵਾਰਾ ਨੂੰ ਯੁੱਧ ਕਰਨਾ ਹੀ ਪਿਆ। ਚੱਕਰੀ ਮੁਦਰਾ ਵਿਚ ਪੁੰਡਰੀਕ ਦੀ ਤਲਵਾਰ ਇਕ ਘੋੜ-ਸਵਾਰ ਦੀ ਬਾਹ ਨਾਲ ਟਕਰਾਈ ਅਤੇ ਉਹਦੇ ਗੁੱਟ ਨੂੰ ਵਢਦੀ ਹੋਈ ਘੋੜੇ ਦੀ ਪਿੱਠ ਵਿਚ ਜਾ ਖੁੱਭੀ। ਘੋੜਾ ਜੰਗਲੀ ਸਾਨ੍ਹ ਵਾਗ ਬੁੜ੍ਹਕਿਆ ਅਤੇ ਘੋੜ-ਸਵਾਰ ਭੁੰਜੇ ਡਿੱਗ ਪਿਆ। ਅਨੰਤ ਨੇ ਉਹਨੂੰ ਵੀ ਰੱਸੇ ਨਾਲ ਬੰਨ੍ਹ ਦਿੱਤਾ। ਬਾਕੀ ਬਚਿਆ ਇਕ। ਉਹਨੇ ਆਤਮ-ਸਮਰਪਨ ਕਰ ਦਿੱਤਾ। ਪੰਜੇ ਯੋਧੇ ਰੱਸਿਆ ਵਿਚ ਬੱਝੇ ਅਹਿੱਲ ਬੈਠੇ ਰਹੇ।

"ਸੁਨੰਦਾ !" ਕੀਰਤ ਪੌੜੀਆ ਚੜ੍ਹ ਕੇ ਕਮਰੇ ਦੇ ਦੁਆਰ ਵਿਚ ਖੜ੍ਹੇ ਸਨ। ਸੁਨੰਦਾ ਨੇ ਦਰਵਾਜ਼ਾ ਖੋਲ੍ਹਿਆ। ਉਹ ਇਕ-ਟੱਕ ਕੀਰਤ ਵੱਲ ਦੇਖਦੀ ਰਹੀ। ਉਹਨੇ ਅੱਖਾ ਵਿਚ ਝਾਕਿਆ ਅਤੇ ਉਹਨਾਂ ਦੇ ਚਰਨਾਂ ਵਿਚ ਡਿੱਗ ਪਈ, "ਰਾਜਾ, ਤੂੰ ਕਿੰਨੇ ਭੇਸ ਬਦਲਦਾ ਹੈਂ ਦਿਨ ਵਿਚ ? ਮੈਂ ਤਾ ਇਸ ਬਦਲੇ ਹੋਏ ਭੇਸ ਵਿਚ ਪਛਾਣ ਵੀ ਨਾ ਸਕੀ। ਦੋ ਪਲ ਇਸੇ ਲਈ ਰੁਕੀ ਰਹੀ। ਤੇਰੀਆ ਅੱਖਾ ਨੇ ਬਦਲੇ ਹੋਏ ਭੇਸ ਨੂੰ ਚੀਰ ਕੇ ਸੁਨੰਦਾ ਨੂੰ ਸਭ ਕੁਛ ਦੱਸ ਦਿੱਤਾ।"

"ਮਾ !"

ਇਕ ਪਰੇਸ਼ਾਨ ਮਾਈ ਅੱਗੇ ਆਈ, "ਬੇਟੇ, ਇਹ ਅੱਜ ਸਵੇਰੇ ਤੋਂ ਕੰਦਾਰੀਆ ਦੇ ਚਿੱਤਰ ਦੇ ਸਾਹਮਣੇ ਬੈਠੀ ਰਹੀ ਹੈ।"

ਕੀਰਤ ਨੇ ਮਾਈ ਨੂੰ ਪ੍ਰਨਾਮ ਕਰਦਿਆਂ ਪੁੱਛਿਆ, "ਕੰਦਾਰੀਆ ਦਾ ਚਿੱਤਰ ? ਕਿਥੇ ਹੈ, ਮਾਂ ਜੀ ?"

"ਉਹਨੂੰ ਇਹ ਇਸ ਕਮਰੇ ਤੋਂ ਕਦੀ ਪਾਸੇ ਨਹੀਂ ਕਰਦੀ, ਰਾਜੇਸ਼ਵਰ। ਉਹ ਇਹਦੇ ਇਸ਼ਟਦੇਵ ਹਨ।"

ਕੀਰਤ ਨੇ ਚਿੱਤਰ ਨੂੰ ਧਿਆਨ ਨਾਲ ਦੇਖਿਆ। ਇਹ ਤਾ ਸੀਅਕ ਵਾਲੇ ਚਿੱਤਰ ਦਾ ਹੀ ਵੱਡਾ ਰੂਪ ਹੈ। ਉਹਨਾ ਨੇ ਆਪਣੀ ਪੱਗ ਵਿਚੋਂ ਸੀਅਕ ਵਾਲਾ ਲਘੂ-ਚਿੱਤਰ ਕੱਢਿਆ ਅਤੇ ਦੋਵਾ ਨੂੰ ਮਿਲਾਉਣ ਲੱਗੇ, "ਨੰਦਾ, ਤੇਰੇ ਵਾਲਾ ਚਿੱਤਰ ਸੀਅਕ ਦਾ ਹੀ ਬਣਾਇਆ ਹੋਇਆ ਹੈ ਨਾ ? ਕਾਲਸ ਦੇ ਵਿਚਕਾਰ ਜੋਤੀਲਿੰਗ ਦਾ ਮੰਡਲ-ਆਕਾਰ ਪ੍ਰਕਾਸ਼ ਅਤੇ ਉੱਤੇ ਲਹਿਰਾਉਂਦੀ ਹੋਈ ਕੇਸਰੀ ਪਤਾਕਾ।"

"ਠੀਕ ਹੈ, ਰਾਜਾ, ਇਹ ਚਿੱਤਰ ਮੈਂ ਸੀਅਕ ਤੋਂ ਹੀ ਸੌ ਕਾਰਸ਼ਾਪਣ ਦੇ ਕੇ ਬਣਵਾਇਆ ਸੀ। ਉਹ ਜੇ ਇਹਤੋਂ ਵੱਧ ਵੀ ਮੰਗਦੇ ਤਾਂ ਸੁਨੰਦਾ ਖ਼ੁਸ਼ੀ ਨਾਲ ਦੇ ਦਿੰਦੀ। ਇਹ ਚਿੱਤਰ ਉਹਨਾ ਦੋ ਮਹੀਨਿਆਂ ਦੀ ਯਾਦ ਦਾ ਪ੍ਰਤੀਕ ਹੈ, ਜਿਨ੍ਹਾਂ ਨੇ ਸੁਨੰਦਾ ਦੇ ਜੀਵਨ ਨੂੰ ਬਦਲ ਦਿੱਤਾ। ਸੁਨੰਦਾ ਆਪਣੇ ਭਾਗਾ ਉਤੇ ਸਭ ਕੁਛ ਨਿਛਾਵਰ ਕਰਨ ਲਈ ਤਿਆਰ ਸੀ।"

ਤਦੋਂ ਅਨੰਤ ਕਮਰੇ ਵਿਚ ਆਏ, "ਰਾਜਨ !"

"ਕਹੋ, ਅਮਾਤਿਐ।"

"ਗਲੀ ਵਿਚ ਭੀੜ ਵਧ ਰਹੀ ਹੈ। ਅਜੇ ਤੱਕ ਘੋੜਾ-ਰਥ ਨਹੀਂ ਆਇਆ।"

ਸੁਨੰਦਾ ਬੋਲੀ, "ਆਰੀਆ, ਪ੍ਰਨਾਮ। ਮੈ ਇਹ ਸਤੀ ਬਸਤਰ ਇਸ ਲਈ ਪਹਿਣੇ ਸਨ ਕਿ ਦਰਵਾਜ਼ਾ ਟੁੱਟਣ ਤੇ ਪਹਿਲਾ ਚਿਤਾ ਵਿਚ ਛਾਲ ਮਾਰ ਦੇਵਾਗੀ।"

ਉਹਨੇ ਦੋਵਾ ਨੂੰ ਬੁਲਾਇਆ ਅਤੇ ਨਾਲ ਵਾਲੇ ਕਮਰੇ ਵਿਚ ਚੰਦਨ ਦੀ ਚਿਤਾ ਦਿਖਾਈ। ਚਿਤਾ ਕਪੂਰ ਦੀਆ ਟਿੱਕੀਆਂ ਨਾਲ ਏਨੀ ਭਰੀ ਹੋਈ ਸੀ ਕਿ ਇਕ ਚੰਗਿਆੜੀ ਛੁਹਾਉਂਦਿਆ ਹੀ ਉਹ ਲਟਾ-ਲਟ ਅਗਨੀ ਵਿਚ ਡੁੱਬ ਜਾਂਦੀ।

"ਸੁਨੰਦਾ, ਹੁਣ ਚੱਲੋ। ਘੋੜਾ-ਰਥ ਦੀ ਉਡੀਕ ਸਾਨੂੰ ਸੰਕਟ ਵਿਚ ਪਾ ਸਕਦੀ ਹੈ।...ਮਾ ਜੀ, ਤੁਸੀਂ ਘੋੜੇ ਉਤੇ ਬੈਠ ਸਕਦੇ ਹੋ ?"

"ਨਹੀਂ ਬੇਟਾ, ਤੂੰ ਮੇਰੀ ਚਿੰਤਾ ਨਾ ਕਰ। ਮੈਨੂੰ ਜੋ ਕੁਛ ਇਹਨਾ ਦੁਸ਼ਟਾ ਦੇ ਹੱਥੋ ਭੋਗਣਾ ਪਵੇਗਾ, ਉਹਦੇ ਲਈ ਤਿਆਰ ਹਾ।"

ਪੁੰਡਰੀਕ ਕਮਰੇ ਦੇ ਦੁਆਰ ਉਤੇ ਪੁੱਜੇ, "ਭਾਈ-ਜੂ ! ਗੁਪਤਚਰ ਸਮਾਚਾਰ ਲਿਆਇਆ ਹੈ ਕਿ ਦੋ ਸੌ ਘੋੜ-ਸਵਾਰਾਂ ਨਾਲ ਯਸ਼ ਕਰਨ ਕਰਨਮੇਰੂ ਤੋਂ ਚੱਲ ਚੁਕਿਆ ਹੈ।"

"ਚਿੰਤਾ ਨਾ ਕਰੋ, ਪੁੰਡਰੀਕ।"

ਸੁਨੰਦਾ ਬੋਲੀ, "ਆਰੀਆ ਪੁੰਡਰੀਕ ! ਛੇ-ਸੱਤ ਸਾਲਾਂ ਵਿਚ ਤੁਹਾਡੇ ਸਰੀਰ ਵਿਚ ਏਨਾ ਫਰਕ ਪੈ ਗਿਆ ਹੈ ਕਿ ਜੇ ਰਾਜਾ ਨੇ ਨਾ ਲੈ ਕੇ ਨਾ ਬੁਲਾਇਆ ਹੁੰਦਾ ਤਾ ਮੈ ਪਛਾਣ ਵੀ

ਨਾ ਸਕਦੀ। ਤੁਸੀਂ ਮੰਤਰੀਂਦਰ ਵਤਸਰਾਜ ਦੇ ਪੁੱਤਰ ਹੋ ਨਾ ?"

"ਹਾ ਦੇਵੀ, ਪਰ ਮੈਨੂੰ ਕੁਛ ਯਾਦ ਨਹੀਂ ਆ ਰਿਹਾ !"

"ਤੂੰ ਜਾ, ਪੁੰਡਰੀਕ। ਸ਼ੋਣ ਦੇ ਕਿੰਨੇ ਯੋਧੇ ਰੱਸਿਆ ਦੀਆਂ ਕੁੰਡਲੀਆ ਵਿਚ ਬੱਝੇ ਦੁਸ਼ਟਾਂ ਨੂੰ ਮ੍ਰਿਤੂ-ਦੰਡ ਦੇਣ ਲਈ ਗਏ ਹਨ ?"

"ਤਿੰਨ, ਭਾਈ-ਜੂ।"

"ਅਰਥਾਤ ਸਾਨੂੰ ਅਤੇ ਅਨੰਤ ਨੂੰ ਯਸ ਕਰਨ ਨਾਲ ਨਿਬੇੜਾ ਕਰਨ ਲਈ ਜਾਣਾ ਹੀ ਪੈਣਾ ਹੈ। ਸੁਨੰਦਾ, ਤੂੰ ਹਾਲਤ ਨੂੰ ਪੂਰੀ ਤਰ੍ਹਾਂ ਜਾਣੇ ਬਿਨਾਂ ਚਿਤਾ ਵਿਚ ਛਾਲ ਮਾਰਨ ਦਾ ਜਤਨ ਨਾ ਕਰੀ। ਤੇਰਾ ਰਾਜਾ ਆਪਣੇ ਪ੍ਰਚੰਡ ਉੱਤੇ ਬੈਠ ਕੇ ਇਕ ਹਜ਼ਾਰ ਘੋੜ-ਸਵਾਰਾਂ ਨੂੰ ਵੀ ਦਰੜ ਸਕਦਾ ਹੈ। ਘਬਰਾਉਣਾ ਨਹੀਂ। ਖਿੜਕੀ ਵਿਚੋਂ ਸਾਰਾ ਦ੍ਰਿਸ਼ ਦੇਖਦੀ ਰਹੀਂ।"

ਕੀਰਤ ਪੌੜੀਆ ਲੰਘਦੇ ਗਲੀ ਕੋਲ ਪੁੱਜ ਗਏ।

ਤਦੇ ਜੈਕਾਰੇ ਗਜਾਉਂਦੇ ਹੋਏ ਯਸ਼ ਕਰਨ ਦੇ ਘੋੜ-ਸਵਾਰਾ ਨੇ ਗਲੀ ਘੇਰ ਲਈ। ਇਕ ਸੌ ਘੋੜ-ਸਵਾਰਾ ਨੇ ਖੱਬੇ ਰਾਹੋਂ ਅਤੇ ਇਕ ਸੌ ਹੋਰ ਘੋੜ-ਸਵਾਰਾਂ ਨੇ ਸੱਜੇ ਪਾਸਿਉਂ ਆ ਕੇ ਗਲੀ ਵਿਚ ਅਲੰਘ ਘੇਰਾ ਬਣਾ ਲਿਆ।

"ਉਹ ਪ੍ਰਤਿਗਿਆ ਤੂੰ ਤੋੜ ਦਿੱਤੀ ਹੈ, ਯਸ !"

ਤਦੇ ਚੰਡ ਦੇਵ ਲਲਕਾਰਿਆ, "ਰਾਜਕੁਮਾਰ, ਅੱਜ ਬਦਲਾ ਚੁਕਾਉਣ ਦਾ ਸਮਾ ਆ ਗਿਆ ਹੈ। ਇਹ ਨੀਚ ਕੀਰਤ ਆਪਣੇ ਆਪ ਨੂੰ ਧਨੰਜੈ ਮੰਨਦਾ ਹੈ ਅਤੇ ਆਪਣੇ ਘੋੜੇ ਨੂੰ ਇੰਦਰ ਦਾ ਵਿਸਵ-ਵਿਜਈ ਘੋੜਾ। ਤੁਸੀਂ ਇਹਨਾ ਸੱਤਾ ਵਿਅਕਤੀਆ ਨੂੰ ਦੱਸ ਦਿਉ ਕਿ ਕਰਨ ਕੀ ਹੈ ! ਤੁਹਾਡੇ ਪਿਤਾ ਅਤੇ ਹੋਰ ਲੋਕਾ ਦੀ ਮੁਕਤੀ ਲਈ ਜਰੂਰੀ ਹੈ ਕਿ ਇਹਨਾ ਨੂੰ ਲੋਹੇ ਦੇ ਸੰਗਲਾ ਵਿਚ ਬੰਨ੍ਹ ਕੇ ਬਾਂਦਰਾ ਵਾਗ ਪੂਰੇ ਨਗਰ ਦੀ ਪਰਕਰਮਾ ਕਰਵਾਈ ਜਾਵੇ, ਜਿਵੇ ਤੈਲਪ ਨੇ ਮੁੰਜਰਾਜ ਤੋਂ ਕਰਵਾਈ ਸੀ।"

ਅਨੰਤ ਨੇ ਕਿਹਾ, "ਰਾਜਨ ! ਤੁਸੀ ਅਜਿਹੀ ਘਨਘੋਰ ਬਿਪਤਾ ਵਿਚ ਵੀ ਹੱਸ ਰਹੇ ਹੋ ? ਅੱਜ ਚੰਦੇਲਾ ਦੇ ਜਸ ਨੂੰ ਘੋੜਿਆ ਦੇ ਸੁੰਮਾ ਹੇਠ ਦਰੜ ਦਿੱਤਾ ਜਾਵੇਗਾ।"

ਕੀਰਤ ਬੋਲੇ, "ਘਬਰਾਓ ਨਾ, ਅਨੰਤ।"

ਯਸ ਕਰਨ ਲਲਕਾਰਿਆ, "ਰਾਜੇਸਵਰ ਕੀਰਤ ! ਤੁਸੀ ਏਨੇ ਨੀਵੇਂ ਡਿੱਗ ਸਕਦੇ ਹੋ, ਅਜਿਹਾ ਮੈਂ ਸੁਫਨੇ ਵਿਚ ਵੀ ਨਹੀ ਸੀ ਸੋਚਿਆ। ਤੁਸੀ ਵਚਨ ਦਿੱਤਾ ਸੀ ਕਿ ਸਿਵਰਾਤਰੀ ਤੱਕ ਤੁਸੀਂ ਕੁਛ ਵੀ ਅਜਿਹਾ ਨਹੀ ਕਰੋਗੇ, ਜੋ ਵਾਤਾਵਰਨ ਨੂੰ ਅਸਾਤ ਕਰੇ।"

"ਰਾਜਕੁਮਾਰ ਯਸ ! ਤੈਨੂੰ ਬਹੁਤ ਹੀ ਨਿਰਾਧਾਰ ਸੂਚਨਾਵਾ ਮਿਲੀਆ ਹਨ ! ਤੂੰ ਦੋ ਮੁੱਠੀ ਅੰਨ ਲਈ ਸਰੀਰ ਵੇਚਣ ਵਾਲੀਆ ਵੇਸਵਾਵਾ ਤੋ ਲੈ ਕੇ ਇਕ ਹਜ਼ਾਰ ਕਾਰਸ਼ਾਪਣ ਲੈਣ ਵਾਲੀ ਕਿਸੇ ਵੀ ਪ੍ਰਥਮ ਕੋਟੀ ਦੀ ਵੇਸਵਾ ਅਤੇ ਉਹਨਾ ਦੇ ਅੰਗ-ਰਖਿਅਕਾ ਤੋਂ ਪੁੱਛ ਲੈ ਕਿ ਅਨੰਤ, ਰੁਦਰਪਾਲ, ਦਿੰਦਾ ਨੇ ਇਸ ਗਲੀ ਨੂੰ ਕਿਵੇ ਕੁੰਭੀ ਨਰਕ ਵਿਚ ਬਦਲ ਦਿੱਤਾ ਹੈ। ਜੇ ਤੈਨੂੰ ਵਿਸਵਾਸ ਹੋ ਜਾਵੇ ਤਾ ਤੂੰ ਮੇਰੇ ਕੋਲ ਇਕੱਲਾ ਘੋੜੇ ਉਤੇ ਸਵਾਰ ਹੋ ਕੇ ਆ ਜਾ। ਜੇ ਤੈਨੂੰ ਵਿਸਵਾਸ ਨਾ ਹੋਵੇ ਅਤੇ ਤੂੰ ਨਿਸਚਾ ਕਰ ਲਿਆ ਹੋਵੇ ਕਿ ਆਪਣੇ ਪਿਤਾ ਦਾ ਬਦਲਾ ਚੁਕਾਉਣਾ ਹੈ ਤਾ ਮੈਂ ਵੀ ਤਿਆਰ ਹਾ।"

"ਹਰ-ਹਰ ਮਹਾਂਦੇਵ ! ਹਰ-ਹਰ ਮਹਾਂਦੇਵ ! ਹਰ-ਹਰ ਮਹਾਂਦੇਵ !"

ਤਦੇ ਯੁਵਰਾਜ ਗੋਵਿੰਦ ਨੇ ਕਲਚੁਰੀ ਘੇਰੇ ਨੂੰ ਇਕ ਵੱਡੇ ਘੇਰੇ ਨਾਲ ਘੇਰ ਲਿਆ।

ਗੋਵਿੰਦ ਲਲਕਾਰਿਆ, "ਭਾਈ-ਜੂ ! ਇਸ ਰਾਖਸ਼ ਪੁੱਤਰ ਦੀ ਹੱਤਿਆ ਕਰਨ ਵਿਚ ਤੁਸੀਂ ਆਪਣੇ ਦਿੱਤੇ ਹੋਏ ਰੱਖਿਆ ਸੰਬੰਧੀ ਵਚਨ ਨੂੰ ਰੁਕਾਵਟ ਨਾ ਬਣਾਓ। ਇਹਦੀ ਸੈਨਾ ਦਾ ਇਕ ਵੀ ਘੋੜ-ਸਵਾਰ ਗਾਹੜਵਾਲ ਘੇਰੇ ਨੂੰ ਤੋੜ ਕੇ ਨਿੱਕਲ ਨਹੀਂ ਸਕਦਾ।"

ਯਸ਼ ਕਰਨ ਆਪਣੇ ਘੋੜੇ ਤੋਂ ਉੱਤਰ ਕੇ ਚੰਦਰਲੇਖਾ ਦੇ ਭਵਨ ਦੇ ਦੁਆਰ ਉਤੇ ਪੁੱਜਿਆ, "ਆਰੀਏ, ਤੁਹਾਨੂੰ ਕੋਈ ਸੰਕਟ ਨਹੀਂ ਆਵੇਗਾ, ਤੁਸੀਂ ਕਿਰਪਾ ਕਰ ਕੇ ਦੋ ਛਿਣਾਂ ਲਈ ਦਰਵਾਜ਼ਾ ਖੋਲ੍ਹੋ।"

ਦਰਵਾਜ਼ਾ ਖੋਲ੍ਹ ਕੇ ਇਕ ਵਿਅਕਤੀ ਬਾਹਰ ਆਇਆ, "ਤੁਹਾਡਾ ਨਾਂ ਕੀ ਹੈ, ਆਰੀਆ ?"

"ਯਸ਼ ਕਰਨ।"

"ਹਾਇ ਮਾਂ !" ਉਹਨੇ ਕੜੱਕ ਕਰ ਕੇ ਦਰਵਾਜ਼ਾ ਬੰਦ ਕਰ ਲਿਆ। "ਅਸੀਂ ਕਰਨਾਂ ਨੂੰ ਦੂਰੋਂ ਹੀ ਨਮਸਕਾਰ ਕਰਦੇ ਹਾਂ। ਤੁਸੀਂ ਲੋਕਾਂ ਨੇ ਇਸ ਗਲੀ ਨੂੰ ਸੜੀ ਹੋਈ ਲਾਸ਼ ਬਣਾ ਦਿੱਤਾ ਹੈ, ਜਿਥੇ ਸ਼ਾਮ ਤੋਂ ਸਵੇਰ ਤੱਕ ਗਿਰਝਾਂ, ਇੱਲ੍ਹਾਂ ਅਤੇ ਹੋਰ ਮਾਸਖੋਰੇ ਜਾਨਵਰ ਕਲਾ-ਨੇਤਰੀਆਂ ਨੂੰ ਮਧੋਲ-ਮਧੋਲ ਦੇ ਉਹਨਾਂ ਦਾ ਲਹੂ ਪੀਂਦੇ ਹਨ। ਤੁਹਾਡਾ ਮਹਿਮਾਨ ਕਸ਼ਮੀਰੀ ਰਾਜਾ ਅਨੰਤ ਤਾਂ ਏਨਾ ਹਿਰਸੀ ਹੈ ਕਿ ਹਰ ਰਾਤ ਉਹਦੇ ਲਈ ਅੰਗੂਰਾਂ ਦੀ ਬਣੀ ਮਦਿਰਾ ਦਾ ਭਾਂਡਾ ਸਾਨੂੰ ਆਪਣੇ ਧਨ ਨਾਲ ਖਰੀਦ ਕੇ ਦੇਣਾ ਪੈਂਦਾ ਹੈ। ਉਹਦੇ ਨਾਲ ਦੇ ਰਾਜਕੁਮਾਰ ਹਰ ਰਾਤ ਸਾਡੇ ਘਰ ਆ ਕੇ ਧਮਕੀ ਦਿੰਦੇ ਹਨ ਕਿ ਮੇਰੀ ਮਾਲਕਣ ਚੰਦਰਲੇਖਾ ਦੀ ਛੋਟੀ ਭੈਣ ਪੁਸ਼ਪਲੇਖਾ ਦੀ ਨੱਥ ਉਹੋ ਹੀ ਉਤਾਰਨਗੇ।"

"ਇਹ 'ਨੱਥ ਉਤਾਰਨਾ' ਕੀ ਹੁੰਦਾ ਹੈ, ਆਰੀਆ।"

"ਕਿਸੇ ਕੰਵਾਰੀ ਲੜਕੀ ਨੂੰ ਪਹਿਲੀ ਵਾਰ ਆਪਣੇ ਨਾਲ ਸੰਵਾਉਣ ਦਾ ਉਤਸਵ।"

ਯਸ਼ ਕਰਨ ਆਪਣੇ ਘੋੜੇ ਉਤੇ ਬੈਠਾ ਅਤੇ ਘੇਰੇ ਵਿਚੋਂ ਨਿੱਕਲ ਕੇ ਇਕੱਲਾ ਰਾਜੇਸ਼ਵਰ ਕੀਰਤ ਵੱਲ ਚੱਲਿਆ, "ਰਾਜੇਸ਼ਵਰ ! ਮੇਰੇ ਲਾਏ ਦੋਸ਼ਾਂ ਨੂੰ ਖਿਮਾ ਕਰਨਾ।"

"ਯਸ਼, ਮੈਂ ਕਦੀ ਤੇਰੀ ਬੇਨਤੀ ਠੁਕਰਾਈ ਹੈ ? ਆ ਮੇਰੇ ਨਾਲ।"

ਕੀਰਤ ਉਹਦਾ ਹੱਥ ਫੜੀਂ ਸੁਨੰਦਾ ਦੇ ਦੁਆਰ ਉੱਤੇ ਪੁੱਜੇ। "ਸੁਨੰਦਾ, ਚਿੰਤਾ ਦੀ ਗੱਲ ਨਹੀਂ ਹੈ। ਦਰਵਾਜ਼ਾ ਖੋਲ੍ਹੋ।"

ਪਿੱਛੇ-ਪਿੱਛੇ ਅਨੰਤ ਅਤੇ ਪੁੰਡਰੀਕ ਵੀ ਸਨ। ਸੁਨੰਦਾ ਨੇ ਦਰਵਾਜ਼ਾ ਖੋਲ੍ਹਿਆ। ਯਸ਼ ਕਰਨ ਨੇ ਅਜਿਹੀ ਝਮ-ਝਮ ਕਰਦੀ ਸੁੰਦਰਤਾ ਕਦੀ ਨਹੀਂ ਸੀ ਦੇਖੀ। ਉਹ ਇਕ-ਟਕ ਸੁਨੰਦਾ ਨੂੰ ਦੇਖਦਾ ਰਿਹਾ। "ਆਰੀਏ, ਤੁਸੀਂ ਇਹ ਸਤੀ-ਬਸਤਰ ਕਿਉਂ ਧਾਰਨ ਕੀਤੇ ਹੋਏ ਹਨ ?"

"ਰਾਜਕੁਮਾਰ ! ਮੇਰੀ ਇੱਜ਼ਤ ਲੁੱਟਣ ਲਈ ਤੁਹਾਡੇ ਮਹਿਮਾਨ ਨੇ ਜੋ ਸਮਾਂ ਨਿਸਚਿਤ ਕੀਤਾ ਸੀ, ਅੱਜ ਉਹਦੀ ਅੰਤਿਮ ਰਾਤ ਹੈ। ਮੈਂ ਵੇਸਵਾ ਨਹੀਂ ਹਾਂ, ਆਰੀਆ। ਅਸੀਂ ਪ੍ਰਤਿਗਿਆ ਕੀਤੀ ਸੀ ਕਿ ਜਿਸ ਦਿਨ ਅਜਿਹੇ ਕੁੰਭੀ ਨਰਕ ਦਾ ਸਾਹਮਣਾ ਹੋਵੇਗਾ, ਉਸੇ ਦਿਨ ਸਤੀ-ਪ੍ਰਥਾ ਦੇ ਅਨੁਸਾਰ ਮੱਚ ਮਰਾਂਗੇ। ਮੈਂ ਕੇਵਲ ਨ੍ਰਤਕੀ ਅਤੇ ਗਾਇਕਾ ਹਾਂ। ਜਦੋਂ ਵਸਤ ਵਾਂਗ

ਆਪਣੇ ਆਪ ਨੂੰ ਵੇਚਣ ਲਈ ਬਾਜ਼ਾਰ ਵਿਚ ਆਉਣਾ ਪਿਆ ਤਦੇ ਹੀ ਮੈਂ ਸਹੁੰ ਖਾਧੀ ਸੀ ਕਿ ਯੱਗ ਦੀ ਸਮਾਪਤੀ ਉੱਤੇ ਸ਼ੁੱਧੀ-ਅਸ਼ਨਾਨ ਵਾਂਗ ਅਗਨੀ ਦਾ ਅਸ਼ਨਾਨ ਮੇਰਾ ਅੰਤਿਮ ਟੀਚਾ ਹੋਵੇਗਾ।"

"ਯਸ਼, ਜ਼ਰਾ ਨਾਲ ਵਾਲੇ ਕਮਰੇ ਵਿਚ ਵੀ ਦੇਖ ਲਓ।"

ਯਸ਼ ਕਰਨ ਕੀਰਤ ਦੇ ਨਾਲ ਉਸ ਕਮਰੇ ਵਿਚ ਪੁਜਿਆ ਤਾਂ ਸਜੀ ਹੋਈ ਚਿਤਾ ਦੇਖ ਕੇ ਘਬਰਾ ਗਿਆ।

"ਦੇਵੀ, ਮੈਨੂੰ ਖਿਮਾ ਕਰਨਾ।"

ਦੋਵੇਂ ਹੇਠਾਂ ਆਏ।

"ਰਾਜੇਸ਼ਵਰ, ਸਾਡੇ ਸੈਨਿਕ ਦੋਵਾਂ ਪਾਸਿਆਂ ਤੋਂ ਘਿਰ ਗਏ ਹਨ।"

"ਇਹਦਾ ਕਾਰਨ ਕੌਣ ਹੈ ? ਤੂੰ ਜਾਂ ਮੈਂ ? ਜੇ ਇਸ ਤਰ੍ਹਾਂ ਤੂੰ ਘਿਰਿਆ ਨਾ ਹੁੰਦਾ ਤਾਂ ਅੱਜ ਤੈਨੂੰ ਮੌਤ ਆਪਣੀ ਹਿੱਕ ਨਾਲ ਲਾ ਲੈਂਦੀ। ਮੈਨੂੰ ਉਚਾਈ ਤੋਂ ਡਿੱਗਣ ਵਿਚ ਕਦੀ ਸ਼ਰਮ ਨਹੀਂ ਆਈ, ਕਿਉਂਕਿ ਮੈਂ ਆਪਣੇ ਸਮਾਜ ਲਈ, ਉੱਚੇ ਟੀਚੇ ਲਈ ਸਦਾ ਝੁਕਦਾ ਜਿਹਾ ਹਾਂ। ਪਰ ਆਪਣੀ ਬੁੱਕਲ ਵਿਚ ਇਕ ਅਜਿਹਾ ਬਦਲ, ਭਾਵ ਦਿਉਤ ਦੀ ਗੋਟੀ ਵੀ ਛੁਪਾ ਕੇ ਰਖਦਾ ਹਾਂ ਕਿ ਵੈਰੀ ਦਾ ਬਚ ਕੇ ਨਿੱਕਲ ਜਾਣਾ ਅਸੰਭਵ ਹੋ ਸਕਦਾ ਹੈ। ਮੇਰੇ ਅਮਾਤਿਐ ਅਤੇ ਸੈਨਾਪਤੀ ਨੂੰ ਵੀ ਪਤਾ ਨਹੀਂ ਹੈ ਕਿ ਮੇਰੇ ਮਨ ਵਿਚ ਅਜਿਹਾ ਸ਼ੰਕਾ ਕਦੋਂ ਉਠਿਆ ਕਿ ਤੂੰ ਮੈਨੂੰ ਘੇਰਨ ਦਾ ਜਤਨ ਕਰੇਂਗਾ। ਮੈਂ ਜਾਣਦਾ ਸੀ, ਕਿਉਂਕਿ ਭਾਰਤ-ਸਮਰਾਟ ਕਰਨ ਦੇਵ ਦਾ ਲਹੂ ਹੀ ਤਾਂ ਤੇਰੇ ਅੰਦਰ ਵੀ ਤੁਰ ਰਿਹਾ ਹੈ ! ਇਸ ਲਈ ਮੈਂ ਗੋਵਿੰਦ ਨੂੰ ਕਹਿ ਕੇ ਆਇਆ ਸੀ ਕਿ ਜਿਉਂ ਹੀ ਗੁਪਤਚਰ ਦੱਸੇ, ਚਾਰ ਸੌ ਘੋੜ-ਸਵਾਰਾ ਨਾਲ ਵੇਸਵਾ-ਗਲੀ ਨੂੰ ਘੇਰ ਲੈਣਾ। ਹੁਣ ਬੋਲ ? ਜੇ ਮੈਂ ਤੇਰੀ ਅਤੇ ਤੇਰੇ ਪਿਤਾ ਦੀ ਦੋਵਾਂ ਦੀ ਹੱਤਿਆ ਕਰਵਾ ਦੇਵਾਂ, ਉਹ ਵੀ ਇਕ ਭੂਮ ਤੋਂ, ਭਰਤ ਤੋਂ, ਤਾ ਤੈਨੂੰ ਕਿਵੇਂ ਲੱਗੇਗਾ ?"

ਯਸ਼ ਕਰਨ ਤਰਾਹੀ-ਤਰਾਹੀ ਕਰਦਾ ਕੀਰਤ ਦੇ ਪੈਰਾਂ ਉੱਤੇ ਡਿੱਗ ਪਿਆ।

"ਅਨੰਤ ! ਇਹਨੂੰ ਬੰਦੀ ਬਣਾ ਲਓ।"

"ਕਿਉਂ, ਉਇ ਕੁੱਤੇ, ਚੰਡ ਦੇਵ ? ਹੁਣ ਕਿਥੇ ਗਈ ਤੇਰੀ ਹੈਂਕੜ ? ਮੈਨੂੰ ਮੁੰਜ ਵਾਂਗ ਕਾਸ਼ੀ ਦੀਆਂ ਗਲੀਆਂ ਵਿਚ ਸੰਗਲ ਨਾਲ ਜਕੜ ਕੇ ਬਾਂਦਰ ਦੀ ਤਰ੍ਹਾਂ ਘੁਮਾਉਣ ਦੇ ਤੇਰੇ ਐਲਾਨ ਦਾ ਕੀ ਹੋਇਆ ? ਇਕ ਪਲ ਹੋਰ ਰੁਕ ਅਤੇ ਦੇਖ ਕਿ ਬਾਂਦਰ ਵਾਂਗ ਨਗਰ ਵਿਚ ਘੁੰਮਣਾ ਕਿਹੋ ਜਿਹਾ ਹੁੰਦਾ ਹੈ।"

ਅਨੰਤ ਅਤੇ ਪੁੰਡਰੀਕ ਨੇ ਯਸ਼ ਕਰਨ ਨੂੰ ਰੱਸੇ ਨਾਲ ਬੰਨ੍ਹ ਲਿਆ।

"ਕਿਥੇ ਗਏ ਸ਼ੋਣ ਦੇ ਅਜਿੱਤ ਯੋਧੇ ? ਬੁਲਾਓ ਉਹਨਾ ਨੂੰ। ਰੱਸੇ ਦੀ ਕੁੰਡਲੀ ਨਾਲ ਗਰਦਨ ਕਸ ਕੇ ਇਹਨੂੰ ਰਾਜਪਥ ਉਤੇ ਤਦ ਤੱਕ ਖਿਚਿਆ ਜਾਵੇ ਜਦੋਂ ਤੱਕ ਇਹਦੇ ਪ੍ਰਾਣ ਨਾ ਨਿੱਕਲ ਜਾਣ।"

"ਭਾਈ-ਜੂ ! ਭਾਈ-ਜੂ ! ਤੁਸੀਂ ਮੇਰੇ ਵੰਸ਼ ਦੀ ਪ੍ਰਤਿਸ਼ਠਾ ਦੀ ਰਖਿਆ ਕਰੋ। ਇਕ ਪਲ ਰੁਕ ਕੇ ਸੋਚ ਲਓ। ਜੇ ਮੇਰੀ ਛਿੱਲੀ-ਰਗੜੀ ਹੋਈ ਲਾਸ਼ ਨੂੰ ਮੇਰੀ ਮਾਂ ਨੇ ਦੇਖਿਆ ਤਾਂ ਉਹ ਆਤਮ-ਹੱਤਿਆ ਕਰ ਲਵੇਗੀ।"

"ਠੀਕ ਹੈ !" ਤੂੰ ਆਪਣੀ ਘੋੜ-ਸਵਾਰ ਸੈਨਾ ਨੂੰ ਕਹਿ ਕਿ ਉਹ ਕਰਨਮੇਰੂ ਮੁੜ ਜਾਵੇ। ਤੂੰ ਆਤਮ-ਸਮਰਪਨ ਕਰ ਦਿੱਤਾ ਹੈ।"

ਚੰਡ ਦੇਵ ਬੋਲਿਆ, "ਰਾਜਕੁਮਾਰ ! ਸਾਡਾ ਨਿੱਕਲ ਸਕਣਾ ਅਸੰਭਵ ਹੈ, ਕਿਉਂਕਿ ਦੋਵਾਂ ਰਾਹਾਂ ਉਤੇ ਗਾਹੜਵਾਲ ਘੋੜ-ਸਵਾਰ ਘੇਰਾ ਬਣਾ ਕੇ ਡਟੇ ਹੋਏ ਹਨ।"

ਕੀਰਤ ਖਿੜ-ਖਿੜ ਹੱਸਿਆ, "ਕੀਰਤ ਨੂੰ ਬੰਦੀ ਬਣਾਉਣ ਆਏ ਸੀ ਨਾ ਸੈਨਾਪਤੀ ਚੰਡ ਦੇਵ ! ਤੈਨੂੰ ਸ਼ਾਇਦ ਪਤਾ ਨਹੀਂ ਕਿ ਮੇਰੇ ਪੌਣ-ਪੰਖੀ ਘੋੜੇ ਪ੍ਰਚੰਡ ਨੂੰ ਪੂਰੇ ਭਾਰਤ ਵਿਚ ਈਸ਼ਵਰੀ ਚਮਤਕਾਰ ਕਿਹਾ ਜਾਂਦਾ ਹੈ। ਤੂੰ ਤਾਂ ਕੇਵਲ ਚੰਡ ਹੈਂ। ਮੇਰੀ ਕੁਲਦੇਵੀ ਚੰਡ-ਮੁੰਡ ਦੀਆਂ ਧੌਣਾਂ ਲਾਹ ਚੁੱਕੀ ਹੈ ਅਤੇ ਉਹਨਾਂ ਦੇ ਸਾਥੀਆਂ ਦੀ ਹੱਤਿਆ ਲਈ ਉਹਨੇ ਕੀਰਤ ਨੂੰ ਮਾਧਿਅਮ ਬਣਾ ਲਿਆ ਹੈ।"

ਕਿਰਾਤਾਂ ਦੀ ਤੁਰ੍ਹੀ ਵਾਂਗ ਕੀਰਤ ਦੀ ਆਵਾਜ਼ ਪੂਰੇ ਇਲਾਕੇ ਵਿਚ ਭੈ ਦਾ ਕਾਂਬਾ ਪੈਦਾ ਕਰਨ ਲੱਗੀ, "ਗੋਵਿੰਦ, ਤੂੰ ਪਾਰਸ ਨੂੰ ਕਹਿ ਕਿ ਕਲਚੁਰੀ ਸੈਨਾ ਨੂੰ ਕਰਨਮੇਰੂ ਜਾਣ ਲਈ ਰਾਹ ਦੇ ਦੇਣ। ਮੈਂ ਕਰਨ-ਪੁੱਤਰ ਯਸ਼ ਕਰਨ, ਕਸ਼ਮੀਰੀ ਰਾਜੇ ਅਨੰਤ, ਦਿੱਦਾਪਾਲ ਅਤੇ ਰੁਦਰਪਾਲ ਨੂੰ ਬੰਦੀ ਬਣਾ ਲਿਆ ਹੈ। ਕੇਵਲ ਚਾਰ-ਪੰਜ ਘੋੜ-ਸਵਾਰਾਂ ਨੂੰ ਇਥੇ ਭੇਜੋ। ਘੇਰਾ ਟੁੱਟੇ ਨਾ ਭਾਵੇਂ ਕਿੰਨਾ ਹੀ ਸਮਾਂ ਲੱਗ ਜਾਵੇ।"

ਕੀਰਤ ਨੇ ਪੁੰਡਰੀਕ ਨੂੰ ਸੰਕੇਤ ਕੀਤਾ। ਉਹ ਆਪਣੇ ਘੋੜੇ ਉੱਤੇ ਚੜ੍ਹੇ ਅਤੇ ਘੇਰੇ ਤੋਂ ਬਾਹਰ ਆ ਗਏ। ਬਸਤਰਾਂ ਦੀ ਦੁਕਾਨ ਦੇ ਸਾਹਮਣੇ ਜਿਉਂ ਹੀ ਕਲਚੁਰੀ ਚੰਡ ਦੇਵ ਦਿਖਾਈ ਦਿੱਤਾ, ਪੁੰਡਰੀਕ ਨੇ ਰੱਸੇ ਦੀ ਕੁੰਡਲੀ ਬਣਾਈ ਅਤੇ ਉਹਦੇ ਉੱਤੇ ਸੁੱਟ ਦਿੱਤੀ। ਕੁੰਡਲੀ ਡਿਗਦਿਆਂ ਹੀ ਪੁੰਡਰੀਕ ਨੇ ਹਝੋਕਾ ਮਾਰਿਆ ਅਤੇ ਚੰਡ ਦੇਵ ਘੋੜੇ ਤੋਂ ਹੇਠਾਂ ਆ ਗਿਆ।

ਗਾਹੜਵਾਲ ਸੈਨਾ ਨੇ ਜੈਕਾਰਾ ਲਾਇਆ, "ਹਰ-ਹਰ ਮਹਾਂਦੇਵ !"

"ਪਾਰਸ ਦੇਵ ਇਹ ਕੰਮ ਕਿਸੇ ਤਕੜੇ ਘੋੜ-ਸਵਾਰ ਨੂੰ ਸੌਂਪੋ। ਇਹਨੂੰ ਤਦ ਤੱਕ ਘੜੀਸਣਾ ਹੈ, ਜਦੋਂ ਤੱਕ ਇਹ ਮਰ ਨਾ ਜਾਵੇ।"

"ਰਾਜੇਸ਼ਵਰ ਕੀਰਤ ਦੀ ਜੈ !"

"ਰਾਜੇਸ਼ਵਰ ਕੀਰਤ ਦੀ ਜੈ !!"

"ਇਹ ਜੈ-ਬੋਲੇ ਕੀਹਦੇ ਹਨ, ਅਨੰਤ ?"

"ਤੁਹਾਡੇ ਵਿਸ਼ੇਸ਼ ਸੈਨਿਕ ਆ ਰਹੇ ਹਨ। ਤੁਹਾਡਾ ਭਿਆਨਕ ਲਲਕਾਰਾ ਸੁਣ ਕੇ ਸ਼ਾਇਦ ਉਹਨਾਂ ਦੀ ਨੀਂਦ ਟੁੱਟ ਗਈ।"

"ਸੈਨਾਪਤੀ ਪੁੰਡਰੀਕ ਦੀ ਜੈ।"

"ਸੈਨਾਪਤੀ ਪੁੰਡਰੀਕ ਦੀ ਜੈ।"

ਭੀੜ ਜਿਉਂ-ਜਿਉਂ ਨੇੜੇ ਆਉਂਦੀ ਗਈ, ਵੇਸਵਾ-ਗਲੀ ਦੇ ਦਰਵਾਜ਼ੇ ਬੰਦ ਹੁੰਦੇ ਗਏ।

"ਅਮਾਤਿਐ ਅਨੰਤ ਦੀ ਜੈ !"

"ਅਮਾਤਿਐ ਅਨੰਤ ਦੀ ਜੈ !!"

"ਰਾਜੇਸ਼ਵਰ, ਉਹ ਨੀਚ, ਵਹਿਸ਼ੀ, ਅਸਭਿਅ ਰਾਜਾ ਕਿਥੇ ਹੈ ?"

"ਕੌਣ ਰਾਜਾ, ਆਰੀਆ ਅਖਿਲੇਸ਼ ?"

"ਉਹੀ, ਕਸ਼ਮੀਰੀ ਅਨੰਤ ।"

"ਇਹ ਹੈ, ਸਾਹਮਣੇ ।"

ਨੌਜਵਾਨਾਂ ਦੀ ਭੀੜ ਨੇ ਲੱਤਾਂ ਦੇ ਵਾਰਾਂ ਨਾਲ ਰਾਜਾ ਅਨੰਤ ਨੂੰ ਇਸ ਤਰ੍ਹਾਂ ਮਿੱਧ ਦਿੱਤਾ ਕਿ ਉਹ ਲਹੂ ਉਗਲੱਛਦਾ ਚੁਫਾਲ ਡਿੱਗ ਪਿਆ ।

"ਆਰੀਆ, ਅਖਿਲੇਸ਼, ਤੁਸੀਂ ਸ਼ਾਂਤ ਹੋ ਜਾਓ । ਜੇ ਬੰਦੀਆਂ ਨਾਲ ਇਹ ਵਿਹਾਰ ਹੋਵੇਗਾ ਤਾਂ ਆਉਣ ਵਾਲੇ ਮਹਿਮਾਨ ਸਾਡੀ ਨਿੰਦਿਆ ਕਰਨਗੇ । ਇਹ ਕਾਸ਼ੀ ਦੇ ਗੌਰਵ ਦਾ ਸਵਾਲ ਹੈ ।"

"ਤੁਸੀਂ ਤਾਂ ਭਗਵਾਨ ਭੋਲੇਨਾਥ ਦੇ ਖਾਸ ਸੰਗੀ ਹੋ, ਰਾਜੇਸ਼ਵਰ । ਤੁਸੀਂ ਤਾਂ ਸ਼ੱਤਰੂ ਨੂੰ, ਭਾਵੇਂ ਉਹ ਕਿੰਨਾ ਹੀ ਵਹਿਸ਼ੀ, ਧੋਖੇਬਾਜ਼, ਚਰਿਤਰਹੀਣ ਅਤੇ ਘਿਣਾਉਣਾ ਕਿਉਂ ਨਾ ਹੋਵੇ, ਖਿਮਾ ਕਰ ਦਿਉਗੇ । ਕੀ ਤੁਸੀਂ ਸੋਚਿਆ ਹੈ ਕਿ ਜੇ ਭੱਦਰਵਣ ਤੋਂ ਪੰਜ ਹਜ਼ਾਰ ਘੋੜ-ਸਵਾਰਾਂ ਨੂੰ ਲੈ ਕੇ ਕੋਈ ਚੰਡ, ਮੁੰਡ ਸੈਨਾਪਤੀ ਦੁਰਗ ਨੂੰ ਘੇਰ ਲਵੇ, ਧੋਖਾ ਦੇਵੇ, ਤਾਂ ਤੁਸੀਂ ਕੀ ਕਰੋਗੇ ?"

"ਤੁਸੀਂ ਆਪਣੇ ਚਾਰੇ ਘੋੜ-ਸਵਾਰ ਸਾਥੀਆਂ ਨੂੰ ਬੁਲਾ ਲਓ । ਬਾਕੀ ਲੋਕਾਂ ਨੂੰ ਨਾਸ਼ਤੇ ਲਈ ਸਵੇਰੇ ਧਰਮਸ਼ਾਲਾ ਵਿਚ ਬੁਲਾਓ । ਤੁਸੀਂ ਪੰਜਾਂ ਨੇ ਇਸੇ ਸਮੇਂ ਮੇਰੇ ਨਾਲ ਚੱਲਣਾ ਹੈ ।"

ਕਲਚੁਰੀ ਸੈਨਾ ਵੇਸਵਾ-ਗਲੀ ਵਿਚੋਂ ਬਾਹਰ ਚਲੀ ਗਈ ।

ਗੋਵਿੰਦ ਆਪਣੇ ਨਾਲ ਘੋੜਾ-ਰਥ ਲੈ ਕੇ ਆਇਆ ਸੀ, "ਸੁਨੰਦਾ, ਛੇਤੀ ਹੀ ਬਿਲ-ਕੁਲ ਲੋੜੀਂਦਾ ਸਾਮਾਨ ਇਕ-ਦੋ ਪੇਟੀਆਂ ਵਿਚ ਰੱਖ ਲਵੋ । ਘੋੜਾ-ਰਥ ਆ ਗਿਆ ਹੈ । ਇਹਤੋਂ ਪਹਿਲਾਂ ਕਿ ਸਾਡੇ ਉਤੇ ਦੂਜਾ ਹਮਲਾ ਹੋਵੇ, ਸਾਨੂੰ ਗਾਹੜਵਾਲ ਦੁਰਗ ਪਹੁੰਚ ਜਾਣਾ ਚਾਹੀਦਾ ਹੈ ।"

ਚਾਰਾਂ ਘੋੜਿਆਂ ਦੇ ਸਵਾਰ ਉੱਤਰ ਗਏ । ਉਹਨਾਂ ਦੇ ਘੋੜਿਆਂ ਉੱਤੇ ਰਾਜਾ ਅਨੰਤ, ਦਿੱਦਾਪਾਲ, ਰੁਦਰਪਾਲ ਅਤੇ ਯਸ਼ ਕਰਨ ਨੂੰ ਬੰਨ੍ਹ ਦਿੱਤਾ ਗਿਆ । ਘੋੜਾ-ਰਥ ਉਤੇ ਮਾਂ-ਧੀ ਬੈਠ ਗਈਆਂ ।

ਪ੍ਰਚੰਡ ਉਤੇ ਸਵਾਰ ਕੀਰਤ ਮੂਹਰਲੀ ਪੰਗਤੀ ਦੇ ਵਿਚਕਾਰ ਜਾ ਰਹੇ ਸਨ । ਇਕ ਪਾਸੇ ਘੋੜ-ਸਵਾਰ ਅਮਾਤਿਐ ਅਨੰਤ ਸਨ ਅਤੇ ਦੂਜੇ ਪਾਸੇ ਪੁੰਡਰੀਕ । ਪਿੱਛੇ-ਪਿੱਛੇ ਆ ਰਹੀ ਗਾਹੜਵਾਲ ਸੈਨਾ ਦੇ ਅੱਗੇ ਗੋਵਿੰਦ ਸਨ ਅਤੇ ਸਭ ਤੋਂ ਅੰਤਿਮ ਪੰਗਤੀ ਵਿਚ ਪਾਰਸ ਦਵ

"ਇਹਨਾਂ ਚਾਰਾਂ ਨੂੰ ਭੋਰੇ ਵਿਚ ਸੁਟਵਾ ਦਿਓ, ਗੋਵਿੰਦ !"

"ਜੋ ਆਗਿਆ, ਭਾਈ-ਜੂ ।"

"ਬੇੜੀਆਂ ਜਾਂ ਬੰਧਨ ਅਜਿਹੇ ਹੋਣ ਕਿ ਕੋਈ ਤੋੜ ਨਾ ਸਕੇ ।"

"ਕੀ ਯਸ਼ ਕਰਨ ਨੂੰ ਵੀ ਕਰਨ ਵਾਲੇ ਕਮਰੇ ਵਿਚ ਰੱਖਣਾ ਹੈ ?"

"ਨਹੀਂ, ਇਹਨੂੰ ਕਿਸੇ ਹਨੇਰੇ ਕਮਰੇ ਵਿਚ ਵੱਖਰਾ ਰੱਖੋ।"

ਤਦੇ ਸੁਨੰਦਾ ਨੇ ਸਾਹਮਣੇ ਖੜ੍ਹੀਆਂ ਰਣਵਾਸ ਦੀਆਂ ਇਸਤਰੀਆਂ ਨੂੰ ਦੇਖਿਆ। ਉਹਨੇ ਝੁਕ ਕੇ ਰਾਲਹਿ ਦੇ ਚਰਨ ਛੂਹ ਲਏ।

"ਜਿਉਂਦੀ ਰਹਿ, ਬੇਟੀ। ਗਾਹੜਵਾਲਾਂ ਦੇ ਇਸ ਢਹੇ-ਪੁਰਾਣੇ ਦੁਰਗ ਵਿਚ ਤੇਰਾ ਸਵਾਗਤ ਹੈ।"

ਉਹਨੇ ਯੁਵਰਾਜ ਦੀ ਦੂਜੀ ਮਾਂ, ਪ੍ਰਿਥਵੀ ਦੇਵੀ ਨੂੰ ਵੀ ਪ੍ਰਨਾਮ ਕੀਤਾ।

ਸਾਹਮਣੇ ਮੁਸਕਰਾਉਂਦੀ ਹੋਈ ਗੋਮਤੀ ਖੜ੍ਹੀ ਸੀ। ਸੁਨੰਦਾ ਨੇ ਬਥੇਰੀਆਂ ਰੂਪਵਤੀਆਂ ਦੇਖੀਆਂ ਸਨ, ਅਨੇਕ ਰੂਪਾਂਗਨਾਵਾਂ ਵੀ, ਪਰ ਅੱਖਾਂ ਦੇ ਸਾਹਮਣੇ ਪੰਘਰੇ ਹੋਏ ਸੋਨੇ ਦਾ ਲਹਿਰਾਂ ਮਾਰਦਾ ਸਮੁੰਦਰ ਉਹਨੇ ਪਹਿਲੀ ਵਾਰ ਦੇਖਿਆ। ਸੁਨਹਿਰੀ ਕੇਸ ਅਤੇ ਨੀਲੀਆਂ ਅੱਖਾਂ। ਕੇਸਾਂ ਨਾਲ ਢਕਿਆ ਮੁੱਖ-ਮੰਡਲ ਸਫ਼ੈਦ ਸੌ-ਪੱਤੀਏ ਕੰਵਲ ਵਾਂਗ ਛੂਹਣ ਦਾ ਸੱਦਾ ਦੇ ਰਿਹਾ ਸੀ।

ਸੁਨੰਦਾ ਬੋਲੀ, "ਭੈਣੇ ! ਕਿਨ੍ਹਾਂ ਸ਼ਬਦਾਂ ਵਿਚ ਤੁਹਾਡਾ ਧੰਨਵਾਦ ਕਰਾਂ ! ਤੁਸੀਂ ਦਰੋਪਦੀ ਦੇ ਚੀਰ-ਹਰਨ ਸਮੇਂ ਜੇ ਪਾਰਥਸਾਰਥੀ ਦੀ ਭੂਮਿਕਾ ਨਾ ਨਿਭਾਈ ਹੁੰਦੀ ਤਾਂ ਅੱਜ ਸੁਨੰਦਾ ਚਿਤਾ ਵਿਚ ਮੱਚ ਜਾਂਦੀ।" ਤੇ ਉਹ ਗੋਮਤੀ ਦੇ ਚਰਨਾਂ ਵਿਚ ਡਿਗ ਪਈ।

ਗੋਮਤੀ ਨੇ ਉਹਨੂੰ ਆਪਣੀ ਬੁੱਕਲ ਵਿਚ ਲੈਂਦਿਆਂ ਕਿਹਾ, "ਤੂੰ ਮੈਥੋਂ ਵੱਡੀ ਹੈਂ, ਤਿੰਨ-ਚਾਰ ਸਾਲ।....ਤੂੰ ਇਹ ਸਤੀ-ਵੇਸ ਕਿਉਂ ਪਹਿਣ ਲਿਆ, ਸਹੇਲੀਏ ?"

"ਕੀ ਕਰਦੀ ਰਾਜੇਸ਼ਵਰੀ ? ਇਕ ਪਾਸੇ ਮਨ ਕਹਿੰਦਾ ਸੀ ਕਿ ਭੈਣ ਉਹਨਾਂ ਨੂੰ ਜ਼ਰੂਰ ਭੇਜੇਗੀ , ਦੂਜੇ ਪਾਸੇ ਮਨ ਦਾ ਚੋਰ ਕਹਿੰਦਾ ਸੀ ਕਿ ਕੀ ਇਕ ਵੇਸਵਾ ਨੂੰ ਬਚਾਉਣ ਨਾਲ ਰਾਜੇਸ਼ਵਰ ਦਾ ਜਸ ਮੈਲਾ ਨਹੀਂ ਹੋ ਜਾਵੇਗਾ ? ਇਸ ਲਈ ਮੇਰੇ ਕਮਰੇ ਦੇ ਨਾਲ ਵਾਲੇ ਕਮਰੇ ਵਿਚ ਚੰਦਨ ਦੀ ਚਿਤਾ ਤਿਆਰ ਸੀ। ਉਸ ਵਿਚ ਏਨਾ ਕਪੂਰ ਸੀ ਕਿ ਚਿਤਾ ਇਕ ਛਿਣ ਵਿਚ ਅੱਗ ਦੀਆਂ ਲਾਟਾਂ ਨਾਲ ਢਕੀ ਜਾਂਦੀ। ਮੇਰੀ ਇੱਜ਼ਤ ਲੁੱਟਣ ਦਾ ਜਤਨ ਬੇਅਰਥ ਜਾਂਦਾ।"

ਤਦੇ ਪਹਿਰੇਦਾਰ ਆਇਆ, "ਰਾਜ-ਰਾਜੇਸ਼ਵਰੀ ਗੋਮਤੀ, ਤੁਹਾਨੂੰ ਮਿਲਣ ਲਈ ਇਕ ਬਲ੍ਹਦ-ਗੱਡੀ ਵਾਲਾ ਆਇਆ ਹੈ।"

"ਲੈ ਆਓ।"

ਗੱਡੀ ਵਾਲੇ ਨੇ ਸੁਨੰਦਾ ਅਤੇ ਗੋਮਤੀ ਨੂੰ ਪ੍ਰਨਾਮ ਕੀਤਾ, "ਦੇਵੀ ! ਮੈਂ ਆਪਣੇ ਨਾਲ ਹਰ ਤਰ੍ਹਾਂ ਨਾਲ ਕੁਸ਼ਲ ਦੋ ਅੰਗ-ਰਖਿਅਕ ਵੀ ਲੈ ਆਇਆ ਹਾਂ। ਅਸੀਂ ਜੇ ਅੱਧੀ ਰਾਤ ਨੂੰ ਚੱਲ ਪਈਏ ਤਾਂ ਸੰਕਟ ਵਿਚੋਂ ਪਾਰ ਹੋ ਜਾਵਾਂਗੇ।"

ਗੋਮਤੀ ਨੇ ਪੁਛਿਆ, "ਕਿਥੇ ਜਾ ਰਹੀ ਹੈਂ, ਸੁਨੰਦਾ ?"

"ਕਾਨਿਆਕੁਬਜ ਵਿਚ ਮੇਰੇ ਮਾਮਾ ਹਨ, ਭੈਣ। ਮਾਂ ਨੇ ਕਿਹਾ, ਉਥੇ ਚੱਲੀਏ। ਪਤਾ ਨਹੀਂ ਕਦੋਂ ਤੱਕ ਇਹ ਨਗਰ ਅਰਾਜਕਤਾ ਵਿਚ ਡੁਬਿਆ ਰਹੇਗਾ ! ਅਸੀਂ ਅੱਜ ਹੀ ਕਾਨਿਆਕੁਬਜ ਲਈ ਚੱਲ ਪਵਾਂਗੇ।"

"ਕੀ ਖਜੁਰਾਹੋ ਜਾਂ ਮਹੋਬਾ ਤੇਰੇ ਲਈ ਅਨਜਾਣ ਹੋ ਗਏ ? ਕੀ ਹਾਰੇ ਹੋਏ ਚੰਦੇਲਾਂ ਦੀ

ਸੁਰਜੀਤੀ ਦੇਖਣ ਖਜੁਰਾਹੋ ਨਹੀਂ ਚੱਲੇਂਗੀ ?"

ਸੁਨੰਦਾ ਇਕ ਪਲ ਗੋਮਤੀ ਦੀਆਂ ਅੱਖਾਂ ਵਿਚ ਦੇਖਦੀ ਰਹੀ। ਉਹਨਾਂ ਵਿਚ ਨਾ ਦੁੱਖ ਸੀ, ਨਾ ਅਭਿਮਾਨ, ਨਾ ਈਰਖਾ ਅਤੇ ਨਾ ਹੀ ਕਿਸੇ ਤਰ੍ਹਾਂ ਦੀ ਚਿੰਤਾ ਦਾ ਭਾਵ। ਆਪਣੇ ਪਿਆਰੇ ਲਈ ਪ੍ਰੇਮ ਉੱਤੇ ਅਤੇ ਬਦਲੇ ਵਿਚ ਮਿਲਣ ਵਾਲੇ ਪਿਆਰ ਉੱਤੇ ਅਜਿਹੀ ਅਟੁੱਟ ਆਸਥਾ ਦੇਖ ਕੇ ਸੁਨੰਦਾ ਸੋਚਣ ਲੱਗ ਪਈ। ਫੇਰ ਉਹ ਬੋਲੀ, "ਭੈਣ, ਸਾਨੂੰ ਕਾਨਿਆਕੁਬਜ ਜਾਣ ਦੀ ਆਗਿਆ ਦਿਉ। ਰਾਜੇਸ਼ਵਰ ਨਾਲ ਤੇਰੀ ਅਪਾਰ ਨੇੜਤਾ ਦੇਖ ਕੇ ਮੈਨੂੰ ਅਤਿਅੰਤ ਖ਼ੁਸ਼ੀ ਹੋਈ। ਉਸ ਵਿਚ ਕਿਸੇ ਵੀ ਕਿਸਮ ਦਾ ਦਖ਼ਲ ਕ੍ਰਿਤਘਣਤਾ ਹੋਵੇਗੀ। ਮੈਂ ਅਜਿਹਾ ਅਪਰਾਧ ਕਰਨ ਦੀ ਕਲਪਨਾ ਵੀ ਨਹੀਂ ਕਰ ਸਕਦੀ।"

"ਠੀਕ ਹੈ, ਸੁਨੰਦਾ। ਤੂੰ ਬਲ੍ਹਦ-ਗੱਡੀ ਮੋੜ ਦੇ। ਕੱਲ੍ਹ ਰਾਤ ਨੂੰ ਕਈ ਬਲ੍ਹਦ-ਗੱਡੀਆਂ ਦੋ ਸੌ ਘੋੜ-ਸਵਾਰਾਂ ਦੀ ਰਖਵਾਲੀ ਵਿਚ ਕਾਨਿਆਕੁਬਜ ਹੁੰਦੀਆਂ ਹੋਈਆਂ ਮਹੋਬਾ ਜਾ ਰਹੀਆਂ ਹਨ। ਜੇ ਤੂੰ ਕਾਨਿਆਕੁਬਜ ਜਾਣ ਦਾ ਸੰਕਲਪ ਲੈ ਹੀ ਲਿਆ ਹੈ ਤਾਂ ਚਲੀ ਜਾਣਾ। ਜੇ ਮੇਰਾ ਸੱਦਾ ਸ੍ਵੀਕਾਰ ਕਰ ਕੇ ਤੂੰ ਮਾਤਾ ਜੀ ਦੇ ਨਾਲ ਮਹੋਬਾ ਚੱਲਣ ਲਈ ਤਿਆਰ ਹੋਵੇਂ ਤਾਂ ਰਾਹ ਵਿਚ ਉਤਰਨ ਦੀ ਲੋੜ ਨਹੀਂ।....ਇਸ ਬਲ੍ਹਦ-ਗੱਡੀ ਵਾਲੇ ਨੂੰ ਕੀ ਦੇਣਾ ਹੈ ?"

"ਲਛਮਣ ਸਰਦਾਰ !"

"ਆਇਆ ਦੇਵੀ !"

"ਤੂੰ ਗੱਡੀ ਮੋੜ ਕੇ ਲੈ ਜਾ। ਮੈਂ ਅਜੇ ਰਾਜੇਸ਼ਵਰੀ ਦੀ ਮਹਿਮਾਨ ਬਣ ਕੇ ਕੁਛ ਦਿਨ ਇਥੇ ਹੀ ਰੁਕਾਂਗੀ। ਇਹ ਲਓ ਪੰਜ ਕਾਰਸ਼ਾਪਣ।"

"ਇਹ ਕਾਹਦੇ, ਦੇਵੀ ? ਜਦੋਂ ਯਾਤਰਾ ਹੋਈ ਹੀ ਨਹੀਂ ਤਾਂ ਤੁਸੀਂ ਭਾੜਾ ਕਿਉਂ ਦੇ ਰਹੇ ਹੋ ?"

ਸੁਨੰਦਾ ਨੇ ਬਹੁਤ ਸਮਝਾਇਆ ਪਰ ਗੱਡੀ-ਚਾਲਕ ਨੇ ਕਾਰਸ਼ਾਪਣ ਨਹੀਂ ਲਏ। ਉਹ ਸਭ ਨੂੰ ਪ੍ਰਨਾਮ ਆਖ ਗੱਡੀ ਲੈ ਕੇ ਚਲਿਆ ਗਿਆ।

ਰਾਜੇਸ਼ਵਰ ਕੀਰਤ, ਅਨੰਤ, ਪੁੰਡਰੀਕ, ਸੂਰਜ ਚਾਢੂ ਅਤੇ ਸੁਬੋਧ ਦੇਵ ਬਹੁਤ ਗੰਭੀਰ ਸੋਚ-ਵਿਚਾਰ ਵਿਚ ਲੱਗੇ ਹੋਏ ਸਨ।

"ਕੀ ਤੁਹਾਨੂੰ ਸ਼ੱਕ ਹੈ, ਰਾਜਨ, ਕਿ ਕਲਚੁਰੀ ਹੁਣ ਦੁਰਗ ਉਤੇ ਹਮਲਾ ਕਰਨਗੇ ?" ਅਮਾਤਿਐ ਅਨੰਤ ਨੇ ਪੁੱਛਿਆ।

"ਉਹਨਾਂ ਦੇ ਸਾਹਮਣੇ ਇਹਤੋਂ ਬਿਨਾਂ ਹੋਰ ਕੋਈ ਰਾਹ ਹੀ ਨਹੀਂ ਹੈ। ਜਾਂ ਤਾਂ ਉਹ ਹਮਲਾ ਕਰਨਗੇ ਜਾਂ ਆਵਲ ਦੇਵੀ ਆਉਣ ਹੀ ਵਾਲੀ ਹੈ।"

ਤਦੇ ਇਕ ਘੋੜ-ਸਵਾਰ ਨਾਗਾ ਸੈਨਿਕ ਧਰਮਸ਼ਾਲਾ ਦੇ ਕੋਲ ਰੁਕਿਆ। ਧਰਮਸ਼ਾਲਾ ਉੱਤੇ ਕਰੜਾ ਪਹਿਰਾ ਸੀ। ਦੁਆਰ ਉਤੇ ਖੜ੍ਹੇ ਸੈਨਾਪਤੀ ਪਾਰਸ ਦੇਵ ਨੂੰ ਨਾਗਾ ਸੈਨਿਕ ਨੇ ਕਿਹਾ, "ਨੰਦੀਸ਼ਵਰ ਦੇ ਬਾਬਾ ਰਿਤਧ੍ਵਜ ਨੇ ਰਾਜੇਸ਼ਵਰ ਕੀਰਤ ਲਈ ਇਕ ਸੁਨੇਹਾ ਭੇਜਿਆ ਹੈ।"

"ਆ ਜਾਓ, ਆਰੀਆ ! ਧਰਮਸ਼ਾਲਾ ਦੇ ਦੁਆਰ ਉਤੇ ਖਲੋਤੇ ਪਹਿਰੇਦਾਰ ਰਾਹੀਂ ਆਪਣੇ ਆਉਣ ਦਾ ਸੁਨੇਹਾ ਭਿਜਵਾ ਦੇਣਾ।" ਪਹਿਰੇਦਾਰ ਉਸ ਨਾਗਾ ਸੈਨਿਕ ਨੂੰ ਉਪਰਲੇ

ਹਿੱਸੇ ਵਿਚ ਲੈ ਗਿਆ। ਉਹਨੇ ਅੰਦਰ ਜਾ ਕੇ ਦੱਸਿਆ, "ਰਾਜਨ, ਬਾਬਾ ਦੇ ਸੰਦੇਸ਼-ਵਾਹਕ ਦੁਆਰ ਉੱਤੇ ਖੜ੍ਹੇ ਹਨ।"

"ਭੇਜੋ, ਉਹਨਾਂ ਨੂੰ।"

ਨਾਗਾ ਸੈਨਿਕ ਦੋ ਪਲ ਸਭ ਨੂੰ ਘੋਖਦਾ ਰਿਹਾ। ਫੇਰ ਬੋਲਿਆ, "ਇਥੇ ਕੋਈ ਅਣ-ਚਾਹਿਆ ਵਿਅਕਤੀ ਤਾਂ ਨਹੀਂ ਹੈ ਨਾ, ਰਾਜੇਸ਼ਵਰ ?"

"ਤੁਸੀਂ ਦੱਸੋ ਆਰੀਆ, ਇਥੇ ਸਾਡੀ ਵਿਸ਼ੇਸ਼ ਸੋਚ-ਵਿਚਾਰ ਚੱਲ ਰਹੀ ਹੈ।"

"ਬਾਬਾ ਨੇ ਕਿਹਾ ਹੈ, ਆਰੀਆ, ਕਿ ਜੇ ਸਮਾਂ ਹੋਵੇ ਤਾਂ ਹੁਣੇ, ਨਹੀਂ ਤਾਂ ਅੱਧੀ ਰਾਤ ਤੱਕ ਜ਼ਰੂਰ ਮਿਲ ਲਓ। ਉਹ ਉਡੀਕ ਕਰਨਗੇ।"

"ਤੁਸੀਂ ਚੱਲੋ ਆਰੀਆ, ਅਸੀਂ ਛੇਤੀ ਤੋਂ ਛੇਤੀ ਪਹੁੰਚ ਰਹੇ ਹਾਂ।"

ਰਾਜਾ ਨੇ ਜੁੱਤੇ ਪਾਉਂਦਿਆਂ ਕਿਹਾ, "ਚਲੋ ਅਨੰਤ, ਪੁੰਡਰੀਕ, ਸੂਰਜ ਚਾਰੂ ! ਲਗਦਾ ਹੈ, ਆਵਲ ਦੇਵੀ ਨੰਦੀਸ਼ਵਰ ਪਹੁੰਚ ਗਈ ਹੈ।"

ਕੀਰਤ ਪ੍ਰਚੰਡ ਉੱਤੇ ਚੜ੍ਹੇ ਅਤੇ ਉਹਨਾਂ ਨੇ ਗੋਵਿੰਦ ਤੇ ਪਾਰਸ ਦੇਵ ਨੂੰ ਕਿਹਾ, "ਧਰਮਸ਼ਾਲਾ ਤੋਂ ਵੱਧ ਮਹਤੱਵਪਰੂਨ ਹੈ ਦੁਰਗ। ਤੁਸੀਂ ਆਪਣੇ ਸੈਨਿਕਾਂ ਨੂੰ ਦੁਰਗ ਦੀ ਰਾਖੀ ਲਈ ਘੇਰਾ ਬਣਵਾ ਦਿਓ।"

ਚਾਰੇ ਘੋੜ-ਸਵਾਰ ਮਤਸਿਉਦਰੀ ਵੱਲ ਚੱਲ ਪਏ। ਨੰਦੀਸ਼ਵਰ ਦੇ ਵਿਹੜੇ ਵਿਚ ਪਹੁੰਚੇ ਤਾਂ ਉਹਨਾਂ ਨੇ ਦੇਖਿਆ ਕਿ ਪੰਜਾਹ ਕਲਚੁਰੀ ਘੋੜ-ਸਵਾਰ ਖੜ੍ਹੇ ਹਨ। ਤਦੇ ਭਜਦਾ ਹੋਇਆ ਪਹਿਰੇਦਾਰ ਆਇਆ, "ਤੁਸੀਂ ਇਹਨਾਂ ਘੋੜ-ਸਵਾਰਾਂ ਤੋਂ ਨਿਸਚਿੰਤ ਰਹੋ, ਰਾਜਾ। ਤੁਸੀਂ ਆਪਣੇ ਚਾਰੇ ਘੋੜੇ ਮੈਨੂੰ ਸੌਂਪ ਦਿਓ ਅਤੇ ਆਚਾਰੀਆ ਬ੍ਰਿਸ਼ਧ੍ਰਜ ਦੇ ਭਵਨ ਵਿਚ ਬਾਬਾ ਦੇ ਕਮਰੇ ਵਿਚ ਚਲੇ ਜਾਓ।"

ਬਾਬਾ ਦੇ ਕਮਰੇ ਅੱਗੇ ਪੁੱਜ ਕੇ ਕੀਰਤ ਰੁਕ ਗਏ। ਉਹਨਾਂ ਨੇ ਦਰਵਾਜ਼ਾ ਖੜਕਾਇਆ। ਕੁੰਡੀ ਬਾਬਾ ਨੇ ਖੋਲ੍ਹੀ। ਕੀਰਤ ਨੇ ਉਹਨਾਂ ਦੇ ਚਰਨ ਛੂਹੇ।

"ਤੂੰ ਬਹੁਤ ਦਿਨਾਂ ਤੋਂ ਮੈਨੂੰ ਮਿਲਿਆ ਨਹੀਂ, ਬੇਟੇ। ਕੀ ਚਿੰਤਾਵਾਂ ਦੇ ਭਾਰ ਤੋਂ ਮੁਕਤ ਨਹੀਂ ਹੋਇਆ ? ਅਜੇ ਵੀ ਤੇਰੇ ਅੰਦਰ ਦਾ ਸੰਘਰਸ਼ ਸ਼ਾਂਤ ਨਹੀਂ ਹੋਇਆ ?"

"ਮੇਰੇ ਅੰਦਰ ਤਾਂ ਕੋਈ ਸੰਘਰਸ਼ ਨਹੀਂ ਹੈ, ਬਾਬਾ। ਜੇ ਹੋਵੇ ਵੀ ਤਾਂ ਉਹਨੂੰ ਸ਼ਾਂਤ ਕਰਨ ਦੀ ਔਸ਼ਧੀ ਤਾਂ ਕੇਵਲ ਤੁਹਾਡੇ ਕੋਲ ਹੀ ਹੈ।"

ਬਾਬਾ ਬੋਲੇ, "ਆ ਜਾਓ, ਅਨੰਤ, ਪੁੰਡਰੀਕ ਅਤੇ ਸੂਰਜ।"

ਸਭ ਨੇ ਬਾਬਾ ਨੂੰ ਪ੍ਰਨਾਮ ਕੀਤਾ ਅਤੇ ਉਹਨਾਂ ਦੇ ਕਮਰੇ ਵਿਚ ਰੱਖੀਆਂ ਹੋਈਆਂ ਪੀੜ੍ਹੀਆਂ ਉੱਤੇ ਬੈਠ ਗਏ।

"ਕੀਰਤ, ਮੈਂ ਕੀ ਸੁਣ ਰਿਹਾ ਹਾਂ ਇਹ ਸਭ ?"

"ਭਾਵ ਵੇਸਵਾ-ਗਲੀ ਵਿਚ ਹੋਏ ਕਾਂਡ ਬਾਰੇ ? ਹੈ ਨਾ ਬਾਬਾ ?"

ਰਿਤਧ੍ਰਜ ਇਕ ਪਲ ਕੀਰਤ ਵੱਲ ਦੇਖ ਕੇ ਮੁਸਕਰਾਏ, "ਹਾਂ।"

"ਰਾਜਮਾਤਾ ਆਵਲ ਨੂੰ ਬੁਲਾਓ। ਉਹਨਾਂ ਦੇ ਸਾਹਮਣੇ ਹੀ ਮੇਰੇ ਉੱਤੇ ਦੋਸ਼ ਲਾਉਣਾ, ਤਾਂ ਜੋ ਮੈਂ ਉਹਨਾਂ ਦੇ ਸਾਹਮਣੇ ਹੀ ਆਪਣਾ ਸਪੱਸ਼ਟੀਕਰਨ ਦੇ ਸਕਾਂ।"

"ਤੈਨੂੰ ਕਿਵੇਂ ਪਤਾ ਲਗਿਆ ਕਿ ਆਵਲ ਦੇਵੀ ਇਥੇ ਹੈ ?"

"ਬਾਬਾ ! ਮੈਂ ਅੱਠ ਸਾਲ ਤੁਹਾਡੇ ਨਾਲ ਰਿਹਾ ਹਾਂ। ਦੁਨੀਆ ਕਹਿੰਦੀ ਹੈ ਕਿ ਕੀਰਤ ਪਹੇਲੀ ਹੈ। ਪਰ ਕੀਰਤ ਪਹੇਲੀਆਂ ਦੇ ਮਾਧਿਅਮ ਨਾਲ ਆਪਣੀ ਅੰਤਰ-ਆਤਮਾ ਦੇ ਅੰਦਰ ਝਾਕਣ ਅਤੇ ਦੇਖਣ ਦੇ ਸਮਰੱਥ ਹੈ। ਹੁਣ ਬਚਦਾ ਹੀ ਕੌਣ ਹੈ ਕਰਨ ਨਾਲ ਜੁੜਿਆ ਹੋਇਆ, ਜੋ ਤੁਹਾਡੇ ਕੋਲ ਆਵੇਗਾ !"

ਬਾਬਾ ਖਿੜ-ਖਿੜਾ ਕੇ ਹੱਸ ਪਏ। ਉਹਨਾਂ ਨੇ ਆਵਾਜ਼ ਦਿੱਤੀ, "ਪਹਿਰੇਦਾਰ ! ਅੰਤਿਮ ਕਮਰੇ ਵਿਚ ਬੈਠੀ ਰਾਜਮਾਤਾ ਆਵਲ ਦੇਵੀ ਨੂੰ ਬੁਲਾ ਲਿਆਓ !"

ਰਾਜਾਮਾਤਾ ਨੇ ਕਮਰੇ ਵਿਚ ਪ੍ਰਵੇਸ਼ ਕੀਤਾ। ਕੀਰਤ ਨੇ ਉਹਨਾਂ ਦੇ ਚਰਨ ਛੂਹੇ।

"ਹੁਣ ਇਹਨਾਂ ਚਰਨਾਂ ਵਿਚ ਝੁਕਣਾ ਬੇਅਰਥ ਹੈ, ਰਾਜੇਸ਼ਵਰ। ਤੁਸੀਂ ਅੱਜ ਮੇਰੇ ਪੁੱਤਰ ਅਤੇ ਤਿੰਨ ਮਹਿਮਾਨਾਂ ਨੂੰ ਬੰਦੀ ਬਣਾਇਆ ਹੈ, ਇਹ ਤੁਹਾਨੂੰ ਸ਼ੋਭਾ ਨਹੀਂ ਦਿੰਦਾ।"

"ਮਾਤੇਸ਼ਵਰੀ, ਤੁਹਾਨੂੰ ਕਲਚੁਰੀ ਸੈਨਿਕਾਂ ਤੋਂ ਇਹ ਤਾਂ ਪਤਾ ਲੱਗ ਹੀ ਗਿਆ ਹੋਵੇਗਾ ਕਿ ਪਿਛਲੇ ਇਕ ਸਪਤਾਹ ਤੋਂ ਰਾਜਾ ਅਨੰਤ, ਦਿੱਦਾਪਾਲ ਅਤੇ ਰੁਦਰਪਾਲ ਨੇ ਕਿਹੋ ਜਿਹਾ ਆਤੰਕ ਮਚਾ ਰਖਿਆ ਸੀ। ਮੈਂ ਉਹਨਾਂ ਦੇ ਇਸ ਕੰਮ ਵਿਚ ਕਦੀ ਦਖ਼ਲ ਨਹੀਂ ਦਿੱਤਾ। ਯਸ਼ ਕਰਨ ਮੇਰੇ ਕਹਿਣ ਉਤੇ ਇਕ ਵੇਸਵਾ ਦੇ ਭਵਨ ਵਿਚ ਗਏ। ਉਹਨਾਂ ਨੂੰ ਦੇਖਦਿਆਂ ਹੀ ਪਹਿਰੇਦਾਰ ਨੇ ਅੰਦਰੋਂ ਦੁਆਰ ਬੰਦ ਕਰ ਲਿਆ ਅਤੇ ਕਿਹਾ, 'ਸਾਨੂੰ ਕਰਨ ਸ਼ਬਦ ਤੋਂ ਹੀ ਡਰ ਲਗਦਾ ਹੈ, ਆਰੀਆ, ਤੁਹਾਡੇ ਦੋਵਾਂ ਰਾਜਕੁਮਾਰਾਂ ਨੇ ਪ੍ਰਤਿਗਿਆ ਕੀਤੀ ਹੈ ਕਿ ਉਹ ਚੰਦਰਲੇਖਾ ਦੀ ਭੇਟ ਪੁਸ਼ਪਲੇਖਾ ਦਾ ਕੰਵਾਰਪੁਣਾ ਭੰਗ ਕਰਨਗੇ।' ਯਸ਼ ਕਰਨ ਨੂੰ ਜਦੋਂ ਵਿਸ਼ਵਾਸ ਹੋ ਗਿਆ ਤਾਂ ਘੇਰੇ ਵਿਚੋਂ ਘੋੜਾ ਲੈ ਕੇ ਇਕੱਲੇ ਮੇਰੇ ਕੋਲ ਆਏ, 'ਭਾਈ-ਜੂ, ਤੁਸੀਂ ਠੀਕ ਕਹਿੰਦੇ ਸੀ।' ਮੈਂ ਯਸ਼ ਕਰਨ ਦਾ ਗੁੱਟ ਫੜਿਆ ਅਤੇ ਸੁਨੰਦਾ ਦੇ ਕਮਰੇ ਵਿਚ ਲੈ ਗਿਆ। ਉਹਨੂੰ ਦੇਖਦਿਆਂ ਹੀ ਯਸ਼ ਨੇ ਕਿਹਾ, 'ਆਰੀਏ, ਤੁਸੀਂ ਇਹ ਸਤੀ-ਬਸਤਰ ਕਿਉਂ ਧਾਰਨ ਕੀਤੇ ਹਨ ?'

"ਸੁਨੰਦਾ ਨੇ ਕਿਹਾ, 'ਅੱਜ ਤੁਹਾਡੇ ਮਹਿਮਾਨਾਂ ਵਲੋਂ ਨਿਸਚਿਤ ਅੰਤਿਮ ਰਾਤ ਹੈ। ਮੈਂ ਕਲਾ-ਨੇਤਰੀ ਹਾਂ, ਵੇਸਵਾ ਨਹੀਂ।' ਮੈਂ ਯਸ਼ ਕਰਨ ਨੂੰ ਦੂਜੇ ਕਮਰੇ ਵਿਚ ਲੈ ਗਿਆ। ਉਥੇ ਚੰਦਨ ਦੀ ਚਿਤਾ ਕਪੂਰ ਦੀਆਂ ਅਨੇਕ ਟਿੱਕੀਆਂ ਨਾਲ ਭਰੀ ਹੋਈ ਸੀ। ਅਸੀਂ ਲੋਕ ਹੇਠਾਂ ਆ ਗਏ। ਮੈਂ ਕਿਹਾ, 'ਯਸ਼, ਤੂੰ ਆਉਂਦਾ ਹੀ ਮੇਰੇ ਉਤੇ ਅਨੈਤਿਕ ਅਤੇ ਚਰਿਤਰਹੀਣ ਹੋਣ ਦਾ ਦੋਸ਼ ਲਾਇਆ। ਤੇਰੇ ਕਪਟੀ ਸੈਨਾਪਤੀ ਚੰਡ ਦੇਵ ਨੇ ਅਪਮਾਨ-ਜਨਕ ਸ਼ਬਦ ਕਹੇ। ਮੈਨੂੰ ਰੱਸੇ ਨਾਲ ਬੰਨ੍ਹ ਕੇ ਬਾਂਦਰ ਵਾਂਗ ਨਚਾਉਣ ਦਾ ਐਲਾਨ ਕੀਤਾ, ਜਿਵੇਂ ਤੈਲਪ ਨੇ ਮੁੰਜਰਾਜ ਨਾਲ ਕੀਤਾ ਸੀ।' ਮੈਂ ਕਿਹਾ, 'ਇਹਨੂੰ ਫੜ ਲਵੋ, ਪੁੰਡਰੀਕ', ਅਤੇ ਯਸ਼ ਕਰਨ ਨੂੰ ਰੱਸੇ ਨਾਲ ਬੰਨ੍ਹ ਲਿਆ ਗਿਆ। ਚੰਡ ਦੇਵ ਬਹੁਤ ਹਿੰਸਕ ਰੂਪ ਧਾਰਨ ਕਰ ਰਿਹਾ ਸੀ। ਰਾਜਕੁਮਾਰ ਯਸ਼ ਕਰਨ ਤਿੰਨ ਸੌ ਕਲਚੁਰੀ ਘੋੜ ਸਵਾਰ ਲੈ ਕੇ ਆਏ ਸਨ ਅਤੇ ਉਹਨਾਂ ਨੇ ਦੋਵਾਂ ਪਾਸਿਆਂ ਤੋਂ ਗਲੀ ਦੇ ਲਾਂਘੇ ਉਤੇ ਸੈਨਕ ਘੇਰਾ ਬਣਾ ਦਿੱਤਾ ਸੀ। ਅਸੀਂ ਨੌਂ ਵਿਅਕਤੀ ਪੂਰੀ ਤਰ੍ਹਾਂ ਘਿਰ ਗਏ ਸੀ। ਮੈਂ ਗਾਹਤਵਾਲ ਸੈਨਾਪਤੀ ਪਾਰਸ ਦੇਵ ਨੂੰ ਇਕਾਂਤ ਵਿਚ ਬੁਲਾਇਆ ਸੀ ਅਤੇ ਕਿਹਾ ਸੀ, 'ਤੁਸੀਂ ਰਾਤ ਦੇ ਪਹਿਲੇ ਪਹਿਰ ਵਿਚ ਇ2ਕ ਗੁਪਤਚਰ ਵੇਸਵਾ-ਗਲੀ ਵਿਚ

ਭੇਜਣਾ। ਜੇ ਉਹ ਇਹ ਸਮਾਚਾਰ ਲਿਆਵੇ ਕਿ ਕਰਨ ਦੇ ਘੋੜ-ਸਵਾਰਾ ਨੇ ਦੋਵੇਂ ਰਾਹ ਬੰਦ ਕਰ ਦਿੱਤੇ ਹਨ ਤਾਂ ਤੁਸੀਂ ਅਤਿਅੰਤ ਤੇਜ਼ੀ ਨਾਲ ਚਾਰ ਸੌ ਘੋੜ-ਸਵਾਰਾਂ ਨਾਲ ਕਲਚੁਰੀ ਸੈਨਾ ਨੂੰ ਘੇਰ ਲੈਣਾ। ਇਹ ਹੁਕਮ ਏਨਾ ਗੁਪਤ ਸੀ ਕਿ ਮੇਰੇ ਕੋਲ ਬੈਠੇ ਪੁੰਡਰੀਕ, ਅਮਾਤਿਐ ਅਨੰਤ ਅਤੇ ਸੈਨਾ-ਨਾਇਕ ਸੂਰਜ ਗੌਡ ਨੂੰ ਵੀ ਪਤਾ ਨਹੀਂ ਸੀ। ਮੈਂ ਚਰਿਤਰਹੀਣ ਹਾਂ ਜਾਂ ਨਹੀਂ, ਇਹ ਸਪਸ਼ਟ ਕਰਨ ਦੀ ਕੋਈ ਲੋੜ ਨਹੀਂ। ਮੇਰੇ ਉੱਤੇ ਤੁਸੀਂ ਭਾਵੇਂ ਇਹ ਦੋਸ਼ ਲਾਓਗੇ ਕਿ ਮੈਂ ਪ੍ਰਤਿਗਿਆ ਕੀਤੀ ਸੀ ਕਿ ਮਹਾਂ-ਸ਼ਿਵਰਾਤਰੀ ਤੱਕ ਕੋਈ ਅਜਿਹਾ ਕਦਮ ਨਹੀਂ ਚੁੱਕਾਂਗਾ ਜੋ ਕਾਸ਼ੀ ਲਈ ਅਪਮਾਨਜਨਕ ਹੋਵੇ। ਮੈਂ ਤਾਂ ਕੇਵਲ ਨ੍ਰਤਕੀ ਨੂੰ ਚਿਤਾ ਉਤੇ ਚੜ੍ਹਨੋਂ ਬਚਾਉਣ ਗਿਆ ਸੀ। ਉਹ ਵੀ ਜਦੋਂ ਮੈਨੂੰ ਰਾਜੇਸ਼ਵਰੀ ਗੋਮਤੀ ਨੇ ਮਜਬੂਰ ਕੀਤਾ। ਉਹ ਬੋਲੀ, 'ਆਰੀਆ-ਪੁੱਤਰ ! ਜੇ ਸਮਾਜ ਦੇ ਡਰੋਂ ਤੁਸੀਂ ਨਹੀਂ ਜਾਓਗੇ ਤਾਂ ਮੈਂ ਰਿਪੁੰਜੈ ਉਤੇ ਸਵਾਰ ਹੋ ਕੇ ਇਕੱਲੀ ਜਾਵਾਂਗੀ।' ਅਨੰਤ ਉਤੇ ਜੇ ਤੁਹਾਨੂੰ ਵਿਸ਼ਵਾਸ ਨਹੀਂ ਹੈ ਤਾ ਉਹਨੂੰ ਛੱਡੋ, ਪੁੰਡਰੀਕ ਤੋਂ ਪੁੱਛੋ, ਕੁਲੀਨਾ ਦੇ ਤਿਰਸਕਾਰੇ ਹੋਏ ਸੂਰਜ ਗੌਡ ਨੂੰ ਪੁੱਛੋ, ਉਹ ਕਦੀ ਝੂਠ ਨਹੀਂ ਬੋਲਦੇ।

"ਮੈਂ ਪੁੱਛਣਾ ਚਾਹੁੰਦਾ ਹਾ ਮਾਤਸ਼੍ਰੀ ਕਿ ਸਾਡੇ, ਨੌਂ ਵਿਅਕਤੀਆਂ ਦੇ ਵਿਰੁੱਧ ਦੋਵੇਂ ਰਾਹ ਬੰਦ ਕਰਨ ਦਾ ਅਤੇ ਮੈਨੂੰ ਨੀਚ ਕਹਿਣ ਦਾ ਕੁਕਰਮ ਯਸ਼ ਕਰਨ ਨੇ ਕਿਉਂ ਕੀਤਾ ? ਮੈਂ ਆਗਿਆ ਦੇ ਦਿੱਤੀ ਸੀ ਕਿ ਇਹਦੇ ਗਲ ਵਿਚ ਰੱਸੇ ਦੀ ਕੁੰਡਲੀ ਪਾ ਕੇ ਤਦ ਤੱਕ ਰਾਜਪਥ ਉਤੇ ਖਿੱਚਿਆ ਜਾਵੇ ਜਦੋਂ ਤੱਕ ਇਹਦੀ ਮੌਤ ਨਾ ਹੋ ਜਾਵੇ। ਪਰ ਯਸ਼ ਕਰਨ ਰੋਣ ਲੱਗੇ। ਉਹਨਾ ਨੇ ਕਿਹਾ ਕਿ ਜ਼ਮੀਨ ਉਤੇ ਘੜੀਸੀ ਹੋਈ ਮੇਰੀ ਲਾਸ਼ ਨੂੰ ਦੇਖ ਕੇ ਮੇਰੀ ਮਾਂ ਆਤਮ-ਹੱਤਿਆ ਕਰ ਲਵੇਗੀ, ਤਾਂ ਮੈਂ ਉਹ ਹੁਕਮ ਵਾਪਸ ਲੈ ਲਿਆ।"

ਬਾਬਾ ਬੋਲੇ, "ਕਹੋ ਆਵਲ ਦੇਵੀ, ਕੀਰਤ ਨੇ ਜੋ ਕੁਛ ਕਿਹਾ, ਤੁਹਾਨੂ ਵੀ ਸੈਨਾ-ਨਾਇਕਾਂ ਨੇ ਅਜਿਹਾ ਹੀ ਦੱਸਿਆ ?.....ਤੇ ਕੋਈ ਹੋਰ ਦੋਸ਼ ਵੀ ਹੈ ?"

"ਗੱਲਾਂ ਤਾ ਇਕਦਮ ਸਹੀ ਕਹੀਆਂ ਹਨ ਰਾਜੇਸ਼ਵਰ ਕੀਰਤ ਨੇ। ਪਰ ਮੈਂ ਇਸ ਦ੍ਰਿਸ਼ਟੀ ਤੋਂ ਸੋਚਿਆ ਨਹੀਂ ਸੀ। ਯਸ਼ ਅਜੇ ਮੁੰਡਾ ਹੈ, ਰਾਜੇਸ਼ਵਰ। ਉਹਨੇ ਅਪਰਾਧ ਕੀਤਾ ਹੈ ਕਿ ਤੁਹਾਨੂੰ ਅਨੈਤਿਕ ਅਤੇ ਚਰਿਤਰਹੀਣ ਕਿਹਾ।"

ਸੂਰਜ ਗੌਡ ਨੇ ਕਰੋਧ ਨਾਲ ਕੰਬਦੀ ਆਵਾਜ਼ ਵਿਚ ਕਿਹਾ, "ਮੇਰੇ ਰਾਜਾ ਦੇ ਚਰਿਤਰ ਉਤੇ ਦੋਸ਼ ਲਾਉਣ ਵਾਲੇ ਜੀਵਤ ਨਹੀਂ ਰਹਿਣਗੇ, ਰਾਜਮਾਤਾ ! ਸੂਰਜ ਉਤੇ ਥੁੱਕਣ ਨਾਲ ਆਪਣਾ ਹੀ ਮੂੰਹ ਗੰਦਾ ਹੁੰਦਾ ਹੈ। ਅੱਜ ਤੱਕ ਜਿਸ ਵਿਅਕਤੀ ਨੇ ਮਦਿਰਾ ਨਹੀਂ ਛੂਹੀ, ਪਰ-ਨਾਰੀ ਨਾਲ ਗੱਲ ਤੱਕ ਨਹੀਂ ਕੀਤੀ, ਉਹਨੂੰ ਨੀਚ ਅਤੇ ਚਰਿਤਰਹੀਣ ਕਹਿਣ ਵਾਲੇ ਯਸ਼ ਕਰਨ ਨੂੰ ਜੇ ਪਹਿਲਾ ਵਾਂਗ ਅੱਜ ਵੀ ਰਾਜਾ ਨੇ ਖਿਮਾ ਨਾ ਕੀਤਾ ਹੁੰਦਾ ਤਾਂ ਉਹ ਮੈਨੂੰ ਚਾਹੇ ਜੋ ਦੰਡ ਦਿੰਦੇ, ਮੈਂ ਯਸ਼ ਕਰਨ ਦੀ ਧੌਣ ਲਾਹ ਦੇਣ ਦੀ ਦ੍ਰਿੜ੍ਹ ਪ੍ਰਤਿਗਿਆ ਕਰ ਲਈ ਸੀ।"

ਆਵਲ ਦੇਵੀ ਨੇ ਕਿਹਾ, "ਉਹਨੇ ਬਹੁਤ ਵੱਡਾ ਅਪਰਾਧ ਇਹ ਕੀਤਾ ਕਿ ਬਿਨਾਂ ਲੋੜ ਤੋਂ ਘੋੜ-ਸਵਾਰਾਂ ਨੂੰ ਲੈ ਕੇ ਵੇਸਵਾ-ਗਲੀ ਨੂੰ ਘੇਰ ਲਿਆ।"

ਕੀਰਤ ਨੇ ਕਿਹਾ, "ਮਾਤਸ਼੍ਰੀ, ਇਕ ਗੱਲ ਦਾ ਉੱਤਰ ਤੁਸੀਂ ਦੇਣ ਦੀ ਕਿਰਪਾ ਕਰੋ। ਕਾਸ਼ੀ ਨੂੰ ਤਣਾਉ-ਮੁਕਤ ਰੱਖਣ ਦੀ ਸਹੁੰ ਕੀਹਨੇ ਤੋੜੀ, ਯਸ਼ ਨੇ ਜਾਂ ਮੈਂ ? ਗਾਲ ਕੀਹਨੇ ਦਿੱਤੀ, ਯਸ਼ ਨੇ ਜਾਂ ਮੈਂ ? ਆਪਣੇ ਰਾਜਵੰਸ਼ ਦੀ ਇੱਜ਼ਤ ਦੀ ਰਖਿਆ ਲਈ ਜਦੋਂ ਉਹ ਗਿੜਗਿੜਾ

ਰਿਹਾ ਸੀ ਤਦ ਵੀ ਮੈਂ ਉਹਦੀ ਹੱਤਿਆ ਕਰ ਸਕਦਾ ਸੀ। ਮੇਰੇ ਭਰਾ ਦੇ ਬਦਲੇ ਲਈ ਤੁਹਾਡੇ ਪਤੀ ਅਤੇ ਪੁੱਤਰ ਨੂੰ ਧਰਤੀ ਛੱਡਣੀ ਹੀ ਪਵੇਗੀ, ਰਾਜਮਾਤਾ ! ਇਹ ਹਰੇਕ ਨਰੇਸ਼ ਦਾ ਉਚਿਤ ਅਧਿਕਾਰ ਹੁੰਦਾ ਹੈ। ਪਰ ਮੈਂ ਕੇਵਲ ਤੁਹਾਨੂੰ ਧਿਆਨ ਵਿਚ ਰੱਖ ਕੇ ਉਹਨਾਂ ਦੀ ਰਾਖੀ ਕੀਤੀ।"

ਰਾਜਮਾਤਾ ਨੇ ਪੁਛਿਆ, "ਕੀਰਤ ਬੇਟੇ, ਤੁਸੀਂ ਚੰਡ ਦੇਵ ਦੀ ਹੱਤਿਆ ਕਿਉਂ ਕੀਤੀ ?"

"ਇਹ ਰਾਜਨੀਤਕ ਅਤੇ ਰਣਨੀਤਕ ਸਵਾਲ ਹੈ। ਪਰ ਤੁਸੀ ਜਾਣਨਾ ਚਾਹੁੰਦੇ ਹੋ ਤਾ ਸੁਣ ਲਵੋ। ਜਦੋਂ ਚੰਡ ਦੇਵ ਅਤੇ ਯਸ ਨੇ ਵੇਸਵਾ-ਗਲੀ ਨੂੰ ਘੇਰ ਲਿਆ ਤਾਂ ਸਾਹਮਣੇ ਕੇਵਲ ਸੱਤ ਘੋੜ-ਸਵਾਰ ਸਨ। ਉਹਨਾਂ ਨੂੰ ਲਲਕਾਰਦਿਆ ਚੰਡ ਨੇ ਕਿਹਾ ਕਿ ਇਸ ਘਮੰਡੀ ਕੀਰਤ ਨੂੰ ਬੰਦੀ ਬਣਾ ਲਵੋ, ਰਾਜਕੁਮਾਰ। ਇਹਨੂੰ ਰੱਸੇ ਨਾਲ ਬੰਨ੍ਹ ਕੇ ਕਾਸੀ ਦੀਆ ਗਲੀਆਂ ਵਿਚ ਬਾਂਦਰ ਵਾਂਗ ਨਚਾਵਾਂਗੇ।"

"ਰਾਜੇਸਵਰ ! ਤੁਸੀ ਕੰਦਾਰੀਆ ਦੇ ਪੁੱਤਰ ਹੋ। ਤੁਹਾਡੀ ਕੁਲ ਮਹਾਨ ਹੈ। ਤੁਹਾਡਾ ਚੰਦਰਾਤ੍ਰੇਅ ਗੋਤ ਰਿਸੀਆ ਅਤੇ ਕਰਮਬੀਰਾਂ ਦੀ ਤਪੱਸਿਆ ਨਾਲ ਨਰੋ-ਨਰ ਹੈ। ਤੁਸੀਂ ਉਸ ਮਹਾਨ ਕੁਲ ਦੇ ਹੁੰਦੇ ਹੋਏ ਵੀ ਅਜਿਹਾ ਅਣਮਨੁੱਖੀ ਦੰਡ ਕਿਉਂ ਦਿੰਦੇ ਹੋ ? ਤੁਹਾਡਾ ਇਕ ਸੰਕੇਤ ਅਭਾਗੇ ਸੈਨਾ-ਪਤੀਆ, ਸੈਨਾ-ਨਾਇਕਾ ਨੂੰ ਯਮਰਾਜ ਕੋਲ ਭੇਜਣ ਲਈ ਕਾਫੀ ਹੈ। ਸਿਕਾਰੀਆਂ ਅਤੇ ਚਿੜੀਮਾਰਾ ਵਾਂਗ ਰੱਸੇ ਦੀ ਕੁੰਡਲੀ ਨਾਲ ਗਰਦਨ ਕਸ ਕੇ ਉਹਨਾ ਨੂੰ ਤਿਲ-ਤਿਲ ਕਰ ਕੇ ਮਾਰਦੇ ਹੋ ਤੁਸੀ। ਰਾਜੇਸਵਰ, ਇਹਦੇ ਪਿਛੇ ਕੀ ਪਿੱਠ-ਭੂਮੀ ਹੈ, ਮੈਂ ਤਾ ਨਹੀਂ ਜਾਣਦੀ, ਪਰ ਲਗਦਾ ਹੈ ਕਿ ਇਹ ਮੌਤ ਤੋਂ ਵੀ ਭਿਆਨਕ ਦੰਡ ਹੈ।"

"ਆਵਲ ਦੇਵੀ, ਜੇ ਤੁਸੀਂ ਆਪਣੀ ਸਭ ਤੋਂ ਵੱਧ ਪਿਆਰੀ, ਅਨਮੋਲ, ਵਿੱਦਵਤਾ ਨਾਲ ਰੋਸਨ ਅਤੇ ਸੁੰਦਰਤਾ ਨਾਲ ਟਹਿਕਦੀ ਪੁੱਤਰੀ ਨੂੰ....ਪਰ ਅਜਿਹੀ ਪੁੱਤਰੀ ਤਾ ਤੁਹਾਨੂੰ ਪ੍ਰਾਪਤ ਹੀ ਨਹੀਂ ! ਇਕ ਯੌਵਨਸ੍ਰੀ ਸੀ, ਜੋ ਵਿੱਦਵਾਨ ਸੀ ਅਤੇ ਰੂਪਵਤੀ ਸੀ, ਪਰ ਉਹਨੂੰ ਤਾ ਤੁਹਾਡੇ ਪਤੀ ਦੇ ਸ਼ਬਦਾ ਵਿਚ ਹੀ ਕਹਾ ਤਾ 'ਵਿਗ੍ਰਹਿ ਵਰਗੇ ਲਹੂ-ਤਿਹਾਏ ਕੁੱਤੇ ਦੇ ਸਾਹਮਣੇ ਮਾਸ ਦੇ ਲੋਥੜੇ ਵਾਂਗ ਸੁੱਟ ਦਿੱਤਾ ਗਿਆ', ਕਿਉਂਕਿ ਵਿਗ੍ਰਹਿ ਨੂੰ ਪਿਛਾਣ ਸਕਣਾ ਲਕਸ਼ਮੀ ਕਰਨ ਲਈ ਅਸੰਭਵ ਸੀ। ਚਲੋ ਯੌਵਨਸ੍ਰੀ ਨਾ ਸਹੀ, ਬੀਰਸ੍ਰੀ ਵਰਗੀ ਚੰਚਲ ਅਤੇ ਸੰਜਮ-ਮੱਖਣੀ ਕਿਸ ਅਗਿਆਤ ਕੁਲ ਵਿਚ ਜਨਮੇ ਜਾਤ ਸ਼ਰਮਨ ਨਾਲ ਵਿਆਹੀ ਆਪਣੀ ਲਾਡਲੀ ਨੂੰ ਤੁਸੀਂ ਚਿਤਾ ਉਤੇ ਚੜ੍ਹਦੀ ਦੇਖਦੇ, ਸੁਨਹਿਰੀ ਰੰਗ ਉਤੇ ਛਾਲੇ ਪੈਂਦੇ ਦੇਖਦੇ, ਉਹਨੂੰ ਕਾਲੇ ਰੰਗ ਵਿਚ ਬਦਲਦਾ ਦੇਖਦੇ, ਭੁੱਜ-ਭੁੱਜ ਕੇ, ਤਿਲ-ਤਿਲ ਮਰਦਿਆ ਦੇਖਦੇ, ਤਾਂ ਤੁਸੀਂ ਜਾਣ ਜਾਂਦੇ ਕਿ ਮੈਂ ਨਿਰਦਈ ਕਿਉਂ ਬਣਿਆ।"

ਰਿਤਧ੍ਵਜ ਬੋਲੇ, "ਵਤਸ ! ਇਹ ਦੰਡ ਮੈਨੂੰ ਵੀ ਭੈੜਾ ਲਗਦਾ ਹੈ। ਜੇ ਮਨੁੱਖ ਅਜਿਹੇ ਦੰਡ ਮਨੁੱਖ ਨੂੰ ਦੇਣ ਲਗਿਆ, ਤਾ ਇਹ ਸਥਾਨ ਜਿਉਣ ਦਾ ਸਥਾਨ ਨਹੀ ਰਹੇਗਾ।"

"ਬਾਬਾ, ਮੈਂ ਜਾਣਦਾ ਸੀ ਕਿ ਇਕ ਨਾ ਇਕ ਦਿਨ ਤੁਹਾਡਾ ਪਿੱਛਲ ਅਧਿਆਤਮ ਮੇਰੇ ਰੋਹ ਨਾਲ ਟਕਰਾਵੇਗਾ। ਸ੍ਰੀ-ਮਾ ਦੀ ਮ੍ਰਿਤੂ ਉਤੇ ਜਦੋਂ ਮੈਂ ਦੋ ਸੌ ਬ੍ਰਾਹਮਣ ਨੌਜਵਾਨਾ ਨੂੰ ਦਰੜ ਦਿੱਤਾ ਸੀ ਤਾ ਤੁਸੀਂ ਕੇਵਲ ਅਸ਼ੀਰਵਾਦ ਹੀ ਨਹੀਂ ਸੀ ਦਿੱਤੀ, ਸਗੋਂ ਅਪਰਾਜਿਤਾ ਦੀ ਮਾਲਾ

ਵੀ ਪਹਿਣਾਈ ਸੀ। ਖਿਮਾ ਕਰਨਾ ਬਾਬਾ, ਜੇ ਮੈਂ ਨਿਰਦਈ ਨਾ ਹੁੰਦਾ ਤਾਂ ਨੰਦੀਸ਼ਵਰ ਦਾ ਜੋਤੀਲਿੰਗ ਭ੍ਰਿਸ਼ਟ ਹੋ ਗਿਆ ਹੁੰਦਾ। ਤੁਸੀਂ ਪਿਤਾ-ਪੁੱਤਰ ਕਰਨਮੇਰੂ ਦੇ ਭੋਰੇ ਵਿਚ ਬੰਦੀ ਹੁੰਦੇ। ਫੇਰ ਤੁਹਾਨੂੰ ਮੈਂ ਵੀ ਨਹੀਂ ਸੀ ਬਚਾ ਸਕਦਾ। ਅਸੀਂ ਤਾਂ ਕੁੱਲ ਦਸ ਹਾਂ। ਕਾਸ਼ੀ ਵਿਚ ਅਸੀਂ ਨਿਰਦਈ ਬਣੇ ਬਿਨਾਂ ਪੱਚੀ ਹਜ਼ਾਰ ਘੋੜ-ਸਵਾਰਾਂ ਨਾਲ ਟਕਰਾਉਂਦੇ ਤਾ ਇਹ ਨਗਰ ਤ੍ਰਿਕੰਟਕ ਦਾ ਸੰਭਾਲਿਆ ਵੀ ਨਾ ਸੰਭਲ ਸਕਦਾ। ਰਹੀ ਰੱਸੇ ਦੀ ਕੁੰਡਲੀ ਦੀ ਗੱਲ। ਉਹ ਤਾਂ ਦੇਹ ਦੇ ਮੂਲ-ਆਧਾਰ ਚੱਕਰ ਵਿਚ ਕੰਦ ਨੂੰ ਘੇਰ ਕੇ ਸੁੱਤੀ ਹੋਈ ਮਹਾਂ-ਸ਼ਕਤੀ ਹੈ। ਸਾਡੀ ਦੇਹ ਦੇ ਮੂਲ-ਆਧਾਰ ਚੱਕਰ ਵਿਚ ਪ੍ਰਤਿਸ਼ਠਿਤ ਕੰਦਾਰੀਆ ਨੂੰ ਤਾਂ ਕੁੰਡਲੀ ਦੀ ਪ੍ਰੇਮ-ਗਲਵਕੜੀ ਵਿਚ ਬਝਿਆ ਰਹਿਣਾ ਹੀ ਸ਼ੋਭਦਾ ਹੈ। ਤੁਹਾਡੇ ਮਨ ਵਿਚ ਰੱਸੇ ਦੀ ਕੁੰਡਲੀ ਲਈ ਘਿਰਣਾ ਨਹੀਂ ਹੋਣੀ ਚਾਹੀਦੀ ਸੀ, ਬਾਬਾ, ਕਿਉਂਕਿ, ਸੁਣਿਆ ਜਾਂਦਾ ਹੈ ਕਿ ਤੁਸੀਂ ਕੁੰਡਲਿਨੀ ਨੂੰ ਜਗਾ ਆਪਣੀ ਦੇਹ ਦੇ ਧੁਰ-ਅੰਦਰ ਮਨੀਪੁਰ ਚੱਕਰ ਤੱਕ ਦੀ ਯਾਤਰਾ ਕਰ ਲਈ ਹੈ। ਪਰ ਤੁਸੀਂ ਜਦੋਂ ਵੈਖਰੀ ਰਾਹੀਂ ਨਹੀਂ, ਪਸ਼ਿਅੰਤੀ ਰਾਹੀਂ ਗੱਲਾਂ ਕਰਨ ਲਗਦੇ ਹੋ, ਤਾ ਸਾਡੇ ਵਰਗੇ ਗਿਆਨ-ਵਿਹੂਣਿਆਂ ਦੇ ਪੱਲੇ ਕੁਝ ਵੀ ਨਹੀਂ ਪੈਂਦਾ।"

ਇਕ ਪਲ ਚਾਰੇ ਪਾਸੇ ਸੰਨਾਟਾ ਰਿਹਾ।

ਕੀਰਤ ਨੇ ਰਿਤਧ੍ਵਜ ਦੇ ਚਰਨ ਛੂਹ ਕੇ ਕਿਹਾ, "ਅੱਛਾ ਬਾਬਾ, ਇਹ ਮੇਰਾ ਅੰਤਿਮ ਪ੍ਰਨਾਮ ਹੈ। ਤੁਹਾਨੂੰ ਕੀਰਤ ਵਰਗੇ ਸੈਂਕੜੇ ਮਿਲ ਜਾਣਗੇ, ਪਰ ਤੁਸੀਂ ਅਤੇ ਨੰਦੀਸ਼ਵਰ ਦੇ ਆਚਾਰੀਆ ਬ੍ਰਿਸ਼ਧ੍ਵਜ ਹੁਣ ਮੈਨੂੰ ਸੁਫ਼ਨੇ ਵਿਚ ਵੀ ਅਸ਼ੀਰਵਾਦ ਦਿੰਦੇ ਹੋਏ ਨਹੀਂ ਦਿੱਸਣਗੇ। ਜੈ ਨੰਦੀਸ਼ਵਰ, ਬਾਬਾ, ਜੈ ਕੰਦਾਰੀਆ !"

ਤਦੇ ਬ੍ਰਿਸ਼ਧ੍ਵਜ ਆਏ, "ਰੁਕ ਜਾ, ਪੁੱਤਰ। ਇਸ ਨੰਦੀਸ਼ਵਰ ਉਤੇ ਰਿਤਧ੍ਵਜ ਜਾਂ ਬ੍ਰਿਸ਼ਧ੍ਵਜ ਦੀ ਮਾਲਕੀ ਨਹੀਂ ਹੈ। ਤੇਰੇ ਲਈ ਇਹ ਕਮਰੇ ਉਡੀਕ ਕਰਨਗੇ। ਤੇਰੇ ਲਈ ਬ੍ਰਿਸ਼ਧ੍ਵਜ ਨੂੰ ਬੰਦੀ ਵੀ ਬਣਨਾ ਪਵੇ ਤਾਂ ਉਹਨੂੰ ਤਸੱਲੀ ਹੋਵੇਗੀ ਕਿ ਨੰਦੀਸ਼ਵਰ ਦੇ ਪੌਣ-ਦੂਤਾਂ ਦੀ ਅਮੁੱਲ ਦੇਣ ਦਾ ਨਾਂ-ਮਾਤਰ ਰਿਣ ਚੁਕਾ ਰਿਹਾ ਹੈ। ਲਗਦਾ ਹੈ, ਬਾਬਾ ਸਠਿਆ ਗਏ ਹਨ। ਸ਼ੱਤ੍ਰੂ ਨਾਲ ਸੰਧੀ ਲਈ ਰਾਜਾ ਕਰਨ ਨੇ ਯੌਵਨਸ਼੍ਰੀ ਦਾ ਵਿਆਹ ਵਿਗ੍ਰਹਿ ਪਾਲ ਨਾਲ ਕੀਤਾ। ਕਿਉਂ ? ਕਿਉਂਕਿ ਵਿਗ੍ਰਹਿ ਰਾਖ ਨਹੀਂ ਸੀ। ਬੀਰਸ਼੍ਰੀ ਕਿਸੇ ਅਨਜਾਣੀ ਕੁਲ ਦੇ ਜਾਤ ਬਰਮਨ ਨਾਲ ਵਿਆਹੀ ਗਈ। ਕਿਉਂ ? ਰਾਜ ਦੇ ਲੋਭ ਦੇ ਕਾਰਨ। ਮਹਾਂ-ਮਾਹੇਸ਼ਵਰ ਤਾਂ ਛਲ ਹੈ। ਸੱਚ ਹੈ ਸੰਪੂਰਨ ਭਾਰਤ ਦਾ ਚਕਰਵਰਤੀ ਬਣਨ ਦੀ ਹਉਮੈ। ਅਭਿਮਨਿਊ ਦਾ ਬੱਧ ਕੀਹਦੀ ਆਗਿਆ ਨਾਲ ਹੋਇਆ ? ਕੀ ਉਹ ਨਿਆਂ-ਅਨੁਕੂਲ ਸੀ ? ਕਰਨ ਉੱਤੇ, ਜਦੋਂ ਉਹ ਲਹੂ ਦੇ ਛੱਪੜ ਵਿਚ ਧਸੇ ਰਥ ਨੂੰ ਬਾਹਰ ਕੱਢ ਰਿਹਾ ਸੀ, ਵਾਰ ਕਰਨ ਦੀ ਆਗਿਆ ਆਪ ਭਗਵਾਨ ਕ੍ਰਿਸ਼ਨ ਨੇ ਦਿੱਤੀ ਸੀ। ਦਿਊਤ ਵਿਚ ਆਪਣੀ ਪਤਨੀ ਤੱਕ ਨੂੰ ਦਾਅ ਉੱਤੇ ਲਾਉਣ ਵਾਲੇ ਪੁਛਦੇ ਹਨ, 'ਭਿਆਨਕ ਦੰਡ ਕਿਉਂ ?' ਕੀ ਕਿਸੇ ਸਫਲ, ਅਖੰਡ ਸਾਮਰਾਜ ਦੇ ਮਾਲਕ ਨੇ ਕਦੀ ਨਿਆਂ ਨੂੰ ਸਵੀਕਾਰ ਕੀਤਾ ਹੈ ? ਸ਼ੱਤਰੂ ਰਾਜਾ ਤੋਂ ਨਹੀਂ, ਉਹਦੇ ਪ੍ਰਤਾਪ ਤੋਂ ਡਰਦਾ ਹੈ। ਰਾਖ ਨੂੰ ਲੋਕ ਪੈਰਾਂ ਹੇਠ ਮਿੱਧ ਦਿੰਦੇ ਹਨ, ਪਰ ਅਗਨੀ ਨੂੰ ਛੋਹਣ ਤੋਂ ਡਰਦੇ ਹਨ। ਮਹਾਨ ਰਾਜ-ਰਾਜੇਸ਼ਵਰ ਤਾਂ ਉਹੋ ਹੁੰਦਾ ਹੈ ਜੋ ਸ਼ੱਤਰੂ ਦੀ ਰੀੜ੍ਹ ਦੀ ਹੱਡੀ ਤੋੜ ਦਿੰਦਾ ਹੈ। ਤੂੰ ਜੋ ਕੁਝ ਕੀਤਾ, ਉਹਨੂੰ ਨੰਦੀਸ਼ਵਰ ਦਾ ਆਚਾਰੀਆ ਜ਼ਰੂਰੀ, ਪੂਰੀ ਤਰ੍ਹਾਂ ਲਾਭਦਾਇਕ,

ਸਾਰਥਕ ਅਤੇ ਧਰਮ-ਅਨੁਕੂਲ ਸਮਝਦਾ ਹੈ। ਤੂੰ ਰਿਤਧ੍ਰਿਜ ਦੇ ਭਵਨ ਵਿਚ ਨਹੀਂ, ਬ੍ਰਿਸ਼ਧ੍ਰਿਜ ਦੇ ਭਵਨ ਵਿਚ ਰਹਿੰਦਾ ਹੈਂ।"

ਕੀਰਤ ਨੇ ਬ੍ਰਿਸ਼ਧ੍ਰਿਜ ਦੇ ਚਰਨ ਛੂਹੇ, "ਆਚਾਰੀਆ, ਮੈਂ ਕਦੀ ਕਿਹਾ ਸੀ ਕਿ ਚੰਦੇਲਾਂ ਉੱਤੇ ਜਦੋਂ ਵੀ ਸੰਕਟ ਆਇਆ, ਬਾਬਾ ਅਤੇ ਤੁਸੀਂ ਸਦਾ ਹੀ ਉਹਨਾਂ ਨੂੰ ਰਾਹ ਦਿਖਾਉਣ ਲਈ ਆਉਂਦੇ ਰਹੇ। ਇਹ ਸੰਜੋਗ-ਮਾਤਰ ਸੀ। ਬਾਬਾ ਨੇ ਅੱਜ ਉਹ ਸੂਤਰ ਵੀ ਤੋੜ ਦਿੱਤਾ। ਮੈਂ ਨਿਰਦਈ ਕਿਉਂ ਬਣਿਆ, ਮੇਰੀ ਪਰਜਾ ਤੋਂ ਪੁੱਛੋ। ਕੁੜੀਆਂ, ਮੁਟਿਆਰਾਂ, ਭਾਵ ਨਾਰੀਆਂ ਨਾਲ ਸਮੂਹਿਕ ਬਲਾਤਕਾਰ ਕਰਨ ਵਾਲਿਆਂ ਲਈ ਮੈਂ ਆਪਣੇ ਅੰਦਰ ਸ੍ਰੀ ਯੋਗਮਾਇਆ ਨੂੰ ਹੀ ਨਹੀਂ, ਤਾਂਡਵ ਵਿਚ ਮਸਤ ਸ਼ਿਵ ਨੂੰ ਵੀ ਜਗਾਇਆ ਹੈ। ਮੈਂ ਬਦਲਾ ਲੈਣ ਲਈ ਪ੍ਰਤਿਗਿਆ-ਬੱਧ ਹਾਂ। ਮੈਂ ਉਹਨਾਂ ਰਾਜਕੁਮਾਰਾਂ ਵਿਚੋਂ ਨਹੀਂ ਹਾਂ, ਬਾਬਾ, ਜਿਨ੍ਹਾਂ ਨੂੰ ਗੁਦੇਲੇ ਅਤੇ ਸਿਰ੍ਹਾਣੇ ਤੋਂ ਬਿਨਾ ਨੀਂਦ ਨਹੀਂ ਆਉਂਦੀ। ਮੈਂ ਤਾਂ ਧਰਤੀ-ਪੁੱਤਰ ਹਾਂ, ਬਾਬਾ ! ਦਲਿਤ-ਸ਼ੋਸ਼ਿਤ ਪਰਜਾ ਲਈ ਰੋਣ ਤੋਂ ਬਿਨਾ ਮੈਂ ਕੀ ਕਰ ਸਕਾਂਗਾ ? ਆਪਣੀਆਂ ਬਾਹਾਂ ਉੱਤੇ ਸਿਰ ਰੱਖ ਕੇ ਪੱਥਰਾਂ ਉੱਤੇ ਅਤੇ ਅੰਬਰ ਦੇ ਹੇਠਾਂ ਮੈਂ ਪੰਦਰਾਂ ਸਾਲ ਬਿਤਾਏ ਹਨ, ਬਾਬਾ..."

ਕੀਰਤ ਤੁਰ ਪਏ।

ਬਾਬਾ ਭੱਜੇ, "ਰੁਕ ਜਾ, ਰੁਕ ਜਾ, ਕੀਰਤ। ਮੈਂ ਸੱਚ-ਮੁੱਚ ਸਠਿਆ ਗਿਆ ਹਾਂ, ਬੇਟੇ। ਮੈਨੂੰ ਖਿਮਾ ਕਰ ਦੇ।"

"ਖਿਮਾ ਤਾਂ ਕੇਵਲ ਨੰਦੀਸਵਰ ਕਰਨਗੇ, ਬਾਬਾ, ਨਿਰਦਈ ਕੀਰਤ ਨਹੀਂ।"

"ਮੈਂ ਤੁਹਾਡੇ ਸਾਹਮਣੇ ਭੀਖ ਦਾ ਪੱਲਾ ਫੈਲਾ ਦਿੱਤਾ ਹੈ, ਕੀਰਤ ਬੇਟੇ ! ਤੁਸੀਂ ਮੇਰੇ ਪਤੀ, ਪੁੱਤਰ ਅਤੇ ਮਹਿਮਾਨਾਂ ਨੂੰ ਮੁਕਤ ਕਰਨ ਦੀ ਕਿਰਪਾ ਕਰੋ।"

"ਮਾਤਸ਼੍ਰੀ, ਹਰ ਬੇਨਤੀ ਦੀ ਇਕ ਸੀਮਾ ਹੁੰਦੀ ਹੈ। ਮੈਂ ਕਰਨ ਦੇਵ ਨੂੰ ਇੱਜ਼ਤ ਨਾਲ ਜਿਉਣ ਦਾ ਮੌਕਾ ਦਿੱਤਾ। ਯਸ਼ ਕਰਨ ਦੀ ਹੱਤਿਆ ਦਾ ਹੁਕਮ ਦੇ ਕੇ ਵੀ ਵਾਪਸ ਲੈ ਲਿਆ। ਕਾਸ਼ੀ ਦੇ ਨੌਜਵਾਨ ਮੇਰੇ ਤੁਰ੍ਹੀ ਨਾਦ ਨੂੰ ਸੁਣ ਕੇ ਭੀੜਾਂ ਬੰਨ੍ਹ ਕੇ ਆ ਗਏ। ਉਹਨਾਂ ਨੇ ਕਿਹਾ, 'ਤੁਸੀਂ ਤਾਂ ਭੋਲੇਨਾਥ ਦੇ ਸੰਗੀ ਹੋ, ਤੁਸੀਂ ਬੰਦੀਆਂ ਨੂੰ ਮੁਕਤ ਕਰ ਦਿਉਗੇ। ਅਨੇਕ ਵਾਰ ਸ਼ੱਤਰੂ ਦੀ ਧੋਖੇਬਾਜ਼ੀ ਭੋਗਦੇ ਰਹਿਣ ਤੋਂ ਮਗਰੋਂ ਵੀ ਤੁਸੀਂ ਕਠੋਰ ਕਿਉਂ ਨਹੀਂ ਬਣਦੇ ?' ਤੁਸੀਂ ਹੀ ਕਹੋ, ਰਾਜਮਾਤਾ, ਮੈਂ ਬੰਦੀਆਂ ਨੂੰ ਮੁਕਤ ਕਰ ਕੇ, ਨੌਜਵਾਨਾਂ ਦੇ ਸ਼ਬਦਾਂ ਅਨੁਸਾਰ ਬੇਲੋੜੀ ਰਾਜਨੀਤਕ ਉਦਾਰਤਾ ਕਦੋਂ ਤੱਕ ਦਿਖਾਉਂਦਾ ਰਹਾਂ ?

"ਮੈਨੂੰ ਕੋਈ ਵਿਸ਼ਵਾਸ ਤਾਂ ਦੁਆਏ, ਗੱਲੀਂਬਾਤੀਂ ਨਹੀਂ, ਪ੍ਰਮਾਣਿਕ। ਜੇ ਗਾਹੜਵਾਲ ਦੁਰਗ ਉੱਤੇ, ਮੇਰੇ ਪਰਿਵਾਰ ਉੱਤੇ, ਮੇਰੀ ਪਰਜਾ ਉੱਤੇ ਹਮਲਾ ਹੋਇਆ ਤਾਂ ਮੈਂ ਖਿਮਾ-ਦਾਨ ਉੱਤੇ ਲੱਤ ਮਾਰ ਕੇ ਅਜਿਹਾ ਬਦਲਾ ਲਵਾਂਗਾ ਕਿ ਦੇਖਣ ਵਾਲੇ ਵੀ ਕੰਬ ਉੱਠਣਗੇ। ਸੁਣੋ ਆਵਲ ਦੇਵੀ, ਇਸ ਵਾਰ ਜੇ ਧੋਖਾ ਕੀਤਾ ਗਿਆ, ਮੈਂ ਕਲਚੁਰੀ ਵੰਸ ਨੂੰ ਭਾਰਤ ਦੇ ਨਕਸ਼ੇ ਤੋਂ ਸਦਾ-ਸਦਾ ਲਈ ਮਿਟਾ ਦੇਵਾਂਗਾ।...ਚਲੋ ਅਨੰਤ, ਪੁੰਡਰੀਕ, ਸੂਰਜ।"

ਕੀਰਤ ਨੇ ਰਿਤਧ੍ਰਿਜ ਦੇ ਚਰਨ ਛੂਹੇ, "ਬਾਬਾ ! ਮੈਂ ਤੁਹਾਡੇ ਸਾਹਮਣੇ ਕਠੋਰ ਬਣਿਆ, ਇਹਦੇ ਲਈ ਖਿਮਾ ਕਰਨਾ।"

"ਅਗਨੀ ਤੋਂ ਸਭ ਡਰਦੇ ਹਨ, ਰਾਖ ਤੋਂ ਨਹੀਂ। ਰਾਜਨੀਤੀ ਭੋਜ ਅਤੇ ਮੁੰਜ ਵਰਗਿਆਂ

ਲਈ ਭਿਅੰਕਰ ਅੱਗ ਬਣ ਗਈ, ਕਿਉਂਕਿ ਉਹ ਰਾਖ ਨੂੰ ਪੂਜਦੇ ਰਹੇ। ਬਾਬਾ ਫੱਕਰ ਆਦਮੀ ਹਨ। ਇਹਨਾ ਨੇ ਰਾਜਮਾਤਾ ਨੂੰ ਇਹ ਵੀ ਨਹੀਂ ਪੁਛਿਆ ਕਿ ਮਹਾ-ਯੋਗਿਨੀ ਸ਼ੀਲ ਭੱਦਰਾ ਦੀ ਦੇਹ ਦੇ ਸਾਹਮਣੇ ਕਰਨ ਦੇਵ ਨੇ ਇਹਨਾ ਨੂੰ ਦੁਰਕਾਰਦਿਆ ਹੋਇਆਂ 'ਹਟ ਬੁੜ੍ਹਿਆ' ਕਿਉ ਕਿਹਾ ਸੀ। ਕੀ ਅਪਰਾਧ ਸੀ ਨੰਦੀਸ਼ਵਰ ਦੇ ਆਚਾਰੀਆ ਦਾ ਕਿ ਆਪ ਹਿੰਦੂ ਅਤੇ ਮਾਹੇਸ਼ਵਰ ਹੁੰਦੇ ਹੋਏ ਵੀ ਕਰਨ ਦੇਵ ਨੇ ਪੰਜ ਹਜ਼ਾਰ ਘੋੜ-ਸਵਾਰਾ ਨਾਲ ਮੰਦਰ ਨੂੰ ਘੇਰਾ ਪਾ ਲਿਆ ਸੀ ਅਤੇ ਸੰਘ ਪਾੜ ਕੇ ਬੋਲਿਆ ਸੀ, 'ਤੁਸੀਂ ਪਿਤਾ-ਪੁੱਤਰ ਆਤਮ-ਸਮਰਪਨ ਕਰ ਦਿਉ, ਨਹੀਂ ਤਾਂ ਨੰਦੀਸ਼ਵਰ ਦਾ ਨਾ-ਨਿਸ਼ਾਨ ਮਿਟਾ ਦਿੱਤਾ ਜਾਵੇਗਾ।' ਜੇ ਕੀਰਤ ਨੇ ਆਪਣੇ ਪ੍ਰਾਣਾ ਤੋਂ ਵੀ ਪਿਆਰੀ ਸ਼ੋਣ ਟੁਕੜੀ ਨੂੰ ਨਾ ਭੇਜਿਆ ਹੁੰਦਾ ਤਾ ਸਾਡੇ ਇਸ਼ਟਦੇਵ ਦਾ ਜੋਤੀਲਿੰਗ ਸਦਾ ਲਈ ਸਪਰਸ਼ ਦੇ ਅਯੋਗ ਹੋ ਗਿਆ ਹੁੰਦਾ।"

"ਜਾਣ ਦਿਉ, ਬ੍ਰਿਸ਼। ਅਸੀਂ ਸ਼ੈਵ ਹਾਂ। ਅਸੀਂ ਆਪਣੇ ਇਸ਼ਟਦੇਵ ਤੋਂ ਵਿਹੁ ਪੀਣੀ ਸਿੱਖੀ ਹੈ। ਸਾਨੂੰ ਮਾਣ-ਅਪਮਾਨ ਉੱਤੇ ਧਿਆਨ ਨਹੀ ਦੇਣਾ ਚਾਹੀਦਾ।"

"ਅੱਛਾ ਬਾਬਾ !"

ਚਾਰਾ ਨੇ ਹੱਥ ਜੋੜੇ ਅਤੇ ਉਹ ਹੇਠਾ ਉੱਤਰੇ। ਆਪਣੇ-ਆਪਣੇ ਘੋੜਿਆ ਉਤੇ ਸਵਾਰ ਹੋ ਕੇ ਉਹ ਧਰਮਸਾਲਾ ਵੱਲ ਚੱਲ ਪਏ।

"ਕੀਰਤ ਹੱਠੀ ਹੈ, ਰਾਜਮਾਤਾ। ਲੋੜ ਪੈਣ ਉਤੇ ਉਹ ਏਨਾ ਕਠੋਰ ਬਣ ਜਾਦਾ ਹੈ ਕਿ ਮੈਂ ਵੀ ਘਬਰਾ ਜਾਦਾ ਹਾ। ਇਹਦੇ ਵਡੇ ਭਾਈ ਰਾਜ-ਰਾਜੇਸ਼ਵਰ ਦੇਵ ਵਰਮਾ ਦੀ ਅਦੁਤੀ ਵਿਦਵਾਨ ਅਤੇ ਸੁੰਦਰ ਪਤਨੀ ਤਾਰਾ ਦੇਵੀ ਨੇ ਤੁਹਾਡੇ ਪਤੀ ਦੇ ਹੱਥੋਂ ਚੌਕੀ ਉਤੇ ਬੈਠ ਆਪਣੇ ਪਤੀ ਦੀ ਹੱਤਿਆ ਦਾ ਦ੍ਰਿਸ ਦਖਿਆ ਅਤੇ ਸਵਕਾ ਤੋਂ ਆਪਣੇ ਪਤੀ ਦੀ ਦੇਹ ਮੰਗਵਾ ਕੇ ਸਤੀ ਹੋ ਗਈ। ਇਹਨੇ ਉਸ ਬਲਦੀ ਹੋਈ ਚਿਤਾ ਦੇ ਸਾਹਮਣੇ ਬਦਲੇ ਦੀ ਸਹੁੰ ਚੁੱਕੀ ਸੀ। ਉਹਨੂੰ ਬਿਲਕੁਲ ਬਦਲ ਦਣਾ ਤਾ ਬਹੁਤ ਔਖਾ ਹੈ। ਅੱਜ ਯਸ਼ ਨੇ ਉਹਨੂੰ ਚਰਿਤਰਹੀਣ ਕਿਹਾ, ਜੋ ਇਹਨੂੰ ਰੱਤੀ-ਭਰ ਵੀ ਜਾਣਨ ਵਾਲੇ ਕੂੜਾ ਦੋਸ ਕਹਿਣਗੇ। ਅਜਿਹੇ ਸੰਜਮੀ ਨੌਜਵਾਨ ਹੁਣ ਰਾਜ-ਪਰਿਵਾਰਾ ਵਿਚ ਨਹੀ ਮਿਲਦੇ। ਉਹ ਘਾਇਲ ਸੱਪ ਵਾਂਗ ਫੁਕਾਰੇ ਮਾਰ ਰਿਹਾ ਹੈ। ਕੁਛ ਵੀ ਅਨਚਾਹਿਆ ਵਾਪਰ ਸਕਦਾ ਹੈ।"

ਆਵਲ ਦਵੀ ਦੇ ਬੁੱਲ੍ਹ ਸੁੱਕ ਗਏ, "ਆਰੀਆ, ਜਰਾ ਸੇਵਕ ਤੋ ਥੋੜ੍ਹਾ ਜਲ ਮੰਗਵਾਉਣਾ।"

ਜਲ ਆਇਆ। ਰਾਜਮਾਤਾ ਨੇ ਦੋ-ਚਾਰ ਘੁੱਟ ਪੀਤੇ ਅਤੇ ਬਾਕੀ ਨਾਲ ਆਪਣਾ ਮੂੰਹ ਧੋਂਦੀ ਹੋਈ ਬੋਲੀ, "ਬਾਬਾ, ਤੁਸੀ ਉੱਤਰੀ ਭਾਰਤ ਦੇ ਸਭ ਤੋਂ ਵੱਧ ਜਾਗ੍ਰਿਤ, ਤਪੱਸਵੀ ਅਤੇ ਸਿੱਧ ਪੁਰਸ਼ ਹੋ। ਮੈਂ ਤੁਹਾਡੇ ਕੋਲ ਕੁਛ ਆਸਾਂ ਲੈ ਕੇ ਆਈ ਹਾ। ਜੇ ਅਸੀਂ ਪੁਰਾਣਾ ਅਪਰਾਧ ਫੇਰ ਦੁਹਰਾਵਾਂਗੇ ਅਤੇ ਦੁਰਗ ਨੂੰ ਘੇਰਾਂਗੇ ਤਾਂ ਅਸੀ ਨਾ ਕੇਵਲ ਹਾਰਾਂਗੇ ਹੀ, ਸਗੋਂ ਮੇਰੇ ਪਤੀ ਅਤੇ ਪੁੱਤਰ ਦੀ ਹੱਤਿਆ ਲਾਜ਼ਮੀ ਹੋ ਜਾਵੇਗੀ। ਕੀਰਤ ਕੇਵਲ ਬਹੁਤ ਵੱਡਾ ਯੋਧਾ ਹੀ ਨਹੀਂ, ਰਣਨੀਤੀ ਦਾ ਅਦੁਤੀ ਗਿਆਨੀ ਵੀ ਹੈ। ਉਹਨਾ ਨੇ ਪਿੰਗਾਲਕਸ਼, ਮੇਰੇ ਭਾਈ ਅਸ਼ਵਗੰਧ, ਗਜਦੰਤ ਕਲਚੁਰੀ, ਭੀਮ ਵਰਮਾ, ਬੀਰਵਿਜੈ ਰਾਸਟਰਕੂਟ, ਚੰਡ ਦੇਵ ਕਲਚੁਰੀ ਦੀ ਹੱਤਿਆ ਰਣਨੀਤੀ ਤੋਂ ਪ੍ਰੇਰਿਤ ਹੋ ਕੇ ਹੀ ਕੀਤੀ ਹੈ ਜਾ ਕਰਵਾਈ ਹੈ। ਅੱਜ ਕਲਚਰੀ ਸੈਨਾ ਵਿਚ ਕੋਈ

ਵੀ ਅਜਿਹਾ ਯੋਧਾ ਨਹੀ ਬਚਿਆ ਜੋ ਸਾਡੀ ਘੋੜ-ਸਵਾਰ ਸੈਨਾ ਦੀ ਅਗਵਾਈ ਕਰ ਸਕੇ। ਉਹਨਾ ਨੇ ਸਾਡੀ ਸੈਨਾ ਦੀ ਰੀੜ੍ਹ ਦੀ ਹੱਡੀ ਤੋੜ ਦਿੱਤੀ ਹੈ। ਵਿਉਂਤਬੰਦ ਢੰਗ ਨਾਲ ਯੋਧਿਆ ਦੀ ਹੱਤਿਆ ਨਾਲ ਜੋ ਹਾਲਤ ਬਣ ਗਈ ਹੈ, ਉਸ ਤੋਂ ਬਚਣ ਦਾ ਸਾਡੇ ਸਾਹਮਣੇ ਕੋਈ ਰਾਹ ਨਹੀ ਹੈ।" ਆਵਲ ਦੇਵੀ ਰਿਤਧ੍ਰਜ ਦੇ ਚਰਨਾ ਵਿਚ ਡਿੱਗ ਪਈ ; "ਰਖਿਆ ਕਰੋ, ਬਾਬਾ।" ਉਹ ਧਾਹਾਂ ਮਾਰ ਕੇ ਰੋ ਪਈ।

"ਤੁਸੀ ਪਾਲਕੀ ਵਿਚ ਚੱਲੋ ਅਤੇ ਮੈਂ ਘੋੜੇ ਉੱਤੇ ਚਲਦਾ ਹਾਂ। ਸਿਰਫ ਚਾਰ ਅੰਗ-ਰਖਿਅਕ ਰੱਖ ਕੇ ਬਾਕੀ ਮੋੜ ਦਿਉ।"

"ਕਿਥੇ ਜਾ ਰਹੇ ਹੋ, ਬਾਬਾ ?"

"ਕੀਰਤ ਕੋਲ।"

"ਤੁਸੀਂ ਉਸ ਸਮੇਂ ਉਹਦੇ ਕੋਲ ਕਿਉਂ ਨਹੀ ਗਏ ਜਦੋ ਉਹ ਭੇਸ ਬਦਲ- ਬਦਲ ਕੇ ਸਤਨ ਲਈ ਥਾਂ ਦੀ ਭਾਲ ਕਰਦਾ ਸੀ, ਜਦੋ ਉਹਨੂੰ ਭੋਜਨ ਤੇ ਕਪੜੇ ਲਈ ਵੀ ਕੋਈ ਪੁੱਛਣ ਵਾਲਾ ਨਹੀ ਸੀ ? ਸਮਰਾਟ ਵਿਦਿਆਧਰ ਦੇ ਪੋਤਰੇ ਨੇ ਕਿਸੇ ਦੇ ਸਾਹਮਣੇ ਬਿਨਤੀ ਕਰਦਿਆ ਹਥ ਨਹੀ ਫੈਲਾਇਆ। ਉਹਨੇ ਬ੍ਰਿਸਧ੍ਰਜ ਦੀ ਗਲ ਅਸ੍ਵੀਕਾਰ ਕਰ ਦਿੱਤੀ। ਉਹਨੇ ਕਿਹਾ ਕਿ ਮੰਦਰ ਦੇ ਧਨ ਦੀ ਵਰਤੋਂ ਕੀਰਤ ਕਦੀ ਨਹੀ ਕਰੇਗਾ, ਚਾਹੇ ਉਹਨੂੰ ਭੁੱਖਾ ਮਰਨਾ ਪਵੇ। ਤਦ ਤੁਸੀ ਕਿਥੇ ਸੀ, ਉੱਤਰਾਪਥ ਦੇ ਸਰਬ-ਸ੍ਰੇਸ਼ਟ ਤਪੱਸਵੀ ਅਤੇ ਸ਼ਿਵ ਪਰਮ ? ਤੁਹਾਨੂੰ ਇਹ ਅਧਿਕਾਰ ਕੀਹਨੇ ਦਿੱਤਾ ਕਿ ਕੀਰਤ ਦੀ ਨਕੇਲ ਤੁਹਾਡੇ ਹੱਥ ਵਿਚ ਰਹੇਗੀ ? ਉਹ ਸਿਸਟਾਚਾਰ ਦੇ ਨਾਤੇ ਸੱਤਰੀ ਨੌਜਵਾਨ ਵਜੋਂ ਤੁਹਾਡੇ ਚਰਨ ਛੂੰਹਦਾ ਹੈ। ਤੁਸੀਂ ਉਦਭਾਡ ਵਿਚ ਉਹਦੀ ਜੋ ਸਹਾਇਤਾ ਕੀਤੀ ਸੀ, ਉਹਨੂੰ ਧੰਨਵਾਦ-ਸਹਿਤ ਸਵੀਕਾਰ ਕਰਦਾ ਹੈ।" ਆਚਾਰੀਆ ਬ੍ਰਿਸ਼ਧ੍ਰਜ ਬੋਲਦੇ ਹੀ ਗਏ, "ਜੀਹਦੇ ਰਾਜਵੰਸ ਨੂੰ ਮਿਟਾ ਦੇਣ ਦਾ ਐਲਾਨ ਕੀਤਾ ਗਿਆ, ਜੀਹਦੀਆ ਅੱਖਾਂ ਸਾਹਮਣੇ ਭਰਾ ਦੀ ਹੱਤਿਆ ਹੋਈ ਅਤੇ ਭਰਜਾਈ ਸਤੀ ਹੋ ਗਈ, ਜੀਹਦੇ ਵੰਸ ਦਾ ਕਲਚੁਰੀ ਸਭਾ-ਭਵਨ ਵਿਚ ਠੱਠਾ ਉਡਾਇਆ ਗਿਆ, ਉਹ ਚੰਦੇਲਾ ਨੂੰ ਗਧਾ ਕਹਿਣ ਵਾਲੇ ਕਰਨ ਦੇਵ ਨੂੰ ਜਾ ਉਹਦੇ ਉੱਤਰ ਅਧਿਕਾਰੀਆ ਨੂੰ ਤੁਹਾਡੇ ਆਦੇਸ ਅਨੁਸਾਰ ਕਿੰਨੇ ਦਿਨ ਬਰਦਾਸ਼ਤ ਕਰਦਾ ਰਹੇਗਾ ? ਕੀ ਤਪੱਸਵੀ ਦਾ ਅਰਥ ਅਨੁਚਿਤ ਢੰਗ ਨਾਲ ਕਿਸੇ ਨੂੰ ਦਬਾਉਣਾ ਹੁੰਦਾ ਹੈ ?"

ਆਵਲ ਦੇਵੀ ਬੋਲੀ, "ਆਰੀਆ ਬ੍ਰਿਸਧ੍ਰਜ, ਮੈਂ ਮੰਨਦੀ ਹਾਂ ਕਿ ਉੱਚੇ-ਸੁੱਚੇ ਚੰਦੇਲ ਰਾਜਵੰਸ਼ ਨੂੰ ਮਿਟਾਉਣ ਦਾ ਐਲਾਨ ਅਨੁਚਿਤ ਜ਼ੁਕਤ ਸੀ। ਚੰਦੇਲਾ ਨੂੰ ਅਪਮਾਨਿਤ ਕੀਤਾ ਗਿਆ, ਇਹ ਵੀ ਸੱਚ ਹੈ। ਪਰ ਮੇਰੇ ਉਜੱਡ ਪਤੀ ਦੇ ਪਤਿਤ ਕੰਮਾ ਲਈ ਮੇਰੇ ਬੇਟੇ ਨੂੰ ਦੰਡ ਨਾ ਦਿੱਤਾ ਜਾਵੇ। ਮੈਂ ਤੁਹਾਨੂੰ ਵਚਨ ਦਿੰਦੀ ਹਾਂ, ਤੁਸੀ ਪੂਰਾ ਵਿਸਵਾਸ ਰਖੋ, ਮਹਾ- ਸ਼ਿਵਰਾਤਰੀ ਤੋਂ ਪਹਿਲਾ ਕੋਈ ਵੀ ਛਲ-ਕਪਟ ਵਾਲਾ ਕੰਮ ਮੈਂ ਨਹੀ ਹੋਣ ਦੇਵਾਂਗੀ।"

ਆਵਲ ਦੇਵੀ ਬ੍ਰਿਸ਼ਧ੍ਰਜ ਦੇ ਚਰਨਾ ਵਿੱਚ ਡਿੱਗ ਪਈ, "ਤੁਸੀ ਪਿਤਾ-ਪੁੱਤਰ ਕਸਮੀਰੀ ਸ਼ੈਵਾਗਮ ਵਿਚ ਦੀਖਿਅਤ ਸਵੇਰੇ ਉੱਠ ਕੇ ਨਾ ਲੈਣ ਵਾਲੀ ਬ੍ਰਾਹਮਣ ਵੰਸ ਦੇ ਰਤਨ ਹੋ। ਤੁਹਾਨੂੰ ਕਰਨ ਦੇਵ ਨੇ ਅਪਮਾਨਿਤ ਕੀਤਾ, ਇਹ ਸਹੀ ਹੈ। ਇਸ ਤਰ੍ਹਾ ਦੇ ਘਟੀਆ ਫੈਸਲੇ ਲੈ ਲੈਣਾ ਉਹਨਾ ਦਾ ਹੰਕਾਰ ਹੈ। ਉਹਨਾ ਦੇ ਅਪਰਾਧ ਲਈ ਮੇਰੇ ਵਰਗੀ ਦੁਖਿਆਰੀ ਮਾਂ

ਤੋਂ ਉਹਦਾ ਪੁੱਤਰ ਨਾ ਖੋਹੋ।....ਜਾਓ, ਬਾਬਾ ! ਤੁਸੀਂ ਜੋ ਨਿਰਨਾ ਲਿਆ ਹੋਵੇ, ਉਹਨੂੰ ਪੂਰਾ ਕਰੋ। ਤੁਸੀਂ ਸੰਨਿਆਸੀ ਹੋ, ਤੁਹਾਡੇ ਲਈ ਪਰਿਵਾਰ ਦਾ ਅਰਥ ਹੈ ਸਿਫਰ। ਪੁੱਤਰ ਦਾ ਅਰਥ ਹੈ, ਸਿਫ਼ਰ, ਮਹੱਤਵ ਹੈ ਸਿਫਰ। ਤੇ ਸ਼ਰਨ ਵਿਚ ਆਏ ਹੋਏ ਵਿਅਕਤੀ ਦੇ ਸਾਹਮਣੇ 'ਉਦਾਰਤਾ-ਉਦਾਰਤਾ', 'ਖਿਮਾ-ਖਿਮਾ' ਦਾ ਜਾਪ ਕਰਨਾ, ਸ਼ਾਇਦ ਇਹੋ ਹੈ ਪ੍ਰਮੇਸ਼ਵਰ ਅਤੇ ਜੀਵ-ਆਤਮਾ ਨੂੰ ਇਕ ਮੰਨਣ ਵਾਲੇ ਤੁਹਾਡੇ ਮੱਤ ਦਾ ਸੰਦੇਸ।"

ਬਾਬਾ ਰਿਤਧ੍ਰਜ ਆਵਲ ਦੇਵੀ ਦੀ ਪਾਲਕੀ ਦੇ ਨਾਲ ਜਦੋਂ ਧਰਮਸਾਲਾ ਪੁੱਜੇ, ਉਹਨਾ ਨੇ ਸਾਰੇ ਦੁਰਗ ਅਤੇ ਧਰਮਸ਼ਾਲਾ ਨੂੰ ਸੈਨਿਕਾਂ ਵਲੋਂ ਘੇਰਿਆ ਹੋਇਆ ਦੇਖਿਆ। ਮੁੱਖ ਦੁਆਰ ਉਤੇ ਪਾਰਸ ਦੇਵ ਖੜ੍ਹੇ ਸਨ।

"ਪਾਰਸ ਦੇਵ।"

"ਹਾ ਬਾਬਾ ! ਕਹੋ, ਕੀ ਹੁਕਮ ਹੈ ?"

"ਕੀਰਤ ਹਨ ?"

"ਨਹੀ ਬਾਬਾ। ਉਹ ਨੰਦੀਸ਼ਵਰ ਤੋਂ ਪਰਤ ਕੇ ਕੁਛ ਸਮਾ ਮੌਨ ਬੈਠੇ ਰਹੇ। ਉਹਨਾ ਨੇ ਅਮਾਤਿਐ ਅਨੰਤ ਅਤੇ ਸੈਨਾਪਤੀ ਪੁੰਡਰੀਕ ਨੂੰ ਕੁਛ ਕਿਹਾ ਅਤੇ ਸਿੱਧੇ ਦੁਰਗ ਵੱਲ ਚਲੇ ਗਏ।"

ਬਾਬਾ ਸੰਕੇ ਨਾਲ ਚਿੰਤਾਤੁਰ ਹੋ ਗਏ ਅਤੇ ਬੁੱਲ੍ਹਾ ਵਿਚ ਹੀ ਬੋਲੇ, "ਲਗਦਾ ਹੈ, ਨੀਚ ਅਤੇ ਚਰਿਤਰਹੀਣ ਸ਼ਬਦ ਉਹਦੇ ਅੰਤਹਿਕਰਨ ਵਿਚ ਖੁੱਭ ਗਏ ਹੰਨ।"

ਉਹਨਾ ਨੇ ਪਹਿਰੇਦਾਰ ਨੂੰ ਕਿਹਾ, "ਜਾਓ, ਅਨੰਤ ਨੂੰ ਬੁਲਾ ਲਿਆਉ। ਮੈ ਹਾ ਨੰਦੀਸ਼ਵਰ ਦਾ ਬਾਬਾ ਰਿਤਧ੍ਰਜ।"

ਅਨੰਤ ਬਾਹਰ ਆਏ, "ਚਲੋ ਬਾਬਾ। ਕੀ ਕੋਈ ਨਵੀ ਗੱਲ ਹੋ ਗਈ ਹੈ ?"

"ਕੀਰਤ ਕਿਥੇ ਹਨ ?"

"ਤੁਸੀ ਇਸ ਬਾਰੇ ਮੈਨੂੰ ਸਵਾਲ ਨਾ ਕਰੋ ਤਾ ਹੀ ਠੀਕ ਰਹੇਗਾ। ਰਾਜੇਸਵਰ ਦੁਰਗ ਵਿਚ ਚਲੇ ਗਏ ਹਨ। ਮੈ ਪਹਿਲੀ ਵਾਰ ਉਹਨਾ ਨੂੰ ਇਸ ਪ੍ਰਕਾਰ ਬੇਚੈਨ ਹੁੰਦੇ ਦੇਖਿਆ ਹੈ। ਅਸੀ ਵੀ ਚਾਹੁੰਦੇ ਸੀ ਕਿ ਉਹ ਘਟੋ-ਘੱਟ ਇਕ ਪਹਿਰ ਤਾ ਆਰਾਮ ਕਰ ਲੈਣ। ਸਾਇਦ ਕੱਲ੍ਹ ਦੀ ਪ੍ਰਭਾਤ ਇਸ ਰਾਤ ਨਾਲੋਂ ਵਧੇਰੇ ਸਾਤ ਹੋ ਕੇ ਆਵੇ। ਸਾਡੀ ਕਾਮਨਾ ਤਾ ਇਹੋ ਹੈ।"

## ਅਧ-ਰਾਤਰੀ

ਗੋਮਤੀ ਨੇ ਬਹੁਤ ਜਤਨ ਕੀਤਾ ਕਿ ਉਹ ਰਾਜੇਸਵਰ ਤੋਂ ਪੁੱਛੇ ਕਿ ਇਹ ਪੀੜਾ ਕਿਉਂ ? ਪਰ ਉਹ ਹੌਸਲਾ ਨਹੀਂ ਕਰ ਸਕੀ। ਕੀਰਤ ਅੱਜ ਬਹੁਤ ਹੀ ਪਰੇਸ਼ਾਨ ਹੋ ਕੇ ਬਿਸਤਰੇ ਉਤੇ ਪਏ ਸਨ। ਕਮਰੇ ਵਿਚ ਘਿਉ ਦਾ ਦੀਵਾ ਬਲ ਰਿਹਾ ਸੀ।

"ਆਰੀਆ-ਪੁੱਤਰ, ਤੁਸੀਂ ਮੇਰੇ ਨਾਲ ਗੁੱਸੇ ਹੋ ? ਮੈਨੂੰ ਇਹ ਤਾ ਦੱਸ ਦਿਉ ਕਿ ਮੇਰਾ ਅਪਰਾਧ ਕੀ ਹੈ ?"

"ਮੈਂ ਤੁਹਾਡੇ ਨਾਲ ਗੁੱਸੇ ਨਹੀਂ ਹਾ, ਦੇਵੀ। ਮੈਂ ਤਾਂ ਆਪਣੇ ਭਾਗਾਂ ਤੋਂ ਦੁਖੀ ਹਾਂ। ਮੈਨੂੰ ਇਕ ਪਹਿਰ ਇਸੇ ਤਰ੍ਹਾਂ ਪਿਆ ਰਹਿਣ ਦਿਉ।"

ਗੰਗਾ ਵਲੋਂ ਹਵਾ ਦਾ ਬੁੱਲਾ ਆਇਆ ਅਤੇ ਦੀਵਾ ਬੁਝ ਗਿਆ।

ਗੋਮਤੀ ਨੇ ਉਹਨਾ ਦੇ ਚਰਨ ਹੱਥਾਂ ਵਿਚ ਲੈ ਲਏ, "ਰਾਜੇਸ਼ਵਰ ! ਏਨਾ ਵੱਡਾ ਦੰਡ ਦਿਉਗੇ ਤੁਸੀ ?"

"ਦੇਵੀ, ਸਤਾਈ ਸਾਲ ਦੀ ਉਮਰ ਹੋ ਰਹੀ ਹੈ ਮੇਰੀ। ਮੈਨੂੰ ਕਦੀ ਵੀ ਕਿਸੇ ਨੇ ਚਰਿਤਰ-ਹੀਣ ਨਹੀ ਕਿਹਾ, ਨੀਚ ਨਹੀਂ ਕਿਹਾ। ਮੈਂ ਤੁਹਾਡਾ ਆਦੇਸ਼ ਪੂਰਾ ਕਰ ਦਿੱਤਾ। ਹੁਣ ਤੁਸੀਂ ਨਿਸਚਿੰਤ ਹੋ ਕੇ ਸੌਂ ਜਾਵੋ। ਸੁਨੰਦਾ ਚਿਤਾ ਤੋਂ ਉਤਾਰ ਲਿਆਂਦੀ ਗਈ। ਤੁਹਾਨੂੰ ਸਮਾਜ ਤੋਂ ਭੈ ਨਹੀਂ ਹੋਵੇਗਾ। ਪਰ ਅਨਪੜ੍ਹ ਪਰਜਾ ਦੇ ਰਾਜਾ ਕੋਲ ਚਰਿਤਰ ਤੋਂ ਬਿਨਾ ਹੋਰ ਕੀ ਹੁੰਦਾ ਹੈ, ਜਿਸ ਉੱਤੇ ਉਹਦੀ ਭੋਲੀ-ਭਾਲੀ ਪਰਜਾ ਆਪਣੇ ਪ੍ਰਾਣ ਤੱਕ ਨਿਛਾਵਰ ਕਰਦੀ ਹੈ। ਆਵਲ ਦੇਵੀ ਦੇ ਸਾਹਮਣੇ ਸੂਰਜ ਚਾਚੂ ਉੱਬਲ ਪਏ ਸਨ, 'ਰਾਜਾ ਨੂੰ ਜੋ ਚਰਿਤਰਹੀਣ ਕਹੇਗਾ, ਰਾਜਮਾਤਾ, ਉਹ ਸੂਰਜ ਤੋਂ ਬਚ ਕੇ ਨਹੀ ਜਾ ਸਕਦਾ। ਮੇਰੇ ਇਸ ਉਚਿਤ ਕਾਰਜ ਨੂੰ ਵੀ ਜੇ ਸਾਡੇ ਰਾਜਾ ਅਨੁਚਿਤ ਆਖ ਕੇ ਦੰਡ ਦੇਣਗੇ ਤਾ ਵੀ ਮੈ ਉਸ ਵਿਅਕਤੀ ਦੀ ਹੱਤਿਆ ਕੀਤੇ ਬਿਨਾ ਚੈਨ ਨਾਲ ਨਹੀਂ ਬੈਠਾਂਗਾ'।"

"ਇਹ ਸਭ ਗੱਲਬਾਤ ਕਿਥੇ ਹੋਈ ?"

"ਨੰਦੀਸਵਰ ਮੰਦਰ ਵਿਚ।

"ਆਚਾਰੀਆ ਬ੍ਰਿਸ਼ ਨੇ ਕਿਹਾ, 'ਲੋਕ ਅੱਗ ਤੋਂ ਡਰਦੇ ਹਨ, ਰਾਖ ਤੋਂ ਨਹੀਂ। ਬੁੱਢਿਆਂ ਦੀਆ ਗੱਲਾ ਨੂੰ ਲੱਤ ਮਾਰ ਕੇ ਆਪਣੇ ਅੰਦਰ ਦੇ ਲਹੂ ਨੂੰ ਅਗਨੀ ਦੀਆਂ ਲਾਟਾਂ ਨਾਲ ਭਰ ਦੇ। ਬਾਬਾ ਰਿਤਧ੍ਵਜ ਉਸ ਸਮੇਂ ਕਿਥੇ ਸਨ ਜਦੋਂ ਵਿਦਿਆਧਰ ਦੇਵ ਦਾ ਪੋਤਰਾ ਸ਼ਰਨ ਲਈ ਥਾ ਲਭਦਾ ਹੋਇਆ ਕਾਸੀ ਆਇਆ। ਕਿੰਨੇ-ਕਿੰਨੇ ਦਿਨ ਉਹਨੂੰ ਭੁੱਖਾ ਰਹਿਣਾ ਪਿਆ। ਉਹਦੇ ਕੋਲ ਸਰੀਰ ਢਕਣ ਲਈ ਕੱਪੜੇ ਵੀ ਨਹੀ ਸਨ'।"

ਗੋਮਤੀ ਰੋਂਦੀ ਹੋਈ ਕੀਰਤ ਦੇ ਚਰਨਾ ਵਿਚ ਡਿੱਗ ਪਈ। ਉਹਦੇ ਹੰਝੂਆ ਨਾਲ ਕੀਰਤ ਦੇ ਚਰਨ ਗਿੱਲੇ ਹੋ ਗਏ, ਪਰ ਨਾ ਤਾ ਉਹਨਾ ਨੇ ਪੈਰ ਖਿੱਚੇ, ਨਾ ਹੀ ਕੁਛ ਕਿਹਾ।

ਗੋਮਤੀ ਜਾਣ ਗਈ ਕਿ ਉਹ ਅੱਜ ਇਕ ਸਬਦ ਵੀ ਨਹੀਂ ਬੋਲਣਗੇ। ਉਹ ਇਕ ਸੂਝਵਾਨ ਨਾਰੀ ਸੀ। ਉਹ ਜਾਣਦੀ ਸੀ ਕਿ ਮਨ ਦੇ ਅੰਦਰ ਦੇ ਫੱਟ ਦੀ ਪੀੜ ਮਿਟਾਉਣ ਦਾ ਕੇਵਲ ਇਕ ਹੀ ਰਾਹ ਹੁੰਦਾ ਹੈ ਅਤੇ ਉਹ ਹੈ ਦੁੱਖ ਵਿਚ ਬਰਾਬਰ ਦੀ ਸਾਝੀਦਾਰੀ। ਉਹ ਉਸ ਤਰ੍ਹਾਂ ਚਰਨਾ ਵਿਚ ਪਈ ਰਹੀ।

"ਤੁਸੀ ਠੀਕ ਤਰ੍ਹਾਂ ਸੌਂ ਜਾਵੋ, ਦੇਵੀ, ਤੁਹਾਨੂੰ ਪਛਤਾਉਣ ਦੀ ਲੋੜ ਨਹੀ ਹੈ।" ਤੇ ਕੀਰਤ ਨੇ ਆਪ ਵੀ ਅੱਖਾ ਬੰਦ ਕਰ ਲਈਆ।

## 55

ਕੀਰਤ ਅਖਾ ਬੰਦ ਕਰ ਕੇ ਮੌਨ ਪਏ ਹੋਏ ਸਨ। ਉਹਨਾ ਨੇ ਬਹੁਤ ਜਤਨ ਕੀਤਾ, ਪਰ

ਅੱਖਾਂ ਵਿਚ ਨੀਂਦ ਦੀ ਝਪਕੀ ਤੱਕ ਨਹੀਂ ਆਈ। ਉਹ ਤਾਰਾ ਚੜ੍ਹਨ ਵੇਲੇ ਕੁਝ ਕਹੇ ਬਿਨਾ ਗੋਮਤੀ ਦੇ ਕਮਰੇ ਵਿਚੋਂ ਬਾਹਰ ਆਏ। ਉਹਨਾਂ ਨੇ ਕੇਵਲ ਉਜਲੀ ਧੋਤੀ ਪਹਿਣ ਰਖੀ ਸੀ। ਮੋਢਿਆਂ ਨੂੰ ਢਕਣ ਵਾਲੀ ਚਾਦਰ ਅੱਜ ਬਹੁਤ ਸੁਖਾਵੀਂ ਲੱਗ ਰਹੀ ਸੀ। ਉਹਨਾਂ ਦੇ ਤਪਦੇ ਸਰੀਰ ਉਤਲੀ ਰੇਸ਼ਮੀ ਚਾਦਰ ਆਪਣੀ ਸੀਤਲ ਛੋਹ ਨਾਲ ਮਨ ਨੂੰ ਪਲੋਸਦੀ ਜਾਪ ਰਹੀ ਸੀ।

ਉਹਨਾਂ ਨੇ ਪਹਿਰੇਦਾਰ ਨੂੰ ਕਿਹਾ, "ਦੁਆਰ ਖੋਲ੍ਹੋ, ਮੈਂ ਗੰਗਾ-ਤਟ ਉਤੇ ਜਾਵਾਂਗਾ।"

ਪਹਿਰੇਦਾਰ ਨੇ ਦੁਆਰ ਖੋਲ੍ਹ ਦਿੱਤਾ। ਸਾਹਮਣੇ ਸੂਰਜ ਚਾਰੂ ਅਤੇ ਬੱਬਰ ਨਟ, ਪਤਾ ਨਹੀਂ ਕਦੋਂ ਤੋਂ, ਬੈਠੇ ਹੋਏ ਸਨ। ਉਹ ਹੌਲੀ-ਹੌਲੀ ਬੁੰਦੇਲੀ ਵਿਚ ਗੱਲਾਂ ਕਰ ਰਹੇ ਸਨ। ਅਚਾਨਕ ਉਹਨਾਂ ਦੀ ਨਜ਼ਰ ਗੰਗਾ-ਤਟ ਵੱਲ ਜਾਂਦੇ ਰਾਜੇਸ਼ਵਰ ਕੀਰਤ ਉਤੇ ਪਈ।

"ਮੈਂ ਕਿਹਾ ਸੀ ਨਾ, ਬੱਬਰ ਭਾਈ, ਉਹ ਅੱਜ ਸੌਂ ਨਹੀਂ ਸਕਣਗੇ।"

ਬੱਬਰ ਨਟ ਬੋਲਿਆ, "ਆਓ, ਆਪਾ ਦੋਵੇਂ ਉਹਨਾਂ ਦੇ ਪਿਛੇ-ਪਿਛੇ ਚੱਲੀਏ। ਭਾਹਰੀਆ ਨੇ ਨਾ ਜਾਣੀਏ ਕਿੰਨੇ ਨਾਗ ਪਾਲੇ ਹੋਏ ਹਨ। ਕੋਈ ਵੀ ਇਹਨਾਂ ਨੂੰ ਇਕੱਲਾ ਦੇਖ ਕੇ ਹਮਲਾ ਕਰ ਸਕਦਾ ਹੈ। ਰਾਜਾ ਕੋਲ ਨਾ ਤਲਵਾਰ ਹੈ, ਨਾ ਕਵਚ।"

ਦੋਵੇਂ ਜੁਝੌਤੀ ਦੀ ਪਰਜਾ ਦੇ ਪ੍ਰਤੀਕ ਸਨ। ਉਹਨਾ ਨੇ ਮਹਾਰਾਣੀ ਗੋਮਤੀ ਨੂੰ ਸਨੇਹ ਹੀ ਸਨੇਹ ਦਿੱਤਾ ਸੀ। ਪਰ ਅੱਜ ਦੋਵੇਂ ਰਾਣੀ-ਬੇਟੀ ਉੱਤੇ ਗੁੱਸੇ ਸਨ। ਰਾਜ-ਪਰਿਵਾਰ ਵਿਚ ਪਲੀ, ਏਨੀ ਉੱਚੀ ਕੁਲ ਵਿਚ ਜਨਮੀ, ਰਾਜਾ ਲਈ ਪ੍ਰਾਣ ਦੇਣ ਵਾਸਤੇ ਤਤਪਰ ਰਾਣੀ-ਬੇਟੀ ਨੇ ਅਜਿਹਾ ਅਪਰਾਧ ਕਿਵੇਂ ਕਰ ਦਿੱਤਾ ?

ਕੀਰਤ ਗੰਗਾ ਕੋਲ ਇਕ ਪੌੜੀ ਉਤੇ ਬੈਠ ਗਏ। ਸਵੇਰ ਦੀ ਦੱਖਣੀ ਪੌਣ ਪੁਸ਼ਪਾ ਦੇ ਪਰਾਗ ਨਾਲ ਬੋਝਲ, ਸੀਤਲਤਾ ਨਾਲ ਭਰਪੂਰ ਉਹਨਾਂ ਦੇ ਸਰੀਰ ਨੂੰ ਪਲੋਸਣ ਲੱਗੀ। ਲਹਿਰਾਂ ਟਕਰਾਉਂਦੀਆਂ-ਹਸਦੀਆਂ, ਪੌੜੀ ਉਤੇ ਸਪਨੀ ਵਾਂਗ ਫਨ ਪਟਕ ਰਹੀਆ ਸਨ। ਕੇਵਲ ਇਕ ਸ਼ਬਦ ਗੂੰਜ ਰਿਹਾ ਸੀ—'ਚਰਿਤਰਹੀਣ, ਨੀਚ।' ਕੀ ਸੁਨੰਦਾ ਭੁਜੰਗਿਨੀ ਹੈ ? ਕੀ ਮੈਂ ਭੁਜੰਗ ਹਾਂ ? ਉਹਨਾਂ ਨੇ ਆਪਣੇ ਮਨ ਦੇ ਅੰਦਰੋਂ ਉੱਠਣ ਵਾਲਾ ਉੱਤਰ ਸੁਣਿਆ, 'ਤੂੰ ਨਿਰਦੋਸ਼ ਹੈਂ। ਤੈਨੂੰ ਕੇਵਲ ਆਰਾਮ ਚਾਹੀਦਾ ਹੈ।'

ਕੀਰਤ ਨੇ ਚਾਦਰ ਤਟ ਉਤੇ ਰੱਖੀ ਅਤੇ ਗੰਗਾ ਵਿਚ ਛਾਲ ਮਾਰ ਦਿੱਤੀ। ਉਹਨਾ ਤੋਂ ਕੇਵਲ ਦਸ ਹੱਥ ਦੀ ਦੂਰੀ ਉਤੇ ਅਸਤਰਾ-ਸ਼ਸਤਰਾਂ ਨਾਲ ਲੈਸ ਬੱਬਰ ਅਤੇ ਸੂਰਜ ਖੜ੍ਹੇ ਸਨ।

ਉਹ ਦੋ ਘੜੀਆਂ ਮਗਰੋਂ ਗੰਗਾ ਵਿਚੋਂ ਨਿਕਲੇ। ਊਸ਼ਾ ਦੀ ਲਾਲੀ ਲਹਿਰਾ ਨੂੰ ਅਨੋਖੇ ਰੰਗ ਵਿਚ ਰੰਗ ਰਹੀ ਸੀ। ਉੱਠਣ ਵਾਲੀ ਲਹਿਰ ਵਿਚ ਤੇਜ ਸੀ, ਪਰ ਠੀਕ ਉਹਦੇ ਹੇਠਾਂ ਵਾਲੀ ਲਹਿਰ ਵਿਚ ਕਲੱਤਣ ਸੀ। ਇਹ ਹੈ ਸਮਾਜ ਦੀ ਗੰਗਾ ਦਾ ਰੂਪ। ਤੂੰ ਕਾਲੀ ਲਹਿਰ ਦੀ ਕਲੱਤਣ ਦਾ ਕਾਰਨ ਦੱਸਣਾ ਹੋਵੇਗਾ। ਤੂੰ ਆਪਣੇ ਆਪ ਨੂੰ ਮਜਬੂਰ ਆਖ ਕੇ ਨਹੀਂ ਬਚ ਸਕਦਾ।

ਉਹਨਾਂ ਨੇ ਚਾਦਰ ਵਲ੍ਹੇਟੀ, ਗਿੱਲੀ ਧੋਤੀ ਨੂੰ ਪੌੜੀ ਉਤੇ ਦੋ-ਚਾਰ ਵਾਰ ਪਟਕਿਆ ਅਤੇ ਪਾਣੀ ਨਿਚੋੜ ਕੇ ਚੱਲ ਪਏ।

"ਕਹੋ ਸੂਰਜ ਚਾਚੂ ਅਤੇ ਬੱਬਰ ਚਾਚੂ, ਤੁਹਾਨੂੰ ਨੀਂਦ ਨਹੀਂ ਆਈ ?"

"ਰਾਜਾ, ਨੀਂਦ ਕੀਹਨੂੰ ਨਹੀ ਆਈ, ਇਹ ਤਾਂ ਅਸੀਂ ਜਾਣਦੇ ਹਾ। ਪਰ ਇਕ ਸਾਧਾਰਨ ਪੱਥਰ ਦੇ ਡਿੱਗਣ ਨਾਲ ਗੰਗਾ ਵਿਚ ਤੂਫ਼ਾਨ ਆ ਜਾਵੇਗਾ, ਇਹ ਅਸੀਂ ਨਹੀਂ ਸੀ ਸੋਚਿਆ। ਜੇ ਬਦਲੇ ਦੀ ਭਾਵਨਾ ਮਨ ਨੂੰ ਮਧੋਲ ਰਹੀ ਹੈ, ਉਹਦੀ ਹੱਤਿਆ ਦੀ ਆਗਿਆ ਦੇ ਦਿਉ, ਜੀਹਨੇ ਸ਼ਿਵਲਿੰਗ ਉੱਤੇ ਟੰਗ ਚੁੱਕ ਕੇ ਮੂਤਣ ਦਾ ਅਪਰਾਧ ਕੀਤਾ ਹੈ", ਸੂਰਜ ਨੇ ਕਿਹਾ।

ਬੱਬਰ ਬੋਲਿਆ, "ਰਾਜਾ ! ਅਸੀਂ ਦੋਵੇਂ ਇਕ ਬੇਨਤੀ ਲੈ ਕੇ ਆਏ ਹਾ।"

"ਕਹੋ ਚਾਚੂ ?"

"ਤੂੰ ਧੀ-ਰਾਣੀ ਨੂੰ ਏਨਾ ਘੋਰ ਦੰਡ ਨਾ ਦੇ। ਕੇਵਲ ਇੱਕੀ ਸਾਲਾ ਦੀ ਰਾਜ-ਕੰਨਿਆ ਨੇ ਅਜੇ ਸਮਾਜ ਦੇਖਿਆ ਹੀ ਕਿਥੇ ਹੈ। ਉਹ ਸੋਚਦੀ ਸੀ ਕਿ ਬਿਪਤਾ ਵਿਚ ਫਸੀ ਹੋਈ, ਇੱਜ਼ਤ ਬਚਾਉਣ ਦੀ ਬੇਨਤੀ ਕਰਨ ਵਾਲੀ ਇਕ ਇਸਤਰੀ ਦੀ ਰਖਿਆ ਕਰਨੀ ਸ਼ੱਤਰੀ ਦਾ ਫਰਜ਼ ਹੈ। ਇਸ ਨਾਲ ਰਾਜਾ ਦੀ ਸਾਨ ਵਿਚ ਵਾਧਾ ਹੋਵੇਗਾ। ਤੇ ਜ਼ਰਾ ਦੇਖ ਤਾਂ ਸਹੀ, ਕਿਸ ਰਾਜ-ਕੰਨਿਆ ਵਿਚ ਏਨੀ ਉਦਾਰਤਾ ਮਿਲੇਗੀ ਕਿ ਸੱਤ ਸਾਲ ਪਹਿਲਾਂ ਤੈਥੋਂ ਜਾਣੂ ਹੋਈ ਅਤੇ ਤੇਰੇ ਉਤੇ ਮੋਹਿਤ ਹੋਈ ਸ਼ਰੀਕਣੀ ਨੂੰ ਆਪਣੇ ਨਾਲ ਰੱਖਣ ਦਾ ਸੰਕਲਪ ਲੈ ਲਵੇ ?"

"ਆਓ ਤੁਸੀਂ, ਕੱਲ੍ਹ ਧਰਮਸ਼ਾਲਾ ਤੋਂ ਆਉਣ ਤੋ ਮਗਰੋ ਦੀ ਸਥਿਤੀ ਦੱਸੋ, ਸੂਰਜ ਚਾਚੂ।"

"ਉਹ ਨੰਦੀਸ਼ਵਰ ਦਾ ਬਾਬਾ ਹੂਣ ਰਾਜਮਾਤਾ ਨੂੰ ਪਾਲਕੀ ਵਿਚ ਬਿਠਾ ਕ ਧਰਮਸ਼ਾਲਾ ਆਇਆ। ਅਨੰਤ ਨ ਕਿਹਾ, 'ਬਾਬਾ, ਉਹ ਬਹੁਤ ਪਰੇਸਾਨ ਹਨ। ਉਹ ਦੁਰਗ ਚਲੇ ਗਏ ਹਨ। ਅਸੀਂ ਵੀ ਇਹੀ ਚਾਹੁੰਦੇ ਹਾ ਕਿ ਉਹ ਕੁਛ ਸਮਾ ਆਰਾਮ ਕਰ ਲੈਣ।' ਫੇਰ ਉਹ ਦੋਵੇਂ ਚਲੇ ਗਏ।"

ਧਰਮਸ਼ਾਲਾ ਵਿਚ ਕੀਰਤ, ਅਨੰਤ, ਪੁੰਡਰੀਕ, ਸੁਬੋਧ ਦੇਵ ਅਤੇ ਸੂਰਜ ਚਾਚੂ ਬੈਠੇ ਹੋਏ ਸਨ। ਤਦੇ ਪਹਿਰੇਦਾਰ ਭਜਦਾ ਹੋਇਆ ਆਇਆ। "ਰਾਜੇਸ਼ਵਰ ਇਕ ਘੋੜ-ਸਵਾਰ ਬਾਹਰ ਖੜ੍ਹਾ ਹੈ। ਪਛਾਣ ਪੁੱਛਣ ਉਤੇ ਉਹਨੇ ਕਿਹਾ, 'ਗੱਪੂ' ! ਅਜੀਬ ਨਾ ਹੈ, ਰਾਜੇਸ਼ਵਰ ! ਕੀ ਹੁਕਮ ਹੈ ?"

"ਉਹਨਾਂ ਨੂੰ ਆਦਰ ਨਾਲ ਲੈ ਆ।"

ਗੋਪਾਲ ਭੱਟ ਪੌੜੀਆ ਚੜ੍ਹ ਕੇ ਬਾਹਰਲੇ ਕਮਰੇ ਵਿਚ ਪੁੱਜੇ ਹੀ ਸਨ ਕਿ ਕੀਰਤ ਦੁਆਰ ਉਤੇ ਉਡੀਕਦੇ ਮਿਲੇ। ਉਹਨਾ ਦੇ ਨਾਲ ਅਨਤ, ਪੁੰਡਰੀਕ, ਸੁਬੋਧ ਅਤੇ ਸੂਰਜ, ਸਭ ਕਤਾਰ ਵਿਚ ਖਲੋਤੇ ਹੋਏ ਸਨ।

ਗੋਪਾਲ ਭੱਟ ਉਹਨਾਂ ਦੀਆਂ ਅੱਖਾਂ ਵਿਚ ਦੇਖਦੇ ਹੋਏ ਬੋਲੇ, "ਕਿਵੇਂ ਹੋ ਰਾਜਨ ? ਉੱਤਰਾਪਥ ਦੇ ਅਜਿੱਤ ਯੋਧੇ, ਸਮਰਾਟ ਰਾਜੇਸ਼ਵਰ ਵਿਦਿਆਧਰ ਦੇ ਪੋਤਰੇ ਕੀ ਨੀਚ, ਕਮੀਣ ਕੁੱਤਿਆ ਦੇ ਬਊਂ-ਬਊਂ ਕਰਨ ਨਾਲ ਪਰੇਸ਼ਾਨ ਹੋ ਜਾਣਗੇ ? ਚਲੋ ਅੰਦਰ।"

ਗੋਪਾਲ ਭੱਟ ਨੇ ਆਪਣੀ ਲੰਮੀ ਬਾਂਹ ਦੀ ਵਲਾਂਗਣੀ ਵਿਚ ਕੀਰਤ ਨੂੰ ਲਪੇਟ

ਲਿਆ। ਕਮਰੇ ਵਿਚ ਪਹੁੰਚ ਕੇ ਸਭ ਉਤਸੁਕ ਭਾਵ ਨਾਲ ਦੇਖਦੇ ਬੈਠ ਗਏ।

"ਮੈਨੂੰ ਵੇਸਵਾ-ਗਲੀ ਦੀ ਘਟਨਾ ਦਾ ਵੇਰਵਾ ਵਿਸਤਾਰ ਨਾਲ ਮਿਲ ਚੁਕਿਆ ਹੈ। ਰਾਜਨ ! ਤੁਸੀਂ ਕਿਹਾ ਸੀ ਕਿ ਕੀਰਤ ਇਕ ਗੋਟੀ ਚਾਦਰ ਦੇ ਲੜ ਬੰਨ੍ਹ ਕੇ ਰਖਦਾ ਹੈ। ਅਨੰਤ ਤੱਕ ਨੂੰ ਵੀ ਪਤਾ ਨਹੀਂ ਸੀ ਕਿ ਕਲਚੁਰੀ ਜੇ ਦੋਵਾਂ ਪਾਸਿਆਂ ਤੋਂ ਘੇਰ ਲੈਣਗੇ ਤਾ ਕੀ ਹੋਵੇਗਾ ! ਚੰਡ ਦੇਵ ਇਸੇ ਦ੍ਰਿਸ਼ ਨੂੰ ਦੇਖ ਕੇ ਗਦ-ਗਦ ਹੋ ਰਿਹਾ ਸੀ। ਗੰਦੇ-ਗੰਦੇ ਐਲਾਨ ਕਰ ਰਿਹਾ ਸੀ। ਤੁਹਾਨੂੰ ਬੰਦੀ ਬਣਾ ਕੇ ਕਰਨ ਦੇਵ ਦੀ ਮੁਕਤੀ ਦਾ ਸੁਫਨਾ ਦੇਖ ਰਿਹਾ ਸੀ। ਜਦੋਂ ਗਾਹੜਵਾਲ ਸੈਨਾ ਨੇ ਘੇਰੇ ਦੇ ਦੁਆਲੇ ਘੇਰਾ ਰਚਾ ਦਿੱਤਾ ਤਾਂ ਵਿਸ਼ਵਾਸਘਾਤੀ ਯਸ਼ ਕਰਨ ਸਮਰਪਨ ਲਈ ਮਜਬੂਰ ਹੋ ਗਿਆ। ਤੁਸੀਂ ਤਿੰਨ-ਤਿੰਨ ਯੁੱਧ ਲੜ ਚੁੱਕੇ ਹੋ। ਹਰੇਕ ਦੀ ਸ਼ੈਲੀ ਵੱਖਰੀ ਰਹੀ। ਤੁਸੀਂ ਸੀਮਤ ਸਾਧਨਾਂ ਨਾਲ ਮਹਾਨ ਸਫਲਤਾਵਾਂ ਪ੍ਰਾਪਤ ਕੀਤੀਆਂ। ਰਾਜਮਾਤਾ ਆਵਲ ਦੇਵੀ ਨੇ ਜਦੋਂ ਪੁਛਿਆ, 'ਚੰਡ ਦੇਵ ਦੀ ਹੱਤਿਆ ਕਿਉਂ ਕਰਵਾਈ ਗਈ', ਤਾਂ ਤੁਸੀਂ ਕਿਹਾ, 'ਮੈਂ ਇਹਦਾ ਉੱਤਰ ਨਹੀਂ ਦੇਵਾਂਗਾ, ਇਹ ਰਣਨੀਤੀ ਹੈ।' ਤੁਹਾਡੇ ਚਲੇ ਜਾਣ ਮਗਰੋਂ ਬਾਬਾ ਰਿਤਧ੍ਰਜ ਦੇ ਚਰਨਾਂ ਵਿਚ ਡਿੱਗ ਕੇ ਰਾਜਮਾਤਾ ਬੋਲੀ, 'ਰਾਜੇਸ਼ਵਰ ਕੀਰਤ ਨੇ ਹੁਣ ਤੱਕ ਅੱਠ ਸੈਨਾਪਤੀਆਂ ਦੀ ਹੱਤਿਆ ਕੀਤੀ ਹੈ। ਕਲਚੁਰੀ ਘੋੜ-ਸਵਾਰ ਆਗੂ-ਹੀਣੇ ਹੋ ਗਏ ਹਨ। ਹੁਣ ਉਹ ਕੁਛ ਵੀ ਨਹੀਂ ਕਰ ਸਕਣਗੇ'।"

"ਮੈਂ ਯਸ਼ ਕਰਨ ਦੇ ਲਾਏ ਦੋਸ਼ ਨਾਲ ਬੁਰੀ ਤਰ੍ਹਾਂ ਘਾਇਲ ਹਾਂ, ਆਰੀਆ ਸੈਨਾਪਤੀ। ਮੇਰੇ ਕੋਲ ਆਪਣੀ ਦੀਨ-ਦੁਖੀ ਪਰਜਾ ਲਈ ਕੇਵਲ ਇਕ ਵਡਮੁੱਲੀ ਸੁਗਾਤ ਸੀ—ਚਰਿਤਰ। ਜੇ ਮੇਰੀ ਪਰਜਾ ਮੈਨੂੰ ਚਰਿਤਰਹੀਣ ਆਖ ਕੇ ਕੱਢ ਦੇਵੇ ਤਾਂ ਮੈਨੂੰ ਉਹਦਾ ਹੁਕਮ ਸਿਰ-ਮੱਥੇ ਮੰਨਣਾ ਪਵੇਗਾ।"

"ਰਾਜਾ, ਤੂੰ ਬੇਅਰਥੀ ਦਲੀਲਬਾਜ਼ੀ ਵਿਚ ਕਿਉਂ ਪਿਆ ਹੋਇਆ ਹੈਂ ? ਜੁਝੌਤੀ ਦੀ ਪਰਜਾ ਉਹਨਾਂ ਮੂਰਖਾਂ ਦੀ ਹੱਤਿਆ ਕਰ ਦੇਵੇਗੀ ਜੋ ਤੇਰੇ ਉਤੇ ਦੋਸ਼ ਲਾਉਣਗੇ। ਤੂੰ ਉਹਨਾ ਦੀ ਚਿੰਤਾ ਛੱਡ। ਤੂੰ ਪਰਜਾ ਨੂੰ ਜੋ ਵਚਨ ਦਿੱਤਾ ਹੈ ਕਿ ਹੋਲੀ ਮਹੋਬਾ ਵਿਚ ਮਨਾਈ ਜਾਵੇਗੀ, ਉਹਨੂੰ ਯਾਦ ਕਰ।"

"ਸੂਰਜ ਭਾਈ ਜੁਝੌਤੀ ਦੀ ਪਰਜਾ ਦੇ ਪ੍ਰਤੀਨਿਧ ਹਨ, ਰਾਜਨ। ਅਸੀਂ ਪਰਜਾ ਨੂੰ ਦਿੱਤੇ ਗਏ ਵਚਨਾਂ ਨੂੰ ਅਮਲ ਵਿਚ ਸਾਕਾਰ ਕਰਨਾ ਹੈ।"

ਗੋਪਾਲ ਭੱਟ ਬੋਲੇ, "ਮੇਰੇ ਕੋਲ ਸਮਾਂ ਬਹੁਤ ਘੱਟ ਹੈ, ਰਾਜਨ। ਤੁਹਾਡੇ ਨਾਲ, ਅਨੰਤ ਅਤੇ ਪੁੰਡਰੀਕ ਨਾਲ ਗੁਪਤ ਗੱਲਬਾਤ ਕਰਨੀ ਹੈ। ਆਰੀਆ ਸੁਬੋਧ, ਦੁਆਰ ਉਤੇ ਸਖਤ ਪਹਿਰਾ ਬਿਠਾ ਦਿਉ। ਜਦੋਂ ਤੱਕ ਗੱਲਬਾਤ ਖ਼ਤਮ ਨਾ ਹੋਵੇ, ਕਿਸੇ ਨੂੰ ਵੀ ਇਥੇ ਆਉਣ ਨਾ ਦੇਣਾ।"

"ਜੋ ਆਗਿਆ, ਸੈਨਾਪਤੀ !"

"ਰਾਜਨ ! ਤੁਹਾਡੀ ਜੁਝੌਤੀ ਪੂਰੀ ਤਰ੍ਹਾ ਤਿਆਰ-ਬਰ-ਤਿਆਰ ਹੈ। ਪੰਜ ਹਜ਼ਾਰ ਪੂਰੀ ਤਰ੍ਹਾਂ ਸਿਖਿਅਤ ਅਤੇ ਚੰਗੀ ਤਰ੍ਹਾ ਪਰਖੇ ਹੋਏ ਘੋੜ-ਸਵਾਰ ਅਗੋਰੀ ਵਿਚ ਠਹਿਰੇ ਹੋਏ ਹਨ। ਉਹ ਮਹਾਂ-ਸ਼ਿਵਰਾਤਰੀ ਨੂੰ ਦੁਪਹਿਰੇ ਚੰਦਰਸੇਤੂ ਦੇ ਕੋਲ ਤੁਹਾਡੇ ਹੁਕਮ ਦੀ ਉਡੀਕ

ਕਰਨਗੇ। ਪਤਾ ਨਹੀਂ, ਗਾਹੜਵਾਲ ਸੈਨਾ ਨੂੰ ਜੋ ਤੁਸੀਂ ਦੋ ਹਜ਼ਾਰ ਘੋੜੇ ਦਾਨ ਦਿੱਤੇ ਸਨ, ਉਹਨਾਂ ਲਈ ਸਵਾਰ ਥਾਪੇ ਗਏ ਹਨ੍ ਕਿ ਨਹੀਂ, ਉਹ ਸ਼ਸਤਰਾਂ ਨਾਲ ਲੈਸ ਹਨ ਜਾਂ ਨਹੀਂ। ਰਾਜਨ, ਅਸੀਂ ਭਜਦੀ ਹੋਈ ਕਲਚੁਰੀ ਸੈਨਾ ਨੂੰ ਹਰ ਹਾਲਤ ਵਿਚ ਇਸ ਤਰ੍ਹਾਂ ਮਜਬੂਰ ਕਰਨਾ ਹੈ ਕਿ ਉਹ ਦੋਵਾਂ ਰਾਹਾਂ ਉਤੇ ਅੱਧੀ-ਅੱਧੀ ਵੰਡੀ ਜਾਵੇ। ਇਹ ਰਣਨੀਤੀ ਇਸ ਲਈ ਜ਼ਰੂਰੀ ਹੈ ਕਿਉਂਕਿ ਸਾਡੇ ਸੈਨਿਕ ਚਿਤਰਕੂਟ-ਕਾਲੰਜਰ ਦਾ ਰਾਹ ਰੋਕੀਂ ਖੜ੍ਹੇ ਹਨ। ਜੇ ਇਸ ਰਾਹੋਂ ਸ਼ੱਤਰੂ ਨਾ ਜਾਵੇ ਤਾਂ ਆਪਣੀ ਰਾਖੀ ਅਤੇ ਸ਼ੱਤਰੂ ਦੀ ਬੇਹੱਦ ਹਾਨੀ ਦੀ ਸਾਰੀ ਵਿਉਂਤ ਅਸਫਲ ਹੋ ਜਾਵੇਗੀ। ਉਂਜ ਤਾਂ ਦੋਵਾਂ ਹੀ ਰਾਹਾ ਨੂੰ ਦੀਵਾਰਾਂ ਨਾਲ ਘੇਰ ਕੇ ਖਲੋਤੀਆਂ ਪਹਾੜੀਆਂ ਉਤੇ ਵਿਸ਼ੈਲੇ ਧਨੁਸ਼-ਬਾਣਾਂ ਨਾਲ ਲੈਸ ਹਜ਼ਾਰਾਂ ਆਦਿਵਾਸੀ ਖੜ੍ਹੇ ਰਹਿਣਗੇ। ਪਰ ਅਸੀਂ ਇਹ ਜ਼ਰੂਰ ਤੈਅ ਕਰਨਾ ਹੈ ਕਿ ਦੋਵਾਂ ਰਾਹਾ ਤੋ ਆਉਂਦੀ ਹੋਈ ਸੱਤਰੂ ਦੀ ਸੈਨਾ ਨਾਲ ਅੰਤਲਾ ਯੁੱਧ ਕਿਸ ਸਥਾਨ ਉੱਤੇ ਲੜਿਆ ਜਾਣਾ ਚਾਹੀਦਾ ਹੈ।"

"ਕੁਸੁਮਪੁਰੀ ਵਿਚ ਲੜਨਾ ਹੈ ਅੰਤਿਮ ਯੁੱਧ। ਉਹਤੋਂ ਵਧੀਆ ਯੁੱਧ-ਸਥਾਨ ਹੋਰ ਨਹੀਂ ਮਿਲੇਗਾ। ਪਰ ਇਸ ਨਾਲ ਤੁਹਾਡਾ ਤ੍ਰਿਸੂਲ ਨਹੀਂ ਬਣ ਸਕੇਗਾ, ਸੈਨਾਪਤੀ।"

"ਮੈਂ ਸਮਝਿਆ ਨਹੀਂ, ਰਾਜਨ ?"

"ਗੱਲ ਬਿਲਕੁਲ ਸਾਫ ਹੈ, ਆਰੀਆ। ਤੁਹਾਡੇ ਦੋਵੇਂ ਰਾਹ ਉਹਨਾਂ ਦੋਵਾਂ ਪ੍ਰਸਿੱਧ ਸਥਾਨਾਂ ਨੂੰ ਨਹੀਂ ਛੋਹ ਸਕੇ ਜਿਨ੍ਹਾਂ ਲਈ ਅਸੀਂ ਲਹੂ-ਮੁੜ੍ਹਕਾ ਇਕ ਕਰਨਾ ਹੈ। ਭਾਵ ਦੋਵਾ ਰਾਹਾਂ ਨੂੰ ਲਹੂ-ਅਸ਼ਨਾਨ ਕਰਵਾਉਣ ਤੱਕ ਹੀ ਅਸੀਂ ਸੀਮਤ ਰਹੇ ਤਾ ਖਜੂਰਾਹੋ ਅਤੇ ਮਹੋਬਾ ਦੇ ਦੁਰਗਾਂ ਨੂੰ ਘੇਰ ਕੇ ਖਲੋਤੀ ਕਲਚੁਰੀ ਸੈਨਾ ਨੂੰ ਕੀ ਉਸੇ ਪ੍ਰਕਾਰ ਹੀ ਛੱਡ ਦੇਵਾਂਗੇ ?"

ਸੈਨਾਪਤੀ ਨੇ ਉਹਨਾਂ ਨੂੰ ਆਪਣੀ ਕਸਵੀਂ ਜੱਫੀ ਵਿਚ ਘੁੱਟ ਲਿਆ, "ਰਾਜਨ ! ਮੈਂ ਤ੍ਰਿਸੂਲ ਬਣਾ ਲਵਾਂਗਾ, ਰਾਜਨ ! ਤੁਹਾਡੀ ਰਣਨੀਤੀ ਵਰਤਮਾਨ ਨਾਲੋਂ ਪੰਜਾਹ ਸਾਲ ਅੱਗੇ ਚੱਲ ਰਹੀ ਹੈ। ਇਹ ਮੈਹਰ ਅਤੇ ਅਸ਼ਟਭੁਜਾ ਦੀ ਸਾਂਝੀ ਕਿਰਪਾ ਹੈ ਕਿ ਚੰਦੇਲ ਵੰਸ਼ ਨੂੰ ਇਕ ਅਜਿਹਾ ਨੌਜਵਾਨ ਰਾਜਾ ਮਿਲਿਆ ਹੈ ਜੋ ਨਾ ਕੇਵਲ ਯੁੱਧ ਵਿਚ ਅਜਿੱਤ ਹੈ, ਸਗੋਂ ਰਣਨੀਤੀ ਵਿਚ ਵੀ ਕੋਹਾਂ ਅੱਗੇ ਹੈ।"

"ਸੈਨਾਪਤੀ। ਤੁਹਾਨੂੰ ਇਕ ਸਿੱਧਾ ਜਿਹਾ ਸੁਝਾਅ ਦੇ ਦਿੰਦਾ ਹਾ ਤਾਂ ਤੁਸੀਂ ਮੇਰੇ ਵਰਗੇ ਨਿਮਾਣੇ ਉਤੇ ਪ੍ਰਸੰਨਤਾ ਦੀ ਏਨੀ ਫੁਹਾਰ ਵਰ੍ਹਾ ਦਿੰਦੇ ਹੋ ਕਿ ਮੈ ਸ਼ਰਮਾ ਜਾਂਦਾ ਹਾਂ।"

"ਨਿਮਾਣਾ ਕੌਣ ਹੈ, ਰਾਜਨ, ਇਹ ਤਾ ਸਮਾ ਦੱਸੇਗਾ। ਪਰ ਗੁਪਤ ਸੋਚ-ਵਿਚਾਰ ਵਿਚ ਬੈਠੇ ਆਪਣੇ ਆਦਮੀਆ ਨੂੰ ਪੁਛੋ ਕਿ ਕੀ ਉਹਨਾ ਨੇ ਬਾਹਰੋਂ ਬਿਲੁਕਲ ਨਿਰਛਲ ਅਤੇ ਅੰਦਰੋਂ ਸ਼ੱਤਰੂ ਉੱਤੇ ਬਿਜਲੀ ਵਾਂਗ ਡਿੱਗ ਪੈਣ ਵਾਲਾ ਕੋਈ ਦੂਜਾ ਵਿਅਕਤੀ ਏਖਿਆ ਹੈ ? ਰਾਜਨ ! ਅੱਜ ਗੋਪਾਲ ਦੀ ਹਿੱਕ ਖੁਸ਼ੀ ਨਾਲ ਚੌੜੀ ਹੋ ਕੇ ਦੁਗੁਣੀ ਹੋ ਗਈ ਹੈ। ਸਾਡਾ ਟੀਚਾ ਅੱਜ ਤੋ ਬਦਲ ਗਿਆ। ਅਸੀਂ ਕੇਵਲ ਜੁਝੌਤੀ ਨੂੰ ਹੀ ਸੱਤਰੂਆ ਤੇ ਖਾਲੀ ਨਹੀਂ ਕਰਨਾ, ਸਗੋਂ ਰਾਜ-ਰਾਜੇਸ਼ਵਰ ਵਿਦਿਆਧਰ ਦੇ ਸਾਮਰਾਜ ਵਿਚ ਸ਼ਾਮਲ ਪੂਰੇ ਇਲਾਕੇ ਉਤੇ ਭਗਵਾ ਧ੍ਵਜ ਲਹਿਰਾਉਣਾ ਹੈ।"

"ਸੈਨਾਪਤੀ, ਮੈਂ ਤੁਹਾਡੀ ਸੁਝਾਈ ਵਿਉਂਤ ਵਿਚ ਥੋੜ੍ਹੀ ਜਿਹੀ ਤਬਦੀਲੀ ਚਾਹੁੰਦਾ ਹਾਂ। ਜੇ ਤੁਸੀਂ ਕਲਚੁਰੀ ਸੈਨਾ ਨੂੰ ਦੋ ਹਿੱਸਿਆ ਵਿਚ ਵੰਡਣਾ ਚਾਹੁੰਦੇ ਹੋ ਤਾਂ ਉਹਨਾ ਪੰਜ ਹਜ਼ਾਰ

ਘੋੜ-ਸਵਾਰਾਂ ਨੂੰ ਚਰਣਾਦਰੀ ਵਿਚ ਰੋਕੋ। ਚਰਣਾਦਰੀ ਤੋਂ ਹੀ ਦੋਵੇਂ ਰਾਹ ਵੱਖ-ਵੱਖ ਹੁੰਦੇ ਹਨ। ਇਕ ਆਟਵਿਏ ਜਨਪਦ ਵਿਚੋਂ ਜਾਂਦਾ ਹੈ ਅਤੇ ਦੂਜਾ ਗਿਰੀਦੁਆਰ ਵਿਚੋਂ ਸ਼ੋਣ ਦੇ ਕਿਨਾਰੇ-ਕਿਨਾਰੇ। ਇਸ ਲਈ ਅਟੁੱਟ ਡੇਰਾ ਚਰਣਾਦਰੀ ਵਿਚ ਹੋਣਾ ਚਾਹੀਦਾ ਹੈ। ਚੰਦਰਸੇਤੂ ਉੱਤੇ ਜੇ ਪੰਜ ਸੌ ਘੋੜ-ਸਵਾਰ ਵੀ ਹੋਣ ਤਾਂ ਮੈਂ ਕਰਨ ਨੂੰ ਭੱਜਣ ਲਈ ਬੇਵੱਸ ਕਰ ਦੇਵਾਂਗਾ।"

"ਮੈਂ ਹੁਣ ਖੁਸ਼ੀ ਪ੍ਰਗਟ ਕਰ ਕੇ ਤੁਹਾਡੇ ਰੋਸ ਦਾ ਪਾਤਰ ਨਹੀਂ ਬਣਾਂਗਾ। ਇਕ ਸੀ ਸਾਡੀ ਰਣਨੀਤੀ ਅਤੇ ਇਕ ਹੈ ਤੁਹਾਡੀ ! ਕੋਈ ਵੀ ਨਿਰਪੱਖ ਵਿਅਕਤੀ ਕਹੇਗਾ ਕਿ ਗੋਪਾਲ ਭੱਟ ਬਿਰਧ ਹੋ ਰਿਹਾ ਹੈ।"

ਕੀਰਤ ਨੇ ਉਹਨਾਂ ਨੂੰ ਜੱਫੀ ਵਿਚ ਘੁੱਟ ਲਿਆ, "ਤੁਸੀਂ ਮੇਰੇ ਪਿਤਾ-ਸਮਾਨ ਹੋ, ਸੈਨਾਪਤੀ। ਤੁਸੀ ਨਾ ਹੁੰਦੇ ਤਾਂ ਚੰਦੇਲ ਰਾਜ-ਲੱਛਮੀ ਸਦਾ ਲਈ ਰੁੱਸ ਜਾਂਦੀ। ਤੁਸੀਂ ਕੇਵਲ ਅਜਿੱਤ ਯੋਧਾ ਹੀ ਨਹੀਂ, ਸਗੋਂ ਸੱਚ ਕਹਾ ਤਾ ਮਹਾਨ ਤਪੱਸਵੀ ਹੋ। ਤੁਸੀਂ ਬ੍ਰਾਹਮਣ ਦੇ ਲਹੂ ਨਾਲ ਮੇਰਾ ਰਾਜ-ਅਭਿਸ਼ੇਕ ਕੀਤਾ ਸੀ। ਉਸ ਕਾਲੀ ਰਾਤ ਤੋਂ ਮਗਰੋਂ ਜੋ ਪ੍ਰਭਾਤ ਦਾ ਚਾਨਣ ਦਿੱਸਣ ਲਗਿਆ ਹੈ, ਉਹ ਤੁਹਾਡੀ ਤਪੱਸਿਆ ਦਾ ਫਲ ਹੈ। ਤੁਸੀਂ ਜਦੋਂ ਵੀ ਮਿਲਦੇ ਹੋ, ਚਾਹੇ ਉਹ ਸੰਘਣੇ ਹਨੇਰੇ ਦੀ ਕਾਲਸ ਹੋਵੇ, ਚਾਹੇ ਜੁਝੌਤੀ ਦੀ ਪਰਜਾ ਦੇ ਦੁੱਖਾ ਦੀ ਦਰਦ-ਕਹਾਣੀ ਹੋਵੇ, ਚਾਹੇ ਮੇਰੇ ਲਈ ਠੇਹਕਰਾ ਖਾਣ ਦੀ ਹੋਣੀ ਹੋਵੇ, ਚਾਹੇ ਰਣਭੂਮੀ ਵਿਚ ਮ੍ਰਿਤੂ ਨਾਲ ਜੱਫੀ ਪਾਉਣ ਦਾ ਸਮਾਂ ਹੋਵੇ, ਤੁਸੀਂ ਕੇਵਲ ਇਕ ਵਾਕ ਕਹਿੰਦੇ ਹੋ—ਕਿਵੇਂ ਹੋ, ਰਾਜਨ ? ਸੈਨਾਪਤੀ, ਇਹ ਵਾਕ ਮੇਰੀ ਪੀੜ ਨੂੰ ਪਲੋਸਦਾ ਹੈ। ਮੈਨੂੰ ਦੁਸ਼ਟਾਂ ਨੂੰ ਦੰਡ ਦੇਣ ਲਈ ਉਕਸਾਉਂਦਾ ਹੈ, ਆਪਣੇ ਸੀਮਤ ਸਾਧਨਾਂ ਦੀ ਚਿੰਤਾ ਕੀਤੇ ਬਿਨਾਂ ਸ਼ੱਤਰੂ ਦੀ ਬਹੁਤ ਵਧੀਕ ਸੈਨਾ ਨੂੰ ਨਿਰਜਿੰਦ ਕਰ ਦੇਣ ਦਾ ਮੰਤਰ ਬਣ ਜਾਂਦਾ ਹੈ। ਮੇਰੇ ਨਿਰਮਾਣ ਵਿਚ ਚਾਰ ਵਿਅਕਤੀਆਂ ਦਾ ਹੱਥ ਹੈ—ਭਾਬੀ-ਜੂ ਦਾ, ਪਿਤਾਮੀ ਸ਼ੀਲ ਭੱਦਰਾ ਦਾ, ਸੈਨਾਪਤੀ ਗੋਪਾਲ ਦਾ ਅਤੇ ਆਰੀਆ ਰੱਜੁਕ ਦਾ। ਇਹਨਾ ਵਿਚੋਂ ਤਿੰਨ ਤਾ ਮੈਨੂੰ ਅਨਾਥ ਛੱਡ ਕੇ ਚਲੇ ਗਏ। ਬਚੇ ਹੋ ਤੁਸੀਂ ਜੋ ਆਪਣੀ ਜੱਫੀ ਦੇ ਕਵਚ ਵਿਚ ਮੈਨੂੰ ਢਕ ਲੈਂਦੇ ਹੋ। ਜੇ ਹੁਣ ਤੁਸੀ ਆਗਿਆ ਦਿਉ ਤਾ ਗੋਵਿੰਦ ਅਤੇ ਪਾਰਸ ਦੇਵ ਨੂੰ ਬੁਲਾਇਆ ਜਾਵੇ ?"

ਥੋੜ੍ਹੇ ਸਮੇਂ ਮਗਰੋਂ ਸੂਰਜ ਚਾਰੂ, ਪਾਰਸ, ਗੋਵਿੰਦ ਅਤੇ ਸੁਬੋਧ ਸੋਚ-ਵਿਚਾਰ ਵਾਲੇ ਕਮਰੇ ਵਿਚ ਆ ਕੇ ਬੈਠ ਗਏ।

ਸੈਨਾਪਤੀ ਗੋਪਾਲ ਬੋਲੇ, "ਯੁਵਰਾਜ ! ਤੁਹਾਨੂੰ ਕੁਛ ਸੰਕੇਤ ਤਾਂ ਮਿਲ ਹੀ ਗਏ ਹੋਣਗੇ ਕਿ ਮਹਾਂ-ਸ਼ਿਵਰਾਤਰੀ ਚੰਦੇਲਾਂ ਅਤੇ ਗਾਹੜਵਾਲਾਂ ਲਈ ਕਸੌਟੀ ਸਿੱਧ ਹੋਵੇਗੀ। ਮੈਂ ਤੁਹਾਨੂੰ ਇਕ ਅਤਿਅੰਤ ਸਿੱਧਾ ਸਵਾਲ ਕਰ ਰਿਹਾ ਹਾਂ।"

ਗੋਵਿੰਦ ਨੇ ਉੱਤਰ ਦਿੱਤਾ, "ਪੁਛੋ ਆਰੀਆ।"

"ਕੀ ਤੁਸੀਂ ਕਰਨ ਨੂੰ ਕਾਸ਼ੀ ਵਿਚੋਂ ਕੱਢ ਦੇਣਾ ਹੀ ਆਪਣਾ ਅੰਤਿਮ ਟੀਚਾ ਮੰਨਦੇ ਹੋ ਜਾਂ ਤੁਸੀਂ ਪਿੱਛਾ ਕਰਦੇ ਹੋਏ ਜੁਝੌਤੀ ਵੀ ਚੱਲਣ ਲਈ ਤਿਆਰ ਹੋ ?"

"ਆਰੀਆ ਸੈਨਾਪਤੀ, ਤੁਹਾਡਾ ਮੈਂ ਬਹੁਤ ਆਦਰ ਕਰਦਾ ਹਾਂ। ਪਰ ਦਬੇ ਸੁਰ ਵਿਚ ਕਹਿਣਾ ਚਾਹੁੰਦਾ ਹਾਂ ਕਿ ਮੈਂ ਆਰੀਆ ਰੱਜੁਕ ਦੀ ਹੱਤਿਆ ਦਾ ਬਦਲਾ ਨਹੀਂ ਲਿਆ ਅਤੇ ਥੇਰੜਾ ਕਹਿ

ਕੇ ਕਲੰਕ ਲਾਉਣ ਵਾਲਿਆਂ ਨੂੰ ਯੋਗ ਦੰਡ ਨਹੀਂ ਦਿੱਤਾ, ਪਰ ਹੁਣ ਉਹੋ ਜਿਹਾ ਜਾਂ ਉਹਤੋਂ ਵੀ ਵੱਡਾ ਤੀਜਾ ਅਪਰਾਧ ਮੈਂ ਨਹੀਂ ਕਰਾਂਗਾ। ਭਾਈ-ਜੂ ਦੀ ਕਿਰਪਾ ਨਾਲ ਅੱਜ ਗਾਹੜਵਾਲ ਘੋੜ-ਸਵਾਰਾਂ ਦੀ ਗਿਣਤੀ ਤਿੰਨ ਹਜ਼ਾਰ ਹੈ। ਅਸੀਂ ਹਰ ਸੰਕਟ ਲਈ ਤਿਆਰ ਅਤੇ ਵਚਨਬੱਧ ਹਾਂ।"

ਗੋਪਾਲ ਬੋਲੇ, "ਧੰਨ ਹੋ, ਯੁਵਰਾਜ।...ਮੈਂ ਚੱਲ ਰਿਹਾ ਹਾਂ, ਰਾਜਨ। ਨਿਸ਼ਚਿਤ ਸਮੇਂ ਉੱਤੇ, ਨਿਸਚਿਤ ਸਥਾਨ ਉੱਤੇ ਮੁਲਾਕਾਤ ਹੋਵੇਗੀ।

"ਜੈ ਕੰਦਾਰੀਆ !"

"ਜੈ ਕੰਦਾਰੀਆ !"

"ਜੈ ਕੰਦਾਰੀਆ !"

ਗੋਪਾਲ ਭੱਟ ਦੇ ਜਾਣ ਮਗਰੋ ਅਨੰਤ ਨੇ ਪੁਛਿਆ, "ਰਾਜਨ ! ਤੁਹਾਡੇ ਸਾਹਮਣੇ ਜੁਝੌਤੀ ਦਾ ਨਕਸ਼ਾ ਕਦੋਂ ਆਇਆ ? ਉੱਤਰਾਪਥ ਦੀ ਯਾਤਰਾ ਕਰਦ ਹੋਏ ਉਜਾਭਾੜ ਵਿਚ ਬਾਬਾ ਰਿਤਧ੍ਰਜ ਦੇ ਇਹ ਆਖਣ ਉੱਤੇ ਕਿ ਤੇਰੇ ਰਾਜ ਉੱਤੇ ਕਹਿਰ ਟੁੱਟਣ ਹੀ ਵਾਲਾ ਹੈ, ਤੁਸੀਂ ਪ੍ਰਚੰਡ ਉੱਤੇ ਬੈਠ ਕੇ ਸਿੱਧੇ ਯੁੱਧ-ਖੇਤਰ ਵਿਚ ਆਏ। ਉਦੋਂ ਤੋਂ ਹੁਣ ਤੱਕ ਕਦੀ ਜੁਝੌਤੀ ਗਏ ਹੀ ਨਹੀਂ।"

"ਇਸ ਵਿਚ ਹੈਰਾਨੀ ਵਾਲੀ ਗੱਲ ਕਿਹੜੀ ਹੈ, ਅਨੰਤ ? ਮੈਂ ਹਿਮਾਲਾ-ਯਾਤਰਾ ਤੋਂ ਪਹਿਲਾਂ ਜੁਝੌਤੀ-ਯਾਤਰਾ ਕੀਤੀ ਸੀ। ਉਸ ਸਮੇਂ ਮੈਂ ਕੇਵਲ ਸੋਲਾਂ ਸਾਲਾਂ ਦਾ ਸੀ।"

"ਮੈਨੂੰ ਆਪਣੀ ਘਾਟ ਦਾ ਗਿਆਨ ਅੱਜ ਹੋਇਆ। ਜੇ ਮੈਂ ਕਰਨਮੇਰੂ ਵਿਚ ਕੋਈ ਛੋਟੀ ਚਾਕਰੀ ਕੀਤੀ ਹੁੰਦੀ ਅਤੇ ਹਰ ਰੋਜ਼ ਤੁਹਾਡੇ ਸਾਹਮਣੇ ਰਣਨੀਤੀ ਤੈਅ ਕਰ ਕੇ ਜਾਂਦਾ ਤਾਂ ਵਧੀਕ ਸਫਲਤਾ ਮਿਲਦੀ।"

ਕੀਰਤ ਜ਼ੋਰ ਦੀ ਹੱਸੇ, "ਲੱਗ ਗਈ ਤੈਨੂੰ ਵੀ ਸੈਨਾਪਤੀ ਦੀ ਹਵਾ ?"

ਏਨੇ ਨੂੰ ਜੈ-ਜੈਕਾਰ ਕਰਦੇ ਹੋਏ ਕਾਸੀ ਦੇ ਚੋਣਵੇਂ ਯੋਧੇ ਧਰਮਸਾਲਾ ਦੇ ਸਾਹਮਣੇ ਆ ਖੜ੍ਹੇ ਹੋਏ।

"ਪਿਤਾ-ਪੁੱਤਰ ਦੋਵਾਂ ਦਾ ਬੱਧ ਕਰੋ।"

"ਪਿਤਾ-ਪੁੱਤਰ ਦੋਵਾਂ ਦਾ, ਬੱਧ ਕਰੋ।"

"ਆਓ, ਆਰੀਆ ਰਤਨੇਸ਼, ਅਖਿਲੇਸ, ਬੰਧੂਜੀਵ, ਮੇਰੇ ਪ੍ਰਬੁੱਧ ਬਹਾਦਰ ਯੋਧਿਓ, ਤੁਹਾਡਾ ਸਵਾਗਤ ਹੈ। ਮੈਂ ਤੁਹਾਡੇ ਲਈ ਦੁੱਭ ਦੇ ਭਰੇ ਆਸਨ ਉੱਤੇ ਚੰਦੋਆ ਤਣਵਾ ਦਿੱਤਾ ਹੈ", ਕੀਰਤ ਨੇ ਬਰਾਂਡੇ ਵਿਚੋਂ ਕਿਹਾ, "ਚਲੋ ਅਨੰਤ, ਪੁੰਡਰੀਕ, ਸੂਰਜ ਚਾਰੂ, ਆਰੀਆ ਸੁਬੋਧ ਦੇਵ।"

ਸਭ ਆ ਕੇ ਆਪਣੀ ਛੂਹ ਨਾਲ ਮਨ ਨੂੰ ਸ਼ਾਂਤ ਕਰਨ ਵਾਲੀ ਸੀਤਲ ਦੁੱਭ ਉੱਤੇ ਬੈਠ ਗਏ।

"ਆਰੀਆ ਸੁਬੋਧ ਦੇਵ, ਤੁਸੀਂ ਰਸੋਈਏ ਅਤੇ ਉਹਦੇ ਸਹਾਇਕਾਂ ਨੂੰ ਕਹਿ ਦਿੱਤਾ ਹੈ ਨਾ ?"

"ਸਭ ਕੁਛ ਤਿਆਰ ਹੈ, ਰਾਜਨ !"

ਤਦੇ ਰਸੋਈਏ ਅਤੇ ਉਹਦੇ ਸਹਾਇਕਾਂ ਨੇ ਕਟੋਰੀਆਂ ਵਿਚ ਚਾਰ-ਚਾਰ ਲੱਡੂ ਅਤੇ

ਕਟੋਰਿਆਂ ਵਿਚ ਸੁਬੋਧੀ ਢੰਗ ਨਾਲ ਤਿਆਰ ਕੀਤਾ ਦੁੱਧ ਭਰ-ਭਰ ਵੰਡਣਾ ਸ਼ੁਰੂ ਕੀਤਾ।

ਰਤਨੇਸ਼ ਸ਼ਰਮਾ ਨੇ ਕਿਹਾ, "ਰਾਜਨ, ਅਸੀਂ ਇਕ ਬੇਨਤੀ ਲੈ ਕੇ ਆਏ ਹਾਂ।"

"ਕਹੋ ਆਰੀਆ, ਕੀ ਆਗਿਆ ਹੈ ਤੁਹਾਡੀ ?"

"ਬਸੰਤ-ਪੰਚਮੀ ਤੋਂ ਲੈ ਕੇ ਅੱਜ ਤੱਕ ਤੁਹਾਨੂੰ ਹਰ ਤਰ੍ਹਾਂ ਨਾਲ ਅਪਮਾਨਿਤ ਕਰਨ, ਹਰਾਉਣ ਅਤੇ ਪਰੇਸ਼ਾਨ ਕਰਨ ਦੀ ਸਾਜ਼ਿਸ਼ ਚੱਲ ਰਹੀ ਹੈ। ਸ੍ਰੀ-ਮਾਂ ਦੀ ਕਿਰਪਾ ਨਾਲ ਹੁਣ ਤੱਕ ਸ਼ੱਤਰੂ ਦਾ ਹਰ ਦਾਅ ਅਸਫਲ ਹੋਇਆ ਹੈ। ਕੱਲ੍ਹ ਜੇ ਤੁਸੀਂ ਗੁਪਤ ਰੂਪ ਵਿਚ ਸੋਚੀ ਹੋਈ ਰਣਨੀਤੀ ਨਾ ਵਰਤੀ ਹੁੰਦੀ ਤਾਂ ਬਚਣਾ ਔਖਾ ਸੀ। ਉਹ ਥਾਂ ਇਸ ਤਰ੍ਹਾਂ ਨਾਲ ਘਿਰੀ ਹੋਈ ਹੈ ਕਿ ਉਸ ਵਿਚ ਪ੍ਰਚੰਡ ਜਾਂ ਸ਼ੋਣ ਕੋਈ ਵੀ ਸਫਲ ਨਾ ਹੋ ਸਕਦੇ। ਚੰਡ ਦੇਵ ਵਰਗੇ ਤੁੱਛ, ਬਦਮਾਸ਼, ਨੀਚ ਅਤੇ ਭਿਆਨਕ ਆਦਮੀ ਨੂੰ ਇਹ ਕਹਿਣ ਦਾ ਹੌਸਲਾ ਕਿਵੇਂ ਪਿਆ ਕਿ ਉਹ ਤੁਹਾਨੂੰ ਰੱਸੀ ਨਾਲ ਬੰਨ੍ਹ ਕੇ ਬਾਂਦਰ ਵਾਂਗ ਕਾਸ਼ੀ ਦੀਆਂ ਗਲੀਆਂ ਵਿਚ ਘੁਮਾਵੇਗਾ, ਜਿਵੇਂ ਤੈਲਪ ਨੇ ਮੁੰਜਰਾਜ ਨਾਲ ਕੀਤਾ ਸੀ। ਉਹਨੂੰ ਤੁਸੀਂ ਦੰਡ ਦਿੱਤਾ ਅਤੇ ਉਸ ਨੀਚ ਦੀ ਚੀਥੜ-ਚੀਥੜਾ ਹੋਈ ਲਾਸ਼ ਉੱਤੇ ਥੁੱਕ-ਥੁੱਕ ਕੇ ਕਾਸ਼ੀ ਦੀ ਜਨਤਾ ਨੇ ਆਪਣਾ ਕਰੋਧ ਕੱਢਿਆ।"

"ਗੱਲ ਇਹ ਹੈ ਆਰੀਆ ਰਤਨੇਸ਼, ਅਨੰਤ, ਪੁੰਡਰੀਕ, ਤੁਹਾਡੇ ਨਾਲ ਅਤੇ ਬੰਧੂਜੀਵ, ਅਖਿਲੇਸ਼ ਉਪਾਧਿਆਇ ਤੇ ਉਹਨਾ ਦੇ ਯੋਧੇ ਸਾਥੀਆਂ ਨਾਲ ਮੈਂ ਕੁਛ ਗੁਪਤ ਗੱਲਬਾਤ ਕਰਨੀ ਹੈ। ਇਥੇ ਬੈਠੇ ਮੇਰੇ ਨੌਜਵਾਨ ਮਿੱਤਰ ਇਹ ਨਾ ਸੋਚਣ ਕਿ ਉਹਨਾਂ ਨੂੰ ਵੱਖਰੇ ਕਰ ਦਿੱਤਾ ਗਿਆ ਹੈ। ਇਸ ਲਈ ਜੇ ਉਹ ਚਾਹੁਣ ਤਾਂ ਰੁਕ ਜਾਣ, ਨਹੀਂ ਝਾਂ ਤੁਹਾਨੂੰ ਇਕੱਲੇ ਮਿਲ ਕੇ ਸਾਰੀਆ ਗੱਲਾਂ ਠੀਕ ਢੰਗ ਨਾਲ ਸਮਝ ਲੈਣ।"

"ਪਹਿਰੇਦਾਰ, ਦੁਆਰ ਉਤੇ ਏਨਾ ਸਖ਼ਤ ਪ੍ਰਬੰਧ ਹੋਣਾ ਚਹੀਦਾ ਹੈ ਕਿ ਕੋਈ ਵੀ ਉਪਰ ਨਾ ਆ ਸਕੇ।"

"ਜੋ ਹੁਕਮ, ਰਾਜਨ।"

ਸਭ ਲੋਕ ਕਮਰੇ ਵਿਚ ਬੈਠ ਗਏ।

"ਆਰੀਆ ਰਤਨੇਸ਼, ਮਹਾਂ-ਸ਼ਿਵਰਾਤਰੀ ਆਉਣ ਵਿਚ ਹੁਣ ਕੇਵਲ ਪੰਜ ਦਿਨ ਰਹਿ ਗਏ ਹਨ। ਮਹਾਂ-ਸ਼ਿਵਰਾਤਰੀ ਨੂੰ ਕਰਨ ਦੇਵ ਆਪਣੇ ਸਪਤਮ ਚਕਰਵਰਤੀ ਹੋਣ ਦਾ ਐਲਾਨ ਕਰਨ ਵਾਲਾ ਹੈ। ਜ਼ਰੂਰੀ ਅਤੇ ਅਤਿਅੰਤ ਗੁਪਤ ਗੱਲ ਇਹ ਹੈ ਕਿ ਕੀ ਕਾਸ਼ੀ ਵਿਚ ਸਾਨੂੰ ਅੱਠ-ਦਸ ਥੈਲੀਆਂ ਕਪੂਰ ਦੀਆਂ ਟਿੱਕੀਆ ਦੀਆਂ ਮਿਲ ਸਕਦੀਆਂ ਹਨ ? ਸਣ ਦੇ ਸੁੱਕੇ ਤੀਲੇ ਵੀ ਚਾਹੀਦੇ ਹਨ; ਉਹ ਵੀ ਬਹੁਤ ਜ਼ਿਆਦਾ। ਮੇਰਾ ਮਤਲਬ ਤਾਂ ਤੁਸੀਂ ਸਮਝ ਗਏ ਹੋਵੋਗੇ, ਆਰੀਆ ਰਤਨੇਸ਼, ਕਿ ਇਸ ਵਾਰ ਕਰਨਮੇਰੂ ਭਵਨ ਨੂੰ ਮਲੀਆਮੇਟ ਕਰਨਾ ਜ਼ਰੂਰੀ ਹੈ। ਮੇਰੀ ਸਾਰੀ ਰਣਨੀਤੀ ਇਸੇ ਗੱਲ ਉਤੇ ਟਿਕੀ ਹੋਈ ਹੈ। ਜੇ ਕਰਨਮੇਰੂ ਭਵਨ ਅੱਗ ਦੀਆਂ ਲਾਟਾਂ ਦੀ ਭੇਟ ਨਾ ਹੋਇਆ ਤਾਂ ਮੈਨੂੰ ਬੇਵੱਸ ਹੋ ਕੇ ਆਪਣੀ ਰਣਨੀਤੀ ਵਿਚ ਲੋੜੀਂਦੀ ਤਬਦੀਲੀ ਕਰਨੀ ਪਵੇਗੀ।"

"ਰਾਜਨ, ਇਹ ਕੰਮ ਤੁਸੀਂ ਕੇਵਲ ਮੇਰੇ ਉੱਤੇ ਛੱਡ ਦਿਉ। ਮੈਂ ਅੱਜ ਤੱਕ ਕਦੀ ਮਾਣ ਦਾ ਦਿਖਾਵਾ ਨਹੀਂ ਕੀਤਾ, ਪਰ ਤੁਹਾਨੂੰ ਵਿਸ਼ਵਾਸ ਦੁਆਉਣ ਲਈ ਕਹਿ ਰਿਹਾ ਹਾਂ ਕਿ

ਇਹ ਸਭ ਬੰਧੂਜੀਵ ਦੇ ਖੱਬੇ ਹੱਥ ਦੀ ਖੇਡ ਹੈ।"

ਕੀਰਤ ਬੋਲੇ, "ਸਾਧੂ ਬੰਧੂਜੀਵ ! ਇਹ ਕੰਮ ਠੀਕ ਦੁਪਹਿਰ ਨੂੰ ਹੋ ਜਾਣਾ ਚਾਹੀਦਾ ਹੈ। ਇਹਦੇ ਲਈ ਤੁਹਾਨੂੰ ਜਿੰਨੇ ਧਨ ਦੀ ਲੋੜ ਹੈ, ਲੈ ਲਵੋ।"

ਕੀਰਤ ਨੇ ਕਾਰਸ਼ਾਪਣਾਂ ਦੀ ਥੈਲੀ ਬੰਧੂਜੀਵ ਵੱਲ ਧੱਕ ਦਿੱਤੀ।

"ਏਨਾ ਕੀ ਕਰਨਾ ਹੈ, ਰਾਜਨ !" ਬੰਧੂਜੀਵ ਨੇ ਲੋੜੀਂਦਾ ਧਨ ਲੈ ਲਿਆ ਅਤੇ ਥੈਲੀ ਰਾਜੇਸ਼ਵਰ ਕੀਰਤ ਦੇ ਸਾਹਮਣੇ ਰੱਖ ਦਿੱਤੀ।

"ਦੂਜੀ ਗੱਲ ਜੋ ਧਿਆਨ ਮੰਗਦੀ ਹੈ, ਉਹ ਹੈ ਸਪਤਮ ਚਕਰਵਰਤੀ ਦੇ ਐਲਾਨ ਵਾਲੀ ਥਾਂ ਘੱਟ ਤੋਂ ਘੱਟ ਇਕ ਹਜ਼ਾਰ ਕਾਸ਼ੀ-ਵਾਸੀ ਨੌਜਵਾਨਾਂ ਦੀ ਹਾਜ਼ਰੀ। ਉਹ ਕਰਨ ਦੇ ਮਨੋਬਲ ਨੂੰ ਤੋੜਨ ਲਈ 'ਹਰ-ਹਰ ਮਹਾਂਦੇਵ' ਦੇ ਜੈਕਾਰਿਆਂ ਨਾਲ ਉਹਨੂੰ ਭੈਭੀਤ ਕਰ ਦੇਣ। ਉਹਨੂੰ ਲੱਗੇ ਕਿ ਇਹ ਨੌਜਵਾਨ ਟੁੱਟ ਪੈਣ ਲਈ ਤਿਆਰ ਹੋ ਕੇ ਆਏ ਹਨ।"

ਤਦੇ ਪਹਿਰੇਦਾਰ ਨੇ ਦੁਆਰ ਖੜਕਾਇਆ।

"ਰਾਜਨ, ਦਕਸ਼ਿਣਾ ਮੰਨਦੀ ਨਹੀਂ। ਉਹ ਕਹਿ ਰਹੀ ਹੈ ਕਿ ਚਾਹੇ ਉਹ ਗੁਪਤ ਸਲਾਹ-ਮਸ਼ਵਰਾ ਕਰ ਰਹੇ ਹੋਣ, ਚਾਹੇ ਕੁਸ਼ਤੀ ਕਰ ਰਹੇ ਹੋਣ, ਉਹਨਾਂ ਨੂੰ ਕਹੋ ਕਿ ਦੋ ਪਲ ਦਕਸ਼ਿਣਾ ਦੀ ਗੱਲ ਸੁਣਨ।"

"ਭੇਜੋ।"

"ਰਾਜਨ, ਕੀ ਤੁਸੀਂ ਆਪਣੇ ਨੇੜਲੇ ਲੋਕਾਂ ਨੂੰ ਰੁਆਉਣਾ ਹੀ ਸਿਖਿਆ ਹੈ ? ਕੱਲ੍ਹ ਦੁਪਹਿਰ ਤੋਂ ਲੈ ਕੇ ਅੱਜ ਦੁਪਹਿਰ ਤੱਕ ਤੁਸੀਂ ਨਾ ਜਲ ਲਿਆ ਹੈ, ਨਾ ਅੰਨ। ਇਹ ਵੀ ਕੋਈ ਰਣਨੀਤੀ ਹੈ ਭਲਾ ? ਸਾਰਾ ਰਣਵਾਸ ਪਰੇਸ਼ਾਨ ਹੈ।"

ਰਤਨੇਸ਼ ਸ਼ਰਮਾ ਨੇ ਕਿਹਾ, "ਰਾਜੇਸ਼ਵਰ ! ਕੀ ਤੁਸੀਂ ਅੰਨ-ਤਿਆਗ ਕੀਤਾ ਹੋਇਆ ਹੈ ? ਕਿਹੜਾ ਅਪਰਾਧ ਹੋ ਗਿਆ ਤੁਹਾਡੀ ਪਰਜਾ ਤੋਂ ਕਿ ਤੁਸੀਂ ਅਜਿਹਾ ਸੰਕਲਪ ਲੈ ਲਿਆ ?"

ਕੀਰਤ ਚੁੱਪ ਰਹੇ।

"ਰਾਜਨ ! ਇਸ ਨਗਰ ਵਿਚ ਕੇਵਲ ਦੋ ਨ੍ਰਤਕੀਆਂ ਹਨ, ਜਾਂ ਕਹਿ ਲਵੋ ਕਿ ਸਨ, ਮੀਨਾਕਸ਼ੀ ਅਤੇ ਸੁਨੰਦਾ। ਉਹਨਾ ਦੀ ਇੱਜ਼ਤ ਬਚਾਉਣ ਲਈ ਤੁਸੀਂ ਵਾਸੁਦੇਵ ਵਾਂਗ ਜੋ ਵਿਹਾਰ ਕੀਤਾ, ਉਹਨਾ ਨੂੰ ਚੀਰ-ਹਰਨ ਤੋਂ ਬਚਾਇਆ, ਉਹਨੂੰ ਕੋਈ ਦੁਸ਼ਟ ਜਾਂ ਨੀਚ ਚਰਿਤਰ-ਹੀਣਤਾ ਕਹਿੰਦਾ ਹੈ ਤਾਂ ਕੀ ਤੁਹਾਡੇ ਵਰਗੇ ਗਿਆਨਵਾਨ ਰਾਜੇਸ਼ਵਰ ਦਾ ਏਨਾ ਪਰੇਸ਼ਾਨ ਹੋਣਾ, ਅੰਨ-ਜਲ ਗ੍ਰਹਿਣ ਨਾ ਕਰਨਾ ਸ਼ੋਭਨੀਕ ਵਿਹਾਰ ਕਿਹਾ ਜਾਵੇਗਾ ?....ਦੇਵੀ ਦਕਸ਼ਿਣਾ, ਤੁਸੀਂ ਰਾਜੇਸ਼ਵਰ ਲਈ ਨਾਸ਼ਤਾ ਲੈ ਕੇ ਆਏ ਹੋ ਜਾਂ ਇਹਨਾਂ ਨੂੰ ਦੁਰਗ ਵਿਚ ਜਾਣ ਲਈ ਬੁਲਾਉਣ ਆਏ ਹੋ ?"

ਦਕਸ਼ਿਣਾ ਨੇ ਥਾਲੀ ਦੇ ਉੱਤੋਂ ਰੁਮਾਲ ਹਟਾਇਆ, "ਲਓ ਸ਼੍ਰੀਮਾਨ ਕਰੋਧ-ਆਚਾਰੀਆ।"

"ਦੇਖ ਦਕਸ਼ਿਣਾ, ਅੱਜ ਮੇਰਾ ਮਨ ਬਹੁਤ ਅਸਥਿਰ ਹੈ। ਸੋ ਮੈਨੂੰ ਹਸਾਉਣ ਦੇ ਤੇਰੇ ਸਾਰੇ ਜਤਨ ਬੇਅਰਥ ਜਾਣਗੇ। ਤੂੰ ਜਾ ਕੇ ਆਪਣੀ ਰਾਜ-ਰਾਣੀ ਨੂੰ ਕਹਿ ਦੇ ਕਿ ਉਹਨਾਂ

ਦੇ ਪੜੋ-ਦੇਵ ਨੇ ਅੰਨ ਖਾ ਲਿਆ ਹੈ, ਉਹ ਆਪਣਾ ਵਰਤ ਤੋੜ ਦੇਣ।"

"ਮੈਂ ਝੂਠ ਨਹੀਂ ਬੋਲਦੀ ਹੁੰਦੀ।"

"ਮਤਲਬ ?"

"ਜਦੋਂ ਤੱਕ ਤੁਹਾਨੂੰ ਕਟੋਰੀ ਵਿਚ ਪਏ ਲੱਡੂ ਖਾਂਦੇ ਨਾ ਦੇਖ ਲਵਾਂ, ਰਾਜਬਹੂ ਨੂੰ ਤੱਥਹੀਣ ਸੂਚਨਾ ਦੇਣ ਦਾ ਅਪਰਾਧ ਇਹ ਦਾਸੀ ਨਹੀਂ ਕਰ ਸਕਦੀ", ਦਕਸ਼ਿਣਾ ਨੇ ਉੱਤਰ ਦਿਤਾ। "ਸ਼੍ਰੀਮਾਨ, ਵਿਸ਼ਵੇਸ਼ਵਰ ਦਾ ਭਗਤ ਹੋਣਾ ਇਕ ਗੱਲ ਹੈ ਜੀਹਨੂੰ ਸਾਡੀ ਕਾਸ਼ੀ ਦੇ ਨੌਜਵਾਨ ਨਗਨ ਜਾਂ ਅਰਧ-ਨਗਨ ਕਹਿ ਕੇ ਬੰਧਨ-ਮੁਕਤ ਭਾਵ ਨਾਲ ਸ੍ਵੀਕਾਰ ਕਰਦੇ ਹਨ। ਉਹ ਸ਼ਿਵ ਦੇ ਬੰਦੇ ਹਨ। ਪਰ ਤੁਹਾਨੂੰ ਮਿਲਣ ਕਰਨ-ਪਤਨੀ ਆਵਲ ਦੇਵੀ ਆ ਰਹੀ ਹੈ। ਇਹ ਧੋਤੀ ਹੈ, ਇਹਨੂੰ ਲੱਕ ਤੋਂ ਹੇਠਾਂ ਪਹਿਣਿਆ ਜਾਂਦਾ ਹੈ। ਤੇ ਇਹ ਹੈ ਅੰਗਰਖਾ, ਇਹਨੂੰ ਗਲ ਤੋਂ ਹੇਠਾਂ ਪਹਿਣਿਆ ਜਾਂਦਾ ਹੈ। ਇਹ ਹੈ ਚਾਦਰ, ਇਸ ਨਾਲ ਮੋਢੇ ਢਕੇ ਜਾਂਦੇ ਹਨ। ਤੁਹਾਨੂੰ ਧੋਤੀ ਦੀ ਥਾਂ ਚਾਦਰ ਪਹਿਣੀ ਦੇਖ ਕੇ ਹੁਣ ਰਾਜਮਾਤਾ ਕੀ ਸੋਚੇਗੀ ?"

ਰਤਨੇਸ਼, ਬੰਧੂਜੀਵ, ਅਖਿਲੇਸ਼, ਆਦਿ ਖੁੱਲ੍ਹ ਕੇ ਹੱਸੇ।

ਰਤਨੇਸ਼ ਨੇ ਕਿਹਾ, "ਪਰ ਰਾਜਨ, ਨਾਸ਼ਤਾ ਸਾਡੇ ਸਾਹਮਣੇ ਖਾਣਾ ਹੋਵੇਗਾ ਅਤੇ ਬਸਤਰ ਤੁਸੀਂ ਉਸ ਅੰਦਰਲੇ ਕਮਰੇ ਵਿਚ ਬਦਲ ਕੇ ਆਉਣ।"

"ਪਿਤਾ-ਪੁੱਤਰ ਦੋਵਾਂ ਦਾ—ਬੱਧ ਕਰੋ।"

"ਪਿਤਾ-ਪੁੱਤਰ ਦੋਵਾਂ ਦਾ—ਬੱਧ ਕਰੋ।"

ਸਭ ਲੋਕ ਸੋਚ-ਵਿਚਾਰ ਵਾਲੇ ਕਮਰੇ ਵਿਚੋਂ ਨਿੱਕਲ ਕੇ ਬਰਾਂਡੇ ਵਿਚ ਖੜ੍ਹੇ ਹੋ ਗਏ। ਘੋੜੇ ਉਤੇ ਸਵਾਰ ਹੋ ਕੇ ਬਾਬਾ ਰਿਤਧ੍ਵਜ ਅਤੇ ਪਾਲਕੀ ਵਿਚ ਬੈਠ ਕੇ ਆਵਲ ਦੇਵੀ ਆਏ। ਸਭ ਜਣੇ ਪੌੜੀਆਂ ਉੱਤਰ ਕੇ ਚੰਦੋਏ ਦੇ ਹੇਠਾਂ ਬੈਠ ਗਏ। ਕੀਰਤ ਨੇ ਬਾਬਾ ਦੇ ਚਰਨ ਛੂਹੇ।

"ਕਿਵੇਂ ਹੋ, ਵਤਸ ?"

"ਠੀਕ ਹਾਂ, ਬਾਬਾ।"

"ਕਾਸ਼ੀ ਦੇ ਨੌਜਵਾਨਾ ਨੂੰ ਮੈਂ ਕੁਛ ਬੇਨਤੀ ਕਰਨ ਆਇਆ ਹਾਂ।"

ਰਤਨੇਸ਼ ਨੇ ਕਿਹਾ, "ਬੋਲੋ ਬਾਬਾ ?"

"ਕੀ ਆਪਣੇ ਦੇਸ ਵਿਚ ਰਾਮ ਤੋਂ ਵੀ ਵੱਡਾ ਕੋਈ ਰਾਜਾ ਹੋਇਆ ਹੈ ? ਲੰਕਾ ਦੇ ਰਾਜਾ ਰਾਵਨ ਵਿਚ ਹਜ਼ਾਰਾਂ ਔਗੁਣ ਸਨ, ਪਰ ਉਹ ਸ਼ਾਸਤਰ-ਗਿਆਤਾ ਸੀ। ਬ੍ਰਾਹਮਣ ਸੀ। ਇਸ ਲਈ ਜਦੋਂ ਭਗਵਾਨ ਰਾਮ ਨੇ ਯੁੱਧ ਤੋਂ ਪਹਿਲਾ ਰਾਮੇਸ਼ਵਰ ਦੀ ਸਥਾਪਨਾ ਦਾ ਸੰਕਲਪ ਕੀਤਾ ਤਾਂ ਉਹਨਾ ਨੇ ਯੱਗ ਕਰਵਾਉਣ ਵਾਲੇ ਬ੍ਰਾਹਮਣ ਦੇ ਰੂਪ ਵਿਚ ਰਾਵਨ ਨੂੰ ਚੁਣਿਆ। ਉਹਨੇ ਉਹਨਾ ਦੀ ਬੇਨਤੀ ਖ਼ੁਸ਼ੀ-ਖ਼ੁਸ਼ੀ ਸ੍ਵੀਕਾਰ ਕੀਤੀ। ਜਦੋਂ ਸਥਾਪਨਾ-ਸਮਾਰੋਹ ਆਰੰਭ ਹੋਇਆ ਤਾਂ ਰਾਵਨ ਬੋਲਿਆ, 'ਰਾਮ, ਤੂੰ ਆਪਣੀ ਅਰਧਾਂਗਨੀ ਨੂੰ ਬੁਲਾ, ਕਿਉਂਕਿ ਉਹਨਾ ਬਿਨਾਂ ਰਾਮੇਸ਼ਵਰ ਦੀ ਸਥਾਪਨਾ ਸੰਭਵ ਨਹੀਂ। ਲਗਨ ਦਾ ਸਮਾ ਬੀਤ ਰਿਹਾ ਹੈ।' ਰਾਮ ਗਿਲਾਨੀ ਨਾਲ ਭਰ ਗਏ। ਉਹਨਾਂ ਦੇ ਮੂੰਹੋਂ ਇਕ ਵੀ ਸ਼ਬਦ ਨਾ ਨਿਕਲਿਆ। ਰਾਵਨ ਖੁੱਲ੍ਹ ਕੇ ਹੱਸਿਆ,

'ਔਹ ਦੇਖ, ਸਾਹਮਣੇ ਮੰਦੋਦਰੀ ਨਾਲ ਰਥ ਵਿਚ ਜਾਨਕੀ ਬੈਠੀ ਹੈ। ਉਹਨਾਂ ਨੂੰ ਲੈ ਆਓ। ਪਰ ਧਿਆਨ ਰਹੇ, ਯੱਗ ਪੂਰਾ ਹੁੰਦਿਆਂ ਹੀ ਇਸੇ ਰਥ ਵਿਚ ਤੈਨੂੰ ਜਾਨਕੀ ਮੋੜਨੀ ਵੀ ਪਵੇਗੀ।' ਰਾਮ ਨੇ ਯੱਗ-ਪੂਰਤੀ ਲਈ ਇਹ ਸਭ ਕੀਤਾ। ਕੀ ਮਹਾਂ-ਸ਼ਿਵਰਾਤਰੀ ਦਾ ਯੱਗ, ਜੀਹਦਾ ਐਲਾਨ ਕਰਨ ਦੇਵ ਨੇ ਦੋ ਮਹੀਨੇ ਪਹਿਲਾ ਤੋਂ ਕਰ ਰਖਿਆ ਹੈ, ਇਸ ਲਈ ਖੰਡਿਤ ਕਰ ਦਿੱਤਾ ਜਾਵੇਗਾ ਕਿ ਕਰਨ ਦੇਵ ਬੰਦੀ ਹਨ ਅਤੇ ਰਾਜੇਸਵਰ ਕੀਰਤ ਨੇ ਆਪਣਾ ਨਿਰਨਾ ਨਹੀਂ ਸੁਣਾਇਆ ? ਤੁਸੀਂ ਲੋਕ ਕਰਨ ਦੇਵ ਅਤੇ ਉਹਨਾ ਦੇ ਪੁੱਤਰ ਯਸ਼ ਕਰਨ ਦੇ ਬੱਧ ਦੀ ਮੰਗ ਕਰ ਰਹੇ ਹੋ। ਕੀ ਇਹ ਕਾਸ਼ੀ ਦੀ ਪਰੰਪਰਾ ਦੇ ਅਨੁਕੂਲ ਹੋਵੇਗਾ।"

"ਬਾਬਾ, ਤੁਸੀਂ ਕੱਤੇ ਤੋਂ ਲੈ ਕੇ ਅੱਜ ਤੱਕ ਦੀਆਂ ਸਥਿਤੀਆਂ ਉਤੇ ਵਿਚਾਰ ਕਰੋ ਤਾ ਤੁਹਾਨੂੰ ਸਪੱਸ਼ਟ ਹੋ ਜਾਵੇਗਾ ਕਿ ਧੋਖਾ ਰਾਜੇਸ਼ਵਰ ਕੀਰਤ ਵਲੋਂ ਨਹੀਂ, ਕਰਨ ਦੇਵ ਵਲੋਂ ਹੁੰਦਾ ਰਿਹਾ ਹੈ। ਕੀ ਕਿਸੇ ਕਲਾਨੇਤਰੀ ਦੀ ਇੱਜ਼ਤ ਲੁੱਟਣ ਦਾ ਐਲਾਨ ਕਰਨ ਵਾਲੇ ਦੁਸ਼ਟ ਮਹਿਮਾਨਾਂ ਨੂੰ ਬਚਾਉਣ ਲਈ ਯਸ਼ ਕਰਨ ਵੇਸਵਾ-ਗਲੀ ਨਹੀਂ ਗਏ ਸਨ ? ਕੀ ਚੰਡ ਦੇਵ ਨੇ ਲਲਕਾਰਾ ਮਾਰਦਿਆਂ ਇਹ ਨਹੀਂ ਸੀ ਕਿਹਾ ਕਿ 'ਇਹ ਆਪਣੇ ਆਪ ਨੂੰ ਧਨੰਜੇ ਅਤੇ ਆਪਣੇ ਘੋੜੇ ਨੂੰ ਇੰਦਰ ਦਾ ਘੋੜਾ ਸਮਝਦਾ ਹੈ, ਅੱਜ ਅਸੀਂ ਇਹਨੂੰ ਰੱਸੀ ਨਾਲ ਬੰਨ੍ਹ ਕੇ ਬਾਂਦਰ ਵਾਂਗ ਕਾਸ਼ੀ ਦੀਆਂ ਗਲੀਆਂ ਵਿਚ ਘੁਮਾਵਾਂਗੇ ਜਿਵੇਂ ਤੈਲਪ ਨੇ ਮੁੰਜਰਾਜ ਨਾਲ ਕੀਤੀ ਸੀ'।"

"ਤੂੰ ਸੱਚ ਕਹਿ ਰਿਹਾ ਹੈਂ, ਬੇਟੇ। ਇਹ ਬਹੁਤ ਹੀ ਦੁਖਦਾਈ ਅਤੇ ਭੈੜੀਆ ਗੱਲਾਂ ਹੋਈਆਂ। ਰਾਜਮਾਤਾ ਆਵਲ ਦੇਵੀ ਇਹਦੇ ਲਈ ਕੀਰਤ ਤੋਂ ਖਿਮਾ ਮੰਗ ਚੁੱਕੀ ਹੈ।"

ਰਤਨੇਸ਼ ਨੇ ਕਿਹਾ, "ਧੋਖੇਬਾਜ਼ੀ ਵਿਚ ਸਫਲ ਹੋਣਾ ਰਣਨੀਤੀ ਕਹੀ ਜਾਂਦੀ ਹੈ, ਬਾਬਾ। ਤੇ ਅਸਫਲ ਹੋਣ ਮਗਰੋਂ ਖਿਮਾ ਦੇ ਦੋ ਸਬਦ ਕਹਿ ਦੇਣਾ ਮਨ ਦੀ ਤਸੱਲੀ ਲਈ ਕਾਫ਼ੀ ਹੁੰਦਾ ਹੈ। ਤੁਸੀਂ ਪਿਤਾ-ਪੁੱਤਰ ਨੂੰ ਯੱਗ ਪੂਰਾ ਕਰਨ ਲਈ ਲੈ ਜਾਣ ਮਗਰੋਂ ਕੀ ਫੇਰ ਬੰਦੀ-ਵੇਸ ਵਿਚ ਮੋੜ ਦੇਣ ਦਾ ਇਕਰਾਰ ਕਰਦੇ ਹੋ, ਜਿਵੇਂ ਤੁਸੀ ਰਾਵਨ ਦੇ ਪ੍ਰਸੰਗ ਵਿਚ ਕਿਹਾ ਹੈ ?"

ਕੀਰਤ ਮੁਸਕਰਾਏ।

ਬਾਬਾ ਇਕ ਪਲ ਨਿਰੁੱਤਰ ਬੈਠੇ ਰਹਿ ਗਏ। ਉਹਨਾ ਦਾ ਮੁੱਖ-ਮੰਡਲ ਤੇਜਹੀਣ ਹੋ ਗਿਆ ਅਤੇ ਕੁਮਲਾ ਗਿਆ।

ਕੀਰਤ ਬੋਲੇ, "ਬਾਬਾ ! ਤੁਹਾਨੂੰ ਮੈਂ ਚਿੰਤਾਤੁਰ ਨਹੀਂ ਦੇਖ ਸਕਦਾ। ਤੁਸੀਂ ਪਹਿਲਾ ਵਾਂਗ ਹੀ ਖ਼ੁਸ਼ੀ ਅਤੇ ਦਿੱਬਤਾ ਨਾਲ ਭਰਪੂਰ ਰਹੋ। ਮੈਂ ਅੱਜ ਕਰਨ ਦੇਵ, ਯਸ਼ ਕਰਨ ਅਤੇ ਬਾਕੀ ਸਭ ਅਪਰਾਧੀਆਂ ਨੂੰ ਮੁਕਤ ਕਰਦਾ ਹਾ।"

ਆਵਲ ਦੇਵੀ ਪਾਲਕੀ ਵਿਚੋਂ ਉੱਤਰ ਕੇ ਰਾਜੇਸਵਰ ਕੀਰਤ ਦੇ ਕੋਲ ਆਈ। "ਬੇਟੇ, ਮੈਂ ਤੇਰੇ ਇਸ ਮਹਾਨ ਕਾਰਜ ਲਈ ਜਨਮ-ਭਰ ਧੰਨਵਾਦੀ ਰਹਾਂਗੀ।"

"ਆਰੀਆ ਸੁਬੋਧ ਦੇਵ।"

"ਆਇਆ, ਰਾਜਨ।"

"ਤੁਸੀਂ ਯੁਵਰਾਜ ਗੋਵਿੰਦ ਅਤੇ ਗਾਹੜਵਾਲ ਸੈਨਾਪਤੀ ਪਾਰਸ ਦੇਵ ਨੂੰ ਕਹੋ ਕਿ ਉਹ ਸਭ ਬੰਦੀਆਂ ਨੂੰ ਮੁਕਤ ਕਰ ਦੇਣ। ਉਹਨਾਂ ਦੇ ਘੋੜੇ ਵੀ ਮੋੜ ਦੇਣ।"

ਘੋੜੇ ਉਤੇ ਸਵਾਰ ਕਰਨ ਦੇਵ ਧਰਮਸ਼ਾਲਾ ਦੇ ਕੋਲ ਪਹੁੰਚੇ। ਉਹਨਾਂ ਨੇ ਬਾਬਾ ਰਿਤਧ੍ਵਜ

ਦੇ ਚਰਨਾਂ ਵਿਚ ਸੀਸ ਰੱਖ ਕੇ ਕਿਹਾ, " ਮੈਂ ਹੰਕਾਰ ਨਾਲ ਤੁਹਾਡਾ ਅਪਮਾਨ ਕੀਤਾ ਸੀ, ਆਰੀਆ। ਮਹਾਂ-ਯੋਗਿਨੀ ਸੀਲ ਭੱਦਰਾ ਦੀ ਦੇਹ ਦੇ ਨਿਰਾਦਰ ਲਈ ਇਹ ਦੰਡ ਮੈਨੂੰ ਯੋਗ-ਮਾਇਆ ਨੇ ਦਿੱਤਾ ਹੈ। ਤੁਸੀਂ ਸਾਨੂੰ ਅਸ਼ੀਰਵਾਦ ਦਿਉ।"

ਰਿਤਧ੍ਰਜ ਬੋਲੇ, "ਤੁਸੀਂ ਵਿਵੇਕ ਨਾਲ ਕਾਰਜ ਕਰੋ, ਕਰਨ ਦੇਵ, ਇਹੋ ਮੇਰੀ ਅਸ਼ੀਰਵਾਦ ਹੈ। ਭੈਣ ਸ਼ੀਲ ਭੱਦਰਾ ਸਭ ਕਾਰਜਾਂ ਦਾ ਸੰਚਾਲਨ ਯੋਗਮਾਇਆ ਦੀ ਆਗਿਆ ਨਾਲ ਕਰ ਰਹੀ ਹੈ। ਅਜੇ ਤੁਸੀਂ ਉਹਨਾ ਦੇ ਅਪਮਾਨ ਦੇ ਫਲਾਂ ਤੋਂ ਮੁਕਤ ਨਹੀਂ ਹੋਏ ਹੋ।"

ਯਸ਼ ਕਰਨ ਨੇ ਬਾਬਾ ਦੇ ਚਰਨ ਛੂਹੇ। ਫੇਰ ਉਹ ਸਿਰ ਨੀਵਾ ਕਰੀਂ ਕੀਰਤ ਦੇ ਕੋਲ ਪੁਜਿਆ, "ਭਾਈ-ਜੂ, ਮੈਨੂੰ ਖਿਮਾ ਕਰ ਦਿਉ।"

"ਖਿਮਾ ਦੀ ਕੀ ਗੱਲ ਹੈ, ਰਾਜਕੁਮਾਰ ? ਤੁਹਾਡਾ ਉਤਸਵ ਸ਼ਾਤੀ ਨਾਲ ਸੰਪੂਰਨ ਹੋਵੇ, ਕੀਰਤ ਦੀ ਇਹੋ ਹੀ ਕਾਮਨਾ ਹੈ।"

"ਅੱਛਾ ਆਰੀਆ ਰਤਨੇਸ, ਤੁਸੀਂ ਅਤੇ ਬੰਧੂਜੀਵ ਸ਼ਾਮ ਨੂੰ ਆਇਉ। ਅਜੇ ਬਹੁਤ ਗੱਲਾ ਬਾਰੇ ਨਿਰਨਾ ਲੈਣਾ ਰਹਿੰਦਾ ਹੈ।"

ਕੀਰਤ ਅਤੇ ਅਨੰਤ ਜਦੋ ਦੁਰਗ ਦੇ ਬਾਹਰਲ ਕਮਰੇ ਵਿਚ ਪਹੁੰਚੇ ਤਾ ਉਥੇ ਰਣਵਾਸ ਦੇ ਸਭ ਨਿਵਾਸੀ ਇਕੱਤਰ ਹੋਏ ਬੈਠੇ ਸਨ। ਗੋਵਿੰਦ ਕੀਰਤ ਦੇ ਫੈਸਲੇ ਬਾਰੇ ਗੁਸੇ ਸੀ।

"ਮਾਤਸ਼੍ਰੀ", ਕੀਰਤ ਨੇ ਰਾਲਹਿ ਦੇ ਚਰਨ ਛੂਹੇ। ਫੇਰ ਉਹਨਾ ਨੇ ਪ੍ਰਿਥਵੀ ਦੇਵੀ ਦੇ ਚਰਨ ਛੂਹੇ। ਗੋਮਤੀ ਉਤੇ ਉਹਨਾ ਦੀ ਨਜ਼ਰ ਪਈ ਤਾ ਉਹਨੇ ਗਰਦਨ ਝੁਕਾ ਲਈ।

"ਤੂੰ ਇਹਨਾ ਨੀਚਾ ਦੀ ਹੱਤਿਆ ਨਹੀ ਕੀਤੀ, ਉਹਨਾ ਨੂੰ ਸਜਾ ਨਹੀ ਦਿੱਤੀ ਅਤੇ ਆਰੀਆ ਆਚਰਨ ਦੇ ਅਨੁਸਾਰ ਉਹਨਾ ਨੂੰ ਪੂਰੇ ਸਨਮਾਨ ਨਾਲ ਜਾਣ ਦਿੱਤਾ, ਕੀ ਇਹ ਸਭ ਠੀਕ ਹੋਇਆ, ਕੀਰਤ ?"

"ਮਾਤਸ਼੍ਰੀ, ਇਹਨਾ ਦੋਵਾ ਨਾਲ ਨਿਬੜਨ ਲਈ ਮੈ ਅਤੇ ਗੋਵਿੰਦ ਨੇ ਲੰਮੀਆ ਯਾਤਰਾ ਕਰਨੀਆ ਹਨ। ਤੁਹਾਨੂੰ ਤਦੋ ਪਤਾ ਲੱਗਗਾ ਕਿ ਸੱਤਰੂ ਨੂੰ ਮੁਕਤ ਕਰਨਾ ਵਾਜਬ ਸੀ ਜਾ ਨਹੀ। ਮੈ ਕਾਸੀ ਅਤੇ ਕਾਨਿਆਕੁਬਜ ਵਿਚੋਂ ਸਭ ਕੰਡੇ ਲੱਭ-ਲੱਭ ਕੇ ਕੱਢ ਦੇਣਾ ਚਾਹੁੰਦਾ ਹਾ ਤਾ ਜੋ ਸਮਰਾਟ ਦੀ ਪਦਵੀ ਉਤੇ ਗੋਵਿੰਦ ਦਾ ਤਿਲਕ ਨਿਰਵਿਘਨ ਹੋਵੇ। ਜੋ ਕਾਰਜ ਕਰਨ ਦਾ ਸੰਕਲਪ ਮੇਰੇ ਪਿਤਾ-ਸਰੂਪ ਰੱਜੁਕ ਨੇ ਕੀਤਾ ਸੀ, ਜੋ ਵਚਨ ਮੈਥੋ ਮੰਗੇ ਸਨ, ਉਹ ਵੀ ਉਹਨਾ ਦੇ ਉੱਤਰ-ਅਧਿਕਾਰੀ ਇਸ ਪੁੱਤਰ ਨੇ ਹੀ ਪੂਰੇ ਕਰਨੇ ਹੋਣਗੇ। ਇਹ ਮੇਰੇ ਵਲੋ ਪਿਤਾ-ਸਮਾਨ ਰੱਜੁਕ ਲਈ ਅੰਤਿਮ ਤਰਪਣ ਹੋਵੇਗਾ।"

ਰਾਲਹਿ ਨੇ ਭੱਜ ਕੇ ਕੀਰਤ ਨੂੰ ਬੁੱਕਲ ਵਿਚ ਲੈ ਲਿਆ, "ਬੇਟੇ, ਤੇਰਾ ਜਨਮ ਭਾਵੇਂ ਦੇਵਕੀ ਦੇ ਗਰਭ ਤੋਂ ਹੀ ਹੋਇਆ ਹੋਵੇ, ਪਰ ਯਸ਼ੋਧਾ ਤਾ ਮੈਂ ਹੀ ਹਾ ! ਬਿਨ-ਮੰਗੇ ਇਹ ਸੁਭਾਗ ਮੇਰੀ ਝੋਲੀ ਵਿਚ ਪਾ ਦੇਣ ਵਾਲੇ ਵਾਸੂਦੇਵ ਤੁਹਾਡੀ ਦੋਵਾਂ ਦੀ ਰਖਿਆ ਕਰਨਗੇ।"

"ਰਾਜਨ, ਮੈਂ ਥੋੜ੍ਹੇ ਸਮੇਂ ਲਈ ਬ੍ਰਹਮਪੁਰੀ ਜਾ ਰਿਹਾ ਹਾਂ। ਸ਼ਾਮ ਨੂੰ ਮਿਥੀ ਗਈ ਗੋਸ਼ਟੀ ਵਿਚ ਮੈਂ ਜ਼ਰੂਰ ਹਾਜ਼ਰ ਹੋ ਜਾਵਾਗਾ।"

ਦਕਸ਼ਿਣਾ ਬੋਲੀ, "ਅੱਜ ਤੁਹਾਨੂੰ ਯਾਦ ਤਾਂ ਆਇਆ, ਅਮਾਤਿਐ, ਕਿ ਕੋਈ ਛਲੀ ਹੋਈ

ਨਾਰੀ ਵੀ ਇਸੇ ਕਾਸ਼ੀ ਵਿਚ ਹੈ ਜੋ ਤੁਹਾਡੇ ਆਉਣ ਦੀ ਉਡੀਕ ਹਰ ਰੋਜ਼ ਕਰ ਰਹੀ ਹੈ।"

"ਖਿਮਾ ਕਰਨਾ ਦਕਸ਼ਿਣਾ, ਤੂੰ ਤਾਂ ਦੇਖ ਹੀ ਰਹੀ ਹੈਂ ਕਿ ਬਸੰਤ-ਪੰਚਮੀ ਤੋਂ ਲੈ ਕੇ ਅੱਜ ਤੱਕ ਰਾਜੇਸ਼ਵਰ ਨੇ ਨਾ ਤਾਂ ਠੀਕ ਤਰ੍ਹਾਂ ਭੋਜਨ ਕੀਤਾ ਹੈ, ਨਾ ਆਰਾਮ। ਇਹੋ ਹਾਲਤ ਉਹਨਾਂ ਦੇ ਅਮਾਤਿਐ ਦੀ ਵੀ ਹੈ।"

ਕੀਰਤ ਬੋਲੇ, "ਤੂੰ ਵੀ ਭੋਜਨ ਕਰ ਕੇ ਜਾ, ਅਨੰਤ ! ਗੋਵਿੰਦ, ਇਹਨਾ ਨਾਲ ਚਾਰ ਘੋੜ-ਸਵਾਰ ਅੰਗ-ਰਖਿਅਕ ਵੀ ਲਾ ਦੇਣਾ। ਮੈਂ ਇਕ ਸਪਤਾਹ ਤੱਕ ਸੰਕਟ ਤੋਂ ਦੂਰ ਰਹਿਣਾ ਚਾਹੁੰਦਾ ਹਾ।"

"ਚਲੋ ਆਰੀਆ। ਰਾਜਰਾਣੀ ਗੋਮਤੀ ਨੇ ਬੇਨਤੀ ਕੀਤੀ ਹੈ ਕਿ ਜੇ ਉਹਨਾਂ ਲਈ ਦੋ ਪਲ ਵੀ ਤੁਹਾਡੇ ਕੋਲ ਹੋਣ, ਤਾ ਦਰਸ਼ਨ ਦੇ ਕੇ ਕ੍ਰਿਤਾਰਥ ਕਰੋ।"

ਕੀਰਤ ਗੋਮਤੀ ਦੇ ਕਮਰੇ ਸਾਹਮਣੇ ਇਕ ਪਲ ਰੁਕੇ ਅਤੇ ਉਹਨਾ ਨੇ ਬੰਦ ਦਰਵਾਜ਼ੇ ਖੋਲ੍ਹ ਦਿੱਤੇ। ਪੱਲ ਨੂੰ ਦੋਵਾ ਹੱਥਾ ਵਿਚ ਫੜ ਕੇ ਗੋਮਤੀ ਨੇ ਕੀਰਤ ਦੇ ਚਰਨ ਛੂਹੇ ਅਤੇ ਬੋਲੀ, "ਆਓ ਆਰੀਆ-ਪੁੱਤਰ ! ਕੀ ਸੱਚ-ਮੁੱਚ ਪਲ-ਭਰ ਲਈ ਆਏ ਹੋ ?' ਉਹਨਾ ਨੇ ਦਰਵਾਜ਼ਾ ਬੰਦ ਕੀਤਾ ਅਤੇ ਕੀਰਤ ਨੂੰ ਆਪਣੀਆ ਬਾਂਹਾ ਵਿਚ ਲਪੇਟੀਂ ਬਿਸਤਰੇ ਉਤੇ ਲੈ ਗਈ। "ਕੀ ਅਜੇ ਤੱਕ ਰੁੱਸੇ ਹੋਏ ਹੋ ?"

ਕੀਰਤ ਬੋਲੇ, "ਮੈਂ ਰੁੱਸਿਆ ਨਹੀ ਹਾ, ਗੋਮਤੀ ! ਸਥਿਤੀਆ ਇਸ ਤੇਜ਼ੀ ਨਾਲ ਬਦਲ ਰਹੀਆ ਹਨ ਕਿ ਮੇਰੀ ਮਾਨਸਿਕਤਾ ਨਾਲ ਮੇਲ ਨਾ ਖਾਣ ਵਾਲੀਆ ਗੱਲਾ ਬਹੁਤ ਕਸ਼ਟ ਦਿੰਦੀਆ ਹਨ। ਸਭ ਲੋਕ ਰਤਨੇਸ ਸਰਮਾ ਤਾ ਹੈ ਨਹੀਂ ਜੋ ਮੰਚ ਤੋਂ ਐਲਾਨ ਕਰ ਦੇਣ ਕਿ ਰਾਜੇਸਵਰ ਨੂੰ ਚਰਿਤਰਹੀਣ ਕਹਿਣ ਵਾਲੇ ਦੁਸਟ ਅਤੇ ਨੀਚ ਹਨ।"

ਗੋਮਤੀ ਬੋਲੀ, "ਛੱਡੋ ਇਹ ਸਭ। ਉੱਠੋ, ਅੰਗਰਖਾ ਅਤੇ ਚਾਦਰ ਮੈਨੂੰ ਦਿਓ।"

ਉਹਨੇ ਅੰਗਰਖਾ ਅਤੇ ਚਾਦਰ ਲੱਮੇ ਕਿੱਲੇ ਉੱਤੇ ਟੰਗ ਦਿੱਤੇ। "ਅੱਜ ਗਰਮੀ ਕੁਛ ਬਹੁਤੀ ਹੈ ਨਾ ?" ਗੋਮਤੀ ਨੇ ਪੱਖੀ ਕੱਢੀ ਅਤੇ ਕੀਰਤ ਨੂੰ ਹਵਾ ਕਰਨ ਲੱਗੀ।

"ਸਾਹਮਣੇ ਵਾਲੀ ਖਿੜਕੀ ਖੋਲ੍ਹ ਦੇ, ਗੋਮਤੀ।"

"ਗੰਗਾ ਦੇ ਘਾਟਾ ਦਾ ਦ੍ਰਿਸ ਮਾਣਨ ਵਾਲੇ ਯਾਤਰੀਆ ਦੀ ਨਜ਼ਰ ਲੱਗ ਗਈ ਤਾਂ ?"

"ਤਾ ਮੈਂ ਆਪਣੇ ਆਪ ਨੂੰ ਤੁਹਾਡੇ ਸੁਨਹਿਰੀ ਕੇਸਾ ਵਿਚ ਛੁਪਾ ਲਵਾਂਗਾ।" ਕੀਰਤ ਨੇ ਗੋਮਤੀ ਨੂੰ ਖਿਚਿਆ ਅਤੇ ਆਪਣੀਆ ਬਾਂਹਾ ਵਿਚ ਘੁੱਟ ਲਿਆ।

"ਇਕ ਪਲ ਰੁਕੋ, ਆਰੀਆ-ਪੁੱਤਰ !" ਉਹ ਬਿਸਤਰੇ ਤੋਂ ਉੱਤਰੀ ਅਤੇ ਦਰਵਾਜ਼ੇ ਦੀ ਅੰਦਰਲੀ ਕੁੰਡੀ ਲਾ ਆਈ। ਗੋਮਤੀ ਨੇ ਆਪਣੇ ਮਿੱਠੇ ਬੁੱਲ੍ਹ ਕੀਰਤ ਦੇ ਬੁੱਲ੍ਹਾਂ ਉਤੇ ਰੱਖ ਦਿੱਤੇ। ਫੇਰ ਉਹ ਬੋਲੀ, "ਕਿਉਂ ਆਰੀਆ-ਪੁੱਤਰ, ਤੁਸੀ ਵਚਨ ਦਿੱਤਾ ਸੀ ਕਿ ਜਦੋਂ ਵੀ ਤੁਸੀ ਰੁੱਸੋਗੇ, ਉਹਦਾ ਕਾਰਨ ਦੱਸ ਦਿਉਗੇ। ਇਸ ਵਾਰ ਕੀ ਇਹ ਵਚਨ ਯਾਦ ਨਹੀ ਰਿਹਾ ?"

"ਛੱਡ ਇਹ ਗੱਲ ਰਾਣੀ ਅਜੇ ਬਹੁਤ ਲੰਮੀ ਯਾਤਰਾ ਕਰਨੀ ਹੈ ਅਸੀਂ। ਪਤਾ ਨਹੀਂ, ਕੀ-ਕੀ ਦੇਖਣਾ ਹੋਵੇਗਾ, ਕੀ-ਕੀ ਭੋਗਣਾ ਹੋਵੇਗਾ ! ਬੱਸ ਆਸ ਇਹੋ ਹੈ ਅਤੇ ਇਸੇ ਨਾਲ ਸਾਂਤੀ ਵੀ ਮਿਲਦੀ ਹੈ ਕਿ ਚਲੋ ਕੋਈ ਸਹਿ-ਯਾਤਰੀ ਤਾ ਹੈ। ਮੈਂ ਚਾਹਾਂ ਤਾ ਪ੍ਰਾਚੀਨ ਕਵੀਆਂ

ਵਾਂਗ ਕਹਿ ਸਕਦਾ ਹਾਂ ਕਿ ਇਹ ਕਮਰਾ ਰਾਜੇਸ਼ਵਰ ਕੀਰਤ ਦਾ 'ਸਰਸਵਤੀ ਵਿਲਾਸ ਕਮਲਾਕਰ' ਹੈ। ਉੱਤੇ ਛੱਤ ਨਹੀਂ, ਚੰਨ-ਚਾਨਣੀ ਦੀਆਂ ਧੋਤੀਆਂ ਡਾਹਣੀਆਂ ਹਨ। ਉਹਨਾਂ ਦਾ ਕਲੋਲ-ਭਵਨ 'ਦਿਗਵਲਦੇ ਵਿਲੋਕ ਵਿਲਾਸ' ਦੇ ਨਾਂ ਨਾਲ ਪ੍ਰਸਿੱਧ ਹੈ। ਹਜ਼ਾਰਾਂ ਦਾਸੀਆਂ-ਦਾਸ ਪੱਖੇ ਝੱਲ ਰਹੇ ਅਤੇ ਟਹਿਲ-ਸੇਵਾ ਕਰ ਰਹੇ ਹਨ। ਅਸੀਂ ਫੁਲਵਾੜੀ ਵਿਚ ਚੰਦਰਕਾਂਤ ਰਤਨਾਂ ਦੇ ਚੌਤਰੇ ਉਤੇ ਫਵਾਰਿਆਂ ਕੋਲ ਬੈਠ ਕੇ ਸਰੀਰਾਂ ਦੀ ਗਰਮੀ ਹਟਾ ਰਹੇ ਹਾਂ। ਪਰ ਆਰੀਏ, ਜਿਸ ਰਾਜੇਸ਼ਵਰ ਨੂੰ ਤੂੰ ਚੁਣਿਆ ਹੈ, ਉਸ ਕੋਲ ਲੰਮੇ-ਲੰਮੇ ਚਾਰੇ ਪਾਸਿਆਂ ਵਾਲੇ ਰਾਜ-ਭਵਨ ਨਹੀਂ ਹਨ, ਕੇਵਲ ਇਕ ਚੀਜ਼ ਹੈ। ਤੇ ਸਭ ਕੁਛ ਉਹਦੇ ਸਾਹਮਣੇ ਕੂੜ ਲਗਦਾ ਹੈ। ਉਹ ਹੈ..."

"ਕੀ ਹੈ ਉਹ ?"

"ਮੇਰੀ ਸਹਿ-ਯਾਤਰੀ ਗੋਮਤੀ !" ਕੀਰਤ ਨੇ ਉਹਨੂੰ ਜੱਫੀ ਵਿਚ ਘੁੱਟ ਲਿਆ ਅਤੇ ਚੁੰਮਣਾਂ ਦੀ ਬਰਖਾ ਕਰ ਦਿੱਤੀ।

"ਗੋਮਤੀ !"

"ਹੂੰ !"

ਉਹਨਾਂ ਨੇ ਚੋਲੀ ਖਿੱਚੀ।

"ਅਹੂੰ !"

ਪਰ ਅੱਜ ਚੋਲੀ ਪਾਟ ਹੀ ਗਈ ਅਤੇ ਕੀਰਤ ਫੁੱਲਾਂ ਦੀਆ ਢੇਰੀਆਂ ਵਿਚ ਬੁੱਲ੍ਹ ਰੱਖ ਕੇ ਚੁੱਪ-ਚਾਪ ਪਏ ਰਹੇ।....

"ਕਿਉਂ ਘੋੜੇ ਵੇਚ ਕੇ ਸੌਣ ਵਾਲਿਓ", ਦਕਸ਼ਿਣਾ ਨੇ ਬਾਹਰਲੀ ਕੁੰਡੀ ਧੀਰੇ-ਧੀਰੇ ਖੜਕਾਈ, "ਭੁੱਖ-ਤੇਹ ਲੱਗੀ ਹੈ ਕਿ ਨਹੀ ? ਸ਼ਾਮ ਹੋਣ ਵਿਚ ਕੇਵਲ ਦੋ ਘੜੀਆ ਰਹਿ ਗਈਆਂ ਹਨ।"

ਗੋਮਤੀ ਬੋਲੀ, "ਦਕਸ਼ਿਣਾ ! ਕੁਛ ਖਾਣ-ਪੀਣ ਦਾ ਪ੍ਰਬੰਧ ਕਰੋ।"

ਉਹਨੇ ਪਾਟੀ ਹੋਈ ਚੋਲੀ ਨੂੰ ਪੇਟੀ ਵਿਚ ਛੁਪਾਇਆ, ਦੂਜੀ ਚੋਲੀ ਪਹਿਣ ਕੇ ਵਾਲ ਠੀਕ ਕੀਤੇ ਅਤੇ ਉਂਗਲ ਨਾਲ ਕੀਰਤ ਦੀਆ ਗੱਲ੍ਹਾਂ ਉਤੇ ਲਕੀਰ ਖਿੱਚੀ, "ਉਠੋ, ਰਾਜਕੁੰਵਰ !"

ਕੀਰਤ ਨੇ ਉਹਨੂੰ ਫੇਰ ਖਿੱਚਿਆ ਤਾਂ ਉਹ ਬੋਲੀ, "ਹੁਣੇ ਦਕਸ਼ਿਣਾ ਆਈ ਸੀ। ਸ਼ਾਮ ਹੋ ਗਈ ਹੈ। ਮੂੰਹ-ਹੱਥ ਧੋ ਕੇ ਵਾਲ-ਵੂਲ ਠੀਕ ਕਰ ਲਓ।"

ਕੀਰਤ ਉੱਠ ਖਲੋਤੇ।

"ਆਰੀਆ-ਪੁੱਤਰ, ਕੱਲ੍ਹ ਪਿਤਾ-ਸਰੂਪ ਸੁਬੋਧ ਗੁੱਸੇ ਸਨ।"

"ਕਿਸ ਉੱਤੇ ?"

"ਮੇਰੇ ਉੱਤੇ। ਤੁਹਾਡੇ ਉੱਤੇ ਤਾਂ ਇਕ ਵਾਰ ਗੁੱਸੇ ਹੋਏ ਸਨ। ਓਦੋਂ ਤੋਂ ਉਹਨਾਂ ਨੇ ਕੰਨ ਫੜ ਲਏ ਕਿ 'ਰਾਜੇਸ਼ਵਰ ਦੇ ਵਿਰੁੱਧ ਮੈਂ ਕੁਛ ਸੁਣਨਾ ਨਹੀਂ ਚਾਹੁੰਦਾ'।

"ਅੱਜ ਦਕਸ਼ਿਣਾ ਤੋਂ ਪੁੱਛੇ ਬਿਨਾਂ ਇਸ ਕਮਰੇ ਵਿਚ ਆਏ ਅਤੇ ਬੋਲੇ, 'ਸਾਮੰਤ ਦੀ ਕੰਨਿਆ ਤੋਂ ਅਸਾਧਾਰਨਤਾ ਦੀ ਇੱਛਾ ਕਰਨਾ ਹੀ ਮੇਰਾ ਅਪਰਾਧ ਸੀ। ਇਸ ਤਰ੍ਹਾਂ ਦੇ ਕਾਰਜ

ਲਈ ਰਾਜਾ ਉਤੇ ਦਬਾਅ ਪਾਉਣਾ, ਚੁਣੌਤੀ ਦੇਣਾ ਕਿ ਜੇ ਤੁਸੀਂ ਨਹੀਂ ਗਏ ਤਾਂ ਰਿਪੁੰਜੈ ਉਤੇ ਬੈਠ ਕੇ ਮੈਂ ਜਾਵਾਂਗੀ, ਕੀ ਤੈਨੂੰ ਸ਼ੋਭਾ ਦਿੰਦਾ ਸੀ ? ਉਹ ਵੇਸਵਾ-ਗਲੀ ਵਿਚ ਸੱਤ ਵਿਅਕਤੀਆਂ ਨਾਲ ਦੋਵਾਂ ਪਾਸਿਆ ਤੋਂ ਘੇਰਾ ਪਾਈਂ ਖਲੋਤੇ ਕਰਨ ਦੇ ਘੋੜ-ਸਵਾਰਾ ਨਾਲ ਘਿਰ ਗਏ ਸਨ। ਛੋਟੀ ਜਿਹੀ ਗਲੀ ਹੈ ਅਤੇ ਦੋਵਾ ਪਾਸਿਆ ਉਤੇ ਉੱਚੀਆਂ-ਉੱਚੀਆਂ ਕੰਧਾਂ। ਨਾ ਪ੍ਰਚੰਡ ਕੁਛ ਕਰ ਸਕਦਾ ਸੀ, ਨਾ ਸ਼ੋਣ। ਤੈਨੂੰ ਭਗਵਾਨ ਨੇ ਥੋੜ੍ਹੀ-ਬਹੁਤ ਬੁੱਧੀ ਦਿੱਤੀ ਹੈ ਜਾਂ ਨਹੀਂ ? ਇਹ ਸ੍ਰੀ-ਮਾ ਦੀ ਕਿਰਪਾ ਹੈ ਕਿ ਉਹਨਾ ਨੇ ਇਸ ਸਥਿਤੀ ਦੇ ਵਾਪਰਨ ਤੋਂ ਪਹਿਲਾਂ ਹੀ ਜਾਣ ਲਿਆ ਸੀ ਅਤੇ ਅੱਧੀ ਘੜੀ ਵਿਚ ਚਾਰ ਸੌ ਘੋੜ-ਸਵਾਰਾਂ ਨੂੰ ਲੈ ਕੇ ਯੁਵਰਾਜ ਗੋਵਿੰਦ ਅਤੇ ਪਾਰਸ ਦੇਵ ਪਹੁੰਚ ਗਏ। ਕੀ ਤੂੰ ਇਹੋ ਬੁੱਧੀ ਲੈ ਕੇ ਵਿਦਿਆਧਰ ਦੇ ਪੋਤਰੇ ਦੀ ਪਟਰਾਣੀ ਬਣੇਂਗੀ ? ਤੂੰ ਖੂਹ ਦੀ ਡੱਡ ਹੈਂ, ਖੂਹ ਦੀ ਡੱਡ ਹੀ ਰਹੇਂਗੀ।' ਮੈਂ ਕਿਹਾ, 'ਪਿਤਾ-ਸਰੂਪ, ਉਹਨਾ ਨੇ ਨਾ ਕੱਲ੍ਹ ਦੁਪਹਿਰ ਖਾਣਾ ਖਾਧਾ, ਨਾ ਰਾਤ ਨੂੰ ਖਾ ਸਕੇ। ਤਾਰਾ ਚੜ੍ਹਨ ਸਮੇਂ ਧੋਤੀ ਪਹਿਣ ਕੇ ਤਲਵਾਰ ਅਤੇ ਕਵਚ ਤੋਂ ਬਿਨਾਂ ਗੰਗਾ ਦੇ ਤੱਟ ਉਤੇ ਗਏ। ਉਹ ਮੇਰੇ ਨਾਲ ਬਹੁਤ ਗੁੱਸੇ ਹਨ।' ਉਹ ਬੋਲੇ, 'ਫੇਰ ਮੈਂ ਕੀ ਕਰਾਂ ?' ਮੈਂ ਬੇਨਤੀ ਕੀਤੀ, 'ਤੁਹਾਨੂੰ ਬਹੁਤ ਮੰਨਦੇ ਹਨ। ਮੇਰੇ ਵਲੋਂ ਖਿਮਾ ਮੰਗ ਲਓ।' ਉਹ ਬੋਲੇ, 'ਦੇਖਾਂਗਾ, ਜੇ ਇਕਾਂਤ ਮਿਲੇ ਤਾਂ ਹੀ ਹੈ ਨਾ'।"

ਕੀਰਤ, ਪੁੰਡਰੀਕ, ਸੂਰਜ ਚਾਰੂ, ਸੁਬੋਧ ਦੇਵ ਬੈਠੇ ਸਨ।

ਪਹਿਰੇਦਾਰ ਨੇ ਕਿਹਾ, "ਰਾਜਨ, ਦੁਆਰ ਉਤੇ ਤਿੰਨ ਮੁੰਡੇ, ਕ੍ਰਿਸ਼ਣਨ, ਲੋਚਨ ਅਤੇ ਮਹੇਸ਼ ਆਏ ਹਨ।"

"ਭੇਜੋ ਤਿੰਨਾ ਨੂੰ।....ਕਹੋ ਮੇਰੇ ਨੌਜਵਾਨ ਯੋਧਿਓ, ਕੀ ਹਾਲ ਹਨ ਤੁਹਾਡੇ ?"

ਲੋਚਨ ਬੋਲਿਆ, "ਰਾਜਾ, ਤੂੰ ਬਾਪ-ਬੇਟੇ ਨੂੰ ਛੱਡ ਕਿਉਂ ਦਿੱਤਾ ? ਕਰਨਮੇਰੂ ਵਿਚ ਅੱਜ ਦੀਵਾਲੀ ਮਨਾਈ ਜਾ ਰਹੀ ਹੋ।"

"ਲੋਚਨ, ਤੈਨੂੰ ਵੀ ਕੁਛ ਦੀਵੇ ਤਾਂ ਜਗਾਉਣੇ ਹੀ ਪੈਣਗੇ। ਕਰਨ ਦੇ ਮੁੜਨ ਉਤੇ ਕਰਨਮੇਰੂ ਵਿਚ ਖ਼ੁਸ਼ੀ ਦੀਆ ਘੰਟੀਆ ਵੱਜ ਰਹੀਆ ਹੋਣਗੀਆ।"

ਕ੍ਰਿਸ਼ਣਨ ਬੋਲਿਆ, "ਇਹ ਗੱਲ ਨਹੀਂ ਹੈ, ਰਾਜਨ। ਕਰਨ ਵਾਰ-ਵਾਰ ਕਹਿ ਰਿਹਾ ਸੀ ਕਿ ਜੇ ਮੈਂ ਯੋਗਿਨੀ ਸ਼ੀਲ ਭੱਦਰਾ ਦੀ ਦੇਹ ਦਾ ਅਪਮਾਨ ਨਾ ਕਰਦਾ ਤਾ ਇਹ ਦਿਨ ਨਾ ਦੇਖਣੇ ਪੈਂਦੇ। ਕਰਨਮੇਰੂ ਪਹੁੰਚ ਕੇ ਉਹਨੇ ਆਪਣੇ ਕਮਰੇ ਵਿਚ ਸੰਕਟੀ ਗੋਸ਼ਟੀ ਕੀਤੀ। ਉਸ ਵਿਚ ਕੇਵਲ ਤਿੰਨ ਵਿਅਕਤੀ ਸ਼ਾਮਲ ਸਨ—ਆਵਲ ਦੇਵੀ, ਕਰਨ ਦੇਵ ਅਤੇ ਯਸ਼ ਕਰਨ। ਆਵਲ ਦੇਵੀ ਨੇ ਭਰੇ ਗਲ ਨਾਲ ਕਿਹਾ ਕਿ 'ਜੇ ਇਕ ਨਿਸਚਿਤ ਵਿਉਂਤ ਦੇ ਅਨੁਸਾਰ ਮੇਰੇ ਅੱਠ ਸੈਨਾਪਤੀਆਂ ਅਤੇ ਵੀਸੀਆਂ ਸੈਨਾ-ਨਾਇਕਾ ਦੀ ਹੱਤਿਆ ਕੀਰਤ ਨੇ ਨਾ ਕੀਤੀ ਹੁੰਦੀ ਜਾ ਕਰਵਾਈ ਹੁੰਦੀ ਤਾਂ ਕਲਚੁਰੀ ਰਾਜਵੰਸ਼ ਰਣਨੀਤੀਵਾਨਾਂ ਅਤੇ ਸੈਨਾਪਤੀਆ ਤੋਂ ਇਉਂ ਖਾਲੀ ਨਾ ਹੋ ਜਾਂਦਾ।' ਕਰਨ ਬੋਲਿਆ, 'ਸਾਨੂੰ ਅੰਤਿਮ ਯੁੱਧ ਤਾਂ ਲੜਨਾ ਹੀ ਪਵੇਗਾ। ਗੁਪਤਚਰ ਕਹਿ ਗਿਆ ਹੈ ਕਿ ਜੈਜਾਕਭੁਕਤੀ ਨੂੰ ਲਿਤਾੜਨ ਵਾਲੀ ਕਲਚੁਰੀ ਸੈਨਾ ਦੇ ਅੱਧ ਤੋਂ ਵੱਧ ਘੋੜ-ਸਵਾਰ ਮਾਰੇ ਜਾ ਚੁੱਕੇ ਹਨ। ਗੋਪਾਲ ਭੱਟ ਅਦੁਤੀ ਯੋਧਾ ਤਾਂ ਹੈ ਹੀ, ਰਣਨੀਤੀ-ਕੁਸ਼ਲ

ਵੀ ਹੈ। ਧਿਆਨ ਨਾਲ ਸੋਚੋ ਯਸ਼, ਕੀ ਸਾਡੇ ਪ੍ਰਭਾਵ-ਖੇਤਰ ਵਿਚ ਕੋਈ ਅਜਿਹੇ ਸੈਨਾਪਤੀ ਜਾਂ ਰਣ-ਕੁਸ਼ਲ ਵਿਅਕਤੀ ਹਨ, ਜਿਨ੍ਹਾਂ ਦੀਆਂ ਸੇਵਾਵਾਂ ਅਸੀਂ ਮੂੰਹ-ਮੰਗਿਆ ਮੁੱਲ ਤਾਰ ਕੇ ਪ੍ਰਾਪਤ ਕਰ ਸਕੀਏ ?'

" 'ਇਕ ਤਾਂ ਜਾਜਲ ਰਾਸ਼ਟਰਕੂਟ ਹੀ ਹੈ। ਕਿਸੇ ਵੀ ਯੁੱਧ ਵਿਚ ਹਿੱਸਾ ਲੈਣ ਲਈ ਉਹਦੀਆਂ ਦੋ ਸ਼ਰਤਾਂ ਹੁੰਦੀਆਂ ਹਨ। ਲੁੱਟ ਦੀ ਸੰਪਤੀ ਦਾ ਅੱਧਾ ਹਿੱਸਾ ਅਤੇ ਆਪਣੀ ਸੇਵਾ ਲਈ ਮੂੰਹ-ਮੰਗਿਆ ਧਨ।'

" 'ਉਹ ਤਾਂ ਤੇਰੇ ਨਾਲ ਹੀ ਹੈ।'

" 'ਹਾਂ ਪਿਤਾ-ਸ਼੍ਰੀ, ਮੈਂ ਗਾਹੜਵਾਲ ਦੁਰਗ ਤੋਂ ਪਰਤਣ ਉਤੇ ਉਹਨੂੰ ਸਾਰਾ ਵੇਰਵਾ ਦੱਸਿਆ। ਕਹਿਣ ਲਗਿਆ ਕਿ ਪਿਛਲੇ ਇਕ ਸਪਤਾਹ ਤੋਂ ਉਹ ਇਹਨਾਂ ਯੁੱਧਾਂ ਦਾ ਵਿਸ਼ਲੇਸ਼ਣ ਕਰਦਾ ਰਿਹਾ ਹੈ। ਕੀਰਤ ਦੇ ਪੱਖ ਵਿਚ ਸਭ ਤੋਂ ਵੱਡੀ ਸ਼ਕਤੀ ਹਨ ਕਾਸ਼ੀ ਦੇ ਨੌਜਵਾਨ। ਦੂਜੀ ਸ਼ਕਤੀ ਹਨ ਨਟਾਂ ਜਾਂ ਸ਼ੈਲੂਸ਼ਾਂ ਦੇ ਕਾਰਨਾਮੇ ਕਰਨ ਵਾਲੇ ਘੋੜ-ਸਵਾਰ। ਫੇਰ ਕੀਰਤ ਦਾ ਆਪਣਾ ਘੋੜਾ ਪ੍ਰਚੰਡ ਹੈ ਅਤੇ ਸਭ ਤੋਂ ਉਪਰ, ਪ੍ਰਸਿਥਤੀ ਦੇ ਅਨੁਸਾਰ ਤੁਰਤ ਰਣਨੀਤੀ ਨੂੰ ਬਦਲ ਦੇਣ ਦੀ ਉਹਨਾਂ ਦੀ ਬੇਮਿਸਾਲ ਸਮਰੱਥਾ।'

"ਆਵਲ ਦੇਵੀ ਬੋਲੀ, 'ਪਰ ਆਰੀਆ-ਪੁੱਤਰ, ਕੀ ਅਜਿਹੇ ਸੈਨਿਕ ਲੁਟੇਰੇ ਨੂੰ ਸੈਨਾਪਤੀ ਬਣਾਉਣ ਨਾਲ ਸਾਡੀ ਮਾਣ-ਮਰਯਾਦਾ ਨੂੰ ਸੱਟ ਨਹੀਂ ਲੱਗੇਗੀ ?'

" 'ਹੁਣ ਇਹ ਸਭ ਸੋਚਣ ਦਾ ਸਮਾਂ ਨਹੀਂ ਬਚਿਆ, ਆਵਲ। ਤੂੰ ਵਿਦਿਆਧਰ ਦੇ ਪ੍ਰਸੰਸਾ-ਕਥਨ ਦੇ ਜਾਲ ਵਿਚ ਕਿਵੇਂ ਫਸ ਗਈ ? ਇਹ ਸੁੱਕੇ ਅੰਬਰੋਂ ਬਿਜਲੀ ਸਾਡੇ ਤਿੰਨਾਂ ਉਤੇ ਇਸ ਤਰ੍ਹਾਂ ਟੁੱਟ ਪਈ ਹੈ ਕਿ ਅਜਿਹੀ ਸਥਿਤੀ ਵਿਚ ਆਦਰਸ਼ਾਂ ਦੀ ਚਿੰਤਾ ਕਰਨਾ ਬੇਅਰਥ ਹੈ। ਉਂਜ ਵੀ ਅਸੀਂ ਅਨ-ਆਰੀਏ ਹਾਂ ਅਤੇ ਉਹਨਾਂ ਨੂੰ ਗੂਠਾ ਦਿਖਾਉਂਦੇ ਰਹਾਂਗੇ।'

" 'ਪਿਤਾਸ਼੍ਰੀ, ਉਹਨੇ ਇਕ ਗੱਲ ਹੋਰ ਦੱਸੀ।'

" 'ਦੱਸ ਯਸ਼।'

" 'ਉਹਨੇ ਕਿਹਾ ਕਿ ਜੇ ਤੁਸੀਂ ਲੋਕ ਸਪਤਮ ਚਕਰਵਰਤੀ ਦੇ ਐਲਾਨ ਦਾ ਉਤਸਵ ਸਫਲ ਹੋਇਆ ਚਾਹੁੰਦੇ ਹੋ ਤਾਂ ਉਹਨੂੰ ਕਰਨਮੇਰੂ ਭਵਨ ਦੇ ਨੇੜੇ-ਤੇੜੇ ਤਾਂ ਕਿਸੇ ਵੀ ਹਾਲਤ ਵਿਚ ਨਾ ਹੋਣ ਦਿਉ। ਸਾਰੀ ਸੈਨਾ ਉਤਸਵ ਦੀ ਰਖਿਆ ਲਈ ਜਾਂ ਉਹਦੀ ਨਿਰਵਿਘਣ ਸਫਲਤਾ ਲਈ ਜੁਟਾ ਦਿਉ'।"

ਰਾਜੇਸ਼ਵਰ ਕੀਰਤ ਨੇ ਪੁਛਿਆ, "ਫੇਰ ? ਬੋਲ ਕ੍ਰਿਸ਼ਣਨ ਫੇਰ ਕੀ ਫ਼ੈਸਲਾ ਹੋਇਆ ?"

"ਮੈਨੂੰ ਆਵਲ ਦੇਵੀ ਨੇ ਬੁਲਾਇਆ ਅਤੇ ਸੁੱਕੇ ਮੇਵੇ ਤੇ ਦੁੱਧ, ਆਦਿ ਲਿਆਉਣ ਲਈ ਭੇਜ ਦਿੱਤਾ।"

ਕੀਰਤ ਨੇ ਉੱਠ ਕੇ ਕ੍ਰਿਸ਼ਣਨ ਨੂੰ ਹਿੱਕ ਨਾਲ ਲਾ ਲਿਆ, "ਕੋਈ ਗੱਲ ਨਹੀਂ, ਕ੍ਰਿਸ਼ਣਨ। ਮੈਂ ਤੇਰਾ ਬਹੁਤ-ਬਹੁਤ ਰਿਣੀ ਹਾਂ, ਕ੍ਰਿਸ਼ਣਨ।"

"ਰਾਜਨ, ਅੱਜ ਤਾਂ ਬਲ੍ਹਦ-ਗੱਡੀਆਂ ਮਹੋਬਾ ਲਈ ਤੁਰਨ ਗੀਆਂ।"

"ਹਾਂ ਕ੍ਰਿਸ਼ਣਨ। ਕੌਮੁਦੀ, ਮੀਨਾਕਸ਼ੀ, ਆਚਾਰੀਆ ਰੰਗਨਾਥਨ, ਤੇਰੀ ਛੋਟੀ ਭੈਣ ਅਤੇ ਤੂੰ ਸਭ ਲੋਕ ਇਕੱਠੇ ਜਾਉਗੇ।"

"ਮੈਂ ਚਾਹੁੰਦਾ ਤਾਂ ਹਾਂ, ਰਾਜਨ, ਪਰ ਮੈਂ ਤਾਂ ਸ਼ਸਤਰ ਚਲਾਉਣੇ ਜਾਣਦਾ ਹੀ ਨਹੀਂ। ਮੇਰੇ ਨਾਲੋਂ ਚੰਗੀ ਤਲਵਾਰ ਚਲਾਉਣੀ ਤਾਂ ਲੋਚਨ ਜਾਣਦਾ ਹੈ।"

"ਲੋਚਨ ਏਨੇ ਦਿਨ ਨਗਰ ਵਿਚ ਰਿਹਾ, ਇਸ ਲਈ ਉਹਨੂੰ ਆਪਣੀ ਵਿਸ਼ੇਸ਼ਤਾ ਦਿਖਾਉਣ ਦਾ ਅਵਸਰ ਹੀ ਨਹੀਂ ਮਿਲਿਆ। ਚਰਣਾਦਰੀ ਦੇ ਪਾਰ ਤਾਂ ਹੋਣ ਦੇ ਉਹਨੂੰ, ਫੇਰ ਦੇਖਣਾ, ਉਹਦਾ ਅਸਲ ਰੂਪ ਕੀ ਹੈ। ਉਹਨੂੰ ਗੌਂਡਾਂ ਦਾ ਨੌ-ਲੱਖਾ ਹਾਰ ਕਹਿੰਦੇ ਹਨ।"

ਲੋਚਨ ਬੋਲਿਆ, "ਰਾਜਾ, ਕੇਵਲ ਤਿੰਨ ਸਪਤਾਹ ਰਹਿ ਗਏ। ਤੂੰ ਆਪਣੀ ਪਰਜਾ ਨਾਲ ਇਕਰਾਰ ਕੀਤਾ ਹੋਇਆ ਹੈ ਕਿ ਹੋਲੀ ਮਹੋਬਾ ਵਿਚ ਮਨਾਵਾਂਗਾ। ਯਾਦ ਹੈ ਕਿ ਨਹੀਂ ?"

"ਬਿਲਕੁਲ ਯਾਦ ਹੈ ਉਇ ਲੋਚਨ। ਅਸਲ ਹੋਲੀ ਤੋਂ ਪਹਿਲਾਂ ਇਕ ਲਹੂ ਦੀ ਹੋਲੀ ਹੋਣੀ ਹੈ। ਫੇਰ ਸਿੱਧੇ ਮਹੋਬਾ।"

"ਮਹੇਸ਼, ਤੂੰ ਬਹੁਤ ਚੁੱਪ ਰਹਿਣ ਲਗਿਆ ਹੈਂ। ਤੇਰੇ ਪਰਿਵਾਰ ਨੂੰ ਇਕ ਅਜਿਹੀ ਅਟੁੱਟ ਸ਼ਕਤੀ ਮਿਲੀ ਹੈ ਜੋ ਸਦਾ ਕਵਚ ਵਾਂਗ ਤੇਰੀ ਰਾਖੀ ਕਰਦੀ ਹੈ। ਫੇਰ ਚਿੰਤਾ ਕਾਹਦੀ ? ਤੋੜ ਦੇ ਆਪਣੀ ਕੰਧ, ਨਿੱਕਲ ਆ ਬਾਹਰ।"

ਮਹੇਸ਼ ਬੋਲਿਆ, "ਰਾਜਨ ! ਮੈਂ ਹੁਣ ਆਪਣੀ ਨਾਓ ਵੇਚ ਦੇਵਾਂਗਾ।"

"ਕਿਉਂ ?"

"ਮੈਨੂੰ ਲੋਕ ਆਮ ਕਰਕੇ ਸ਼੍ਰੀ-ਮਾਂ ਦਾ ਦਰਸ਼ਨ ਕਰਨ ਅਤੇ ਦੇਵੀ ਵਿੰਧਿਆਵਾਸਿਨੀ ਨੂੰ ਮੱਥਾ ਟੇਕਣ ਲਈ ਵਿੰਧਿਆਚਲ ਲੈ ਕੇ ਜਾਂਦੇ ਸਨ। ਹੁਣ ਮੈਨੂੰ ਵਿੰਧਿਆਚਲ ਪਹੁੰਚ ਕੇ ਅਜਿਹਾ ਲਗਦਾ ਹੈ ਕਿ ਮੈਂ ਨਾਓ ਵਿਚ ਨਹੀਂ ਹਾਂ, ਖਿਲਾਅ ਵਿਚ ਤਰ ਰਿਹਾ ਹਾਂ। ਕਿਤੇ ਮੈਂ ਪਾਗਲ ਤਾਂ ਨਹੀਂ ਹੋ ਰਿਹਾ ?"

"ਉਇ ਝੱਲਿਆ, ਇਸ ਸਥਿਤੀ ਨੂੰ ਯੋਗੀ ਲੋਕ 'ਉਨਮਨੀ' ਕਹਿੰਦੇ ਹਨ। ਤੂੰ ਪਾਗਲ ਕਿਉਂ ਹੋਵੇਂਗਾ ? ਕੰਮ ਕਰਦਾ ਰਹਿ। ਇਹ ਨਹੀਂ ਕਿ ਮੈਂ ਕਹਿ ਦਿਤਾ 'ਉਨਮਨੀ' ਅਤੇ ਤੂੰ ਨਾਓ ਚਲਾਉਣੀ ਛੱਡ ਦੇਵੇਂ। ਤੇ ਰਾਮ ਚੰਦਰ ਚਾਚੂ ਅਤੇ ਤੇਰੀ ਮਾਂ ਨੂੰ ਦਾਣੇ-ਦਾਣੇ ਲਈ ਤਰਸਣਾ ਪਵੇ।"

ਏਨੇ ਨੂੰ ਰਤਨੇਸ਼ ਅਤੇ ਬੰਧੂਜੀਵ ਆ ਪਹੁੰਚੇ। ਉਹਨਾਂ ਨਾਲ ਅਮਾਤਿਐ ਅਨੰਤ ਆ ਕੇ ਸਲਾਹ-ਮਸ਼ਵਰੇ ਵਾਲੇ ਕਮਰੇ ਵਿਚ ਬੈਠ ਗਏ।

"ਸੁਣਿਆ ਅਨੰਤ ਤੂੰ ? ਆਵਲ ਦੇਵੀ ਰੋ ਰਹੀ ਸੀ ਕਿ ਰਣਨੀਤੀ ਨੂੰ ਦ੍ਰਿਸ਼ਟੀ ਵਿਚ ਰੱਖ ਕੇ ਮੇਰੇ ਅੱਠ ਸੈਨਾਪਤੀਆਂ ਅਤੇ ਵੀਸੀਆਂ ਸੈਨਾ-ਨਾਇਕਾਂ ਦੀ ਹੱਤਿਆ ਕੀਤੀ ਗਈ ਜਾਂ ਕਰਵਾਈ ਗਈ। ਹੁਣ ਕਲਚੁਰੀ ਸੈਨਾ ਵਿਚ ਇਕ ਵੀ ਅਜਿਹਾ ਵਿਅਕਤੀ ਨਹੀਂ ਹੈ ਕਿ ਉਹਦਾ ਸੰਚਾਲਨ ਕਰ ਸਕੇ। ਹੁਣ ਜਾਜਲ ਰਾਸ਼ਟਰਕੂਟ ਨੂੰ ਸੈਨਾਪਤੀ ਬਣਾਇਆ ਜਾ ਰਿਹਾ ਹੈ। ਉਹ ਦੋ ਸੂਰਤਾਂ ਵਿਚ ਹੀ ਇਹ ਭਾਰ ਸੰਭਾਲੇਗਾ—ਮੂੰਹ-ਮੰਗੀ ਤਨਖ਼ਾਹ ਅਤੇ ਲੁੱਟ ਦਾ ਅੱਧਾ ਹਿੱਸਾ।"

"ਕੀ ਉਹ ਬੀਰਵਿਜੈ ਦਾ ਭਾਈ ਹੈ ?"

"ਨਹੀਂ ਅਮਾਤਿਐ। ਉਹਤੋਂ ਰੱਤੀ-ਭਰ ਸਭਿਅ ਹੈ ਇਹ।"

ਰਤਨੇਸ਼ ਨੇ ਕਿਹਾ, "ਰਾਜਨ ! ਬੰਧੂਜੀਵ ਚਲੇ ਗਏ ਸਨ ਸ਼੍ਰੀ-ਮਾਂ ਦੀ ਕੁਟੀਆ ਵੱਲ।

ਉਥੇ ਹੀ ਉਹਨਾਂ ਨੇ ਦੇਖਿਆ ਕਿ ਵੱਡੀਆਂ-ਵੱਡੀਆਂ ਬਲ੍ਹਦ-ਗੱਡੀਆਂ ਵਿਚੋਂ ਚੰਦੋਏ, ਕਨਾਤਾਂ ਅਤੇ ਬਸਤਰਾਂ ਨੂੰ ਸੁਗੰਧਿਤ ਕਰਨ ਲਈ ਅਤਰ-ਫੁਲੇਲ ਉਤਾਰੇ ਜਾ ਰਹੇ ਸਨ। ਪੁੱਛਣ ਉਤੇ ਪਤਾ ਲਗਿਆ ਕਿ ਇਹ ਸਭ ਕਰਨ ਦੇਵ ਦੇ ਹੁਕਮ ਨਾਲ ਹੋ ਰਿਹਾ ਹੈ। ਸਪਤਮ ਚਕਰਵਰਤੀ ਦੇ ਐਲਾਨ ਦਾ ਮਹਾਂ-ਉਤਸਵ ਉਥੇ ਹੀ ਮਨਾਇਆ ਜਾਵੇਗਾ।"

"ਸੂਰਜ ਚਾਚੂ !"

"ਬੋਲ ਰਾਜਾ !"

"ਇਹ ਲਓ ਕਾਰਸ਼ਾਪਣਾਂ ਦੀ ਥੈਲੀ ਅਤੇ ਘੋੜੇ ਉੱਤੇ ਮੰਦਾਕਿਨੀ ਨਦੀ ਦੇ ਕੋਲ ਸ਼ਿਆਮੂ ਹਲਵਾਈ ਤੋਂ ਮਠਿਆਈਆਂ ਲੈ ਆਓ। ਮੈਂ ਆਰੀਆ ਬੰਧੂਜੀਵ ਨੂੰ ਰੱਜਵੀਂ ਮਠਿਆਈ ਖੁਆਉਣੀ ਚਾਹੁੰਦਾ ਹਾਂ। ਸੁਣਿਆ ਹੈ, ਉਹਦੇ ਬਣਾਏ ਖੋਏ ਦੇ ਲੱਡੂ ਕਮਾਲ ਦੇ ਹੁੰਦੇ ਹਨ।"

ਸੂਰਜ ਚਾਚੂ ਨੇ ਹੱਥ ਜੋੜ ਦਿੱਤੇ, "ਆਰੀਆ ਸੁਬੋਧ ਦੇਵ, ਮੇਰੀ ਗਿਰੀਜਨ ਦੀ ਇੱਜ਼ਤ ਬਚਾਓ। ਮੈਂ ਤਾਂ ਇਹਨਾਂ ਮਠਿਆਈਆਂ ਦੇ ਕਦੀ ਨਾਂ ਵੀ ਨਹੀਂ ਸੁਣੇ।"

ਅਨੰਤ ਨੇ ਪੁਛਿਆ, "ਰਾਜੇਸ਼ਵਰ, ਏਨੀ ਖੁਸ਼ੀ ਦੀ ਗੱਲ ਕਿਹੜੀ ਹੈ ?"

ਕੀਰਤ ਬੋਲੇ, "ਕਾਸ਼ੀ ਦੇ ਨਕਸ਼ੇ ਉਤੇ ਧਿਆਨ ਦੇ, ਅਨੰਤ ! ਕਰਨਮੇਰੂ ਭਵਨ ਆਨੰਦਵਣ ਵਿਚ ਸਥਿਤ ਹੈ। ਉਹ ਮੰਦਾਕਿਨੀ ਨਦੀ ਦੇ ਦੱਖਣੀ ਤੱਟ ਤੋਂ ਕਾਫ਼ੀ ਹਟ ਕੇ ਹੈ। ਉਹਦੇ ਚਾਰੇ ਪਾਸੇ ਮੰਦਰ ਤਾਂ ਹਨ ਹੀ, ਉਹਤੋਂ ਸੌ ਹੱਥ ਅੱਗੇ ਸੂਰਜ ਕੁੰਡ ਤੇ ਲਕਸ਼ਮੀ ਕੁੰਡ ਹਨ ਅਤੇ ਇਹਨਾਂ ਵਿਚੋਂ ਵਗਦੇ ਜਲ ਨੂੰ ਦਸ਼ਾਸ਼ਵਮੇਧ ਘਾਟ ਉਤੇ ਸੁੱਟਣ ਵਾਲੀ ਗੋਦਾਵਰੀ ਨਦੀ ਹੈ। ਇਹ ਧਰਤੀ ਬਹੁਤ ਉੱਚੀ-ਨੀਵੀਂ ਹੈ। ਇਹਨੂੰ ਯੁੱਧ ਲਈ ਤਾਂ ਬੇਕਾਰ ਹੀ ਸਮਝੋ। ਤੇ ਜੋ ਸਭ ਤੋਂ ਗੁਪਤ ਗੱਲ ਹੈ, ਉਹ ਇਹ ਕਿ ਕਰਨ ਦੇ ਪਰਿਵਾਰ ਦੀਆਂ ਇਸਤਰੀਆਂ, ਕਰਨਮੇਰੂ ਦੇ ਦੂਜੇ ਨਿਵਾਸੀ, ਉਹਦੇ ਮਹਿਮਾਨ, ਸਭ ਸਵੇਰੇ ਤੋਂ ਮਹਾਂ-ਉਤਸਵ ਵਿਚ ਮਸਤ ਭੱਦਰਵਣ ਵਿਚ ਬੈਠੇ ਹੋਣਗੇ। ਸਾਨੂੰ ਕਈ ਮੋਰਚੇ ਨਹੀਂ ਸੰਭਾਲਣੇ ਪੈਣਗੇ। ਇਕੋ ਨਿਸ਼ਾਨਾ। ਇਕੋ ਸੰਕਲਪ।....ਕਿਉਂ ਪੁੰਡਰੀਕ ਤੈਨੂੰ ਕਿਵੇਂ ਲੱਗੀ ਇਹ ਵਿਉਂਤ ?"

"ਭਾਈ-ਜੂ, ਲੱਡੂ ਮੇਰੀ ਵੀ ਕਮਜ਼ੋਰੀ ਹਨ। ਨਾਂ ਸੁਣ ਲੈਂਦਾ ਹਾਂ ਤਾਂ ਘੜੀ, ਦੋ ਘੜੀਆ ਦੀ ਪਿਛੋਤ ਬੇਅਰਥ ਹੋ ਜਾਂਦੀ ਹੈ। ਜਿਥੋਂ ਤੱਕ ਰਣਨੀਤੀ ਦੀ ਗੱਲ ਹੈ, ਉਹਦੇ ਵਿਸ਼ਲੇਸ਼ਣ ਦੀ ਕੋਈ ਤੁਕ ਨਹੀਂ, ਕਿਉਂਕਿ ਉਹਦੇ ਕਈ ਸੂਤਰ ਅਜਿਹੇ ਹਨ, ਜਿਨ੍ਹਾਂ ਨੂੰ ਤੁਸੀਂ ਗੁਪਤ ਆਖ ਕੇ ਆਪਣੇ ਅੰਤਹਿਕਰਨ ਦੇ ਅੰਦਰ ਛੁਪਾ ਛੱਡਿਆ ਹੈ। ਤੁਹਾਨੂੰ ਇਕ ਸਪਤਾਹ ਤੋਂ ਪਤਾ ਨਹੀਂ ਕੀ ਹੋ ਗਿਆ ਹੈ ਕਿ ਸਿੱਧੀ ਗੱਲ ਕਰਦੇ ਹੋ ਤਾਂ ਟੇਢੀ ਲਗਦੀ ਹੈ, ਜਦੋਂ ਟੇਢੀ ਗੱਲ ਕਰਦੇ ਹੋ ਤਾਂ ਸਿੱਧੀ ਲਗਦੀ ਹੈ।"

ਸਭ ਲੋਕ ਖਿੜ-ਖਿੜਾ ਕੇ ਹੱਸ ਪਏ।

## 56

ਅੱਧੀ ਰਾਤ ਨੂੰ ਵਸ਼ਿਸ਼ਠ ਤ੍ਰਿਵੇਦੀ ਦਾ ਘੋੜਾ-ਰਥ ਦੁਰਗ ਦੇ ਬਾਹਰਲੇ ਦੁਆਰ ਦੇ ਸਾਹਮਣੇ ਰੁਕਿਆ। ਰਥਵਾਨ ਨੇ ਕਿਹਾ, "ਪਹਿਰੇਦਾਰ, ਕੀ ਤੁਸੀਂ ਰਾਜਬਹੂ ਗੋਮਤੀ ਨੂੰ ਕਹਿ

ਸਕਦੇ ਹੋ ਕਿ ਅਮਾਤਿਐ ਅਨੰਤ ਦੀ ਪਤਨੀ ਚੰਪਕ ਆਈ ਹੈ।"

ਪਹਿਰੇਦਾਰ ਸਿੱਧਾ ਗੋਮਤੀ ਦੇ ਦੁਆਰ ਉੱਤੇ ਪੁਜਿਆ ਅਤੇ ਦਰਵਾਜ਼ਾ ਥਪਥਪਾਇਆ।

ਦਰਵਾਜ਼ਾ ਖੋਲ੍ਹ ਕੇ ਗੋਮਤੀ ਰਾਤਰੀ-ਵੇਸ ਵਿਚ ਬਾਹਰ ਆਈ, "ਕੀ ਹੈ, ਚਾਚੂ ?"

"ਬੇਟੀ, ਤੇਰੇ ਅਮਾਤਿਐ ਦੀ ਪਤਨੀ ਚੰਪਕ ਆਈ ਹੈ।"

"ਉਹਨੂੰ ਬੁਲਾਓ, ਚਾਚੂ।" ਤੇ ਫੇਰ ਉਹਨੇ ਕੀਰਤ ਦੇ ਵਾਲਾਂ ਵਿਚ ਉਂਗਲਾਂ ਫੇਰਦਿਆਂ ਕਿਹਾ, "ਸੁਣਦੇ ਹੋ, ਸ਼੍ਰੀਮਾਨ ? ਚੰਪਕ ਆ ਰਹੀ ਹੈ, ਕੱਪੜੇ ਬਦਲ ਲਓ।"

ਕੀਰਤ ਅਤੇ ਗੋਮਤੀ ਦੋ ਪੀੜ੍ਹੀਆਂ ਉਤੇ ਬੈਠੇ ਹੋਏ ਸਨ।

"ਆਵਾਂ, ਰਾਜੇਸ਼ਵਰੀ ?"

"ਪੁਛਦੀ ਕੀ ਹੈ ਤੂੰ ? ਆ ਜਾ।"

ਸਾਹਮਣੇ ਵਾਲੀ ਪੀੜ੍ਹੀ ਤੋਂ ਕੀਰਤ ਖੜ੍ਹੇ ਹੋ ਗਏ। ਚੰਪਕ ਨੇ ਉਹਨਾਂ ਦੇ ਚਰਨਾਂ ਵਲ ਹੱਥ ਵਧਾਇਆ ਹੀ ਸੀ ਕਿ ਰਾਜਾ ਨੇ ਰੋਕ ਦਿੱਤਾ, "ਮੈਂ ਤੈਨੂੰ ਕਹਿ ਚੁਕਿਆ ਹਾਂ, ਚੰਪਕ, ਕਿ ਚੰਦੇਲਾਂ ਦੇ ਅਮਾਤਿਐ ਉਹਨਾਂ ਦੇ ਪਰਿਵਾਰ ਦੇ ਜੀਅ ਹੀ ਮੰਨੇ ਜਾਂਦੇ ਹਨ। ਉਹਨਾ ਨੂੰ ਉਹ ਸਭ ਆਦਰ-ਸਤਿਕਾਰ ਦਿੱਤਾ ਜਾਂਦਾ ਹੈ ਜੋ ਰਾਜਾ ਲਈ ਸੰਭਵ ਹੁੰਦਾ ਹੈ। ਤੂੰ ਚਰਨ ਛੂਹਣ ਦਾ ਜਤਨ ਨਾ ਕਰ।"

"ਤੁਸੀਂ ਬ੍ਰਾਹਮਣ ਅਤੇ ਅਬ੍ਰਾਹਮਣ ਦੀਆਂ ਗੱਲਾਂ ਆਪਣੇ ਅਮਾਤਿਐ ਨੂੰ ਸਮਝਾਉ, ਰਾਜਨ ! ਕੀ ਸ਼ਾਸਤਰਕਾਰਾਂ ਨੇ ਇਹ ਨਹੀਂ ਲਿਖਿਆ ਕਿ ਰਾਜਾ ਹੀ ਈਸ਼ਵਰ ਦਾ ਪ੍ਰਤੀਨਿਧ ਹੁੰਦਾ ਹੈ ? ਭਾਵ ਈਸ਼ਵਰ ਤੋਂ ਇਲਾਵਾ ਬਾਕੀ ਸਭ ਲੋਕਾਂ ਲਈ ਉਹ ਪੂਜਣਯੋਗ ਹੁੰਦਾ ਹੈ।"

"ਛੱਡੋ ਇਹ ਗੱਲ !...ਗੋਮਤੀ, ਦਕਸ਼ਿਣਾ ਤਾਂ ਸੌਂ ਗਈ ਹੋਵੇਗੀ ?"

"ਕਿਉਂ, ਕੀ ਕੰਮ ਹੈ ?"

"ਚੰਪਕ ਨੂੰ ਕੁਛ ਖੁਆਓ-ਪਿਆਓ। ਅਜੇ ਤਾਂ ਅੱਧੀ ਰਾਤ ਬਾਕੀ ਹੈ।"

"ਨਹੀਂ, ਰਾਜਨ, ਮੈਂ ਗਲ ਤੱਕ ਭੋਜਨ ਕਰ ਕੇ ਆਈ ਹਾਂ। ਅਸਲ ਵਿਚ ਮੈਂ ਇਕ ਸਵਾਲ ਪੁੱਛਣ ਆਈ ਹਾਂ।"

"ਬੋਲੋ।"

"ਕੀ ਮੈਂ ਆਪਣੇ ਘੋੜਾ-ਰਥ ਵਿਚ ਸੁਨੰਦਾ ਅਤੇ ਉਹਦੀ ਮਾਤਾ ਨੂੰ ਬਿਠਾ ਲਵਾਂ ? ਕਾਨਿਆਕੁਬਜ ਵਿਚ ਮਾਂ-ਬੇਟੀ ਉੱਤਰ ਜਾਣਗੀਆਂ।"

"ਇਸ ਵਿਚ ਸਵਾਲ ਪੁੱਛਣ ਵਾਲੀ ਗੱਲ ਕਿਹੜੀ ਹੈ ? ਬਿਠਾ ਲੈ ਉਹਨਾਂ ਨੂੰ।" ਕੀਰਤ ਇਕ ਪਲ ਰੁਕੇ ਅਤੇ ਫੇਰ ਬੋਲੇ, "ਕੀ ਸੁਨੰਦਾ ਨੇ ਅਜਿਹਾ ਕਿਹਾ ਸੀ ਜਾਂ ਇਹ ਵਿਚਾਰ ਤੇਰੇ ਦਿਮਾਗ ਦੀ ਉਪਜ ਹੈ ?"

ਚੰਪਕ ਬੋਲੀ, "ਰਾਜਨ, ਉਹਦੀ ਕਹਾਣੀ ਏਨੀ ਕਰੁਣਾ-ਭਰਪੂਰ ਹੈ ਕਿ ਮੈਂ ਜਦੋਂ ਵੀ ਮਿਲਦੀ ਹਾਂ, ਲਗਦਾ ਹੈ ਕਿ ਪੀੜ ਦਾ ਇਕ ਅਣਜਾਣਿਆ ਕੋਨਾ ਅਣਦੇਖਿਆ ਰਹਿ ਗਿਆ।"

"ਤਾਂ ਤੂੰ ਸੁਨੰਦਾ ਨੂੰ ਮਿਲ ਚੁੱਕੀ ਹੈਂ ਜਾਂ ਮਿਲਦੀ ਰਹੀ ਹੈਂ ? ਚੰਪਕ, ਗੋਮਤੀ ਨੇ ਉਹਨੂੰ

ਇਕ ਸੰਬੋਧਨ ਦਿੱਤਾ ਹੈ, 'ਸੰਗੀ'। ਉਹ ਗੋਮਤੀ ਦੀ ਸੰਗੀ ਹੈ। ਸੁਨੰਦਾ ਨੇ ਗੋਮਤੀ ਦੀਆਂ ਅੱਖਾਂ ਵਿਚ ਝਾਕ ਕੇ ਕਿਹਾ ਸੀ ਕਿ ਉਹ ਮਹੋਬਾ ਨਹੀਂ ਜਾਵੇਗੀ। ਮੈਂ ਕੀ ਕਰ ਸਕਦਾ ਹਾਂ, ਚੰਪਕ ? ਰਾਜਾ ਨੂੰ ਆਪਣੀ ਪਰਜਾ ਦੇ ਸਾਹਮਣੇ ਉੱਤਰਦਾਈ ਹੋਣਾ ਪੈਂਦਾ ਹੈ। ਉਹ ਵੀ ਜੁਝੌਤੀ ਦੀ ਪਰਜਾ, ਜੋ ਰਾਜਾ ਨੂੰ ਹਰ ਕਬੀਲੇ ਦਾ ਮੁਖੀਆ ਮੰਨਦੀ ਹੈ ! ਕੀ ਅਜਿਹੇ ਲੋਕਾਂ ਦੇ ਸਾਹਮਣੇ ਮੈਂ ਇਕ ਪਾਸੇ ਗੋਮਤੀ ਨੂੰ ਅਤੇ ਦੂਜੇ ਪਾਸੇ ਸੁਨੰਦਾ ਨੂੰ ਲੈ ਕੇ ਤੁਰਾਂ ? ਕੀ ਪਰਜਾ ਨੂੰ ਇਹ ਸਹਿਣਯੋਗ ਲੱਗੇਗਾ ? ਪਰਜਾ ਦੀ ਗੱਲ ਛੱਡ। ਰਾਜਿਆਂ ਦਾ ਭਰਿਆ-ਪੂਰਾ ਰਣਵਾਸ ਹੁੰਦਾ ਹੈ। ਪਰ ਜੁਝੌਤੀ ਲਈ ਇਹ ਰਾਹ ਵੀ ਬੰਦ ਕਰ ਦਿੱਤਾ ਗਿਆ। ਇਕ ਪਤਨੀ ਰੱਖਣ ਦੀ ਰੀਤ ! ਮੇਰੇ ਪਿਤਾਮਾ ਵਿਦਿਆਧਰ ਦੇਵ ਨੇ ਮੇਰੀ ਪਿਤਾਮੀ ਪ੍ਰੀਤੀ ਭੱਦਰਾ ਦੀ ਮ੍ਰਿਤੂ ਤੋਂ ਮਗਰੋਂ ਰਣਵਾਸ ਦੇ ਉਸ ਭਾਗ ਵਿਚੋਂ ਸਭ ਦਾਸੀਆਂ, ਸਭ ਸੇਵਿਕਾਵਾਂ ਨੂੰ ਜੀਵਨ-ਭਰ ਲਈ ਖਰਚਾ ਬੰਨ੍ਹ ਕੇ ਵਿਦਾ ਕਰ ਦਿੱਤਾ ਸੀ। ਉਹ ਉਥੇ ਰਹਿੰਦੇ ਸਨ ਜਿਥੇ ਅੱਜ ਦਾ ਕੋਈ ਸਾਧਾਰਨ ਜਿਹਾ ਰਾਜਾ ਵੀ ਰਹਿਣਾ ਪਸੰਦ ਨਾ ਕਰੇ।"

"ਮੈਂ ਤੁਹਾਡੀ ਹਾਲਤ ਨੂੰ ਭਲੀਭਾਂਤ ਸਮਝ ਰਹੀ ਹਾਂ, ਰਾਜਨ। ਪਰ ਕੀ ਮੀਨਾਕਸ਼ੀ ਵਾਂਗ ਸੁਨੰਦਾ ਨੂੰ ਵੀ ਕੋਈ ਇੱਜ਼ਤਦਾਰ ਪਦਵੀ ਦੇ ਕੇ ਚੰਦੇਲ ਸਭਾ-ਭਵਨ ਦੀ ਅਦੁਤੀ ਰਤਨ ਨਹੀਂ ਬਣਾਇਆ ਜਾ ਸਕਦਾ ?"

"ਚੰਪਕ, ਤੂੰ ਸੁਨੰਦਾ ਨੂੰ ਨਹੀਂ ਜਾਣਦੀ। ਉਹ ਮੇਰੇ ਵਲੋਂ ਦਿੱਤੀ ਗਈ ਹਰ ਵਸਤ ਨੂੰ ਅਸ੍ਰੀਕਾਰ ਕਰ ਦੇਵੇਗੀ। ਉਹਦੇ ਮਨ ਵਿਚ ਹੁਣ ਕੇਵਲ ਕੰਦਾਰੀਆ ਵਸਦੇ ਹਨ। ਉਥੇ ਕਿਸੇ ਹੋਰ ਨੂੰ ਉਹ ਵਸਾਉਣਾ ਨਹੀਂ ਚਾਹੇਗੀ। ਤੂੰ ਉਹਨੂੰ ਕਹਿ ਸਕਦੀ ਹੈਂ ਕਿ ਕੰਦਾਰੀਆ ਦੀ ਪੂਜਾ-ਅਰਚਾ ਅਤੇ ਉਹਨਾਂ ਦੀ ਉਪਾਸਨਾ ਲਈ ਉਹ ਸੁਤੰਤਰ ਹੈ। ਉਹ ਮਹੋਬਾ ਨਹੀਂ ਜਾਣਾ ਚਾਹੁੰਦੀ, ਨਾ ਸਹੀ, ਖਜੁਰਾਹੋ ਤਾਂ ਜਾ ਸਕਦੀ ਹੈ ? ਮੇਰੇ ਮੂੰਹ ਤੋਂ ਏਨਾ ਘਟੀਆ ਵਾਕ ਤਾ ਨਿੱਕਲ ਨਹੀਂ ਸਕੇਗਾ ਕਿ ਉਹਨੂੰ ਚੰਦੇਲ ਸਭਾ-ਭਵਨ ਵਿਚ ਰਾਜ-ਨ੍ਰਤਕੀ ਬਣਾਉਣ ਦੀ ਗੱਲ ਕਹਾਂ।"

ਕੀਰਤ ਦੀਆਂ ਅੱਖਾ ਭਰ ਆਈਆਂ। ਉਹਨਾਂ ਨੇ ਚਾਦਰ ਨਾਲ ਚਿਹਰੇ ਨੂੰ ਪੂੰਝਿਆ। ਤਦੇ ਦਕਸ਼ਿਣਾ ਆ ਗਈ, "ਰਾਜਨ !"

"ਕਹੋ ਦਕਸ਼ਿਣਾ ?"

"ਦੇਵੀ ਸੁਨੰਦਾ ਤੁਹਾਨੂੰ ਮਿਲਣਾ ਚਾਹੁੰਦੀ ਹੈ।"

"ਲੈ ਆਓ ਉਹਨਾ ਨੂੰ।"

"ਉਹਨਾਂ ਨੇ ਕਿਹਾ ਹੈ ਕਿ ਮੈਂ ਇਹ ਗੱਲ ਨਹੀਂ ਸਹਿ ਸਕਦੀ ਕਿ ਰਾਜਾ ਅਤੇ ਮੇਰੇ ਵਿਚਕਾਰ ਕੋਈ ਵਿਚੋਲਾ ਬਣੇ। ਉਹਨਾ ਨੂੰ ਕਹੋ ਕਿ ਸੁਨੰਦਾ ਰਾਜੇਸ਼ਵਰ ਕੀਰਤ ਨੂੰ ਨਹੀਂ, ਰਾਜਕੁਮਾਰ ਕੀਰਤ ਨੂੰ ਮਿਲਣਾ ਚਾਹੁੰਦੀ ਹੈ।"

ਕੀਰਤ ਸੀਸ ਝੁਕਾਈਂ ਸੁਨੰਦਾ ਦੇ ਕੋਲ ਪੁੱਜੇ। "ਕਹੋ ਨੰਦਾ ! ਤੇਰੀ ਸਭ ਤੋਂ ਵੱਡੀ ਕਮਜ਼ੋਰੀ ਹੈ ਤੇਰਾ ਹੱਠ। ਮੈਂ ਤੈਨੂੰ ਇਹ ਕਹਿਣ ਨਹੀਂ ਆਇਆ ਕਿ ਤੂੰ ਮਹੋਬਾ ਚੱਲ। ਕੀ ਤੂੰ ਆਪਣੇ ਇਸ਼ਟਦੇਵ ਕੰਦਾਰੀਆ ਦੇ ਅਤਿਅੰਤ ਨੇੜੇ ਵੀ ਰਹਿਣਾ ਨਹੀਂ ਚਾਹੁੰਦੀ ? ਮਾਤਾ ਜੀ ਦੀ ਹਾਲਤ ਨੂੰ ਦੇਖਦਿਆਂ ਤੈਨੂੰ ਖਜੂਰਾਹੋ ਵਿਚ ਰਹਿਣ ਦਾ ਫੈਸਲਾ ਸ੍ਰੀਕਾਰ ਕਰ ਲੈਣਾ ਚਾਹੀਦਾ ਹੈ।"

"ਅਜੇ ਤਾਂ ਅਸੀਂ ਮਾਂ-ਧੀ ਇਸ ਸਥਿਤੀ ਵਿਚ ਨਹੀਂ ਹਾਂ, ਕੁੰਵਰ, ਕਿ ਰੋਟੀ ਦੇ ਟੁਕੜੇ

ਲਈ ਇਕ ਸਥਾਨ ਤੋਂ ਦੂਜੇ ਸਥਾਨ ਦੀ ਭਾਲ ਵਿਚ ਟਪਰੀਵਾਸਾਂ ਵਾਂਗ ਭਟਕਦੀਆਂ ਰਹੀਏ। ਗੰਗਾ ਵਿਚ ਪਹਿਲੀ ਡੁਬਕੀ ਲਾਉਣ ਤੋਂ ਮਗਰੋਂ ਦੂਜੀ ਡੁਬਕੀ ਦੇ ਸਮੇਂ ਤੱਕ ਪਤਾ ਨਹੀਂ ਕਿੰਨਾ ਜਲ ਵਗ ਚੁਕਿਆ ਹੁੰਦਾ ਹੈ। ਕੁੰਵਰ, ਉਹਨੂੰ ਫੇਰ ਵਾਪਸ ਨਹੀਂ ਲਿਆਂਦਾ ਜਾ ਸਕਦਾ। ਮੈਂ ਏਨੀ ਕਮਲੀ ਤਾਂ ਨਹੀਂ ਹਾਂ ਕਿ ਬੀਤੇ ਸਮੇਂ ਦੇ ਮੁੜ ਆਉਣ ਦੀ ਉਡੀਕ ਕਰਾਂ ! ਅੱਜ ਤੋਂ ਸੱਤ ਸਾਲ ਪਹਿਲਾਂ ਸੁਨੰਦਾ ਨੇ ਕੰਦਾਰੀਆ ਨੂੰ ਸਾਖੀ ਮੰਨ ਕੇ ਆਪਣੇ ਆਪ ਨੂੰ ਕਿਸੇ ਦੇ ਚਰਨਾਂ ਵਿਚ ਸੌਂਪ ਦਿੱਤਾ ਸੀ। ਇਸ ਲਈ ਉਹਦੀ ਇੱਜ਼ਤ ਦੀ ਰਾਖੀ ਇਕ ਜਾਦੂ ਨ੍ਰਤਕੀ ਦੀ ਰਾਖੀ ਨਹੀਂ ਸੀ, ਇਕ ਵਿਆਹੁਤਾ ਦੇ ਸੁਹਾਗ ਦੀ ਰਾਖੀ ਸੀ। ਉਹ ਵੀ ਕਿਸੇ ਅਣਜਾਣੇ ਵਿਅਕਤੀ ਵਲੋਂ ਨਹੀਂ, ਆਪਣੇ ਦਿਲ ਵਿਚ ਵਸੇ...", ਸੁਨੰਦਾ ਕੀਰਤ ਦੇ ਚਰਨਾਂ ਵਿਚ ਡਿੱਗ ਕੇ ਧਾਹਾਂ ਮਾਰ ਰੋਂਦੀ ਰਹੀ। ਕੀਰਤ ਨੇ ਉਹਦੀਆਂ ਬਾਹਾਂ ਫੜ ਕੇ ਉਹਨੂੰ ਖੜ੍ਹੀ ਕੀਤਾ। ਸੁਨੰਦਾ ਨੇ ਦੇਖਿਆ ਕਿ ਕੀਰਤ ਦੀਆਂ ਅੱਖਾਂ ਵਿਚੋਂ ਹੰਝੂਆਂ ਦੀ ਜ਼ੋਰੋ-ਜ਼ੋਰ ਬਰਖਾ ਹੋ ਰਹੀ ਸੀ।

"ਅਜਿਹੇ ਮੌਕਿਆਂ ਉਤੇ ਪੁਰਸ਼ ਨਹੀਂ ਰੋਂਦੇ, ਕੁੰਵਰ ! ਬੇਸਹਾਰਾ ਨਾਰੀਆਂ ਰੋਂਦੀਆਂ ਹਨ। ਸੁਨੰਦਾ ਨੇ ਤੇਰੇ ਹੰਝੂਆਂ ਵਿਚੋਂ ਸਭ ਕੁਛ ਪ੍ਰਾਪਤ ਕਰ ਲਿਆ ! ਚਲੋ ਅੰਦਰ, ਜਿਥੇ ਗੋਮਤੀ ਅਤੇ ਚੰਪਕ ਖੜ੍ਹੀਆਂ ਹਨ।"

ਚੰਪਕ ਬੋਲੀ, "ਸੁਨੰਦਾ, ਤੂੰ ਅਤੇ ਤੇਰੀ ਮਾਤਾ ਜੀ ਨੇ ਮੇਰੇ ਘੋੜਾ-ਰਥ ਵਿਚ ਚੱਲਣਾ ਹੈ।"

"ਧੰਨਵਾਦ ਚੰਪਕ ਜੀ, ਮੇਰੀ ਬਲਦ-ਗੱਡੀ ਜਾਂ ਤਾ ਧਰਮਸ਼ਾਲਾ ਵਿਚ ਆ ਗਈ ਹੋਵੇਗੀ ਜਾਂ ਆ ਰਹੀ ਹੋਵੇਗੀ।"

ਗੋਮਤੀ ਬੋਲੀ, "ਨੰਦਾ, ਤੂੰ ਮੈਥੋਂ ਵੀ ਵਿੱਥ ਰੱਖਣ ਲੱਗੀ ? ਤੂੰ ਬਲਦ-ਗੱਡੀ ਕਿਉਂ ਬੁਲਾਈ ? ਜਾਣਦੀ ਹੈਂ, ਕਿੰਨਾ ਕਸ਼ਟ ਹੁੰਦਾ ਹੈ ਗੱਡੀ ਰਾਹੀਂ ਯਾਤਰਾ ਕਰਨ ਵਾਲਿਆਂ ਨੂੰ ?"

ਸੁਨੰਦਾ ਨੇ ਗੋਮਤੀ ਨੂੰ ਜੱਫੀ ਪਾ ਲਈ। "ਭੈਣੇ, ਇਹ ਸਭ ਕਸ਼ਟ ਬਹੁਤ ਛੋਟੇ ਹਨ। ਜੀਹਦੇ ਅੰਬਰ ਦਾ ਧਰੂ-ਤਾਰਾ ਹੀ ਗੁਆਚ ਗਿਆ ਹੋਵੇ, ਉਹਨੂੰ ਦਿਸ਼ਾ-ਹੀਣ ਭਟਕਣਾ ਹੀ ਪਵੇਗਾ। ਚਾਹੇ ਇਹਨੂੰ ਛੋਟਾ ਕਸ਼ਟ ਕਹਿ ਲਵੋ ਜਾਂ ਵੱਡਾ ਤਸੀਹਾ। ਇਹ ਸਭ ਮੇਰਾ ਭਾਗ ਹੈ। ਤੇਰੀ ਪ੍ਰਾਹੁਣਚਾਰੀ ਸ੍ਵੀਕਾਰ ਕਰ ਕੇ ਅਸੀਂ ਮਾਂ-ਬੇਟੀ ਧੰਨ ਹੋਈਆਂ। ਤੂੰ ਮੇਰੀ ਇੱਜ਼ਤ ਦੀ ਰਾਖੀ ਲਈ ਆਪਣੀ ਸ਼ੋਭਾ ਦਾਅ ਉਤੇ ਲਾ ਕੇ ਜੋ ਕੁਛ ਕੀਤਾ, ਉਹਦੇ ਲਈ ਹੋਛੇ ਮੂੰਹ ਨਾਲ ਧੰਨਵਾਦ ਕਹਿਣਾ ਕ੍ਰਿਤਘਣਤਾ ਹੋਵੇਗੀ। ਹੁਣ ਵਿਦਾ ਦਿਓ..."

## 57

## ਫੂਲ-ਗਲੀ

ਦਸ਼ਾਸ਼ਵਮੇਧ ਘਾਟ ਤੋਂ ਪਰਤਦਿਆਂ ਇਕ ਗਲੀ ਆਉਂਦੀ ਹੈ ਜਿਸ ਵਿਚ ਜਾਣ ਲਈ ਗੋਦਾਵਰੀ ਧਾਰਾ ਉਤੇ ਰੱਖੇ ਹੋਏ ਲੱਕੜ ਦੇ ਫੱਟੇ ਉਤੋਂ ਦੀ ਉਸ ਦੇ ਦੁਆਰ ਤੱਕ ਪੁਜਿਆ ਜਾਂਦਾ ਹੈ। ਇਹ ਗਲੀ ਕਦੋਂ ਬਣੀ, ਇਹ ਤਾਂ ਕਿਸੇ ਨੂੰ ਵੀ ਪਤਾ ਨਹੀਂ। ਜਾਤਕਾਂ ਵਿਚ ਕਾਸ਼ੀ

ਨੂੰ ਵਾਰ-ਵਾਰ ਪੁਸ਼ਪਵਤੀ ਕਿਹਾ ਗਿਆ ਹੈ। ਆਰੀਆਵਰਤ ਦੇ ਅਨੇਕ ਨਰੇਸ਼ਾਂ, ਸੈਨਾਪਤੀਆਂ, ਸਾਮੰਤਾਂ, ਮੰਡਲੇਸ਼ਵਰਾਂ ਨੇ ਇਸੇ ਗਲੀ ਦੇ ਚੱਕਰ ਲਾਏ ਹੋਣਗੇ। ਤਦੇ ਤਾਂ ਵਿਸ਼ਵੇਸ਼ਵਰ ਅਤੇ ਵੇਸਵਾ-ਗਲੀ ਦੇ ਸੰਬੰਧ ਵਿਚ ਤ੍ਰਿਕੋਣ ਦਾ ਤੀਜਾ ਬਿੰਦੂ ਬਣੀ ਇਹ, ਭਾਵ ਫੂਲ-ਗਲੀ। ਅਧਿਆਤਮ ਵਿਚ ਆਸਥਾ ਹੈ ਤਾਂ ਵਿਸ਼ਵੇਸ਼ਵਰ ਦੇ ਚਾਰੇ ਮੰਡਪਾਂ ਵਿਚ ਸ਼ਾਂਤੀ ਨਾਲ ਬੈਠ ਕੇ ਚਿੱਤ ਨੂੰ ਸ਼ਾਂਤ ਕਰੋ। ਜੇ ਗੁਦਗੁਦੇ ਸਰੀਰ ਨਾਲ ਸਨੇਹ ਹੈ ਤਾਂ ਵਿਸ਼ਵੇਸ਼ਵਰ ਦੇ ਸੱਜੇ ਪਾਸੇ ਵਾਲੀ ਵੇਸਵਾ-ਗਲੀ ਵਿਚ ਪ੍ਰਵੇਸ਼ ਕਰੋ। ਪਰ ਇਹ ਦੋਵੇਂ ਕੰਮ ਅਧੂਰੇ ਰਹਿਣਗੇ ਜੇ ਤੁਸੀਂ ਪੂਜਾ ਲਈ ਫੂਲ-ਮਾਲਾ ਅਤੇ ਅਗਰ-ਬੱਤੀਆਂ ਨਾ ਲਈਆਂ ਜਾਂ ਵੇਸਵਾ-ਗਲੀ ਵਿਚ ਜਾਣ ਤੋਂ ਪਹਿਲਾਂ ਅਤਰ ਦੀਆਂ ਸ਼ੀਸ਼ੀਆਂ ਉਲਟ ਕੇ ਆਪਣੇ ਵਸਤਰਾਂ ਨੂੰ ਨਸ਼ਈ ਕਰ ਦੇਣ ਵਾਲੀ ਸੁਗੰਧੀ ਨਾਲ ਨਾ ਨੁਹਾਇਆ।

ਇਕ ਦੁਕਾਨਦਾਰ ਬਹੁਤ ਮਿੱਠਤ ਨਾਲ ਬੋਲਿਆ, "ਆਓ, ਰਾਜਨ ! ਤੁਸੀਂ ਤਿੰਨੇ ਵੇਸਵਾ-ਗਲੀ ਜਾ ਰਹੇ ਹੋ ਨਾ ?"

ਕੀਰਤ ਨੇ ਅਨੰਤ ਵੱਲ, ਅਨੰਤ ਨੇ ਪੁੰਡਰੀਕ ਵੱਲ ਦੇਖਿਆ ਅਤੇ ਤਿੰਨੇ ਤਾੜੀਆ ਮਾਰ-ਮਾਰ ਕੇ ਹੱਸਣ ਲੱਗੇ।

ਦੁਕਨਾਦਾਰ ਬਹੁਤ ਚਿੜ ਗਿਆ, "ਕਿਉਂ ਪਾਗਲਾਂ ਵਾਂਗ ਹੱਸ ਰਹੇ ਹੋ ਤੁਸੀਂ ਲੋਕ ? ਬੇਅਰਥ ਮੇਰੀ ਦੁਕਾਨ ਦੇ ਸਾਹਮਣੇ ਲਾਘਾ ਰੋਕ ਦਿੱਤਾ। ਲੈਣਾ ਇਕ ਨਾ ਦੇਣੇ ਦੋ।"

ਯਾਤਰੀਆਂ ਨੂੰ ਦੇਖ ਕੇ ਭਰਮ ਤਾ ਕਈ ਵਾਰ ਹੋਇਆ। ਭਾਵ ਵੇਸਵਾ-ਗਲੀ ਵਿਚ ਜਾਣ ਵਾਲਿਆਂ ਨੂੰ ਉਹਨੇ ਵਿਸ਼ਵੇਸ਼ਵਰ ਦੀ ਪੂਜਾ ਦਾ ਸਾਮਾਨ ਦੇ ਦਿੱਤਾ ਜਾਂ ਦੇਖਣ ਨੂੰ ਬਿਰਧ ਲੱਗਣ ਵਾਲੇ ਨੂੰ ਉਹਨੇ ਜਦੋਂ ਵਿਸ਼ਵੇਸ਼ਵਰ ਲਈ ਸਾਮਾਨ ਦਿੱਤਾ ਤਾਂ ਗਾਹਕ ਨੇ ਕਿਹਾ, "ਕਿਉਂ ਸਾਲੇ ਤੂੰ ਮੈਨੂੰ ਨਿਪੁੰਸਕ ਸਮਝਦਾ ਹੈਂ ?" ਪਰ ਅੱਜ ਜੋ ਦੁਰਗਤ ਉਹਦੀ ਹੋਈ, ਇਹੋ ਜਿਹੀ ਕਦੀ ਨਹੀਂ ਸੀ ਹੋਈ। ਤਿੰਨ ਛੈਲ-ਛਬੀਲੇ ਗੱਭਰੂ ਅਤੇ ਉੱਚੇ ਵੰਸ਼ਾਂ ਦੇ ਪਾਲੇ-ਪੋਸੇ ਸਰੀਰਾਂ ਵਾਲੇ ਨੌਜਵਾਨ, ਜਿਨ੍ਹਾਂ ਨੂੰ ਦੇਖ ਕੇ ਪੁਸ਼ਪਲੇਖਾ ਵੀ ਬੇਸੁੱਧ ਹੋ ਜਾਵੇ ! ਤੇ ਉਹ ਅਭਾਗੇ ਜਾ ਰਹੇ ਹਨ ਵਿਸ਼ਵੇਸ਼ਵਰ। ਵਾਹ ਨੀ ਦੁਨੀਆ !

"ਫੂਲ-ਗਲੀ ਦੀ ਛੱਬ ਵਿਚ ਵਾਧਾ ਕਰਨ ਵਾਲੀਆ ਅੱਧੀਆ ਚੀਜ਼ਾਂ ਤਾਂ ਮੇਰੀ ਜੁਝੌਤੀ ਤੋਂ ਆਈਆਂ ਹਨ।"

ਪੁੰਡਰੀਕ ਨੇ ਪੁਛਿਆ, "ਕਿਹੜੀਆ ?"

"ਉਹ ਦੇਖੋ ਮਿਰਗਛਾਲ, ਜੰਗਲੀ ਸਾਨ੍ਹ ਦੇ ਸਿੰਗਾ ਤੋਂ ਬਣੀਆ ਇਹ ਛੋਟੀਆਂ-ਵੱਡੀਆ ਰੰਗੀਨ ਸਲਾਈਆ, ਰੁਦਰਾਕਸ਼ ਦੇ ਨਾ ਉੱਤੇ ਵਿਕਣ ਵਾਲੀਆ ਜੰਗਲੀ ਬੇਰਾ ਦੀਆ ਹਿੜਕਾਂ ਦੀਆ ਮਾਲਾਵਾਂ..."

"ਇਹ ਕਿਵੇਂ ਕਹਿ ਦਿੱਤਾ, ਭਾਈ-ਜੂ, ਤੁਸੀਂ ਕਿ ਇਹ ਮਾਲਾਵਾਂ ਅਸਲੀ ਰੁਦਰਾਕਸ਼ ਦੀਆ ਨਹੀਂ ਹਨ ?"

"ਚਲੋ, ਅਗਲੀ ਦੁਕਾਨ ਦੇ ਸਾਹਮਣੇ ਦਸਦਾ ਹਾਂ। ਅਸਲੀ ਰੁਦਰਾਕਸ਼ ਉਤੇ ਉਪਰੋਂ ਹੇਠਾਂ ਤੱਕ ਬਹੁਤ ਸਪੱਸ਼ਟ ਰੇਖਾਵਾਂ ਹੁੰਦੀਆ ਹਨ, ਜਿਨ੍ਹਾਂ ਨੂੰ ਮੁੱਖ ਕਹਿੰਦੇ ਹਨ। ਭਾਵ ਇਕ-ਮੁਖੀ, ਪੰਜ-ਮੁਖੀ, ਗਿਆਰਾ-ਮੁਖੀ, ਗੌਰੀਸ਼ੰਕਰ, ਇਹ ਅਸਲੀ ਰੁਦਰਾਕਸ਼ ਦੀਆਂ ਨਿਸ਼ਾਨੀਆ

ਹਨ।" ਉਹਨਾਂ ਨੇ ਦੁਕਾਨਦਾਰ ਨੂੰ ਕਿਹਾ, "ਇਹ ਦੋ ਮਾਲਾ ਉਤਾਰਨਾ।"

"ਉਤਰਵਾਉਣਾ ਬੇਅਰਥ ਹੈ, ਆਰੀਆ।"

"ਕਿਉਂ ?"

"ਕਿਉਂਕਿ ਤੁਸੀਂ ਰੁਦਰਾਕਸ਼ ਬਾਰੇ ਏਨਾ ਕੁਝ ਜਾਣਦੇ ਹੋ ਕਿ ਤੁਹਾਨੂੰ ਇਹਨਾਂ ਮਾਲਾਵਾਂ ਨਾਲ ਠੱਗਿਆ ਨਹੀਂ ਜਾ ਸਕਦਾ।"

ਕੀਰਤ ਬੋਲੇ, "ਚਲੋ ਪੁੰਡਰੀਕ, ਦੁਕਾਨਦਾਰ ਸਹਿ ਗਿਆ। ਨਹੀਂ ਤਾਂ ਏਨਾ ਭਾਸ਼ਨ ਸੁਣ ਕੇ ਉਹ ਕਰੋਧ ਵਿਚ ਇਹ ਤਾਂ ਕਹਿ ਹੀ ਸਕਦਾ ਸੀ ਕਿ 'ਚਲੋ ਅੱਗੇ'।"

ਸਾਹਮਣੇ ਦੀ ਦੁਕਾਨ ਰੁਦਾਰਕਸ਼, ਤੁਲਸੀ ਅਤੇ ਚੰਦਨ ਦੀਆਂ ਮਾਲਾਵਾਂ ਨਾਲ ਭਰੀ ਹੋਈ ਸੀ। ਉਹਨਾਂ ਦੇ ਵਿਚਕਾਰ ਲਟਕ ਰਹੀਆਂ ਸਨ ਅਸਲੀ ਸੂਰਜਕਾਂਤ ਮਣੀ ਦੀਆਂ ਮਾਲਾਵਾਂ।

"ਇਹ ਦੇਖੋ, ਜਾਣਦੇ ਹੋ, ਇਹ ਕਿਹੜਾ ਪੱਥਰ ਹੈ ?"

"ਨਹੀਂ, ਭਾਈ-ਜੂ।"

"ਇਹ ਹੈ ਸੂਰਜਕਾਂਤ ਮਣੀ। ਇਹਤੋਂ ਭਾਂਤ-ਭਾਂਤ ਦੀਆਂ ਕਲਾਮਈ ਵਸਤਾਂ ਬਣਦੀਆਂ ਹਨ। ਇਹਨੂੰ ਸਾਡੀ ਜੁਝੌਤੀ ਵਿਚ ਬਲੌਰ ਆਖਦੇ ਹਨ। ਸਾਡੇ ਕਾਰੀਗਰ ਏਨੇ ਕੁਸ਼ਲ ਨਹੀਂ ਹਨ ਕਿ ਇਹਨਾਂ ਤੋਂ ਕਲਾਮਈ ਸਜਾਵਟੀ ਵਸਤਾਂ ਬਣਾ ਸਕਣ। ਇਸ ਕੱਚੇ ਹੀਰੇ ਨੂੰ ਸਾਡੇ ਗਿਰੀਜਨ ਸਾਗ-ਸਬਜ਼ੀ ਵਾਂਗ ਵੇਚ ਦਿੰਦੇ ਹਨ। ਇਥੇ ਸੁਨਿਆਰਾਂ ਦੀਆਂ ਦੁਕਾਨਾਂ ਵਿਚ ਇਹਨਾਂ ਹੀ ਪੱਥਰਾਂ ਤੋਂ ਬਣੇ ਕੰਠ-ਹਾਰ ਏਨੇ ਮਹਿੰਗੇ ਵਿਕਦੇ ਹਨ ਕਿ ਸਾਨੂੰ ਸ਼ਰਮ ਆਉਂਦੀ ਹੈ ਕਿ ਸਾਡੇ ਵਰਗੇ ਬਾਂਦਰਾਂ ਦੇ ਹੱਥ ਮਣੀ-ਮਾਣਕ ਵੀ ਆ ਜਾਵੇ ਤਾਂ ਦੰਦਾਂ ਨਾਲ ਭੰਨ-ਤੋੜ ਕੇ ਸੁੱਟ ਦੇਵਾਂਗੇ। ਕਾਸ਼ੀ ਦੇ ਇਹ ਸੁਨਿਆਰ ਨਵੇਂ ਢੰਗ ਨਾਲ ਇਹਨਾਂ ਚੰਦਰ-ਹਾਰਾਂ ਨੂੰ ਬਣਵਾ ਕੇ ਬਦੇਸਾਂ ਵਿਚ ਵੇਚਦੇ ਹਨ। ਯੂਨਾਨ ਅਤੇ ਰੋਮ ਤੋਂ ਭਾਰਤ ਵੱਲ ਸੋਨੇ ਦੀ ਨਦੀ ਵਗ ਰਹੀ ਹੈ।"

"ਇਹ ਤਾਂ, ਭਾਈ-ਜੂ, ਸਾਡੀ ਮੂਰਖਤਾ ਦਾ ਅਜਿਹਾ ਵਿਸ਼ਲੇਸ਼ਣ ਹੈ ਕਿ ਸਾਡੇ ਵਿਵੇਕ ਉੱਤੇ ਹੀ ਪ੍ਰਸ਼ਨ-ਚਿੰਨ੍ਹ ਲਾ ਦਿੰਦਾ ਹੈ। ਜੀਹਨੂੰ ਅਸੀਂ ਜੰਗਲ ਅਤੇ ਪਹਾੜ ਆਖਦੇ ਹਾਂ, ਉਹ ਅਸਲ ਵਿਚ ਰਤਨਾਂ ਦੀਆਂ ਖਾਣਾਂ ਹਨ।"

ਅਮਾਤਿਐ ਅਨੰਤ ਨੇ ਪੁਛਿਆ, "ਰਾਜਨ ! ਤੁਸੀਂ ਕੱਚੇ ਹੀਰੇ ਦੀ ਗੱਲ ਕੀਤੀ। ਪੰਨਾ ਦੀਆਂ ਪਹਾੜੀਆਂ, ਸੁਣਦੇ ਹਾਂ, ਹੀਰਿਆਂ ਨਾਲ ਭਰੀਆ ਪਈਆਂ ਹਨ ?"

"ਹਾਂ ਅਨੰਤ। ਹੁਣ ਤੱਕ ਉਹਨਾਂ ਨੂੰ ਪੱਥਰ ਤੋੜ ਕੇ ਵੱਖਰੇ ਕਰਨ ਤੋਂ ਬਿਨਾਂ ਸਾਡੇ ਕੋਲ ਹੋਰ ਕੋਈ ਤਰੀਕਾ ਨਹੀਂ ਹੈ। ਆਉਣ ਵਾਲੀਆ ਪੀੜ੍ਹੀਆਂ ਇਸ ਅਮੋਲ ਰਤਨ ਨੂੰ ਵਧੀਕ ਕੁਸ਼ਲ ਢੰਗ ਨਾਲ ਕੱਢ ਲੈਣ ਦੀ ਵਿਧੀ ਵਿਕਸਿਤ ਕਰ ਲੈਣਗੀਆਂ, ਇਹ ਮੇਰਾ ਵਿਸ਼ਵਾਸ ਹੈ। ਤੇ ਇਹ ਸਾਹਮਣੇ ਜੋ ਖਿਡੌਣੇ ਹਨ, ਪਸੂ-ਪੰਛੀ, ਦੇਵੀ-ਦੇਵਤੇ, ਸੁਰਾਹੀਆਂ-ਕਟੋਰੇ ਆਦਿ, ਜਿਨ੍ਹਾਂ ਨੂੰ ਦੁਕਾਨਦਾਰ ਨੇ ਇਸ ਢੰਗ ਨਾਲ ਸਜਾਇਆ ਹੈ ਜਿਵੇਂ ਇਹ ਉਹਦਾ ਸਭ ਤੋਂ ਪਿਆਰਾ ਖ਼ਜ਼ਾਨਾ ਹੋਵੇ, ਇਸ ਸਭ ਕੁਝ ਨੂੰ ਵੀ ਜੁਝੌਤੀ ਦੀ ਦੇਣ ਹੀ ਕਹਿ ਸਕਦੇ ਹਾਂ। ਇਹ ਸਾਡੇ ਇਲਾਕੇ ਦੇ ਗੋਰਾ ਪੱਥਰ ਤੋਂ ਬਣੇ ਹਨ।"

ਪੁੰਡਰੀਕ ਮੁਸਕਰਾਏ, "ਭਾਈ-ਜੂ, ਜੇ ਤੁਸੀਂ 'ਸ਼ੁੱਕਰ-ਨੀਤੀ' ਦੀ ਥਾਂ 'ਕੀਰਤ-ਨੀਤੀ' ਲਿਖੀ ਹੁੰਦੀ ਤਾਂ ਸ਼ਾਇਦ ਹੀ ਕੋਈ ਰਾਜਾ ਬਣਨ ਲਈ ਤਿਆਰ ਹੁੰਦਾ। ਆਪਣੀ ਮਾਤਭੂਮੀ ਦੇ ਚੱਪੇ-ਚੱਪੇ ਦੀ ਪਛਾਣ ਅਤੇ ਉਸ ਨਾਲ ਸਨੇਹ ਜਾਂ ਤਾਂ ਮੈਂ ਜੁਝੌਤੀ ਦੇ ਆਦਿਵਾਸੀਆਂ ਵਿਚ ਦੇਖੇ ਹਨ ਜਾਂ ਤੁਹਾਡੇ ਵਿਚ !"

ਕੀਰਤ ਮੁਸਕਰਾਏ, "ਸੱਚ ਤਾਂ ਇਹ ਹੈ, ਪੁੰਡਰੀਕ, ਕਿ ਇਹਨਾਂ ਵਸਤਾਂ ਵਿਚ ਮੇਰੀ ਰੁਚੀ ਭਾਬੀ-ਜੂ ਦੀ ਕਿਰਪਾ ਦਾ ਫਲ ਹੈ। ਉਹਨਾਂ ਦੇ ਵਾਰ-ਵਾਰ ਕਹਿਣ ਉਤੇ ਕਿ ਵੱਡੇ ਭਾਈ ਨੂੰ ਛੱਡ ਅਤੇ ਰਾਜ-ਕਾਜ ਸੰਭਾਲ, ਮੈਂ ਏਨਾ ਪਰੇਸ਼ਾਨ ਹੋਣ ਲਗਿਆ ਕਿ ਕੋਈ ਰਾਹ ਹੀ ਨਹੀਂ ਸੁਝਦਾ ਸੀ। ਕੀ ਤੂੰ ਸਮਝਦਾ ਹੈਂ ਕਿ ਕਰਨ, ਭੰਜ ਜਾਂ ਕੋਈ ਸਾਨੂੰ ਮੇਮਣੇ ਵਾਂਗ ਨਿਗਲ ਜਾਂਦਾ ? ਕੀ ਇਸ ਕੌੜੇ ਸੱਚ ਤੋਂ ਮੈਂ ਅਣਜਾਣ ਸੀ ? ਨਹੀਂ ਪੁੰਡਰੀਕ, ਮੈਂ ਜਾਣਦਾ ਸੀ, ਚੰਗੀ ਤਰ੍ਹਾਂ ਜਾਣਦਾ ਸੀ। ਪਰ ਜਿਸ ਇਸਤਰੀ ਨੂੰ ਮੈਂ ਮਾਂ ਵਾਂਗ ਮੰਨਿਆ, ਉਹਦੇ ਪਤੀ ਦੇ ਰਹਿੰਦਿਆਂ ਮੈਂ ਰਾਜ-ਕਾਜ ਸੰਭਾਲਣਾ ਕ੍ਰਿਤਘਣਤਾ ਸਮਝਦਾ ਸੀ। ਇਹ ਗੱਲ ਭਾਬੀ-ਜੂ ਵੀ ਜਾਣਦੀ ਸੀ। ਇਸੇ ਲਈ ਕਈ-ਕਈ ਦਿਨਾਂ ਤੱਕ ਉਹ ਮੇਰੇ ਨਾਲ ਬੋਲਣਾ ਬੰਦ ਕਰ ਦਿੰਦੀ ਸੀ। ਅੰਤ ਨੂੰ ਮੈਂ ਇਕ ਰਾਹ ਕੱਢਿਆ। ਮੈਂ ਉਹਨਾਂ ਨੂੰ ਤਿੰਨ ਵਾਰ ਅਖਵਾ ਕੇ ਜਦੋਂ ਵਚਨ ਲੈ ਲਿਆ, ਤਦ ਉਹ ਬੋਲੀ, 'ਤੂੰ ਕੁਛ ਕਹੇਂਗਾ ਕਿ ਵਚਨਬੱਧ ਹੀ ਕਰਦਾ ਰਹੇਂਗਾ ?' ਮੈਂ ਇਹ ਕਹਿਣ ਦਾ ਸਾਹਸ ਤਾਂ ਨਹੀਂ ਕਰ ਸਕਦਾ ਕਿ ਉਹ ਵਚਨ ਦੇ ਪ੍ਰਸੰਗ ਦੇ ਅੰਦਰ ਛੁਪੇ ਹੋਏ ਸੱਚ ਦਾ ਅੰਦਾਜ਼ਾ ਨਹੀਂ ਲਾ ਸਕੀ, ਪਰ ਜਦੋਂ ਸਹੁੰ ਲੈ ਕੇ ਮੈਂ ਕਿਹਾ, 'ਭਾਬੀ-ਜੂ, ਮੈਨੂੰ ਉੱਤਰਾਪਥ ਦੀ ਯਾਤਰਾ ਉੱਤੇ ਜਾਣ ਦੀ ਆਗਿਆ ਦੇ ਦਿਉ, ਉਹ ਵੀ ਇਉਂ ਨਹੀਂ, ਸਗੋਂ ਮੁਸਕਰਾਉਂਦੇ ਹੋਏ', ਤਾਂ ਉਹ ਫਿੱਕੀ ਹਾਸੀ ਹੱਸ ਕੇ ਬੋਲੀ, 'ਤੈਨੂੰ ਮੈਂ ਬੰਨ੍ਹਣਾ ਨਹੀਂ ਚਾਹੁੰਦੀ ਕੀਰਤ, ਪਰ ਚੰਦੇਲ ਰਾਜ-ਲੱਛਮੀ ਤੇਰਾ ਰਾਹ ਨਿਹਾਰ੍ਦੀ ਰਹੇਗੀ'।"

ਸਭ ਲੋਕ ਯਾਦਾਂ ਦੀ ਦੁਨੀਆ ਵਿਚ ਗੁਆਚ ਗਏ। ਕਿਹੋ ਜਿਹੀ ਸੀ ਉਹ ਇਸਤਰੀ ? ਸਾਰੀ ਜੁਝੌਤੀ ਦੀ ਸਤੀ-ਮਾਂ, ਵਿਰੋਧੀਆ ਤੱਕ ਨੂੰ ਆਪਣੀ ਵਿਦਵਤਾ ਅਤੇ ਸੁੰਦਰਤਾ ਨਾਲ ਮੋਹ ਲੈਣ ਵਾਲੀ ਉਸ ਇਸਤਰੀ ਦੇ ਨਾਂ ਨਾਲ ਏਨੀਆਂ ਲੋਕ-ਕਥਾਵਾਂ ਜੁੜੀਆਂ ਹੋਈਆ ਹਨ ਕਿ ਉਹਨੂੰ ਸਹਿਜ ਢੰਗ ਨਾਲ ਸਿੱਧੀਆਂ ਲਕੀਰਾਂ ਵਿਚ ਬੰਨ੍ਹਿਆ ਵੀ ਨਹੀਂ ਜਾ ਸਕਦਾ।

ਕੀਰਤ ਨੇ ਸਾਹਮਣੇ ਬੈਠੇ ਦੁਕਾਨਦਾਰ ਤੋਂ ਪੁਛਿਆ, "ਕਿਉਂ ਭਾਈ, ਵਾਰ ਨਾਲ ਸਰੀਰ ਉਤੇ ਲੱਗੇ ਫੱਟ ਨੂੰ ਭਰਨ ਵਾਲਾ ਪੱਥਰ ਹੈ ਤੁਹਾਡੇ ਕੋਲ ?"

"ਕੀ ਰਾਜਨ ? ਤੁਸੀਂ ਨਰਮਦਾ ਅਤੇ ਕੇਨ ਵਿਚ ਮਿਲਣ ਵਾਲੇ ਔਸ਼ਧੀ-ਪੱਥਰ ਬਾਰੇ ਪੁੱਛ ਰਹੇ ਹੋ ?"

"ਹਾਂ ਭਾਈ।"

"ਤੁਹਾਨੂੰ ਚਾਹੀਦਾ ਕਿੰਨਾ ਹੈ ?"

"ਜਿੰਨਾ ਤੁਸੀਂ ਦੇ ਸਕੋਂ।"

"ਰੁਕੋ ਸ਼੍ਰੀਮਾਨ ! ਮੈਂ ਹੁਣੇ ਆਇਆ। ਔਹ ਸਾਹਮਣੇ ਮਕਰਾਨਾ ਦੇ ਖਿਡੌਣੇ ਵੇਚਣ ਵਾਲੇ ਰਾਜੂ ਸ਼ਰਮਾ ਦੇ ਕੋਲ ਹੈ, ਮੈਂ ਤੁਰਤ ਪੁੱਛ ਕੇ ਆਇਆ।" ਉਹ ਭੱਜਿਆ ਗਿਆ ਅਤੇ ਭਜਦਾ

ਹੋਇਆ ਮੁੜਿਆ, "ਤੁਰਤ ਤਾਂ ਕੇਵਲ ਸੌ, ਡੇਢ ਸੌ ਤੋਲਾ ਹੀ ਮਿਲ ਸਕਦਾ ਹੈ।"

"ਦਿਉ।"

ਜਦੋਂ ਸੇਂਧੇ ਲੂਣ ਦੇ ਆਕਾਰ ਦੇ ਤੋਲੇ ਹੋਏ ਉਹ ਪੱਥਰ ਦੁਕਾਨਦਾਰ ਨੇ ਚੰਗੀ ਤਰ੍ਹਾਂ ਪੋਟਲੀ ਬਣਾ ਕੇ ਦਿੱਤੇ ਤਾਂ ਕੀਰਤ ਨੇ ਪੁਛਿਆ, "ਕਿੰਨਾ ਮੁੱਲ ਹੋਇਆ ?"

"ਹੋਇਆ ਤਾ ਇਕ ਕਾਰਸ਼ਾਪਣ ਤੋਂ ਕੁਛ ਘੱਟ ਹੀ, ਪਰ ਮੈਂ ਇਕ ਕਾਰਸ਼ਾਪਣ ਹੀ ਲਵਾਂਗਾ।"

"ਕਿਉਂ ਸ਼੍ਰੀਮਾਨ ? ਤੁਸੀਂ ਅਜਿਹਾ ਕਿਉਂ ਕਰੋਗੇ ?"

"ਇਸ ਲਈ ਕਿ ਜੁਝੌਤੀ ਤੋਂ ਮਾਲ ਦਾ ਆਉਣਾ ਰੁਕ ਗਿਆ ਹੈ।"

"ਤੁਸੀਂ ਜੁਝੌਤੀ ਗਏ ਹੋ, ਸ਼੍ਰੀਮਾਨ ?"

"ਲਓ, ਇਹਨਾਂ ਦੀ ਗੱਲ ਸੁਣੋ ! ਮੈਂ ਜੁਝੌਤੀ ਗਿਆ ਨਾ ਹੁੰਦਾ ਤਾਂ ਔਸ਼ਧੀ-ਪੱਥਰ ਦਾ ਨਾਂ ਜਾਣਦਾ ? ਮਹਾਰਾਜ ! ਕਹਿਣ ਨੂੰ ਜੁਝੌਤੀ ਪਹਾੜਾਂ ਅਤੇ ਜੰਗਲਾਂ ਨਾਲ ਭਰੀ ਬੇਕਾਰ ਧਰਤੀ ਹੈ, ਪਰ ਅਜਿਹੇ ਭੋਲੇ-ਭਾਲੇ ਲੋਕ ਇਧਰ ਨਹੀਂ ਮਿਲਦੇ। ਮੇਰੇ ਵੱਡੇ ਭਾਈ ਪੱਥਰਾਂ ਦਾ ਵਪਾਰ ਕਰਦੇ ਹਨ। ਉਹ ਪੰਨਾ ਦੀਆਂ ਪਹਾੜੀਆਂ ਤੋਂ ਚਿੱਪਰਾਂ ਕਟਵਾ ਕੇ ਨਾਓ ਵਿਚ ਲਦਵਾਉਂਦੇ ਹਨ ਅਤੇ ਨਾਓ ਯਮੁਨਾ ਵਿਚੋਂ ਹੁੰਦੀ ਹੋਈ ਪਰਿਆਗ ਪਾਰ ਕਰ ਕੇ ਕਾਸ਼ੀ ਆ ਜਾਂਦੀ ਹੈ।"

"ਕਿਹੋ ਜਿਹਾ ਚੱਲ ਰਿਹਾ ਹੈ ਉਹਨਾਂ ਦਾ ਕਾਰੋਬਾਰ ?"

"ਕਰਨ ਦੇ ਘੋੜ-ਸਵਾਰ ਜੁਝੌਤੀ ਨੂੰ ਵਧੇਰੇ ਦਿਨਾਂ ਤੱਕ ਸੰਭਾਲ ਨਹੀਂ ਸਕਣਗੇ। ਉਥੋਂ ਦੇ ਆਦਿਵਾਸੀ, ਗਿਰੀਜਨ, ਮਜ਼ਦੂਰ ਆਪਣੇ ਰਾਜਾ ਦੀ ਉਡੀਕ ਵਿਚ ਬੈਠੇ ਹਨ। ਉਹਨਾਂ ਨੂੰ ਕੋਈ ਵੀ ਮਾਈ ਦਾ ਲਾਲ ਦਾਸ ਨਹੀਂ ਬਣਾ ਸਕਦਾ।"

ਪੋਟਲੀ ਅਨੰਤ ਨੇ ਚੁੱਕ ਲਈ। ਕੀਰਤ ਅੱਗੇ ਵਧੇ ਹੀ ਸਨ ਕਿ ਪੁੰਡਰੀਕ ਨੇ ਉਹਨਾਂ ਦੇ ਚਰਨ ਛੂਹ ਲਏ।

"ਭਾਈ-ਜੂ, ਹੁਣ ਸਮਝਿਆ ਮੈਂ ਕਿ ਜੁਝੌਤੀ ਤੋਂ ਕਾਸ਼ੀ ਤੱਕ ਸੂਚਨਾਵਾਂ ਲਿਆਉਣ-ਲਿਜਾਣ ਵਾਲੇ ਕੌਣ ਲੋਕ ਸਨ ! ਅਣਜਾਣੇ ਲੋਕਾ ਤੋਂ ਵੀ ਏਨਾ ਜਾਣ ਲੈਣ ਦੀ ਵਿਹਾਰ-ਕੁਸ਼ਲਤਾ ਕੇਵਲ ਤੁਹਾਡੇ ਕੋਲ ਹੀ ਹੈ। ਮੇਰਾ ਅੰਤਰਯਾਮੀ ਮੈਨੂੰ ਲਾਅਨਤਾਂ ਪਾ ਰਿਹਾ ਹੈ ਕਿ ਤੂੰ ਅਜਿਹੇ ਵਿਅਕਤੀ ਉਤੇ ਹਾਸੀ-ਹਾਸੀ ਵਿਚ ਪਤਾ ਨਹੀਂ ਕਿੰਨੇ ਵਿਅੰਗ ਕੀਤੇ ਹਨ ! ਮੈਨੂੰ ਖਿਮਾ ਕਰ ਦਿਉ, ਭਾਈ-ਜੂ !"

"ਉਠੋ ਪੁੰਡਰੀਕ ! ਜੁਝੌਤੀ ਨੂੰ ਹਜ਼ਾਰਾਂ ਕੀਰਤ ਮਿਲ ਜਾਣਗੇ, ਪਰ ਕੀਰਤ ਨੂੰ ਇਕ ਜੁਝੌਤੀ ਤੋਂ ਵੱਧ ਕੁਛ ਨਹੀਂ ਮਿਲੇਗਾ। ਜੁਝੌਤੀ ਮੇਰੀ ਮਾਂ ਹੈ, ਪੁੰਡਰੀਕ। ਉਹਨੇ ਆਪਣੀਆਂ ਸਾਰੀਆਂ ਵਿਸ਼ੇਸ਼ਤਾਵਾ ਲਹੂ-ਮਾਸ ਦੇ ਬਣੇ ਇਸ ਸਰੀਰ ਵਿਚ ਭਰ ਦਿੱਤੀਆਂ ਹਨ।...ਲੈ ਪੁੰਡਰੀਕ, ਸਾਹਮਣੇ ਵਾਲੀ ਦੁਕਾਨ ਇਤਿਹਾਸਕ ਮਹੱਤਵ ਵਾਲੀ ਹੈ। ਇਹ ਕੀਹਨੂੰ ਪਤਾ ਸੀ ਕਿ ਸੰਮਤ ਗਿਆਰਾਂ ਸੌ ਸਤਾਰਾਂ ਵਿਚ ਇਕ ਅਜਿਹਾ ਨੌਜਵਾਨ ਆਵੇਗਾ ਜੋ ਇਸ ਦੁਕਾਨ ਦੇ ਦਰਸ਼ਨ ਕਰ ਕੇ ਧੰਨ ਹੋ ਜਾਵੇਗਾ !"

ਅਨੰਤ ਨੇ ਪੁਛਿਆ, "ਗੱਲ ਕੀ ਹੈ, ਰਾਜਨ ?"

"ਜ਼ਰਾ ਧਿਆਨ ਨਾਲ ਦੇਖ, ਅਨੰਤ। ਇਸ ਦੁਕਾਨ ਵਿਚ ਮਹਾਵਰ ਦੀਆ ਸ਼ੀਸ਼ੀਆਂ,

ਮੱਥੇ ਦੇ ਵਿਚਕਾਰ ਲਾਉਣ ਵਾਲੀਆ ਭਾਤ-ਸੁਭਾਂਤੇ ਰੰਗਾਂ ਦੀਆਂ ਬਿੰਦੀਆਂ, ਲਾਖ ਦੀਆਂ ਚੂੜੀਆਂ, ਪ੍ਰੇਮ-ਪੱਤਰ ਭੇਜਣ ਲਈ ਭੋਜ-ਪੱਤਰ ਤੇ ਲੇਖਨੀ, ਤਾੜ-ਪੱਤਰ ਉਤੇ ਖੁਰਚ ਕੇ ਲਿਖਣ ਵਾਲੀਆਂ ਸਲਾਈਆਂ ਅਤੇ ਪ੍ਰੇਮ-ਪੱਤਰ ਨੂੰ ਉਭਾਰਨ ਵਾਲਾ ਲੇਪ, ਸਾੜ੍ਹੀਆਂ, ਚੋਲੀਆਂ, ਹੋਰ ਪਤਾ ਨਹੀਂ ਕੀ-ਕੀ ਹੈ ! ਇਹ ਸਭ ਪੁੰਡਰੀਕ ਲਈ ਹੀ ਤਾਂ ਸਜਾਇਆ ਗਿਆ ਹੈ ।"

ਪੁੰਡਰੀਕ ਝਿਪ ਗਿਆ। ਉਹ ਹੱਥ ਜੋੜ ਕੇ ਬੋਲਿਆ, "ਚਲੋ, ਭਾਈ-ਜੂ ! ਮੈਂ ਬਲੀ ਦਾ ਬੱਕਰਾ ਨਹੀਂ ਬਣਦਾ। ਹਾਂ, ਜੇ ਆਗਿਆ ਕਰੋ ਤਾਂ ਭਾਬੀ-ਜੂ ਲਈ ਲੈਂਦਾ ਚੱਲਾਂ ?"

"ਤੇਰੀ ਭਾਬੀ-ਜੂ ਦੀ ਦਕਸ਼ਿਣਾ ਇਹਨਾਂ ਵਿਦਿਆਵਾਂ ਦੀ ਮਹਾਂ-ਗਿਆਨੀ ਹੈ।"

"ਅਨੰਤ, ਸਾਹਮਣੇ ਦੀ ਦੁਕਾਨ ਵੱਲ ਦੇਖੋ, ਜਿਸ ਉਤੇ ਇਕ ਪੰਗਤੀ ਵਿਚ ਵੀਸੀਆ ਗਊ ਦੀ ਪੂਛ ਦੇ ਚੌਰ ਲਟਕ ਰਹੇ ਹਨ। ਧਿਆਨ ਨਾਲ ਦੇਖੋ, ਉਥੇ ਹੀ ਤਾਂਬੇ, ਪਿੱਤਲ ਆਦਿ ਦੀਆਂ ਪੂਜਾ ਨਾਲ ਸੰਬੰਧਿਤ ਵਸਤਾਂ ਭਰੀਆਂ ਪਈਆਂ ਹਨ। ਸਾਹਿਤ-ਲੋਕ ਵਿਚ ਗੁਆਚੀ ਰਹਿਣ ਵਾਲੀ ਆਪਣੀ ਚੰਪਕ ਲਈ ਕੁਛ ਲੈ ਲਓ।"

ਅਨੰਤ ਹੱਸਿਆ, "ਉਹ ਤਾਂ ਸ਼ੁੱਧ ਚਾਰਵਾਕ ਹੈ, ਰਾਜਨ ! ਪਹਿਲੇ ਦਿਨ ਤਾਂ ਉਹਨੇ ਅਜਿਹੀ ਭਾਸ਼ਾ ਵਿਚ ਸਾਹਿਤ-ਚਰਚਾ ਛੇੜੀ ਕਿ ਮੈਂ ਘਬਰਾ ਗਿਆ। ਇਕ ਤਾਂ ਬਦਲਿਆ ਹੋਇਆ ਵੇਸ, ਦੂਜੇ ਸਾਹਿਤ ਦੀ ਗਗਨ-ਗਾਹੁੰਦੀ ਨਾਇਕਾ, ਵਿਚਕਾਰ ਪਤਲੇ ਸੂਤਰ ਵਿਚ ਲਟਕ ਗਿਆ ਭਾਰਤ-ਪ੍ਰਸਿੱਧ ਪ੍ਰਭਾਸ ਦੇਵ ਦਾ ਵੰਸ਼। ਜਦੋਂ ਉਹਨੇ ਆਪਣੀ ਮਿੱਠ-ਬੋਲੀ ਵਿੱਦਵਤਾ ਨਾਲ ਆਵਲ ਦੇਵੀ ਦਾ ਮਨ ਜਿੱਤ ਲਿਆ ਤਾ ਮੈਨੂੰ ਲਗਿਆ ਕਿ ਉਹ ਸਾਧਾਰਨ ਨਾਰੀ ਨਹੀਂ ਹੈ, ਸਾਡੇ ਕੰਮ ਵਿਚ ਸਹਾਇਕ ਹੀ ਹੋਵੇਗੀ।"

"ਇਕ ਚੀਜ਼ ਇਥੇ ਬਹੁਤ ਹੀ ਅਣੋਖੀ ਲੱਗ ਰਹੀ ਹੈ ਮੈਨੂੰ। ਅਸੀਂ ਇਸ ਭੀੜੀ ਗਲੀ ਵਿਚ ਜਿੰਨੀਆ ਵੀ ਦੁਕਾਨਾਂ ਦੇਖਦੇ ਜਾ ਰਹੇ ਹਾ, ਉਹਨਾਂ ਸਭ ਵਿਚ ਕਿੱਲਿਆਂ ਉਤੇ ਟੰਗੀਆਂ ਵੀਸੀਆ ਮਾਲਾਵਾਂ ਝੂਲ ਰਹੀਆਂ ਹਨ। ਇਹਨਾ ਮਣਕਿਆਂ ਉਤੇ ਰੰਗ ਵੀ ਉਤੋਂ ਪੋਚਿਆ ਹੋਇਆ ਨਹੀਂ ਲਗਦਾ। ਇਹ ਰੰਗ-ਬਰੰਗੀਆਂ ਮਾਲਾਵਾਂ ਸਾਡੇ ਆਦਿਵਾਸੀ ਪਰਿਵਾਰ ਦੀਆ ਕੁੜੀਆਂ ਅਤੇ ਬਹੂਆਂ ਨੂੰ ਬਹੁਤ-ਬਹੁਤ ਚੰਗੀਆਂ ਲੱਗਣਗੀਆਂ।"

ਕੀਰਤ ਨੇ ਦੁਕਾਨਦਾਰ ਤੋਂ ਪੁਛਿਆ, "ਕਿਉ ਸ਼੍ਰੀਮਾਨ, ਔਹ ਕਿੱਲੀ ਉਤੇ ਲਟਕਦੀਆਂ ਮਾਲਾਵਾ ਕਿਸ ਚੀਜ਼ ਦੀਆ ਬਣੀਆਂ ਹੋਈਆਂ ਹਨ ?"

"ਇਹਨਾਂ ਨੂੰ ਨਕਲੀ ਮੋਤੀ ਕਹਿੰਦੇ ਹਨ, ਰਾਜਨ, ਕਾਸ਼ੀ ਦੀ ਇਹ ਇਕ ਵਿਸ਼ੇਸ਼ ਸੁਗਾਤ ਹੈ। ਉਚੇ ਪਰਿਵਾਰਾ ਵਿਚ ਵੀ ਇਹਨਾਂ ਦੀ ਓਨੀ ਹੀ ਮੰਗ ਹੈ ਜਿੰਨੀ ਦੀਨ-ਦੁਖੀ ਪਰਜਾ ਵਿਚ।"

"ਸੌ ਮਾਲਾਵਾ ਦੇ ਦਿਉ।"

"ਸੌ ਤਾਂ ਇਸ ਸਮੇਂ ਨਹੀਂ ਹੋਣਗੀਆਂ, ਰਾਜਨ !"

"ਤੁਸੀਂ ਸੌ ਮਾਲਾ ਪ੍ਰਾਪਤ ਕਰ ਕੇ ਪੋਟਲੀ ਕਿਸੇ ਰਾਹੀਂ ਗਾਹੜਵਾਲ ਦੁਰਗ ਵਿਚ ਯੁਵ-ਰਾਜ ਗੋਵਿੰਦ ਕੋਲ ਪੁਜਦੀ ਕਰ ਦੇਣੀ।...ਕਿੰਨਾ ਮੁੱਲ ਹੋਇਆ ਇਹਨਾਂ ਦਾ ?"

"ਇਹ ਬਹੁਤ ਸਸਤੀਆ ਹੁੰਦੀਆ ਹਨ, ਰਾਜਨ ! ਇਕ ਕਾਰਸ਼ਾਪਣ ਵਿਚ ਪੰਜ ਸੌ ਮਾਲਾਵਾਂ ਵਿਕਦੀਆਂ ਹਨ।"

"ਠੀਕ ਹੈ। ਇਹ ਲਓ ਇਕ ਕਾਰਸ਼ਾਪਣ ਅਤੇ ਪੰਜ ਸੌ ਮਾਲਾਵਾਂ ਦੀ ਪੋਟਲੀ ਭੇਜ ਦੇਣੀ।"

## ਫੱਗਣ ਦੀ ਹਨੇਰੀ ਇਕਾਦਸੀ

ਪੁੰਡਰੀਕ, ਅਨੰਤ ਅਤੇ ਕੀਰਤ ਆਚਾਰੀਆ ਬ੍ਰਿਸ਼ਧ੍ਰਜ ਦੇ ਕੋਲ ਬੈਠੇ ਸਨ।

"ਆਚਾਰੀਆ, ਸਾਡਾ ਤ੍ਰਿਸੂਲ ਤਾਂ ਬਣ ਗਿਆ ਹੈ। ਬੱਸ ਮੈਨੂੰ ਕੁਛ ਘੋੜ-ਸਵਾਰਾਂ ਦੀ ਲੋੜ ਹੈ।"

"ਕਿੰਨੇ ਘੋੜ-ਸਵਾਰਾਂ ਦੀ ਲੋੜ ਹੈ, ਵਤਸ।"

"ਕੇਵਲ ਚਾਰ ਘੜੀਆਂ ਲਈ ਸੌ ਤੋਂ ਡੇਢ ਸੌ ਤੱਕ ਘੋੜ-ਸਵਾਰ ਚਾਹੀਦੇ ਹਨ।"

"ਬਿਲਕੁਲ ਨਿਸਚਿਤ ਸਮਾਂ ਦੱਸ। ਕੀ ਤੈਨੂੰ ਮੇਰੇ ਨਾਗਾ ਸੈਨਿਕਾਂ ਉੱਤੇ ਵਿਸ਼ਵਾਸ ਨਹੀਂ ਹੁੰਦਾ ?"

"ਆਚਾਰੀਆ, ਮੈਂ ਅਜਿਹੇ ਵੰਸ਼ ਵਿਚ ਪੈਦਾ ਹੋਇਆ ਹਾਂ, ਜਿਥੇ ਕਵਚਹੀਣ ਨਾਲ ਲੜਨਾ ਖਿਮਾ ਨਾ ਹੋਣ ਯੋਗ ਅਪਰਾਧ ਮੰਨਿਆ ਜਾਂਦਾ ਹੈ ਅਤੇ ਰਖਿਅਕ ਸਾਧਨਾਂ ਤੋਂ ਵਿਰਵੇ ਇਹਨਾਂ ਸੈਨਿਕਾਂ ਨੂੰ ਸ਼ੱਤਰੂ ਦੇ ਘੋੜ-ਸਵਾਰਾਂ ਦੇ ਸਾਹਮਣੇ ਝੋਕ ਦੇਣਾ ਮੈਂ ਸਵੀਕਾਰ ਨਹੀਂ ਕਰਾਂਗਾ।"

"ਤੂੰ ਇਹਨਾਂ ਨੂੰ ਆਪਣੇ ਘੋੜਿਆਂ ਦੇ ਪਿੱਛੇ ਤਾਂ ਰੱਖ ਸਕਦਾ ਹੈ ?"

"ਹਾਂ, ਇਹਨਾਂ ਨੂੰ ਘੋੜ-ਸਵਾਰਾਂ ਦੇ ਪਿੱਛੇ ਪੈਦਲ ਟੁਕੜੀ ਦੇ ਰੂਪ ਵਿਚ ਸ੍ਵੀਕਾਰ ਕਰ ਲਵਾਂਗਾ।"

"ਠੀਕ ਹੈ, ਡੇਢ ਸੌ ਘੋੜ-ਸਵਾਰ ਅਤੇ ਪੰਜ ਸੌ ਨਾਗਾ ਸੈਨਿਕਾਂ ਦਾ ਪ੍ਰਬੰਧ ਕਰ ਦੇਵਾਂਗਾ।"

"ਅਸੀਂ ਇਥੇ ਦੋ ਘੜੀਆਂ ਲਈ ਇਕਾਂਤ ਚਾਹੁੰਦੇ ਹਾਂ, ਆਚਾਰੀਆ !"

"ਪਹਿਰੇਦਾਰ ! ਕੀਰਤ ਵਾਲਾ ਕਮਰਾ ਖੋਲ੍ਹ ਦਿਉ ਅਤੇ ਨਾਸ਼ਤੇ ਦਾ ਪ੍ਰਬੰਧ ਵੀ ਕਰ ਦੇਣਾ।"

ਤਿੰਨੇ ਕੀਰਤ ਵਾਲੇ ਕਮਰੇ ਵਿਚ ਪੁੱਜੇ।

"ਭਾਈ-ਜੂ, ਇਹ ਤ੍ਰਿਸੂਲ ਕੀ ਹੈ ਜੀਹਦਾ ਜ਼ਿਕਰ ਤੁਸੀਂ ਵਾਰ-ਵਾਰ ਕਰਦੇ ਹੋ ?"

"ਸੁਣੋ ਪੁੰਡਰੀਕ, ਮੈਂ ਜਦੋਂ ਸੈਨਾਪਤੀ ਗੋਪਾਲ ਨੂੰ ਕਿਹਾ ਕਿ ਇਸ ਨਾਲ ਤ੍ਰਿਸੂਲ ਨਹੀਂ ਬਣੇਗਾ, ਤਾ ਉਹਦਾ ਜੋ ਵਿਸ਼ਲੇਸ਼ਣ ਮੈਂ ਪੇਸ਼ ਕੀਤਾ, ਉਸ ਨਾਲ ਤਾਂ ਉਹ ਕੁਛ-ਕੁਛ ਸਹਿਮਤ ਸਨ।"

ਪੁੰਡਰੀਕ ਬੋਲੇ, "ਹਾਂ, ਉਹ ਸਪੱਸ਼ਟ ਤੌਰ ਉਤੇ ਸੈਨਾਪਤੀ ਦੇ ਭੁੱਲਣ ਦਾ ਸਿੱਟਾ ਸੀ। ਦੋਵਾਂ ਰਾਹਾ ਉਤੇ ਧਿਆਨ ਕੇਂਦਰਿਤ ਰੱਖਣ ਕਾਰਨ ਉਹ ਭੁੱਲ ਗਏ ਕਿ ਖਜੂਰਾਹੋ ਅਤੇ ਮਹੋਬਾ ਇਸ ਰਣਨੀਤੀ ਵਿਚੋਂ ਲਾਂਭੇ ਰਹਿ ਗਏ।"

"ਇਹ ਇਕ ਹੋਰ ਤ੍ਰਿਸੂਲ ਹੈ। ਕਰਨ ਦੀ ਸਮੁੱਚੀ ਸੈਨਾ ਅਤੇ ਉਹਦੇ ਪਰਿਵਾਰ ਦੇ ਜੀਅ ਭੱਦਰਵਣ ਵਿਚ ਉਤਸਵ ਮਨਾਉਂਦੇ ਰਹਿਣਗੇ। ਉਸੇ ਸਮੇਂ ਖੱਬੇ ਪਾਸਿਉਂ ਚੰਦੇਲ ਸੈਨਾ ਲੈ ਕੇ

ਤੂੰ ਟੁੱਟ ਪਵੇਂਗਾ. ਸੱਜੇ ਪਾਸਿਉਂ ਅਨੰਤ ਗਾਹੜਵਾਲਾ ਦੇ ਤਿੰਨ ਹਜ਼ਾਰ ਘੋੜ-ਸਵਾਰਾਂ ਨੂੰ ਲੈ ਕੇ ਚੜ੍ਹਾਈ ਕਰ ਦੇਣਗੇ। ਬਚਿਆ ਵਿਚਕਾਰਲਾ ਹਿੱਸਾ। ਉਹਦੀ ਅਗਵਾਈ ਮੈਂ ਕਰਾਂਗਾ। ਉਸ ਵਿਚ ਸ਼ਾਮਲ ਹੋਣਗੇ ਯੁਵਰਾਜ ਗੋਵਿੰਦ, ਗੋਮਤੀ. ਸੂਰਜ ਚਾਚੂ. ਸੁਬੋਧ ਦੇਵ ਅਤੇ ਸ਼ੋਣਨਦ ਦੇ ਛੇ ਘੋੜ-ਸਵਾਰ। ਸਪੱਸ਼ਟ ਹੋਇਆ ? ਹੁਣ ਸਮਝੇ. ਤ੍ਰਿਸੂਲ ਕੀ ਹੈ ?"

ਪੁੰਡਰੀਕ ਨੇ ਕਿਹਾ, "ਸਮਝ ਤਾਂ ਗਿਆ, ਭਾਈ-ਜੂ। ਕੀ ਇਹਨੂੰ ਬੇਲੋੜਾ ਸੰਕਟ ਮੁੱਲ ਲੈਣਾ ਨਹੀਂ ਕਿਹਾ ਜਾਵੇਗਾ। ਵਿਚਕਾਰ ਦੇ ਏਨੇ ਦੁਰਬਲ ਹਿੱਸੇ ਸੰਬੰਧੀ ਇਹ ਕਲਪਨਾ ਕਰਨਾ ਕਿ ਤੁਸੀਂ ਆਪਣੀ ਰਾਖੀ ਵੀ ਕਰ ਲਵੋਗੇ ਅਤੇ ਸ਼ਤਰੂ ਨੂੰ ਪਿੱਛੇ ਭੱਜਣ ਲਈ ਬੇਵੱਸ ਵੀ ਕਰ ਦਿਉਗੇ, ਮੇਰੀ ਸਮਝ ਵਿਚ ਨਹੀਂ ਆਉਂਦਾ।"

ਅਨੰਤ ਦੀ ਰਾਇ ਸੀ, "ਮੈਂ ਤੁਹਾਡੇ ਨਾਲ ਸਹਿਮਤ ਹਾਂ, ਰਾਜਨ। ਤੁਸੀਂ ਵਿਚਕਾਰਲੇ ਹਿੱਸੇ ਵਿਚ ਜਿਨ੍ਹਾਂ ਲੋਕਾਂ ਨੂੰ ਸਾਮਲ ਕੀਤਾ ਹੈ, ਉਹਨਾਂ ਸਭ ਦੀ ਰਾਖੀ ਤੁਹਾਡੇ ਬਿਨਾ ਨਾ ਤਾਂ ਮੈਂ ਕਰ ਸਕਦਾ ਹਾਂ ਅਤੇ ਨਾ ਹੀ ਪੁੰਡਰੀਕ। ਵਿਚਕਾਰਲੇ ਹਿੱਸੇ ਵਿਚ ਆਚਾਰੀਆ ਬ੍ਰਿਸ਼ਧ੍ਵਜ ਦੇ ਡੇਢ ਸੌ ਘੋੜ-ਸਵਾਰ ਅਤੇ ਪੰਜ ਸੌ ਤ੍ਰਿਸੂਲਧਾਰੀ ਨਾਗੇ ਕੇਵਲ ਭੀੜ, ਭਾਜੜ ਅਤੇ ਭੈਅ ਪੈਦਾ ਕਰਨ ਲਈ ਸਾਮਲ ਕੀਤੇ ਗਏ ਹਨ। ਕਰਨ ਦੇ ਘੋੜ-ਸਵਾਰ ਪਹਿਲੀ ਗੱਲ ਤਾਂ ਏਨੀ ਛੇਤੀ ਘੇਰੇਬੰਦ ਹੋਣਗੇ ਨਹੀਂ। ਜਾਜਲ ਰਾਸ਼ਟਰਕੂਟ ਉਹਨੂੰ ਸਲਾਹ ਦੇਵੇਗਾ ਕਿ ਤੁਰਤ ਕਾਸੀ ਤੋਂ ਪਿੱਛੇ ਦੱਖਣ ਵੱਲ ਨਿੱਕਲ ਚੱਲੋ, ਅਸੀਂ ਉਚਿਤ ਸਥਾਨ ਉਤੇ ਘੇਰਾ ਘੱਤਾਂਗੇ। ਦਿੱਦਾਪਾਲ ਅਤੇ ਰੁਦਰਪਾਲ ਪ੍ਰਚੰਡ ਲਈ ਕਾਫ਼ੀ ਹਨ।"

ਏਨੇ ਨੂੰ ਪਹਿਰੇਦਾਰ ਨਾਸਤਾ ਲੈ ਆਇਆ। ਉਹਨੇ ਦਰਵਾਜ਼ਾ ਥਪਥਪਾਇਆ। ਪੁੰਡਰੀਕ ਨੇ ਦਰਵਾਜ਼ਾ ਖੋਲ੍ਹ ਦਿੱਤਾ।

ਕੀਰਤ ਬੋਲੇ. "ਇਥੇ ਹੀ ਰੱਖ ਦਿਓ, ਆਰੀਆ।....ਤੁਹਾਡੇ ਨਾਗਾ ਸੈਨਿਕਾਂ ਦੇ ਸੈਨਾ-ਪਤੀ ਕੌਣ ਹਨ ?"

ਪਹਿਰੇਦਾਰ ਨੇ ਕਿਹਾ. "ਮੈਂ ਆਚਾਰੀਆ ਦੀ ਆਗਿਆ ਤੋਂ ਬਿਨਾ ਇਹਦਾ ਉੱਤਰ ਨਹੀਂ ਦੇ ਸਕਦਾ।"

ਨਾਸਤਾ ਲੈਣ ਤੋਂ ਮਗਰੋਂ ਤਿੰਨੇ ਕਮਰੇ ਤੋਂ ਬਾਹਰ ਆਏ ਅਤੇ ਆਚਾਰੀਆ ਬ੍ਰਿਸ਼ਧ੍ਵਜ ਦੇ ਕੋਲ ਪਹੁੰਚੇ।

"ਕਹੋ. ਪੁੱਤਰ ?"

"ਆਚਾਰੀਆ, ਜੇ ਨਾਗਾ ਸੈਨਿਕਾਂ ਦੇ ਸੈਨਾਪਤੀ ਨਾਲ ਸਾਡੀ ਸੰਖੇਪ ਜਿਹੀ ਗੱਲਬਾਤ ਹੋ ਜਾਂਦੀ ਤਾਂ ਸਹੀ ਵਿਉਂਤ ਸਾਹਮਣੇ ਆ ਜਾਂਦੀ।"

"ਪਹਿਰੇਦਾਰ ! ਬੀਰ ਰੁਦਰ ਨੂੰ ਭੇਜੋ।"

ਬੀਰ ਰੁਦਰ ਸੱਚ-ਮੁੱਚ ਰੁਦਰ ਸਨ। ਕਾਲਾ ਸਰੀਰ, ਭੂਰੇ ਵਾਲਾਂ ਦੀਆਂ ਝੂਲਦੀਆਂ ਹੋਈਆਂ ਜਟਾਵਾਂ, ਅੰਗਿਆਰਿਆਂ ਵਾਂਗ ਦਗਦੀਆਂ ਅੱਖਾਂ ਅਤੇ ਹੱਥ ਵਿਚ ਕੁਮਕੁਮ ਨਾਲ ਰੰਗਿਆ ਹੋਇਆ ਤ੍ਰਿਸੂਲ।

ਆਚਾਰੀਆ ਬ੍ਰਿਸ਼ ਨੇ ਕਿਹਾ. "ਗਣ-ਅਧਿਅਕਸ਼ ਬੀਰ ਰੁਦਰ ! ਇਹ ਹੈ ਮੇਰਾ ਪੁੱਤਰ ਕੀਰਤ ਅਤੇ ਇਹ ਦੋ ਹਨ ਇਹਦੇ ਅਮਾਤਿਐ ਅਤੇ ਸੈਨਾਪਤੀ। ਤੁਸੀਂ ਇਕਾਂਤ ਕਮਰੇ ਵਿਚ

ਇਸ ਲੜਕੇ ਦੀਆ ਗੱਲਾਂ ਸੁਣ ਲਵੋ ਅਤੇ ਇਹਦੇ ਲਈ ਜੋ ਵੀ ਸਹਾਇਤਾ ਸੰਭਵ ਹੋਵੇ, ਕਰਨ ਦੀ ਕਿਰਪਾ ਕਰੋ ।"

"ਰਾਜਨ ! ਤੁਹਾਡੇ ਨਾ ਨਾਲ ਕਾਸ਼ੀ ਗੂੰਜ ਰਹੀ ਹੈ। ਤੁਹਾਡੇ ਖੜਗ-ਚਾਲਨ ਅਤੇ ਪੌਣ-ਪੰਖੀ ਘੋੜੇ ਦੀਆਂ ਕਹਾਣੀਆਂ ਮੈਂ ਸੁਣ ਚੁਕਿਆ ਹਾਂ । ਤੁਹਾਨੂੰ ਮਿਲਣ ਦੀ ਬੜੀ ਇੱਛਾ ਸੀ। ਅੱਜ ਨੰਦੀਸ਼ਵਰ ਨੇ ਉਹ ਅਵਸਰ ਵੀ ਲਿਆ ਹੀ ਦਿੱਤਾ ।"

"ਆਓ ਆਰੀਆ ! ਮੇਰੀ ਬੇਨਤੀ ਸੁਣ ਲਵੋ ।"

"ਬੇਨਤੀ ਨਹੀਂ ਰਾਜਨ, ਹੁਕਮ ਕਰੋ ।"

ਕੀਰਤ ਨੇ ਬੀਰ ਰੁਦਰ ਨੂੰ ਸਾਰੀ ਸਥਿਤੀ ਸਮਝਾ ਦਿੱਤੀ। ਉਹ ਘੋੜ-ਸਵਾਰਾਂ ਦੇ ਪਿਛੇ ਚੱਲਣ ਨੂੰ ਤਿਆਰ ਨਹੀਂ ਸਨ। ਪਰ ਜਦੋਂ ਕੀਰਤ ਨੇ ਉਹਨਾਂ ਦੇ ਚਰਨ ਫੜ ਲਏ ਤਾਂ ਬੀਰ ਰੁਦਰ ਹੱਸੇ, "ਬਾਬਾ ਕਹਿੰਦੇ ਹਨ ਕਿ ਕੀਰਤ ਦੇ ਮੋਹ-ਬੰਧਨ ਨੂੰ ਤੋੜ ਦੇਣਾ ਬਹੁਤ ਔਖਾ ਹੈ । ਚਲੋ ਰਾਜਨ ! ਤੁਹਾਡੀ ਅਗਵਾਈ ਵਿਚ ਇਕ ਨਵਾਂ ਅਨੁਭਵ ਵੀ ਪ੍ਰਾਪਤ ਕਰ ਲਈਏ !"

ਤਦੇ ਬਾਬਾ ਰਿਤਧ੍ਰਜ ਆਏ, "ਵਾਹ ! ਇਥੇ ਤਾਂ ਤ੍ਰਿਵੈਂਣੀ ਵਹਿ ਰਹੀ ਹੈ। ਸੁਖ ਹੀ ਸੁਖ ਹੈ ।"

ਕੀਰਤ ਨੇ ਬਾਬਾ ਦੇ ਚਰਨ ਛੂਹੇ, "ਬਾਬਾ, ਤੁਸੀਂ ਆਨੰਦ-ਪ੍ਰਸੰਨ ਤਾਂ ਹੋ ?"

"ਕਿਉਂ ਲੜਕੇ, ਕੀ ਮੇਰਾ ਮੁਖ-ਮੰਡਲ ਤੈਨੂੰ ਕੁਮਲਾਇਆ ਲਗਦਾ ਹੈ ?"

"ਕੁਮਲਾਇਆ ਤਾਂ ਮੈਂ ਨਹੀਂ ਕਹਾਂਗਾ, ਬਾਬਾ, ਪਰ ਥੋੜ੍ਹਾ ਉਦਾਸ ਜ਼ਰੂਰ ਹੈ ।"

"ਕੀਰਤ ਜ਼ਰਾ ਮੇਰੇ ਕਮਰੇ ਵਿਚ ਚੱਲ ਤਾਂ ! ਪਹਿਰੇਦਾਰ, ਇਹਨਾਂ ਮਹਾ-ਪੁਰਸ਼ਾਂ ਨੂੰ ਬੈਠਣ ਲਈ ਨਾਲ ਵਾਲਾ ਕਮਰਾ ਖੋਲ੍ਹ ਦ ।"

ਬਾਬਾ ਨੇ ਦਰਵਾਜ਼ਾ ਬੰਦ ਕਰਦਿਆਂ ਕਿਹਾ, "ਕੀਰਤ, ਮੈਂ ਪਿਛਲੀ ਰਾਤ ਤੋਂ ਬੇਚੈਨ ਹਾ । ਮੈਂ ਕਰਨ ਦੇ ਕੌਲਾਗੁਰੂ ਚੰਡੇਸਵਰ ਤਿਵਾੜੀ ਨੂੰ ਕੋਈ ਬਹੁਤ ਵੱਡਾ ਤਾਂਤਰਿਕ ਨਹੀਂ ਮੰਨਦਾ। ਪਰ ਉਹਨੇ ਅੱਜ ਇੱਕੀ ਦਿਨਾਂ ਤੋਂ ਪੀਤਾਂਬਰਾ ਦੀ ਜੋ ਕਾਰਜ-ਸਿੱਧੀ ਅਰਾਧਨਾ ਕੀਤੀ ਹੈ, ਉਹਦਾ ਬਲੀ-ਪਸੂ ਤੂੰ ਹੈਂ। ਭਾਵ ਆਟੇ ਦੀ ਤੇਰੀ ਮੂਰਤੀ ਬਣਾ ਕੇ, ਪ੍ਰਾਣ-ਪ੍ਰਤਿਸ਼ਠਾ ਕਰ ਕੇ, ਪੁਤਲੇ ਵਿਚ ਕਿੱਲ ਗੱਡ ਕੇ ਉਹ ਹਵਨਕੁੰਡ ਵਿਚ ਪਾਉਂਦਾ ਰਿਹਾ ਹੈ । ਇਹਦੇ ਪ੍ਰਭਾਵ ਨੂੰ ਖੰਡਿਤ ਕਰਨ ਦਾ ਕੇਵਲ ਇਕ ਉਪਾਅ ਹੈ ਕਿ ਕੌਲਪੂਜਾ ਆਰੰਭ ਹੋਣ ਤੋਂ ਲੈ ਕੇ ਚਕਰਵਰਤੀ ਦਾ ਮੁਕਟ ਪਹਿਨਾਉਣ ਤੱਕ ਕਿਸੇ ਤਰ੍ਹਾਂ ਯੱਗ ਵਿਚ ਵਿਘਣ ਪਾ ਦਿੱਤਾ ਜਾਵੇ ।"

"ਬਾਬਾ, ਤੁਸੀਂ ਬਿਨਾਂ-ਕਾਰਨ ਚਿੰਤਾਤੁਰ ਹੋ ਰਹੇ ਹੋ। ਮੈਂ ਰਾਖ ਦਾ ਢੇਰ ਨਹੀਂ ਹਾਂ। ਭਗਵਤੀ ਯੋਗਮਾਇਆ ਅਤੇ ਕੁਲਦੇਵੀ ਮੈਹਰ ਦੀ ਸ਼ਾਰਦਾ ਦੇ ਦੋ-ਦੋ ਕਵਚ ਜੀਹਦੀ ਰਾਖੀ ਕਰ ਰਹੇ ਹੋਣ, ਉਹ ਇਸ ਕਾਲੇ ਜਾਦੂ ਤੋਂ ਡਰ ਕੇ ਭੱਜ ਜਾਵੇਗਾ ? ਇਹ ਅਸੰਭਵ ਹੈ, ਬਾਬਾ !"

"ਹੁਣ ਤੈਨੂੰ ਮੈਂ ਕੀ ਸਮਝਾਵਾਂ ! ਜਾਣਦਾ ਸੀ ਕਿ ਤੂੰ ਇਹ ਗੱਲ ਤਿਣਕੇ ਵਾਂਗ ਉਡਾ ਦੇਵੇਂਗਾ। ਪਰ ਮੈਂ ਚਿੰਤਾ-ਮੁਕਤ ਹੋ ਨਹੀ ਰਿਹਾ ।"

"ਬਾਬਾ, ਤੁਸੀਂ ਸ਼ਿਵਰਾਤਰੀ ਨੂੰ ਆਚਾਰੀਆ ਬ੍ਰਿਸ਼ਧ੍ਰਜ ਦੇ ਨਾਲ ਜ਼ਰੂਰ ਚੱਲੋਗੇ ਨਾ ?"

"ਮੈਂ ਤਾਂ ਜਦੋਂ ਕਹੇਂ, ਤਿਆਰ ਹਾ, ਪਰ ਤੇਰਾ ਆਚਾਰੀਆ ਕਹਿਣ ਲਗਿਆ ਕਿ ਚਰਣਾਦਰੀ

ਦਾ ਸੰਕਟ ਟਲ ਜਾਵੇਗਾ, ਫੇਰ ਹੀ ਅਸੀਂ ਇਥੋਂ ਚੱਲਾਂਗੇ।"

"ਠੀਕ ਹੈ ਬਾਬਾ, ਆਗਿਆ ਦਿਉ !"

ਕੀਰਤ ਨੇ ਪੁਛਿਆ, "ਕਿਉਂ ਆਰੀਆ ਬੰਧੂਜੀਵ, ਤੁਹਾਡੀ ਵਿਉਂਤ ਵਿਚ ਕੋਈ ਬਾਧਾ ਤਾਂ ਨਹੀਂ ਹੈ ਨਾ ?"

"ਰਾਜਨ, ਉਹ ਇਕ ਸੌ ਪੰਜਾਹ ਪ੍ਰਤੀਸ਼ਤ ਠੀਕ ਹੈ, ਨਿਰਵਿਘਣ ਹੈ।"

"ਤੁਸੀਂ ਘੋੜੇ ਉਤੇ ਤਾਂ ਚੜ੍ਹ ਲੈਂਦੇ ਹੋ ਨਾ ?"

"ਹਾਂ ਰਾਜਨ, ਥੋੜ੍ਹਾ-ਬਹੁਤ ਅਭਿਆਸ ਹੈ।"

"ਤੁਸੀਂ ਸ਼ਰਮਾ ਜੀ ?"

"ਕਦੀ ਚੜ੍ਹਿਆ ਤਾਂ ਨਹੀਂ, ਰਾਜਨ, ਪਰ ਜੁਝੌਤੀ ਦੇ ਧੁਰ ਦੱਖਣ ਤੱਕ ਤੁਹਾਡੇ ਨਾਲ ਚੱਲਣਾ ਮੇਰੇ ਸੁਭਾਗ ਦਾ ਫਲ ਹੈ। ਰਤਨੇਸ਼ ਅਜੇ ਤੱਕ ਸ਼ਾਬਦਿਕ ਘੋੜ-ਦੌੜ ਵਿਚ ਦੌੜਦਾ ਰਿਹਾ ਹੈ। ਉਹਨੂੰ ਯਥਾਰਥਕ ਸੰਕਟ ਨਾਲ ਜੂਝਣ ਦਾ ਜੋ ਮੌਕਾ ਮਿਲਿਆ ਹੈ, ਉਹਨੂੰ ਉਹ ਛੱਡ ਨਹੀਂ ਸਕਦਾ।"

"ਮੇਰੀ ਸੈਨਿਕ ਟੁਕੜੀ ਤਾਂ ਇਹਨੂੰ ਕਿਹਾ ਨਹੀਂ ਜਾ ਸਕਦਾ, ਕਿਉਂਕਿ ਇਸ ਦਲ ਵਿਚ ਚੰਦੇਲਾਂ ਦੀ ਗਿਣਤੀ ਨਾਂ-ਮਾਤਰ ਹੈ। ਹਾਂ, ਕੁਛ ਬਲ੍ਹਦ-ਗੱਡੀਆਂ ਖਾਣ-ਪੀਣ ਦਾ ਸਾਮਾਨ ਲੈ ਕੇ ਚੱਲਣਗੀਆਂ। ਉਹਨਾਂ ਦੇ ਪਿਛੇ ਤਿੰਨ-ਚਾਰ ਸੌ ਘੋੜ-ਸਵਾਰ ਵੀ ਰਹਿਣਗੇ, ਤਾਂ ਜੋ ਸ਼ੱਤਰੂ ਉਹਨਾਂ ਨੂੰ ਰਾਖੀ ਤੋਂ ਵਿਰਵੀਆਂ ਸਮਝ ਕੇ ਲੁੱਟਣ ਦਾ ਜਤਨ ਨਾ ਕਰੇ।"

"ਅਸੀਂ ਅਦਲਾ-ਬਦਲੀ ਕਰ ਲਈ ਹੈ, ਰਾਜਨ।"

"ਕੇਹੀ ਅਦਲਾ-ਬਦਲੀ ?"

ਰਤਨੇਸ਼ ਬੋਲਿਆ, "ਤੁਸੀਂ ਲੋਚਨ ਨੂੰ ਘੋੜਾ ਦੁਆਓ, ਕਿਉਂਕਿ ਉਹਦੇ ਟੱਟੂ ਉਤੇ ਮੈਂ ਜਾਵਾਂਗਾ।"

"ਕਿਉਂ ਲੋਚਨ, ਤੈਨੂੰ ਕੋਈ ਔਖ ਤਾਂ ਨਹੀਂ ਹੋਵੇਗੀ ?"

"ਰਾਜਾ ! ਤੂੰ ਹੁੰਦਾ ਹੈਂ ਤਾਂ ਲੋਚਨ, ਕੀ ਕਹਿੰਦੇ ਹਨ ਉਹਨੂੰ, ਹਨੂਮਾਨ ਬਣ ਜਾਂਦਾ ਹੈ। ਮੈਂ ਕੇਵਲ ਘੋੜੇ ਉਤੇ ਚੜ੍ਹਾਂਗਾ ਹੀ ਨਹੀਂ, ਤਲਵਾਰ ਵਾਹ ਕੇ ਵੀ ਦਿਖਾਵਾਂਗਾ।"

ਕੀਰਤ ਨੇ ਪੁਛਿਆ, "ਕਿਉਂ ਸ਼ਰਮਾ ਜੀ, ਮਧੂ ਬੇਟੀ ਨੂੰ ਇਉਂ ਹੀ ਛੱਡ ਦੇਵਾਂਗੇ ?"

"ਮੈਂ ਆਪਣੇ ਗੂੜ੍ਹੇ ਮਿੱਤਰ ਨਾਲ ਉਹਦੇ ਰਹਿਣ ਦਾ ਪ੍ਰਬੰਧ ਕਰ ਦਿੱਤਾ ਹੈ, ਰਾਜਨ !"

"ਆਰੀਆ ਅਖਿਲੇਸ਼, ਤੁਸੀਂ ਕੁਛ ਗੰਭੀਰਤਾ ਨਾਲ ਸੋਚ ਕੇ ਦੱਸੋ ਕਿ ਕੀ ਤੁਸੀਂ ਅਤੇ ਤੁਹਾਡੇ ਚਾਰ ਘੋੜ-ਸਵਾਰ ਏਨੇ ਵੱਡੇ ਸੰਕਟ ਵਿਚ ਕੁੱਦਣ ਲਈ ਤਤਪਰ ਹੋ ?"

"ਕੁੱਦਣ ਲਈ ਤਤਪਰ ਹੀ ਨਹੀਂ ਹਾਂ, ਰਾਜਨ, ਪੂਰੀ ਬ੍ਰਹਮਪੁਰੀ ਸਾਨੂੰ ਆਏ ਦਿਨ ਉਤਸਾਹਿਤ ਕਰਦੀ ਹੈ ਕਿ ਸਰਾਪ ਨੂੰ ਕੱਟਣ ਦਾ ਇਹ ਪਹਿਲਾ ਮੌਕਾ ਆਇਆ ਹੈ, ਇਹਨੂੰ ਗੁਆਉਣਾ ਨਹੀਂ।"

"ਠੀਕ ਹੈ ! ਮੇਰੇ ਸੰਕਟ ਵਿਚ ਕੁੱਦਣ ਲਈ ਉਤਸੁਕ ਕਾਸ਼ੀਵਾਸੀਆਂ ਨੂੰ ਮੇਰਾ ਪ੍ਰਨਾਮ। ਯਾਦ ਰੱਖੋ, ਜੋ-ਜੋ ਗੁਪਤ ਸਥਾਨ ਨਿਸਚਿਤ ਹੋਏ ਹਨ, ਉਹਦੇ ਅਨੁਸਾਰ

ਮਹਾਂ-ਸ਼ਿਵਰਾਤਰੀ ਦੀ ਠੀਕ ਦੁਪਹਿਰ ਨੂੰ ਫੇਰ ਮਿਲਾਂਗੇ।"

"ਜੈ ਵਿਸ਼ਵੇਸ਼ਵਰ !"

"ਜੈ ਕੰਦਾਰੀਆ !"

## 58

## ਮਹਾਂ-ਸ਼ਿਵਰਾਤਰੀ

ਠੀਕ ਸਵੇਰ ਵੇਲੇ ਚੰਦੇਲ ਘੋੜ-ਸਵਾਰ ਚੰਦਰਸੇਤੂ ਦੇ ਕੋਲ ਬਿਰਛ-ਬੂਟਿਆਂ ਵਿਚ ਘੋੜੇ ਛੁਪਾ ਕੇ ਗੱਲਾਂ ਕਰ ਰਹੇ ਸਨ।

"ਅੱਜ ਸਭ ਗੱਲਾਂ ਸਪਸ਼ੱਟ ਹੋ ਜਾਣਗੀਆਂ। ਅਸੀਂ ਆਪ ਆਪਣੀਆਂ ਅੱਖਾਂ ਨਾਲ ਪੌਣ-ਪੰਖੀ ਪ੍ਰਚੰਡ ਨੂੰ ਦੇਖਾਂਗੇ। ਰਾਜਾ ਦਾ ਅਣੋਖਾ ਖੜਗ-ਚਾਲਨ ਅਤੇ ਕਰਨ ਦੇ ਪੱਚੀ ਹਜ਼ਾਰ ਘੋੜ-ਸਵਾਰਾਂ ਨਾਲ ਕੇਵਲ ਪੰਜ ਹਜ਼ਾਰ ਘੋੜ-ਸਵਾਰਾਂ ਨੂੰ ਲੈ ਕੇ ਲੜਨ ਦਾ ਉਤਸ਼ਾਹ ਅਤੇ ਆਤਮ-ਵਿਸ਼ਵਾਸ ਵੀ ਦੇਖਾਂਗੇ।"

ਸ਼ੋਭੂ ਬਨਾਫਰ ਨੇ ਧਰਮਸ਼ਾਲਾ ਦਾ ਦੁਆਰ ਖੜਕਾਇਆ, "ਸੈਨਾਪਤੀ !"

ਅਨੰਤ ਅਸ਼ਨਾਨ, ਆਦਿ ਤੋਂ ਵਿਹਲੇ ਹੋ ਕੇ ਬੈਠੇ ਸਨ। ਉਹਨਾਂ ਨੇ ਦਰਵਾਜ਼ੇ ਉਤੇ ਥਪਥਪਾਹਟ ਦੀ ਆਵਾਜ਼ ਸੁਣੀ ਅਤੇ ਦਰਵਾਜ਼ਾ ਖੋਲ੍ਹ ਦਿੱਤਾ। "ਵਾਹ ਭਾਈ ਸ਼ੋਭੂ, ਬਹੁਤ ਦਿਨਾਂ ਮਗਰੋਂ ਤੁਹਾਨੂੰ ਮਿਲਿਆ ਹਾਂ। ਕਿਵੇਂ ਹੋ ?"

"ਠੀਕ ਹਾਂ, ਅਮਾਤਿਐ। ਕੱਲ੍ਹ ਰਾਤ ਨੂੰ ਦੁਰਗਪਤੀ ਅਭਿਮਨਿਊ ਨੇ ਮੈਨੂੰ ਬੁਲਾ ਕੇ ਕਿਹਾ, 'ਉਂਜ ਆਗਿਆ ਤਾਂ ਇਕ ਹਜ਼ਾਰ ਘੋੜ-ਸਵਾਰਾਂ ਨੂੰ ਭੇਜਣ ਦੀ ਹੀ ਮਿਲੀ ਹੈ, ਪਰ ਤੂੰ ਦੋ ਹਜ਼ਾਰ ਲੈ ਕੇ ਮੂੰਹ-ਹਨੇਰੇ ਹੀ ਜਾ ਅਤੇ ਚੰਦਰਸੇਤੂ ਦੇ ਨੇੜੇ ਸਭ ਘੋੜਿਆਂ ਅਤੇ ਸੈਨਿਕਾਂ ਨੂੰ ਛੁਪਾ ਕੇ ਗਾਹੜਵਾਲ ਦੁਰਗ ਦੇ ਕੋਲ ਵਾਲੀ ਧਰਮਸ਼ਾਲਾ ਵਿਚ ਸੈਨਾਪਤੀ ਪੁੰਡਰੀਕ ਨੂੰ ਮਿਲ। ਅਮਾਤਿਐ, ਕੀ ਸੈਨਾਪਤੀ ਪੁੰਡਰੀਕ ਨਹੀਂ ਹਨ ?"

"ਆ ਰਹੇ ਹਨ ਸ਼ੋਭੂ। ਤੇਰੇ ਸੈਨਿਕਾਂ ਨੇ ਨਾਸ਼ਤਾ ਕਰ ਲਿਆ ?"

"ਉਹ ਸਭ ਆਦਿਵਾਸੀ ਹਨ ਜੋ ਆਪਣੇ ਨਾਲ ਬਾਜਰੇ ਦੀਆਂ ਮੋਟੀਆ-ਮੋਟੀਆਂ ਰੋਟੀਆਂ ਅਤੇ ਲੂਣ-ਮਿਰਚ ਲੈ ਕੇ ਤੁਰਦੇ ਹਨ। ਉਹ ਕਦੀ ਨਾਸ਼ਤੇ ਅਤੇ ਭੋਜਨ ਦੀ ਮੰਗ ਨਹੀਂ ਕਰਦੇ।"

ਤਦੇ ਖੱਦਰ ਦੇ ਪਰਨੇ ਨਾਲ ਵਾਲਾਂ ਦੇ ਪਾਣੀ ਨੂੰ ਸੁਕਾਉਂਦੇ ਹੋਏ ਪੁੰਡਰੀਕ ਆਏ, "ਬਈ ਸ਼ੋਭੂ, ਕਦੋਂ ਆਏ ?"

"ਹੁਣੇ ਆ ਰਿਹਾ ਹਾਂ, ਸੈਨਾਪਤੀ।"

"ਕਿਉਂ ਗੋਵਿੰਦ, ਤੂੰ ਕੀਹਦੇ ਨਾਲ ਜਾ ਰਿਹਾ ਹੈਂ ?" ਦੇਵੀ ਰਾਲਹਿ ਦੀਆਂ ਅੱਖਾਂ

ਛਲਕ ਪਈਆਂ ਸਨ। ਨਰਪਤਿ ਚੰਦਰ, ਮਦਨ ਚੰਦਰ, ਆਦਿ ਵੀ ਕੁਛ ਅਸਥਿਰ ਲੱਗ ਰਹੇ ਸਨ।

"ਚਿੰਤਾ ਨਾ ਕਰ, ਮਾਂ, ਮੈਂ ਭਾਈ-ਜੂ ਦੇ ਨਾਲ ਰਹਾਂਗਾ। ਉਹ ਤਾਂ ਹਾਸੇ ਨਾਲ ਕਹਿ ਰਹੇ ਸਨ ਕਿ ਸਾਡੇ ਦਲ ਦਾ ਸੈਨਾਪਤੀ ਗੋਵਿੰਦ ਹੈ।"

ਤਦੇ ਕੀਰਤ ਆ ਗਏ, "ਮਾਤਸ੍ਰੀ, ਜਦੋਂ ਲੜਾਈ ਵਿਚ ਜਾਣ ਦੀ ਗੱਲ ਸੁਣ ਕੇ ਹੀ ਤੁਸੀਂ ਘਬਰਾਉਣ ਲੱਗੇ ਹੋ, ਤਾਂ ਭਵਿੱਖ ਵਿਚ ਜੇ ਅਜਿਹਾ ਅਵਸਰ ਆ ਜਾਵੇ ਕਿ ਆਏ ਦਿਨ ਯੁੱਧ ਹੁੰਦਾ ਰਹੇ, ਤਾਂ ਤੁਹਾਡੇ ਤਾਂ ਪ੍ਰਾਣ ਹੀ ਨਿੱਕਲ ਜਾਣਗੇ। ਤੁਸੀਂ ਜਾਣ ਤਾਂ ਦਿਉ ਗੋਵਿੰਦ ਨੂੰ। ਇਹਦੀ ਤਲਵਾਰ ਦੇ ਵਾਰ ਨਾਲ ਸ਼ੱਤਰੂ ਕਿਵੇਂ ਘਾਇਲ ਹੁੰਦਾ ਹੈ, ਕਿਵੇਂ ਮਰਦਾ ਹੈ, ਅਜੇ ਇਹ ਸਭ ਤਾ ਦੇਖਿਆ ਹੀ ਨਹੀਂ !"

ਪਹਿਰੇਦਾਰ ਨੇ ਆਵਾਜ਼ ਦਿੱਤੀ, "ਬੱਬਰ ਚਾਚੂ, ਤੁਹਾਨੂੰ ਤੁਹਾਡੇ ਰਾਜਾ ਬੁਲਾ ਰਹੇ ਹਨ।"

ਬੱਬਰ ਹੱਥ ਜੋੜ ਕੇ ਸਾਹਮਣੇ ਖੜ੍ਹੇ ਹੋ ਗਏ, "ਕੀ ਆਗਿਆ ਹੈ, ਰਾਜਨ ?"

"ਬੱਬਰ ਚਾਚੂ, ਪੂਰੇ ਪਰਿਵਾਰ ਨੂੰ ਲੈ ਕੇ ਚੱਲ ਰਹੇ ਹੋ ਕਿ ਇਕੱਲੇ ?"

"ਮੈਂ ਇਕੱਲਾ ਕਿਉਂ ਜਾਵਾਂ ? ਮੈਂ ਤਾਂ ਪੂਰੇ ਪਰਿਵਾਰ ਦੇ ਨਾਲ ਜਾਵਾਂਗਾ। ਮੇਰੇ ਲਈ, ਰਾਜਾ, ਇਕ ਘੋੜਾ ਦੁਆ ਦਿਉ ਅਤੇ ਮੇਰੇ ਪਰਿਵਾਰ ਲਈ ਗੱਡੀ।"

"ਗੋਵਿੰਦ, ਅਜਿਹੇ ਕਿੰਨੇ ਘੋੜੇ ਹਨ ਜਿਨ੍ਹਾਂ ਲਈ ਸਵਾਰ ਨਹੀਂ ਹਨ ?"

"ਦਸ ਹੋਣਗੇ।"

"ਪਾਰਸ ਦੇਵ ਨੂੰ ਕਹਾ ਕੇ ਬੱਬਰ ਚਾਚੂ ਲਈ ਇਕ ਘੋੜਾ ਦਿਵਾ ਦਿਉ, ਤੁਰਤ।"

ਪੀਤਾਂਬਰ ਦਾ ਲਾਂਗੜ, ਉਸੇ ਰੰਗ ਦਾ ਚਮਕਦਾ ਹੋਇਆ ਅੰਗਰਖਾ ਅਤੇ ਉਹਦੇ ਹੇਠਾਂ ਪਿੱਤਲ ਦਾ ਅਟੁੱਟ ਕਵਚ। ਸੰਧੂਰੀ ਰੰਗ ਦੀ ਪਗੜੀ ਜਿਸ ਵਿਚ ਸੀਅਕ ਦਾ ਬਣਾਇਆ ਕੰਦਾਰੀਆ ਦਾ ਲਘੂ-ਚਿੱਤਰ ਸੰਭਾਲ ਕੇ ਰੱਖ ਲਿਆ ਗਿਆ ਸੀ। ਪੈਰਾਂ ਵਿਚ ਗੋਡਿਆਂ ਤੱਕ ਜੁੱਤੇ। ਨੀਲੇ ਰੰਗ ਦਾ ਕਸਿਆ ਹੋਇਆ ਕਮਰਕਸਾ ਜਿਸ ਵਿਚ ਦੋਵੇਂ ਪਾਸੇ ਤਲਵਾਰਾਂ ਝੂਲ ਰਹੀਆ ਸਨ। ਖੱਬੇ ਪਾਸੇ ਧਨੁਸ਼ ਅਤੇ ਗਰਦਨ ਦੇ ਕੋਲ ਬਾਣਾ ਨਾਲ ਭਰਿਆ ਤਰਕਸ਼ ਜਿਸ ਉਤੇ ਅਤਿਅੰਤ ਮਹੀਨ ਕਲਾ ਨਾਲ ਬਾਜ ਦੀ ਤਸਵੀਰ ਉੱਕਰੀ ਹੋਈ ਸੀ।

"ਤੂੰ ਤਿਆਰ ਹੈਂ, ਗੋਮਤੀ ?"

"ਹਾਂ, ਆਰੀਆ-ਪੁੱਤਰ !"

"ਤੇਰੇ ਬਸਤਰਾ, ਆਦਿ ਦੀ ਪੇਟੀ ਗੱਡੀ ਵਿੱਚ ਰੱਖੀ ਜਾ ਚੁੱਕੀ ਹੈ ਨਾ ?"

"ਜੀ ਹਾ।"

ਕੀਰਤ ਨੇ ਮਾਤਾ ਰਾਲਹਿ ਦੇ ਚਰਨ ਛੂਹੇ। ਜਦੋ ਉਹ ਪ੍ਰਿਥਵੀ ਦੇਵੀ ਦੇ ਪੈਰ ਛੂਹਣ ਲੱਗੇ, ਉਹ ਬੋਲੀ, "ਤੂੰ ਕੇਵਲ ਚਾਰ ਮਹੀਨਿਆ ਵਿਚ, ਬੇਟੇ, ਸਾਨੂੰ ਇਸ ਪ੍ਰਕਾਰ ਮੋਹ-ਬੰਧਨ ਵਿਚ ਬੰਨ੍ਹ ਲਿਆ ਹੈ ਕਿ ਤੈਨੂੰ ਵਿਦਾ ਕਰਦਿਆਂ ਦਿਲ ਨੂੰ ਕੁਛ ਹੋ ਰਿਹਾ ਹੈ। ਪੁੱਤਰ, ਗੋਵਿੰਦ ਦਾ ਧਿਆਨ ਰੱਖੀ।"

"ਮਾਤਸ਼੍ਰੀ। ਇਹਨਾ ਚਾਰ ਮਹੀਨਿਆ ਵਿਚ ਤੁਸੀਂ ਪਹਿਲੀ ਵਾਰ ਬੋਲੇ ਹੋ। ਜਦੋਂ ਕੀਰਤ ਯੁੱਧ-ਖੇਤਰ ਵਿਚ ਡਿੱਗ ਪਵੇਗਾ ਤਦ ਹੀ ਗੋਵਿੰਦ ਨੂੰ ਕੋਈ ਛੂਹ ਸਕੇਗਾ।"

"ਗੋਵਿੰਦ, ਤੂੰ ਬਾਕੀ ਲੋਕਾ ਨੂੰ ਲੈ ਕੇ ਚੱਲ। ਭੱਦਰਵਣ ਦੇ ਉੱਤਰੀ ਹਿੱਸੇ ਵਿਚ ਵੇਲਾਂ ਦੇ ਓਹਲੇ ਚੁੱਪ-ਚਾਪ ਖੜ੍ਹੇ ਰਹਿਣਾ।"

ਕੀਰਤ ਬਬੂਕੀ ਮਾਰ ਕੇ ਪ੍ਰਚੰਡ ਉਤੇ ਚੜ੍ਹ ਗਏ। ਗੋਮਤੀ ਦਾ ਸਭ ਸਤਿਕਾਰਿਤ ਵਿਅਕਤੀਆ ਨਾਲ ਅਠਾਰਾ ਸਾਲਾ ਤੋ ਸੰਬੰਧ ਸੀ। ਉਹ ਉਹਨੂੰ ਹਝੋਕਾ ਮਾਰ ਕੇ ਤਾ ਤੋੜ ਨਹੀ ਸੀ ਸਕਦੀ। ਸਭ ਦੀਆ ਅਸੀਸਾ ਨਾਲ ਉਹਦਾ ਪੱਲਾ ਭਰਿਆ ਹੋਇਆ ਸੀ। ਉਹ ਰਿਪੁੰਜੈ ਉਤੇ ਬੈਠੀ ਅਤੇ ਪ੍ਰਚੰਡ ਦੇ ਨਾਲ ਖੜ੍ਹੀ ਹੋ ਗਈ। ਦੋਵੇਂ ਘੋੜੇ ਨੰਦੀਸਵਰ ਪਹੁੰਚੇ।

"ਪਹਿਰੇਦਾਰ ਚਾਚੂ !"

"ਆਓ ਰਾਜਨ !"

"ਤੁਸੀਂ ਬਾਬਾ ਨੂੰ ਕਹੋ ਕਿ ਕੇਵਲ ਦਸ ਪਲਾ ਲਈ ਬਸਤਰ ਪਹਿਣ ਕੇ ਆ ਜਾਣ, ਉਹਨਾ ਨੇ ਮੇਰੇ ਨਾਲ ਕੇਦਾਰੇਸਵਰ ਜਾਣਾ ਹੈ।"

ਬਾਬਾ ਹਸਦੇ ਹੋਏ ਬੋਲੇ, "ਕਿਉਂ ਉਇ ਕੌਤਕੀ, ਕੀ ਸੰਕਲਪ ਹੈ ਤੇਰੀ ਆਤਮਾ ਦਾ ?"

"ਬਾਬਾ, ਨਾਲ ਚੱਲ ਕੇ ਦੇਖ ਲਓ।"

ਬਾਬਾ ਘੋੜੇ ਉਤੇ ਬੈਠੇ ਅਤੇ ਤਿੰਨ ਘੋੜ-ਸਵਾਰ ਕੇਦਾਰੇਸ਼ਵਰ ਦੇ ਕੋਲ ਪਹੁੰਚੇ।

"ਬ੍ਰਹਮਚਾਰੀ ਚਾਚੂ !"

"ਬੋਲ !"

"ਤੁਸੀਂ ਭੱਦਰਵਣ ਵਿਚ ਸਿੱਧ ਚੰਦੋਇਆ ਵਾਲੇ ਮੰਡਪ ਵਿਚ, ਬਿਲਕੁਲ ਅਗਲੀ ਪੰਗਤੀ ਵਿਚ ਜਾ ਕੇ ਬੈਠੋ ਅਤੇ ਜਦੋਂ ਚਕਰਵਰਤੀ ਦੇ ਐਲਾਨ ਦੇ ਨਾਲ ਕਰਨ ਦੇ ਗੁਰੂ ਕੌਲਾਚਾਰੀਆ ਮੁਕਟ ਪਹਿਣਾਉਣ ਲੱਗਣ ਤਾ ਧਿਆਨ ਨਾਲ, ਬੇਹੱਦ ਧਿਆਨ ਨਾਲ ਦੇਖਦੇ ਰਹੋ। ਫੇਰ ਤੁਰਤ ਭੱਜਦੇ ਹੋਏ ਆ ਕੇ ਇਥੇ ਦੱਸੋ ਕਿ ਕੀ ਹੋਇਆ।"

"ਹੁਣੇ ਗਿਆ", ਬ੍ਰਹਮਚਾਰੀ ਸਿਵੇਂਦਰ ਨੇ ਚਾਦਰ ਦੀ ਬੁੱਕਲ ਮਾਰੀ ਅਤੇ ਸਿੱਧ ਚੰਦੋਇਆ ਵਾਲੇ ਮੰਡਪ ਵੱਲ ਤੁਰ ਪਏ।

"ਬਾਬਾ, ਤੁਹਾਨੂੰ ਸਹਾਰਾ ਦੇ ਕੇ ਹੇਠਲੇ ਮੰਡਪ ਦੇ ਛੱਜੇ ਤੱਕ ਤਾਂ..."

"ਚੱਲ-ਚੱਲ, ਵੱਡਾ ਆਇਆ ਸਹਾਰਾ ਦੇਣ ਵਾਲਾ !"

ਕੀਰਤ, ਗੋਮਤੀ ਅਤੇ ਬਾਬਾ ਪੌੜੀਆ ਲੰਘਦੇ ਹੋਏ ਉਸ ਛੱਜੇ ਉਤੇ ਪਹੁੰਚੇ ਜੋ ਕਾਸੀ ਨੂੰ ਇਕ ਨਵੀ ਦਿੱਖ ਵਿਚ ਪੇਸ਼ ਕਰਨ ਦਾ ਜਤਨ ਕਰ ਰਿਹਾ ਸੀ।

"ਕਿਉ ਕੀਰਤ, ਇਥੋਂ ਤਾ ਮੰਡਪ ਕਾਫੀ ਦੂਰ ਹੈ ?"

"ਤੁਸੀ ਕਰਨ ਨੂੰ ਦੇਖ ਸਕਦੇ ਹੋ ਕਿ ਨਹੀ ?"

"ਕਰਨ ਤਾ ਸਾਫ ਦਿਖਾਈ ਦੇ ਰਿਹਾ ਹੈ। ਉਹਦੇ ਕੋਲ ਆਵਲ ਦੇਵੀ ਵੀ ਹੈ।"

ਕੀਰਤ ਨੇ ਆਪਣਾ ਧਨੁਸ ਸੰਭਾਲਿਆ, "ਬਾਬਾ, ਤੁਸੀ ਯੱਗ ਵਿਚ ਤੂੜ ਪਾਉਣ ਨੂੰ ਕਿਹਾ ਸੀ ਨਾ, ਮੈਂ ਮਘੋਰਾ ਪਾ ਰਿਹਾ ਹਾ।"

ਤਦੇ ਕੌਲਾਚਾਰੀਆ ਨੇ ਤਾੜੀਆਂ ਦੀ ਗੜਗੜਾਹਟ ਵਿਚ ਅਤਿਅੰਤ ਮਹਿੰਗਾ ਰਤਨਾਂ-ਜੜਿਆ ਮੁਕਟ ਚੁੱਕਿਆ।

ਕੀਰਤ ਨੇ ਆਪਣੇ ਧਨੁਸ਼ ਉੱਤੇ ਅਰਧ-ਚੰਦਰ ਦੇ ਆਕਾਰ ਦਾ ਪੰਖਧਾਰੀ ਆਂਜਲਿਕ ਤੀਰ ਚਾੜ੍ਹਿਆ।

"ਕੀ ਤੂੰ ਉਹਦੀ ਹੱਤਿਆ ਕਰੇਂਗਾ ?"

"ਕੀਰਤ ਲਲਕਾਰੇ ਬਿਨਾਂ ਕਦੀ ਕਿਸੇ ਦੀ ਹੱਤਿਆ ਨਹੀਂ ਕਰਦਾ, ਬਾਬਾ !"

ਕੌਲਾਚਾਰੀਆ ਨੇ ਮੁਕਟ ਨੂੰ ਸਿਰ ਉਤੇ ਸਜਾਇਆ। ਤਦੇ ਧਨੁਸ਼ ਵਿਚੋਂ ਬਾਣ ਛੁੱਟਿਆ ਅਤੇ ਕਰਨ ਦੇ ਕੀਮਤੀ ਮੁਕਟ ਨੂੰ ਚਾਰ ਟੋਟਿਆਂ ਵਿਚ ਵੰਡ ਗਿਆ। ਲਹੂ ਦਾ ਇਕ ਚੰਦਰ-ਆਕਾਰ ਚਿੰਨ੍ਹ ਉਹਦੇ ਮੱਥੇ ਉਤੇ ਸਪੱਸ਼ਟ ਝਲਕ ਰਿਹਾ ਸੀ। ਦਰਸ਼ਕ ਤਾੜੀਆਂ ਵਜਾ ਰਹੇ ਸਨ।

ਇਸ ਵਾਰ ਕੀਰਤ ਨੇ ਤਰਕਸ਼ ਵਿਚੋਂ ਪੰਖਧਾਰੀ ਸੂਈ-ਬਾਣ ਕੱਢਿਆ।

"ਤੂੰ ਇਹ ਬਾਣ ਕੀਹਦੇ ਲਈ ਕੱਢਿਆ ਹੈ, ਵਤਸ ?"

"ਬਾਬਾ, ਦੇਖਦੇ ਜਾਓ।"

ਕਰਨ ਦੇ ਗੁਰੂ ਕੌਲਾਚਾਰੀਆ ਚੰਡੇਸ਼ਵਰ ਨੇ ਮੁਕਟ ਨੂੰ ਟੋਟੇ ਹੁੰਦੇ ਦੇਖਿਆ। ਉਹ ਹੈਰਾਨੀ ਨਾਲ ਪੂਰਬ ਦਿਸ਼ਾ ਵੱਲ ਦੇਖ ਰਹੇ ਸਨ ਕਿ ਤਦੇ ਧਨੁਸ਼ ਵਿਚੋਂ ਸੂਈ-ਬਾਣ ਛੁੱਟਿਆ ਅਤੇ ਸਿੱਧਾ ਕੌਲਾਚਾਰੀਆ ਦੇ ਸੱਜੇ ਨੇਤਰ ਵਿਚ ਧਸ ਗਿਆ।

"ਬਾਬਾ, ਇਹ ਹੈ ਸੰਜੀਵਨੀ ਵਿਦਿਆ ਦੇ ਇਕ-ਮਾਤਰ ਗਿਆਤਾ ਕੌਲਾਚਾਰੀਆ ਨੂੰ ਕੀਰਤ ਦੀ ਭੇਟ। ਹੁਣ ਉਹ ਅਸਲ ਸ਼ੁਕਰਾਚਾਰੀਆ ਬਣ ਗਏ !"

ਤਿੰਨੇ ਉੱਤਰ ਕੇ ਹੇਠਾਂ ਆਏ ਅਤੇ ਘੋੜਿਆਂ ਉੱਤੇ ਬੈਠ ਬ੍ਰਹਮਚਾਰੀ ਜੀ ਦੀ ਉਡੀਕ ਕਰਨ ਲੱਗੇ।

"ਵਾਹ ਮੇਰੇ ਸ਼ੇਰ ! ਕੇਹੀ ਅਦੁਭੁਤ ਧਨੁਸ਼-ਵਿਦਿਆ ਹੈ ਤੇਰੀ ! ਕਰਨ ਦਾ ਮੁਕਟ ਚਾਰ ਟੋਟਿਆਂ ਵਿਚ ਟੁੱਟ ਗਿਆ ਅਤੇ ਉਹਦੇ ਗੁਰੂ ਕੌਲਾਚਾਰੀਆ ਚੰਡੇਸ਼ਵਰ ਦੀ ਇਕ ਅੱਖ ਫੁੱਟ ਗਈ। ਦੇਖੋ, ਸਾਹਮਣਿਉਂ ਕੁਛ ਘੋੜੇ ਆ ਰਹੇ ਹਨ, ਤੁਸੀਂ ਲੋਕ ਅੱਗੇ ਵਾਲੀ ਗਲੀ ਵਿਚੋਂ ਨਿਕਲ ਜਾਓ।"

"ਕੀਰਤ, ਅੱਜ ਮੈਂ ਪਹਿਲੀ ਵਾਰ ਜਾਣਿਆ ਕਿ ਤੂੰ ਤਲਵਾਰ ਦਾ ਹੀ ਅਜਿੱਤ ਯੋਧਾ ਨਹੀਂ, ਧਨੁਸ਼-ਵੇਦ ਦਾ ਵੀ ਅਦੁਤੀ ਗਿਆਤਾ ਹੈਂ, ਪੁੱਤਰ !"

"ਬਾਬਾ, ਜੈ ਨੰਦੀਸ਼ਵਰ।"

"ਜੈ ਨੰਦੀਸ਼ਵਰ। ਮੈਂ ਅਜੇ ਓਟ ਵਿਚ ਬੈਠ ਕੇ ਸਭ ਕੁਛ ਇਥੋਂ ਹੀ ਦੇਖਾਂਗਾ। ਤੂੰ ਬਹੂ ਨੂੰ ਲੈ ਕੇ ਜਾ।"

ਕੀਰਤ ਅਤੇ ਗੋਮਤੀ ਦੇ ਆ ਜਾਣ ਨਾਲ ਪੂਰੀ ਪੰਗਤੀ ਦਾ ਘੇਰਾ ਬਣ ਗਿਆ।

"ਕਾਸ਼ੀ ਦੀ ਜਨਤਾ ਨੂੰ ਚੰਦੇਲ ਕੀਰਤ ਦਾ ਅੰਤਿਮ ਪ੍ਰਨਾਮ !"

ਚਾਰਾਂ ਪਾਸਿਆਂ ਤੋਂ ਦਿਸ਼ਾਵਾ ਗੂੰਜਣ ਲੱਗੀਆਂ। ਬੋਲਾਂ ਵਿਚ ਏਨਾ ਭਿਆਨਕ ਤੁਰ੍ਹੀ-ਨਾਦ ਸੀ ਕਿ ਸੈਂਕੜੇ ਹੱਥ ਦੂਰ ਬੈਠੇ ਲੋਕ ਵੀ ਸੁਣ ਸਕਦੇ ਸਨ।

"ਕਾਸ਼ੀ ਦੇ ਸਾਊ-ਸਰਲ ਨਾਗਰਿਕੋ, ਤੁਹਾਡੇ ਹੁਕਮ ਨੂੰ ਠੁਕਰਾ ਕੇ ਇਸ ਧੋਖੇਬਾਜ਼ ਕਰਨ ਨੂੰ ਮੈਂ ਮਾਫ਼ ਕਰਦਾ ਰਿਹਾ ਹਾਂ। ਪਤਾ ਲਗਿਆ ਹੈ ਕਿ ਇਹਨੇ ਆਪਣੇ ਗੁਰੂ ਕੌਲਾਚਾਰੀਆ ਤੋਂ ਮੇਰੇ ਵਿਰੁੱਧ ਕਾਰਜ-ਸਿੱਧੀ ਦੇਵ-ਅਰਾਧਨਾ ਕਰਵਾਈ ਹੈ। ਮੇਰੇ ਰਖਵਾਲੇ ਭਗਵਾਨ ਕੰਦਾਰੀਆ ਹਨ, ਦੇਵੀ ਯੋਗਮਾਇਆ ਹੈ ਅਤੇ ਤੀਜਾ ਕਵਚ ਮੈਂ ਆਪ ਹਾਂ, ਮੇਰੀ ਅਟੁੱਟ ਇੱਛਾ-ਸ਼ਕਤੀ ਹੈ। ਤੁਹਾਨੂੰ ਸਭ ਨੂੰ ਬੇਨਤੀ ਹੈ ਕਿ ਤੁਸੀਂ ਇਹ ਚੰਦੋਇਆਂ ਵਾਲਾ ਮੰਡਪ ਛੱਡ ਕੇ ਉੱਤਰ ਵੱਲ ਨਿੱਕਲ ਜਾਓ। ਤੁਸੀਂ ਸਭ ਨੇ ਮੁਕਟ-ਭੰਗ ਹੁੰਦਾ ਅਤੇ ਕੌਲਾਚਾਰੀਆ ਨੂੰ ਸਾਖਿਆਤ ਸ਼ੁੱਕਰਾਚਾਰੀਆ ਬਣਦਾ ਦੇਖ ਕੇ ਤਾੜੀਆਂ ਮਾਰੀਆਂ ਹੋਣਗੀਆਂ। ਹੁਣ ਭੱਦਰਵਣ ਦੇ ਉੱਤਰੀ ਹਿੱਸੇ ਵਿਚ ਆ ਜਾਓ। ਦੇਖੋ, ਕਰਨਮੇਰੂ ਭਵਨ ਵਿਚੋਂ ਲਾਟਾਂ ਨਿੱਕਲ ਰਹੀਆਂ ਹਨ। ਮੈਂ ਕਰਨ ਦੇ ਇਕ-ਇਕ ਚਿੰਨ੍ਹ ਨੂੰ ਮਿਟਾ ਦੇਵਾਂਗਾ। ਤੁਸੀਂ ਛੇਤੀ ਲਾਂਭੇ ਹਟ ਜਾਓ। ਕੀਰਤ ਕਿਸੇ ਨੂੰ ਵੀ ਕਸ਼ਟ ਨਹੀਂ ਦਿੰਦਾ। ਫੇਰ ਤੁਸੀਂ ਤਾਂ ਮੇਰੇ ਦਿਲ ਦੇ ਟੁਕੜੇ ਹੋ।"

ਕਾਫ਼ੀ ਲੋਕ ਮੰਡਪ ਛੱਡ ਕੇ ਤਾੜੀਆਂ ਮਾਰਦੇ ਹੋਏ ਭੱਦਰਵਣ ਦੇ ਉੱਤਰੀ ਹਿੱਸੇ ਵੱਲ ਤੁਰ ਪਏ। ਇਕ ਭਿਆਨਕ ਭੈ ਨਾਲ ਸਭ ਕੰਬ ਰਹੇ ਸਨ।

ਤਦੇ ਕੀਰਤ ਨੇ ਪ੍ਰਚੰਡ ਉਤੇ ਲਟਕਦਾ ਸੱਜ-ਮੁਖੀ ਸੰਖ ਕਢਿਆ ਅਤੇ ਮੂੰਹ ਨਾਲ ਲਾਇਆ। ਮਾਤਾ ਸ਼ਾਰਦਾ ਅਤੇ ਵਿੰਧਿਆਵਾਸਿਨੀ ਦੀਆਂ ਦਿਸ਼ਾਵਾਂ ਵਿਚ ਆਪਣਾ ਸਤਿ-ਕਾਰ ਭੇਟ ਕੀਤਾ ਅਤੇ ਭਿਆਨਕ ਗੜਗੜਾਹਟ ਦੇ ਨਾਲ ਕੰਨਾਂ ਦੇ ਪਰਦੇ ਪਾੜਨ ਵਾਲੀ ਧੁਨੀ ਚਾਰੇ ਪਾਸੇ ਫ਼ੈਲ ਗਈ, "ਜੈ ਕੰਦਾਰੀਆ ! ਜੈ ਕੰਦਾਰੀਆ !!"

ਪੁੰਡਰੀਕ ਖੱਬੇ ਪਾਸਿਉਂ ਘੋੜ-ਸਵਾਰ ਲੈ ਕੇ ਟੁੱਟ ਪਏ। ਇਕੱਠੀਆਂ ਹੀ ਸੈਨਾਵਾਂ ਖੱਬਿਉਂ, ਸੱਜਿਉਂ ਅਤੇ ਵਿਚਕਾਰੋਂ ਮੰਡਪ ਵੱਲ ਵਧੀਆਂ।

ਜਾਜਲ ਦੇਵ ਬੋਲਿਆ, "ਭੱਜੋ ਮਹਾਰਾਜ ! ਇਸ ਤ੍ਰਿਸੂਲ ਤੋਂ ਬਚਣਾ ਔਖਾ ਹੈ। ਤੁਸੀਂ ਵੱਧ ਤੋਂ ਵੱਧ ਜਿੰਨੀ ਸੈਨਾ ਬਚਾ ਲਵੋਗੇ, ਉਹੋ ਤੁਹਾਡੇ ਅੰਤਿਮ ਯੁੱਧ ਵੇਲੇ ਕੰਮ ਦੇਵੇਗੀ। ਇਸ ਰਣਨੀਤੀ ਨੂੰ ਦੇਖੋ ਕਿ ਇਕੋ ਤੀਰ ਨਾਲ ਚਕਰਵਰਤੀ ਦੇ ਐਲਾਨ ਦੀ ਸ਼ੋਭਾ ਭੰਗ ਕਰ ਦਿੱਤੀ। ਸੁਣਿਆ ਹੈ ਕਿ ਕੀਰਤ ਨੇ ਕਿਹਾ ਸੀ, 'ਮੈਂ ਬਹੁਰੂਪੀਏ ਪੌਂਡਰਕ ਨੂੰ ਵਾਸੂਦੇਵ ਨਹੀਂ ਬਣਨ ਦੇਵਾਂਗਾ'।"

ਇਹ ਗੱਲਬਾਤ ਹੋ ਹੀ ਰਹੀ ਸੀ ਕਿ ਕੀਰਤ ਦੀ ਅਗਵਾਈ ਵਿਚ ਇਕ ਛੋਟੀ ਜਿਹੀ ਟੁਕੜੀ ਨੇ ਪਹਿਰੇਦਾਰਾ ਨੂੰ ਮਲੀਆਮੇਟ ਕਰਦਿਆ ਪੰਡਾਲ ਵਿਚ ਪ੍ਰਵੇਸ਼ ਕੀਤਾ।

ਸਾਹਮਣੇ ਦਿੱਦਾਪਾਲ ਮੁਸਕਰਾਉਂਦਾ ਹੋਇਆ ਖੜ੍ਹਾ ਸੀ, "ਕਿਉ ਉਇ ਨੀਚ ? ਤੂੰ ਚੰਗਾ ਨਿਸ਼ਾਨੇਬਾਜ਼ ਹੈਂ। ਸੁਣਦਾ ਹਾਂ ਕਿ ਖੜਗ-ਚਾਲਕ ਵੀ ਚੰਗਾ ਹੈਂ। ਪਰ ਤੂੰ ਕੇਵਲ ਮੁੱਠੀ-ਭਰ ਘੋੜ-ਸਵਾਰਾਂ ਨਾਲ ਜਗਤ-ਵਿਜੈ ਦਾ ਹੰਕਾਰ ਕਰਨ ਵਾਲਾ, ਨਟ-ਵਿਦਿਆ ਦਿਖਾਉਣ ਵਾਲਾ ਸ਼ੈਲੂਸ਼ ਹੀ ਨਿੱਕਲਿਆ।"

"ਕਮੀਣੇ !" ਕੀਰਤ ਨੇ ਪ੍ਰਚੰਡ ਨੂੰ ਅੱਡੀ ਲਾਈ। ਉਹ ਹਵਾ ਵਿਚ ਉੱਛਲਿਆ ਅਤੇ ਕੀਰਤ ਦੀ ਤਲਵਾਰ ਦੇ ਇਕ ਤੇਜ਼ ਵਾਰ ਨਾਲ ਦਿੱਦਾਪਾਲ ਧਰਤੀ ਉਤੇ ਰੁੜ੍ਹ ਗਿਆ। ਕੀਰਤ ਨੇ ਦੂਜੀ ਅੱਡੀ ਲਾਈ ਅਤੇ ਪ੍ਰਚੰਡ ਨੇ ਆਪਣੇ ਅਗਲ ਪੈਰਾਂ ਨਾਲ ਦਿੱਦਾਪਾਲ ਦੀ ਲਾਸ਼ ਹਵਾ ਵਿਚ ਉਛਾਲ ਦਿੱਤੀ।

"ਹਰ-ਹਰ ਮਹਾਂਦੇਵ !"

"ਹਰ-ਹਰ ਮਹਾਂਦੇਵ !!"

ਗਾਹੜਵਾਲ ਸੈਨਾ ਅਨੰਤ ਦੀ ਅਗਵਾਈ ਵਿਚ ਸ਼ੱਤਰੂ ਨੂੰ ਚੀਰਦੀ, ਧਰਤੀ ਦਰੜਦੀ ਹੋਈ ਵਧੀ ਜਾ ਰਹੀ ਸੀ। ਜਦੋਂ ਤਕ ਕਰਨ ਦੇ ਘੋੜ-ਸਵਾਰ ਯੁੱਧ ਲਈ ਤਿਆਰ ਹੁੰਦੇ, ਤਦ ਤੱਕ ਚੌਥਾ ਹਿੱਸਾ ਸੈਨਿਕ ਧਰਤੀ ਉੱਤੇ ਸੌਂ ਗਏ ਸਨ। ਕਰਨ, ਆਵਲ ਦੇਵੀ, ਯਸ਼ ਕਰਨ ਅਤੇ ਰਣਵਾਸ ਦੀਆਂ ਇਸਤਰੀਆਂ, ਸਭ ਪਾਗਲਾਂ ਵਾਂਗ ਭੱਜਣ ਲੱਗੇ। ਕਰਨ ਭੱਜ ਕੇ ਇਕ ਘੋੜੇ ਉੱਤੇ ਚੜ੍ਹ ਗਿਆ ਅਤੇ ਅਨੰਤ ਦੇ ਸਾਹਮਣੇ ਆ ਗਿਆ, "ਕਿਉਂ ਉਇ ਧੋਖੇਬਾਜ਼, ਤੂੰ ਏਨੇ ਨਿਰਛਲ ਸਨੇਹ ਦੇ ਬਦਲੇ ਸਾਨੂੰ ਵਿਸ਼ ਪਿਆਇਆ ? ਲੈ, ਅੱਜ ਤੇਰਾ ਸਾਰਾ ਹਿਸਾਬ ਚੁਕਾ ਦਿੰਦਾ ਹਾਂ।"

"ਮੈਂ ਵੀ ਇਸੇ ਘੜੀ ਦੀ ਉਡੀਕ ਵਿਚ ਸੀ, ਕਰਨ ! ਤੇਰੇ ਸਾਰੇ ਸੈਨਾਪਤੀਆਂ ਦੀ ਹੱਤਿਆ ਤਾਂ ਰਾਜੇਸ਼ਵਰ ਕੀਰਤ ਨੇ ਆਪ ਕਰ ਦਿੱਤੀ। ਹੁਣ ਮੇਰੇ ਲਈ ਬਚਿਆ ਹੀ ਕੌਣ ਹੈ ! ਪਰ ਤੂੰ ਹੈਂ ਸਾਹਮਣੇ। ਮੈਂ ਵੀ ਇਹ ਖਲੋਤਾ ਹਾਂ।"

ਅਨੰਤ ਨੇ ਘੋੜਾ ਕਰਨ ਦੇ ਸਾਹਮਣੇ ਖੜ੍ਹਾ ਕਰ ਦਿੱਤਾ ਅਤੇ ਅਜਿਹਾ ਉਛਲਿਆ ਕਿ ਕਰਨ ਨੂੰ ਪਤਾ ਵੀ ਨਾ ਲਗਿਆ ਕਿ ਉਹ ਕਿਧਰ ਗਿਆ। ਤਦੇ ਤਲਵਾਰ ਦੇ ਇਕ ਭਿਆਨਕ ਵਾਰ ਨਾਲ ਕਰਨ ਬੇਸੁੱਧ ਹੋ ਕੇ ਡਿੱਗ ਪਿਆ।

"ਭੱਜੋ ! ਰਾਜੇ ਦੀ ਲਾਸ਼ ਨੂੰ ਸ਼ੱਤਰੂ ਨਾ ਚੁੱਕ ਲਿਜਾਵੇ !" ਜਾਜਲ ਦੇ ਹੁਕਮ ਨਾਲ ਪੰਜ ਸੌ ਘੋੜ-ਸਵਾਰ ਕਰਨ ਨੂੰ ਚੁੱਕ ਕੇ ਅੰਦਰ ਲੈ ਗਏ। ਲੋਹ-ਟੋਪ ਧਸ ਗਿਆ ਸੀ। ਕਰਨ ਦੇ ਸਿਰ ਵਿਚ ਫੱਟ ਤਾਂ ਹਲਕਾ ਹੀ ਸੀ, ਪਰ ਪ੍ਰਭਾਵ ਡੂੰਘਾ ਸੀ।

ਕਰਨ ਦੇ ਤੀਹ ਹਜ਼ਾਰ ਘੋੜ-ਸਵਾਰ ਘਬਰਾ ਕੇ ਭੱਜਣ ਲੱਗੇ। ਸਭ ਗੰਗਾ ਦੇ ਪੱਛਮੀ ਤੱਟ ਤੋਂ ਚੁਨਾਰ ਵੱਲ ਭੱਜ ਪਏ। ਕਰਨ ਦੇ ਘਾਇਲ ਸਰੀਰ ਦੇ ਨਾਲ ਆਵਲ ਦੇਵੀ ਅਤੇ ਯਸ ਕਰਨ ਨੂੰ ਇਕ ਘੋੜਾ-ਰਥ ਵਿਚ ਬਿਠਾ ਕੇ ਪੰਜ ਸੌ ਅੰਗ-ਰਖਿਅਕਾ ਦੀ ਰਾਖੀ ਵਿਚ ਚੁਨਾਰ ਵੱਲ ਭੇਜ ਦਿੱਤਾ ਗਿਆ। ਤਦੇ ਪੰਗਤੀ ਤੋੜ ਕੇ ਪੰਜ ਸੌ ਨਾਗਾ ਸੈਨਿਕਾ ਨੇ ਜੈ-ਬੋਲਾ ਬੋਲਿਆ, "ਜੈ ਨੰਦੀਸਵਰ ! ਜੈ ਨੰਦੀਸ਼ਵਰ !!"

ਨੰਗ-ਧੜੰਗ, ਸ਼ਿਵ ਦੇ ਗਣ-ਅਧਿਅਕਸ ਬੀਰ ਰੁਦਰ ਨੇ ਲਲਕਾਰਾ ਮਾਰਿਆ ਅਤੇ ਭਜਦੇ ਹੋਏ ਘੋੜ-ਸਵਾਰਾਂ ਉਤੇ ਤ੍ਰਿਸੂਲ ਵਰ੍ਹਨ ਲੱਗੇ। ਤ੍ਰਿਸੂਲ ਲਗਦਾ, ਚੀਰ ਕੇ ਸਰੀਰ ਵਿਚ ਧਸਦਾ ਅਤੇ ਸੈਨਿਕ ਰੁੜ੍ਹ ਕੇ ਘੋੜੇ ਤੋਂ ਹੇਠਾਂ ਡਿੱਗ ਪੈਂਦਾ। ਨਾਗਾ ਸੈਨਿਕ ਫਰ ਤ੍ਰਿਸੂਲ ਖਿਚਦੇ ਅਤੇ ਲਹੂ-ਨ੍ਹਾਤਾ ਤ੍ਰਿਸੂਲ ਕਿਸੇ ਹੋਰ ਘੋੜ-ਸਵਾਰ ਵੱਲ ਵਗਾਹੁੰਦੇ।

ਸੁਬੋਧ ਦੇਵ ਨੂੰ ਇਹ ਜ਼ਿੰਮੇਵਾਰੀ ਸੌਂਪੀ ਗਈ ਕਿ ਸ਼ੋਣ ਤੋਂ ਜਾਣ ਵਾਲੀਆਂ ਗੱਡੀਆ ਦੀ ਗਿਣਤੀ ਕਰ ਕੇ ਡੇਢ ਸੌ ਘੋੜ-ਸਵਾਰਾ ਨਾਲ ਸੁਰਖਿਅਤ ਸੋਣਨਦ ਉਤੇ ਪੁੱਜੇ।

"ਕਿਉਂ ਆਰੀਆ, ਤੁਸੀਂ ਲੜੇ ਨਹੀਂ ?"

"ਸੁਣ ਦਕਸ਼ਿਣਾ, ਇਹ ਚੰਚਲ ਗੱਲਾਂ ਰਾਜਾ ਨਾਲ ਕਰਿਆ ਕਰ, ਮੇਰੇ ਨਾਲ ਨਹੀਂ।"

"ਤੁਸੀਂ ਤਾ ਗੁੱਸੇ ਹੋ ਗਏ, ਪਿਤਾ-ਸਰੂਪ ! ਜੇ ਮੇਰਾ ਜਾਣਾ ਤੁਹਾਨੂੰ ਅਨੁਚਿਤ ਲੱਗ ਰਿਹਾ ਹੋਵੇ, ਤਾ ਅਸੀਂ ਅਜੇ ਕਾਸ਼ੀ ਵਿਚ ਹੀ ਹਾ, ਇਥੇ ਹੀ ਉੱਤਰ ਜਾਂਦੀ ਹਾ।"

"ਬੁਰਾ ਮੰਨ ਗਈ ? ਤੇਰ ਬਿਨਾਂ ਗੋਮਤੀ ਜੀਵੇਗੀ ਨਹੀਂ, ਦਕਸ਼ਿਣਾ ! ਤੂੰ ਮੈਨੂੰ ਪਿਤਾ-ਸਰੂਪ ਕਿਹਾ ਹੈ ਤਾਂ ਇਕ ਗੱਲ ਸੁਣ ਲੈ। ਦੇਵੀ ਰਾਲਹਿ ਤੈਨੂੰ ਹੋਛੀ ਅਤੇ ਨਿਰਲੱਜ ਕਹਿ ਰਹੀ ਸੀ। ਉਹਨਾਂ ਨੇ ਦੋ-ਇਕ ਵਿਅੰਗ ਗੋਮਤੀ ਉਤੇ ਵੀ ਕਸੇ। 'ਕੀਰਤ ਧੱਕੇ ਨਾਲ ਮੇਰੇ ਗੋਵਿੰਦ ਨੂੰ ਲੈ ਗਿਆ। ਮੇਰੀ ਸੈਨਾ ਲੈ ਲਈ।' ਉਹ ਅਜਿਹੀਆਂ ਗੱਲਾਂ ਬੋਲਦੀ ਰਹੀ। ਇਹ ਸਭ ਸੁਣਦੇ-ਸੁਣਦੇ ਮੈਂ ਜਦੋਂ ਪੂਰਾ ਭਰ ਗਿਆ ਤਾਂ ਬੋਲਿਆ, 'ਆਰੀਏ, ਕੀ ਅੱਜ ਤੱਕ ਇਸ ਦੁਰਗ ਦੇ ਭੋਰੇ ਵਿਚ ਕਦੀ ਕੋਈ ਸਮਰਾਟ ਬੰਦੀ ਬਣ ਕੇ ਰਿਹਾ ?' ਕੀ ਰਾਜਾ ਨੇ ਕੇਵਲ ਇਕ ਦਿਨ ਵਿਚ ਦੋ ਹਜ਼ਾਰ ਘੋੜੇ ਕਰਨ ਦੀ ਸੈਨਾ ਤੋਂ ਖੋਹ ਕੇ ਗੋਵਿੰਦ ਨੂੰ ਨਹੀਂ ਦਿੱਤੇ ? ਅਸੀਂ ਤੁਹਾਡੀ ਰੋਟੀ ਖਾਧੀ ਹੈ, ਅਸੀਂ ਸੀਮਾ ਨਹੀਂ ਤੋੜਾਂਗੇ। ਪਰ ਜੇ ਰਾਜਾ ਨਾ ਹੁੰਦੇ ਤਾਂ ਕੀ ਕਾਸ਼ੀ ਯੁਵਰਾਜ ਗੋਵਿੰਦ ਨੂੰ ਮਿਲਦੀ ? ਕੀ ਉਹ ਕਰਨ ਨੂੰ ਇਥੋਂ ਹਟਾ ਸਕਦੇ ? ਅਸੀਂ ਤਾਂ ਇਥੇ ਆਰੀਆ ਰੱਜੁਕ ਦੇ ਕਾਰਨ ਆ ਗਏ ਸੀ'।"

"ਛੱਡੋ ਇਹ ਗੱਲਾਂ, ਪਿਤਾ-ਸਰੂਪ। ਰਾਲਹਿ ਦੇਵੀ ਨੂੰ ਨਾਟਕ ਕਰਨਾ ਬਹੁਤ ਆਉਂਦਾ ਹੈ। ਇਕ ਵਾਰ ਕਹੇਗੀ ਕਿ 'ਕੀਰਤ, ਤੇਰੀ ਮਾਂ ਕੋਈ ਵੀ ਦੇਵਕੀ ਰਹੀ ਹੋਵੇ, ਪੁੱਤਰ ਤਾਂ ਤੂੰ ਮੇਰਾ ਯਸ਼ੋਧਾ ਦਾ ਹੀ ਹੈਂ !' ਤੇ ਫੇਰ ਕਹੇਗੀ, 'ਵਾਹ ਉਇ ਕਲਯੁਗ ! ਵਿਆਹ ਤੋਂ ਬਿਨਾਂ ਦੋਵੇਂ ਨਿਰਲੱਜ ਇਕ ਹੀ ਕਮਰੇ ਵਿਚ ਸੌਂਦੇ ਹਨ।' ਛੱਡੋ ਇਹ ਗੱਲਾਂ। ਹੱਸੋ ਆਰੀਆ !"

ਸੁਬੋਧ ਮੁਸਕਰਾਏ।

ਉਹੋ ਤੁਰ੍ਹੀ ਵਰਗੀ ਧੁਨੀ, "ਪੁੰਡਰੀਕ ! ਅਨੰਤ !! ਸ਼ੱਤਰੂ ਦਾ ਪਿੱਛਾ ਕਰੋ। ਇਥੇ ਉਹਦਾ ਸਭ ਕੁਛ ਮਲੀਆਮੇਟ ਹੋ ਗਿਆ ਹੈ।"

ਪੰਜ ਹਜ਼ਾਰ ਸਿਖਿਅਤ ਅਤੇ ਅਨੁਸ਼ਾਸਿਤ ਘੋੜ-ਸਵਾਰ ਕਰਨ ਨੂੰ ਫੜਨ ਲਈ ਚੱਲ ਪਏ।

"ਅੰਤਿਮ ਪ੍ਰਨਾਮ ! ਕਾਸ਼ੀ ਤੇਰੇ ਚਰਨਾਂ ਵਿਚ ਕੀਰਤ ਦਾ ਸੰਪੂਰਨ ਸਤਿਕਾਰ ! ਧੰਨਵਾਦ ਨਾਲ ਵਿਦਾ ! ਮਾਂ ਖਿਮਾ ਕਰਨਾ !"

1

## ਚਰਣਾਦਰੀ ਦੁਰਗ

ਪੰਜ ਹਜ਼ਾਰ ਘੋੜ-ਸਵਾਰ ਦੁਰਗਪਤੀ ਅਭਿਮਨਿਊ ਦੀ ਅਗਵਾਈ ਵਿਚ ਤਿਕੋਣਾ ਘੇਰਾ ਬਣਾਈਂ ਖੜ੍ਹੇ ਸਨ। ਉਹਨਾਂ ਦਾ ਉਦੇਸ਼ ਸੀ ਕਿ ਕਰਨ ਦੇ ਅੱਧੇ ਘੋੜ-ਸਵਾਰ ਆਰਣਏ ਜਨਪਦ ਵਾਲੇ ਰਾਹ ਉਤੇ ਚਲੇ ਜਾਣ, ਬਾਕੀ ਅੱਧੇ ਸ਼ੋਣਨਦ ਦੇ ਰਾਹ ਚੱਲਣ ਲਈ ਬੇਵੱਸ ਕਰ ਦਿੱਤੇ ਜਾਣ। ਕਰਨ ਦੇ ਘੋੜ-ਸਵਾਰਾਂ ਦੇ ਅੱਗੇ ਸੈਨਾਪਤੀ ਜਾਜਲ ਰਾਸ਼ਟਰਕੂਟ ਚੱਲ ਰਿਹਾ ਸੀ। ਉਹ ਰਾਤ-ਭਰ ਬੈਠ ਕੇ ਸੋਚਦਾ ਰਿਹਾ ਕਿ ਜੰਗਲ ਵਾਲੇ ਰਾਹ ਉੱਤੇ ਚਿਤਰਕੂਟ, ਕਾਲੰਜਰ, ਅਜੈਗੜ੍ਹ ਆਦਿ ਨਗਰ ਸਥਿਤ ਹਨ, ਜਦੋਂ ਕਿ ਸ਼ੋਣ ਦੇ ਰਾਹ ਉੱਤੇ ਕੋਈ ਵੀ ਅਜਿਹਾ ਨਗਰ ਨਹੀਂ ਜੋ ਲੁੱਟੇ ਜਾਣ ਵਾਲਾ ਹੋਵੇ। ਇਸ ਲਈ ਤਿਕੋਣ ਨਾਲ ਟਕਰਾਏ ਬਿਨਾਂ ਆਪਣੇ ਘੋੜੇ ਨੂੰ ਅਤੇ ਯਸ ਕਰਨ ਨੂੰ ਲੈ ਕੇ ਉਹ ਅੱਗੇ ਵਧ ਗਿਆ।

ਰੁਦਰਪਾਲ ਨੇ ਪੁਛਿਆ, "ਕਿਉਂ ਸੈਨਾਪਤੀ ? ਸ਼ੋਣ ਵਾਲੇ ਰਾਹੋਂ ਰਾਜਾਧਿਰਾਜ ਕਰਨ ਦੇਵ ਦੇ ਨਾਲ ਦਿੱਦਾਪਾਲ ਨੇ ਜਾਣਾ ਸੀ ਨਾ ? ਹੁਣ ਕੀ ਸਾਰੀ ਸੈਨਾ ਬਾਹਰਲੇ ਮਾਰਗ ਰਾਹੀਂ ਹੀ ਜਾਵੇਗੀ ?"

"ਨਹੀਂ ਰੁਦਰਪਾਲ, ਅੱਧੀ ਸੈਨਾ ਨੂੰ ਤੂੰ ਆਪਣੀ ਅਗਵਾਈ ਵਿਚ ਕਰਨ ਦੇਵ ਦੇ ਘੋੜਾ-ਰਥ ਨੂੰ ਸੁਰਖਿਅਤ ਕਰਦਿਆਂ ਉਧਰ ਹੀ ਮੋੜ ਦੇ। ਉਹ ਰਾਹ ਸੁਰਖਿਅਤ ਵੀ ਹੈ ਅਤੇ ਆਨੰਦਦਾਇਕ ਵੀ।"

ਰੁਦਰਪਾਲ ਇਸ ਲੁੱਟ-ਮਾਰ ਕਰਨ ਵਾਲੇ ਧਾੜਵੀ ਤੋਂ ਬਹੁਤ ਡਰਦਾ ਸੀ। ਉਹਨੇ ਘੋੜ-ਸਵਾਰਾਂ ਨੂੰ ਚੁਨਾਰ ਤੋਂ ਗਿਰੀਦੁਆਰ ਪਾਰ ਕਰ ਕੇ ਸ਼ੋਣ ਵਾਲੇ ਰਾਹ ਵੱਲ ਮੁੜਨ ਦਾ ਹੁਕਮ ਦਿੱਤਾ ਅਤੇ ਘੋੜਾ ਤੇਜ਼ੀ ਨਾਲ ਭਜਾਉਂਦਿਆਂ ਕਰਨ ਦੇ ਘੋੜਾ-ਰਥ ਦੇ ਪਿੱਛੇ ਲਾ ਦਿੱਤਾ।

ਇਹ ਯੁੱਧ ਕੁਛ ਇਸ ਪ੍ਰਕਾਰ ਦਾ ਸੀ ਕਿ ਕੀਰਤ ਦਾ ਮਨ ਅਸ਼ਾਂਤ ਹੋ ਉਠਿਆ। ਕਿਥੇ ਚਕਰਵਰਤੀ ਹੋਣ ਦਾ ਐਲਾਨ ਅਤੇ ਕਿਥੇ ਇਹ ਕੁੱਤੇ-ਖਿੱਲੀ ਤੋਂ ਵੀ ਗਈ-ਗੁਜ਼ਰੀ ਲੜਾਈ ! ਕਰਨ ਦੀ ਰੀੜ੍ਹ ਦੀ ਹੱਡੀ ਟੁੱਟ ਚੁੱਕੀ ਹੈ। ਕੀਰਤ ਸੋਚਣ ਲੱਗੇ। ਉਹਨਾਂ ਨੇ ਚੁਨਾਰ ਪਹੁੰਚ ਕੇ ਮਨ ਹੀ ਮਨ ਕੁਛ ਵਿਸ਼ਲੇਸ਼ਣ ਕੀਤਾ। ਤਦੇ ਘੋੜਾ ਭਜਾਉਂਦੇ ਹੋਏ ਪੁੰਡਰੀਕ ਆਏ ਅਤੇ ਕੀਰਤ ਦੇ ਕੋਲ ਆ ਕੇ ਖੜ੍ਹੇ ਹੋ ਗਏ। "ਭਾਈ-ਜੂ, ਤੁਹਾਡੇ ਨਾਲ ਇਕ ਜ਼ਰੂਰੀ ਗੱਲ ਕਰਨੀ ਹੈ।"

ਕੀਰਤ ਪ੍ਰਚੰਡ ਤੋਂ ਉੱਤਰੇ ਅਤੇ ਘੋੜੇ ਦੀ ਲਗਾਮ ਫੜ ਕੇ ਤੁਰਦਿਆ ਉਹਨਾਂ ਨੇ ਕਿਹਾ, "ਬੋਲੋ, ਪੁੰਡਰੀਕ।"

"ਮੈਂ ਆਪਣੇ ਛੋਟੇ ਜਿਹੇ ਜੀਵਨ ਵਿਚ ਕਈ ਸਾਮੰਤਾਂ, ਟੁਟਦੇ ਹੋਏ ਭੂ-ਸਵਾਮੀਆਂ ਜਾਂ ਅਜਿਹੇ ਲੋਕਾਂ ਨੂੰ, ਜੋ ਆਪਣੇ ਜਤਨਾਂ ਨਾਲ ਸੌ, ਦੋ ਸੌ ਘੋੜੇ ਖਰੀਦ ਕੇ ਆਪਣੇ ਆਪ ਨੂੰ ਸਾਮੰਤ ਜਾਂ ਮੰਡਲੇਸ਼ਵਰ ਕਹਾਉਣ ਲਗਦੇ ਹਨ, ਜਾਣ ਚੁਕਿਆਂ ਹਾਂ। ਪਰ ਮੈਂ ਅੱਜ ਜਿਸ ਸਥਿਤੀ

ਦਾ ਘੋਰ ਤਾਂਡਵ ਦੇਖਿਆ, ਉਹਨੂੰ ਨਹੀਂ ਸਹਿ ਸਕਦਾ।"

"ਕੀ ਹੋਇਆ ?"

"ਸ਼ੰਭੂ ਜਦੋਂ ਸਵੇਰੇ ਆਇਆ ਤਾਂ ਚਾਲੀ-ਪੰਜਾਹ ਸੈਨਾ-ਨਾਇਕਾਂ ਲਈ ਨਾਸ਼ਤਾ ਬਣਾਉਣ ਦੀ ਗੱਲ ਮੈਂ ਆਰੀਆ ਸੁਬੋਧ ਦੇਵ ਨਾਲ ਕੀਤੀ। ਉਹ ਬੋਲੇ, 'ਦੇਖਦਾ ਹਾਂ, ਆਰੀਆ ਪੁੰਡਰੀਕ, ਕਿਉਂਕਿ ਧਰਮਸ਼ਾਲਾ ਵਿਚ ਸਾਮਾਨ ਤਾਂ ਖ਼ਤਮ ਹੋ ਚੁਕਿਆ ਹੈ। ਦੁਰਗ ਵਿਚ ਇਹ ਪ੍ਰਬੰਧ ਹੁੰਦਾ ਹੈ ਤਾਂ ਠੀਕ, ਨਹੀਂ ਤਾਂ ਬੇਵੱਸਤਾ ਹੈ।'

"ਕੋਈ ਅੱਧੀ ਘੜੀ ਮਗਰੋਂ ਆਰੀਆ ਸੁਬੋਧ ਅਤਿਅੰਤ ਅਪਮਾਨਿਤ ਜਿਹੇ, ਨੇਤਰਾਂ ਵਿਚ ਹੰਝੂ ਭਰ ਕੇ ਮੇਰੇ ਕੋਲ ਆਏ, 'ਆਰੀਆ ! ਕੀ ਇਹ ਸੰਭਵ ਨਹੀਂ ਹੈ ਕਿ ਅਸੀਂ ਲੋਕ ਯੁਵਰਾਜ ਗੋਵਿੰਦ ਅਤੇ ਉਹਨਾਂ ਦੇ ਘੋੜ-ਸਵਾਰਾਂ ਤੋਂ ਬਿਨਾਂ ਆਪਣੇ ਸਹਾਰੇ ਇਹ ਯੁੱਧ ਲੜੀਏ ?'

"ਮੈਂ ਪੁਛਿਆ, 'ਕੀ ਗੱਲ ਹੈ ਆਰੀਆ ? ਤੁਸੀਂ ਏਨੇ ਗੁੱਸੇ ਵਿਚ ਕਿਉਂ ਹੋ ? ਕਰੋਧ ਅਤੇ ਹੰਝੂ ਇਕਠੇ ਦੇਖਣ ਨਾਲ ਮੈਂ ਪਾਗਲ ਹੋ ਜਾਂਦਾ ਹਾਂ'।

"ਸੁਬੋਧ ਦੇਵ ਨੇ ਦੱਸਿਆ, 'ਆਰੀਆ, ਦੁਰਗ ਵਿਚ ਘਟੀਆ ਅਤੇ ਅਸਭਿਅ ਤਾਂਡਵ ਚੱਲ ਰਿਹਾ ਹੈ। ਗੋਵਿੰਦ ਦੀ ਮਾਂ ਦੇਵੀ ਰਾਲਹਿ ਕਹਿ ਰਹੀ ਸੀ ਕਿ 'ਕੀਰਤ ਨੇ ਧੱਕੇ ਨਾਲ ਮੇਰੇ ਪੁੱਤਰ ਉਤੇ ਯੁੱਧ ਮੜ੍ਹ ਦਿੱਤਾ ਹੈ। ਉਹ ਅਜੇ ਕਿੰਨੇ ਦਿਨਾਂ ਦਾ ਹੈ। ਮੇਰਾ ਇਕਲੌਤਾ ਬੇਟਾ ਬੰਧਕ ਰੱਖ ਲਿਆ ਗਿਆ ਹੈ। ਕੀਰਤ ਨੇ ਮੇਰੇ ਤਿੰਨ ਹਜ਼ਾਰ ਘੋੜ-ਸਵਾਰ ਖੋਹ ਲਏ। ਅਜਿਹਾ ਚਰਿਤਰਹੀਣ ਵਿਅਕਤੀ ਤਾਂ ਮੈਂ ਦੇਖਿਆ ਹੀ ਨਹੀਂ। ਵਿਆਹ ਤੋਂ ਪਹਿਲਾਂ ਗੋਮਤੀ ਅਤੇ ਉਹ ਇਕ ਹੀ ਕਮਰੇ ਵਿਚ ਰਾਤ ਬਿਤਾਉਂਦੇ ਸਨ।'

"ਸੁਬੋਧ ਦੇਵ ਨੇ ਹੋਰ ਦੱਸਿਆ ਕਿ 'ਉਹਨਾਂ ਨੇ ਮੈਨੂੰ ਵੀ ਭਿਖਾਰੀ ਕਿਹਾ। ਮੈਂ ਉਹਨਾ ਦੀ ਰੋਟੀ ਖਾਂਦਾ ਰਿਹਾ ਹਾਂ, ਇਸ ਲਈ ਮੇਰੇ ਵਾਸਤੇ ਸੀਮਾ ਤੋੜਨਾ ਤਾਂ ਔਖਾ ਸੀ, ਪਰ, ਸੈਨਾਪਤੀ, ਜੇ ਲੋੜ ਨਾ ਹੋਵੇ ਤਾ ਤੁਸੀਂ ਗੋਵਿੰਦ ਨੂੰ ਮੋੜ ਹੀ ਦਿਉ।'

"ਮੈਂ ਪਿਤਾ-ਸਰੂਪ ਸੁਬੋਧ ਨੂੰ ਬਹੁਤ ਸੰਭਾਲਿਆ, ਪਰ ਜੋ ਪੀੜ ਉਹਨਾਂ ਦੇ ਦਿਲ ਵਿਚ ਕਿੱਕਰ ਦੇ ਕੰਡੇ ਵਾਂਗ ਚੁਭ ਗਈ ਹੈ, ਉਹਨੂੰ ਮੈਂ ਨਹੀਂ ਸਹਿ ਸਕਦਾ। ਮੈਂ ਸ਼ੰਭੂ ਬਨਾਫ਼ਰ ਨੂੰ ਦੋ ਸੌ ਘੋੜ-ਸਵਾਰਾ ਨਾਲ ਪਿੱਛੇ ਛੱਡ ਆਇਆ ਹਾਂ ਕਿ ਜਿੰਨੇ ਵੀ ਜੀਵਤ ਅਤੇ ਸ਼ਸਤਰਾਂ ਨਾਲ ਲੈਸ ਘੋੜੇ ਹੋਣ ਅਤੇ ਪੰਡਾਲ ਦੇ ਅੰਦਰ ਜੋ ਕੁਛ ਵੀ ਰਹਿ ਗਿਆ ਹੋਵੇ, ਉਹ ਸਭ ਹੂੰਝ ਕੇ ਉਹ ਅਗੋਰੀ ਲੈ ਜਾਣ। ਮੈਨੂੰ ਵਿਸ਼ਵਾਸ ਹੈ ਕਿ ਤਿੰਨ ਹਜ਼ਾਰ ਤੋਂ ਵੱਧ ਘੋੜੇ ਸਾਡੇ ਹੱਥ ਲੱਗਣਗੇ। ਮੈਂ ਇਹ ਘੋੜੇ ਗੋਵਿੰਦ ਨੂੰ ਨਹੀਂ ਸੌਂਪਣ ਦੇਵਾਂਗਾ। ਤੁਸੀਂ ਗੋਵਿੰਦ ਨੂੰ ਕਹੋ ਕਿ ਆਪਣੇ ਇਕ ਹਜ਼ਾਰ ਘੋੜ-ਸਵਾਰਾ ਨਾਲ ਉਹ ਕਾਸ਼ੀ ਪਰਤ ਜਾਣ।"

"ਬੁਲਾਓ ਗੋਵਿੰਦ ਨੂੰ ਅਤੇ ਅਨੰਤ ਨੂੰ ਕਹੋ ਕਿ ਭਾਈ-ਜੂ ਨੇ ਯਾਦ ਕੀਤਾ ਹੈ।"

ਥੋੜ੍ਹੇ ਸਮੇਂ ਮਗਰੋਂ ਗੋਵਿੰਦ ਮੁਸਕਰਾਉਂਦਾ ਹੋਇਆ ਆਇਆ, "ਕਿਉਂ ਭਾਈ-ਜੂ, ਤੁਸੀਂ ਮੈਨੂੰ ਸੈਨਾਪਤੀ ਬਣਾ ਰਹੇ ਹੋ ਨਾ ?"

"ਹਾਂ ਗੋਵਿੰਦ। ਤੂੰ ਤਾਂ ਜਮਾਂਦਰੂ ਸੈਨਾਪਤੀ ਹੈਂ। ਆਪਣੇ ਘੋੜਿਆਂ ਨੂੰ ਲੈ ਕੇ ਤੂੰ ਕਾਸ਼ੀ ਪਰਤ ਜਾ। ਉਥੇ ਮਾਤਸ਼੍ਰੀ ਰਾਲਹਿ ਤੇਰੀ ਉਡੀਕ ਕਰ ਰਹੀ ਹੈ।"

ਗੋਵਿੰਦ ਦਾ ਮੁੱਖ-ਮੰਡਲ ਬੁਝੇ ਹੋਏ ਦੀਵੇ ਵਾਂਗ ਕਾਲਸ ਨਾਲ ਢਕਿਆ ਗਿਆ, "ਅਜਿਹਾ

ਕਿਹੜਾ ਅਪਰਾਧ ਮੈਂ ਕੀਤਾ ਹੈ, ਭਾਈ-ਜੂ ? ਤੁਸੀਂ ਮੈਨੂੰ ਦੰਡ ਕਿਉਂ ਦੇ ਰਹੇ ਹੋ ?"

"ਮੈਂ ਤੈਨੂੰ ਕਦੀ ਦੰਡ ਦਿੱਤਾ ਹੈ ? ਗੋਵਿੰਦ. ਮੈਂ ਕਾਸੀ ਤੋਂ ਕਰਨ ਨੂੰ ਉਖਾੜਿਆ, ਇਸ ਲਈ ਕਿ ਉਭਰਦੇ ਹੋਏ ਰਾਜਵੰਸ਼ਾਂ ਦੀ ਗਿਣਤੀ ਵਿਚ ਕਾਸੀ-ਰਾਜ ਦਾ ਵੀ ਸਨਮਾਨ ਤੇਰੇ ਵੰਸ਼ ਨੂੰ ਮਿਲੇ। ਮੈਨੂੰ ਇਹਦੇ ਲਈ ਇਹ ਜਸ ਮਿਲਿਆ ਹੈ ਕਿ ਮੈਂ ਗੋਵਿੰਦ ਨੂੰ ਬੰਧਕ ਬਣਾ ਕੇ ਲਿਜਾ ਰਿਹਾ ਹਾਂ। ਗੱਲਾਂ ਤਾਂ ਅਨੇਕ ਹਨ। ਉਹ ਤੈਨੂੰ ਪਤਾ ਵੀ ਨਹੀਂ ਹੋਣੀਆ ਚਾਹੀਦੀਆਂ। ਪਰ ਤੂੰ ਪਾਰਸ ਦੇਵ ਅਤੇ ਰਾਮ ਭੱਦਰ ਨੂੰ ਕਹਿ ਕਿ ਚਰਣਾਦਰੀ ਤੋਂ ਗਾਹੜਵਾਲ ਸੈਨਾ ਪਿੱਛੇ ਪਰਤ ਜਾਵੇਗੀ।"

ਗੋਵਿੰਦ ਮੂੰਹ ਲਟਕਾ ਕੇ ਪਾਰਸ ਦੇਵ ਅਤੇ ਰਾਮ ਭੱਦਰ ਕੋਲ ਪੁਜਿਆ। ਉਹਨੇ ਸਾਰੀ ਸਥਿਤੀ ਸਮਝਾਈ। ਪਾਰਸ ਦੇਵ ਆਪਣੇ ਘੋੜੇ ਤੋਂ ਉੱਤਰੇ ਅਤੇ ਕੀਰਤ ਦੇ ਪੈਰਾਂ ਵਿਚ ਡਿੱਗ ਪਏ, "ਰਾਜਨ ! ਇਸ ਗਾਹੜਵਾਲ ਸੈਨਾ ਵਿਚ ਹੈ ਹੀ ਕੀ ? ਇਕ ਰਾਤ ਲੜਾਈ ਹੋਈ ਅਤੇ ਸਵੇਰ ਹੁੰਦੇ-ਹੁੰਦੇ ਗਾਹੜਵਾਲ ਘੋੜ-ਸਵਾਰ ਇਕ ਹਜ਼ਾਰ ਤੋਂ ਤਿੰਨ ਹਜ਼ਾਰ ਹੋ ਗਏ। ਇਹ ਸਭ ਕੀਹਨੇ ਕੀਤਾ ? ਕੇਵਲ ਤੁਸੀਂ ! ਜੇ ਤੁਸੀਂ ਪਾਰਸ ਦੇਵ ਅਤੇ ਰਾਮ ਭੱਦਰ ਨੂੰ ਕ੍ਰਿਤਘਣ ਸਮਝਦੇ ਹੋ, ਤਾਂ ਅਸੀਂ ਦੋਵੇਂ ਭਾਈ. ਨਿਆਂ ਦੀ ਗੱਲ ਹੈ, ਕੇਵਲ ਇਕ ਹਜ਼ਾਰ ਘੋੜ-ਸਵਾਰ ਲੈ ਕੇ ਕਾਸੀ ਪਰਤ ਜਾਵਾਂਗੇ।"

ਕੀਰਤ ਬੋਲੇ, "ਪਾਰਸ ਦੇਵ ਅਤੇ ਰਾਮ ਭੱਦਰ ਨੂੰ ਮੈਂ ਕਦੀ ਆਪਣੇ ਨਾਲੋਂ ਵੱਖ ਨਹੀਂ ਮੰਨਿਆ। ਪਰ ਸੈਨਾਪਤੀ, ਤੁਸੀਂ ਆਪ ਸੋਚ ਲਵੋ, ਮਾਤਸ਼੍ਰੀ ਰਾਲਹਿ ਧਾਹਾਂ ਮਾਰ-ਮਾਰ ਰੋ ਰਹੀ ਹੈ ਅਤੇ ਕੀਰਤ ਨੂੰ ਬੁਰਾ-ਭਲਾ ਕਹਿ ਰਹੀ ਹੈ। 'ਉਹਨੇ ਗੋਵਿੰਦ ਨੂੰ ਬੰਧਕ ਬਣਾ ਲਿਆ, ਮੇਰੇ ਤਿੰਨ ਹਜ਼ਾਰ ਘੋੜ-ਸਵਾਰ ਖੋਹ ਲਏ' ਅਤੇ ਹੋਰ ਸਭ ਅਜਿਹੀਆਂ ਗੱਲਾਂ ਜੋ ਇਕ ਸੜੀ ਹੋਈ ਗੰਦੀ ਨਾਲੀ ਵਿਚੋਂ ਨਿੱਕਲ ਰਹੀਆ ਹਨ, ਜਿਨ੍ਹਾਂ ਨੂੰ ਜੀਭ ਨਾਲ ਦੱਸਣ ਨੂੰ ਵੀ ਮੈਂ ਘਿਣਾਉਣੀ ਗੱਲ ਸਮਝਦਾ ਹਾ। ਕੀ ਕਰਾਂ ਮੈਂ ? ਇਹ ਯੁੱਧ ਹੈ। ਪਤਾ ਨਹੀਂ ਕਦੋਂ ਤੱਕ ਚੱਲੇਗਾ। ਮੈਂ ਆਪਣੇ ਸਵਾਰਥ ਲਈ ਕਿਸੇ ਮਾਂ ਦੇ ਇਕਲੌਤੇ ਬੇਟੇ ਨੂੰ ਸੰਕਟ ਵਿਚ ਨਹੀਂ ਪਾਉਣਾ ਚਾਹੁੰਦਾ। ਅਸੀਂ ਪਿਛਲੇ ਚਾਰ ਸੌ ਸਾਲਾ ਤੋਂ ਬਲੀਦਾਨ ਦਿੰਦੇ ਰਹੇ ਹਾਂ। ਇਸ ਬਲੀਦਾਨ ਸਦਕਾ ਵਿਦਿਆਧਰ ਦੇਵ ਵਰਗੇ ਪੁਰਸ਼ ਦਾ ਅਵਤਾਰ ਹੋਇਆ। ਅਸੀਂ ਇਹ ਕਰਦੇ ਆਏ ਹਾਂ ਅਤੇ ਕਰਦੇ ਰਹਾਂਗੇ, ਪਰ ਮੈਂ ਇਹ ਵਚਨ ਕਿਵੇਂ ਦੇ ਸਕਦਾ ਹਾ ਕਿ ਗੋਵਿੰਦ ਯੁੱਧ ਵਿਚ ਘਾਇਲ ਨਹੀ ਹੋਵੇਗਾ ਜਾਂ ਮੌਤ ਉਹਦੇ ਸਾਹਮਣੇ ਨਹੀਂ ਆਵੇਗੀ ? ਤੁਸੀਂ ਸਮਝਦਾਰ ਅਤੇ ਸਾਡੇ ਆਦਰਯੋਗ ਪਿਤਾ-ਸਰੂਪ ਰੱਜੁਕ ਦੇ ਗੂੜ੍ਹੇ ਮਿੱਤਰ ਰਹੇ ਹੋ, ਇਸ ਲਈ ਇਹ ਸਾਡੇ ਅਤੇ ਤੁਹਾਡੇ ਸੰਬੰਧਾਂ ਦੀ ਅੰਤਿਮ ਗੰਢ ਨਹੀਂ ਹੈ। ਤੁਸੀਂ ਜੇ ਸਾਡੇ ਨਾਲ ਚੱਲਣਾ ਚਾਹੋ, ਤਾਂ ਚਲੋ। ਤੁਸੀਂ ਇਕ ਹਜ਼ਾਰ ਘੋੜ-ਸਵਾਰਾ ਨੂੰ ਯੁਵਰਾਜ ਨਾਲ ਕਾਸੀ ਭੇਜ ਦਿਉ।"

ਪਾਰਸ ਦੇਵ ਝੱਟ ਗੋਵਿੰਦ ਅਤੇ ਰਾਮ ਭੱਦਰ ਕੋਲ ਪਹੁੰਚੇ। ਉਹਨਾ ਨੇ ਸਾਰੀ ਸਥਿਤੀ ਸਪੱਸ਼ਟ ਕੀਤੀ। ਫੇਰ ਬੋਲੇ, "ਤੁਹਾਨੂੰ ਤਾਂ ਮੁੜਨਾ ਹੀ ਪਵੇਗਾ, ਯੁਵਰਾਜ। ਰਾਜੇਸ਼ਵਰ ਕੀਰਤ ਤੁਹਾਡੀ ਸੁਰਖਿਆ ਦਾ ਪੂਰਾ ਪ੍ਰਬੰਧ ਤਾ ਕਰਨਗੇ. ਪਰ ਬੇਚਾਰੇ ਇਹ ਵਚਨ ਕਿਵੇਂ ਦੇ ਸਕਦੇ ਹਨ ਕਿ ਗੋਵਿੰਦ ਦਾ ਵਾਲ ਵੀ ਵਿੰਗਾ ਨਹੀਂ ਹੋਵੇਗਾ ?"

"ਚਲੋ ਵੀਰ, ਮੈਂ ਇਹਨਾ ਲੋਕਾਂ ਦੀ ਕਾਇਰਤਾ ਨੂੰ ਜਾਣਦਾ ਹਾ। ਜਾਣਦੇ ਤਾਂ ਆਰੀਆ

ਰੱਜਕ ਵੀ ਸਨ, ਪਰ ਆਪਣੇ ਹੀ ਵੰਸ਼ ਦੀ ਨਿੰਦਿਆ ਉਹ ਕਰਨੀ ਨਹੀਂ ਸੀ ਚਾਹੁੰਦੇ। ਉਹਨਾਂ ਨੇ ਰਾਜੇਸ਼ਵਰ-ਕੀਰਤ ਤੋਂ ਵਚਨ ਲਿਆ ਸੀ ਕਿ ਗੋਵਿੰਦ ਨੂੰ ਇਕ ਯੋਧੇ ਵਿਚ ਬਦਲਣਾ ਤੇਰੀ ਜ਼ਿੰਮੇਵਾਰੀ ਹੋਵੇਗੀ। ਉਹ ਧਰਮਸ਼ਾਲਾ ਵਿਚ ਇਸੇ ਲਈ ਰੁਕੇ, ਇਸ ਲਈ ਨਹੀਂ ਕਿ ਉਹਨਾਂ ਨੂੰ ਕਿਤੇ ਸ਼ਰਨ ਨਹੀਂ ਸੀ ਮਿਲੀ। ਨੰਦੀਸ਼ਵਰ ਦੇ ਪੰਜ ਕਮਰੇ ਉਹਨਾਂ ਦੇ ਨਾਂ ਉੱਤੇ ਸਦਾ ਬੰਦ ਰੱਖੇ ਗਏ।"

ਪਾਰਸ ਦੇਵ ਪਰਤੇ, "ਰਾਜਨ, ਅਸੀਂ ਕੇਵਲ ਇਕ ਹਜ਼ਾਰ ਘੋੜ-ਸਵਾਰਾਂ ਨਾਲ ਕਾਸ਼ੀ ਲਈ ਵਿਦਾ ਹੋ ਰਹੇ ਹਾਂ।"

"ਨਹੀਂ ਪਾਰਸ ਦੇਵ, ਮੇਰੇ ਅਮਾਤਿਐ ਅਤੇ ਸੈਨਾਪਤੀ ਮੈਨੂੰ ਫ਼ੱਕਰ ਕਹਿੰਦੇ ਹਨ। ਇਕ ਵਾਰ ਮੂੰਹੋਂ ਜੋ ਨਿੱਕਲ ਗਿਆ, ਸੋ ਨਿੱਕਲ ਗਿਆ। ਤੁਸੀਂ ਗਾਹੜਵਾਲਾ ਦੇ ਤਿੰਨ ਹਜ਼ਾਰ ਘੋੜ-ਸਵਾਰ ਹੀ ਲੈ ਕੇ ਜਾਉ।"

ਪਾਰਸ ਦੇਵ ਦੀ ਅਗਵਾਈ ਵਿਚ ਤਿੰਨ ਹਜ਼ਾਰ ਘੋੜ-ਸਵਾਰ ਚੰਦਰਸੇਤੂ ਵੱਲ ਚੱਲ ਪਏ।

ਕੀਰਤ ਨੇ ਅਭਿਮਨਿਊ ਨੂੰ ਆਵਾਜ਼ ਦਿੱਤੀ, "ਅੰਬੀ !"

"ਹਾ, ਭਾਈ-ਜੂ।"

"ਇਹ ਜੋ ਤਿਕੋਣਾ ਘੇਰਾ ਬਣਿਆ ਸੀ, ਇਸ ਵਿਚ ਕਿੰਨੇ ਘੋੜ-ਸਵਾਰ ਸਨ ?"

"ਛੇ ਹਜ਼ਾਰ।"

"ਤਾਂ ਤੂੰ ਪੰਜ ਹਜ਼ਾਰ ਘੋੜ-ਸਵਾਰਾਂ ਨੂੰ ਅਨੰਤ ਦੀ ਅਗਵਾਈ ਵਿਚ ਵਿੰਧਿਆਚਲ ਕੰਤਿਤ ਵਾਲੇ ਮਾਰਗ ਉਤੇ ਤੇਜ਼ ਗਤੀ ਨਾਲ ਭੇਜ ਦੇ। ਉਸ ਮਾਰਗ ਉੱਤੇ ਖਾਣ ਦੀਆਂ ਵਸਤਾਂ, ਅੰਨ, ਆਦਿ ਲਿਜਾਣ ਵਾਲੀਆ ਗੱਡੀਆਂ ਦੀ ਸੁਰਖਿਆ ਲਈ ਕਿਸੇ ਵੀ ਦੁਰਗ ਵਿਚੋਂ ਦੋ ਸੌ ਘੋੜ-ਸਵਾਰ ਵੀ ਦੇ ਦਿਉ। ਕੀ ਤੂੰ ਅਨੰਤ ਨਾਲ ਜਾਣਾ ਚਾਹੇਂਗਾ ?"

"ਤੁਸੀਂ ਵੀ, ਭਾਈ-ਜੂ, ਅਜਿਹੀਆਂ ਗੱਲਾਂ ਕਰਦੇ ਹੋ ? ਅਮਾਤਿਐ ਹੀ ਨਹੀਂ, ਇਕ ਮੰਨੇ ਹੋਏ ਯੋਧੇ ਦੇ ਨਿਰਦੇਸ਼ਣ ਵਿਚ ਕੰਮ ਕਰਨਾ ਮੇਰੇ ਲਈ ਸੁਭਾਗ ਦੀ ਗੱਲ ਹੋਵੇਗੀ।"

ਅਨੰਤ ਨੇ ਅਭਿਮਨਿਊ ਨੂੰ ਥਾਪੀ ਦਿੱਤੀ ਅਤੇ ਦੋਵੇਂ ਗੱਲਾ ਕਰਦੇ ਹੋਏ ਘੋੜ-ਸਵਾਰਾਂ ਵੱਲ ਚੱਲ ਪਏ।

ਕੀਰਤ ਦਾ ਕਾਫ਼ਲਾ ਅੱਗੇ ਵਧਿਆ। ਕੁੱਲ ਮਿਲਾ ਕੇ ਦੋ ਹਜਾਰ ਘੋੜ-ਸਵਾਰ। ਪਰ ਨਾਲ ਪ੍ਰਚੰਡ ਅਤੇ ਸ਼ੋਣ ਵੀ।

ਗਿਰੀਦੁਆਰ ਪਾਰ ਕਰਨ ਵਿਚ ਹੀ ਸ਼ਾਮ ਪੈ ਗਈ। ਕੀਰਤ ਦੇ ਘੋੜਿਆ ਨਾਲ ਪੁੰਡਰੀਕ ਵੀ ਚੱਲ ਰਹੇ ਸਨ। ਬੰਧੂਜੀਵ ਅਤੇ ਰਤਨੇਸ਼ ਸ਼ਰਮਾ ਵੀ ਸਨ। ਸੂਰਜ ਚਾਰੂ ਵੀ ਸਨ ਅਤੇ ਲੋਚਨ ਵੀ।

ਬੱਬਰ ਘੋੜਾ ਭਜਾਉਂਦਾ ਰਾਜਾ ਦੇ ਕੋਲ ਆਇਆ, "ਤੁਸੀਂ ਅੱਜ ਬੱਬਰ ਦੀ ਹਿੱਕ ਉੱਤੇ ਪਿਆ ਪੱਥਰ ਹਟਾ ਦਿੱਤਾ, ਰਾਜਾ ! ਉਸ ਨਰਕ ਵਿਚ ਨਟਾਂ ਦੇ ਪਰਿਵਾਰ ਨੂੰ ਭੋਜਨ ਦੇਣ ਲਈ

ਹਰ ਰੋਜ਼ ਜੋ ਧੌਂਸਬਾਜ਼ੀ ਹੁੰਦੀ ਸੀ, ਉਹਨੂੰ ਬੱਸ ਬੱਬਰ ਹੀ ਸਹਿ ਸਕਦਾ ਸੀ !"

"ਚਲੋ, ਜ਼ਰਾ ਗਤੀ ਤੇਜ਼ ਕਰੋ। ਅੱਜ ਦਾ ਪੜਾਅ ਸ਼ੋਣ ਦੇ ਕਿਨਾਰੇ ਉੱਤੇ ਅਗੋਰੀ ਦੇ ਸਾਹਮਣੇ ਹੋਵੇਗਾ।"

ਸ਼ੋਣ ਦੀ ਸੂਹੀ ਰੇਤ। ਵਿਚਕਾਰ ਸ਼ੁੱਧ ਨਿਰਮਲ ਜਲ ਦੀ ਧਾਰਾ। ਦੋਵੇਂ ਪਾਸਿਆਂ ਉੱਤੇ ਪੰਜਾਹ ਹੱਥ ਉੱਚੀਆਂ ਪਹਾੜੀਆਂ। ਜੰਗਲਾਂ ਦੀ ਪੱਗ ਬੰਨ੍ਹ ਕੇ ਖੜ੍ਹੀ ਵਿੰਧਿਆਮੇਖਲਾ ਦੀਆਂ ਇਹਨਾਂ ਪਹਾੜੀਆਂ ਨੂੰ ਦੇਖ ਕੇ ਕੀਰਤ ਨੇ ਸੋਚਿਆ, 'ਕੀ ਛਲ-ਕਪਟ ਤੋਂ ਬਿਨਾ ਜਿਉਂ ਸਕਣਾ ਅਸੰਭਵ ਹੈ ? ਮੈਂ ਗਾਹੜਵਾਲ ਵੰਸ਼ ਨੂੰ ਆਪਣੇ ਸਵਾਰਥ ਲਈ ਕਦੀ ਨਹੀਂ ਵਰਤਿਆ, ਫੇਰ ਇਹ ਦੋਸ਼ ਕਿਉਂ ?'

"ਤੁਸੀਂ ਉਦਾਸ ਨਾ ਹੋਵੋ, ਰਾਜਨ ! ਮੈਂ ਪੂਰੇ ਜੀਵਨ ਵਿਚ ਨਿਸ਼ਾਨੇਬਾਜ਼ੀ ਦੀ ਅਜਿਹੀ ਅਦਭੁਤ ਸਮਰੱਥਾ ਪਹਿਲੀ ਵਾਰ ਦੇਖੀ। ਕਿਥੇ ਭੱਦਰਵਣ ਦੇ ਵਿਚਕਾਰ ਸਜਾਇਆ ਹੋਇਆ ਪੰਡਾਲ, ਸੋਨ-ਸਿੰਘਾਸਨ ਉਤੇ ਬਿਰਾਜਮਾਨ ਤੁੱਛ ਸਾਮੰਤਾਂ ਵਲੋਂ ਪੂਜਿਆ ਜਾ ਰਿਹਾ ਕਰਨ ਦੇਵ ਅਤੇ ਕਿਥੇ ਨੰਦੀਸ਼ਵਰ ਮੰਦਰ ! ਅਸੀਂ ਤਾਂ ਕਰਨਮੇਰੂ ਭਵਨ ਨੂੰ ਅੱਗ ਦੀਆਂ ਲਾਟਾਂ ਦੇ ਹਵਾਲੇ ਕਰ ਕੇ ਚਕਰਵਰਤੀ ਸਮਾਰੋਹ ਦੇਖਣ ਆਏ ਸੀ। ਮੈਨੂੰ ਲਗਦਾ ਹੈ, ਵੇਸਵਾ-ਗਲੀ ਦੀ ਰਣਨੀਤੀ ਵਾਂਗ ਤੁਸੀਂ ਇਕ ਗੋਟੀ ਆਪਣੀ ਬੁੱਕਲ ਵਿਚ ਛੁਪਾ ਲਈ ਸੀ।"

"ਕਿਉਂ ਆਰੀਆ ਪੁੰਡਰੀਕ, ਤੁਹਾਨੂੰ ਇਸ ਬਾਰੇ ਕੁਛ ਜਾਣਕਾਰੀ ਸੀ ?"

"ਨਹੀਂ ਆਰੀਆ ! ਮੈਨੂੰ ਤਾਂ ਤਦ ਪਤਾ ਲਗਿਆ ਜਦੋਂ ਰਾਜੇਸ਼ਵਰ ਨੇ ਆਪਣੇ ਅੰਤਿਮ ਸੰਦੇਸ਼ ਵਿਚ ਕਾਸ਼ੀ ਦੀ ਜਨਤਾ ਨੂੰ ਧੰਨਵਾਦ ਦਿੰਦਿਆਂ ਹੋਇਆਂ ਦੋ ਬਾਣਾਂ ਦਾ ਜ਼ਿਕਰ ਕੀਤਾ। ਤਦ ਪਤਾ ਲਗਿਆ ਕਿ ਕਰਨ ਦਾ ਮੁਕਟ ਟੋਟੇ-ਟੋਟੇ ਹੋ ਚੁਕਿਆ ਹੈ ਅਤੇ ਉਹਦੇ ਕੌਲਾਚਾਰੀਆ ਚੰਡੇਸ਼ਵਰ ਦਾ ਇਕ ਨੇਤਰ ਹਨੇਰੇ ਵਿਚ ਡੁੱਬ ਗਿਆ ਹੈ। ਸਾਡੇ ਘੋੜ-ਸਵਾਰ ਤਾ ਮੈਨੂੰ ਉਲਾਂਭਾ ਦਿੰਦੇ ਰਹੇ ਕਿ ਅਜਿਹਾ ਅਨੋਖਾ ਦ੍ਰਿਸ਼ ਦੇਖਣ ਤੋਂ ਉਹਨਾ ਨੂੰ ਵਿਰਵਾ ਕਿਉਂ ਰਹਿਣਾ ਪਿਆ। ਅਸੀਂ ਲੋਕ ਵੀ ਕੇਦਾਰੇਸ਼ਵਰ ਦੇ ਕੋਲ ਹੀ ਸੀ, ਪਰ ਭੋਰਾ-ਭਰ ਵੀ ਪਤਾ ਨਹੀਂ ਲਗਿਆ। ਹਾਂ, ਇਕ ਗੱਲ ਹੈ, ਆਰੀਆ ਰਤਨੇਸ਼, ਕਿ ਜਿਸ ਰਣਨੀਤੀ ਨੂੰ ਗੁਪਤ ਆਖ ਕੇ ਵਿਅੰਗ ਨਾਲ ਮੈਂ ਅਜਿਹੇ ਮਹਾਨ ਵਿਅਕਤੀ ਨਾਲ ਅਸਭਿਅ ਵਿਹਾਰ ਕੀਤਾ ਹੈ, ਉਹਦੇ ਲਈ ਰਾਜੇਸ਼ਵਰ ਦੇ ਚਰਨਾਂ ਵਿਚ ਪਰਤ ਕੇ ਖਿਮਾ ਮੰਗਾਂਗਾ। ਸੱਚ-ਮੁੱਚ ਰਣਨੀਤੀ ਦਾ ਅਜਿਹਾ ਗਿਆਤਾ ਮੈਂ ਅੱਜ ਤੱਕ ਨਹੀਂ ਦੇਖਿਆ। ਉਸ ਦਿਨ ਖੋਏ ਦੇ ਲੱਡੂ ਇਸ ਲਈ ਮੰਗਾਏ ਗਏ ਕਿ ਬੰਧੂਜੀਵ ਨੇ ਇਕ ਵੱਡੀ ਗੱਲ ਦੀ ਸੂਚਨਾ ਦਿੱਤੀ ਸੀ ਕਿ ਸਪਤਮ ਚਕਰਵਰਤੀ ਦੇ ਐਲਾਨ ਦਾ ਸਾਰਾ ਉਤਸਵ ਭੱਦਰਵਣ ਵਿਚ ਹੋਵੇਗਾ। ਰਾਜਾ ਨੂੰ ਕੇਦਾਰੇਸ਼ਵਰ ਵਰਗਾ ਉੱਚਾ ਮੰਦਰ ਚਾਹੀਦਾ ਸੀ। ਉਸ ਨੀਚ ਕੁੱਤੇ ਦੀ ਕਾਰਜ-ਸਿੱਧੀ ਦੇਵ-ਅਰਾਧਨਾ ਨੂੰ ਖੰਡਿਤ ਕਰਨ ਦਾ ਉਪਾਅ ਚਾਹੀਦਾ ਸੀ। ਇਹਨਾਂ ਗੱਲਾਂ ਨੂੰ ਭਾਈ-ਜੂ ਗੁਪਤ ਨਾ ਰੱਖਣ ਤਾਂ ਉਹ ਅਸਫਲ ਹੋ ਜਾਣਗੀਆਂ।" ਇਹ ਸਭ ਕਹਿ ਕੇ ਸੈਨਾਪਤੀ ਪੁੰਡਰੀਕ ਨੇ ਦੋਵਾਂ ਬਾਹਾਂ ਵਿਚ ਕੀਰਤ ਦੀਆਂ ਲੱਤਾ ਘੁੱਟ ਲਈਆਂ, "ਭਾਈ-ਜੂ, ਇਸ ਬਕਵਾਸੀ ਨੂੰ ਖਿਮਾ ਕਰ ਦਿਉ।"

"ਇਹ ਸਭ ਹਾਟੀਆਂ ਵਿਚ ਹੁੰਦਾ ਹੀ ਰਹਿੰਦਾ ਹੈ, ਪੁੰਡਰੀਕ ! ਇਸ ਵਿਚ ਖਿਮਾ ਮੰਗਣ ਦੀ ਕੀ ਗੱਲ ਹੈ ?"

"ਨਹੀਂ, ਜਦੋਂ ਤਕ ਤੁਸੀਂ ਮੇਰੇ ਸਿਰ ਉਤੇ ਵਰਦਾਤਾ ਹੱਥ ਨਹੀਂ ਰੱਖੋਗੇ, ਤਦ ਤੱਕ ਮੈਂ ਤੁਹਾਡੇ ਚਰਨ ਨਹੀਂ ਛੱਡਾਂਗਾ।"

ਕੀਰਤ ਨੇ ਪੁੰਡਰੀਕ ਦੇ ਵਾਲ ਪਲੋਸਦਿਆਂ ਕਿਹਾ, "ਅੱਛਾ, ਲੈ ! ਸੱਚ-ਝੂਠ, ਗੁਪਤ-ਅਗੁਪਤ, ਸਭ ਮਨ ਦੇ ਅੰਦਰ ਸੁੱਕੇ ਬੀਆਂ ਵਾਂਗ ਪਏ ਰਹਿੰਦੇ ਹਨ। ਕਿਸ ਦਿਨ ਕਿਹੜਾ ਅੰਕੁਰ ਕਿਸ ਬੀ ਵਿਚੋਂ ਨਿੱਕਲ ਆਵੇ, ਕਹਿਣਾ ਔਖਾ ਹੈ। ਇਸ ਰਾਹ ਉੱਤੇ ਸੈਂਕੜੇ ਸਾਲਾਂ ਤੋਂ ਮੇਰੇ ਪੁਰਖੇ ਚਲਦੇ ਰਹੇ ਹਨ। ਪਰ ਜਿਵੇਂ ਸ਼ਸਤਰ ਬਦਲ ਜਾਂਦੇ ਹਨ, ਉਸੇ ਤਰ੍ਹਾਂ ਹੀ ਰਣਨੀਤੀਆ ਵੀ ਬਦਲ ਜਾਂਦੀਆਂ ਹਨ।"

"ਜਦੋਂ ਕਰਨ ਦੇ ਗੁਰੂ ਕੌਲਾਚਾਰੀਆ ਨੇ ਧਰਤੀ ਉੱਤੇ ਬਣੇ ਹਵਨਕੁੰਡ ਵਿਚ ਬਲਦੀ ਹੋਈ ਅਗਨੀ ਵਿਚ ਸਮੱਗਰੀ ਪਾਉਣੀ ਸ਼ੁਰੂ ਕੀਤੀ ਤਾਂ ਬਲਦੇਵ ਓਝਾ ਨੇ ਕਿਹਾ, 'ਰਤਨੇਸ਼ ਦੇਖ ਰਿਹਾ ਹੈਂ ਹਵਨਕੁੰਡ ਨੂੰ ?'

" 'ਹਾਂ ਓਝਾ ਜੀ।'

" 'ਸ਼ਾਸਤਰਾਂ ਵਿਚ ਦਸਿਆ ਗਿਆ ਹੈ, ਰਤਨੇਸ਼, ਕਿ ਜੇ ਅਗਨੀ ਦੀ ਲਾਟ ਸੱਜ-ਮੁਖੀ ਹੋਵੇ, ਤਪੇ ਹੋਏ ਸੋਨੇ ਵਰਗੀ ਹੋਵੇ, ਧੂੰਆਂ ਬਿਲਕੁਲ ਨਾ ਹੋਵੇ, ਅਗਨੀ-ਦੇਵ ਖ਼ੁਸ਼ ਹੋ ਕੇ ਸਮੱਗਰੀ ਗ੍ਰਹਿਣ ਕਰਦੇ ਹੋਣ, ਸਮੱਗਰੀ ਵਿਚੋਂ ਉੱਤਮ ਸੁਗੰਧ ਫੈਲ ਰਹੀ ਹੋਵੇ, ਸਵਸਤਿਕ ਦੇ ਆਕਾਰ ਦੀਆਂ ਲਾਟਾਂ ਨਿੱਕਲ ਰਹੀਆਂ ਹੋਣ, ਚੰਗਿਆੜੇ ਸ਼ਾਂਤ ਹੋਣ, ਤਾਂ ਸਮਝੋ ਕਿ ਇਹ ਸ਼ੁਭ ਹੈ। ਇਥੇ ਬਿਲਕੁਲ ਉਲਟੀ ਹਾਲਤ ਹੈ। ਗੰਦੇ ਧੂੰਏਂ ਨਾਲ ਪੰਡਾਲ ਭਰ ਗਿਆ ਹੈ। ਅੱਗ ਬੁਝ ਗਈ ਹੈ। ਭਗਵਾਨ ਹੀ ਬਚਾਵੇ ਤਾਂ ਬਚਾਵੇ।'

"ਤਦੇ ਕੌਲਾਚਾਰੀਆ ਰਤਨਾਂ-ਜੜਿਆ ਮੁਕਟ ਲੈ ਕੇ ਸਿੰਘਾਸਨ ਦੇ ਕੋਲ ਪੁੱਜੇ। ਮੁਕਟ ਅਜੇ ਸਿਰ ਉੱਤੇ ਰਖਿਆ ਹੀ ਸੀ ਕਿ ਲੋਕਾਂ ਨੇ ਦੇਖਿਆ ਕਿ ਕਰਨ ਦੇ ਮੁਕਟ ਨੂੰ ਕਿਸੇ ਨੇ ਆਂਜਲਿਕ ਬਾਣ ਨਾਲ ਚਾਰ ਟੋਟਿਆ ਵਿਚ ਤੋੜ ਦਿੱਤਾ ਹੈ। ਕਾਸ਼ੀ ਦੀ ਜਨਤਾ ਤਾੜੀਆਂ ਵਜਾ-ਵਜਾ ਕੇ ਚਾਂਭੜਾਂ ਪਾਉਣ ਲੱਗੀ। ਬਾਣ ਦੇ ਅਗਲੇ ਚੰਦਰ-ਆਕਾਰ ਹਿੱਸੇ ਨਾਲ ਕਰਨ ਦੇ ਮੱਥੇ ਉਤੇ ਲਹੂ ਦਾ ਇਕ ਚਿੰਨ੍ਹ ਵੀ ਉੱਭਰ ਆਇਆ। ਹੈਰਾਨ ਹੋ ਕੇ ਕੌਲਾਚਾਰੀਆ ਪੂਰਬ ਦਿਸ਼ਾ ਵੱਲ ਦੇਖ ਰਹੇ ਸਨ। ਤਦੇ ਪੰਖਧਾਰੀ ਸੂਈ-ਮੁਖ ਬਾਣ ਉਹਨਾਂ ਦੇ ਸੱਜੇ ਨੇਤਰ ਵਿਚ ਧਸ ਗਿਆ। ਉਹ ਪਾਗਲਾਂ ਵਾਂਗ ਮੇਲ੍ਹਣ ਲੱਗੇ। ਕਰਨ ਨੇ ਕੁਛ ਘੋੜ-ਸਵਾਰਾਂ ਨੂੰ ਪੂਰਬ ਦਿਸ਼ਾ ਵਿਚ ਭੇਜਿਆ ਵੀ, ਪਰ ਉਹ ਕੁਛ ਦੱਸ ਨਹੀਂ ਸਕੇ। ਤਦੇ ਤੁਹਾਡਾ ਤੁਰ੍ਹੀ-ਨਾਦ ਆਰੰਭ ਹੋਇਆ। ਓਝਾ ਜੀ ਮੁਸਕਰਾਏ, 'ਇਹ ਲੜਕਾ ਤਾਂ ਅਜਿਹੀ ਧਾਤ ਦਾ ਬਣਿਆ ਹੈ ਕਿ ਲਗਦਾ ਹੈ, ਇਹ ਸਾਖਿਆਤ ਅਵਿਮੁਕਤੇਸ਼ਵਰ ਦਾ ਵਰ-ਪ੍ਰਾਪਤ ਪੁੱਤਰ ਹੈ। ਇਹਨੂੰ ਜਿੱਤ ਸਕਣਾ ਅਸੰਭਵ ਹੈ, ਰਤਨੇਸ਼' ।"

ਏਨੇ ਨੂੰ ਦਸ ਘੋੜ-ਸਵਾਰਾ ਦੇ ਨਾਲ ਅਗੋਰੀ ਤੋਂ ਦੁਰਗਪਤੀ ਅਭਿਮਨਿਊ ਦੀ ਪਤਨੀ ਕਾਂਤੀ ਆਪਣੀਆਂ ਚਾਰ ਸਹੇਲੀਆਂ ਨਾਲ ਉਥੇ ਪਹੁੰਚੀ ਜਿਥੇ ਕੀਰਤ ਬੈਠੇ ਸਨ।

ਬੋਲਾਂ ਵਿਚ ਕੁਛ ਕਾਹਲੀ ਸੀ. "ਕਿਉਂ ਕਾਂਤੀ ? ਰਾਤ ਦੇ ਸਮੇਂ ਇਸ ਥਲ ਵਿਚ ਕਿਵੇਂ ਆ ਗਈ ? ਯੁੱਧ ਦਾ ਸਮਾਂ ਹੈ, ਜੇ ਤੇਰੇ ਉਤੇ ਕੋਈ ਵੀ ਬਿਪਤਾ ਆਉਂਦੀ ਹੈ ਤਾਂ

ਉਹਦਾ ਉੱਤਰਦਾਈ ਵੀ ਤਾਂ ਮੈਂ ਹੀ ਹੋਵਾਂਗਾ।"

ਕਾਂਤੀ ਹੱਸੀ, "ਭਾਈ-ਜੂ, ਤੁਹਾਡੀ ਕੁੰਡਲੀ ਵਿਚ ਨਿਰਾਸ਼ਾ ਅਤੇ ਹਾਰ ਦੇ ਗ੍ਰਹਿ ਹੈ ਹੀ ਨਹੀਂ। ਜਿਥੇ ਮੇਰੀ ਭਾਬੀ-ਜੂ ਧਨੁਸ਼ ਅਤੇ ਬਾਣ ਨਾਲ ਲੈਸ ਹੈ, ਉਥੇ ਕਲਿਆਣ ਹੀ ਕਲਿਆਣ ਹੈ।"

ਕਾਂਤੀ ਗੋਮਤੀ ਦੇ ਨਾਲ ਲੱਗ ਕੇ ਬੈਠ ਗਈ। ਉਹਨੇ ਪੁਛਿਆ, "ਅੱਜ ਚੰਦ-ਮੁਖੜਾ ਕੁਮਲਾਇਆ ਕਿਉਂ ਹੈ ?"

"ਮੈਂ ਆਪਣੇ ਜੀਵਨ ਦੀ ਬੇਅਰਥਤਾ ਬਾਰੇ ਸੋਚ ਰਹੀ ਸੀ, ਕਾਂਤੀ। ਮੇਰਾ ਪੱਲਾ ਗਾਹੜ-ਵਾਲ ਵੰਸ਼ ਦੀਆਂ ਮੁਸੀਬਤਾਂ ਨਾਲ ਭਰਿਆ ਹੋਇਆ ਹੈ। ਮੈਂ ਬਹੁਤ ਦੁਖੀ ਹਾਂ, ਕਾਂਤੀ !"

"ਭਾਈ-ਜੂ, ਜੇ ਤੁਹਾਡੇ ਰਸੋਈਏ ਭੋਜਨ ਬਣਾਉਣ ਲੱਗੇ ਹੋਣ, ਤਾਂ ਉਹਨਾ ਨੂੰ ਰੋਕ ਦਿਉ। ਮੈਂ ਅੱਜ ਦਿਨ-ਭਰ ਆਪਣੀਆਂ ਸਹੇਲੀਆਂ ਦੇ ਨਾਲ ਬਾਜਰੇ ਦੀਆਂ ਮੋਟੀਆਂ-ਮੋਟੀਆਂ ਰੋਟੀਆਂ ਬਣਵਾਉਂਦੀ ਰਹੀ ਹਾ ਕਿਉਂਕਿ ਕੇਵਲ ਅੰਗ-ਰਖਿਅਕਾਂ ਨਾਲ ਹੀ ਭਾਰਤ-ਪ੍ਰਸਿੱਧ ਡਾਭਲ-ਨਰੇਸ਼ ਕਰਨ ਵਿਰੁੱਧ ਤੁਸੀਂ ਟੱਕਰ ਲੈਣ ਲੱਗੇ ਹੋ। ਭਾਈ-ਜੂ, ਮੈਂ ਤਾਂ ਹੈਰਾਨ ਹਾਂ ਕਿ ਤੁਹਾਡੇ ਅੰਗ-ਰਖਿਅਕਾਂ ਦੀ ਗਿਣਤੀ ਦੋ ਹਜ਼ਾਰ ਤੋਂ ਵੱਧ ਨਹੀਂ ਹੋਣੀ। ਪੰਦਰਾਂ ਹਜ਼ਾਰ ਘੋੜ-ਸਵਾਰਾਂ ਵਿਰੁੱਧ ਲੜਨ ਤੁਸੀਂ ਦੋ ਹਜ਼ਾਰ ਘੋੜ-ਸਵਾਰਾਂ ਨਾਲ ਨਿੱਕਲ ਪਏ ? ਅਜਿਹਾ ਆਤਮ-ਵਿਸ਼ਵਾਸ ਮੈਂ ਕੇਵਲ ਤੁਹਾਡੇ ਵਿਚ ਹੀ ਦੇਖਿਆ ਹੈ।"

"ਲੋਚਨ !"

ਹਰਨ ਵਾਂਗ ਛਾਲਾਂ ਮਾਰਦਾ ਉਹ ਕੀਰਤ ਦੇ ਕੋਲ ਪਹੁੰਚਿਆ, "ਹਾਂ, ਰਾਜਾ ! ਬੋਲੋ।"

"ਸੁਬੋਧ ਆਰੀਆ ਆਏ ਕਿ ਨਹੀਂ ?"

"ਆ ਗਏ ਹਨ, ਪਰ ਕੁਛ ਢਿੱਲੇ ਜਿਹੇ ਲਗਦੇ ਹਨ।"

ਕੀਰਤ ਉਹਨਾਂ ਨੂੰ ਅਤੇ ਘੋੜ-ਸਵਾਰ ਪੰਗਤੀ ਦੇ ਅੰਤ ਵਿਚ ਖੜ੍ਹੀਆਂ ਗੱਡੀਆਂ ਨੂੰ ਦੇਖਦੇ ਹੋਏ ਉਥੇ ਪਹੁੰਚੇ ਜਿਥੇ ਥੱਕੇ-ਹਾਰੇ ਸੁਬੋਧ ਦੇਵ ਪਏ ਸਨ। ਕੀਰਤ ਉਹਨਾ ਦੇ ਸਿਰ੍ਹਾਣੇ ਬੈਠ ਗਏ ਅਤੇ ਆਪਣੀਆਂ ਉਂਗਲਾਂ ਨਾਲ ਉਹਨਾ ਦੇ ਵਾਲ ਪਲੋਸਣ ਲੱਗੇ।

ਸੁਬੋਧ ਦੇਵ ਨੇ ਅੱਖਾਂ ਖੋਲ੍ਹੀਆਂ ਤਾਂ ਕੀਰਤ ਨੂੰ ਦੇਖ ਕੇ ਤ੍ਰਭਕ ਉੱਠੇ, "ਰਾਜਨ ! ਤੁਸੀਂ ਕਦੋਂ ਆਏ ਇਥੇ ? ਤੁਹਾਨੂੰ ਮੇਰੇ ਵਾਲ ਨਹੀਂ ਸਨ ਪਲੋਸਣੇ ਚਾਹੀਦੇ ! ਲੋਕ ਦੇਖਣਗੇ ਤਾਂ ਈਰਖਾ ਕਰਨਗੇ। ਮੈਂ ਤਾਂ ਉਂਜ ਹੀ ਮੰਦੇ ਭਾਗਾਂ ਵਿਚ ਘਿਰਿਆ ਹੋਇਆ ਹਾ। ਕਾਨਿਆ-ਕੁਬਜ ਦੀ ਟੁੱਟੀ ਹੋਈ ਗੜ੍ਹੀ ਵਿਚ ਕੁਛ ਵੀ ਨਹੀਂ ਸੀ। ਬਹੁਤ ਸੰਭਲ-ਸੰਭਲ ਕੇ ਚੱਲਣਾ ਪੈਂਦਾ ਸੀ। ਗੋਮਤੀ ਦੀ ਮਾਂ ਵਲੋਂ ਆਪਣੀ ਪੁੱਤਰੀ ਦੇ ਵਿਆਹ ਉਤੇ ਟੂਮਾਂ ਸੌਂਪਣ ਦੀ ਪ੍ਰਤਿਗਿਆ ਸੋਮੇਸਵਰ ਦੇਵ ਨੇ ਤੋੜੀ। ਸਾਡੇ ਸਾਹਮਣੇ ਸਵਾਲ ਵਿਆਹ ਦਾ ਨਹੀਂ ਸੀ, ਦੋ ਸਾਲਾਂ ਦੀ ਪੁੱਤਰੀ ਲਈ ਦੁੱਧ ਅਤੇ ਭੋਜਨ ਦਾ ਸੀ। ਤਦ ਵੀ ਮੈਂ ਏਨਾ ਪੀੜਤ ਅਤੇ ਅਪਮਾਨਿਤ ਨਹੀਂ ਹੋਇਆ ਜਿੰਨਾ ਅੱਜ ਹੋਇਆ ਹਾਂ।"

"ਮੈਨੂੰ ਸਭ ਪਤਾ ਹੈ, ਆਰੀਆ। ਗੋਮਤੀ ਦੁਪਹਿਰ ਤੋਂ ਮੌਨ ਹੈ। ਪ੍ਰਚੰਡ ਦੇ ਨਾਲ ਰਿਪੁੰਜੈ ਪੁਤਲੀ ਵਾਂਗ ਤੁਰਦਾ ਰਿਹਾ ਹੈ। ਮੈਂ ਜਦੋਂ ਕਰਨ ਦੇ ਚਕਰਵਰਤੀ ਹੋਣ ਦੇ ਐਲਾਨ ਦੀਆਂ ਦੋ ਬਾਣਾਂ ਨਾਲ ਧੱਜੀਆਂ ਉੱਡਾ ਦਿੱਤੀਆਂ, ਤਦ ਵੀ ਉਹ ਕੁਛ ਨਹੀਂ ਸੀ ਬੋਲੀ। ਉਹੋ ਹਾਲਤ

ਅਜੇ ਤੱਕ ਹੈ। ਅਭਿਮਨਿਊ ਦੀ ਪਤਨੀ ਕਾਂਤੀ ਆਈ ਹੈ। ਉਸ ਨਾਲ ਉਹ ਗੱਲਾਂ ਕਰ ਰਹੀ ਹੈ। ਦੋਵਾਂ ਦੀ ਗੱਲਬਾਤ ਚੱਲਣ ਦਿੱਤੀ ਜਾਵੇ, ਇਹੋ ਸੋਚ ਕੇ ਮੈਂ ਉਥੋਂ ਉੱਠ ਕੇ ਚਲਿਆ ਆਇਆ। ਲੋਚਨ ਨੇ ਦੱਸਿਆ ਕਿ ਸੁਬੋਧ ਆਰੀਆ ਢਿੱਲੇ ਹਨ।..... ਭੋਜਨ ਤਾਂ ਨਹੀਂ ਬਣ ਰਿਹਾ ਹੈ ਨਾ ?"

"ਅਜੇ ਕਿਥੇ !"

"ਤੁਸੀਂ ਆਰਾਮ ਕਰੋ। ਕਾਂਤੀ ਢੇਰਾਂ ਦੇ ਢੇਰ ਬਾਜਰੇ ਦੀਆਂ ਰੋਟੀਆਂ ਲੈ ਕੇ ਆਈ ਹੈ। ਚਿੰਤਾ ਵਾਲੀ ਕੋਈ ਗੱਲ ਨਹੀਂ।"

ਕੀਰਤ ਉੱਠੇ। ਸਾਹਮਣੇ ਰੇਤ ਉਤੇ ਦਕਸ਼ਿਣਾ ਸਿੱਧੀ ਪਈ ਆਕਾਸ਼ ਦੇ ਤਾਰੇ ਗਿਣ ਰਹੀ ਸੀ।

"ਦਕਸ਼ਿਣਾ !"

"ਆਗਿਆ, ਰਾਜਨ ?"

"ਗੋਮਤੀ ਬਹੁਤ ਦੁਖੀ ਹੈ। ਦੁਪਹਿਰ ਤੋਂ ਹੁਣ ਤੱਕ ਪਤਾ ਨਹੀਂ ਕੀ ਤੋਂ ਕੀ ਹੋ ਗਿਆ, ਪਰ ਉਹਦੇ ਮਨ ਵਿਚ ਇਕੋ ਗੱਲ ਦਾ ਰਾਜ ਹੈ, ਉਹ ਹੈ ਮੌਨ। ਅੱਜ ਲਈ ਅਗੋਰੀ ਦੁਰਗਪਤੀ ਅਭਿਮਨਿਊ ਦੀ ਪਤਨੀ ਕਾਂਤੀ ਮੋਟੀਆਂ-ਮੋਟੀਆਂ ਹਜ਼ਾਰਾਂ ਰੋਟੀਆਂ ਲੈ ਆਈ ਹੈ। ਤੂੰ ਜ਼ੋਰ ਲਾ, ਸਮਝਾ ਉਹਨੂੰ, ਕਿਵੇਂ ਨਾ ਕਿਵੇਂ ਇਕ-ਅੱਧ ਟੁਕੜਾ ਖੁਆ। ਇਸ ਤਰ੍ਹਾਂ ਕਿਵੇਂ ਚੱਲੇਗਾ ? ਸਾਡਾ ਦੁਰਭਾਗ ਸੀ ਕਿ ਅਸੀਂ ਧਰਮਸ਼ਾਲਾ ਵਿਚ ਟਿਕੇ। ਨੰਦੀਸ਼ਵਰ ਦੇ ਆਚਾਰੀਆ ਬ੍ਰਿਸ਼ਧ੍ਵਜ ਨੇ ਮੇਰੇ ਲਈ ਅਤੇ ਮੇਰੇ ਸਾਥੀਆਂ ਲਈ ਪੰਜੋ ਕਮਰੇ ਨਿਰੰਤਰ ਬੰਦ ਰੱਖੇ। ਪਰ ਆਰੀਆ ਰੱਜੁਕ ਦੇ ਸਨੇਹ ਨੇ ਸਾਨੂੰ ਧਰਮਸ਼ਾਲਾ ਵਿਚ ਪੁਚਾ ਦਿੱਤਾ। ਮੈਂ ਗਾਹੜਵਾਲ ਸੈਨਾ ਅਤੇ ਗੋਵਿੰਦ ਨੂੰ ਚੁਨਾਰ ਤੋਂ ਹੀ ਮੋੜ ਦਿੱਤਾ ਹੈ।"

"ਇਹ ਕੰਮ, ਰਾਜੇਸ਼ਵਰ, ਤੁਹਾਡੇ ਮਹਾਨ ਵਿਅਕਤਿਤਵ ਦੇ ਅਨੁਕੂਲ ਹੋਇਆ। ਦੇਵੀ ਰਾਲਹਿ ਆਪਣੇ ਪੁੱਤਰ ਨੂੰ ਲੈ ਕੇ ਪੱਲੇ ਨਾਲ ਕੱਜ ਕੇ ਦੁੱਧ ਚੁੰਘਾਵੇ !" ਉਹ ਖਿੜ-ਖਿੜ ਹਸਦੀ ਹੋਈ ਬੋਲੀ, "ਮੈਂ ਰਾਜਰਾਣੀ ਨੂੰ ਸੰਭਾਲ ਲਵਾਂਗੀ। ਤੁਸੀਂ ਨਿਸਚਿੰਤ ਰਹੋ।"

ਕਾਂਤੀ, ਗੋਮਤੀ ਅਤੇ ਦਕਸ਼ਿਣਾ ਸ਼ੋਣ ਦੇ ਕਿਨਾਰੇ-ਕਿਨਾਰੇ ਤੁਰ ਰਹੀਆਂ ਸਨ। ਗੋਮਤੀ ਦੇ ਆਦੇਸ਼ ਉੱਤੇ ਦਕਸ਼ਿਣਾ ਉਹਦੀ ਪੇਟੀ ਵਿਚੋਂ ਅਸ਼ਨਾਨ ਲਈ ਬਸਤਰ ਲੈ ਕੇ ਆ ਗਈ।

ਕੀਰਤ ਬੋਲੇ, "ਕਹੋ ਆਰੀਆ ਰਤਨੇਸ਼, ਬੰਧੂਜੀਵ, ਅਖਿਲੇਸ਼, ਤੁਹਾਨੂੰ ਲੋਕਾਂ ਨੂੰ ਬਾਜਰੇ ਦੀਆਂ ਰੋਟੀਆਂ ਚੰਗੀਆਂ ਨਹੀਂ ਲੱਗੀਆਂ ਹੋਣੀਆਂ ?"

"ਕੇਵਲ ਚੰਗੀਆਂ ਹੀ ਨਹੀਂ ਲੱਗੀਆਂ, ਰਾਜੇਸ਼ਵਰ, ਸਗੋਂ ਇਕ ਹੋਰ ਗੱਲ ਵੀ ਸਮਝਾ ਗਈਆਂ ਕਿ ਜੀਹਨੂੰ ਅਸੀਂ ਨਗਰਾਂ ਦੇ ਰਹਿਣ ਵਾਲੇ ਲੋਕ ਮੋਟਾ ਅੰਨ ਕਹਿੰਦੇ ਹਾਂ, ਉਹ ਅਸਲ ਵਿਚ ਖੋਏ ਦੇ ਲੱਡੂਆਂ ਤੋਂ ਵੀ ਵੱਧ ਸਵਾਦੀ ਹੁੰਦਾ ਹੈ।"

"ਤੁਸੀਂ ਤਾਂ, ਆਰੀਆ ਰਤਨੇਸ਼, ਸਾਧਾਰਨ ਗੱਲਾਂ ਨੂੰ ਵੀ ਇਸ ਤਰ੍ਹਾਂ ਸਜਾ ਦਿੰਦੇ ਹੋ ਕਿ

ਮੈਨੂੰ ਲਗਦਾ ਹੈ ਕਿ ਰਤਨੇਸ਼ ਜੀ ਦੇ ਅੰਦਰਲੇ ਨੂੰ ਪਛਾਣਨਾ ਬੜਾ ਔਖਾ ਹੈ। ਇਸੇ ਕਾਰਨ ਸ਼ਾਇਦ ਸ਼੍ਰੀ-ਮਾਂ ਤੁਹਾਡੀ ਏਨੀ ਜ਼ਿਆਦਾ ਪ੍ਰਸੰਸਾ ਕਰਦੀ ਸੀ।"

ਅਚਾਨਕ ਰਤਨੇਸ਼ ਸਭ ਲੋਕਾਂ ਦੇ ਸਾਹਮਣੇ ਧਾਹਾਂ ਮਾਰ ਕੇ ਰੋ ਪਏ।

ਕੀਰਤ ਨੇ ਪੁਛਿਆ, "ਕੀ ਹੋਇਆ ਆਰੀਆ ਰਤਨੇਸ਼ ? ਕੋਈ ਭੁੱਲ ਹੋ ਗਈ ਮੈਥੋਂ ?"

"ਤੁਹਾਨੂੰ ਸ੍ਰੀ-ਮਾਂ ਦੀ ਗੱਲ ਨਹੀਂ ਸੀ ਛੇੜਨੀ ਚਾਹੀਦੀ, ਰਾਜਨ ! ਮੇਰੇ ਵਰਗੇ ਅਨੀਸ਼ਵਰ-ਵਾਦੀ ਨੂੰ ਉਹਨਾਂ ਨੇ ਆਪਣੀ ਆਸਥਾ ਦੇ ਉਲਟ ਸਮਝਦੇ ਹੋਏ ਵੀ ਬੱਚੇ ਵਾਂਗ ਪਿਆਰ ਦਿੱਤਾ। ਮੇਰੇ ਲਈ ਭਾਰਤ ਦੇ ਵੱਖ-ਵੱਖ ਭਾਗਾਂ ਵਿਚ ਫੈਲੇ ਹੋਏ ਆਪਣੇ ਸ਼ਿਸ਼ਾਂ ਤੋਂ ਉਹ ਜ਼ਰੂਰੀ ਪੋਥੀਆਂ ਮੰਗਵਾਉਂਦੀ ਰਹੀ ਅਤੇ ਮੈਨੂੰ ਸਨੇਹ ਨਾਲ ਸਾਧਕ ਜਾਂ ਯੋਗੀ, ਹੋਰ ਪਤਾ ਨਹੀਂ ਕੀ-ਕੀ ਕਹਿੰਦੀ ਰਹੀ।"

ਸਭ ਲੋਕ ਲੰਮੇ ਪਏ ਹੋਏ ਆਰਾਮ ਦੀ ਗੋਦ ਵਿਚ ਗੁਆਚੇ ਹੋਏ ਸਨ। ਤਾਰਾ ਚੜ੍ਹਨ ਦਾ ਵੇਲਾ ਬੀਤ ਰਿਹਾ ਸੀ। ਤਦੇ ਘੋੜ-ਸਵਾਰਾ ਦੀ ਆਉਂਦ ਨੂੰ ਸੁੰਘਦਾ ਪ੍ਰਚੰਡ ਹਿਣਕ ਪਿਆ। ਕੀਰਤ ਨੇ ਭੱਜ ਕੇ ਸੱਜ-ਮੁਖੀ ਸੰਖ ਚੁਕਿਆ ਅਤੇ ਇਕ ਥਰਥਰਾਉਂਦੀ ਧੁਨੀ ਪਹਾੜੀਆਂ ਨਾਲ ਟਕਰਾ ਕੇ ਗੂੰਜਣ ਲੱਗੀ। ਸਭ ਜਣੇ ਜਾਗ ਕੇ ਆਉਣ ਵਾਲੇ ਸੰਕਟ ਦੀ ਉਡੀਕ ਕਰਨ ਲੱਗੇ।

ਯੁੱਧ-ਵੇਸ ਵਿਚ ਪੁੰਡਰੀਕ ਘੋੜੇ ਉਤੇ ਚੜ੍ਹ ਕੇ ਕੀਰਤ ਦੇ ਕੋਲ ਪਹੁੰਚੇ, "ਕੀ ਗੱਲ ਹੈ, ਭਾਈ-ਜੂ ?"

"ਪ੍ਰਚੰਡ ਹਿਣਕ ਰਿਹਾ ਸੀ। ਇਹ ਕਈ ਮੀਲ ਦੂਰ ਤੋਂ ਸੱਤਰੂਆਂ ਜਾਂ ਮਿੱਤਰਾਂ ਦਾ ਆਉਣਾ ਜਾਣ ਜਾਂਦਾ ਹੈ। ਆਓ ਪੁੰਡਰੀਕ, ਬੈਠ ਕੇ ਉਡੀਕ ਕਰ ਲਈਏ। ਉਂਜ ਹੁਣ ਸਵੇਰ ਹੋਣ ਹੀ ਵਾਲੀ ਹੈ।"

ਏਨੇ ਨੂੰ ਧੂੜ ਦੇ ਬੱਦਲ ਉਡਾਉਂਦੀ ਹੋਈ ਘੋੜ-ਸਵਾਰ ਸੈਨਾ ਅਗੋਲੀ ਦੇ ਕੋਲ ਪਹੁੰਚੀ। ਪ੍ਰਚੰਡ ਫੇਰ ਹਿਣਕਿਆ।

"ਜੈ ਨੰਦੀਸ਼ਵਰ !"

"ਜੈ ਨੰਦੀਸ਼ਵਰ !!"

ਕੀਰਤ ਬੋਲੇ, "ਤਾਂ ਬਾਬਾ ਨੂੰ ਨੀਂਦ ਨਹੀਂ ਆਈ ?"

ਪੁੰਡਰੀਕ ਬੋਲੇ, "ਉਹਨਾਂ ਨੂੰ ਏਨੇ ਘੋੜ-ਸਵਾਰ ਕਿਥੋਂ ਮਿਲੇ ?"

ਏਨੇ ਨੂੰ ਡੇਢ ਹਜ਼ਾਰ ਘੋੜ-ਸਵਾਰ, ਜਿਨ੍ਹਾਂ ਦੇ ਅੱਗੇ ਰੁਦਰ ਵੇਸ ਵਿਚ ਬੀਰ ਰੁਦਰ ਨੇ ਤ੍ਰਿਸੂਲ ਚੁਕਿਆ ਹੋਇਆ ਸੀ, ਕੀਰਤ ਦੇ ਸਾਹਮਣੇ ਆ ਗਏ।"

"ਬਈ ਵਾਹ ! ਗਣ-ਅਧਿਅਕਸ਼ ਆਚਾਰੀਆ ਬੀਰ ਰੁਦਰ ! ਤੁਸੀਂ ਸਭ ਨੇ ਕਸ਼ਟ ਕਿਉਂ ਕੀਤਾ ?"

ਬੀਰ ਰੁਦਰ ਘੋੜੇ ਤੋਂ ਉੱਤਰੇ, "ਰਾਜਨ, ਬਾਬਾ ਨੇ ਕਿਹਾ ਹੈ ਕਿ ਜੋ ਨੰਦੀਸ਼ਵਰ ਨੂੰ ਇਕ ਵਾਰ ਬਚਾਉਂਦਾ ਹੈ, ਨੰਦੀਸ਼ਵਰ ਉਹਨੂੰ ਸੌ ਵਾਰ ਬਚਾਉਂਦੇ ਹਨ ਅਤੇ ਜੋ ਨੰਦੀਸ਼ਵਰ ਨੂੰ ਇਕ ਵਾਰ ਅਪਮਾਨਿਤ ਕਰਦਾ ਹੈ, ਨੰਦੀਸ਼ਵਰ ਉਹਨੂੰ ਪੂਰਾ ਜੀਵਨ ਅਪਮਾਨ ਦੀ ਅੱਗ ਵਿਚ ਸਾੜਦੇ ਰਹਿੰਦੇ ਹਨ।"

"ਤੁਸੀਂ ਆਪਣੇ ਗਣਾਂ ਨੂੰ ਆਦੇਸ਼ ਦਿਉ ਕਿ ਸ਼ੋਣ ਦੇ ਬਰੇਤੇ ਉਤੇ ਪੈ ਕੇ ਥੋੜ੍ਹਾ ਆਰਾਮ ਕਰ ਲੈਣ।"

ਬੀਰ ਰੁਦਰ ਦੀ ਆਗਿਆ ਨਾਲ ਸਭ ਸਵਾਰ ਘੋੜਿਆਂ ਤੋਂ ਉੱਤਰ ਕੇ ਬਰੇਤੇ ਉੱਤੇ ਬੈਠ ਗਏ। ਬੰਧੂਜੀਵ, ਰਤਨੇਸ਼, ਲੋਚਨ, ਸੂਰਜ ਚਾਚੂ ਅਤੇ ਬੱਬਰ ਰਾਜਾ ਦੇ ਚਾਰੇ ਪਾਸੇ ਰਖਿਆ-ਘੇਰਾ ਬਣਾ ਕੇ ਬੈਠੇ ਹੋਏ ਸਨ। ਸਭ ਸੁਚੇਤ ਹੋ ਕੇ ਉਡੀਕ ਕਰਨ ਲੱਗੇ ਕਿ ਦੇਖੀਏ, ਕੀ ਚਮਤਕਾਰ ਵਾਪਰਦਾ ਹੈ।

"ਰਾਜਨ ! ਜਦੋਂ ਗਾਹੜਵਾਲ ਸੈਨਾ ਚੰਦਰਸੇਤੂ ਤੋਂ ਆ ਕੇ ਮਹਾਂਵਣ ਦੀ ਘੋੜਸ਼ਾਲਾ ਦੇ ਸਾਹਮਣੇ ਰੁਕੀ, ਤਦੇ ਸ਼੍ਰੀਦਾਮਾ ਭੱਜਿਆ ਹੋਇਆ ਬਾਬਾ ਦੇ ਕੋਲ ਪੁਜਿਆ, 'ਬਾਬਾ, ਮੈਂ ਆਰੀਆ ਰੱਜੁਕ ਅਤੇ ਰਾਜੇਸ਼ਵਰ ਕੀਰਤ ਤੋਂ ਬਿਨਾ ਕਿਸੇ ਸਾਹਮਣੇ ਆਪਣੇ ਆਪ ਨੂੰ ਉੱਤਰਦਾਈ ਨਹੀਂ ਸਮਝਦਾ। ਮੈਂ ਗੁਪਤਚਰ ਤਾਂ ਆਰੀਆ ਰੱਜੁਕ ਦਾ ਸੀ, ਪਰ ਜਦੋਂ ਤੋਂ ਰਾਜਾ ਇਥੇ ਆਏ, ਉਹਨਾ ਦੇ ਨਿਸ਼ਕਪਟ ਵਿਹਾਰ ਸਦਕਾ ਮੈਂ ਉਹਨਾਂ ਦਾ ਦਾਸ ਹੋ ਗਿਆ। ਮੈਂ ਚੁਨਾਰ ਤੋਂ ਭੱਜਿਆ-ਭੱਜਿਆ ਆ ਰਿਹਾ ਹਾਂ। ਸੈਨਾਪਤੀ ਪੁੰਡਰੀਕ ਨੇ ਸਵੇਰ ਦੀਆਂ ਘਟਨਾਵਾਂ ਦਾ ਵੇਰਵਾ ਰਾਜੇਸ਼ਵਰ ਨੂੰ ਦੱਸਿਆ। ਗਾਹੜਵਾਲ ਦੁਰਗ ਵਿਚ ਰਾਜੇਸ਼ਵਰ ਨੂੰ ਏਨਾ ਅਪਮਾਨਿਤ ਕੀਤਾ ਗਿਆ ਕਿ ਉਹ ਲਹੂ ਦਾ ਘੁੱਟ ਪੀ ਕੇ ਰਹਿ ਗਏ। ਉਹਨਾਂ ਨੂੰ ਤਾਂ ਚਰਿਤਰਹੀਣ. ਲੁਟੇਰਾ ਆਦਿ ਕਿਹਾ ਹੀ ਗਿਆ, ਰਾਜਬਹੂ ਗੋਮਤੀ ਨੂੰ ਨਿਰਲੱਜ ਕਿਹਾ ਗਿਆ। ਸੁਬੋਧ ਦੇਵ ਰੋਣ ਲੱਗੇ ਅਤੇ ਉਹਨਾਂ ਨੇ ਮੌਨ ਸਾਧ ਲਿਆ। ਇਹ ਸੁਣ ਕੇ ਕਿ ਰਾਲਹਿ ਦੇਵੀ ਚੀਕਦੀ ਹੈ ਅਤੇ ਇਹ ਕਹਿੰਦੀ ਹੈ ਕਿ ਕੀਰਤ ਯੁਵਰਾਜ ਗੋਵਿੰਦ ਨੂੰ ਬੰਦੀ ਬਣਾ ਕੇ ਲੈ ਗਿਆ ਹੈ ਅਤੇ ਸੈਰੇ ਤਿੰਨ ਹਜ਼ਾਰ ਘੋੜ-ਸਵਾਰ ਉਹਨੇ ਖੋਹ ਲਏ ਹਨ, ਰਾਜਾ ਨੇ ਸਾਰੀ ਗਾਹੜਵਾਲ ਸੈਨਾ ਅਤੇ ਯੁਵਰਾਜ ਨੂੰ ਪਰਤ ਜਾਣ ਲਈ ਕਹਿ ਦਿੱਤਾ ਹੈ।'

" 'ਤਿੰਨ ਹਜ਼ਾਰ ਘੋੜ-ਸਵਾਰ ਕਿਥੇ ਸਨ ਗਾਹੜਵਾਲਾਂ ਦੇ ਕੋਲ ? ਉਹਨਾਂ ਦੇ ਅਸਿਖਿਅਤ ਘੋੜ-ਸਵਾਰ ਹਨ ਕੇਵਲ ਇਕ ਹਜ਼ਾਰ।' ਬਾਬਾ ਤਦੇ ਬ੍ਰਿਸ਼ਧ੍ਵਜ ਦੇ ਕੋਲ ਪੁੱਜੇ ਅਤੇ ਬੋਲੇ, 'ਨੰਦੀਸ਼ਵਰ ਦੀ ਅਤੇ ਸਾਡੀ ਪਿਤਾ-ਪੁੱਤਰ ਦੀ ਇੱਜ਼ਤ ਬਚਾਉਣ ਵਾਲੇ ਲਈ ਕੁਛ ਕਰੇਂਗਾ ਵੀ ਕਿ ਮੈਂ ਹੀ ਜਾਵਾਂ ?'

" 'ਤੁਸੀਂ ਕੇਵਲ ਇਕ ਘੜੀ ਰੁਕੋ ਬਾਬਾ।' ਬ੍ਰਿਸ਼ਧ੍ਵਜ ਨੇ ਪੰਜ ਪੱਤਰ ਲਿਖੇ ਅਤੇ ਉਹ ਅਵਿਮੁਕਤੇਸ਼ਵਰ. ਕ੍ਰਿਤਿਵਾਸੇਸ਼ਵਰ ਤੇ ਕੇਦਾਰੇਸ਼ਵਰ ਨੂੰ ਅਤੇ ਬ੍ਰਹਮਪੁਰੀ ਦੇ ਵਸ਼ਿਸ਼ਠ ਤ੍ਰਿਵੇਦੀ ਤੇ ਬਲਦੇਵ ਓਝਾ ਨੂੰ ਭੇਜ ਦਿੱਤੇ।

"ਰਾਤ ਦਾ ਪਹਿਲਾ ਪਹਿਰ ਬੀਤਣ ਵਾਲਾ ਸੀ ਕਿ ਨੰਦੀਸ਼ਵਰ ਦੇ ਘੋੜਾ-ਰਥ ਵਿਚ ਬੈਠ ਕੇ ਛੇ ਵਿਅਕਤੀ ਗਾਹੜਵਾਲ ਦੁਰਗ ਪਹੁੰਚੇ। ਪਹਿਰੇਦਾਰ ਨੂੰ ਬ੍ਰਿਸ਼ਧ੍ਵਜ ਨੇ ਕਿਹਾ ਕਿ 'ਜਾਓ, ਕਹੋ ਚੰਦਰ ਦੇਵ ਨੂੰ ਕਿ ਅਵਿਮੁਕਤੇਸ਼ਵਰ. ਨੰਦੀਸ਼ਵਰ, ਕ੍ਰਿਤਿਵਾਸੇਸ਼ਵਰ ਅਤੇ ਕੇਦਾਰੇਸ਼ਵਰ ਦੇ ਆਚਾਰੀਆ ਤੁਹਾਨੂੰ ਤੁਰਤ ਮਿਲਣਾ ਚਾਹੁੰਦੇ ਹਨ। ਧਿਆਨ ਰਹੇ ਕਿ ਜੇ ਰੱਤੀ-ਭਰ ਵੀ ਦੇਰ ਹੋਈ ਤਾਂ ਇਹ ਸਭ ਚੰਦਰ ਦੇਵ ਨੂੰ ਬਹੁਤ ਭਾਰੀ ਪਵੇਗਾ'।

"ਪਹਿਰੇਦਾਰ ਨੇ ਪੂਰੇ ਭਵਨ ਨੂੰ ਹਿਲਾ ਦਿੱਤਾ। ਚੰਦਰ ਦੇਵ, ਮਦਨ ਚੰਦਰ, ਦੇਵੀ

ਰਾਲਹਿ, ਪ੍ਰਿਥਵੀ ਦੇਵੀ. ਸਭ ਬਾਹਰਲੇ ਕਮਰੇ ਵਿਚ ਆਏ ਅਤੇ ਉਹਨਾਂ ਨੇ ਆਚਾਰੀਆਂ ਦੇ ਚਰਨ ਛੂਹੇ।

" 'ਮੈਂ ਸਮਝਦਾ ਸੀ, ਚੰਦਰ ਦੇਵ, ਕਿ ਤੇਰਾ ਸੁਭਾਗ-ਸੂਰਜ ਉਦੈ ਹੋ ਰਿਹਾ ਹੈ। ਪਰ ਤੇਰੀ ਕ੍ਰਿਤਘਣਤਾ ਨੇ ਤੇਰੇ ਰਾਜ-ਗੱਦੀ ਬੈਠਣ ਨੂੰ ਤੀਹ ਸਾਲ ਲਈ ਟਾਲ ਦਿੱਤਾ ਹੈ। ਅਸੀਂ ਕੁਛ ਨਹੀਂ ਕਹਿਣਾ। ਗੋਮਤੀ ਅਤੇ ਕੀਰਤ ਦਾ ਵਿਆਹ ਮਹਾਂਯੋਗਿਨੀ ਸ਼ੀਲ ਭੱਦਰਾ ਦੀ ਸਨੇਹ-ਛਾਇਆ ਵਿਚ ਭਗਵਤੀ ਯੋਗਮਾਇਆ ਦੇ ਸਾਹਮਣੇ ਹੋ ਚੁਕਿਆ ਹੈ। ਵਿਆਹ ਤੋਂ ਪਹਿਲਾਂ ਕੀਰਤ ਕਦੀ ਰਣਵਾਸ ਵਿਚ ਨਹੀਂ ਆਇਆ। ਤੇਰੀ ਨੂੰਹ ਨੇ ਉਹਨੂੰ ਚਰਿਤਰਹੀਣ ਕਿਹਾ। ਗੋਮਤੀ ਦੋ ਪਹਿਰ ਤੋਂ ਮੌਨ-ਵਰਤ ਰੱਖੀ ਬੈਠੀ ਹੈ। ਆਰੀਆ ਰੱਜੁਕ ਨੂੰ ਕੀਰਤ ਨੇ ਵਚਨ ਦਿੱਤਾ ਸੀ ਕਿ ਉਹ ਯੁਵਰਾਜ ਨੂੰ ਇਕ ਮਹਾਨ ਯੋਧਾ ਦੇ ਰੂਪ ਵਿਚ ਨਿਖਾਰਨ ਦਾ ਪੂਰਾ ਜਤਨ ਕਰੇਗਾ। ਇਸ ਲਈ ਉਹ ਉਹਨੂੰ ਹਰ ਯੁੱਧ ਵਿਚ ਆਪਣੇ ਸੱਜੇ ਜਾਂ ਖੱਬੇ ਖੜ੍ਹਾ ਕਰਦਾ ਸੀ। ਤੁਸੀਂ ਲੋਕ ਕਹਿ ਰਹੇ ਹੋ ਕਿ ਕੀਰਤ ਗੋਵਿੰਦ ਨੂੰ ਬੰਦੀ ਬਣਾ ਕੇ ਲੈ ਗਿਆ ਹੈ ?'

" 'ਬੱਸ, ਤੁਸੀਂ ਉਹ ਦੋ ਹਜ਼ਾਰ ਘੋੜੇ ਸਾਡੇ ਹਵਾਲੇ ਕਰੋ ਜੋ ਕਰਨ ਤੋਂ ਜਿੱਤ ਕੇ ਕੀਰਤ ਨੇ ਗਾਹੜਵਾਲਾਂ ਨੂੰ ਦਿੱਤੇ ਸਨ।'

"ਅਵਿਮੁਕਤੇਸ਼ਵਰ ਦੇ ਸੰਸਥਾਨ-ਨਿਰਦੇਸ਼ਕ ਪਰਮ-ਭੱਟਾਰਕ ਪਿੰਗਲਕੇਸ਼ ਨੇ ਕਿਹਾ, 'ਚੰਦਰ ਦੇਵ ! ਜਿਸ ਵਿਅਕਤੀ ਨੇ ਤੇਰੇ ਪਰਿਵਾਰ ਨੂੰ ਇਸ ਯੋਗ ਬਣਾਇਆ ਕਿ ਲੋਕ ਤੇਰੇ ਪ੍ਰਤਾਪ ਤੋਂ ਕੰਬਣ ਲੱਗੇ, ਉਸੇ ਨੂੰ ਹੀ ਦੁੱਧ ਦੀ ਮੱਖੀ ਵਾਂਗ ਕੱਢ ਦੇਣਾ ਖਿਮਾ ਦੇ ਯੋਗ ਅਪਰਾਧ ਨਹੀਂ ਹੈ।'

" 'ਨਰਪਤਿ ਚੰਦਰ ! ਵਿਆਹ ਦੀ ਰਸਮ ਤੋਂ ਬਿਨਾਂ ਕੂਟਨੀਤੀ ਕਾਰਨ, ਮੇਰੀ ਪੁੱਤਰੀ ਚੰਪਕ ਜਦੋਂ ਅਨਜਾਣੇ ਅਮਾਤਿਔ ਅਨੰਤ ਦੇ ਨਾਲ ਰਹਿਣ ਲੱਗੀ ਤਾਂ ਅਸੀਂ ਕਦੀ ਇਹ ਸੋਚਿਆ ਤੱਕ ਨਹੀਂ ਕਿ ਭਾਰਤ-ਪ੍ਰਸਿੱਧ ਪ੍ਰਭਾਸ ਦਾ ਪੜਪੋਤਾ ਸਾਨੂੰ ਧੋਖਾ ਦੇਵੇਗਾ। ਜਾਂ ਅਗਨੀ ਦੇ ਫੇਰੇ ਲਾਏ ਬਿਨਾਂ ਪਤੀ-ਪਤਨੀ ਦੇ ਰੂਪ ਵਿਚ ਇਕ ਹੀ ਕਮਰੇ ਵਿਚ ਰਹਿਣ ਵਾਲੇ ਚੰਪਕ ਅਤੇ ਅਨੰਤ ਨੂੰ ਕੋਈ ਚਰਿਤਰਹੀਣ ਕਹੇਗਾ।'

"ਬਲਦੇਵ ਓਝਾ ਬੋਲੇ, 'ਤੁਸੀਂ ਇਹ ਕੀ ਕੀਤਾ ਨਰਪਤਿ ਚੰਦਰ ? ਜਦੋਂ ਕਰਨ ਨੇ ਮੈਨੂੰ ਪੱਚੀ ਛਾਂਟੇ ਮਾਰਨ ਦਾ ਹੁਕਮ ਦਿੱਤਾ ਸੀ ਤਾਂ ਅਨੰਤ, ਭਾਵ ਅੰਤੂ ਸਿੰਘ ਨੇ ਵਿਨਾਇਕ ਨੂੰ ਬੰਦੀ ਬਣਾ ਲਿਆ। ਮੈਂ ਉਹਨੂੰ ਅਸ਼ੀਰਵਾਦ ਦਿੱਤੀ ਤਾਂ ਉਹ ਬੋਲਿਆ, 'ਆਚਾਰੀਆ, ਤੁਸੀਂ ਸ਼ਾਸਤਰ ਨਾਲ ਰੋਜ਼ੀ-ਰੋਟੀ ਚਲਾਉਂਦੇ ਹੋ, ਅਸੀ ਸ਼ਸਤਰ ਨਾਲ: ਨਾ ਤਾਂ ਰੋਜ਼ੀ-ਰੋਟੀ ਲਈ ਤੁਹਾਨੂੰ ਆਪਣਾ ਆਪ ਵੇਚਣਾ ਚਾਹੀਦਾ ਹੈ, ਨਾ ਹੀ ਮੈਨੂੰ। ਰਾਜਨ, ਅਜਿਹੇ ਲੋਕ ਤੁਹਾਥੋਂ ਕੁਛ ਖੋਹਣ ਨਹੀਂ ਆਏ ਸਨ। ਤੁਸੀਂ ਜੇ ਸਪਤਮ ਚਕਰਵਰਤੀ ਦੇ ਐਲਾਨ ਵਾਲੇ ਸਮਾਰੋਹ ਵਿਚ ਹਾਜ਼ਰ ਹੁੰਦੇ ਤਾਂ ਦੇਖਦੇ ਕਿ ਨਿਸ਼ਾਨਾ ਵਿਨ੍ਹਣ ਵਾਲੇ ਕਿਸੇ ਅਵਤਾਰੀ ਪੁਰਸ਼ ਨੇ ਜਨਮ ਲਿਆ ਹੈ।'

" 'ਚੁੱਪ ਕਿਉਂ ਹੋ ਨਰਪਤਿ ਚੰਦਰ ? ਤੁਸੀਂ ਕੀਰਤ ਦੇ ਦੋ ਹਜ਼ਾਰ ਘੋੜੇ ਤੁਰਤ ਮੋੜੋ ਅਤੇ ਉਹਦੀ ਪ੍ਰਾਹੁਣਚਾਰੀ ਉਤੇ ਤੁਸੀਂ ਜੋ ਖਰਚ ਕੀਤਾ ਹੈ, ਉਹ ਦੱਸੋ, ਅਸੀਂ ਚਾਰਾਂ ਮੰਦਰਾਂ ਦੇ ਆਚਾਰੀਏ ਇਹ ਨਹੀਂ ਚਾਹੁੰਦੇ ਕਿ ਕਿਸੇ ਉਤੇ ਕਿਸੇ ਦਾ ਬਕਾਇਆ ਰਹੇ।'

" 'ਮੈਂ ਹੁਣੇ ਪਾਰਸ ਦੇਵ ਨੂੰ ਬੁਲਾਉਂਦਾ ਹਾਂ, ਆਰੀਆ। ਘੋੜੇ ਤਾਂ ਚੁਨਾਰ ਵਿਚ ਹੀ ਸੌਂਪੇ ਜਾ ਰਹੇ ਸਨ, ਪਰ ਰਾਜੇਸ਼ਵਰ ਕੀਰਤ ਨੇ ਸਵੀਕਾਰ ਨਹੀਂ ਕੀਤੇ।'

"ਬਾਬਾ ਰਿਤਧ੍ਰਜ ਨੇ ਕਿਹਾ, 'ਜੋ ਫੱਕਰ ਰਾਹ ਵਿਚ ਭਿਖਿਆ ਮੰਗ ਰਹੀ ਕੋਹੜਨ ਬੁੱਢੀ ਦੇ ਸਾਹਮਣੇ ਆਪਣੇ ਰਤਨਾਂ-ਜੜੇ ਹਾਰ ਸੁੱਟ ਦਿੰਦਾ ਹੈ, ਉਹਤੋਂ ਇਹੋ ਆਸ ਸੀ। ਪਰ ਸਾਡੇ ਉਤੇ ਉਹਦਾ ਜੋ ਰਿਣ ਹੈ, ਅਸੀਂ ਉਹਤੋਂ ਮੁਕਤ ਕਿਵੇਂ ਹੋਵਾਂਗੇ ? ਕਰਨ ਦੇ ਪੰਦਰਾਂ ਹਜ਼ਾਰ ਘੋੜ-ਸਵਾਰਾਂ ਦਾ ਉਹ ਕੇਵਲ ਇਕ ਹਜ਼ਾਰ ਘੋੜ-ਸਵਾਰਾਂ ਨਾਲ ਪਿੱਛਾ ਕਰ ਰਿਹਾ ਹੈ। ਉਹਦੀ ਵੀ ਤਾਂ ਰਖਿਆ ਹੋਣੀ ਚਾਹੀਦੀ ਹੈ। ਤੁਸੀਂ ਲੋਕ ਯੁਵਰਾਜ ਨੂੰ ਵੀ ਬੁਲਾ ਲਓ।'

"ਪਾਰਸ ਦੇਵ ਆਏ ਅਤੇ ਸਭ ਲੋਕਾਂ ਦੇ ਚਰਨ ਛੂਹ ਕੇ ਖੜ੍ਹੇ ਹੋ ਗਏ।

" 'ਸੈਨਾਪਤੀ ਪਾਰਸ ਦੇਵ, ਤੁਸੀਂ ਉਹ ਦੋ ਹਜ਼ਾਰ ਘੋੜੇ ਸਾਡੇ ਹਵਾਲੇ ਕਰੋ ਜੋ ਕੇਵਲ ਦੋ ਘੜੀਆਂ ਦੇ ਯੁੱਧ ਵਿਚ ਕੀਰਤ ਨੇ ਕਰਨ ਤੋਂ ਖੋਹੇ ਸਨ।'

"ਤਦੇ ਗੋਵਿੰਦ ਆਇਆ। ਉਹਦੀਆਂ ਅੱਖਾਂ ਲਾਲ ਸਨ।

"ਰਾਲਹਿ ਦੇਵੀ ਬੋਲੀ, 'ਤੁਸੀਂ ਲੋਕ ਮੰਦਰਾ ਦੇ ਪੁਰੋਹਿਤ ਹੋਣ ਕਾਰਨ ਇਕ-ਪੱਖੀ ਵਿਸ਼ਲੇਸ਼ਣ ਕਰ ਰਹੇ ਹੋ। ਕੀ ਕਰਨ ਨਾਲ ਹੋਏ ਯੁੱਧ ਵਿਚ ਸਾਡੇ ਇਕ ਹਜ਼ਾਰ ਘੋੜ-ਸਵਾਰ ਨਹੀਂ ਸਨ ?'

" 'ਸਨ ਆਰੀਏ ! ਮੈਂ ਇਸੇ ਲਈ ਬੇਨਤੀ ਕੀਤੀ ਸੀ ਕਿ ਪ੍ਰਾਹੁਣਚਾਰੀ ਵਿਚ ਜਾ ਘੋੜਿਆਂ ਨੂੰ ਖੁਆਉਣ-ਪਿਆਉਣ ਵਿਚ ਤੁਹਾਡਾ ਜੋ ਖਰਚ ਹੋਇਆ ਹੋਵੇ, ਅਸੀਂ ਉਹ ਚੁਕਾਉਣ ਲਈ ਤਿਆਰ ਹਾਂ।'

"ਮਦਨ ਚੰਦਰ ਕਰੋਧ ਨਾਲ ਕੰਬ ਰਹੇ ਸਨ, 'ਚੁੱਪ ਰਹੋ ਰਾਲਹਿ ! ਤੇਰੇ ਹੰਕਾਰ ਨੇ ਮੇਰੇ ਵੰਸ਼ ਦੀ ਜੋ ਦਸ਼ਾ ਕੀਤੀ ਹੈ, ਇਹਨੂੰ ਜਿਸ ਘਿਣਾਉਣੇ ਚਿੱਕੜ ਵਿਚ ਫਸਾ ਦਿਤਾ ਹੈ, ਉਹ ਮੈਂ ਸਹਿ ਨਹੀਂ ਸਕਦਾ। ਤੈਨੂੰ ਅਭਿਮਾਨ ਹੋਵੇਗਾ ਆਪਣੇ ਗੋਵਿੰਦ ਉਤੇ ! ਕਰ, ਖ਼ੂਬ ਕਰ ! ਪਰ ਦੂਜਾ ਵੀ ਤਾਂ ਕਿਸੇ ਸੁਰਗੀ ਮਾਂ ਦੀਆਂ ਅੱਖਾਂ ਦਾ ਤਾਰਾ ਹੈ। ਉਹਦੀ ਵੀ ਮਾ ਹੁੰਦੀ ਤਾਂ ਉਹ ਤੇਰੇ ਵਰਗੀ ਛਲ-ਕਪਟ ਨਾਲ ਭਰੀ ਮਾਂ ਦੀ ਬੁੱਕਲ ਵਿਚ ਦੁਲਾਰ ਲੱਭਣ ਨਾ ਆਉਂਦਾ। ਉਹ ਤੈਨੂੰ ਮਾ ਹੀ ਮੰਨਦਾ ਰਿਹਾ। ਸਾਰੇ ਅਪਮਾਨ ਭੁਲਾ ਕੇ ਉਹਨੇ ਤੈਨੂੰ ਜਦੋਂ ਵੀ ਬੁਲਾਇਆ, ਮਾਤਸ਼੍ਰੀ ਹੀ ਕਿਹਾ।'

"ਰਾਲਹਿ ਨੇ ਚਿਹਰੇ ਨੂੰ ਵਿੰਗਾ ਕਰਦਿਆਂ ਕਿਹਾ,'ਉਹ ਇਥੇ ਭੀਖ ਮੰਗਦਾ ਆਇਆ ਅਤੇ ਅੱਜ ਰਾਜ-ਰਾਜੇਸ਼ਵਰਾਂ ਵਰਗੀਆਂ ਗੱਲਾਂ ਕਰ ਰਿਹਾ ਹੈ ! ਜਦੋਂ ਕਿਤੇ ਸ਼ਰਨ ਨਾ ਮਿਲੀ ਤਾਂ ਇਥੇ ਧਰਮਸ਼ਾਲਾ ਵਿਚ ਆਇਆ। ਉਹਦੀ ਰਖੇਲ ਗੋਮਤੀ ਵੀ ਭਿਖਿਆ ਦੀ ਭਾਲ ਵਿਚ ਗਾਹੜਵਾਲਾਂ ਕੋਲ ਆਈ।'

"ਗੋਵਿੰਦ ਬੋਲਿਆ, 'ਤੂੰ ਮੂਰਖ ਹੀ ਨਹੀਂ, ਬੇਹੱਦ ਬਦਬੂਦਾਰ ਚਿੱਕੜ ਹੈ ਤੇਰੇ ਦਿਲ ਵਿਚ ! ਤੈਨੂੰ ਪਤਾ ਨਹੀਂ ਕਿ ਨੰਦੀਸ਼ਵਰ ਦੇ ਭਵਨ ਵਿਚ ਪੰਜ ਕਮਰੇ ਭਾਈ-ਜੂ ਦੇ ਨਾਂ ਸਦਾ ਬੰਦ ਰਹਿੰਦੇ ਸਨ। ਉਹ ਤੇਰੀ ਘਟੀਆ ਧਰਮਸ਼ਾਲਾ ਵਿਚ ਕੇਵਲ ਪਿਤਾ-ਸਰੂਪ ਰੱਜੁਕ ਦਾ ਹੁਕਮ ਮੰਨ ਕੇ ਆਏ ਸਨ, ਕਿਉਂਕਿ ਆਰੀਆ ਰੱਜੁਕ ਨੇ ਆਪਣੀ ਸਹੁੰ ਦੇ ਕੇ ਵਚਨ ਲਿਆ ਸੀ ਕਿ ਮੇਰੇ ਵਰਗੇ ਗਿੱਦੜ ਨੂੰ ਮਹਾਨ ਯੋਧੇ ਦੇ ਰੂਪ ਵਿਚ ਬਦਲ ਦੇਣ। ਤੂੰ ਇਹ ਨਹੀਂ ਜਾਣਦੀ

ਕਿ ਯੋਗਮਾਇਆ ਮੰਦਰ ਦੇ ਸਾਹਮਣੇ ਸ਼੍ਰੀ-ਮਾਂ ਨੇ ਭਾਈ-ਜੂ ਅਤੇ ਆਦਰਯੋਗ ਰਾਜ-ਰਾਜੇਸ਼ਵਰੀ ਗੋਮਤੀ ਦਾ ਵਿਆਹ ਆਪ ਆਪਣੇ ਹੱਥੀਂ ਕਰਵਾਇਆ ਸੀ। ਕੀ ਭਾਈ-ਜੂ ਮੌਨੀ ਮੱਸਿਆ ਤੋਂ ਪਹਿਲਾਂ ਕਦੀ ਤੇਰੇ ਰਣਵਾਸ ਵਿਚ ਆਏ ਸਨ ?'

"ਪ੍ਰਿਥਵੀ ਦੇਵੀ ਬੋਲੀ, 'ਗੋਵਿੰਦ ਠੀਕ ਕਹਿ ਰਿਹਾ ਹੈ, ਭੈਣ। ਸ਼੍ਰੀ-ਮਾਂ ਦੇ ਪਰਲੋਕ ਜਾਣ ਤੋਂ ਮਗਰੋਂ ਗੋਮਤੀ ਦੀ ਮਾਂਗ ਵਿਚ ਬਹੁਤ ਪਤਲੀ ਸਲਾਈ ਨਾਲ ਪਾਇਆ ਸੰਧੂਰ ਦੇਖ ਕੇ ਜਦੋਂ ਮੈਂ ਪੁਛਿਆ ਤਾਂ ਉਹਨੇ ਪੈਰ ਛੂਹ ਕੇ ਕਿਹਾ ਸੀ, ਮਾਤਸ਼੍ਰੀ, ਇਹ ਗੱਲ ਕੇਵਲ ਤੁਹਾਡੇ ਤੱਕ ਹੀ ਰਹਿਣੀ ਚਾਹੀਦੀ ਹੈ।'

"ਗੋਵਿੰਦ ਨੇ ਕਰੋਧ ਵਿਚ ਪੈਰ ਪਟਕੇ, 'ਤੂੰ ਉਹਨਾਂ ਨੂੰ ਅੱਜ ਭਿਖਾਰੀ ਕਹਿ ਰਹੀ ਹੈਂ, ਗੋਮਤੀ ਭੈਣ ਨੂੰ ਰਖੇਲ ਕਹਿ ਰਹੀ ਹੈਂ ! ਜਦੋਂ ਉਹਨਾਂ ਨੇ ਕਰਨ ਦੇਵ ਨੂੰ ਹਰਾ ਕੇ ਕੈਦ ਵਿਚ ਸੁੱਟ ਦਿੱਤਾ ਸੀ ਤਦ ਬਾਬਾ ਨੇ ਕਿਹਾ ਸੀ, ਸਾਨੂੰ ਪੁੱਤਰ ਅਤੇ ਜਵਾਈ ਇਕੱਠੇ ਹੀ ਮਿਲ ਗਏ !'

"ਨਰਪਤਿ ਚੰਦਰ ਬੋਲੇ, 'ਗੋਵਿੰਦ ਠੀਕ ਕਹਿ ਰਿਹਾ ਹੈ। ਮੈਂ ਕਿਹਾ ਸੀ। ਉਸ ਸਮੇਂ ਮੇਰੀ ਨੂੰਹ ਰਾਲਹਿ ਨੇ ਭੁਵਨਾ ਦੇਵੀ ਨੂੰ ਦੇਵਕੀ ਅਤੇ ਆਪਣੇ ਆਪ ਨੂੰ ਯਸ਼ੋਧਾ ਕਿਹਾ ਸੀ।'

" 'ਅੱਜ ਉਹ ਬੰਦੀ ਬਣਾ ਕੇ ਲਿਜਾ ਰਹੇ ਸੀ ਸਾਨੂੰ ? ਜਦੋਂ ਸੈਨਾਪਤੀ ਗੋਪਾਲ ਭੱਟ ਨੇ ਪੁਛਿਆ ਕਿ ਯੁਵਰਾਜ, ਕਰਨ ਦੇ ਪਿੱਛੇ ਕੇਵਲ ਚਰਣਾਦਰੀ ਤੱਕ ਚੱਲੋਗੇ ਜਾਂ ਜੁਝੌਤੀ ਤੱਕ ਵੀ, ਤਾਂ ਮੈਂ ਕਿਹਾ ਸੀ, ਆਰੀਆ, ਮੈਂ ਅਜੇ ਵੀ ਆਪਣੀ ਮਾਤਾ ਨੂੰ ਕਲੰਕਿਤ ਕਰਨ ਵਾਲਿਆਂ ਤੋਂ ਬਦਲਾ ਲੈਣਾ ਹੈ।'

" 'ਚੁੱਪ ਰਹਿ। ਇਹ ਸਭ ਬਕਵਾਸ ਹੈ। ਉਸ ਚਰਿਤਰਹੀਣ ਤੋਂ ਤੈਨੂੰ ਖੋਹ ਕੇ ਮੈਂ ਜੋ ਕੀਤਾ ਹੈ, ਉਹਦੇ ਲਈ ਧੰਨਵਾਦੀ ਬਣ।'

"ਵਸ਼ਿਸ਼ਠ ਤ੍ਰਿਵੇਦੀ ਬੋਲੇ, 'ਚੰਦਰ ਦੇਵ ! ਇਹ ਸਭ ਬਦਬੂਦਾਰ ਗੰਦ ਇਸ ਇਸਤਰੀ ਦੇ ਦਿਲ ਵਿਚ ਪਿਆ ਰਹਿਣ ਦੇ। ਜੇ ਇਹਨੇ ਦੁਬਾਰਾ ਅਜਿਹੀਆਂ ਗੱਲਾਂ ਮੂੰਹੋਂ ਕੱਢੀਆਂ ਤਾਂ ਦੁਰਗ ਦੀ ਇੱਟ ਨਾਲ ਇੱਟ ਵਜਾ ਦਿੱਤੀ ਜਾਵੇਗੀ।'

"ਆਚਾਰੀਆ ਬ੍ਰਿਸ਼ਧ੍ਰਜ ਦਾ ਮੁੱਖ-ਮੰਡਲ ਲਾਲ ਹੋ ਗਿਆ। ਉਹ ਉਠੇ, 'ਚੱਲੋ ਬਾਬਾ ! ਤੁਸੀਂ ਲੋਕ ਵੀ ਚੱਲੋ ਆਚਾਰੀਆ ! ਜੇ ਅੱਧੀ ਰਾਤ ਤੋਂ ਪਹਿਲਾਂ ਦੋ ਹਜ਼ਾਰ ਘੋੜੇ ਨੰਦੀਸ਼ਵਰ ਦੇ ਸਾਹਮਣੇ ਨਾ ਆਏ ਤਾਂ ਅਸੀਂ ਸਵੇਰ ਨੂੰ ਦੱਸਾਂਗੇ ਕਿ ਰਾਜਾ ਦਾ ਗੌਰਵ ਅਤੇ ਸੰਸਕਾਰ ਕਿਸ ਤਰ੍ਹਾਂ ਦੇ ਹੋਣੇ ਚਾਹੀਦੇ ਹਨ'।"

## 2

ਠੀਕ ਅੱਧੀ ਰਾਤ ਨੂੰ ਡੇਢ ਹਜ਼ਾਰ ਘੋੜੇ ਰਣਵੇਸ ਨਾਲ ਲੈਸ ਕਰ ਕੇ ਕੁਛ ਲੋਕ ਲੈ ਆਏ।

" 'ਕਿੰਨੇ ਘੋੜੇ ਹਨ ?'

" 'ਡੇਢ ਹਜ਼ਾਰ ਹਨ, ਬਾਬਾ !'

" 'ਤੂੰ ਕੌਣ ਹੈਂ ?'

" 'ਰਾਮ ਭੱਦਰ ਹਾਂ, ਬਾਬਾ।'

" 'ਜੀਓ ਬੇਟੇ। ਤੂੰ ਵੀ ਨੰਦੀਸ਼ਵਰ ਦੇ ਅਪਮਾਨ ਦਾ ਦੰਡ ਦਿੱਤਾ ਸੀ ਧਾੜਵੀਆਂ ਨੂੰ। ਨੰਦੀਸ਼ਵਰ ਤੈਨੂੰ ਪ੍ਰਸੰਨ ਰੱਖੇ ! ਪੰਜ ਸੌ ਘੋੜੇ ਬਕਾਏ ਵਿਚ ਕਟੇ ਗਏ ਨਾ, ਬੇਟੇ ?

" 'ਹਾਂ ਬਾਬਾ'।'

ਬੀਰ ਰੁਦਰ ਇਕ ਪਲ ਸਾਹ ਲੈ ਕੇ ਫੇਰ ਬੋਲੇ, "ਘੋੜਿਆਂ ਦੀ ਪ੍ਰਾਪਤੀ ਤੋਂ ਮਗਰੋਂ ਸਮੱਸਿਆ ਆਈ ਸਵਾਰਾਂ ਦੀ। ਨੰਦੀਸ਼ਵਰ ਵਿਚ ਡੇਢ ਸੌ ਸਵਾਰ ਤਾਂ ਸਦਾ ਰਹਿੰਦੇ ਹੀ ਹਨ। ਪੰਜ ਸੌ ਨਾਗਾ ਸੈਨਿਕ ਅਜਿਹੇ ਹਨ, ਜਿਨ੍ਹਾਂ ਨੇ ਘੋੜ-ਸਵਾਰੀ ਦੀ ਪੂਰੀ ਸਿਖਿਆ ਲਈ ਹੋਈ ਹੈ। ਬਾਕੀ ਸਵਾਰ ਅਵਿਮੁਕਤੇਸ਼ਵਰ ਅਤੇ ਕ੍ਰਿਤਿਵਾਸੇਸ਼ਵਰ ਤੋਂ ਇਕਠੇ ਕਰ ਕੇ ਇਹ ਸੰਨਿਆਸੀ ਸੈਨਾ ਬਣੀ, ਜੋ ਤੁਹਾਡੇ ਸਾਹਮਣੇ ਹਾਜ਼ਰ ਹੈ। ਹਾਂ, ਯਾਦ ਆਇਆ। ਤੁਹਾਨੂੰ ਬਾਬਾ ਨੇ ਇਕ ਅਤਿਅੰਤ ਗੁਪਤ ਪੱਤਰ ਵੀ ਭੇਜਿਆ ਹੈ।"

ਗਣ-ਅਧਿਅਕਸ਼ ਨੇ ਆਪਣੀ ਜੇਬ ਵਿਚੋਂ ਕੱਢ ਕੇ ਉਹ ਪੱਤਰ ਕੀਰਤ ਨੂੰ ਦੇ ਦਿੱਤਾ। ਕੀਰਤ ਨੇ ਲਫਾਫਾ ਖੋਲ੍ਹਿਆ ਅਤੇ ਪੱਤਰ ਦੇਖਿਆ, "ਇਹ ਤਾਂ ਸੈਨਾਪਤੀ ਦੀ ਲਿਖਾਈ ਹੈ।"

"ਰਾਜਨ ! ਕਿਵੇਂ ਹੋ ? ਸਾਰੀਆਂ ਸਥਿਤਿਆਂ ਅਨੁਕੂਲ ਹਨ। ਏਨੇ ਵੱਡੇ ਆਰਣਏ ਰਾਜ ਵਿਚ ਕੁਛ ਦੇਸ-ਧਰੋਹੀ ਤਾਂ ਹੋਣੇ ਹੀ ਚਾਹੀਦੇ ਹਨ। ਮੈਨੂੰ ਪਤਾ ਲਗ੍ਹਿਆ ਹੈ ਕਿ ਅੱਜੂ ਨਟ ਦੇ ਕਬੀਲੇ ਨੇ ਤੁਹਾਡੀ ਹੱਤਿਆ ਲਈ ਕਰਨ ਤੋਂ ਇਕ ਲੱਖ ਕਾਰਸ਼ਾਪਣ ਲਏ ਹਨ। ਉਹ ਸੁਹਾਵਲ ਦੇ ਕੋਲ ਜਾਂ ਕਿਸੇ ਅਜਿਹੀ ਥਾਂ ਆਪਣੇ ਕਬੀਲੇ ਦੇ ਨੌਜਵਾਨਾਂ ਦਾ ਘੇਰਾ ਬਣਾਏਗਾ ਜੋ ਤੁਹਾਡੇ ਉਲਟ ਕੰਮ ਕਰੇ ਅਤੇ ਉਹਦੇ ਲਈ ਸਹਾਇਕ ਰਹੇ। ਅਜਿਹਾ ਹੀ ਕਾਰਜ ਪੰਨਾ ਪਹਾੜੀਆਂ ਦੇ ਕੋਲ ਰਹਿਣ ਵਾਲੇ ਤੇਂਦੁਲ ਧਰਕਾਰ ਨੇ ਕੀਤਾ ਹੈ। ਉਹ ਜਾਣਦਾ ਹੈ ਕਿ ਇਸ ਰਾਹ ਉੱਤੇ ਤੁਸੀਂ ਆ ਨਹੀਂ ਰਹੇ, ਇਸ ਲਈ ਉਹਨੇ ਕਰਨ ਦੇ ਵਿਚੋਲੇ ਨੂੰ ਧੋਖਾ ਦਿੱਤਾ ਹੈ ਜਾਂ ਹੋ ਸਕਦਾ ਹੈ ਕਿ ਸਾਡੀ ਸੈਨਾ ਨੂੰ ਨੁਕਸਾਨ ਪਹੁੰਚਾਉਣ ਦਾ ਜਤਨ ਕਰੇ। ਉਹਦੇ ਲਈ ਸਭ ਤੋਂ ਅਨੁਕੂਲ ਸਥਾਨ ਹੋਵੇਗਾ ਚਿਤਰਕੂਟ ਅਤੇ ਕਾਲੰਜਰ ਦੇ ਵਿਚਕਾਰ ਪੰਨਾ ਪਹਾੜੀਆਂ ਦਾ ਅਤਿਅੰਤ ਭੀੜਾ ਮਾਰਗ। ਉਸੇ ਵਿਚ ਮੈਂ ਕਰਨ ਦੀ ਸਥਾਪਿਤ ਕੀਤੀ ਸੈਨਾ ਨੂੰ ਘੇਰ ਕੇ ਮਸਲ ਦਿੱਤਾ ਸੀ। ਬਾਕੀ ਕੁਸ਼ਲ ਹੈ। ਜੈ ਕੰਦਾਰੀਆ !—ਗੋਪਾਲ।"

"ਸੂਰਜ ਚਾਚੂ !"

"ਬੋਲੋ ਰਾਜਾ !"

"ਬੱਬਰ ਚਾਚੂ ਨੂੰ ਵੀ ਬੁਲਾਓ।"

"ਸੂਰਜ ਚਾਚੂ, ਸਾਡੇ ਕੋਲ ਇਕ ਅਤਿਅੰਤ ਗੁਪਤ ਪੱਤਰ ਆਇਆ ਹੈ। ਮੈਨੂੰ ਪਹਿਲਾਂ ਤੋਂ ਹੀ ਸ਼ੱਕ ਸੀ ਕਿ ਕੋਈ ਵਿਸ਼ਵਾਸ ਦੁਆਏ ਜਾਣ ਤੋਂ ਬਿਨਾਂ ਘਾਇਲ ਕਰਨ ਨੇ ਘੋੜਾ-ਰਥ ਨੂੰ ਸ਼ੋਣ ਵੱਲ ਮੋੜਨ ਦਾ ਸਾਹਸ ਕਿਵੇਂ ਕੀਤਾ। ਮੈਨੂੰ ਵਿਸ਼ਵਾਸ ਸੀ ਕਿ ਕਰਨ ਵਿੰਧਿਆ-ਚਲ ਵੱਲ ਕੰਤਿਤ ਵਾਲੇ ਛੋਟੇ ਰਾਹੋਂ ਜਾਵੇਗਾ ਅਤੇ ਉਹਦੀ ਅੱਧੀ ਸ਼ਕਤੀ ਨੰ ਤੋੜ ਕੇ ਸ਼ੋਣ

ਵੱਲ ਮੋੜਨ ਵਿਚ ਮੈਨੂੰ ਚਤੁਰਾਈ ਨਾਲ ਲੋਹਾ ਲੈਣਾ ਪਵੇਗਾ। ਪਰ ਜਦੋਂ ਉਹ ਆਪ ਹੀ ਸ਼ੋਣ ਵੱਲ ਮੁੜ ਗਿਆ, ਤਾਂ ਮੇਰਾ ਮੱਥਾ ਠਣਕਿਆ। ਮੈਂ ਕਿਹਾ ਸੀ ਨਾ, ਸੂਰਜ ਚਾਚੂ, ਕਿ ਕਬੀਲਿਆਂ ਦੇ ਮੁਖੀਆਂ ਨੂੰ ਧਿਆਨ ਨਾਲ ਦੇਖ ਲਓ।"

ਸੂਰਜ ਚਾਚੂ ਗੁੱਸੇ ਨਾਲ ਕੰਬਦੇ ਹੋਏ ਬੋਲੇ, "ਕੌਣ ਹੈ ਉਹ ਦੇਸ-ਧਰੋਹੀ ? ਰਾਜਾ ! ਉਹਦਾ ਨਾਂ ਦੱਸ।"

"ਉਹ ਹੈ ਅੱਜੂ ਨਟ, ਜੀਹਨੇ ਮੇਰੀ ਹੱਤਿਆ ਲਈ ਕਰਨ ਤੋਂ ਇਕ ਲੱਖ ਕਾਰਸ਼ਾਪਣ ਪ੍ਰਾਪਤ ਕੀਤੇ ਹਨ। ਉਹਨੂੰ ਕਾਰਸ਼ਾਪਣ ਮਿਲ ਚੁੱਕੇ ਹਨ।"

ਬੱਬਰ ਬੋਲਿਆ, "ਰਾਜਾ, ਇਹ ਸਾਲਾ ਭੇਰੀਆ ਨਟ ਹੈ। ਇਹ ਨਟ ਆਪਣੀਆਂ ਲੜਕੀਆਂ ਤੋਂ ਪੇਸਾ ਕਰਵਾਉਂਦੇ ਹਨ। ਕੋਈ ਗੱਲ ਨਹੀਂ, ਰਾਜਾ, ਅੱਧੀ ਸਫਲਤਾ ਤਾ ਇਸ ਪੱਤਰ ਨਾਲ ਮਿਲ ਗਈ, ਅੱਧੀ ਮੌਕਾ ਆਉਣ ਉੱਤੇ ਮਿਲ ਜਾਵੇਗੀ।"

"ਰਾਜਾ, ਸੂਰਜ ਕਦੀ ਹੰਕਾਰ ਵਾਲੀ ਗੱਲ ਨਹੀਂ ਕਰਦਾ। ਪਰ ਤੈਨੂੰ ਦੱਸ ਰਿਹਾ ਹਾਂ ਕਿ ਅੱਜੂ ਨਟ ਨੂੰ ਮੈਂ ਅਤੇ ਲੋਚਨ ਨੇ ਜੇ ਪੈਰਾਂ ਦੇ ਹੇਠ ਰਗੜ ਕੇ ਧੂੜ ਵਿਚ ਨਾ ਮਿਲਾ ਦਿੱਤਾ ਤਾਂ ਅਸੀਂ ਆਪਣੀ ਮਾਤਭੂਮੀ ਨੂੰ ਛੱਡ ਕੇ ਚਲੇ ਜਾਵਾਂਗੇ।"

"ਸ਼ਾਂਤ ਹੋ ਜਾਓ, ਚਾਚੂ। ਇਕ ਔਖ ਹੋਰ ਵੀ ਹੈ। ਤੇਂਦੂਲ ਧਰਕਾਰ ਦਾ ਨਾਂ ਤੁਸੀਂ ਸੁਣਿਆ ਹੈ ?"

"ਨਾਂ ਸੁਣਿਆ ਹੈ। ਉਇ ਰਾਜਾ, ਉਹ ਆਰਣਏ ਪ੍ਰਦੇਸ ਦਾ ਸਭ ਤੋਂ ਵੱਡਾ ਡਾਕੂ ਮੰਨਿਆ ਜਾਂਦਾ ਹੈ। ਚਾਲੀ-ਪੰਜਾਹ ਘੋੜ-ਸਵਾਰ ਹੁੰਦੇ ਹਨ। ਉਹ ਜਦੋਂ ਆਦਿਵਾਸਿਆਂ ਦੇ ਪਿੰਡਾਂ ਉੱਤੇ ਬਾਜ ਵਾਂਗ ਝਪਟਾ ਮਾਰਦਾ ਹੈ, ਤਾਂ ਲਗਦਾ ਹੈ, ਭੂਚਾਲ ਆ ਗਿਆ। ਉਹਨੇ ਕੀਹਦੇ ਸਰਬਨਾਸ ਦਾ ਬੀੜਾ ਚੁਕਿਆ ਹੈ ?"

"ਉਹ ਅਨੰਤ ਅਤੇ ਅਭਿਮਨਿਊ ਲਈ ਸੰਕਟ ਪੈਦਾ ਕਰੇਗਾ।"

ਕੀਰਤ ਆਪਣੇ ਸਥਾਨ ਉੱਤੇ ਆ ਕੇ ਪੈ ਗਏ। ਉਹਨਾ ਨੇ ਪੱਤਰ ਪੁੰਡਰੀਕ ਨੂੰ ਦੇ ਦਿੱਤਾ। ਪੁੰਡਰੀਕ ਬਹੁਤ ਗੰਭੀਰਤਾ ਨਾਲ ਪੱਤਰ ਪੜ੍ਹਦੇ ਰਹੇ। ਫੇਰ ਪੜ੍ਹੀਆਂ ਹੋਈਆਂ ਪੰਗਤੀਆਂ ਨੂੰ ਦੁਹਰਾਉਂਦੇ ਰਹੇ। "ਭਾਈ-ਜੂ, ਕਰਨ ਨੇ ਜਿੰਨੇ ਵਾਰ ਤੁਹਾਡੇ ਉਤੇ ਛਲ-ਕਪਟ ਨਾਲ ਹਮਲਾ ਕੀਤਾ, ਓਨੇ ਹੀ ਵਾਰ ਮਾਰ ਖਾਂਦਾ ਰਿਹਾ। ਇਸ ਵਾਰ ਵੀ ਉਹ ਮਾਤ ਖਾਵੇਗਾ। ਚਿੰਤਾ ਉਸ ਮਾਰਗ ਦੀ ਹੈ।"

"ਮੈਂ ਸੋਚ ਰਿਹਾ ਹਾਂ, ਪੁੰਡਰੀਕ, ਕਿ ਕਿਸੇ ਤੇਜ਼ ਘੋੜੇ ਨੂੰ ਛਾਟ ਕੇ ਉਹਦ ਲਈ ਅਜਿਹਾ ਸਵਾਰ ਦਿਉ ਜੋ ਵਿਜੈਗੜ੍ਹ, ਸ਼ਕਤੇਸ਼ਗੜ੍ਹ ਅਤੇ ਆਭੀਰਪੁਰਾ ਹੁੰਦਾ ਹੋਇਆ ਵਿੰਧਿਆਚਲ ਵਿਚ ਅਨੰਤ ਅਤੇ ਅੰਭੀ ਨੂੰ ਜਾ ਫੜੇ। ਜੇ ਜਾਜਲ ਬਹੁਤ ਤੇਜ਼ ਗਤੀ ਨਾਲ ਜਾ ਰਿਹਾ ਹੋਵੇਗਾ, ਤਦ ਵੀ ਕੰਤਿਤ ਪਹੁੰਚਦੇ-ਪਹੁੰਚਦੇ ਤਾਂ ਮੁਲਾਕਾਤ ਹੋ ਹੀ ਜਾਵੇਗੀ। ਕੋਈ ਹੈ ਅਜਿਹਾ ਵਿਅਕਤੀ ਜੋ ਯੋਧਾ ਵੀ ਹੋਵੇ ਅਤੇ ਛੁੱਟੇ ਹੋਏ ਤੀਰ ਵਾਂਗ ਨਿਸ਼ਾਨੇ ਨੂੰ ਵਿੰਨ੍ਹ ਵੀ ਸਕੇ ?"

"ਸਾਡੇ ਘੋੜ-ਸਵਾਰਾਂ ਵਿਚ ਕੇਵਲ ਸੁਫਲਕ ਚੰਦੇਲ ਇਹ ਕੰਮ ਕਰ ਸਕਦਾ ਹੈ।"

"ਬੁਲਾਉ ਉਹਨੂੰ।"

ਸੁਫਲਕ ਬਹੁਤ ਘਬਰਾ ਰਿਹਾ ਸੀ ਕਿ ਰਾਜੇਸਵਰ ਨੇ ਉਹਨੂੰ ਕਿਉਂ ਬੁਲਾਇਆ ਹੈ। ਮੈਂ ਤਾਂ ਕੋਈ ਅਪਰਾਧ ਨਹੀਂ ਕੀਤਾ। ਪੁੰਡਰੀਕ ਅਤੇ ਕੀਰਤ ਨੂੰ ਨਮਸਕਾਰ ਕਰ ਕੇ ਉਹ ਸਾਹਮਣੇ ਖੜ੍ਹਾ ਹੋ ਗਿਆ।

"ਸੁਫਲਕ ! ਅੱਜ ਇਕ ਅਜਿਹਾ ਸੰਕਟ ਆ ਗਿਆ ਹੈ ਜੋ ਤੇਰੀ ਸਹਾਇਤਾ ਤੋਂ ਬਿਨਾਂ ਟਲ ਨਹੀਂ ਸਕਦਾ।"

"ਹੁਕਮ ਕਰੋ, ਰਾਜੇਸ਼ਵਰ, ਸੁਫਲਕ ਤੁਹਾਡਾ ਦਾਸ ਹੈ।"

"ਝੂਠ, ਸੁਫਲਕ ਦਾਸ ਨਹੀਂ, ਚੰਦੇਲ ਖ਼ੂਨ ਵਾਲਾ ਇਕ ਅਜਿੱਤ ਯੋਧਾ ਹੈ। ਇਸੇ ਲਹੂ ਦੇ ਸੰਬੰਧ ਨੂੰ ਦੇਖਦਿਆਂ ਪੁੰਡਰੀਕ ਤੈਨੂੰ ਕੁਛ ਸਮਝਾਉਣਗੇ। ਜਿੰਨੀ ਛੇਤੀ ਹੋ ਸਕੇ, ਉਹ ਕੰਮ ਪੂਰਾ ਕਰੋ। ਇਸ ਤੱਕੜੀ ਦੇ ਪਲੜਿਆਂ ਵਿਚ ਜੁਝੌਤੀ ਦੀ ਜਿੱਤ ਅਤੇ ਹਾਰ ਪਈਆਂ ਹੋਈਆਂ ਹਨ।"

"ਭਾਈ-ਜੂ, ਇਹਨੂੰ ਕੋਈ ਪੱਤਰ ਦਿਉਗੇ ਜਾਂ ਜ਼ਬਾਨੀ ਸਮਾਚਾਰ ਹੀ ਭੇਜਿਆ ਜਾਵੇ ?"

"ਇਹਨੂੰ ਸਾਰੀ ਗੱਲ ਸਮਝਾਉ। ਮੈਂ ਦੋ-ਚਾਰ ਸਤਰਾਂ ਦਾ ਪੱਤਰ ਲਿਖ ਰਿਹਾ ਹਾਂ।"

"ਰਾਜਨ ! ਬਾਬਾ ਦਾ ਕਹਿਣਾ ਹੈ ਕਿ ਮੇਰੀ ਘੋੜ-ਸਵਾਰ ਸੈਨਾ ਹਰ ਰੋਜ਼ ਸਵੇਰ ਹੁੰਦੇ ਹੀ ਤੁਹਾਡੇ ਡੇਰੇ ਤੋਂ ਤੁਰੇਗੀ। ਜੇ ਚਾਰ ਘੜੀਆਂ ਤੱਕ ਕੋਈ ਨਾ ਪਰਤੇ ਤਾਂ ਤੁਸੀਂ ਆਪਣੀ ਸੈਨਾ ਲੈ ਕੇ ਚੱਲ ਦਿਉਗੇ।"

"ਆਰੀਆ ਬੀਰ ਰੁਦਰ, ਤੁਸੀਂ ਨਾਸ਼ਤਾ ਲੈਣ ਤੋਂ ਮਗਰੋਂ ਹੀ ਜਾ ਸਕੋਗੇ। ਸੋ 'ਸਵੇਰ ਹੁੰਦੇ ਹੀ' ਦੀ ਥਾਂ 'ਨਾਸ਼ਤਾ ਲੈਂਦੇ ਈ' ਕਹਿਣਾ ਵਧੇਰੇ ਠੀਕ ਹੋਵੇਗਾ।"

ਬੀਰ ਰੁਦਰ ਦੇ ਕਾਲੇ ਚਿਹਰੇ ਵਿਚੋਂ ਦੁਧ-ਚਿੱਟੀ ਦੰਦ-ਲੜੀ ਚਮਕੀ, "ਤੁਹਾਡਾ ਹੁਕਮ ਤਾਂ ਮੇਰੇ ਲਈ ਨੰਦੀਸ਼ਵਰ ਦੇ ਪ੍ਰਤੀਨਿਧ ਦਾ ਹੁਕਮ ਹੈ।"

ਸੁਬੋਧ ਦੇਵ, ਦਕਸ਼ਿਣਾ, ਲੋਚਨ ਅਤੇ ਸੂਰਜ ਨੇ ਮਿਲ ਕੇ ਜੋ ਨਾਸ਼ਤਾ ਤਿਆਰ ਕੀਤਾ, ਉਹ ਖਾ ਕੇ ਡੇਢ ਹਜ਼ਾਰ ਘੋੜ-ਸਵਾਰ ਬੀਰ ਰੁਦਰ ਦੀ ਅਗਵਾਈ ਵਿਚ ਤੁਰ ਪਏ। ਕੋਈ ਦੋ ਘੜੀਆਂ ਬੀਤੀਆਂ ਹੋਣਗੀਆਂ। ਉਹਨਾਂ ਨੇ ਦੇਖਿਆ, ਸਾਹਮਣੇ ਦਾ ਤੰਗ ਪਹਾੜੀ ਰਾਹ ਭਾਰੀ-ਭਾਰੀ ਪੱਥਰਾਂ ਨਾਲ ਬੰਦ ਕਰ ਦਿੱਤਾ ਗਿਆ ਹੈ। ਖੜ੍ਹਵੀਂ ਪਹਾੜੀ ਉਤੇ ਪੰਜਾਹ-ਸੱਠ ਨੌਜਵਾਨਾ ਨਾਲ ਅੱਜੂ ਨਟ ਖੜ੍ਹਾ ਹੈ।

"ਕਿਉਂ ਉਇ ਬਲੀ ਦੇ ਬੱਕਰਿਉ, ਕੀਰਤ ਨੇ ਮ੍ਰਿਤੂ ਦੀ ਵੇਦੀ ਉਤੇ ਆਪਣੇ ਸਥਾਨ ਉਤੇ ਤੁਹਾਨੂੰ ਭੇਜਿਆ ਹੈ ?"

"ਤੇਰੀਆ ਗੱਲਾਂ ਵਿਚੋਂ ਦੇਸ-ਧਰੋਹ ਦੀ ਦੁਰਗੰਧ ਆ ਰਹੀ ਹੈ, ਸ਼ੂਦਰ ! ਤੂੰ ਸ਼ੇਰ ਦੇ ਬੱਚੇ ਦੀ ਬਲੀ ਦੇਵੇਂਗਾ ? ਉਹ ਇਕੱਲੇ ਹੀ ਤੇਰੇ ਕਬੀਲੇ ਦੇ ਇਹਨਾਂ ਠੱਗਾਂ ਨੂੰ ਮ੍ਰਿਤੂ-ਲੋਕ ਭੇਜਣ ਦੇ ਸਮਰੱਥ ਹਨ।"

ਬੀਰ ਰੁਦਰ ਦੇ ਸੰਕੇਤ ਉਤੇ ਇਕ ਘੋੜ-ਸਵਾਰ ਪਰਤਿਆ ਅਤੇ ਉਹਨੇ ਸਮਾਚਾਰ ਦਿੱਤਾ ਕਿ ਰਾਜਾ ਦੀ ਹੱਤਿਆ ਲਈ ਤਤਪਰ ਕੁਛ ਲੋਕਾਂ ਨੇ ਮਾਰਗ ਰੋਕ ਦਿੱਤਾ ਹੈ। ਜੇ ਛੇਤੀ ਹੀ

ਉਹਨਾ ਦੇ ਮਨੋਰਥ ਨੂੰ ਭੰਗ ਨਾ ਕੀਤਾ ਗਿਆ ਤਾਂ ਡੇਢ ਹਜ਼ਾਰ ਨਾਗਾ ਸੈਨਿਕ ਦੋਵਾ ਪਾਸਿਆਂ ਤੋਂ ਘਿਰ ਜਾਣਗੇ।

ਕੀਰਤ ਨੇ ਤੁਰਤ ਪੁੰਡਰੀਕ, ਬੱਬਰ, ਸੂਰਜ, ਲੋਚਨ ਅਤੇ ਸ਼ੋਣ ਨੂੰ ਇਕੱਠੇ ਕੀਤਾ।

"ਅਸੀਂ ਕੇਵਲ ਪੰਜਾਹ ਵਿਅਕਤੀ ਜਾਵਾਂਗੇ। ਕਿਉਂ ਪੁੰਡਰੀਕ ?"

"ਭਾਈ-ਜੂ, ਤੁਸੀਂ ਇਥੇ ਹੀ ਰਹੋ। ਮੇਰੀ ਅਗਵਾਈ ਵਿਚ ਇਹਨਾਂ ਪੰਜਾਹ ਘੋੜ-ਸਵਾਰਾਂ ਨੂੰ ਜਾਣ ਦਿਉ।"

"ਪੁੰਡਰੀਕ, ਪਤਾ ਨਹੀਂ ਕਦੋਂ ਤੋਂ, ਸੰਭਵ ਹੈ ਬਚਪਨ ਤੋਂ, ਤੂੰ ਮੈਨੂੰ ਦੇਖਦਾ ਆ ਰਿਹਾ ਹੈਂ। ਕੀ ਅੱਜ ਤੱਕ ਇਹ ਨਹੀਂ ਸਮਝ ਸਕਿਆ ਕਿ ਆਪਣੇ ਮਿੱਤਰਾਂ ਨੂੰ ਸੰਕਟ ਵਿਚ ਪਾਉਣ ਨਾਲੋਂ ਮੈਂ ਆਪ ਸੰਕਟ ਵਿਚ ਪੈਣਾ ਠੀਕ ਸਮਝਦਾ ਹਾਂ।"

ਗੋਮਤੀ ਹਠ ਕਰਨ ਲੱਗੀ ਕਿ ਉਹ ਵੀ ਨਾਲ ਜਾਵੇਗੀ। ਉਹਨੂੰ ਕੀਰਤ ਨੇ ਸ਼ਾਂਤ ਕੀਤਾ, "ਮੈਂ ਹੁਣੇ ਆ ਰਿਹਾ ਹਾਂ, ਗੋਮਤੀ। ਕੀ ਸ਼ੱਤਰਾਣੀ ਦਾ ਲਹੂ ਇਕ ਘੰਟੇ ਦਾ ਵਿਯੋਗ ਵੀ ਨਹੀਂ ਸਹਿ ਸਕਦਾ ?"

ਪੰਜਾਹ ਸੈਨਿਕਾ ਨਾਲ ਬੰਧੂਜੀਵ, ਰਤਨੇਸ਼ ਅਤੇ ਅਖਿਲੇਸ਼ ਵੀ ਚੱਲ ਪਏ। ਸਾਹਮਣੇ ਪਹਾੜੀ ਉਤੇ ਮੁੱਛਾਂ ਨੂੰ ਮਰੋੜਦਾ ਅੱਜੂ ਖੜ੍ਹਾ ਸੀ, "ਕਿਉ ਉਇ ਨਟ ਕੁਲ-ਕਲੰਕ ਬੱਬਰ, ਤੂੰ ਰਾਜਾ ਦੇ ਹੱਥ ਵਿਕ ਗਿਆ ? ਇਹ ਦੀਨ-ਹੀਣ ਤੈਨੂੰ ਕੀ ਧਨ ਦੇ ਸਕੇਗਾ ?"

"ਤੇਰੇ ਵਾਗ ਮੈਂ ਭੇਰੀਆ ਨਟ ਨਹੀ ਹਾ, ਅੱਜੂ, ਜੋ ਆਪਣੀਆਂ ਧੀਆਂ ਤੋਂ ਪੇਸ਼ਾ ਕਰ-ਵਾਉਂਦੇ ਹਨ।"

ਤਦੇ ਨੰਦੀਸ਼ਵਰ ਦੇ ਘੋੜ-ਸਵਾਰਾਂ ਉਤੇ ਵੱਡੇ-ਵੱਡੇ ਪੱਥਰ ਵਰ੍ਹਨ ਲੱਗੇ। ਸੈਨਿਕਾਂ ਦਾ ਲਹੂ ਦੇਖ ਕੇ ਕੀਰਤ ਨੇ ਪੁੰਡਰੀਕ ਨੂੰ ਸੰਕੇਤ ਕੀਤਾ। ਸ਼ੋਣ ਦੇ ਸੱਤ ਘੋੜ-ਸਵਾਰ ਨਦੀ ਦੀ ਪਤਲੀ ਧਾਰਾ ਦੇ ਸਮਾਨੰਤਰ ਭੱਜੇ ਅਤੇ ਰੱਸ ਦੀ ਕੁੰਡਲੀ ਪਹਾੜੀ ਉਤੇ ਖੜ੍ਹੇ ਅੱਜੂ ਵੱਲ ਸੁੱਟ ਦਿੱਤੀ। ਤਿੰਨ ਕੁੰਡਲੀਆਂ ਠੀਕ ਧੌਣਾਂ ਵਿਚ ਪਈਆਂ ਅਤੇ ਹਝੋਕੇ ਨਾਲ ਤਿੰਨ ਨਟ ਪਹਾੜੀ ਤੋਂ ਲਾਸ਼ਾ ਵਾਗ ਹੇਠਾਂ ਆ ਡਿੱਗੇ। ਉਹਨਾ ਵਿਚੋਂ ਇਕ ਨੌਜਵਾਨ ਤਾਂ ਅੱਜੂ ਦਾ ਪੁੱਤਰ ਹੀ ਸੀ।

ਉਹ ਆਪਣੇ ਲੜਕੇ ਨੂੰ ਪਹਾੜੀ ਤੋਂ ਡਿਗਦਾ ਦੇਖ ਕੇ ਚੀਕਿਆ, "ਜੇ ਮੇਰੇ ਲੜਕੇ ਨੂੰ ਕੁਛ ਹੋ ਗਿਆ, ਰਾਜਾ, ਤਾਂ ਤੇਰੀ ਪਤਨੀ ਗੋਮਤੀ ਨੂੰ ਚੁੱਕ ਲਿਆ ਜਾਵੇਗਾ।"

"ਤੂੰ ਮੈਨੂੰ ਧਮਕਾ ਰਿਹਾ ਹੈਂ ਦੁਸ਼ਟਾ ?"

ਤਦੇ ਅੱਡੀ ਲੱਗੀ ਅਤੇ ਹਿਣਕਦਾ ਹੋਇਆ ਪ੍ਰਚੰਡ ਬਾਜ ਵਾਂਗ ਉਡਿਆ ਤੇ ਉੱਚੀ ਪਹਾੜੀ ਉੱਤੇ ਤਰਦਾ ਹੋਇਆ ਅੱਜੂ ਦੇ ਕੋਲ ਜਾ ਉਤਰਿਆ। ਕੀਰਤ ਨੇ ਫੇਰ ਅੱਡੀ ਲਾਈ। ਘੋੜਾ ਅੱਜੂ ਨਟ ਦੇ ਸਿਰ ਤੱਕ ਉੱਚਾ ਉਠਿਆ ਅਤੇ ਕਰਾਲੇਂਦਰ ਦੇ ਇਕ ਝਟਕੇ ਨੇ ਉਹਦਾ ਸਿਰ ਚੀਰ ਦਿੱਤਾ। ਸੂਰਜ ਚਾਚੂ, ਲੋਚਨ, ਇਧਰ-ਉਧਰ ਭੱਜ ਰਹੇ ਸਨ। ਨੇੜੇ-ਨੇੜੇ ਦੇ ਪੇਂਡੂ ਆਦਿ-ਵਾਸਿਆਂ ਨਾਲ ਉਹ ਪੂਰੇ ਨਟ ਕਬੀਲੇ ਨੂੰ ਘੇਰ ਕੇ ਖੜ੍ਹੇ ਹੋ ਗਏ।

ਸੂਰਜ ਚਾਚੂ ਬੋਲੇ, "ਦੇਖੋ ਹੀਰਾਮਨ, ਇਕ ਵੀ ਦੇਸ-ਧਰੋਹੀ ਬਚ ਕੇ ਨਾ ਜਾਵੇ।"

ਲੋਚਨ ਤੱਕ ਨੇ ਤਲਵਾਰ ਸੂਤ ਕੇ ਸ਼ੱਤਰੂ ਉਤੇ ਹੱਲਾ ਬੋਲ ਦਿੱਤਾ। ਘੇਰਾ ਜਿਉਂ-ਜਿਉਂ

ਛੋਟਾ ਹੁੰਦਾ ਜਾ ਰਿਹਾ ਸੀ, ਸਥਿਤੀ ਸਪੱਸ਼ਟ ਹੋਣ ਲੱਗੀ ਸੀ। ਸੂਰਜ ਨੇ ਪ੍ਰਚੰਡ ਨੂੰ ਸਾਹਮਣੇ ਦੇਖਿਆ। ਅੱਜੂ ਦਾ ਸਰੀਰ ਦੋ ਟੋਟਿਆਂ ਵਿਚ ਚੀਰਿਆ ਪਿਆ ਸੀ।

"ਰਾਜਾ, ਤੂੰ ਆਪਣੇ ਆਪ ਨੂੰ ਸੰਕਟ ਵਿਚ ਕਿਉਂ ਪਾਇਆ ?"

"ਇਸ ਲਈ ਸੂਰਜ ਚਾਚੂ, ਕਿ ਨਟ ਕਬੀਲੇ ਦੇ ਲੋਕਾਂ ਨੇ ਨੰਦੀਸ਼ਵਰ ਸੈਨਾ ਉਤੇ ਪੱਥਰ ਵਰ੍ਹਾਉਣੇ ਸ਼ੁਰੂ ਕਰ ਦਿੱਤੇ ਸਨ। ਮੈਂ ਆਪਣੀ ਸਹਾਇਤਾ ਲਈ ਨੰਦੀਸ਼ਵਰ ਦੀ ਕਿਰਪਾ ਦੇ ਰੂਪ ਵਿਚ ਪ੍ਰਾਪਤ ਇਹਨਾ ਕਵਚੋਂ-ਵਿਰਵੇ ਲੋਕਾਂ ਨੂੰ ਮਰਦੇ ਨਹੀਂ ਸੀ ਦੇਖ ਸਕਦਾ।"

ਲੋਚਨ ਦਾ ਯੁੱਧ ਜਾਰੀ ਸੀ। ਤਿੰਨ ਨਟ ਰੱਸਿਆਂ ਦੀਆਂ ਕੁੰਡਲੀਆਂ ਦੇ ਹਝੋਕਿਆਂ ਨਾਲ ਡਿੱਗਣ ਕਰਕੇ ਮਰੇ। ਅੱਜੂ ਨੂੰ ਪ੍ਰਚੰਡ ਨੇ ਮਾਰ ਦਿੱਤਾ ਅਤੇ ਬਾਕੀਆਂ ਨੂੰ ਸੂਰਜ ਤੇ ਲੋਚਨ ਦੇ ਨਾਲ ਆਏ ਗੋਂਡਾਂ ਨੇ ਗੰਡਾਸਿਆ ਅਤੇ ਭੱਲਿਆ ਨਾਲ ਮਲੀਆਮੇਟ ਕਰ ਦਿੱਤਾ। ਸ਼ੱਤਰੂ ਦੇ ਮਾਰੇ ਜਾਣ ਮਗਰੋਂ ਵੀ ਉਹ ਆਦਿਵਾਸੀ ਦੇਸ-ਧਰੋਹੀਆਂ ਦੀਆਂ ਬੋਟੀਆਂ ਵੱਢ-ਵੱਢ ਕੇ ਕਾਂਵਾਂ ਅਤੇ ਇੱਲ੍ਹਾਂ ਨੂੰ ਪਾਉਂਦੇ ਰਹੇ। ਬੜਾ ਭਿਆਨਕ ਦ੍ਰਿਸ਼ ਸੀ।

ਸੂਰਜ ਨੇ ਪਹਾੜੀ ਤੋਂ ਉਤਰਨ ਦਾ ਇਕ ਮਾਰਗ ਦੇਖਿਆ, "ਕਿਉਂ ਰਾਜਾ, ਇਥੋਂ ਤੇਰਾ ਪ੍ਰਚੰਡ ਉੱਤਰ ਤਾਂ ਜਾਵੇਗਾ ਨਾ ?"

"ਉੱਤਰ ਜਾਵੇਗਾ, ਚਾਚੂ ! ਤੁਸੀਂ ਆਦਿਵਾਸੀਆਂ ਨੂੰ ਕਹੋ ਕਿ ਰਾਹ ਦੀ ਰੁਕਾਵਟ ਨੂੰ ਤੁਰਤ ਹਟਾਉਣਾ ਜ਼ਰੂਰੀ ਹੈ, ਕਿਉਂਕਿ ਅਸੀਂ ਇਥੇ ਉਲਝੇ ਰਹੇ ਤਾਂ ਕਰਨ ਬਚ ਕੇ ਨਿੱਕਲ ਭੱਜੇਗਾ।"

ਬੰਧੂਜੀਵ, ਰਤਨੇਸ਼, ਅਖਿਲੇਸ਼, ਸਭ ਨੇ ਪ੍ਰਚੰਡ ਦਾ ਮੱਥਾ ਚੁੰਮਿਆ, "ਜੀਓ ਸਾਡੇ ਲਾਲ !"

ਰਤਨੇਸ਼ ਬੋਲੇ, "ਤੂੰ ਇਕੱਲਾ ਇਕ ਖ਼ੂਹਣੀ ਦੇ ਬਰਾਬਰ ਹੈਂ !"

ਕੀਰਤ ਮੁਸਕਰਾਏ, "ਹਰ ਵਾਰ ਮੇਰੀ ਪ੍ਰਸੰਸਾ ਨੂੰ ਪ੍ਰਚੰਡ ਹੜੱਪ ਜਾਂਦਾ ਹੈ। ਚੱਲ, ਪ੍ਰਚੰਡ, ਜਦੋਂ ਤੂੰ ਨਹੀਂ ਵੀ ਰਹੇਂਗਾ, ਤਦ ਵੀ ਤੇਰੇ ਨਾਂ ਨੂੰ ਆਰਣਏ ਦੇਸ ਦੇ ਆਦਿਵਾਸੀ ਆਪਣੇ ਕਰਮਾ ਗੀਤਾਂ ਵਿਚ ਗਾਉਂਦੇ ਰਹਿਣਗੇ।"

ਬੀਰ ਰੁਦਰ ਨੇ ਸੋਣ ਅਤੇ ਖ਼ਾਸ ਕਰਕੇ ਪ੍ਰਚੰਡ ਦੀ ਚਰਚਾ ਤਾਂ ਸੁਣੀ ਸੀ, ਪਰ ਉਹਨਾ ਨੇ ਇਹਨਾਂ ਨੂੰ ਕਾਰਨਾਮੇ ਕਰਦਿਆਂ ਦੇਖਿਆ ਨਹੀਂ ਸੀ। ਉਹਨਾਂ ਦਾ ਕੰਠ ਉਤੇਜਨਾ ਨਾਲ ਕੰਬ ਰਿਹਾ ਸੀ, "ਰਾਜਨ ! ਇਹ ਸਭ ਤੁਹਾਨੂੰ ਰੁਦਰ ਅਤੇ ਯੋਗਮਾਇਆ ਤੋਂ ਅਸ਼ੀਰਵਾਦ ਦੇ ਰੂਪ ਵਿਚ ਮਿਲਿਆ ਹੈ। ਦਿਖਾ ਦਿਉ, ਰਾਜਨ, ਕਿ ਵਿਦਿਆਧਰ ਦਾ ਸਾਮਰਾਜ ਲੁਪਤ ਨਹੀਂ ਹੋ ਗਿਆ, ਉਹ ਜੀਵਤ ਸੱਤਾ ਦੇ ਰੂਪ ਵਿਚ ਫੇਰ ਸਥਾਪਤ ਹੋ ਗਿਆ ਹੈ !"

"ਤੁਹਾਡੀ ਅਸ਼ੀਰਵਾਦ ਸ੍ਵੀਕਾਰ ਕਰਦਾ ਹਾਂ, ਗਣ-ਅਧਿਅਕਸ਼। ਮੈਂ ਬਹੁਤ ਤੇਜ਼ੀ ਦਿਖਾਈ, ਫੇਰ ਵੀ ਦੋ-ਚਾਰ ਪੱਥਰ ਤੁਹਾਡੇ ਘੋੜ-ਸਵਾਰਾਂ ਨੂੰ ਘਾਇਲ ਕਰ ਹੀ ਗਏ।"

"ਉਹਨਾਂ ਦੀ ਚਿੰਤਾ ਨਾ ਕਰੋ, ਰਾਜਨ। ਮਾਮੂਲੀ ਸੱਟਾਂ ਹਨ। ਅਜਿਹੀਆ ਝਰੀਟਾਂ ਤਾਂ ਦੇਵ-ਦਰਸ਼ਨ ਲਈ ਜਾਂਦੇ ਸਮੇਂ ਭੀੜ ਵਿਚ ਵੀ ਲੱਗ ਜਾਂਦੀਆਂ ਹਨ। ਇਕ ਸ਼ੰਕਾ ਹੈ, ਰਾਜਨ ! ਜੇ ਸ਼ੱਤਰੂ ਪ੍ਰਚੰਡ ਨੂੰ ਖੋਹ ਲਵੇ ਤਾਂ ਕੀ ਇਹ ਉਹਦੇ ਲਈ ਵੀ ਇਸੇ ਪ੍ਰਕਾਰ ਦੇ ਚਮਤਕਾਰ ਕਰਦਾ ਰਹੇਗਾ ?"

"ਨਹੀਂ ਆਚਾਰੀਆ, ਪ੍ਰਚੰਡ ਮੇਰੀ ਆਗਿਆ ਤੋਂ ਬਿਨਾਂ ਆਪਣੀ ਪਿੱਠ ਉਤੇ ਕਿਸੇ ਨੂੰ ਬੈਠਣ ਹੀ ਨਹੀਂ ਦਿੰਦਾ। ਜਾਓ ਪੁੰਡਰੀਕ, ਬਾਕੀ ਲੋਕਾਂ ਨੂੰ ਲੈ ਕੇ ਆ ਜਾਓ। ਮੈਂ ਰਾਹ ਦੀ ਰੁਕਾਵਟ ਹੁਣੇ ਹਟਵਾ ਰਿਹਾ ਹਾਂ।"

ਪੰਜਾਹਾਂ ਲੋਕ ਰਾਹ ਦੀ ਰੁਕਾਵਟ ਦੂਰ ਕਰਨ ਵਿਚ ਲੱਗ ਗਏ।

ਸੂਰਜ ਚਾਚੂ ਨੇ ਕਿਹਾ, "ਤੁਸੀਂ ਲੋਕ ਰਹਿਣ ਦਿਉ, ਸ਼ਰਮਾ ਜੀ। ਮੇਰੇ ਰਕਤ-ਸੰਬੰਧੀ ਗੋਂਡਾਂ ਦੇ ਪੰਜ ਸੌ ਲੋਕ ਇਥੇ ਹਨ। ਇਹ ਰੁਕਾਵਟ ਉਹ ਅੱਧੀ ਘੜੀ ਵਿਚ ਹਟਾ ਦੇਣਗੇ।"

ਕੀਰਤ ਦੀ ਛੋਟੀ ਜਿਹੀ ਸੈਨਾ। ਖਾਧ-ਖੁਰਾਕ ਨਾਲ ਲੱਦੀਆਂ ਗੱਡੀਆਂ ਅੱਗੇ ਨਿੱਕਲ ਚੱਲੀਆ। ਤੇਜ਼ ਧੁੱਪ ਦੇ ਕਾਰਨ ਸ਼ੋਣ ਦਾ ਬਰੇਤਾ ਤਪਣ ਲਗਿਆ ਸੀ। ਨੰਦੀਸਵਰ ਦੇ ਨਾਗਾ ਅਤੇ ਚੰਦੇਲ ਸੈਨਿਕ ਆਪਣੇ ਨੰਗੇ ਪੈਰਾਂ ਨੂੰ ਤਪਦੇ ਬਰੇਤੇ ਤੋਂ ਬਚਾਉਣ ਲਈ ਦਰਖਤਾਂ ਦੇ ਚੌੜੇ-ਚੌੜੇ ਪੱਤਿਆਂ ਦੇ 'ਜੁੱਤੇ' ਬਣਾ ਰਹੇ ਸਨ।

## ਫੱਗਣ ਦੀ ਚਾਨਣੀ ਅਸ਼ਟਮੀ

ਨਦੀ ਦੇ ਕਿਨਾਰੇ-ਕਿਨਾਰੇ ਚਲਦੇ ਹੋਏ ਗਿਆਰਾਂ ਦਿਨ ਬੀਤ ਗਏ। ਯਾਤਰਾ ਵਿਚ ਕੋਈ ਵਿਘਣ ਨਹੀਂ ਪਿਆ। ਦੋਵਾਂ ਕਿਨਾਰਿਆਂ ਉਤੇ ਦਰੱਖਤਾਂ ਵਿਚ ਬੈਠੇ ਭਾਂਤ-ਭਾਤ ਦੇ ਪੰਛੀ ਆਪਣੇ ਸੰਗੀਤ ਨਾਲ ਮਨ ਨੂੰ ਮੋਹ ਰਹੇ ਸਨ। ਹੁਣ ਇਕ ਪਹਾੜੀ ਨਾਲੇ ਵਰਗੀ ਸ਼ੋਣ ਹਰੇ ਜੰਗਲਾਂ ਦੇ ਵਿਚਕਾਰ ਸੁਹਾਗਣ ਦੀ ਮਾਂਗ ਵਾਂਗ ਲੱਗ ਰਹੀ ਸੀ।

ਕੁਸੁਮਪੁਰੀ, ਜਿਥੇ ਸ਼ੋਣ ਦਾ ਰਾਹ ਸਮਾਪਤ ਹੁੰਦਾ ਹੈ, ਕੀਰਤ ਦੇ ਮਨ ਵਿਚ ਇਕ ਸਮੱਸਿਆ ਬਣੀ ਹੋਈ ਸੀ। ਉਥੇ ਕਿਸੇ ਨੂੰ ਭੇਜਣਾ ਜ਼ਰੂਰੀ ਸੀ। ਜੇ ਸੈਨਾਪਤੀ ਗੋਪਾਲ ਅਤਿਅੰਤ ਸੰਘਣਾ ਘੋੜ-ਸਵਾਰ ਘੇਰਾ ਹੁਣ ਤੱਕ ਨਾ ਬਣਾ ਸਕੇ ਹੋਣਗੇ ਤਾਂ ਜਿੱਤ ਹਾਰ ਵਿਚ ਬਦਲ ਜਾਵੇਗੀ। ਕਰਨ ਦੀ ਸੈਨਾ ਰਾਜੀ-ਖ਼ੁਸ਼ੀ ਜੁਝੌਤੀ ਦੀ ਸੀਮਾ ਪਾਰ ਕਰ ਲਵੇਗੀ।

"ਸੂਰਜ ਚਾਚੂ !"

"ਬੋਲੋ ਰਾਜਾ !"

ਕੀਰਤ ਨੇ ਸਾਰੀਆਂ ਸ਼ੰਕਾਵਾ ਸੂਰਜ ਦੇ ਸਾਹਮਣੇ ਰੱਖ ਦਿੱਤੀਆਂ।

"ਮੈਂ ਜਾਵਾਂਗਾ ਹੁਣੇ। ਕਿਸੇ ਨੂੰ ਮੇਰੇ ਨਾਲ ਨਾ ਜੋੜੋ, ਰਾਜਾ।"

ਸੂਰਜ ਚਾਚੂ ਨੇ ਆਪਣਾ ਭੇਸ ਬਦਲ ਲਿਆ। ਹੁਣ ਉਹ ਸ਼ੁੱਧ ਬੁੰਦੇਲੀ ਯਾਤਰੀ ਲੱਗ ਰਹੇ ਸਨ। ਉਹਨਾਂ ਨੇ ਘੋੜਾ ਵੀ ਅਜਿਹਾ ਚੁਣਿਆ ਜੋ ਦੇਖਣ ਨੂੰ ਖੱਚਰ ਵਰਗਾ ਲੱਗ ਰਿਹਾ ਸੀ, ਪਰ ਪਹਾੜੀਆਂ ਦੀ ਯਾਤਰਾ ਲਈ ਉਹ ਬਹੁਤ ਵਧੀਆ ਸੀ। ਬਿਲਹਰੀ ਵਿਚ ਕੀਰਤ ਨੇ ਇਕ ਘੱਟ ਉੱਚੀ ਪਹਾੜੀ ਦੇ ਕੋਲ ਡੇਰਾ ਲਾ ਲਿਆ। ਸਾਰੀ ਸੈਨਾ ਗੱਡੀਆਂ ਛੱਡ ਕ ਲੰਮੇ-ਚੌੜੇ ਪਠਾਰ ਉਤੇ ਛਾਂ ਵਿਚ ਬੈਠ ਗਈ।

ਸੂਰਚ ਜਾਚੂ ਘੋੜੇ ਨੂੰ ਤੀਬਰ ਗਤੀ ਨਾਲ ਭਜਾਉਂਦੇ ਹੋਏ ਜਾ ਰਹੇ ਸਨ। ਸਾਹਮਣੇ ਉਡਦੀ ਧੂੜ ਤੋਂ ਉਹਨਾਂ ਨੇ ਜਾਣ ਲਿਆ ਕਿ ਕਰਨ ਦੀ ਸੈਨਾ ਅਜੇ ਰਾਹ ਵਿਚ ਹੀ ਹੈ। ਉਹਨਾਂ ਦੇ

ਸਾਹਮਣੇ ਸਵਾਲ ਸੀ ਕਿ ਉਹ ਕਰਨ ਦੀ ਸੈਨਾ ਦੇ ਲਾਭੇ ਦੀ ਨਿੱਕਲ ਜਾਣ ਜਾਂ ਉਸ ਤੋਂ ਟਲ ਕੇ ਪਹਾੜੀ ਰਾਹ ਫੜਨ। ਉਹਨਾਂ ਨੇ ਪਹਾੜੀ ਮਾਰਗ ਨੂੰ ਹੀ ਸੁਰਖਿਅਤ ਸਮਝਿਆ ਅਤੇ ਕਰਨ ਦੀ ਸੈਨਾ ਨੂੰ ਪਿੱਛੇ ਛੱਡ ਕੇ ਉਹ ਫੇਰ ਸ਼ੋਣਪੱਥ ਉਤੇ ਚੱਲ ਪਏ। ਉਹ ਜਿਉਂ-ਜਿਉਂ ਅੱਗੇ ਵਧ ਰਹੇ ਸਨ, ਰਾਹ ਭੀੜਾ ਹੁੰਦਾ ਜਾ ਰਿਹਾ ਸੀ। ਉਹ ਮਨ ਹੀ ਮਨ ਬੁੰਦੇਲੀ ਲੋਕਗੀਤ ਗੁਣਗੁਣਾ ਰਹੇ ਸਨ ਕਿ ਸਾਹਮਣੇ ਤੋਂ ਚਾਰ ਘੋੜ-ਸਵਾਰ ਉਹਨਾਂ ਉਤੇ ਟੁੱਟ ਪਏ, "ਕੌਣ ਹੈਂ ਤੂੰ ?"

"ਮੈਂ ਇਕ ਯਾਤਰੀ ਹਾਂ। ਤੀਰਥ ਕਰਨ ਲਈ ਅਮਰਕੰਟਕ ਜਾ ਰਿਹਾ ਹਾਂ।"

"ਕਿਥੋ ਆ ਰਿਹਾ ਹੈਂ ?"

ਸੂਰਜ ਚਾਚੂ ਨੇ ਤਲਵਾਰ ਸੂਤ ਲਈ. "ਮੈਂ ਕੁਛ ਨਹੀਂ ਦੱਸਾਂਗਾ।"

"ਜੈ ਕੰਦਾਰੀਆ !" ਉਹਨਾਂ ਨੇ ਜੈਕਾਰਾ ਲਾਇਆ। ਪਰ ਚਾਰੇ ਘੋੜ-ਸਵਾਰ ਮੁਸਕਰਾਉਂਦੇ ਹੋਏ ਖੜ੍ਹੇ ਰਹੇ, "ਕੀ ਨਾ ਹੈ ਤੁਹਾਡਾ ?"

"ਤੁਸੀਂ ਲੋਕ ਮੇਰੇ ਨਾਲ ਲੜਨਾ ਚਾਹੁੰਦੇ ਹੋ. ਤਾਂ ਲੜੋ। ਮੈਂ ਸ਼ੱਤਰੂ ਦੀ ਤਲਵਾਰ ਤੋਂ ਭੈਭੀਤ ਹੋ ਕੇ ਗੁਪਤ ਗੱਲਾ ਦੱਸ ਦੇਣਾ ਨਹੀਂ ਸਿੱਖਿਆ।"

ਚਾਰੇ ਘੋੜ-ਸਵਾਰਾਂ ਨੇ ਉਹਨਾਂ ਨੂੰ ਘੇਰ ਲਿਆ, "ਚੱਲੋ।" ਉਹ ਕਰੀਬ ਇਕ ਹਜ਼ਾਰ ਹੱਥ ਦੀ ਦੂਰੀ ਉੱਤੇ ਇਕ ਪਹਾੜੀ ਰਾਹ ਨੂੰ ਪਾਰ ਕਰ ਕੇ ਪਠਾਰ ਉਤੇ ਪੁੱਜੇ।

"ਆਓ. ਸੂਰਜ ਭਾਈ।"

ਉਹ ਗੋਪਾਲ ਦੇ ਚਰਨਾ ਉਤੇ ਡਿੱਗ ਪਏ, "ਆਰੀਆ, ਸੈਨਾਪਤੀ।"

"ਉਠੋ ਭਾਈ. ਇਹ ਦੱਸੋ ਕਿ ਸਾਡੇ ਰਾਜਾ ਕਿਵੇਂ ਹਨ।"

"ਦੁੱਖ ਹੋਵੇ ਜਾ ਸੁੱਖ. ਉਹ ਤਾਂ ਕੇਵਲ ਮਸਤ ਰਹਿਣਾ ਜਾਣਦੇ ਹਨ। ਉਹਨਾਂ ਨੇ ਕਿਹਾ ਹੈ ਕਿ ਮਾਰਗ ਸਮਾਪਤ ਹੋਣ ਵਾਲਾ ਹੈ. ਕੁਸੁਮੀ ਤੋਂ ਕੋਈ ਸਮਾਚਾਰ ਨਹੀਂ ਆਇਆ, ਤੁਸੀਂ ਦੇਖ ਕੇ ਆਓ ਕਿ ਕਰਨ, ਜਾਜਲ ਅਤੇ ਯਸ ਕਰਨ ਦੇ ਭੱਜਣ ਵਾਲਾ ਰਾਹ ਠੀਕ ਢੰਗ ਨਾਲ ਬੰਦ ਕਰ ਦਿੱਤਾ ਗਿਆ ਹੈ ਜਾਂ ਖੁੱਲ੍ਹਾ ਹੈ।"

ਗੋਪਾਲ ਭੱਟ ਬੋਲੇ. "ਹਾਲਤ ਦੇ ਅਨੁਸਾਰ ਏਨਾ ਸੰਪੂਰਨ ਅਤੇ ਸਪੱਸ਼ਟ ਨਿਰਨਾ ਕਰਨ ਵਾਲੇ ਰਾਜਾ ਵੀ ਕਦੀ-ਕਦੀ ਅਜਿਹਾ ਸੋਚ ਲੈਂਦੇ ਹਨ ਕਿ ਮੈਨੂੰ ਆਪਣੇ ਨਿਕੰਮੇਪਣ ਉਤੇ ਸਰਮ ਆਉਣ ਲਗਦੀ ਹੈ। ਸੂਰਜ ਭਾਈ. ਤੁਹਾਨੂੰ ਭੁੱਖ-ਤੇਹ ਲੱਗੀ ਹੋਵੇ ਤਾਂ ਕੁਛ ਖਾ-ਪੀ ਲਓ। ਫੇਰ ਤੁਰਤ ਕੰਦਾਰੀਆ-ਪੁੱਤਰ ਕੀਰਤ ਦੇਵ ਨੂੰ ਜਾ ਕੇ ਕਹੋ ਕਿ ਉਹ ਕਰਨ ਦੀ ਸੈਨਾ ਨੂੰ ਪਿਛੇ ਤੋਂ ਇਸ ਤਰ੍ਹਾਂ ਧੱਕਣ ਕਿ ਇਕ ਵੀ ਵਿਅਕਤੀ ਮੇਰੀ ਬਣਾਈ ਇਸ ਚੂਹੇਦਾਨੀ ਤੋਂ ਬਾਹਰ ਨਾ ਜਾ ਸਕੇ। ਸੁਣਿਆ ਹੈ. ਉਹ ਕੇਵਲ ਦੋ ਹਜ਼ਾਰ ਘੋੜ-ਸਵਾਰਾਂ ਨਾਲ ਆ ਰਹੇ ਹਨ ?"

"ਪੰਦਰਾ ਹਜਾਰ ਕਹੋ. ਸੈਨਾਪਤੀ ਜੀ !"

"ਉਹ ਕਿਵੇਂ ?"

"ਦੋ ਹਜ਼ਾਰ ਰਾਜਾ ਦੇ ਘੋੜ-ਸਵਾਰ ਅਤੇ ਤੇਰਾਂ ਹਜ਼ਾਰ ਘੋੜ-ਸਵਾਰਾਂ ਨੂੰ ਇਕੱਲਾ ਦਰੜ ਦੇਣ ਵਾਲਾ ਪ੍ਰਚੰਡ। ਜੇ ਤੁਸੀਂ ਸੁਹਾਵਲ ਦੇ ਕੋਲ ਹੁੰਦੇ ਤਾਂ ਦੇਖਦੇ ਕਿ ਇਕ ਲੱਖ ਕਾਰਸ਼ਾਪਣ ਲੈ ਕੇ ਰਾਜਾ ਦੀ ਹੱਤਿਆ ਲਈ ਵਚਨਬੱਧ ਅੱਜੂ ਨਟ ਨੂੰ ਪ੍ਰਚੰਡ ਨੇ ਕਿਸ ਤਰ੍ਹਾਂ ਮਲੀਆਮੇਟ ਕੀਤਾ !"

"ਮੈਂ ਪ੍ਰਚੰਡ ਨੂੰ ਘੱਟ ਨਹੀਂ ਅੰਗਦਾ, ਸੂਰਜ ਭਾਈ। ਪਰ ਤੁਸੀਂ ਉਹਦਾ ਇਤਿਹਾਸ ਨਹੀਂ ਜਾਣਦੇ। ਬਾਬਾ ਰਿਤਧ੍ਰਜ ਦੀ ਸਲਾਹ ਨਾਲ ਜਦੋਂ ਰਾਜੇਸ਼ਵਰ ਨੇ ਇਹਨੂੰ ਖਰੀਦਿਆ ਸੀ ਤਾਂ ਇਹ ਇਕ ਕੀਮਤੀ ਘੋੜਾ ਤਾਂ ਸੀ, ਪਰ ਕੋਈ ਚਮਤਕਾਰ ਨਹੀਂ ਸੀ ਜਾਣਦਾ। ਪੰਜ ਸਾਲਾ ਦੇ ਜਤਨਾਂ ਨਾਲ ਧੀਰੇ-ਧੀਰੇ ਰਾਜੇਸ਼ਵਰ ਨੇ ਪ੍ਰਚੰਡ ਨੂੰ ਅੱਜ ਵਾਲਾ ਪ੍ਰਚੰਡ ਬਣਾਇਆ। ਮੈਂ ਸ਼ੋਣ ਘੋੜ-ਸਵਾਰਾਂ ਦੇ ਅਭਿਆਸ ਲਈ ਰਾਜੇਸ਼ਵਰ ਤੋਂ ਹੀ ਪੁਛਿਆ ਕਿ ਇਹਨਾ ਨੂੰ ਚਮਤਕਾਰੀ ਕਿਵੇਂ ਬਣਾਇਆ ਜਾਵੇ ? ਤਦ ਉਹਨਾਂ ਨੇ ਅਭਿਆਸ ਦੀਆਂ ਰੀਤਾ ਦੱਸੀਆ। ਪ੍ਰਚੰਡ ਤੋਂ ਬਿਨਾਂ ਰਾਜੇਸ਼ਵਰ ਵਿਚ ਕੋਈ ਫ਼ਰਕ ਨਹੀਂ ਪਵੇਗਾ, ਪਰ ਰਾਜੇਸ਼ਵਰ ਤੋਂ ਬਿਨਾਂ ਪ੍ਰਚੰਡ ਖੱਚਰ ਬਣ ਜਾਵੇਗਾ।"

"ਸ੍ਰੀਦਾਮਾ।"

"ਆਇਆ, ਆਰੀਆ।"

"ਤੁਸੀਂ ਇਹਨਾਂ ਨੂੰ ਪਛਾਣਦੇ ਹੋ, ਸੂਰਜ ਭਾਈ ? ਇਹ ਮੇਰੇ ਗੂੜ੍ਹੇ ਮਿੱਤਰ ਰੱਜੁਕ ਦੇ ਅਤਿਅੰਤ ਵਿਸ਼ਵਾਸੀ ਗੁਪਤਚਰ ਹਨ। ਹੁਣ ਇਹ ਰਾਜੇਸ਼ਵਰ ਦੇ ਦਾਸ ਹੋ ਗਏ ਹਨ। ਇਹਨਾ ਨੇ ਮੈਨੂੰ ਭੱਦਰਵਣ ਤੋਂ ਲੈ ਕੇ ਗਾਹੜਵਾਲ ਸੈਨਾ ਨੂੰ ਤ੍ਰਿਸਕਾਰ ਕੇ ਮੋੜਨ ਤੱਕ ਦੀਆਂ ਸਾਰੀਆਂ ਘਟਨਾਵਾਂ ਦੱਸ ਦਿੱਤੀਆਂ ਹਨ। ਆਂਜਲਿਕ ਬਾਣ ਨਾਲ ਕਰਨ ਦਾ ਰਾਜ-ਮੁਕਟ ਚਾਰ ਟੋਟਿਆਂ ਵਿਚ ਕਿਵੇਂ ਟੁੱਟਿਆ, ਰਾਜਾ ਦੀ ਮ੍ਰਿਤੂ ਲਈ ਜੋ ਕਾਰਜ-ਸਿੱਧੀ ਦੇਵ-ਅਰਾਧਨਾ ਕਰਨ ਦੇ ਗੁਰੂ ਕੌਲਾਚਾਰੀਆ ਨੇ ਕਰਵਾਈ ਸੀ, ਉਹਦੀ ਗੁਰੂ-ਦੱਛਣਾ ਦੇ ਰੂਪ ਵਿਚ ਪੰਖ-ਧਾਰੀ ਸੂਈ-ਮੁਖ ਬਾਣ ਨੇ ਕਿਵੇਂ ਉਹਨਾਂ ਦਾ ਇਕ ਨੇਤਰ ਵਿੰਨ੍ਹ ਦਿੱਤਾ, ਇਹ ਸਭ ਮੈਂ ਸੁਣ ਚੁਕਿਆ ਹਾਂ। ਮੈਂ ਮਨ ਹੀ ਮਨ ਪਛਤਾ ਰਿਹਾ ਹਾਂ ਕਿ ਇਸ ਦ੍ਰਿਸ਼ ਨੂੰ ਦੇਖਣ ਦਾ ਭਾਗ ਗੋਪਾਲ ਦਾ ਕਿਉਂ ਨਹੀਂ ਸੀ !"

"ਕਹਿਣ ਨੂੰ ਤਾਂ ਬਹੁਤ ਕੁਛ ਹੈ, ਸੈਨਾਪਤੀ, ਪਰ ਸੰਖੇਪ ਵਿਚ ਗੱਲ ਇਹ ਹੈ ਕਿ ਰਾਜਾ ਦੇ ਨਾਲ-ਨਾਲ ਅਵਿਮੁਕਤੇਸ਼ਵਰ, ਨੰਦੀਸ਼ਵਰ ਅਤੇ ਕ੍ਰਿਤਿਵਾਸੇਸ਼ਵਰ ਦੇ ਨਾਂਗਾ ਸੈਨਿਕ, ਜਿਨ੍ਹਾਂ ਦੀ ਗਿਣਤੀ ਡੇਢ ਹਜ਼ਾਰ ਹੈ, ਚੱਲ ਰਹੇ ਹਨ। ਇਸ ਸੰਨਿਆਸੀ ਸੈਨਾ ਦੇ ਗਣ-ਅਧਿਅਕਸ਼ ਨੰਦੀਸ਼ਵਰ ਦੇ ਬੀਰ ਰੁਦਰ ਹਨ।"

"ਉਹ ਪੈਦਲ ਹਨ ਜਾਂ ਘੋੜ-ਸਵਾਰ ?"

"ਘੋੜਿਆਂ ਉੱਤੇ ਹਨ। ਤਿੰਨਾਂ ਮੰਦਰਾਂ ਦੇ ਆਚਾਰੀਆਂ ਨੇ ਚੰਦਰ ਦੇਵ ਨੂੰ ਦੁਰਕਾਰਿਆ ਅਤੇ ਬਾਬਾ ਨੇ ਸਪੱਸਟ ਕਹਿ ਦਿਤਾ ਕਿ ਜੋ ਘੋੜੇ ਕਰਨ ਤੋਂ ਜਿੱਤ ਕੇ ਕੀਰਤ ਨੇ ਗਾਹੜ-ਵਾਲਾ ਨੂੰ ਦਿੱਤੇ ਸਨ, ਉਹ ਤੁਰਤ ਵਾਪਸ ਕਰੋ।"

"ਬਾਬਾ ਦਾ ਕੌਤਕ ਤਾਂ ਮਨ ਨੂੰ ਹੁਲਾਰਾ ਦੇਣ ਵਾਲੀ ਜੜੀ-ਬੂਟੀ ਵਰਗਾ ਅਸਰ ਰਖਦਾ ਹੈ।"

ਸੈਨਾਪਤੀ ਨੂੰ ਪ੍ਰਨਾਮ ਕਰ ਕੇ ਬਾਜਰੇ ਦੀ ਇਕ ਰੋਟੀ ਕੁਤਰਦੇ ਹੋਏ ਸੂਰਜ ਚਾਚੂ ਬਿਲੇਹਰੀ ਵੱਲ ਪਰਤ ਪਏ, ਪਰ ਝੱਟ ਵਾਪਸ ਆਏ, "ਹਾਂ, ਸੈਨਾਪਤੀ, ਇਕ ਗੱਲ ਤਾਂ ਪੁੱਛਣਾ ਭੁੱਲ ਹੀ ਗਿਆ ਸੀ। ਉਸ ਤੰਦੁਲ ਧਰਕਾਰ ਦਾ ਕੀ ਬਣਿਆ ?"

"ਰਾਜੇਸ਼ਵਰ ਨੇ ਕਹਿਣਾ ਕਿ ਉਹਨਾਂ ਦੀ ਵਿਉਂਤ ਸਫਲ ਹੋਈ ਅਤੇ ਕੰਤਿਤ ਦੇ ਕੋਲ

ਉਸ ਧਾੜਵੀ ਅਤੇ ਉਹਦੇ ਸਾਥੀਆ ਨੂੰ ਅਨੰਤ ਅਤੇ ਅਭਿਮਨਿਊ ਨੇ ਮਿੱਟੀ ਵਿੱਚ ਮਿਲਾ ਦਿੱਤਾ।"

ਸੂਰਜ ਚਾਚੂ ਘੋੜਾ ਭਜਾਉਂਦੇ ਹੋਏ ਉਸੇ ਰਾਹ ਪਰਤ ਗਏ ਜਿਸ ਰਾਹੋਂ ਉਹ ਆਏ ਸਨ।

ਪੁੰਡਰੀਕ, ਸੂਰਜ, ਬੀਰ ਰੁਦਰ, ਸੁਬੋਧ ਦੇਵ ਅਤੇ ਰਾਜਾ ਦੇ ਚੋਣਵੇਂ ਕਾਸ਼ਿਕ ਸਿਪਾਹੀ ਇਕ ਸਥਾਨ ਉਤੇ ਬੈਠ ਗਏ। ਸੂਰਜ ਨੇ ਆਪਣੀ ਯਾਤਰਾ ਦੀਆਂ ਸਾਰੀਆਂ ਗੱਲਾਂ ਦੱਸ ਦਿੱਤੀਆ। ਇਹ ਜਾਣ ਕੇ ਕਿ ਸੈਨਾਪਤੀ ਨੇ ਮਜ਼ਬੂਤ ਘੇਰਾ ਬਣਾ ਲਿਆ ਹੈ, ਕੀਰਤ ਨੇ ਤੁਰਤ ਸੱਜ-ਮੁਖੀ ਸੰਖ ਮੂੰਹ ਨਾਲ ਲਾਇਆ ਅਤੇ ਉਹਦੀ ਗੂੰਜਵੀਂ ਧੁਨੀ ਸੈਨਿਕਾਂ ਨੂੰ ਸੰਕੇਤ ਕਰ ਗਈ ਕਿ ਹੁਣ ਅੱਗੇ ਤੁਰ ਪੈਣਾ ਹੈ।

ਕੀਰਤ ਦੀ ਸੈਨਿਕ ਟੁਕੜੀ ਤੇਜ਼ ਰਫਤਾਰ ਨਾਲ ਅੱਗੇ ਵਧੀ। ਗਣ-ਅਧਿਅਕਸ਼ ਬੀਰ ਰੁਦਰ ਦੇ ਹੱਠ ਦੇ ਸਾਹਮਣੇ ਕੀਰਤ ਨੂੰ ਝੁਕਣਾ ਪਿਆ ਅਤੇ ਸੈਨਾ ਦੇ ਅਗਲੇ ਹਿੱਸੇ ਵਿਚ ਸੰਨਿਆਸੀ ਸੈਨਾ ਖੜ੍ਹੀ ਕੀਤੀ ਗਈ।

ਪ੍ਰਚੰਡ ਦੇ ਬਰਾਬਰ ਰਿਪੁੰਜੈ ਚੱਲ ਰਿਹਾ ਸੀ। ਕੀਰਤ ਨੇ ਮੁਸਕਰਾ ਕੇ ਗੋਮਤੀ ਤੋਂ ਪੁਛਿਆ, "ਕੀ ਦੇਵੀ ਨਿਰ-ਆਧਾਰ ਦੋਸ਼ਾਂ ਤੋਂ ਹੁਣ ਵੀ ਓਨੀ ਹੀ ਪੀੜਿਤ ਹੈ ਜਾ ਸ਼ੋਣਨਦ ਦੀ ਯਾਤਰਾ ਨਾਲ ਕੁਛ ਸ਼ਾਂਤੀ ਮਿਲੀ ?"

"ਆਰੀਆ-ਪੁੱਤਰ, ਮੈਂ ਤਾਂ ਉਹਨਾਂ ਦੋਸ਼ਾਂ ਨੂੰ ਉਸੇ ਸਮੇਂ ਗੰਗਾ ਵਿਚ ਰੋੜ੍ਹ ਦਿੱਤਾ ਸੀ ਜਦੋਂ ਅਸੀਂ ਚਰਣਾਦਰੀ ਪੁੱਜੇ। ਮੈਨੂੰ ਤੁਹਾਡੀ ਮਾਨਸਿਕ ਪੀੜ ਦਾ ਗਿਆਨ ਹੋਇਆ। ਸੁਨੰਦਾ ਕਾਂਡ ਨਾਲ ਤੁਹਾਡੇ ਅੰਦਰ ਵਧੈਂਦੀ ਹੋਈ ਵਿਆਕੁਲਤਾ ਨੂੰ ਮੈਂ ਸਮਝ ਨਹੀਂ ਸਕੀ ਸੀ। ਪਰ ਜਦੋਂ ਮੈਨੂੰ ਨਿਰਲੱਜ, ਭਿਖਾਰਨ ਅਤੇ ਚਰਿਤਰਹੀਣ ਕਿਹਾ ਗਿਆ ਤਦ ਮੈਂ ਜਾਣਿਆ ਕਿ ਨਿਰ-ਆਧਾਰ ਦੋਸ਼ਾ ਨਾਲ ਵੀ ਕਿੰਨੀ ਮਾਨਸਿਕ ਪੀੜ ਹੁੰਦੀ ਹੈ ! ਆਰੀਆ-ਪੁੱਤਰ, ਮੈਨੂੰ ਖ਼ਿਮਾ ਕਰ ਦਿਉ ! ਮੈਂ ਜਾਣਦੀ ਸੀ ਕਿ ਤੁਸੀਂ ਰੁਦਰ-ਰੂਪ ਹੋ, ਸੰਕਟਾਂ ਨੂੰ ਭੰਨ ਦੇਣ ਵਾਲੀ ਸ਼ਕਤੀ ਦੀ ਤੁਹਾਨੂੰ ਅਸ਼ੀਰਵਾਦ ਪ੍ਰਾਪਤ ਹੈ; ਮੈਂ ਉਸੇ ਸਮੇਂ ਆਪਣੇ ਆਪ ਨੂੰ ਦੁਰਕਾਰਿਆ। ਜੁਝੌਤੀ ਦੇ ਰਾਜਾ ਨੂੰ ਹਜ਼ਾਰਾਂ ਗੋਮਤੀਆ ਮਿਲ ਸਕਦੀਆਂ ਹਨ, ਪਰ ਇਸ ਗੋਮਤੀ ਨੂੰ ਰਾਜੇਸ਼ਵਰ ਕੀਰਤ ਤਾ ਯੋਗਮਾਇਆ ਦੇ ਵਰਦਾਨ ਨਾਲ ਹੀ ਮਿਲੇ ਹਨ।" ਗੋਮਤੀ ਦੀਆਂ ਅੱਖਾਂ ਛਲਕ ਪਈਆਂ।

"ਦੇਵੀ ਠੀਕ ਹੋਵੇ। ਕੀਰਤ ਨੂੰ ਵੀ ਗੋਮਤੀ ਸਾਰਦਾ ਮਾਤਾ ਦੇ ਅਟੱਲ ਵਰਦਾਨ ਨਾਲ ਹੀ ਮਿਲੀ ਹੈ।"

ਗੋਮਤੀ ਮੁਸਕਰਾਈ, "ਸੱਚ ?"

ਕੀਰਤ ਬੋਲ, "ਸ਼ਤ-ਪ੍ਰਤੀਸ਼ਤ ਸੱਚ", ਅਤੇ ਉਹਨਾਂ ਨੇ ਪ੍ਰਚੰਡ ਨੂੰ ਅੱਡੀ ਲਾ ਦਿੱਤੀ।

ਧੂੜ ਦੇ ਬੱਦਲ ਉਡਾਉਂਦੇ ਘੋੜ-ਸਵਾਰ ਜਾ ਰਹੇ ਸਨ। ਕਰਨ ਦੀ ਸੈਨਾ ਦੇ ਪਿਛਲੇ ਹਿੱਸੇ ਦੇ ਘੋੜ-ਸਵਾਰਾਂ ਨੂੰ ਤੇਜ਼ ਗਤੀ ਨਾਲ ਆਉਂਦੀ ਹੋਈ ਘੋੜ-ਸੈਨਾ ਦੇ ਪੈਰਾਂ ਦੀ ਧਮਕ ਸੁਣਾਈ ਦਿੱਤੀ। ਉਹਨਾਂ ਵਿਚ ਭਾਜੜ ਪੈ ਗਈ।

ਤਦੇ ਬੀਰ ਰੁਦਰ ਨੇ ਲਲਕਾਰਿਆ, "ਜੈ ਨੰਦੀਸ਼ਵਰ !" ਸੰਨਿਆਸੀ ਸੈਨਾ ਦਾ ਹਮਲਾ ਏਨਾ ਤੇਜ਼ ਸੀ ਕਿ ਕਰਨ ਦੇ ਘੋੜ-ਸਵਾਰ ਅਗਲੀ ਪੰਗਤੀ ਦੇ ਘੋੜਿਆ ਨਾਲ ਟਕਰਾ ਕੇ ਡਿੱਗਣ ਲੱਗੇ। ਤ੍ਰਿਸੂਲਾਂ ਅਤੇ ਤਲਵਾਰਾਂ ਦੇ ਵਾਰਾਂ ਨਾਲ ਉਹ ਚੀਕਾਂ ਮਾਰਨ ਲੱਗੇ।

ਪਿਛੇ ਤੋਂ ਹਮਲੇ ਦੀ ਸੂਚਨਾ ਮਿਲਣ ਉਤੇ ਸੈਨਿਕਾਂ ਵਿਚ ਆਤਮ-ਵਿਸ਼ਵਾਸ ਜਗਾਉਣ ਲਈ ਰੁਦਰਪਾਲ, ਕਰਨ ਦੇ ਹੁਕਮ ਨਾਲ, ਸੈਨਾ ਦੇ ਅਗਲੇ ਹਿੱਸੇ ਤੋਂ ਪਿਛਲੇ ਹਿੱਸੇ ਵੱਲ ਚੱਲ ਪਿਆ। ਉਹ ਪਹੁੰਚਿਆ ਹੀ ਸੀ ਕਿ ਬੀਰ ਰੁਦਰ ਨੇ ਤ੍ਰਿਸੂਲ ਦਾ ਵਾਰ ਕੀਤਾ। ਵਾਰ ਬੇਅਰਥ ਗਿਆ। ਤ੍ਰਿਸੂਲ ਰੁਦਰਪਾਲ ਦੇ ਕਵਚ ਨਾਲ ਟਕਰਾ ਕੇ ਡਿੱਗ ਪਿਆ। ਤਦ ਰੁਦਰਪਾਲ ਨੇ ਆਪਣੇ ਘੋੜੇ ਨੂੰ ਅੱਡੀ ਲਾਈ ਅਤੇ ਨੰਗੀ ਤਲਵਾਰ ਲੈ ਕੇ ਉਹ ਗਣ-ਅਧਿਅਕਸ਼ ਬੀਰ ਰੁਦਰ ਉੱਤੇ ਟੁੱਟ ਪਿਆ। ਉਹਨੇ ਦੇਖ ਲਿਆ ਸੀ ਕਿ ਸੰਨਿਆਸੀ ਸੈਨਾ ਦਾ ਅਧਿਅਕਸ਼ ਕਵਚ-ਰਹਿਤ ਹੈ। ਉਹਨੇ ਧਿਆਨ ਨਾਲ ਦੇਖਿਆ ਕਿ ਸਾਰੇ ਸੰਨਿਆਸੀ ਸੈਨਿਕ ਰਖਿਅਕ ਸਾਧਨਾਂ ਤੋਂ ਵਿਰਵੇ ਹਨ। ਉਹਨੇ ਕਲਚੁਰੀ ਟੁਕੜੀ ਨੂੰ ਲਲਕਾਰਿਆ, "ਇਹਨਾਂ ਕਵਚਹੀਣ, ਦੁਰਗੰਧ-ਭਰੇ, ਘ੍ਰਿਣਤ ਸੰਨਿਆਸੀਆਂ ਨੂੰ ਮਲੀਆਮੇਟ ਕਰ ਦਿਉ !"

ਉਹਨੇ ਆਪਣੀ ਨੁਕੀਲੀ ਤਲਵਾਰ ਵੀਰ ਰੁਦਰ ਉੱਤੇ ਚੁੱਕੀ ਹੀ ਸੀ ਕਿ ਉਹਦੇ ਘੋੜੇ ਦੇ ਉਪਰੋਂ ਦੀ ਕਿਸੇ ਅਨਜਾਣੇ ਵਿਅਕਤੀ ਨੇ ਤਲਵਾਰ ਚਲਾਈ ਅਤੇ ਰੁਦਰ ਪਾਲ ਦਾ ਸਿਰ ਲਹਿ ਕੇ ਸ਼ੋਣ ਦੇ ਬਰੇਤੇ ਵਿਚ ਰੁੜ੍ਹਨ ਲਗਿਆ।

ਪੁੰਡਰੀਕ ਚੰਦੇਲ ਘੋੜ-ਸਵਾਰਾਂ ਨੂੰ ਲਾਭੇ ਦੀ ਕੱਢ ਰਹੇ ਸਨ। ਉਹਨਾਂ ਨੇ ਕਿਹਾ, "ਭਾਈ-ਜੂ, ਤੁਹਾਨੂੰ ਇਕੱਲਿਆਂ ਨੂੰ ਸ਼ੱਤਰੂ ਦੀ ਸੈਨਾ ਵਿਚ ਨਹੀਂ ਸੀ ਵੜਨਾ ਚਾਹੀਦਾ !"

"ਮੈਂ ਤੈਨੂੰ ਕਹਿ ਚੁਕਿਆ ਹਾਂ, ਪੁੰਡਰੀਕ, ਕਿ ਜੇ ਮੇਰਾ ਕੋਈ ਆਪਣਾ ਸੰਕਟ ਵਿਚ ਪੈਂਦਾ ਹੈ ਤਾਂ ਮੈਂ ਉਹਦਾ ਸੰਕਟ ਆਪਣੇ ਉੱਤੇ ਲੈ ਲੈਂਦਾ ਹਾ। ਜੇ ਸ਼ੱਤਰੂ ਸੈਨਾ ਵਿਚ ਵੜ ਕੇ ਮੈਂ ਰੁਦਰ-ਪਾਲ ਦਾ ਬੱਧ ਨਾ ਕੀਤਾ ਹੁੰਦਾ ਤਾ ਮੇਰੇ ਗਣ-ਅਧਿਅਕਸ਼ ਬੀਰ ਰੁਦਰ ਦੀ ਕਵਚ-ਰਹਿਤ ਹਿੱਕ ਵਿਚ ਉਹ ਤਲਵਾਰ ਪਰੋ ਚੁਕਿਆ ਹੁੰਦਾ।"

ਗਣ-ਅਧਿਅਕਸ਼ ਸੰਨਿਆਸੀ ਸਨ। ਅੱਜ ਵੀਹ ਸਾਲ ਹੋ ਗਏ, ਕਿਸੇ ਦੀ ਵੀ ਮ੍ਰਿਤੂ ਉਤੇ, ਉਹ ਚਾਹੇ ਪਿਤਾ ਹੋਵੇ ਜਾਂ ਮਾਤਾ, ਉਹਨਾ ਦੇ ਨੇਤਰਾਂ ਵਿਚੋਂ ਹੰਝੂ ਨਹੀਂ ਨਿੱਕਲੇ ਸਨ। ਪਰ ਅੱਜ ਕੀਰਤ ਨੇ ਆਪਣੇ ਆਪ ਨੂੰ ਸੰਕਟ ਵਿਚ ਪਾ ਕੇ ਉਹਨਾਂ ਦੀ ਜਿਸ ਤਰ੍ਹਾਂ ਰਖਿਆ ਕੀਤੀ ਸੀ, ਉਸ ਨਾਲ ਉਹ ਸਿਰ ਤੋਂ ਪੈਰਾਂ ਤੱਕ ਹਿੱਲ ਗਏ। ਉਹਨਾਂ ਦੀਆਂ ਅੱਖਾਂ ਵਿਚੋਂ ਹੰਝੂ ਕਿਰ ਰਹੇ ਸਨ। "ਨੰਦੀਸ਼ਵਰ ਤੈਨੂੰ ਸੌ ਸਾਲ ਦੀ ਉਮਰ ਦੇਵੇ, ਰਾਜਨ ! ਤੂੰ ਅੱਜ ਤੋਂ ਬੀਰ ਰੁਦਰ ਨੂੰ ਆਪਣਾ ਸੇਵਕ ਬਣਾ ਲਿਆ।"

"ਆਰੀਆ, ਇਹ ਸਾਧਾਰਨ ਜਿਹੀ ਘਟਨਾ ਤੁਹਾਨੂੰ ਹਿਲਾ ਦੇਵੇਗੀ, ਮੈਂ ਸੋਚਿਆ ਵੀ ਨਹੀਂ ਸੀ। ਕੀਰਤ ਨੰਦੀਸਵਰ ਦਾ ਓਨਾ ਹੀ ਰਿਣੀ ਹੈ, ਜਿੰਨਾ ਤੁਹਾਡਾ।"

ਪੁੰਡਰੀਕ ਅਤੇ ਕੀਰਤ ਨੇ ਕਲਚੁਰੀ ਸੈਨਾ ਨੂੰ ਦਰੜ ਦਿਤਾ। ਸੂਰਜ ਚਾਚੂ, ਸੁਬੋਧ ਦੇਵ, ਲੋਚਨ, ਸੁਫਲਕ ਚੰਦੇਲ, ਸਭ ਪੁਰਾਣਾ ਰਿਣ ਚੁਕਾਉਣ ਵਿਚ ਜੁਟੇ ਹੋਏ ਸਨ। ਜੁਝੌਤੀ ਦੀਆ ਬੇਵੱਸ ਮੁਟਿਆਰਾ ਨਾਲ ਬਲਾਤਕਾਰ ਕਰਨ ਵਾਲਿਆਂ ਦੇ ਸਿਰ ਲਹਿ ਕੇ ਵਿਛ ਰਹੇ ਸਨ। ਇਹ ਹੈ ਜੁਝੌਤੀ ਦੀ ਪਰਜਾ ਤੋਂ ਮੱਝਾ, ਗਾਂਵਾਂ, ਬੱਕਰੀਆ, ਮੇਮਣੇ, ਧਨ-ਦੌਲਤ ਖੋਹਣ ਦਾ ਦੰਡ। ਮ੍ਰਿਤੂ ! ਮ੍ਰਿਤੂ ! ਮ੍ਰਿਤੂ !

## ਫੱਗਣ ਦੀ ਚਾਨਣੀ ਦਸਵੀਂ

ਕੁਸੁਮਪੁਰੀ ਦੇ ਵਿਸ਼ਾਲ ਪਠਾਰ ਉੱਤੇ ਤੀਹ ਹਜ਼ਾਰ ਤੋਂ ਵੱਧ ਚੰਦੇਲ ਘੋੜ-ਸਵਾਰਾਂ ਨੇ ਸ਼ੱਤਰੂ ਦੇ ਮਾਰਗ ਨੂੰ ਬੰਦ ਕਰ ਦਿੱਤਾ ਸੀ। ਪਠਾਰੀ ਰਾਹ ਉੱਤੇ ਲੁੱਟ-ਮਾਰ ਕਰਨ ਦੇ ਉਦੇਸ਼ ਨਾਲ ਜਾਜਲ ਰਾਸ਼ਟਰਕੂਟ ਨੇ ਜੋ ਵਿਉਂਤ ਬਣਾਈ ਸੀ, ਉਹ ਸਭ ਬੇਅਰਥ ਹੋ ਗਈ। ਕਾਲੰਜਰ ਦੁਰਗ ਨੂੰ ਘੇਰੀਂ ਬੈਠੇ ਪੱਚੀ ਹਜ਼ਾਰ ਕਲਚੁਰੀ ਘੋੜ-ਸਵਾਰ ਚਾਰ ਮਹੀਨਿਆ ਤੱਕ ਨਿਹਫਲ ਆਕਾਸ਼ ਵੱਲ ਤਕਦੇ ਰਹੇ। ਉਹ ਕੰਮ ਜਾਜਲ ਦੇ ਵੱਸ ਦਾ ਨਹੀਂ ਸੀ। ਪਿਛਲੇ ਹਿੱਸੇ ਵਿਚ ਖ਼ੂਨ ਦੀਆਂ ਨਦੀਆਂ ਵਗ ਰਹੀਆਂ ਸਨ। ਕਲਚੁਰੀ ਘੋੜ-ਸਵਾਰਾਂ ਨੂੰ ਅਨੰਤ ਅਤੇ ਅਭਿਮਨਿਊ ਨੇ ਇਸ ਤਰ੍ਹਾਂ ਕੱਟ ਕੇ ਰੱਖ ਦਿੱਤਾ ਸੀ ਜਿਵੇਂ ਕਿਸਾਨ ਫਸਲ ਵਢਦਾ ਹੈ। ਜਦੋਂ ਜਾਜਲ ਦੇ ਘੋੜ-ਸਵਾਰ ਪੰਨਾ ਪੁੱਜੇ, ਉਹਨਾ ਨੇ ਸਾਹਮਣੇ ਵੀਹ ਹਜ਼ਾਰ ਘੋੜ-ਸਵਾਰਾਂ ਦਾ ਘੇਰਾ ਦੇਖਿਆ। ਭਾਵ ਖਜੂਰਾਹੋ ਅਤੇ ਮਹੋਬਾ ਨੂੰ ਲੁੱਟਣ ਦੀ ਆਸ ਉੱਤੇ ਵੀ ਪਾਣੀ ਫਿਰ ਗਿਆ। ਜਾਜਲ ਦੇਵ ਚਿੜ ਗਿਆ। ਉਹਨੂੰ ਜਾਂ ਤਾਂ ਧਨ ਪਿਆਰਾ ਸੀ ਜਾਂ ਜਾਨ ਪਿਆਰੀ ਸੀ। ਧਨ ਦੇ ਲਈ ਉਹ ਪ੍ਰਾਣ ਦਾਅ ਉਤੇ ਲਾ ਸਕਦਾ ਸੀ, ਪਰ ਜਿਥੇ ਧਨ ਦੀ ਥਾਂ ਪਲਾਸ਼ ਦੇ ਲਾਲ ਫੁੱਲਾਂ ਨਾਲ ਢਕੇ ਜੰਗਲ ਹੋਣ, ਉਥੇ ਪ੍ਰਾਣਾਂ ਨੂੰ ਦਾਅ ਉਤੇ ਲਾਉਣਾ ਮੂਰਖਤਾ ਹੈ। ਉਹ ਬੁੜਬੁੜਾਇਆ, 'ਮੈਂ ਕਰਨ ਦਾ ਅੰਗ-ਰਖਿਅਕ ਨਹੀਂ ਹਾਂ।'

ਉਹਨੇ ਪੰਨਾ ਤੋਂ ਕਲਚੁਰੀ ਸੈਨਾ ਨੂੰ ਚੇਦੀ ਜਾਣ ਵਾਲੇ ਰਾਹ ਉੱਤੇ ਤੇਜ਼ ਗਤੀ ਨਾਲ ਭਜਾ ਦਿੱਤਾ।

ਪੰਨਾ ਦੇ ਰਾਹ ਉਤੇ ਘੇਰਾ ਬਣਾ ਕੇ ਖੜ੍ਹੀ ਚੰਦੇਲ ਸੈਨਾ ਦਾ ਨਾਇਕ ਸੁਦਰਸ਼ਨ ਬੋਲਿਆ, "ਅਮਾਤਿਐ ਅਨੰਤ ! ਇਥੋਂ ਅੱਗੇ ਤੁਹਾਡੇ ਨਾਲ ਦੇ ਘੋੜ-ਸਵਾਰ ਅਤੇ ਵੀਹ ਹਜ਼ਾਰ ਮੇਰੇ ਨਾਲ ਦੇ ਘੋੜ-ਸਵਾਰ ਤੁਹਾਡੀ ਅਗਵਾਈ ਵਿਚ ਕੁਸੁਮਪੁਰੀ ਵੱਲ ਛੇਤੀ ਚੱਲ ਦੇਣ। ਇਹ ਪ੍ਰਧਾਨ-ਸੈਨਾਪਤੀ ਆਰੀਆ ਗੋਪਾਲ ਦਾ ਹੁਕਮ ਹੈ।"

ਅਨੰਤ ਨੇ ਕਿਹਾ, "ਸੁਣੋ ਸੁਦਰਸ਼ਨ। ਅਸੀਂ ਹੁਣੇ ਚੱਲ ਪੈਣ ਲਈ ਤਿਆਰ ਹਾਂ, ਪਰ ਮੇਰੇ ਘੋੜ-ਸਵਾਰਾਂ ਨੇ ਦੋ ਦਿਨ ਤੋ ਕੁਛ ਵੀ ਖਾਧਾ-ਪੀਤਾ ਨਹੀਂ ਹੈ।"

"ਮੈਂ ਭੇਜਦਾ ਹਾ ਭੋਜਨ, ਸੈਨਾਪਤੀ ਅਨੰਤ! ਗੋਪਾਲ ਭੱਟ ਨੇ ਜੁਆਰ ਅਤੇ ਬਾਜਰੇ ਦੀਆਂ ਏਨੀਆਂ ਰੋਟੀਆਂ ਭੇਜੀਆ ਹਨ ਕਿ ਅਸੀਂ ਕੁਸੁਮਪੁਰੀ ਤਾਂ ਕੀ, ਤ੍ਰਿਪੁਰੀ ਤੱਕ ਵੀ ਖਾਈਏ ਤਾਂ ਵੀ ਖ਼ਤਮ ਨਹੀਂ ਹੋਣਗੀਆਂ।"

ਭੁੱਖੀ ਸੈਨਾ ਨੇ ਭੋਜਨ ਕੀਤਾ। ਫੇਰ ਇਕ ਘੜੀ ਆਰਾਮ। ਕੁਸੁਮਪੁਰੀ ਵੱਲ ਪੱਚੀ ਹਜ਼ਾਰ ਘੋੜ-ਸਵਾਰ ਤੀਬਰ ਗਤੀ ਨਾਲ ਚੱਲ ਪਏ। ਰਾਤ ਨੂੰ ਉਹਨਾਂ ਨੇ ਆਰਾਮ ਕੀਤਾ।

## ਫੱਗਣ ਦੀ ਚਾਨਣੀ ਇਕਾਦਸੀ ਅਰਥਾਤ ਰੰਗਭਰੀ ਇਕਾਦਸੀ

ਕੁਸੁਮੀ ਦਾ ਪਠਾਰ ਬਹੁਤ ਵਿਸ਼ਾਲ ਸੀ। ਉਹਦੇ ਇਕ ਪਾਸੇ ਨਰਮਦਾ ਦੀ ਸਹਾਇਕ ਹਿਰਨ ਨਦੀ ਸੀ ਅਤੇ ਦੂਜੇ ਪਾਸੇ ਮਨੇਰ ਦੀਆਂ ਪਹਾੜੀਆਂ। ਉਹਦੀ ਤੀਜੀ ਵਿਸ਼ੇਸ਼ਤਾ ਸੀ ਜਬਲਪੁਰ

ਦੇ ਨੇੜਿਉਂ ਨਰਮਦਾ ਦਾ ਨਿਕਾਸ। ਇਕਾਦਸੀ ਦੇ ਦਿਨ ਇਹਨਾਂ ਤਿੰਨਾ ਨਦੀਆਂ ਨਾਲ ਘਿਰੇ ਪਠਾਰ ਉੱਤੇ ਕੇਵਲ ਘੋੜੇ ਹੀ ਘੋੜੇ ਦਿਖਾਈ ਦੇ ਰਹੇ ਸਨ। ਇਕ ਪਾਸੇ ਸਨ ਪੈਂਤੀ ਹਜ਼ਾਰ ਕਲਚੁਰੀ ਘੋੜ-ਸਵਾਰ, ਜਿਨ੍ਹਾਂ ਦਾ ਸੈਨਾਪਤੀ ਰਾਸ਼ਟਰਕੂਟ ਜਾਜਲ ਅਤੇ ਉਪ-ਸੈਨਾਪਤੀ ਯਸ਼ ਕਰਨ ਸੀ। ਦੂਜੇ ਪਾਸੇ ਸੀ ਸੈਨਾਪਤੀ ਗੋਪਾਲ ਦੀ ਅਗਵਾਈ ਵਿਚ ਯੁੱਧ ਲਈ ਖੌਰੂ ਪੁਟਦੀ, ਹਿਣਕਦੇ ਘੋੜਿਆਂ ਨਾਲ ਭਿਆਨਕ ਭੈ ਪੈਦਾ ਕਰਦੀ ਚੰਦੇਲ ਸੈਨਾ। ਖਿਲੇਹਰਾਂ ਤੋਂ ਅੱਗੇ ਵਧਦਿਆਂ ਹੀ ਕਰਨ ਦੇ ਘੋੜ-ਸਵਾਰ ਸਿੱਧੇ ਤ੍ਰਿਪੁਰੀ ਵੱਲ ਭੱਜੇ। ਅਨੰਤ ਨੇ ਉਹਨਾਂ ਦਾ ਪਿੱਛਾ ਕਰਨ ਵਾਲੀ ਸੈਨਾ ਨੂੰ ਦੇਖਿਆ। ਸੰਨਿਆਸੀ ਸੈਨਾ ਦੇ ਅਗਲੇ ਹਿੱਸੇ ਵਿਚ ਰਾਜੇਸ਼ਵਰ ਕੀਰਤ, ਗੋਮਤੀ ਅਤੇ ਪੁੰਡਰੀਕ ਖੜ੍ਹੇ ਸਨ।

ਅਨੰਤ ਭੱਜਿਆ ਅਤੇ ਰਾਜੇਸ਼ਵਰ ਕੀਰਤ ਨੂੰ ਜੱਫੀ ਪਾ ਲਈ। "ਰਾਜਨ ! ਤੁਹਾਡਾ ਸੁਨੇਹਾ ਠੀਕ ਸਮੇਂ ਮਿਲ ਗਿਆ। ਮੈਂ ਅਤੇ ਅੰਭੀ ਨੇ ਤੇਂਦੂਲ ਧਰਕਾਰ ਦਾ ਸਰਬਨਾਸ ਕਰ ਦਿੱਤਾ।"

ਏਨੇ ਨੂੰ ਸੂਰਜ ਚਾਚੂ ਪਹੁੰਚ ਗਏ, "ਰਾਜਾ ! ਮੈਂ ਕਿਸੇ ਤਰ੍ਹਾਂ ਛੁਪ ਕੇ ਸੈਨਾਪਤੀ ਨੂੰ ਮਿਲ ਕੇ ਆ ਰਿਹਾ ਹਾਂ। ਉਹਨਾਂ ਨੇ ਕਿਹਾ ਹੈ ਕਿ ਰਾਜਬਹੂ ਗੋਮਤੀ, ਦਕਸ਼ਿਣਾ ਅਤੇ ਰਸੋਈਏ ਆਦਿ ਨੂੰ ਪੰਜ ਸੌ ਘੋੜ-ਸਵਾਰਾਂ ਦੀ ਰਾਖੀ ਵਿਚ ਮਹੋਬਾ ਭੇਜ ਦਿੱਤਾ ਜਾਵੇ। ਜੇ ਰਾਜਬਹੂ ਹੱਠ ਕਰੇ ਤਾਂ ਕਹਿਣਾ ਕਿ ਇਹ ਕੀਰਤ ਦੇ ਪਿਤਾ-ਸਰੂਪ ਗੋਪਾਲ ਦੀ ਆਗਿਆ ਹੈ।"

"ਸੁਣਿਆ ਗੋਮਤੀ ?"

"ਹਾਂ ਆਰੀਆ-ਪੁੱਤਰ। ਇਹ ਮੇਰੇ ਲਈ ਸਲਾਹ ਨਹੀਂ, ਹੁਕਮ ਹੈ। ਮੈਂ ਚਾਹੁੰਦੀ ਤਾਂ ਸੀ ਕਿ ਤੁਹਾਡੇ ਨਾਲ ਤ੍ਰਿਪੁਰੀ ਚੱਲਾਂ ਅਤੇ ਉਹਨਾਂ ਦੇ ਰਾਜ-ਭਵਨ ਨੂੰ ਅਗਨੀ ਵਿਚ ਰਾਖ ਹੁੰਦਾ ਦੇਖਾਂ, ਪਰ ਮੇਰਾ ਹੱਠ ਤੁਹਾਨੂੰ ਵੀ ਸੰਕਟ ਵਿਚ ਪਾ ਦੇਵੇਗਾ। ਇਹ ਬਹੁਤ ਹੀ ਕਰੜਾ ਰਣ-ਖੇਤਰ ਹੈ। ਇਸ ਵਿਚ ਤੁਸੀਂ ਕੀਹਨੂੰ-ਕੀਹਨੂੰ ਬਚਾਉਂਦੇ ਫਿਰੋਗੇ।"

ਅਨੰਤ ਨੇ ਪੰਜ ਸੌ ਘੋੜ-ਸਵਾਰਾਂ ਦੇ ਨਾਲ ਗੋਮਤੀ, ਦਕਸ਼ਿਣਾ ਅਤੇ ਬਲ੍ਹਦ-ਗੱਡੀਆਂ ਦੇ ਚਾਲਕਾਂ ਨੂੰ ਮਹੋਬਾ ਭੇਜ ਦਿੱਤਾ।

ਪਠਾਰ ਦੇ ਦੱਖਣ ਵਿਚ ਖੜ੍ਹੀ ਸੀ ਚੰਦੇਲ ਘੋੜ-ਸਵਾਰ ਸੈਨਾ ਜੀਹਦੇ ਸੈਨਾਪਤੀ ਸਨ ਸਖ਼ਤ ਯੁੱਧਾਂ ਦੇ ਅਨੁਭਵੀ, ਰਣਨੀਤੀ-ਨਿਪੁੰਨ ਆਰੀਆ ਗੋਪਾਲ ਭੱਟ। ਵਿਚਕਾਰ ਫਸੀ ਸੀ ਕਲਚੁਰੀ ਸੈਨਾ ਜੋ ਜਾਜਲ ਅਤੇ ਯਸ਼ ਕਰਨ ਦੀ ਅਗਵਾਈ ਵਿਚ ਹੜ੍ਹ ਦੇ ਪਾਣੀ ਵਾਂਗ ਕਲਕਲ ਕਰਦੀ ਹੋਈ ਕੰਢੇ ਤੋੜਨ ਲਈ ਉਤਾਵਲੀ ਸੀ। ਉੱਤਰੀ ਭਾਗ ਵਾਲੀ ਚੰਦੇਲ ਸੈਨਾ ਦੇ ਸੈਨਾਪਤੀ ਸਨ ਰਾਜੇਸ਼ਵਰ ਕੀਰਤ ਅਤੇ ਸਹਾਇਕ ਸਨ ਅਨੰਤ, ਪੁੰਡਰੀਕ ਤੇ ਅਭਿਮਨਿਊ।

ਤਦੇ ਸਭ ਲੋਕਾਂ ਨੇ ਧਿਆਨ ਨਾਲ ਦੇਖਿਆ, ਲਕਸ਼ਮੀ ਕਰਨ ਆਪਣੇ ਘੋੜਾ-ਰਥ ਵਿਚੋਂ ਛਾਲ ਮਾਰ ਕੇ ਉੱਤਰਿਆ। ਉਹਨੇ ਲੋਹ-ਟੋਪ, ਲਾਲ ਰੰਗ ਦਾ ਅੰਗਰਖਾ ਅਤੇ ਅਕੱਟ ਕਵਚ ਪਹਿਣੇ ਹੋਏ ਸਨ। ਉਹਨੂੰ ਦੇਖਦਿਆਂ ਹੀ ਕਲਚੁਰੀ ਸੈਨਾ ਵਿਚ ਖੁਸ਼ੀ ਦੀ ਲਹਿਰ ਫਿਰ ਗਈ। ਉਹ ਇਕ ਬਹੁਤ ਹੀ ਕੁਸ਼ਲ ਅਤੇ ਸੁੰਦਰ ਘੋੜੇ ਉੱਤੇ ਸਵਾਰ ਹੋਇਆ। ਉਹਨੇ ਦੱਖਣ ਅਤੇ ਉੱਤਰ, ਦੋਵਾਂ ਦਿਸ਼ਾਵਾਂ ਨੂੰ ਦੇਖਿਆ।

ਇਸ ਲੋਹ-ਪਿੰਜਰੇ ਵਿਚੋਂ ਮੁਕਤ ਹੋਣ ਲਈ ਜ਼ਰੂਰੀ ਹੈ ਕਿ ਉਹ ਤ੍ਰਿਪੁਰੀ ਦੇ ਰਾਹ ਨੂੰ ਰੋਕੀਂ ਖੜ੍ਹੇ ਚੰਦੇਲ ਘੋੜ-ਸਵਾਰਾਂ ਉੱਤੇ ਇਸ ਤਰ੍ਹਾਂ ਨਾਲ ਟੁੱਟ ਪੈਣ ਕਿ ਉਹਨਾਂ ਦੀ ਰਖਿਆ-ਪੰਗਤੀ

ਖੇਰੂੰ-ਖੇਰੂੰ ਹੋ ਜਾਵੇ। ਉਹਨੇ ਇਕ ਪਾਸੇ ਜਾਜਲ ਨੂੰ ਖੜ੍ਹਾ ਕੀਤਾ ਅਤੇ ਦੂਜੇ ਪਾਸੇ ਯਸ਼ ਕਰਨ ਨੂੰ।

"ਅਨੰਤ !"

"ਹੁਕਮ, ਰਾਜਨ !"

"ਮੈਨੂੰ ਲਗਦਾ ਹੈ ਕਿ ਸੈਨਾਪਤੀ ਨੇ ਰਾਹ-ਰੋਕੂ ਘੋੜ-ਸਵਾਰਾਂ ਦੀ ਸ਼ਕਤੀ ਨੂੰ ਕੁਝ ਵਧੀਕ ਅੰਗਿਆ ਹੈ। ਇਸ ਵਿਚ ਕਿਤੇ ਵੀ ਤ੍ਰੇੜ ਪਈ ਤਾਂ ਕਰਨ ਨਿੱਕਲ ਭੱਜੇਗਾ। ਉਹਨਾਂ ਨੂੰ ਘਟੋ-ਘੱਟ ਪੰਜ ਪੰਗਤੀਆਂ ਵਿਚ ਖੜ੍ਹੇ ਘੋੜ-ਸਵਾਰਾਂ ਦਾ ਅਟੁੱਟ ਘੇਰਾ ਬਣਾਉਣਾ ਚਾਹੀਦਾ ਸੀ।"

"ਮੈਨੂੰ ਵੀ ਇਹ ਸੰਕਟ ਦਿਖਾਈ ਦੇ ਰਿਹਾ ਹੈ।"

"ਕਿਉਂ ਪੁੰਡਰੀਕ, ਤੇਰੀ ਕੀ ਰਾਇ ਹੈ ? ਕੀ ਦੱਖਣੀ ਘੇਰਾ ਕਲਚੁਰੀਆਂ ਦੇ ਧੱਕੇ ਨੂੰ ਝੱਲ ਸਕੇਗਾ ?"

"ਦੋ-ਦੋ ਘੋੜ-ਸਵਾਰਾਂ ਦੀ ਕਤਾਰ ਖੜ੍ਹੀ ਹੈ, ਕੋਈ ਘੇਰਾ ਨਹੀਂ ਹੈ।"

"ਕੀ ਕਰਾਂ ਮੈਂ ? ਜੇ ਦਖ਼ਲ ਦੇਵਾਂ ਤਾਂ ਸੈਨਾਪਤੀ ਗੋਪਾਲ ਦੇ ਮਨ ਨੂੰ ਸੱਟ ਲੱਗੇਗੀ। ਜੇ ਚੁੱਪ ਰਹਾਂ ਤਾਂ ਕਰਨ ਅਤੇ ਯਸ਼ ਕਰਨ ਹੱਥੋਂ ਨਿੱਕਲ ਜਾਣਗੇ। ਕੀ ਇਹ ਸੰਭਵ ਨਹੀਂ ਕਿ ਸਾਡੀ ਅਗਵਾਈ ਵਿਚ ਸ਼ਾਮਲ ਕੋਈ ਯੋਧਾ ਸੈਨਾਪਤੀ ਦੀ ਸਹਾਇਤਾ ਖਾਤਰ ਜਾਵੇ ?"

"ਸਭ ਸੰਭਵ ਹੈ। ਤੁਸੀਂ ਹੁਕਮ ਤਾਂ ਕਰੋ।"

"ਅਨੰਤ, ਜੇ ਉੱਤਰ ਦੀ ਪੰਗਤੀ ਟੁਟਦੀ ਹੈ ਤਾਂ ਅਸੀਂ ਪਿੱਛੇ ਹਟ ਕੇ ਵੀ ਉਹਨੂੰ ਜੋੜ ਲਵਾਂਗੇ। ਦਸ-ਵੀਹ ਕਲਚੁਰੀ ਘੋੜ-ਸਵਾਰ ਜੁਝੌਤੀ ਵਿਚ ਛਿਪ ਗਏ ਤਾਂ ਲੱਭ ਲਏ ਜਾਣਗੇ। ਪਰ ਦੱਖਣ ਦੀ ਪੰਗਤ ਟੁੱਟੀ ਤਾਂ ਹੁਣ ਤੱਕ ਦਾ ਉਦੇਸ਼ ਇਕ ਸੁਫ਼ਨਾ ਬਣ ਕੇ ਰਹਿ ਜਾਵੇਗਾ। ਤੂੰ ਛੇਤੀ ਉਹਨਾਂ ਦੇ ਕੋਲ ਪੁੱਜ।"

ਤਦੇ ਕਰਨ ਨੇ ਆਪਣੀ ਘੋੜ-ਸਵਾਰ ਸੈਨਾ ਨੂੰ ਹੁਕਮ ਦਿੱਤਾ, "ਤੋੜ ਦਿਉ ਇਹ ਰਖਿਆ-ਪੰਗਤੀ।"

ਕੀਰਤ ਦਾ ਸੱਜ-ਮੁਖੀ ਸੰਖ ਗੱਜਿਆ, "ਜੈ ਕੰਦਾਰੀਆ ! ਜੈ ਕੰਦਾਰੀਆ !"

ਕਲਚੁਰੀ ਘੋੜ-ਸਵਾਰਾਂ ਦਾ ਪਹਿਲਾ ਹੱਲਾ ਅਸਫਲ ਰਿਹਾ। ਉਹਨਾਂ ਨੂੰ ਪਰਤਣਾ ਪਿਆ। ਤਦੇ ਜਾਜਲ ਨੇ ਲਲਕਾਰਾ ਮਾਰਿਆ, "ਪਿਛਾੜ ਦਿਉ ਇਸ ਹੰਕਾਰੀ ਗੋਪਾਲ ਨੂੰ। ਇਹ ਆਪਣੇ ਆਪ ਨੂੰ ਦੂਜਾ ਵਿਦਿਆਧਰ ਹੀ ਮੰਨਣ ਲਗਿਆ ਹੈ।"

ਕਰਨ, ਜਾਜਲ ਅਤੇ ਯਸ਼ ਕਰਨ ਨੇ ਪੰਜ ਸੌ ਛਾਂਟੇ ਹੋਏ ਘੋੜ-ਸਵਾਰਾਂ ਨੂੰ ਲੈ ਕੇ ਸੈਨਾਪਤੀ ਗੋਪਾਲ ਉਤੇ ਹਮਲਾ ਕਰ ਦਿੱਤਾ। ਚੰਦੇਲ ਸੈਨਕਾ ਦੇ ਅਣਥੱਕ ਜਤਨਾਂ ਦੇ ਬਾਵਜੂਦ ਸੈਨਾਪਤੀ ਗੋਪਾਲ ਘਿਰ ਗਏ।

ਕੀਰਤ ਦਾ ਮਨ ਵਿਆਕੁਲ ਹੋ ਉਠਿਆ। ਇਸ ਘੇਰੇ ਦਾ ਯੋਧਾ ਹੈ ਜਾਜਲ ਧਾੜਵੀ। ਉਂਜ ਦਿਖਾਵੇ ਲਈ ਕਰਨ ਅਤੇ ਯਸ਼ ਕਰਨ ਵੀ ਨੇੜੇ ਖੜ੍ਹੇ ਸਨ। ਜਾਜਲ ਨੇ ਆਪਣੀ ਤਲਵਾਰ ਸੈਨਾਪਤੀ ਦੀ ਹੱਤਿਆ ਕਰਨ ਲਈ ਚੁੱਕੀ, "ਆਪਣੇ ਇਸ਼ਟਦੇਵ ਨੂੰ ਯਾਦ ਕਰ ਲੈ ਬ੍ਰਾਹਮਣ-ਰਾਖ਼ਸ਼ !" ਉਹਨੇ ਥੁਕਦਿਆਂ ਹੋਇਆਂ ਕਿਹਾ, "ਬਚ !"

ਤਦੇ ਇਕ ਆਂਜਲਿਕ ਬਾਣ ਧਨੁਸ਼ ਵਿਚੋਂ ਛੁਟਿਆ ਅਤੇ ਜਾਜਲ ਦੀ ਗਰਦਨ ਨੂੰ ਚੀਰਦਾ

ਹੋਇਆ ਨਿੱਕਲ ਗਿਆ। ਸਿਰ ਹੇਠਾਂ ਮਿੱਟੀ ਵਿਚ ਰੁੜ੍ਹ ਗਿਆ।

ਕਲਚੁਰੀ ਹਾਹਾਕਰ ਕਰਦੇ ਹੋਏ ਪਿੱਛੇ ਵੱਲ ਭੱਜੇ।

ਕਰਨ ਬੁੜਬੁੜਾਉਣ ਲਗਿਆ, "ਇਹੋ ਹੈ ਮਲੇਛ-ਪੁੱਤਰ ਕੀਰਤ। ਇਹਦੇ ਰਹਿੰਦਿਆਂ ਰਖਿਆ-ਪੰਗਤੀ ਨੂੰ ਤੋੜਨਾ ਅਸੰਭਵ ਹੈ।"

ਤਦੇ ਸੱਜ-ਮੁਖੀ ਸੰਖ ਦੀ ਧੁਨੀ ਸਾਰੀਆਂ ਪਹਾੜੀਆਂ ਨੂੰ ਕੰਬਾਉਂਦੀ ਹੋਈ ਗੂੰਜਣ ਲੱਗੀ। ਫੇਰ ਤੁਰ੍ਹੀ ਵਰਗੀ ਆਵਾਜ਼ ਉੱਚੀ ਹੋਈ, "ਵਿਦਿਆਧਰ ਦੀ ਅਜਿੱਤ ਘੋੜ-ਸਵਾਰ ਸੈਨਾ ਦੇ ਉੱਤਰ-ਅਧਿਕਾਰੀਓ ! ਆਪਣੇ ਆਪ ਨੂੰ ਪਛਾਣੋ। ਇਸ ਹੈਹਏਵੰਸ਼ੀ ਧਾੜਵੀ ਤੋਂ ਜੁਝੌਤੀ ਦੀ ਰਖਿਆ ਲਈ ਟੁੱਟ ਪਵੋ। ਜੈ ਕੰਦਾਰੀਆ ! ਜੈ ਕੰਦਾਰੀਆ !"

ਚੰਦੇਲ ਸੈਨਾਵਾਂ ਰਣਨੀਤੀ ਦੇ ਅਨੁਸਾਰ ਉੱਤਰ ਅਤੇ ਦੱਖਣ ਦੀਆਂ ਰਖਿਆ-ਪੰਗਤੀਆਂ ਨੂੰ ਭੀੜਾ ਕਰਨ ਲੱਗੀਆਂ। ਕੀਰਤ ਨੇ ਆਪਣੇ ਅਧੀਨ ਕਾਰਜ ਕਰਨ ਵਾਲੇ ਵੀਹ ਹਜ਼ਾਰ ਘੋੜ-ਸਵਾਰਾਂ ਦਾ ਤ੍ਰਿਪੁਰੀ ਵੱਲ ਜਾਣ ਵਾਲੇ ਰਾਹ ਉੱਤੇ ਨਵਾਂ ਘੇਰਾ ਬਣਾਇਆ।

ਇਕ ਯੋਧਾ ਆਪਣਾ ਘੋੜਾ ਨਚਾਉਂਦਾ ਹੋਇਆ ਕਰਨ ਦੇ ਕੋਲ ਪਹੁੰਚਿਆ, "ਮਾਲਕ !"

"ਕੌਣ ਹੈਂ ਤੂੰ ?"

"ਮੈਂ ਹਾਂ ਤੁਹਾਡੀ ਘੋੜ-ਸਵਾਰ ਸੈਨਾ ਦਾ ਨਾਇਕ, ਲਕਸ਼ਮਣ ਕਲਚੁਰੀ।"

"ਤੂੰ ਕੁਛ ਕਹਿਣਾ ਚਾਹੁੰਦਾ ਹੈਂ, ਨਾਇਕ ?"

"ਮੈਂ ਤੁਹਾਨੂੰ ਅਤੇ ਰਾਜਕੁਮਾਰ, ਦੋਵਾ ਨੂੰ ਇਸ ਪਿੰਜਰੇ ਵਿਚੋਂ ਕੱਢ ਸਕਦਾ ਹਾਂ। ਸ਼ਰਤ ਇਹ ਹੈ ਕਿ ਤੁਸੀਂ ਮੈਨੂੰ ਇਕ ਲੱਖ ਸੋਨ-ਕਾਰਸ਼ਾਪਣ ਭੇਟ ਕਰੋਗੇ।"

"ਇਸ ਸਮੇਂ ਤਾਂ ਮੇਰੇ ਕੋਲ ਇਕ ਲੱਖ ਕਾਰਸ਼ਾਪਣ ਨਹੀਂ ਹਨ, ਲਕਸ਼ਮਣ। ਮੈਂ ਤੈਨੂੰ ਹੁਣੇ ਵੀਹ ਹਜ਼ਾਰ ਕਾਰਸ਼ਾਪਣ ਦੇ ਸਕਦਾ ਹਾਂ। ਬਕਾਇਆ ਤ੍ਰਿਪੁਰੀ ਪੁੱਜਣ ਮਗਰੋਂ ਦੇ ਦਿੱਤਾ ਜਾਵੇਗਾ।"

"ਤਾਂ ਆਓ, ਪਿਤਾ-ਪੁੱਤਰ ਮੇਰੇ ਨਾਲ।"

"ਪਰ ਮੇਰੀ ਪਤਨੀ ਆਵਲ ਅਤੇ ਅਸ਼ਵਗੰਧ ਦੀ ਪੁੱਤਰੀ ਸ਼ਿੰਜਿਨੀ ਦਾ ਕੀ ਹੋਵੇਗਾ ?"

"ਮੈਂ ਘੋੜਾ-ਰਥ ਨਿੱਕਲਣ ਜੋਗੀ ਵਿਰਲ ਨਹੀਂ ਬਣਾ ਸਕਾਂਗਾ। ਜਾਂ ਤਾਂ ਤੁਸੀਂ ਪਿਤਾ-ਪੁੱਤਰ ਮੇਰੇ ਨਾਲ ਚੱਲੋ ਜਾਂ ਉਸੇ ਰਥ ਵਿਚ ਲੰਮੇ ਪੈ ਕੇ ਹਰੀ-ਸਿਮਰਨ ਕਰੋ। ਤੁਹਾਨੂੰ ਇਸ ਘੇਰੇ ਤੋਂ ਕੋਈ ਨਹੀਂ ਬਚਾ ਸਕਦਾ।"

ਆਵਲ ਦੇਵੀ ਨੇ ਕਰਨ ਨੂੰ ਕਿਹਾ, "ਜੇ ਤੁਹਾਨੂੰ ਦੋਵਾਂ ਨੂੰ ਘੇਰੇ ਵਿਚੋਂ ਕੱਢ ਰਿਹਾ ਹੈ ਤਾਂ ਨਿੱਕਲ ਜਾਓ। ਕੀਰਤ ਅਜਿਹਾ ਨੀਚ ਨਹੀਂ ਹੈ ਕਿ ਪਿਤਾ-ਪੁੱਤਰ ਦਾ ਬਦਲਾ ਇਸਤ-ਰੀਆਂ ਤੋਂ ਲਵੇ।"

ਲਕਸ਼ਮਣ ਬਾਂਸ ਦਾ ਇਕ ਵੱਡਾ-ਸਾਰਾ ਨਰੋਆ ਟੋਟਾ ਲੈ ਕੇ ਚੰਦੇਲ ਸੈਨਾ ਵੱਲ ਲਪਕਿਆ। ਉਹ ਘੋੜੇ ਤੋਂ ਛਾਲ ਮਾਰ ਕੇ ਰਖਿਆ-ਪੰਗਤੀ ਲੰਘਣਾ ਹੀ ਚਾਹੁੰਦਾ ਸੀ ਕਿ ਉਹਦੇ ਉੱਛਲੇ ਹੋਏ ਸਰੀਰ ਨੂੰ ਨਿਸ਼ਾਨਾ ਬਣਾ ਕੇ ਛਡਿਆ ਹੋਇਆ ਲੋਹ-ਤੀਰ ਉਹਦੇ ਗੁਪਤ-ਅੰਗਾਂ ਨੂੰ ਚੀਰਦਾ ਹੋਇਆ ਨਿਕਲ ਗਿਆ। ਉਹਦੀ ਲਾਸ਼ ਨੂੰ ਅਤੇ ਉਹਦੇ ਅੰਗ ਵਿਚ ਚੁਭੇ ਹੋਏ

ਬਾਣ ਨੂੰ ਦੇਖਣ ਵਿਚ ਚੰਦੇਲ ਘੋੜ-ਸਵਾਰ ਭੁੱਲ ਗਏ ਕਿ ਉਹਨਾਂ ਨੂੰ ਵੱਧ ਤੋਂ ਵੱਧ ਚੌਕਸ ਰਹਿਣਾ ਚਾਹੀਦਾ ਹੈ। ਉਸ ਸਥਾਨ ਦੀ ਬਿਖਰੀ ਹੋਈ ਪੰਗਤੀ ਨੂੰ ਦੇਖ ਕੇ ਕਰਨ ਨੇ ਘੋੜਾ ਭਜਾਇਆ ਅਤੇ ਲੰਘ ਗਿਆ। ਯਸ਼ ਕਰਨ ਵੀ ਬਚ ਨਿਕਲਿਆ।

"ਚੰਦੇਲ ਬਹਾਦਰੋ, ਜੁਝੌਤੀ ਦੇ ਯੋਧਿਓ ! ਤੁਸੀਂ ਕਰਨ ਦੀ ਸੈਨਾ ਲਈ ਦੱਖਣੀ ਦੁਆਰ ਰੋਕ ਦਿਉ। ਬਿਜਲੀ ਵਾਂਗ ਲਪਕ ਕੇ ਅਨੰਤ ਸੱਜੇ ਪਾਸਿਉਂ ਅਤੇ ਪੁੰਡਰੀਕ ਖੱਬੇ ਪਾਸਿਉਂ ਕਰਨ ਦੇ ਨਾਲ ਭੱਜ ਰਹੀ ਸੈਨਾ ਨੂੰ ਰੋਕਣ !" ਆਵਾਜ਼ ਫੇਰ ਤੁਰ੍ਹੀ-ਨਾਦ ਵਾਂਗ ਉੱਚੀ ਹੋਈ। "ਸ਼ੋਣ, ਰੱਸਿਆਂ ਵਿਚ ਜਕੜੋ ਕਰਨ ਅਤੇ ਉਹਦੇ ਪੁੱਤਰ ਨੂੰ।"

ਅੱਡੀ ਲਗਦਿਆ ਹੀ ਪ੍ਰਚੰਡ ਚੰਦੇਲ ਰੱਖਿਆ-ਪੰਗਤੀ ਦੇ ਉਤੋਂ ਦੀ ਉਡਦਾ ਹੋਇਆ ਭਜਦੇ ਹੋਏ ਕਰਨ ਵੱਲ ਵਧਿਆ।

"ਰਾਜਨ ! ਰਾਜਨ ! ਰਾਜਨ ! ਰੁਕ ਜਾਓ !" ਗੋਪਾਲ ਭੱਟ ਮੱਥਾ ਫੜ ਕੇ ਗੋਡਿਆ ਦੇ ਭਾਰ ਬੈਠ ਗਏ। "ਮਾਂ ਦੁਹਾਈ, ਦੁਹਾਈ, ਰਖਿਆ ਕਰੋ, ਮਾਂ, ਰਖਿਆ ਕਰੋ।"

ਅਨੰਤ, ਪੁੰਡਰੀਕ, ਅਭਿਮਨਿਊ, ਸਭਨਾ ਦੇ ਘੋੜੇ ਤ੍ਰਿਪੁਰੀ ਵੱਲ ਭੱਜ ਪਏ। ਤੁਰਤ ਪੂਰੀ ਤਰ੍ਹਾਂ ਸਿਖਿਅਤ ਦਸ ਹਜ਼ਾਰ ਘੋੜ-ਸਵਾਰਾਂ ਨੂੰ ਨਾਲ ਲੈ ਕੇ ਗੋਪਾਲ ਭੱਟ ਤ੍ਰਿਪੁਰੀ ਵੱਲ ਚੱਲੇ। ਉਹਨਾ ਨੇ ਸੰਪੂਰਨ ਚੰਦੇਲ ਸੈਨਾ ਨੂੰ ਹੁਕਮ ਦਿੱਤਾ ਕਿ ਇਕ ਵੀ ਕਲਚੁਰੀ ਸੈਨਿਕ ਜਾ ਘੋੜਾ-ਰਥ ਬਾਹਰ ਨਾ ਜਾ ਸਕੇ। ਉਹਨਾ ਦੇ ਨਾਲ ਬੰਧੂਜੀਵ, ਰਤਨੇਸ, ਅਖਿਲੇਸ਼ ਅਤੇ ਲੋਚਨ ਵੀ ਸਨ। ਸੂਰਜ ਚਾਚੂ ਨੇ ਤਾ ਜਦੋਂ ਰਾਜਾ ਨੂੰ ਕਰਨ ਦੇ ਪਿਛੇ ਜਾਂਦੇ ਦੇਖਿਆ ਤਾਂ ਕਿਸੇ ਤੋਂ ਵੀ ਪੁੱਛੇ ਬਿਨਾਂ ਆਪਣਾ ਘੋੜਾ ਪ੍ਰਚੰਡ ਦੇ ਪਿੱਛੇ ਲਾ ਦਿੱਤਾ।

ਭਜਦੇ ਹੋਏ ਘੋੜੇ ਦੀ ਪਿੱਠ ਉਤੇ ਕਰਨ ਬੈਠਾ ਸੀ ਅਤੇ ਪਿਛੇ ਦੇਖਦਾ ਜਾ ਰਿਹਾ ਸੀ ਕਿ ਪ੍ਰਚੰਡ ਕਿੰਨੀ ਦੂਰ ਹੈ। ਤਦੇ ਰਾਜੇਸ਼ਵਰ ਕੀਰਤ ਨੇ ਆਪਣੇ ਧਨੁਸ਼ ਵਿਚ ਲੋਹੇ ਦਾ ਲੰਮਾ ਅਨੀਦਾਰ ਬਾਣ ਚੜ੍ਹਾਇਆ ਅਤੇ ਕੰਨ ਤੱਕ ਖਿੱਚ ਕੇ ਛੱਡ ਦਿੱਤਾ। ਬਾਣ ਕਰਨ ਦੀ ਪਿੱਠ ਵਿਚ ਧਸ ਗਿਆ। ਉਹ ਭਿਆਨਕ ਚੀਕਾ ਮਾਰਦਾ ਘੋੜੇ ਤੋਂ ਡਿੱਗ ਪਿਆ। ਯਸ ਕਰਨ ਨੇ ਮੁੜ ਕੇ ਆਪਣੇ ਪਿਤਾ ਨੂੰ ਦੇਖਿਆ, ਪਰ ਰੁਕਿਆ ਨਹੀ। ਕੀਰਤ ਨੇ ਉਸੇ ਕਿਸਮ ਦੇ ਬਾਣ ਦੇ ਵਾਰ ਨਾਲ ਯਸ਼ ਕਰਨ ਨੂੰ ਵੀ ਵਿੰਨ੍ਹ ਦਿੱਤਾ। ਦੋਵੇ ਪਿਤਾ-ਪੁੱਤਰਾ ਨੂੰ ਫੜਨ ਦੇ ਉਦੇਸ਼ ਨਾਲ ਉਹ ਪ੍ਰਚੰਡ ਤੋਂ ਉੱਤਰੇ ਹੀ ਸਨ ਕਿ ਦੋ ਸੌ ਘੋੜ-ਸਵਾਰਾਂ ਨੇ ਦੋਵਾਂ ਨੂੰ ਘੇਰ ਲਿਆ।

ਸੈਨਾ-ਨਾਇਕ ਬੋਲਿਆ, "ਰਾਜੇਸ਼ਵਰ ਕੀਰਤ ! ਮੈਂ ਚਾਲੁਕਿਆ-ਨਰੇਸ਼ ਸੋਮੇਸ਼ਵਰ ਆਹਵਮੱਲ ਦਾ ਸੈਨਾ-ਨਾਇਕ ਹਾਂ। ਸਾਹਮਣੇ ਰਾਜਾ ਆ ਰਹੇ ਹਨ।"

ਸੋਮੇਸ਼ਵਰ ਨੇ ਕੀਰਤ ਨੂੰ ਘੁੱਟ ਕੇ ਜੱਫੀ ਪਾ ਲਈ, "ਸੁਣ ਤਾਂ ਪਤਾ ਨਹੀਂ ਕਦੋ ਤੋਂ ਰਿਹਾ ਹਾਂ, ਪਰ ਰਾਜੇਸ਼ਵਰ, ਤੁਹਾਨੂੰ ਕਾਰਨਾਮੇ ਕਰ ਰਹੇ ਯੋਧਾ ਅਤੇ ਸੈਨਾਪਤੀ ਦੇ ਰੂਪ ਵਿਚ ਅੱਜ ਹੀ ਦੇਖਿਆ। ਮੈਂ ਤੁਹਾਡਾ ਅਦਭੁਤ ਖੜਗ-ਚਾਲਨ ਤਾ ਦੇਖਿਆ ਹੀ, ਪਰ ਧਨੁਸ਼-ਚਾਲਕ ਦੇ ਰੂਪ ਵਿਚ ਬਿਨਾਂ ਕਿਸੇ ਅਤਿਕਥਨੀ ਤੋਂ ਕਹਿ ਰਿਹਾ ਹਾਂ ਕਿ ਹੁਣ ਭਾਰਤ ਦੇ ਰਾਜਵੰਸ਼ਾਂ ਵਿਚ ਕੋਈ ਵੀ ਹੋਰ ਅਜਿਹਾ ਨਿਸ਼ਾਨਾ ਵਿੰਨ੍ਹਣ ਵਾਲਾ ਹੈ ਨਹੀਂ।"

ਕੀਰਤ ਬੋਲੇ, "ਆਰੀਆ ! ਤੁਸੀਂ ਇਸ ਮਲੇਛ ਅਤੇ ਇਹਦੇ ਪੁੱਤਰ ਨੂੰ ਵਾਪਸ ਕਰ ਦਿਉ। ਰਾਜੇਸ਼ਵਰ ! ਮੈ ਚਾਹੁੰਦਾ ਤਾ ਕਈ ਵਾਰ ਇਹਨੂੰ ਕਾਲ ਨੂੰ ਸਮਰਪਿਤ ਕਰ ਦਿੰਦਾ।

ਪਰ ਇਹਨੇ ਸਪਤਮ ਚਕਰਵਰਤੀ ਦੇ ਐਲਾਨ ਦਾ ਜੋ ਨਾਟਕ ਕੀਤਾ ਸੀ, ਉਹਦੇ ਪੂਰਨ ਹੋਣ ਦੀ ਉਡੀਕ ਕਰਦਾ ਰਿਹਾ। ਮੈਂ ਨਹੀਂ ਸੀ ਚਾਹੁੰਦਾ ਕਿ ਕੋਈ ਇਹ ਕਹੇ ਕਿ ਕੀਰਤ ਨੇ ਧਾਰਮਿਕ ਕਾਰਜ ਵਿਚ ਰੁਕਾਵਟ ਪਾਈ ਜਾਂ ਅਨ-ਆਰੀਆ ਵਿਹਾਰ ਕੀਤਾ।"

"ਲਓ, ਤੁਹਾਡੇ ਸੈਨਾਪਤੀ ਗੋਪਾਲ ਅਰੋਕ ਘੋੜ-ਸਵਾਰ ਸੈਨਾ ਨੂੰ ਭਜਾਉਂਦੇ ਹੋਏ ਆ ਗਏ।...ਆਰੀਆ ਗੋਪਾਲ ਨੂੰ ਸੋਮੇਸ਼ਵਰ ਦਾ ਪ੍ਰਨਾਮ !"

ਸੋਮੇਸ਼ਵਰ ਦੇ ਜੁੜੇ ਹੋਏ ਹੱਥਾਂ ਨੂੰ ਆਪਣੀਆਂ ਹਥੇਲੀਆਂ ਵਿਚ ਘੁਟਦਿਆਂ ਹੋਇਆਂ ਗੋਪਾਲ ਬੋਲੇ, "ਦੇਰ ਨਾ ਕਰੋ ਰਾਜਨ ! ਤ੍ਰਿਪੁਰੀ ਨੂੰ ਜਿੰਨੀ ਛੇਤੀ ਹੋਵੇ, ਨੰਗੀ ਕਰ ਕੇ ਖੜ੍ਹੀ ਕਰ ਦੇਈਏ। ਜੋ ਕੁਛ ਤੁਸੀਂ ਚਾਹੋ, ਲੈ ਜਾਓ। ਅਸੀਂ ਅੱਜ ਖਜੁਰਾਹੋ ਦਾ ਬਦਲਾ ਲਵਾਂਗੇ।"

ਕਰਨ ਅਤੇ ਯਸ਼ ਕਰਨ ਦੀਆਂ ਪਿੱਠਾਂ ਵਿਚ ਬਾਣ ਉਵੇਂ ਹੀ ਧਸੇ ਰਹੇ।

ਕਰਨ ਨੇ ਕਿਹਾ, "ਰਾਜੇਸ਼ਵਰ ਕੀਰਤ, ਅਸੀਂ ਪਿਤਾ-ਪੁੱਤਰ ਤੁਹਾਡੇ ਸਰਨਾਗਤ ਹਾਂ। ਸਾਨੂੰ ਇਕ-ਇਕ ਕੌਡੀ ਲਈ ਚਾਬਕਾਂ ਦੇ ਵਾਰਾਂ ਤੋਂ ਬਚਾ ਲਓ। ਸਾਨੂੰ ਕਾਲੰਜਰ ਦੀ ਕੈਦ ਵਿਚ ਸੁੱਟ ਦਿਉ, ਪਰ ਇਸ ਕੁੱਤੇ ਦੇ ਸਾਹਮਣੇ ਸਾਨੂੰ ਬਿਲਕੁਲ ਨਾ ਸੁੱਟੋ।"

ਗੋਪਾਲ ਭੱਟ ਬੋਲੇ, "ਰਾਜਨ ! ਮੈਂ ਇਹ ਪ੍ਰਤਿਗਿਆ ਕੀਤੀ ਹੈ ਕਿ ਕਰਨ ਅਤੇ ਯਸ਼ ਕਰਨ ਸੀਮਾ ਉਤੇ ਫੜੇ ਗਏ ਤਾਂ ਵੀ ਉਹਨਾਂ ਨੂੰ ਸੋਮੇਸ਼ਵਰ ਦੇਵ ਨੂੰ ਸੌਂਪ ਦੇਣਾ ਹੈ। ਇਹ ਸੰਧੀ ਦਾ ਅਪਮਾਨ ਹੋਵੇਗਾ।"

"ਮੈਂ ਸੈਨਾਪਤੀ ਦੇ ਵਚਨ ਨਹੀਂ ਤੋੜ ਸਕਦਾ, ਕਰਨ। ਭਾਵੇਂ ਮੈਂ ਤੁਹਾਡੀ ਦੋਵਾਂ ਦੀ ਰੱਸਿਆ ਨਾਲ ਬੰਨ੍ਹ ਕੇ ਖਜੂਰਾਹੋ ਦੇ ਰਾਜ-ਭਵਨ ਵਿਚ ਭਾਬੀ-ਜੂ ਦੀ ਚਿਤਾ ਦੇ ਕੋਲ ਬਲੀ ਦੇਣੀ ਸੀ। ਅਸੀਂ ਵੀ ਨਿਰਾਸ ਹਾਂ, ਕਰਨ। ਤੇਰੇ ਭਾਗਾਂ ਵਿਚ ਸੋਮੇਸ਼ਵਰ ਦੇਵ ਹਨ, ਮੇਰੇ ਭਾਗਾਂ ਵਿਚ ਸੈਨਾਪਤੀ ਦੇ ਵਚਨ !" ਕੀਰਤ ਦੀਆਂ ਅੱਖਾਂ ਛਲਕ ਪਈਆਂ।

ਸੋਮੇਸ਼ਵਰ ਆਹਵਮੱਲ ਦੇ ਸੈਨਿਕ ਕਰਨ ਅਤੇ ਯਸ਼ ਕਰਨ ਨੂੰ ਬੇੜੀਆਂ ਵਿਚ ਬੰਨ੍ਹ ਕੇ ਚੱਲ ਪਏ।

ਰਤਨੇਸ਼ ਸ਼ਰਮਾ ਹੱਸ, "ਕੀਹਨੂੰ ਮੁੰਜ ਵਾਂਗ ਰੱਸੇ ਨਾਲ ਬੰਨ੍ਹ ਕੇ ਨਗਰ ਵਿਚ ਘੁਮਾਓਗੇ ਕਰਨ ? ਆਖਰ ਤੂੰ ਪਿੱਠ ਦਿਖਾ ਕੇ ਭੱਜ ਹੀ ਆਇਆ। ਪਿਤਾ-ਪੁੱਤਰ, ਦੋਵਾਂ ਦੀਆਂ ਪਿੱਠਾਂ ਵਿਚ ਧਸੇ ਭਿਆਨਕ ਬਾਣ ਚੰਦੇਲ ਸੈਨਾ ਦੀ ਸੁਗਾਤ ਦੇ ਰੂਪ ਵਿਚ ਗ੍ਰਹਿਣ ਕਰ, ਨੀਚ, ਕਾਇਰ !"

"ਹੈ ਤਾ ਮਿੱਠ-ਬੋਲੜਾ, ਪਰ ਲੋਭੀ ਬਹੁਤ ਹੈ।"

"ਕੀਹਦੀ ਗੱਲ ਕਰ ਰਹੇ ਹੋ, ਰਾਜਨ ?"

"ਚਾਲੁਕਿਆ ਸੋਮੇਸ਼ਵਰ ਦੀ। ਪਿਤਾ-ਪੁੱਤਰ ਨੂੰ ਉਹ ਤਦੇ ਮੁਕਤ ਕਰੇਗਾ ਜਦੋਂ ਅੱਠ-ਦਸ ਲੱਖ ਸੋਨ-ਮੁਦਰਾ ਪ੍ਰਾਪਤ ਕਰ ਲਵੇਗਾ। ਅਜੇ ਤਾਂ ਦੋਵਾਂ ਨੂੰ ਤੰਦਰੁਸਤ ਹੋਣ ਵਿਚ ਹੀ ਮਹੀਨੇ ਲੱਗ ਜਾਣਗੇ।"

ਬੰਧੂਜੀਵ ਬੋਲੇ, "ਆਰੀਆ, ਸੈਨਾਪਤੀ, ਹੁਣ ਦੇਰ ਨਾ ਕਰੋ। ਸਾਨੂੰ ਬਾਂਦਰ-ਸੈਨਾ ਨੂੰ ਲੰਕਾ-ਦਹਿਣ ਦੀ ਆਗਿਆ ਦਿਉ।"

"ਜਾਉ ਤੁਸੀਂ ਲੋਕ। ਮੈਂ ਪੰਜ ਸੌ ਘੋੜ-ਸਵਾਰ ਵੀ ਦੇ ਰਿਹਾ ਹਾਂ। ਅਸੀਂ ਇਥੇ ਬੈਠ ਕੇ

ਉਡੀਕ ਕਰਾਂਗੇ ਅਤੇ ਦੇਖਾਂਗੇ ਕਿ ਤ੍ਰਿਪੁਰੀ ਤੋਂ ਅਗਨੀ ਦੀਆਂ ਲਾਟਾਂ ਕਿਸ ਤਰ੍ਹਾਂ ਨਿੱਕਲ ਰਹੀਆਂ ਹਨ।"

ਬੰਧੂਜੀਵ ਦੇ ਨਾਲ ਲੋਚਨ, ਅਖਿਲੇਸ਼, ਆਦਿ ਚੱਲ ਪਏ। ਰਤਨੇਸ਼ ਨੂੰ ਰਾਜਾ ਨੇ ਅਜਿਹਾ ਮੋਹ ਲਿਆ ਸੀ ਕਿ ਉਹ ਉਹਨਾਂ ਨੂੰ ਛੱਡ ਕੇ ਕਿਤੇ ਜਾਣ ਲਈ ਤਿਆਰ ਹੀ ਨਹੀਂ ਹੋਇਆ।

ਅਨੰਤ, ਪੁੰਡਰੀਕ, ਅਭਿਮਨਿਊ, ਸੁਬੋਧ ਦੇਵ, ਸੂਰਜ ਚਾਚੂ, ਅਤੇ ਵਿਚਕਾਰ ਬੈਠੇ ਸਨ ਸੈਨਾਪਤੀ ਗੋਪਾਲ। ਕੀਰਤ ਕੁਛ ਪਰੇਸ਼ਾਨ ਲੱਗ ਰਹੇ ਸਨ।

ਗੋਪਾਲ ਭੱਟ ਨੇ ਪੁਛਿਆ, "ਰਾਜਨ ! ਕੀ ਗੱਲ ਹੈ ?"

"ਕੋਈ ਖਾਸ ਗੱਲ ਨਹੀਂ ਹੈ, ਸੈਨਾਪਤੀ। ਮੈਂ ਭਰਾਤਾ ਅਤੇ ਭਾਬੀ-ਜੂ ਦੇ ਪ੍ਰਾਣਾਂ ਦੇ ਬਦਲੇ ਪ੍ਰਾਣ ਨਹੀਂ ਲੈ ਸਕਿਆ।"

ਗੋਪਾਲ ਭੱਟ ਨੇ ਕਿਹਾ, "ਰਾਜਨ ! ਮੈਂ ਵਧਾ-ਚੜ੍ਹ ਕੇ ਗੱਲ ਕਰਨ ਨਹੀਂ ਜਾਣਦਾ। ਤੁਸੀਂ ਸੂਰਜ ਭਾਈ ਨੂੰ ਰਣ-ਖੇਤਰ ਬਾਰੇ ਜਦੋਂ ਸਮਾਚਾਰ ਲੈਣ ਲਈ ਭੇਜਿਆ ਸੀ ਤਾ ਮੈਨੂੰ ਥੋੜ੍ਹਾ ਅਭਿਮਾਨ ਹੋਇਆ ਕਿ ਮੇਰੇ ਬੇਟੇ ਦੀ ਉਮਰ ਦੇ ਰਾਜੇਸ਼ਵਰ ਮੇਰੇ ਹੁੰਦਿਆਂ ਚਿੰਤਾਤੁਰ ਹਨ ਕਿ ਕੀ ਵਿਵਸਥਾ ਕੀਤੀ ਗਈ ਹੈ। ਜਦੋਂ ਯੁੱਧ-ਭੂਮੀ ਵਿਚ ਤੁਸੀਂ ਅਨੰਤ ਨੂੰ ਮੇਰੇ ਕੋਲ ਭੇਜਿਆ ਅਤੇ ਉਹਨਾ ਨੇ ਕਿਹਾ ਕਿ 'ਰਾਜੇਸਵਰ ਚਿੰਤਾਤੁਰ ਹਨ ਕਿ ਦੱਖਣ ਦੀ ਰਖਿਆ-ਪੰਗਤੀ ਕਮਜ਼ੋਰ ਹੈ, ਉਹਨਾਂ ਨੇ ਤੁਹਾਡੇ ਨਿਰਦੇਸ਼ਨ ਵਿਚ ਕੰਮ ਕਰਨ ਲਈ ਭੇਜਿਆ ਹੈ', ਤਾਂ ਮੈਨੂੰ ਕਰੋਧ ਆਇਆ। ਤਦੇ ਜਾਜਲ, ਕਰਨ ਅਤੇ ਯਸ਼ ਕਰਨ ਨੇ ਪੰਜ ਸੌ ਘੋੜ-ਸਵਾਰਾਂ ਨਾਲ ਮੈਨੂੰ ਘੇਰ ਲਿਆ। ਚੰਦੇਲ ਸੈਨਾ ਦੀ ਰਖਿਆ-ਪੰਗਤੀ ਢਿੱਲੀ ਪੈ ਚੱਲੀ। ਇਹ ਨਿਰੋਲ ਸੱਚ ਹੈ, ਰਾਜਨ, ਕਿ ਜੇ ਤੁਸੀਂ ਤੁਰਤ ਆਂਜਲਿਕ ਨਾ ਚਲਾਇਆ ਹੁੰਦਾ ਅਤੇ ਜਾਜਲ ਦੀ ਗਰਦਨ ਨਾ ਵੱਢ ਦਿੱਤੀ ਹੁੰਦੀ ਤਾਂ ਤੁਹਾਡੇ ਸੈਨਾਪਤੀ ਦੀ ਮ੍ਰਿਤੂ ਅਟੱਲ ਸੀ। ਮੈਨੂੰ ਜੀਵਨ ਵਿਚ ਪਹਿਲੀ ਵਾਰ ਏਨੀ ਗਿਲਾਨੀ ਹੋਈ—ਕੀ ਇਹੋ ਅਟੁੱਟ ਰਖਿਆ-ਪੰਗਤੀ ਬਣਾਈ ਹੈ ਤੂੰ ? 'ਤੈਥੋਂ ਅਨੁਭਵੀ ਅਤੇ ਸ੍ਰੇਸ਼ਠ ਯੋਧੇ ਤਾ ਅਨੇਕ ਹਨ ਚੰਦੇਲ ਸੈਨਾ ਵਿਚ, ਪਰ ਮੈਂ ਜਿਸ ਚੀਜ਼ ਨੂੰ ਲੱਭ ਰਿਹਾ ਸੀ, ਉਹ ਕੇਵਲ ਤੇਰੇ ਵਿਚ ਹੀ ਮਿਲੀ', ਵਿਦਿਆਧਰ ਦੇ ਸ਼ਬਦ ਹਵਾ ਦੇ ਹਰੇਕ ਬੁੱਲੇ ਨਾਲ ਗੂੰਜ ਰਹੇ ਸਨ। 'ਆਸਥਾ' ਅਤੇ 'ਅਭਿਮਾਨ' ਵਿਚ ਕੀ ਅੰਤਰ ਹੈ ? ਇਕ ਹੈ ਆਪਣੀ ਆਤਮ-ਸ਼ਕਤੀ ਉਤੇ ਪੂਰਾ ਭਰੋਸਾ ਅਤੇ ਦੂਜਾ ਹੈ ਆਤਮ-ਸ਼ਕਤੀ ਨੂੰ ਨਿਰ-ਆਧਾਰ ਵਧਾ-ਚੜ੍ਹਾ ਕੇ ਦੇਖਣਾ। ਜਦੋਂ ਲਕਸ਼ਮਣ ਕਲਚੁਰੀ ਬਾਂਸ ਦਾ ਲੰਮਾ ਟੋਟਾ ਲੈ ਕੇ ਭੱਜਿਆ, ਤਦ ਵੀ ਮੈਨੂੰ ਇਹ ਨਹੀਂ ਸੁਝਿਆ ਕਿ ਉਹ ਕੀ ਕਰਨ ਲੱਗਿਆ ਹੈ। ਉਹ ਚੰਦੇਲ ਸੈਨਾ ਦੀ ਪੰਗਤੀ ਵਿਚ ਪਾੜ ਪਾਉਣ ਲਗਿਆ ਸੀ, ਪਰ ਲੋਹ-ਤੀਰ ਨੇ ਉਹਨੂੰ ਤ੍ਰਿਸ਼ੰਕੂ ਵਾਂਗ ਆਕਾਸ਼ ਤੋਂ ਹੇਠਾ ਲਿਆ ਪਟਕਿਆ। ਤੁਸੀਂ ਤੁਰਤ ਤੁਰ੍ਹੀ-ਧੁਨੀ ਵਿਚ ਹੁਕਮ ਦਿੱਤਾ ਕਿ ਕਰਨ ਦਾ ਪਿੱਛਾ ਕਰੋ, ਨਿਰਾਸ਼ ਨਾ ਹੋਵੋ, ਅੱਗੇ ਵਧੋ।"

"ਸੈਨਾਪਤੀ, ਮੈਂ ਕਿਸੇ ਨੂੰ ਕਦੀ ਕਿਹਾ ਸੀ ਕਿ ਮੇਰੇ ਵਿਅਕਤਿਤਵ ਦੇ ਨਿਰਮਾਣ ਵਿਚ ਕੇਵਲ ਚਾਰ ਵਿਅਕਤੀਆਂ ਦਾ ਹੱਥ ਹੈ। ਪਹਿਲੀ ਭਾਬੀ-ਜੂ, ਦੂਜੀ ਮੇਰੀ ਪਿਤਾਮੀ ਮਹਾਂ-ਯੋਗਿਨੀ ਸ਼ੀਲ ਭੱਦਰਾ, ਤੀਜੇ ਹਨ ਗੋਪਾਲ ਭੱਟ ਅਤੇ ਚੌਥੇ ਹਨ ਆਰੀਆ ਰੱਜੁਕ। ਆਪਣੀ ਹੀ ਰਚਨਾ

ਦੀ ਏਨੀ ਪ੍ਰਸੰਸਾ ਨਾ ਕਰੋ, ਆਰੀਆ, ਕਿ ਲੋਕ ਕਹਿਣ, ਗੋਪਾਲ ਭੱਟ ਕੀਰਤ ਦੇ ਪੱਖਪਾਤੀ ਹਨ। ਮੈਨੂੰ ਤਾਂ ਅੱਜ ਉਹ ਸਭ ਲੋਕ ਯਾਦ ਆ ਰਹੇ ਹਨ ਜਿਨ੍ਹਾਂ ਨੇ ਜੁਝੌਤੀ ਦੇ ਉਧਾਰ ਲਈ ਪ੍ਰਾਣ ਦਿੱਤੇ। ਜੁਝੌਤੀ ਦੇ ਆਦਿਵਾਸੀਆਂ ਤੋਂ ਲੈ ਕੇ ਬ੍ਰਾਹਮਣ ਵੰਸ਼ ਵਿਚ ਪੈਦਾ ਹੋਏ ਛੋਟੇ-ਵਡੇ ਸਭ ਯੋਧਿਆਂ ਨੂੰ ਪ੍ਰਨਾਮ ! ਅਨੰਤ, ਪੁੰਡਰੀਕ, ਸੁਬੋਧ ਦੇਵ, ਸੂਰਜ ਚਾਚੂ, ਅਭਿਮਨਿਊ, ਲੋਚਨ, ਬੰਧੂਜੀਵ, ਰਤਨੇਸ ਸ਼ਰਮਾ, ਸਭ ਸਾਨੂੰ ਕੰਦਾਰੀਆ ਦੀ ਕਿਰਪਾ ਨਾਲ ਮਿਲੇ ਹਨ। ਮੈਂ ਇਹਨਾਂ ਸਭ ਦਾ ਧੰਨਵਾਦੀ ਹਾਂ।"

ਏਨੇ ਨੂੰ ਤ੍ਰਿਪੁਰੀ ਤੋਂ ਅਗਨੀ ਦੀਆਂ ਲਾਟਾਂ ਆਪਣੀਆਂ ਸੱਤਾਂ ਜੀਭਾਂ ਨਾਲ ਸਭ ਕੁਛ ਚਟਕਦੀਆ ਹੋਈਆਂ ਆਕਾਸ਼ ਵਿਚ ਭੜਕਣ ਲੱਗੀਆਂ। ਧੂੰਏਂ ਅਤੇ ਚੰਗਿਆੜਿਆਂ ਨਾਲ ਸਾਰਾ ਵਾਤਾਵਰਨ ਭਰ ਲਿਆ।

ਰਤਨੇਸ਼ ਨੇ ਤਾੜੀ ਵਜਾਈ, "ਇਹ ਹੈ ਸਾਡੇ ਬੰਧੂਜੀਵ ਦਾ ਚਮਤਕਾਰ।"

ਸਭ ਲੋਕ ਖੁਸ਼ੀ ਵਿਚ ਝੱਲੇ ਹੀ ਹੋ ਗਏ। ਸਾਮ ਜਿਵੇਂ-ਜਿਵੇਂ ਢਲਦੀ ਗਈ, ਲਾਟਾਂ ਦੀ ਭਿਆਨਕਤਾ ਪ੍ਰਚੰਡ ਤੋਂ ਹੋਰ ਪ੍ਰਚੰਡ ਹੋਣ ਲੱਗੀ। ਭਵਨ, ਦੁਕਾਨਾਂ, ਸੁਨਿਆਰਾਂ ਦੀਆਂ ਹੱਟਾ, ਕੁਛ ਵੀ ਨਾ ਬਚਿਆ, ਜੋ ਉਸ ਸਰਾਪੇ ਹੋਏ ਨਗਰ ਦੇ ਜੀਵਤ ਹੋਣ ਦੀ ਗਵਾਹੀ ਦੇਵੇ।

"ਮਹਾਂ-ਯੋਗਿਨੀ ਸ਼ੀਲ ਭੱਦਰਾ ਦੀ ਮੱਸਿਆ ਦੀ ਦੁਪਹਿਰ ਨੂੰ ਕਹੀ ਗੱਲ ਯਾਦ ਹੈ, ਸੈਨਾਪਤੀ ? 'ਮੈਂ ਦੇਖ ਰਹੀ ਹਾ, ਕੀਰਤ ! ਇਕ ਸਜਿਆ-ਸੰਵਾਰਿਆ ਨੈਣ-ਮੋਹਕ ਨਗਰ ਹੈ, ਨਰਵਦਾ ਦੇ ਕਿਨਾਰੇ, ਜੋ ਅਗਨੀ ਦੀਆਂ ਲਾਟਾਂ ਵਿਚ ਮੱਚ ਰਿਹਾ ਹੈ।' ਮਹਾਂ-ਯੋਗਿਨੀ ਸ਼ੀਲ ਭੱਦਰਾ ਦੇ ਮੁੱਖ ਤੋਂ ਨਿੱਕਲਿਆ ਵਾਕ ਅੱਜ ਪ੍ਰਮਾਣਿਤ ਹੋ ਗਿਆ।"

ਤ੍ਰਿਪੁਰੀ ਨੂੰ ਰਾਖ ਦਾ ਢੇਰ ਬਣਾ ਦਿੱਤਾ ਗਿਆ।

ਗੋਪਾਲ ਨੇ ਸੈਨਾਪਤੀ ਸੁਦਰਸ਼ਨ ਨੂੰ ਬੁਲਾਇਆ।

"ਸੁਦਰਸ਼ਨ, ਪਤਾ ਲਾਓ ਕਿ ਕੁਸੁਮੀ ਦਾ ਆਟਵਿਕ ਕੌਣ ਹੈ। ਉਹਨੂੰ ਤੁਰਤ ਹਾਜ਼ਰ ਕਰੋ।"

ਕੁਸੁਮੀ ਦਾ ਆਟਵਿਕ ਚੰਦਰ ਸੇਨ ਭੈ ਨਾਲ ਕੰਬ ਰਿਹਾ ਸੀ। ਉਹ ਰਾਜੇਸ਼ਵਰ ਕੀਰਤ ਦੇ ਸਾਹਮਣੇ ਹੱਥ ਜੋੜ ਕੇ ਖੜ੍ਹਾ ਹੋ ਗਿਆ।

ਗੋਪਾਲ ਭੱਟ ਨੇ ਪੁਛਿਆ, "ਕੀ ਨਾ ਹੈ ਤੇਰਾ ?"

"ਚੰਦਰ ਸੇਨ।"

"ਤੂੰ ਕਲਚੁਰੀ ਸੈਨਾ ਨੂੰ ਸੀਮਾ ਪਾਰ ਕਰ ਕੇ ਜੁਝੌਤੀ ਵਿਚ ਪ੍ਰਵੇਸ਼ ਕਰਦੀ ਦੇਖ ਕੇ ਕੀ ਕੀਤਾ ਸੀ ?"

"ਮੈਂ ਇਕੱਲਾ ਕੀ ਕਰ ਸਕਦਾ ਸੀ, ਅੰਨਦਾਤਾ ?"

"ਇਥੇ ਕੋਈ ਅੰਨਦਾਤਾ ਨਹੀਂ ਹੈ।..ਤਾਂ ਤੂੰ ਸ਼ੱਤਰੂ ਨੂੰ ਸੀਮਾ ਪਾਰ ਕਰ ਕੇ ਅੰਦਰ ਆਉਂਦਾ ਦੇਖਦਾ ਰਿਹਾ ਅਤੇ ਹੱਥ ਉਤੇ ਹੱਥ ਰੱਖ ਕੇ ਬੈਠਾ ਰਿਹਾ।....ਕਟੰਗੀ ਦਾ ਆਟਵਿਕ ਕੌਣ ਹੈ ?"

"ਮੇਰਾ ਛੋਟਾ ਭਾਈ ਵੀਰ ਸੇਨ।"

"ਤੁਸੀਂ ਲੋਕ ਕਿਥੋਂ ਦੇ ਰਹਿਣ ਵਾਲੇ ਹੋ ?"

"ਮਾਲਵਾ ਦੇ।"

"ਇਥੇ ਤੁਹਾਨੂੰ ਕੌਣ ਲਿਆਇਆ ਸੀ ?"

"ਮੇਰਾ ਵੱਡਾ ਭਾਈ ਰੁਦਰ ਸੇਨ।"

"ਉਹ ਕਿਥੇ ਹੈ ?"

"ਉਹ ਤ੍ਰਿਪੁਰੀ ਵਿਚ ਕਰਨ ਦਾ ਪਹਿਰੇਦਾਰ ਹੈ।"

"ਹੂੰ !...ਸੁਦਰਸ਼ਨ, ਤੂੰ ਇਹਨੂੰ ਅਤੇ ਇਹਦੇ ਛੋਟੇ ਭਾਈ ਵੀਰ ਸੇਨ ਨੂੰ ਤੁਰਤ ਬੰਦੀ ਬਣਾ ਲੈ।"

ਕੀਰਤ ਬੋਲੇ, "ਤਾਂ ਸਾਜ਼ਿਸ਼ੀ ਤੁਸੀਂ ਲੋਕ ਸੀ ?...ਮੈਂ ਵੀ ਸੋਚ ਰਿਹਾ ਸੀ ਕਿ ਮੇਰੀ ਜੁਝੌਤੀ ਦੇ ਅਲੰਘ ਰਖਿਆ-ਦੁਆਰ ਸ਼ੱਤਰੂ ਲਈ ਕੀਹਨੇ ਖੋਲ੍ਹੇ।...ਸੂਰਜ ਚਾਚੂ, ਇਸ ਰਾਜ-ਧਰੋਹੀ ਨੂੰ ਪੰਜਾਹ ਚਾਬਕ ਲਾਓ।"

ਸੂਰਜ ਤਾਂ ਇਹ ਸਭ ਸੁਣ ਕੇ ਕਰੋਧ ਨਾਲ ਕੰਬ ਹੀ ਰਹੇ ਸਨ ਅਤੇ ਚੰਦਰ ਸੇਨ ਦੇ ਸਰੀਰ ਦੇ ਟੁਕੜੇ-ਟੁਕੜੇ ਕੱਟ ਕੇ ਕਾਵਾਂ ਅਤੇ ਇੱਲ੍ਹਾਂ ਨੂੰ ਉਤਸਵ ਮਨਾਉਣ ਲਈ ਸੱਦਣ ਦਾ ਸੰਕਲਪ ਕਰ ਚੁੱਕੇ ਸਨ। ਤਦੇ ਰਾਜਾ ਦਾ ਹੁਕਮ ਸੁਣ ਕੇ ਉਹ ਘੋੜੇ ਵਾਲਾ ਲੰਮਾ ਛਾਂਟਾ ਲੈ ਕੇ ਉਹਦੇ ਕੋਲ ਪੁੱਜੇ।

ਆਦਿਵਾਸੀ ਕਬੀਲਿਆਂ ਦੇ ਪੰਚ ਆਪਣੇ-ਆਪਣੇ ਕਬੀਲਿਆਂ ਉਤੇ ਕਹਿਰ ਢਾਹੁਣ ਵਾਲਿਆਂ, ਭ੍ਰਿਸ਼ਟਾਂ, ਚੋਰਾ ਅਤੇ ਮੁਟਿਆਰਾਂ ਦੀਆਂ ਇੱਜ਼ਤਾਂ ਲੁੱਟਣ ਵਾਲਿਆਂ ਨੂੰ ਫੜ ਕੇ ਬਲੀ-ਸਤੰਭ ਦੇ ਸਾਹਮਣੇ ਸੁਟਦੇ ਜਾ ਰਹੇ ਸਨ। ਮ੍ਰਿਤੂ-ਦੰਡ ਕਈ ਘੜੀਆਂ ਤੱਕ ਚਲਦਾ ਰਿਹਾ।

ਗੋਪਾਲ ਭੱਟ ਬੋਲੇ, "ਸੁਦਰਸ਼ਨ ! ਸੀਮਾ ਲੰਘ ਕੇ ਕੋਈ ਜਾਵੇ ਨਾ ! ਸਾਨੂੰ ਇਸ ਯੁੱਧ ਵਿਚ ਘਟੋ-ਘੱਟ ਪੱਚੀ ਹਜ਼ਾਰ ਸਿਖਿਅਤ ਘੋੜੇ ਮਿਲਣੇ ਚਾਹੀਦੇ ਹਨ। ਕਲਚੁਰੀ ਸੈਨਿਕਾਂ ਤੋਂ ਘੋੜੇ ਅਤੇ ਸਸਤਰ ਰਖਵਾ ਲਵੋ ਅਤੇ ਉਹਨਾ ਨੂੰ ਚਾਬਕਾਂ ਨਾਲ ਕੁਟਵਾਉਂਦੇ ਹੋਏ ਕਟੰਗੀ ਦੇ ਕੋਲ ਲਿਜਾ ਕੇ ਚੇਦੀ ਸੀਮਾ ਵਿਚ ਧੱਕ ਦਿਉ।"

ਤਦੇ ਕੀਰਤ ਆਏ। ਉਹਨਾਂ ਨੇ ਗੋਪਾਲ ਭੱਟ ਨੂੰ ਸੀਨੇ ਨਾਲ ਲਾ ਲਿਆ, "ਪਿਤਾ-ਸਰੂਪ, ਹੁਣੇ-ਹੁਣੇ ਭਾਬੀ-ਜੂ ਦੇ ਦਰਸ਼ਨ ਹੋਏ। ਉਹਨਾਂ ਨੇ ਕਿਹਾ, 'ਸਵੈ-ਅਭਿਮਾਨੀ ਲਈ ਬੱਧ ਕਠੋਰ ਹੁੰਦਾ ਹੈ ਜਾ ਦਾਸਤਾ ? ਤੂੰ ਕਰਨ ਨੂੰ ਪੂਰੀ ਤਰ੍ਹਾਂ ਚੀਰ ਕੇ ਕੂੜੇ ਵਿਚ ਸੁੱਟ ਦਿੱਤਾ। ਆਪਣੇ ਮਨ ਦੇ ਸੰਕਲਪ ਤੋਂ ਬਹੁਤ ਵੱਧ ਕਰ ਲਿਆ ਤੂੰ'।"

ਗੋਪਾਲ ਭੱਟ ਦੀਆ ਅੱਖਾਂ ਛਲਕ ਪਈਆਂ। ਉਹਨਾਂ ਨੇ ਕੀਰਤ ਦੀਆਂ ਗੱਲ੍ਹਾਂ ਚੁੰਮੀਆਂ।

ਕੀਰਤ ਬੋਲੇ, "ਸੂਰਜ ਚਾਚੂ, ਸਾਡੇ ਹਨੂਮਾਨ ਅਤੇ ਹੋਰ ਸੈਨਾਪਤੀ ਆਏ ਕਿ ਨਹੀਂ ?"

"ਸਭ ਲੋਕ ਆ ਗਏ ਹਨ, ਰਾਜਾ।"

"ਤਾਂ ਤੁਸੀਂ ਸਭ ਲੋਕ ਖੜ੍ਹੇ ਹੋ ਜਾਉ। ਮੈਂ ਯੁੱਧ-ਖੇਤਰ ਵਿਚ ਕੁਝ ਐਲਾਨ ਕਰਨਾ ਚਾਹੁੰਦਾ ਹਾਂ।"

ਅਧਿਕਾਰੀ, ਸੈਨਾਪਤੀ, ਨਾਇਕ, ਗੋਪਾਲ ਭੱਟ, ਆਦਿ ਸਭ ਲੋਕ ਖੜ੍ਹੇ ਹੋ ਗਏ।

"ਸੂਰਜ ਚਾਚੂ, ਸਾਰੀਆਂ ਚੀਜ਼ਾਂ ਲਿਆਉ ਜੋ ਮੈਂ ਤੁਹਾਨੂੰ ਸੌਂਪੀਆਂ ਸਨ।"

"ਹੁਣੇ ਲਿਆਉਂਦਾ ਹਾਂ, ਰਾਜਾ ! ਦੋ ਛਿਣ ਰੁਕੋ।"

"ਮੈਂ ਜੁਝੌਤੀ ਦੇ ਲਹੂ-ਮਾਸ ਵਿਚੋਂ ਉਪਜੇ ਤੇ ਵਿਗਸੇ, ਆਪਣੀ ਦੀਨ-ਦੁਖੀ ਪਰਜਾ ਦੇ ਧਰੂ ਤਾਰੇ, ਸਭ ਕੁਛ ਲੁੱਟ ਕੇ ਲੈ ਜਾਣ ਵਾਲੇ ਕਲਚੁਰੀ ਧਾੜਵੀਆਂ ਦੇ ਸਾਹਮਣੇ ਕਦੀ ਵੀ ਹਾਰ ਨਾ ਮੰਨਣ ਵਾਲੇ, ਚੰਦੇਲ ਸੈਨਾ ਦੇ ਸੰਗਠਨਕਾਰ, ਕਈ ਮਹੀਨਿਆਂ ਤੋਂ ਘੋੜੇ ਦੀ ਪਿੱਠ ਨੂੰ ਹੀ ਪਲੰਘ ਬਣਾ ਕੇ ਆਰਾਮ ਦਾ ਬਹਾਨਾ ਕਰਦੇ ਹੋਏ ਨਿਰੰਤਰ ਪਰਜਾ ਨੂੰ ਜਾਗਰਿਤ ਕਰਨ ਵਾਲੇ, ਰਾਜ-ਰਾਜੇਸ਼ਵਰ ਪਰਮ-ਭੱਟਾਰਕ ਸਮਰਾਟ ਵਿਦਿਆਧਰ ਦੇਵ ਵਲੋਂ ਥਾਪੇ ਗਏ ਸੈਨਾਪਤੀ ਦੇ ਸਥਾਨ ਦੀ ਸ਼ੋਭਾ ਵਧਾਉਣ ਵਾਲੇ, ਸਰਬ-ਸਾਮੰਤ-ਚਕਰ ਚੂੜਾਮਣੀ ਗੋਪਾਲ ਭੱਟ ਨੂੰ ਚੰਦੇਲ ਸੈਨਾ ਦਾ ਮਹਾਂਬਲਾਧਿਕ੍ਰਿਤ ਨਿਯੁਕਤ ਕਰਦਾ ਹਾਂ। ਉਹਨਾਂ ਨੂੰ ਇਥੇ ਆਉਣ ਦੀ ਲੋੜ ਨਹੀਂ ਹੈ, ਮੈਂ ਆਪ ਆਪਣੀ ਤਲਵਾਰ ਉਹਨਾਂ ਨੂੰ ਸਮਰਪਿਤ ਕਰਨ ਆ ਰਿਹਾ ਹਾਂ।"

ਤਾੜੀਆਂ ਦੀ ਗੜਗੜਾਹਟ ਵਿਚ ਕੀਰਤ ਨੇ ਆਪਣੀ ਲਹੂ-ਭਿੱਜੀ ਤਲਵਾਰ ਮਹਾਂਬਲਾ-ਧਿਕ੍ਰਿਤ ਗੋਪਾਲ ਭੱਟ ਨੂੰ ਸੌਂਪ ਦਿੱਤੀ ਅਤੇ ਉਹਨਾ ਦੀ ਗਲਵੱਕੜੀ ਵਿਚ ਬੱਝ ਗਏ।

ਕੀਰਤ ਫੇਰ ਆਪਣੇ ਸਥਾਨ ਉਤੇ ਪਹੁੰਚੇ। "ਲੋਕ ਕਹਿੰਦੇ ਹਨ ਕਿ ਸੰਕਟ ਵਿਚ ਹੀ ਅਸਲੀਅਤ ਦੀ ਪਰਖ ਹੁੰਦੀ ਹੈ। ਆਪਣੇ ਆਪ ਨੂੰ ਅਨੇਕ ਪ੍ਰਕਾਰ ਦੇ ਸੰਕਟਾ ਵਿਚ ਪਾ ਕੇ ਵਾਰਾਨਸੀ ਵਿਚ ਰਹਿੰਦੇ ਸਮੇਂ ਜੁਝੌਤੀ ਦਾ ਨਾਂ ਸੁਣਨ ਨਾਲ ਹੀ ਜਿਨ੍ਹਾਂ ਦੀਆ ਅੱਖਾਂ ਛਲਕ ਪੈਂਦੀਆਂ ਸਨ, ਉਹਨਾਂ ਅਮਾਤਿਐ ਅਨੰਤ ਨੂੰ ਮੈਂ ਪ੍ਰਧਾਨ-ਅਮਾਤਿਐ ਦੀ ਪਦਵੀ ਸੰਭਾਲਣ ਦੀ ਬੇਨਤੀ ਕਰਦਾ ਹਾਂ। ਇਹ ਅਟੁੱਟ ਪਰੰਪਰਾ ਹੈ। ਸਮਰਾਟ ਧੰਗ ਦੇਵ ਦੇ ਅਦੁਤੀ ਪ੍ਰਧਾਨ -ਅਮਾਤਿਐ ਪ੍ਰਭਾਸ ਦੇ ਪੜਪੋਤਰੇ ਬਾਰੇ ਵਧੇਰੇ ਕੁਛ ਕਹਿਣ ਦੀ ਲੋੜ ਨਹੀ ਹੈ। ਮੈਂ ਉਹਨਾਂ ਨੂੰ ਇਹ ਰਤਨਾਂ-ਜੜਿਆ ਕੰਠ-ਹਾਰ ਭੇਟ ਕਰਦਾ ਹਾਂ।"

ਸੂਰਜ ਚਾਚੂ ਨੇ ਪੇਟੀ ਖੋਲੀ। ਕੀਰਤ ਨੇ ਹਾਰ ਚੁੱਕਿਆ ਅਤੇ ਅਨੰਤ ਗਲਵੱਕੜੀ ਤੋਂ ਇਨਕਾਰ ਕਰ ਕੇ ਚਰਨਾ ਉੱਤੇ ਡਿੱਗ ਪਿਆ।

"ਅੱਜ ਤੋਂ ਚੰਦੇਲ ਮਹਾ-ਸੈਨਾ ਦੇ ਪ੍ਰਧਾਨ-ਸੈਨਾਪਤੀ ਹੋਣਗੇ ਮੰਤਰੀਂਦਰ ਵਤਸ ਰਾਜ ਦੇ ਗੋਦ ਲਏ ਅਤੇ ਗੋਪਾਲ ਭੱਟ ਦੇ ਸਕੇ ਪੁੱਤਰ ਚੰਦੇਲ ਪੁੰਡਰੀਕ।"

ਸਭ ਲੋਕ ਜ਼ੋਰ ਦੀ ਹੱਸੇ।

"ਅੱਜ ਤੋਂ ਮੇਰਾ ਆਰਾਮ ਆਰੰਭ ਹੋ ਜਾਵੇਗਾ। ਸੋ ਇਹ, ਗੋਪਾਲ ਦੇ ਸ਼ਬਦਾ ਵਿਚ, ਪਿਤਾ-ਪੁੱਤਰ ਹੁਣ ਆਪਣੇ ਦੇਸ ਦੀਆਂ ਸੀਮਾਵਾਂ ਸੰਭਾਲਣ, ਆਪਣੇ ਪੁਰਸਾਰਥ ਨਾਲ ਇਕ ਵਾਰ ਫੇਰ ਸਮਰਾਟ ਵਿਦਿਆਧਰ ਦੇ ਸਾਮਰਾਜ ਨੂੰ ਚੰਦੇਲ ਧਰਤੀ ਦਾ ਅੰਗ ਬਣਾ ਦੇਣ। ਮੈਂ ਆਪਣੇ ਛੋਟੇ ਵੀਰ ਪੁੰਡਰੀਕ ਨੂੰ ਇਹ ਹੀਰਿਆਂ-ਜੜੀ, ਅਦੁਭੁਤ ਫੌਲਾਦੀ ਤਲਵਾਰ ਭੇਟ ਕਰਦਾ ਹਾਂ।"

ਦੋਵਾਂ ਹੱਥਾਂ ਵਿਚ ਤਲਵਾਰ ਲੈ ਕੇ ਆਪਣੇ ਮੱਥੇ ਨੂੰ ਛੁਹਾਉਂਦਿਆਂ ਪੁੰਡਰੀਕ ਨੇ ਕਮਰ-ਕਸੇ ਵਿਚ ਸਜਾ ਲਈ ਅਤੇ ਕੀਰਤ ਦੇ ਚਰਨਾਂ ਉਤੇ ਡਿੱਗ ਪਏ।

"ਜੋ ਚੌਥਾ ਵਿਅਕਤੀ ਤੁਹਾਡੇ ਸਾਹਮਣੇ ਆ ਰਿਹਾ ਹੈ, ਉਹ ਹੈ ਭਾਰਤ ਦੇ ਸਭ ਤੋਂ ਪ੍ਰਾਚੀਨ ਕਬੀਲੇ, ਭਾਵ ਗੋਂਡ ਜਾਤੀ ਦਾ ਫੱਕਰ, ਮਸਤ-ਮੌਲਾ ਸੂਰਜ ਚਾਚੂ।"

"ਸੂਰਜ ਚਾਚੂ ਦੀ ਜੈ !"

"ਸੂਰਜ ਚਾਚੂ ਦੀ ਜੈ !"

ਸ਼ੋਣ ਦੇ ਕਿਨਾਰੇ-ਕਿਨਾਰੇ ਤੁਰਦੇ-ਤੁਰਦੇ ਥੱਕੇ ਹੋਏ ਆਦਿਵਾਸੀ ਸੂਰਜ ਚਾਚੂ ਦੀ ਜੈ-ਜੈਕਾਰ ਕਰ ਰਹੇ ਸਨ ਅਤੇ ਚਾਚੂ ਅੜ ਗਏ, "ਕਿਉਂ ਰਾਜਾ, ਜਦੋਂ ਮੈਂ ਕਿਹਾ ਸੀ ਕਿ ਏਨਾ ਮਹਿੰਗਾ ਬਾਜੂਬੰਦ ਕਿਉਂ ਖਰੀਦ ਰਿਹਾ ਹੈਂ, ਤਾ ਤੂੰ ਕਿਹਾ ਸੀ ਕਿ ਹੈ ਕੋਈ ਬਿਪਿਨ ਬਿਹਾਰੀ ਮਨੀਆ ਦਾ ਸੇਵਕ, ਉਹਦੇ ਲਈ। ਮੈਨੂੰ ਪੁੱਛ ਕੇ ਤੂੰ ਮੈਨੂੰ ਹੀ ਸੁਗਾਤ ਦੇਵੇਂਗਾ ?"

"ਚਾਚੂ ! ਮੈਂ ਜਦੋਂ ਮਨੀਆ ਦੀ ਜੈ-ਜੈਕਾਰ ਕੀਤੀ ਤਾਂ ਤੁਸੀਂ ਕਿਹਾ ਸੀ ਕਿ 'ਇਹ ਤਾਂ ਸਾਡੀ ਗੋਡਾਂ ਦੀ ਇਸ਼ਟਦੇਵੀ ਹੈ, ਤੂੰ ਇਹਦੀ ਜੈ-ਜੈਕਾਰ ਕਿਉਂ ਕਰ ਰਿਹਾ ਹੈਂ ?' ਮੈਂ ਜੋ ਉੱਤਰ ਦਿੱਤਾ ਸੀ, ਉਹ ਯਾਦ ਹੈ ਤੁਹਾਨੂੰ ?"

"ਤੂੰ ਕੀ ਸੂਰਜ ਨੂੰ ਭੁਲੱਕੜ ਸਮਝਦਾ ਹੈਂ ? ਤੂੰ ਕਿਹਾ ਸੀ ਕਿ 'ਚਾਚੂ ਨਾ ਤਾਂ ਕੰਦਾਰੀਆ ਚੰਦੇਲਾਂ ਦੇ ਹਨ ਅਤੇ ਨਾ ਹੀ ਮਨੀਆ ਗੋਂਡਾਂ ਦੀ। ਤੁਸੀਂ ਹਰ ਯੁੱਧ ਵਿਚ ਜੈ ਕੰਦਾਰੀਆ ਕਹਿੰਦੇ ਹੋ ਤਾਂ ਕੀ ਤੁਸੀਂ ਚੰਦੇਲਾਂ ਦਾ ਗੁਣਗਾਨ ਕਰਦੇ ਹੋ ? ਕੀ ਪਰਮ-ਅਰਾਧ ਸ਼ਿਵ ਕੇਵਲ ਚੰਦੇਲਾ ਦੇ ਹਨ ? ਉਸੇ ਤਰ੍ਹਾਂ ਬਿਪਿਨ-ਵਿਰਾਜਿਤਾ ਮਨੀਆ ਪੂਰੇ ਆਟਵਿਐ ਦੇਸ ਦੀ ਅਨਾਦਿ ਕੁਲਦੇਵੀ ਹੈ'।"

"ਉਸੇ ਤਰ੍ਹਾਂ, ਚਾਚੂ, ਜਦੋਂ ਪਰਜਾ ਦੀ ਗੱਲ ਆਉਂਦੀ ਹੈ ਤਾਂ ਰਾਜਾ ਨੂੰ ਆਪਣੇ ਖ਼ੂਨ ਤੋਂ ਵੀ ਵਧੀਕ ਨੇੜੇ ਰਹਿਣ ਵਾਲਿਆਂ ਨੂੰ ਭੇਟ ਦੇਣ ਨਾਲ ਖ਼ੁਸ਼ੀ ਮਿਲਦੀ ਹੈ। ਹੁਣ ਇਹ ਭੇਟ ਲੈ ਲਵੋ।"

ਗੋਪਾਲ ਭੱਟ ਬੋਲੇ, "ਸੂਰਜ ਭਾਈ ! ਕੀ ਤੁਸੀਂ ਰਾਜ-ਰਾਜੇਸ਼ਵਰ ਦਾ ਦਿਲ ਤੋੜੋਂਗੇ ?"

ਸੂਰਜ ਚਾਚੂ ਨੇ ਝੁਕ ਕੇ ਚਰਨ ਛੋਹਣੇ ਚਾਹੇ ਤਾਂ ਕੀਰਤ ਨੇ ਉਹਨਾਂ ਨੂੰ ਜੱਫੀ ਵਿਚ ਬੰਨ੍ਹ ਲਿਆ, "ਅੱਜ ਸੂਰਜ ਚਾਚੂ ਨੂੰ ਨਹੀਂ, ਲਖਨੀਆ ਵਿਚ ਕਈ ਸਾਲ ਪਹਿਲਾਂ ਦੇ ਬਣੇ ਹੋਏ ਕੰਧ-ਚਿਤਰਾਂ ਨੂੰ ਪ੍ਰਨਾਮ ਕਰ ਰਿਹਾ ਹਾ।"

ਕੀਰਤ ਮੁਸਕਰਾਏ, "ਆਰੀਆ ਸੁਬੋਧ ਦੇਵ ! ਇਹ ਕੇਵਲ ਕਵੀ ਹੀ ਨਹੀਂ, ਉੱਚ-ਕੋਟੀ ਦੇ ਚਿੰਤਕ ਵੀ ਹਨ। ਇਹ ਸਭ ਹੁੰਦੇ ਹੋਏ ਇਹ ਇਕ ਅਜਿਹੀ ਵਡਮੁੱਲੀ ਦੌਲਤ ਹਨ ਕਿ ਮੈਂ ਇਹਨਾ ਨੂੰ ਰਾਜਧਾਨੀ ਮਹੋਬਾ ਤੋਂ ਬਾਹਰ ਨਹੀਂ ਭੇਜ ਸਕਦਾ। ਇਹ ਧਰਮ ਅਤੇ ਪਰਜਾ-ਪਾਲਨ ਲਈ ਕੀਤੇ ਗਏ ਜਾਂ ਕੀਤੇ ਜਾ ਰਹੇ ਸਾਰੇ ਕਾਰਜਾਂ ਦੀ ਘੋਖ ਕਰਨ। ਮੈਂ ਇਹਨਾਂ ਤੋਂ ਵੱਡਾ ਯੋਗੀ ਕੋਈ ਨਹੀਂ ਦੇਖਿਆ। ਇਹ ਹੀ ਇਹ ਨਿਰਨਾ ਕਰਨਗੇ ਕਿ ਦਾਨ-ਧਨ ਅਤੇ ਰਾਜਾ ਵਲੋਂ ਦਿੱਤਾ ਗਿਆ ਧਰਮ-ਅੰਸ ਸਹੀ ਲੋਕਾਂ ਦੇ ਹੱਥਾਂ ਵਿਚ ਪੁੱਜ ਰਿਹਾ ਹੈ ਜਾਂ ਨਹੀਂ। ਸੰਸਕ੍ਰਿਤ ਪਾਠਸ਼ਾਲਾਵਾਂ, ਛੇ-ਦਰਸ਼ਨ ਅਤੇ ਸਮੁੱਚੇ ਵੇਦ-ਸ਼ਾਸਤਰਾਂ ਦੀ ਸਿਖਿਆ ਦੇ ਕਾਰਜਾਂ ਵਿਚ ਸਿੱਥਲਤਾ ਆਈ ਹੈ ਕਿ ਉਹ ਠੀਕ ਚੱਲ ਰਹੇ ਹਨ। ਅੱਜ ਤੋਂ ਇਹਨਾਂ ਦਾ ਪਦ ਹੋਇਆ ਪ੍ਰਧਾਨ ਸਿੱਖਿਆ ਮੰਤਰੀ। ਇਹ ਹਨ ਚੰਦਨ ਦੀ ਲੱਕੜੀ ਦੀਆਂ ਬਣੀਆਂ ਹੋਈਆਂ ਕਲਮਾਂ ਅਤੇ ਇਹ ਹੈ ਮਰਕਤ ਮਣੀ ਦਾ ਬਣਿਆ ਹੋਇਆ ਅਦੁਭੁਤ ਰੰਗ-ਪਾਤਰ। ਸਾਡੇ ਮੰਦਰਾਂ ਦੇ ਗੌਰਵ ਨੂੰ ਪੁਨਰ-ਸਥਾਪਤ ਕਰਨ ਲਈ ਇਹ ਆਪਣੀ ਪਦਵੀ ਤੋਂ ਕੋਈ ਵੀ ਹੁਕਮ ਦੇ ਸਕਦੇ ਹਨ। ਇਹਨਾਂ ਦਾ ਨਿਰਨਾ ਮੰਨਣਾ ਰਾਜਾ ਲਈ ਵੀ ਲਾਜ਼ਮੀ ਹੋਵੇਗਾ।"

"ਸੁਬੋਧ ਤਾ ਨਾ ਕਵੀ ਰਿਹਾ, ਰਾਜੇਸ਼ਵਰ, ਅਤੇ ਨਾ ਪਰਜਾ-ਪਾਲਕ। ਉਹ ਤਾਂ ਇਕ ਦੀਨ-ਹੀਣ ਪ੍ਰਾਣੀ ਹੈ। ਤੁਸੀਂ ਕਦੀ ਉਹਤੋਂ ਪੁਛਿਆ ਸੀ ਕਿ 'ਆਰੀਆ, ਰਾਹ ਕੰਡਿਆਲਾ ਹੈ, ਤੁਸੀਂ ਵੀ ਜੁੱਤੇ ਪਹਿਣ ਲਵੋ', ਤਾ ਉਹਨੇ ਕਿਹਾ ਸੀ, ਰਾਜਨ, ਕਿ 'ਬੀਤੇ ਵੀਹ ਸਾਲਾਂ ਤੋਂ ਨੰਗੇ ਪੈਰੀਂ ਤੁਰਦੇ-ਤੁਰਦੇ ਸੁਬੋਧ ਦੀਆ ਪਾਤਲੀਆ ਭੌਰੀਆਂ ਨਾਲ ਇਉਂ ਭਰ ਗਈਆ ਹਨ ਕਿ ਉਹਨਾਂ ਵਿਚ ਕੰਡੇ ਚੁਭਦੇ ਹੀ ਨਹੀ।'...ਮੈਂ ਤੁਹਾਡੇ ਯੋਗ ਕੁਛ ਕਰ ਸਕਾ, ਇਹ ਮੇਰੀ ਕਾਮਨਾ ਹੈ।"

ਕੀਰਤ ਨੇ ਸੁਬੋਧ ਦੇ ਚਰਨਾਂ ਵਿਚ ਸੀਸ ਝੁਕਾਇਆ ਅਤੇ ਸੁਬੋਧ ਨੇ ਰਾਜਾ ਦੇ ਘੁੰਗਰਾਲੇ ਵਾਲ ਦੁਲਾਰੇ।

"ਹੁਣ ਮੈਂ ਬੁਲਾਉਦਾ ਹਾ ਆਪਣੇ ਛੋਟੇ ਵੀਰ ਅਭਿਮਨਿਊ ਚੌਹਾਨ ਨੂੰ। ਅਗਰਪੁਰੀ ਦੁਰਗ ਇਹਨਾਂ ਦੇ ਅਧੀਨ ਸੀ। ਹੁਣ ਇਹ ਰਾਜਧਾਨੀ ਮਹੋਬਾ ਦੇ ਦੁਰਗਪਾਲ ਹੋਣਗੇ। ਰਾਜਧਾਨੀ ਵਿਚ ਆਉਣ-ਜਾਣ ਵਾਲੇ ਹਰੇਕ ਵਿਅਕਤੀ ਨੂੰ ਇਹਨਾਂ ਦਾ ਸ਼ਾਸਨ ਸ੍ਵੀਕਾਰ ਕਰਨਾ ਪਵੇਗਾ। ਲਓ ਅਭਿਮਨਿਊ, ਇਹ ਹੈ ਹੀਰੇ ਦੀ ਵਡਮੁੱਲੀ ਅੰਗੂਠੀ ਅਤੇ ਇਹ ਹੈ ਪ੍ਰਵਾਲ ਦੀਪ ਤੋਂ ਪ੍ਰਾਪਤ ਸ਼ੁੱਧ ਰਤਨਾਂ ਦੀ ਮਾਲਾ। ਇਹ ਮਾਲਾ ਕਾਤੀ ਨੂੰ ਦਿਉ, ਕਿਉਂਕਿ ਸਾਡੀ ਛੋਟੀ ਜਿਹੀ ਸੈਨਾ ਉਤੇ ਕਿਰਪਾ ਕਰ ਕੇ ਉਹਨੇ ਅਗੋਰੀ ਤੋਂ ਰੋਟੀਆ ਭੇਜੀਆਂ ਸਨ। ਉਹਨੂੰ ਸਾਡਾ ਸਨੇਹ ਕਹਿਣਾ।"

"ਹੁਣ ਬੁਲਾਉਂਦਾ ਹਾ ਲੋਚਨ ਨੂੰ। ਲੋਚਨ ਗੋਂਡ ਰਾਜਕੀ ਅੰਗ-ਰਖਿਅਕਾ ਦੀ ਟੋਲੀ ਦਾ ਨਾਇਕ ਹੋਵੇਗਾ। ਕਿਉਂਕਿ ਜੁਝੌਤੀ ਦੇ ਗੋਂਡ ਉਹਨੂੰ ਆਪਣਾ ਨੌ-ਲੱਖਾ ਹਾਰ ਕਹਿੰਦੇ ਹਨ, ਇਸ ਲਈ ਇਹ ਸੋਨ-ਕੰਠਾ ਮੈਂ ਲੋਚਨ ਨੂੰ ਦੇ ਰਿਹਾ ਹਾ। ਜੇ ਉਹ ਨਾ ਹੁੰਦਾ ਤਾ ਪ੍ਰਚੰਡ ਪਤਾ ਨਹੀਂ ਕਦੋਂ ਦਾ ਮੈਨੂੰ ਛੱਡ ਕੇ ਚਲਿਆ ਗਿਆ ਹੁੰਦਾ।"

"ਰਾਜਾ, ਤੂੰ ਮੈਨੂੰ ਬੱਚਾ ਸਮਝ ਕੇ ਪੁਰਸਕਾਰ ਦਿੱਤਾ ਹੈ, ਮੈਂ, ਕੀ ਕਹਿੰਦੇ ਹਨ ਉਹਨੂੰ, ਕਿਰਤੱਗ ਹਾਂ।"

"ਹੁਣ ਜੋ ਅੰਤਿਮ ਐਲਾਨ ਹੈ, ਉਹਦੇ ਲਈ ਬੇਨਤੀ ਕਰ ਰਿਹਾ ਹਾ ਨੰਦੀਸ਼ਵਰ ਦੇ ਗਣ-ਅਧਿਅਕਸ਼ ਆਚਾਰੀਆ ਬੀਰ ਰੁਦਰ ਨੂੰ ਕਿ ਉਹ ਚੰਦੇਲਾ ਵਲੋਂ ਨੰਦੀਸਵਰ ਦੇ ਕਲਸ ਉਤੇ ਸਜਾਉਣ ਲਈ ਇਕ ਬਹੁਤ ਹੀ ਕਲਾਮਈ ਧ੍ਵਜ-ਦੰਡ ਸ੍ਵੀਕਾਰ ਕਰਨ।"

ਲੋਕ ਉਸ ਸਮੇਂ ਹੈਰਾਨੀ ਨਾਲ ਦੇਖਣ ਲੱਗੇ ਜਦੋਂ ਉਹ ਧ੍ਵਜ ਬੀਰ ਰੁਦਰ ਤੋ ਸੰਭਾਲਿਆ ਨਾ ਗਿਆ।

ਉਹ ਬੋਲੇ, "ਇਸ ਵਿਚ ਕੀ ਭਰਿਆ ਹੈ, ਰਾਜਨ ?"

"ਇਹ ਠੋਸ ਸੋਨੇ ਦਾ ਤਿੰਨ ਹੱਥ ਲੰਮਾ ਧ੍ਵਜ-ਦੰਡ ਹੈ, ਆਰੀਆ। ਪਤਾਕਾ ਵੀ ਸੋਨੇ ਦੀ ਹੈ।...ਹੁਣ ਮੈਂ ਬੱਬਰ ਬਨਾਫ਼ਰ ਨੂੰ ਬੁਲਾਉਂਦਾ ਹਾਂ। ਬੱਬਰ ਚਾਚੂ ਅਤੇ ਇਹਨਾ ਦੇ ਪਰਿਵਾਰ ਨੇ, ਖਾਸ ਕਰ ਕੇ ਇਹਨਾਂ ਦੀ ਪੁੱਤਰੀ ਸੋਨਾ ਨੇ ਜੋ ਕਾਰਜ ਕੀਤੇ ਹਨ, ਉਹਨਾ ਸਭ ਲਈ ਆਪਣਾ ਧੰਨਵਾਦ ਪਰਗਟ ਕਰਦੇ ਹੋਏ ਮੈਂ ਇਹਨਾਂ ਨੂੰ ਸੁਹਾਵਲ ਦੇ ਕੋਲ ਜੀਰਾਚਕ ਨਾ ਦਾ ਪਿੰਡ ਜਾਗੀਰ ਦੇ ਰੂਪ ਵਿਚ ਦੇ ਰਿਹਾ ਹਾਂ। ਇਹ ਹੈ ਰਾਜ ਵਲੋਂ ਇਸ ਸੰਬੰਧੀ ਤਾਮਰ-ਪੱਤਰ।"

"ਕਿਉਂ ਰਾਜਾ, ਤੂੰ ਮੈਨੂੰ ਫੇਰ ਸੁਹਾਵਲ ਭੇਜ ਰਿਹਾ ਹੈਂ ?"

"ਚਾਚੂ, ਇਹ ਤੁਹਾਡੀ ਇੱਛਾ ਉਤੇ ਨਿਰਭਰ ਕਰਦਾ ਹੈ। ਜੇ ਤੁਸੀਂ ਸੁਹਾਵਲ ਪਰਤਣਾ

ਨਹੀਂ ਚਾਹੁੰਦੇ, ਤਾਂ ਮੈਂ ਮਹੋਬਾ ਵਿਚ ਤੁਹਾਡੇ ਲਈ ਘਰ, ਮੱਝਾਂ, ਬੱਕਰੀਆਂ, ਸਭ ਕੁਛ ਦੇਵਾਂਗਾ ਅਤੇ ਇਕ ਪਿੰਡ ਦੀ ਜਾਗੀਰ ਦੇਵਾਂਗਾ। ਸੋਨਾ ਤਾਂ ਦੇਵੀ ਗੋਮਤੀ ਦੀ ਸਹੇਲੀ ਹੈ। ਸੋ ਉਹ ਦੋਵੇਂ ਆਪਣਾ ਨਿਰਨਾ ਆਪੇ ਕਰ ਲੈਣਗੀਆਂ।"

"ਮੈਂ ਤੇਰੇ ਨਾਲ ਮਹੋਬਾ ਵਿਚ ਹੀ ਰਹਾਂਗਾ, ਰਾਜਾ। ਮੈਂ ਅਜੇ ਏਨਾ ਬਿਰਧ ਨਹੀਂ ਹੋਇਆ ਕਿ ਤੇਰੀ ਸਾਮਰਾਜ ਵਿਜੈ-ਯਾਤਰਾ ਵਿਚ ਸਾਥ ਨਾ ਦੇ ਸਕਾਂ।"

"ਬਾਕੀ ਲੋਕ, ਭਾਵ ਬੰਧੂਜੀਵ, ਆਰੀਆ ਰਤਨੇਸ਼, ਅਖਿਲੇਸ਼ ਅਤੇ ਕਾਸ਼ੀ ਦੇ ਹੋਰ ਸਹਿਯੋਗੀ ਮੇਰੇ ਨਾਲ ਮਹੋਬਾ ਜਾਣਗੇ। ਉਹਨਾ ਨੂੰ ਸ਼ੁਭ ਵਿਦਾਇਗੀ ਫੇਰ ਹੀ ਦਿੱਤੀ ਜਾਵੇਗੀ।"

ਏਨੇ ਨੂੰ ਪੀਤਾਂਬਰ ਦੀ ਧੋਤੀ ਅਤੇ ਕੀਮਤੀ ਰੇਸ਼ਮੀ ਅੰਗਰਖਾ ਪਹਿਣੇ, ਚਾਦਰ ਦੀ ਬੁੱਕਲ ਖੋਲ੍ਹ-ਖੋਲ੍ਹ ਮਾਰਦੇ ਸ਼੍ਰੀ ਕ੍ਰਿਸ਼ਨ ਮਿਸ਼ਰ ਘੋੜੇ ਤੋਂ ਉੱਤਰੇ। ਉਹ ਸਿੱਧੇ ਗੋਪਾਲ ਭੱਟ ਦੇ ਕੋਲ ਪਹੁੰਚੇ, "ਆਰੀਆ, ਮੈਨੂੰ ਖਿਮਾ ਕਰ ਦਿਉ, ਦੇਰ ਨਾਲ ਪਹੁੰਚਿਆ।"

"ਕੌਣ ਹੈਂ ਤੂੰ ? ਮੇਰਾ ਚਰਨਾਂ ਨੂੰ ਛੂਹਣ ਦਾ ਸਾਹਸ ਨਾ ਕਰ। ਜਿਸ ਰਾਹ ਆਇਆ ਹੈਂ, ਉਸੇ ਰਾਹ ਪਰਤ ਜਾ। ਜੁਝੌਤੀ ਦੇ ਲੋਕ ਤੇਰੇ ਬਾਰੇ ਸੁਣਨਗੇ ਤਾਂ ਤੇਰੀ ਬੋਟੀ-ਬੋਟੀ ਕਰ ਕੇ ਕਾਂਵਾਂ, ਇੱਲ੍ਹਾਂ ਅਤੇ ਗਿਰਝਾਂ ਨੂੰ ਖੁਆ ਦੇਣਗੇ। ਜੁਝੌਤੀ ਆਪਣੇ ਰਾਜਾ ਨੂੰ ਧੋਖਾ ਦੇਣ ਵਾਲੇ ਨੂੰ ਕਦੀ ਖਿਮਾ ਨਹੀਂ ਕਰਦੀ।"

ਸੂਰਜ ਚਾਚੂ ਬੋਲੇ, "ਕੌਣ ਨੀਚ ਹੈ ਇਹ ? ਕਿਸ ਨੀਚ ਨੇ ਸਾਡੇ ਰਾਜਾ ਨੂੰ ਧੋਖਾ ਦਿੱਤਾ ਹੈ ? ਛੇਤੀ ਦੱਸੋ। ਉਸ ਨੀਚ ਦਾ ਨਾਂ ਸੁਣਨ ਲਈ ਅਸੀਂ ਉਤਾਵਲੇ ਹਾਂ।"

"ਛੱਡੋ, ਮਹਾਂਬਲਾਧਿਕ੍ਰਿਤ ! ਅਜਿਹੇ ਕਲਾਕਾਰਾਂ ਨੂੰ ਦੰਡ ਦੇਣਾ ਭਾਰਤੀ ਰਾਜ-ਪਰੰਪਰਾ ਦੇ ਵਿਰੁੱਧ ਹੈ। ਕਲਾਕਾਰ ਤਾਂ ਕਲਾਕਾਰ ਹੁੰਦਾ ਹੈ। ਕ੍ਰਿਸ਼ਨ ਮਿਸ਼ਰ ਨੂੰ ਸੁਤੰਤਰ ਵਿਚਰਨ ਦੀ ਖੁੱਲ੍ਹ ਹੈ।"

ਕ੍ਰਿਸ਼ਨ ਮਿਸ਼ਰ ਰਾਜਾ ਵੱਲ ਭੱਜੇ। ਤਦ ਤੱਕ ਕੀਰਤ ਨੇ ਆਪਣੇ ਚਰਨ ਹਟਾ ਲਏ ਸਨ, "ਹੋ ਗਿਆ ਮਿਸ਼ਰ ਜੀ। ਮੈਂ ਤੁਹਾਡੀ ਸੁਤੰਤਰਤਾ ਖੋਹੀ ਨਹੀਂ। ਪਿਤਾ-ਸਰੂਪ ਗੋਪਾਲ ਵੀ ਖਿਮਾ ਕਰ ਦੇਣਗੇ, ਉਹਨਾਂ ਦੀ ਸ਼ਰਨ ਜਾਓ।"

ਮਹਾਂਬਲਾਧਿਕ੍ਰਿਤ ਗੋਪਾਲ ਬੋਲੇ, "ਰਾਜਨ, ਤੁਸੀਂ ਇਹਦੇ ਖਿਮਾ ਨਾ ਹੋਣ ਵਾਲੇ ਅਪਰਾਧ ਨੂੰ ਖਿਮਾ ਕੀਤਾ। ਕਾਪਾਲਿਕ ਮੱਠ ਵਿਚ ਆਪ ਜਾ ਕੇ ਇਹਦੀ ਪ੍ਰਾਣ-ਰਖਿਆ ਕੀਤੀ। ਯੋਗੀ ਆਰੀਆ ਰਤਨੇਸ਼ ਅਤੇ ਆਰੀਆ ਬੰਧੂਜੀਵ ਦੇ ਕਹਿਣ ਉੱਤੇ ਤੀਜੀ ਵਾਰ ਖਿਮਾ ਦਿੱਤੀ। ਇਹ ਸਮਝਣ ਲਗਿਆ ਹੈ ਕਿ ਜੋ ਕੁਛ ਕਰਾਂਗਾ, ਰਾਜ-ਰਾਜੇਸ਼ਵਰ ਖਿਮਾ ਕਰ ਹੀ ਦੇਣਗੇ। ਪਰ ਇਸ ਨੀਚ ਨੇ ਤਾਮਸਿਕ ਸੰਸਕਾਰਾਂ ਦੇ ਹੰਕਾਰ ਨਾਲ ਪਰਮ-ਪੂਜਣਯੋਗ ਸ਼ੀਲ ਭੱਦਰਾ ਮਾਂ ਦੀ ਪਰੀਖਿਆ ਲੈਣ ਦਾ ਖਿਮਾ ਨਾ ਹੋਣ ਵਾਲਾ ਅਪਰਾਧ ਕੀਤਾ ਹੈ। ਉਹ ਸੁਣੀ ਹੋਈ ਘਟਨਾ ਨਹੀਂ ਹੈ। ਆਰੀਆ ਰਤਨੇਸ਼ ਸਾਖੀ ਹਨ। ਤੂੰ ਇਹ ਨਾ ਸੋਚ ਦੁਸ਼ਟ ਕਿ ਇਹ ਰਤਨੇਸ਼ ਨੇ ਦੱਸਿਆ ਹੈ। ਹਰ ਰੋਜ਼ ਰਾਜਾ ਦੇ ਕੁਸ਼ਲ-ਮੰਗਲ ਅਤੇ ਹਾਲਤ ਨੂੰ ਜਾਣਨ ਲਈ ਮੇਰੇ ਸੱਠ ਗੁਪਤਚਰ ਅੱਠੇ ਪਹਿਰ ਘੁੰਮਦੇ ਰਹੇ। ਮੈਨੂੰ ਸਭ ਪਤਾ ਹੈ ਨੀਚ, ਤੂੰ ਗੋਪਾਲ ਦੀ ਚਾਪਲੂਸੀ ਨਾ ਕਰ। ਚਲਿਆ ਜਾ ਇਥੋਂ। ਮੈਂ ਸਭ ਕੁਛ ਖਿਮਾ ਕਰ ਦੇਵਾਂਗਾ, ਪਰ ਸ਼ੀਲਾ ਮਾਂ ਦਾ ਅਪਮਾਨ ਸਹਿ ਨਹੀਂ ਸਕਾਂਗਾ।"

"ਆਰੀਆ ਸੈਨਾਪਤੀ, ਮੈਂ ਤੁਹਾਡੀ ਪ੍ਰਸੰਸਾ ਵਿਚ ਇਕ ਬਹੁਤ ਹੀ ਸ਼ਾਨਦਾਰ ਨਾਟਕ ਲਿਖਿਆ ਹੈ, ਜਿਸ ਵਿਚ ਤੁਹਾਡੀ ਬਹਾਦਰੀ ਦਾ ਵਰਨਣ ਹੈ।" ਕ੍ਰਿਸ਼ਨ ਮਿਸ਼ਰ ਨੇ ਸੈਨਾ-ਪਤੀ ਗੋਪਾਲ ਦੇ ਚਰਨ ਫੜ ਲਏ, "ਮੈਨੂੰ ਖਿਮਾ ਕਰੋ, ਆਰੀਆ।"

ਗੋਪਾਲ ਭੱਟ ਹੱਥ ਉਤੇ ਹੱਥ ਮਾਰ ਕੇ ਹੱਸੇ, "ਬਹਾਦਰੀ ਦਾ ਵਰਣਨ ! ਤੂੰ ਰਣ-ਖੇਤਰ ਕਦੀ ਦੇਖਿਆ ਵੀ ਹੈ ? ਜੇ ਤੂੰ ਰਣਭੂਮੀ ਦੇਖੀ ਹੁੰਦੀ ਤਾਂ ਤੈਨੂੰ ਨਕਲੀ ਅਤੇ ਨਿਰਾਕਾਰ ਪ੍ਰਤੀਕਾਂ ਰਾਹੀਂ ਕੁਛ ਕਹਿਣ ਦੀ ਲੋੜ ਹੀ ਨਾ ਪੈਂਦੀ। ਤੂੰ ਇਹ ਸਭ ਬਕਵਾਸ ਜਾ ਕੇ ਰਾਜੇਸ਼ਵਰ ਕੀਰਤ ਨੂੰ ਸੁਣਾ। ਤੂੰ ਤਾਂ ਜਾਣਦਾ ਹੈਂ ਕਿ ਉਹ ਖਿਮਾ-ਦਾਨ ਕਰਨ ਵਾਲੇ ਫੱਕਰ ਹਨ। ਤੇਰੇ ਰੇਸ਼ਮੀ ਬਸਤਰਾਂ ਦੇ ਸਾਹਮਣੇ ਰਾਜਾ ਦੇ ਬਸਤਰ ਟਾਟ ਦੇ ਪੱਲੜ ਲਗਦੇ ਹਨ।"

"ਰਾਜਾ, ਅੱਜ ਰਾਤ ਤਾਂ ਤੂੰ ਮਹੋਬਾ ਜਾ ਨਹੀਂ ਸਕਦਾ।"

"ਕਿਉਂ ਚਾਚੂ ?"

"ਇਸ ਲਈ ਕਿ ਕੁਸੁਮਪੁਰੀ ਤੋਂ ਪੰਨਾ ਤੱਕ ਦਾ ਰਾਹ ਸ਼ੋਣ ਦੇ ਕੰਢੇ ਵਸੇ ਹੋਏ ਆਦਿ-ਵਾਸੀਆਂ ਨੇ ਇਕਦਮ ਰੋਕ ਦਿੱਤਾ ਹੈ। ਮੈਂ ਆਪਣੇ ਭਾਈਚਾਰੇ ਦੇ ਇਕ ਵਿਅਕਤੀ ਨੂੰ ਪੰਨਾ ਭੇਜਿਆ ਤਾਂ ਉਹਨੇ ਦੱਸਿਆ ਕਿ ਇਥੋਂ ਤਾਂ ਪੈਦਲ ਚੱਲਣ ਵਾਲੇ ਹੀ ਨਹੀਂ ਨਿੱਕਲ ਸਕਦੇ, ਘੋੜ-ਸਵਾਰਾਂ ਦੀ ਤਾਂ ਗੱਲ ਹੀ ਕੀ ! ਪੰਨਾ ਤੋਂ ਖਜੂਰਾਹੋ ਅਤੇ ਖਜੂਰਾਹੋ ਤੋਂ ਮਹੋਬਾ ਜਾਣ ਵਾਲੇ ਮਾਰਗ ਵੀ ਠਾਠਾਂ ਮਾਰਦੇ ਹੋਏ ਮਾਨਵ-ਸਮੁੰਦਰ ਬਣ ਪਏ ਹਨ।"

"ਫੇਰ ?"

"ਰਾਜਾ, ਇਕ ਗੱਲ ਕਹਾਂ, ਬੁਰਾ ਤਾਂ ਨਹੀਂ ਮਨਾਉਗੇ ?"

"ਬੋਲੋ ਚਾਚੂ, ਇਸ ਵਿਚ ਬੁਰਾ ਮੰਨਣ ਵਾਲੀ ਗੱਲ ਕਿਹੜੀ ਹੈ।"

"ਅੱਜ ਹੋਲੀ ਦੀ ਰਾਤ ਨੂੰ ਤੂੰ ਇਹ ਐਲਾਨ ਕਰ ਦੇ ਕਿ ਅੱਜ ਜੁਝੌਤੀ ਦੀ ਪਰਜਾ ਨੂੰ ਮਦਿਰਾ ਪੀ ਕੇ ਨੱਚਣ-ਗਾਉਣ, ਉਤਸਵ ਮਨਾਉਣ ਦੀ ਖੁੱਲ੍ਹ ਹੈ।"

"ਮੇਰੇ ਵੱਲੋਂ ਐਲਾਨ ਕਰ ਦਿਉ, ਚਾਚੂ।"

ਗੋਪਾਲ ਭੱਟ ਬੋਲੇ, "ਅਜੇ ਇਕ ਐਲਾਨ ਹੋਰ ਰਹਿੰਦਾ ਹੈ। ਮੈਂ, ਮਹਾਂਬਲਾਧਿਕ੍ਰਿਤ ਗੋਪਾਲ, ਜੁਝੌਤੀ ਦੀ ਪਰਜਾ ਨੂੰ ਇਕ ਭੇਟ ਦੇਣਾ ਚਾਹੁੰਦਾ ਹਾ।....ਸੁਣ ਰਹੇ ਹੋ ਨਾ, ਤੁਸੀਂ ਸਭ ਲੋਕ ?"

ਪਰਜਾ ਨੇ ਭਰਵੀਂ ਆਵਾਜ਼ ਵਿਚ ਕਿਹਾ, "ਹਾ ਆਰੀਆ, ਬੋਲੋ।"

"ਮੈਂ ਤੁਹਾਨੂੰ ਦੱਸਣਾ ਚਾਹੁੰਦਾ ਹਾਂ ਕਿ ਇਹ ਯੁੱਧ ਨਾ ਤਾਂ ਗੋਪਾਲ ਨੇ ਜਿੱਤਿਆ, ਨਾ ਅਨੰਤ ਨੇ ਅਤੇ ਨਾ ਹੀ ਮੇਰੇ ਸਕੇ ਪੁੱਤਰ ਪੁੰਡਰੀਕ ਨੇ। ਇਹ ਯੁੱਧ ਕੇਵਲ ਇਕ ਵਿਅਕਤੀ ਨੇ ਜਿੱਤਿਆ। ਉਹ ਵਿਅਕਤੀ ਇਹ ਸੁਣ ਕੇ ਕਿ ਜੁਝੌਤੀ ਸ਼ੱਤਰੂ ਦੇ ਹੱਥ ਵਿਚ ਜਾ ਰਹੀ ਹੈ, ਅੰਨ ਅਤੇ ਜਲ ਤੋ ਬਿਨਾ ਪੰਦਰਾਂ ਦਿਨਾਂ ਦੇ ਅੰਦਰ ਲਗਾਤਾਰ ਘੋੜਾ ਭਜਾਉਂਦਾ ਉਦਭਾਂਡ ਤੋਂ ਖਜੂਰਾਹੋ ਪਹੁੰਚਿਆ। ਇਹ ਯੁੱਧ ਜਿੱਤਣ ਵਾਲੇ ਉਸ ਯੋਧੇ ਦਾ ਨਾਂ ਹੈ ਰਾਜ-ਰਾਜੇਸ਼ਵਰ, ਪਰਮ-ਭੱਟਾਰਕ, ਮਹਾਰਾਜਾਧਿਰਾਜ, ਕਾਲੰਜਰਪੁਰਾਧੀਸ਼ਵਰ ਕੀਰਤ ! ਜੇ ਸਤਾਈ ਵਰ੍ਹਿਆਂ ਦਾ ਇਹ ਨੌਜਵਾਨ ਨਾ ਹੁੰਦਾ ਤਾਂ ਅੱਜ ਨਾ ਤਾਂ ਗੋਪਾਲ ਜੀਵਤ ਹੁੰਦਾ ਅਤੇ ਨਾ ਹੀ ਕਰਨ ਚੂਹੇ ਵਾਂਗ ਜੁਝੌਤੀ ਛੱਡ ਕੇ ਪਿੱਠ ਦਿਖਾਉਂਦਾ ਹੋਇਆ ਭੱਜ ਜਾਂਦਾ। ਤੁਸੀਂ ਇਸ ਵਿਅਕਤੀ ਦੀ ਆਵਾਜ਼

ਸੁਣੀ। ਪਰ ਇਹ ਆਮ ਗੱਲਬਾਤ ਸੀ। ਜੇ ਸੰਕਟ ਦਾ ਛਿਣ ਹੁੰਦਾ ਤਾਂ ਇਹ ਆਵਾਜ਼ ਕਿਰਾਤਾ ਦੇ ਤੁਰ੍ਹੀ-ਨਾਦ ਵਾਂਗ ਸਭ ਥਾਈਂ ਗੂੰਜਦੀ ਰਹਿੰਦੀ। ਇਸ ਬੇਸਹਾਰਾ ਵਿਅਕਤੀ ਨੇ ਕਰਨ ਦੇ ਦਸ-ਦਸ ਸੈਨਾਪਤੀਆਂ, ਮਹਾਂਬਲਾਧਿਕ੍ਰਿਤਾਂ ਦਾ ਆਪਣੇ ਕਾਸ਼ੀ-ਪਰਵਾਸ ਦੇ ਦਿਨਾਂ ਵਿਚ ਇਕੱਲਿਆਂ ਬੱਧ ਕੀਤਾ। ਜੋ ਵਿਅਕਤੀ ਸਤਾਰਾਂ ਸਾਲ ਦੀ ਉਮਰ ਤੋਂ ਲੈ ਕੇ ਸਤਾਈ ਸਾਲ ਦੀ ਉਮਰ ਤੱਕ ਜੁਝੌਤੀ ਦਾ ਚੱਪਾ-ਚੱਪਾ ਛਾਣਦਾ ਰਿਹਾ, ਜੀਹਨੇ ਹਿਮਾਲਾ-ਯਾਤਰਾ ਵਿਚ ਲੋਹਿਤ ਨਦੀ ਤੋਂ ਲੈ ਕੇ ਉਦਭਾਂਡ ਤੱਕ ਫੈਲੇ ਆਦਿਵਾਸੀਆਂ ਤੋਂ ਭਾਂਤ-ਭਾਂਤ ਦੀਆਂ ਅਨਮੋਲ ਵਸਤਾਂ ਪ੍ਰਾਪਤ ਕੀਤੀਆਂ, ਜੀਹਨੇ ਉੱਤਰਾਪਥ ਦੇ ਸਭ ਰਾਜਵੰਸ਼ਾਂ ਦੀ ਪਤਿਤ ਹੁੰਦੀ ਰਾਜ-ਲੱਛਮੀ ਨੂੰ ਨੇੜਿਉਂ ਦੇਖਿਆ, ਜਿਸ ਵਿਅਕਤੀ ਨੇ ਅੱਜ ਤੋਂ ਪੰਦਰਾਂ ਦਿਨ ਪਹਿਲਾਂ ਅੱਜ ਦੇ ਯੁੱਧ ਲਈ ਰਣਨੀਤੀ ਬਣਾਈ, ਜਿਸ ਦੇ ਪੌਣ-ਪੰਖੀ ਘੋੜੇ ਨੂੰ ਦੇਖਣ ਲਈ ਲੋਕ ਵਿਆਕੁਲ ਰਹਿੰਦੇ ਹਨ, ਉਹਦਾ ਨਾਂ ਹੈ ਚੰਦੇਲ ਕੀਰਤ। ਇਹ ਹੈ ਜੁਝੌਤੀ ਦੀ ਪਰਜਾ ਨੂੰ ਮੇਰੀ ਭੇਟ, ਭਾਵ ਆਪਣੇ ਭਤੀਜੇ ਨੂੰ ਧੰਨਵਾਦ ਦੀ ਪੁਸ਼ਪਾਂਜਲੀ !"

ਗੋਪਾਲ ਭੱਟ ਦਾ ਐਲਾਨ ਸੁਣ ਕੇ ਸਾਰੇ ਆਦਿਵਾਸੀ ਅਤੇ ਗਿਰੀਜਨ ਗਦਗਦ ਹੋ ਕੇ ਬੋਲਣ ਲੱਗੇ, "ਜੀਓ ਰਾਜਾ, ਜੀਓ ਰਾਜਾ !" ਸ਼ਾਮ ਅੱਠ ਬਜੇ ਤੱਕ ਉਹਨਾ ਦਾ ਮਦਿਰਾ-ਉਤਸਵ ਚਲਦਾ ਰਿਹਾ। ਅੱਜ ਗੋਂਡਾ ਦੇ ਦੋ ਵਿਅਕਤੀਆਂ ਨੂੰ ਪੁਰਸਕਾਰ ਮਿਲੇ ਸਨ—ਸੂਰਜ ਚਾਚੂ ਨੂੰ ਅਤੇ ਲੋਚਨ ਨੂੰ।

ਹੀਰਾਮਨ ਗੋਂਡ ਨੇ ਆਪਣੀ ਛੀਂਟ ਦੀ ਪਗੜੀ ਨੂੰ ਥੋੜਾ ਜਿਹਾ ਸੂਤ ਕਰਦਿਆਂ ਕਿਹਾ, "ਇਹ ਜੁਝੌਤੀ ਦੇ ਸਭ ਗੋਂਡਾ ਦਾ ਸਨਮਾਨ ਹੈ। ਦਿਲ ਖੋਲ੍ਹ ਕੇ ਪੀਓ।"

ਮਹੂਏ ਦੀ ਸ਼ਰਾਬ, ਧਰਤੀ ਵਿਚੋਂ ਉਠਦੀ ਹੋਈ ਹੁੰਮਸ ਨਾਲ ਸਰੀਰ ਨੂੰ ਸਿੱਲ੍ਹਾ ਕਰਦੇ ਮੁੜ੍ਹਕੇ ਦੇ ਕਣ, ਇਸਤਰੀਆਂ ਦੇ ਲਹਿੰਗੇ, ਗੋਲ ਚੱਕਰਾਂ ਵਿੱਚ ਘੁੰਮਦੇ ਹੋਏ ਘੱਗਰੇ, ਨਰਮਦਾ ਦੇ ਉਦੈ ਤੋਂ ਧੂਮਰਧਾਰਾ ਤੱਕ ਦਾ ਅਦੁਤੀ ਸੀਤਲ ਸੁਹਜ—ਇਹ ਸਭ ਕੁੱਲ ਮਿਲਾ ਕੇ ਅਜਿਹਾ ਲੱਗ ਰਿਹਾ ਸੀ ਜਿਵੇਂ ਮੈਹਰ ਦੀ ਮਾਂ ਦੇ ਦੁਆਰ ਉੱਤੇ ਵਧਾਈ ਵਜਾ ਰਿਹਾ ਹੋਵੇ। ਚਾਦੀ ਦੇ ਕੜੇ, ਪਜੇਬਾਂ, ਕਮਰਬੰਦ ਅਤੇ ਬਿਛੂਆ ਦੀ ਝਣਕਾਰ ਇਕ ਅਨੋਖਾ ਮਾਹੌਲ ਸਿਰਜ ਰਹੀ ਸੀ।

ਤਦੇ ਹੀਰਾਮਨ ਦੀ ਗੀਤ-ਮੰਡਲੀ ਰਾਜਾ ਦੇ ਕੋਲ ਆ ਕੇ ਖੜ੍ਹੀ ਹੋ ਗਈ। ਮਾਲ੍ਹਕੰਗਨੀ ਦੇ ਤੇਲ ਦੀਆਂ ਮਸ਼ਾਲਾ ਜਗਾ ਦਿੱਤੀਆ ਗਈਆ। ਪੂਰਬ ਵਿਚ ਰਕਤ-ਆਭਾ ਵਾਲਾ ਪੂਰਾ ਚੰਦ ਉਦੈ ਹੋ ਰਿਹਾ ਸੀ। ਹੁੜਕ, ਡੱਫ, ਮੁਰਜ, ਬੰਸਰੀ, ਸਭ ਸਾਜ ਵੱਜ ਉੱਠੇ। ਹਰ ਪੁਰਸ਼ ਦਾ ਹੱਥ ਫੜੀਂ ਇਕ ਇਸਤਰੀ, ਹਰ ਇਸਤਰੀ ਦਾ ਹੱਥ ਫੜੀਂ ਇਕ ਪੁਰਸ਼। ਸੂਰਜ ਚਾਚੂ ਦੇ ਅਲਾਪ ਦਾ ਕੋਈ ਜਵਾਬ ਨਹੀਂ ਸੀ, "ਹੋ....ਹੇ...ਹੋ....ਹੋ..."। ਤਦੇ ਹੁੜਕ ਵੱਜੇ:

ਨਵਾਂ ਚਾਨ ਉਗੇ, ਉਗੇ, ਉਗੇ, ਉਗੇ !
ਨਵਾ ਚਾਨ ਉਗੇ !
ਭਾਲੇ ਨਵਾਂ ਚਾਨ ਉਗੇ !
ਚਹੁੰਦਿਸਿ ਸੇ ਭਈਲੇ ਵਿਹਾਨ,
ਨਵਾ ਚਾਨ ਉਗੇ, ਨਵਾਂ ਚਾਨ ਉਗੇ !

ਪੂਰਬ ਸੇ ਉਗੇ,
ਪਸ਼ਚਿਮੇਂ ਡੂਬੇ
ਹੋ...ਹੋ...ਹੋ...ਹੋ...
ਉਠਿਕੇ ਸਾਂਵਰਿ ਅੰਗਨਾ ਬਟੋਰਈ,
ਨਵਾਂ ਚਾਨ ਉਗੇ, ਨਵਾਂ ਚਾਨ ਉਗੇ !
ਅੰਗਨਾ ਬਟੋਰਤ ਕੇ ਛੂਟਲ ਆਂਚਰ,
ਸਾਸੂ ਨਨਦ ਦੇਵਈ ਗਾਰਿ !
ਨਵਾਂ ਚਾਨ ਉਗੇ, ਨਵਾਂ ਚਾਨ ਉਗੇ !...

ਕਾਲੀ ਤੋਂ ਕਾਲੀ ਰਾਤ ਦਾ ਵੀ ਅੰਤ ਹੁੰਦਾ ਹੈ—ਇਹ ਕੇਵਲ ਕਥਨ ਨਹੀਂ, ਇਕ ਭੋਗਿਆ ਹੋਇਆ ਸੱਚ ਹੈ। ਉਹ ਜਦੋਂ ਵੀ ਅੱਜ ਤੋਂ ਚਾਰ-ਪੰਜ ਮਹੀਨੇ ਪਹਿਲਾਂ ਦੀ ਦੀਵਾਲੀ ਦੀ ਰਾਤ ਨੂੰ ਯਾਦ ਕਰਦਾ ਹੈ, ਤਾਂ ਅੱਗ ਦੀਆਂ ਲਾਟਾਂ ਦੇਖਦਾ ਹੈ। ਭਵਨ ਵਿਚੋਂ ਉਠਦੀਆਂ ਲਾਟਾਂ....ਖਜੂਰਾਹੋ ਦੇ ਵਿਸ਼ਵ-ਪ੍ਰਸਿੱਧ ਮੰਦਰਾਂ ਵਿਚੋਂ ਉਠਦੀਆ ਲਾਟਾਂ...ਜਿਤਾ ਵਿਚੋਂ ਉਠਦੀਆਂ ਲਾਟਾਂ ! ਉਹਨੂੰ ਲਗਦਾ ਹੈ ਕਿ ਲਾਟਾਂ ਭਾਵੇਂ ਕੁਛ ਸਮੇਂ ਲਈ ਪ੍ਰਕਾਸ਼ ਕਰ ਵੀ ਦੇਣ, ਤਾਂ ਵੀ ਖੈ ਵਿਚੋਂ ਉੱਚਾ ਹੁੰਦਾ ਕਾਲਾ ਕੱਜਨ ਸਭ ਨੂੰ ਕੱਜ ਲੈਂਦਾ ਹੈ। ਹਿਮਾਲਾ-ਯਾਤਰਾ ਦੇ ਸੰਬੰਧ ਵਿਚ ਜਦੋਂ ਉਹ ਉਦਭਾਂਡ ਪੁਜਿਆ ਤਾਂ ਬਾਬਾ ਰਿਤਧ੍ਰਜ ਦੇ ਨਾਲ ਰਹਿਣ ਲਗਿਆ। ਜਦੋਂ ਬਾਬਾ ਨੇ ਅੱਸੂ ਦੀ ਪੁੰਨਿਆ ਨੂੰ ਕਿਹਾ, "ਵਤਸ, ਤੂੰ ਪਰਤ ਜਾ, ਤੇਰੇ ਰਾਜ ਉਤੇ ਸੁੱਕੇ ਅੰਬਰੋਂ ਬਿਜਲੀ ਡਿੱਗਣ ਹੀ ਵਾਲੀ ਹੈ", ਤਾਂ ਉਹ ਪ੍ਰਚੰਡ ਵੇਗ ਨਾਲ ਖਜੂਰਾਹੋ ਨੂੰ ਚੱਲ ਪਿਆ।

"ਕਿਉਂ ਕੀਰਤ", ਇਕ ਚੌਂਕਾ-ਬਰਤਨ ਕਰਨ ਵਾਲੀ ਮਹਾਂ-ਸਾਧਵੀ ਨੇ ਪੁਛਿਆ, "ਉਦਭਾਂਡ ਦੇਖ ਕੇ ਹੀ ਮਨ ਭਰ ਗਿਆ ਹੈ ?"

"ਗੱਲ ਇਹ ਹੈ, ਮਾ, ਕਿ ਬਾਬਾ ਨੇ ਹੁਕਮ ਕੀਤਾ ਹੈ ਕਿ ਤੂੰ ਖਜੂਰਾਹੋ ਪਰਤ ਜਾ। ਉਥੇ ਤੇਰੇ ਰਾਜ ਉਤੇ ਸੁੱਕੇ ਅੰਬਰੋਂ ਬਿਜਲੀ ਡਿੱਗਣ ਵਾਲੀ ਹੈ।"

"ਤੇ ਤੂੰ ਇਸ ਕਥਨ ਨਾਲ ਏਨਾ ਘਬਰਾ ਉਠਿਆ ਹੈਂ ਕਿ ਨਾ ਤਾਂ ਤੂੰ ਸਾਰੇ ਰਾਹ ਕੁਛ ਖਾਵੇਂਗਾ ਅਤੇ ਨਾ ਪ੍ਰਚੰਡ ਨੂੰ ਘਾਹ ਮਿਲ ਸਕੇਗਾ। ਸੁਣ ਕੀਰਤ, ਇਹ ਬੱਦਲਾਂ-ਬੁੱਦਲਾਂ ਤੋਂ ਬਿਨਾਂ ਆਕਾਸ਼ੀ ਬਿਜਲੀ ਡਿੱਗਣ ਵਾਲੀ ਗੱਲ ਨੂੰ ਮੈਂ ਢਕੌਂਸਲਾ ਮੰਨਦੀ ਹਾਂ। ਜੋ ਆਦਮੀ ਆਪਣਾ ਭਵਿੱਖ ਨਹੀਂ ਜਾਣਦਾ, ਉਹ ਦੂਜੇ ਨੂੰ ਕੀ ਦੱਸੇਗਾ ? ਇਕ ਗੱਲ ਪੱਲੇ ਬੰਨ੍ਹ ਲੈ। ਇਸ ਮਹਾਨ, ਅਸੀਮ ਅਤੇ ਅਥਾਹ ਆਕਾਸ਼ ਵਾਂਗ ਹੀ ਸਭ ਦੇ ਮਨ ਵਿਚ ਵੀ ਇਕ ਆਕਾਸ਼ ਹੁੰਦਾ ਹੈ। ਉਥੋਂ ਦੀ ਮੱਸਿਆ ਹਰ ਮਹੀਨੇ ਆਉਣ ਵਾਲੀ ਮੱਸਿਆ ਤੋਂ ਲੱਖ ਗੁਣਾ ਵੱਧ ਬੋਝਲ, ਅਸਹਿ, ਅੱਖਾਂ ਨੂੰ ਅਹਿੱਲ ਕਰਨ ਵਾਲੀ ਹੁੰਦੀ ਹੈ। ਬੇਟੇ, ਜਿਵੇਂ ਹਰ ਵਿਅਕਤੀ ਦੇ ਅੰਦਰ ਇਕ ਅੰਗਨ ਹੈ, ਇਕ ਤੁਲਸੀ-ਸਥਾਨ ਹੈ, ਉਸੇ ਪ੍ਰਕਾਰ ਹਰ ਕਿਸੇ ਦੇ ਛੋਟੇ ਜਿਹੇ ਆਕਾਸ਼ ਵਿਚ ਇਕ ਨੀਲਾ ਚੰਦ ਵੀ ਹੁੰਦਾ ਹੈ। ਢਕੌਂਸਲਿਆਂ ਨਾਲ ਨਹੀਂ, ਹੋਣੀ ਨੂੰ ਜਾਣਨ ਵਾਲੇ ਦੰਭੀਆਂ ਦੀਆਂ ਭਵਿੱਖਬਾਣੀਆਂ ਨਾਲ ਨਹੀਂ, ਤੂੰ ਆਪ ਹਨੇਰੇ ਵਿਚ ਡੁੱਬ ਕੇ ਆਪਣੇ ਮਨ ਦੇ ਅੰਗਨ ਵਿਚ ਜਗਮਗਾਉਂਦਾ ਇਹ ਨੀਲਾ ਚੰਦ ਦੇਖ ਲਵੇਂਗਾ—ਉਹਦਾ ਨਾਂ ਹੈ ਅਡੋਲ ਇੱਛਾ-ਸ਼ਕਤੀ !"

# ਅੰਕ ਹਵਾਲੇ

1. (ੳ) ਵਿਦਿਆਧਰ ਮੱਧ-ਕਾਲ ਦਾ ਇਕ ਪ੍ਰਸਿੱਧ ਮਹਾਨ ਸਮਰਾਟ ਸੀ। ਉਹ ਜਿੰਨਾ ਮਹਾਨ ਸੀ, ਓਨਾ ਹੀ ਵਿਵਾਦ-ਗ੍ਰਸਤ ਵੀ ਸੀ। ਪਰ ਇਕ ਗੱਲ ਸਭ ਨੇ ਸ੍ਵੀਕਾਰ ਕੀਤੀ ਹੈ ਕਿ ਉਹ ਅਤਿਅੰਤ ਸ੍ਵੈ-ਅਭਿਮਾਨੀ, ਯੁੱਧ ਵਿਚ ਘੇਰੇਬੰਦੀ ਦਾ ਅਦੁਭੁਤ ਨਿਪੁੰਨ, ਆਰੀਆ-ਧਰਮ ਦਾ ਰਖਿਅਕ ਅਤੇ ਆਪਣੇ ਸਮੇਂ ਦਾ ਅਦੁਤੀ ਸੈਨਾ-ਨਾਇਕ ਸੀ। 'ਸਟਰਗਲ ਫ਼ਾਰ ਐਨ ਐਮਪਾਇਰ' ਦੀ ਭੂਮਿਕਾ ਵਿਚ ਕੇ.ਐਮ.ਮੁਣਸੀ ਨੇ ਲਿਖਿਆ ਹੈ, "ਤੂਫ਼ਾਨ ਵਾਂਗ ਵਧਦੀ ਯਮਿਨੀ ਸੈਨਾ ਨੂੰ ਪੂਰਬ ਅਤੇ ਦੱਖਣ ਵਿਚ ਜਾਣੋਂ ਚੰਦੇਲ ਵਿਦਿਆਧਰ ਨੇ ਰੋਕ ਦਿੱਤਾ।"

   (ਅ) ਵਿਦਿਆਧਰ ਦੇ ਜੀਵਨ ਦੀ ਇਹ ਸਭ ਤੋਂ ਵੱਡੀ ਸਫਲਤਾ ਸੀ ਕਿ ਜਿਥੇ ਮਹਿਮੂਦ ਦੇ ਵਿਜਈ ਧਾਵਿਆਂ ਦੀ ਹਨੇਰੀ ਵਿਚ ਭਾਰਤ ਦੇ ਸਭ ਰਾਜੇ-ਮਹਾਰਾਜੇ ਰੁੜ੍ਹ ਗਏ, ਉਹ ਇਕੱਲਾ ਥੰਮ੍ਹ ਵਾਂਗ ਖਲੋਤਾ ਰਿਹਾ ('ਉੱਤਰ ਭਾਰਤ ਕਾ ਰਾਜਨੀਤਿਕ ਇਤਿਹਾਸ', ਡਾ. ਵਿਸ਼ੁੱਧਾਨੰਦ ਪਾਠਕ, ਪੰਨਾ 411)। ਮੈਂ ਚੰਦੇਲ ਰਾਜਵੰਸ਼ ਦੇ ਪਹਿਲੇ ਇਤਿਹਾਸ-ਲੇਖਕ ਮਿਸ਼ਰ ਜੀ ਵਾਂਗ ਵਿਦਿਆਧਰ ਦੀ ਮ੍ਰਿਤੂ 1040 ਈਸਵੀ ਵਿਚ ਹੋਈ ਮੰਨਦਾ ਹਾ।

2. ਇਸ ਸੰਬੰਧ ਵਿਚ ਕਿਰ੍ਪਾ ਕਰ ਕੇ ਦੇਖੋ:
   (ੳ) ਆਰ.ਸੀ.ਮਜੂਮਦਾਰ, 'ਏਂਸ਼ਿਐਂਟ ਇੰਡੀਆ', ਪੰਨਾ 351.
   (ਅ) ਮਹਿਮੂਦ ਨੇ ਆਪ ਮਿੱਤਰਤਾ ਦੀ ਪਹਿਲ ਕੀਤੀ ਅਤੇ ਅੰਤ ਤੱਕ ਆਪਣਾ ਬਾਕੀ ਸਾਰਾ ਜੀਵਨ ਮਿੱਤਰ ਬਣਿਆ ਰਿਹਾ। ਉਹਨੇ 1029 ਈਸਵੀ ਵਿਚ ਸੇਲਜ਼ੁਕ ਦੇ ਪੁੱਤਰ ਨੂੰ ਬੰਦੀ ਬਣਾਈ ਰੱਖਣ ਲਈ ਵਿਦਿਆਧਰ ਨੂੰ ਸਨੇਹ-ਪੱਤਰ ਲਿਖਿਆ (ਮੁਹੰਮਦ ਇਕਬਾਲ, 'ਰਾਹਤ-ਉਸ-ਸਦੂਰ', ਪੰਨਾ 103)।

3. ਨਿਆਤਲਗਿਨ ਦਾ ਹਮਲਾ। ('ਤਾਰੀਖ਼ੇ ਵੈਹਕੀ', ਮੋਰਲੇ ਵੱਲੋਂ ਸੰਪਾਦਿਤ, ਪੰਨਾ 497) ('ਇਲੀਅਟ ਐਂਡ ਡਾਉਸਨ', ਜਿਲਦ 2, ਪੰਨਾ 123)।

4. ਕਰਨਮੇਰੂ ਦੀ ਸਥਾਪਨਾ ਭੋਜ ਅਤੇ ਕਰਨ ਦੀ ਮੁਕਾਬਲੇਬਾਜ਼ੀ ਨਾਲ ਭਰੀ ਹੋਈ ਹੈ। ਪੂਰੇ ਪ੍ਰਸੰਗ ਲਈ ਦੇਖੋ ਮੇਰੁਤੁੰਗਾਚਾਰੀਆ ਦੀ 'ਪ੍ਰਬੰਧਚਿੰਤਾਮਣੀ', ਦੂਜੀ ਛਾਪ, ਪੰਨਾ 62.

5. ਕਰਨ ਦੀ ਮਾਤਾ ਦੇਮਤੀ ਮਹਾਂਯੋਗਿਨੀ ਸੀ। ਦੇਖੋ, 'ਦਾਹਲ ਦੇਸ਼ੀ ਰਾਜਰਾਣੀ ਦੇਵਤੀ ਨਾਮਨੀ ਮਹਾਂਯੋਗਿਨੀ', 'ਪ੍ਰਬੰਧਚਿੰਤਾਮਣੀ', ਪੰਨਾ 49.

6. ਰਾਜੇਸ਼ਵਰਾਂ ਦੇ ਪਲੰਘ ਦੇ ਸਿਰ੍ਹਾਣੇ ਲਗਿਆ ਹੋਇਆ ਕਾਠ ਦਾ ਵਿਸ਼ੇਸ਼ ਫੱਟਾ ਜਿਸ ਉੱਤੇ ਰਾਜਾ ਦਾ ਪ੍ਰਤੀਕ-ਚਿੱਤਰ ਉਕਰਿਆ ਜਾਂਦਾ ਹੈ।

7. 'ਅਰਧ-ਅੰਸ਼' ਦੀ ਵਰਤੋਂ 'ਗਲੀ ਆਗੇ ਮੁੜਤੀ ਹੈ' ਵਿਚ ਵੀ ਹੋਈ ਹੈ। ਵਰਗਲਾਤਮਾ ਸ੍ਰਿਸ਼ਟੀ ਸਿਰਜਨ ਦੀ ਪ੍ਰਕਿਰਿਆ ਦਾ ਅਨਮੋਲ ਰਤਨ ਹੈ। ਦੇਖੋ 'ਬ੍ਰਹਦਾਰਣੈਕੋਪਨਿਸ਼ਦ',1/4/2-4.
8. 'ਪਾਪ ਅਕੁਸ਼ਲ ਤਰਕ ਮੱਖੀਆਂ ਹਨ'—ਇਹ ਅੰਤਿਮ ਪੰਗਤੀ ਹੈ। ਸਿਰਲੇਖ ਹੈ, 'ਜੂਠਨ ਮੱਤ ਬਣੋ', ਦੇਖੋ 'ਬੁੱਧ-ਕਥਾ', ਡਾ. ਰਘੁਨਾਥ ਸਿੰਘ।
9. (ੳ) ਫ਼ਾਹੀਆਨ ਨੇ ਉਹਨਾਂ ਮਿਥਿਆ-ਧਰਮੀਆਂ ਦਾ ਜ਼ਿਕਰ ਕੀਤਾ ਹੈ, ਜਿਨ੍ਹਾਂ ਨੇ ਸੁੰਦਰੀ ਅਤੇ ਚਿੰਤਾ ਮਾਣਵਿਕਾ ਦੀ ਮਦਦ ਨਾਲ ਬੁੱਧ ਨੂੰ ਕਲੰਕਿਤ ਕਰਨ ਦੀ ਸਾਜ਼ਿਸ਼ ਕੀਤੀ ਸੀ। 'ਉੱਤਰ ਪ੍ਰਦੇਸ਼ ਮੇਂ ਬੌਧ ਧਰਮ ਕਾ ਵਿਕਾਸ', ਡਾ. ਨਲਿਨਾਕਸ਼ ਦੱਤ, ਪੰਨਾ 242.
   (ਅ) ਹਿਊਨਸਾਂਗ ਨੇ ਬੁੱਧ ਦੇ ਚਰਿਤਰ ਉੱਤੇ ਦਾਗ਼ ਲਾਉਣ ਲਈ ਚਿੰਤਾ ਮਾਣਵਿਕਾ ਦੇ ਨਾਂ ਨਾਲ ਸੰਘ ਦਾ ਅਧਿਅਕਸ਼ ਬਣਨ ਦੇ ਲੋਭੀ ਦੇਵਦੱਤ ਦਾ ਵੀ ਜ਼ਿਕਰ ਕੀਤਾ ਹੈ। ਦੇਖੋ, ਉਹੋ, ਪੰਨ 243.
   (ੲ) ਬੁੱਧ ਦੇ ਚਰਿਤਰ-ਘਾਤ ਦੀ ਪ੍ਰਕਿਰਿਆ ਵਿਚ ਚਿੰਤਾ ਮਾਣਵਿਕਾ ਸੰਬੰਧੀ ਵਿਸਤ੍ਰਿਤ ਜਾਣਕਾਰੀ ਪ੍ਰਾਪਤ ਹੈ। ਦੇਖੋ, ਉਹੋ, ਪੰਨਾ 73.
10. ਪ੍ਰਭੂ ਯਸ਼ੂ, ਦੇਖੋ, 'ਮਾਨਵ-ਪੁੱਤਰ ਈਸਾ', ਡਾ. ਰਘੁਵੰਸ਼, ਲੋਕਭਾਰਤੀ. ਇਲਾਹਾਬਾਦ।
11. ਛੇਵੀਂ ਸਦੀ ਈਸਵੀ ਵਿਚ ਅਸੀਂ ਇਕ ਅਜਿਹਾ ਦ੍ਰਿਸ਼ ਦੇਖਦੇ ਹਾਂ ਕਿ ਯੂਰਪ ਤੋਂ ਅਥਾਹ ਸੋਨ-ਰਾਸ਼ੀ ਭਾਰਤ ਵੱਲ ਵਗਦੀ ਤੁਰੀ ਆ ਰਹੀ ਸੀ। ਇਹ ਬੇਮਿਸਾਲ ਅਮੀਰੀ ਭਾਰਤ ਦੇ ਮਸਾਲਿਆਂ, ਰਤਨਾਂ ਤੇ ਕੱਚੇ ਹੀਰਿਆਂ ਅਤੇ ਅਦ੍ਭੁਤ ਸ਼ਿਲਪ ਰਾਹੀਂ ਬਣੇ ਜ਼ੇਵਰਾਂ ਤੇ ਕਾਸ਼ੀ ਦੀ ਮਲਮਲ ਦੇ ਵਪਾਰ ਦਾ ਫਲ ਸੀ। ਰੋਮਨ ਸਾਮੰਤ ਇਹਨਾਂ ਬਸਤਰਾਂ ਉੱਤੇ ਸੋਨਾ ਲੁਟਾਉਂਦੇ ਸਨ। ਇਸੇ ਅਮੀਰੀ ਨੇ ਵਿਲਾਸ-ਪ੍ਰੇਮ (ਵੇਸਵਾ-ਪਰੰਪਰਾ) ਨੂੰ ਜਨਮ ਦਿੱਤਾ। ਉਸ ਕਾਲ ਵਿਚ ਧਨੀ ਲੋਕ ਕੁਝ ਅੰਸ਼ ਧਰਮ-ਅਰਥ ਮੰਦਰਾਂ ਨੂੰ ਦਾਨ ਵਿਚ ਦੇ ਦਿੰਦੇ ਸਨ ਅਤੇ ਬਾਕੀ ਐਸ਼ ਵਿਚ ਲਾ ਦਿੰਦੇ ਸਨ। ਦੇਖੋ 'ਦਿ ਵਰਲਡ ਆਫ ਕੋਰਟੀਜ਼ਨਜ਼', ਡਾ. ਮੋਤੀ ਚੰਦਰ, ਅਧਿਆਇ 4, ਅਤੇ ਕਾਸ਼ੀ ਦੀਆਂ ਵੇਸਵਾਵਾਂ ਲਈ ਅਧਿਆਇ 8, ਪੰਨਾ 170.
12. ਕਾਸ਼ੀ ਦੇ ਵਿਸ਼ਵੇਸ਼ਵਰ ਮੰਦਰ ਦੇ ਸਾਹਮਣਿਉਂ ਹੋ ਕੇ ਸਰਸਵਤੀ ਦੁਆਰ ਦੇ ਖੱਬੇ ਪਾਸੇ ਦੀ ਗਲੀ ਵੇਸਵਾ-ਗਲੀ ਸੀ। ਵਿਸ਼ਵੇਸ਼ਵਰ ਦਾ ਨਾਂ ਉਸ ਸਮੇਂ 'ਲਕਸ਼ਮੀ ਵਿਲਾਸ ਭੋਗ ਮੰਦਿਰ' ਸੀ, ਜੋ ਬਹੁਤ ਕੁਛ ਨੂੰ ਸਪੱਸ਼ਟ ਕਰ ਦਿੰਦਾ ਹੈ।

